



# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

**ਏਸੇ ਕਲਮ ਤੋਂ :**

1. ਸਿਮਰਨ (ਕਵਿਤਾ)
2. ਸ੍ਰੀ ਜੀਵਨ ਨਗਰ
3. ਸ੍ਰੀ ਭੈਣੀ ਸਾਹਿਬ (ਹਿੰਦੀ ਵੀ)
4. ਸਤਿਗੁਰੂ ਜਗਜੀਤ ਸਿੰਘ : ਇਕ ਪਰਿਵਰਤਨ
5. ਇਸਤਰੀਆਂ ਦਾ ਪਹਿਲਾ ਮੁਕਤੀਦਾਤਾ
6. ਸੂਬਾ ਸਾਹਿਬ ਸਿੰਘ (ਹਿੰਦੀ ਵੀ)
7. ਸੂਬਾ ਰਤਨ ਸਿੰਘ
8. ਬੀਤੇ ਦੀਆਂ ਪੈੜਾਂ-ਖੰਡ 1, 2, 3, 4, 5,

# ਬੀਤੇ ਦੀਆਂ ਪੈੜਾਂ-6

**ਅੱਖੀਂ ਡਿੱਠੀ, ਕੰਨੀਂ ਸੁਣੀ ਰੋਚਿਕ ਗੁਰੂ ਗਾਥਾ**
ਨਾਮਧਾਰੀ ਸਮਾਜ ਦੇ ਅਨੇਕਾਂ ਸਿੱਖਾਂ, ਸ਼ਰਧਾਲੂਆਂ ਅਤੇ ਹੋਰ ਨੇੜਿਓਂ
ਤੱਕੇ ਅਲੌਕਿਕ ਚਰਿੱਤਰਾਂ ਦਾ ਮਨ ਮੱਲਵਾਂ ਵਰਣਨ

ਪ੍ਰੀਤਮ ਸਿੰਘ ਕਵੀ

ਪ੍ਰੀਤਮ ਸਿੰਘ ਕਵੀ ਸਾਹਿਤ ਪ੍ਰਕਾਸ਼ਨ
ਨਵੀਂ ਦਿੱਲੀ

BEETE DIAN PAIRAN (Vol-6)
by
Pritam Singh Kavi

ਕਵਰ ਡੀਜ਼ਾਈਨ
ਸ. ਸੁਖਵੰਤ ਸਿੰਘ, ਜਲੰਧਰ

1995

ਪਹਿਲੀ ਵਾਰ, 1100 ਕਾਪੀਆਂ
ਸਾਧਾਰਨ : 85 ਰੁਪਏ
ਲਾਇਬਰੇਰੀ : 185 ਰੁਪਏ

ਪ੍ਰਕਾਸ਼ਕ :
ਪ੍ਰੀਤਮ ਸਿੰਘ ਕਵੀ ਸਾਹਿਤ ਪ੍ਰਕਾਸ਼ਨ
ਜੇ-3/199 ਏ, ਰਾਜੌਰੀ ਗਾਰਡਨ,
ਨਵੀਂ ਦਿੱਲੀ-110027
ਫੋਨ : 5438202

ਛਾਪਕ :
ਜਨਤਕ ਪ੍ਰੈੱਸ,
ਪਲੱਈਅਰ ਗਾਰਡਨ ਮਾਰਕਿਟ,
ਚਾਂਦਨੀ ਚੌਕ, ਦਿੱਲੀ-110006
ਫੋਨ : 3281350, 3283518

# ਧੰਨਵਾਦ

—ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਜਿਨ੍ਹਾਂ ਦੀ ਕ੍ਰਿਪਾ ਨਾਲ ਗਰੀਬ ਕਵੀ ਦੀ ਛੇਵੀਂ ਪੁਸਤਕ ਪਾਠਕ ਜਨਾਂ ਦੇ ਹਾਜ਼ਰ ਹੈ।

—ਸ. ਜਸਵਿੰਦਰ ਸਿੰਘ ਭੱਟੀ ਨੈਰੋਬੀ ਵਾਲਿਆਂ ਦਾ ਜਿਨ੍ਹਾਂ ਇਸ ਪੁਸਤਕ ਦਾ ਸਾਰਾ ਖਰਚਾ ਅਦਾ ਕੀਤਾ। ਇਹ ਸਤਿਗੁਰੂ ਜੀ ਦੇ ਪ੍ਰੇਮੀ ਹੀ ਕਰ ਸਕਦੇ ਹਨ।

—ਪਿਆਰੇ ਸ. ਗੁਰਬਚਨ ਸਿੰਘ ਭੁੱਲਰ ਦਾ, ਜਿਨ੍ਹਾਂ ਲੇਖਕ ਦੀ ਪੇਸ਼ਕਾਰੀ ਕਰਕੇ ਲੰਮੀ ਆਯੂ ਦਾ ਵਰਦਾਨ ਵੀ ਦੇ ਦਿਤਾ ਹੈ।

—ਜਨਤਕ ਪ੍ਰੈਸ ਦੇ ਸ. ਚਰਨਜੀਤ ਸਿੰਘ ਚੰਨ ਤੇ ਸ. ਸੁਖਬੀਰ ਸਿੰਘ ਭਾਟੀਆ ਦਾ ਜਿਨ੍ਹਾਂ ਦੇ ਸਨੇਹ ਸੇਵਾ ਅਤੇ ਧਿਆਨ ਨੇ ਮੈਨੂੰ ਏਨੀ ਵੱਡੀ ਪੁਸਤਕ ਤਿਆਰ ਕਰਨ ਵਿਚ ਸਹਿਯੋਗ ਦਿਤਾ।

—ਬਰਖੁਰਦਾਰ ਸ. ਦੀਪ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ ਦਾ, ਜਿਨ੍ਹਾਂ ਨੇ ਕਾਗ਼ਜ਼ ਖਰੀਦ ਤੇ ਪ੍ਰੈਸ ਵਿਚ ਪੁਚਾਣ ਤੋਂ ਇਲਾਵਾ ਤਸਵੀਰਾਂ ਆਦਿ ਛਪਵਾਣ ਵਿਚ ਸਹਿਯੋਗ ਦਿਤਾ।

—ਉਹਨਾਂ ਸਭ ਵਿਅਕਤੀਆਂ ਦਾ ਜਿਹੜੇ ਕਿਸੇ ਵੀ ਪਰਕਾਰ ਮੈਨੂੰ ਪੁਸਤਕ ਪ੍ਰਕਾਸ਼ਨ ਵਿਚ ਸਹਾਇਕ ਹੋਏ।

# ਖਿਮਾ ਯਾਚਨਾ

ਮੇਰੇ ਸਾਰੇ ਜਤਨਾਂ ਦੇ ਬਾਵਜੂਦ ਪਰੂਫ ਰੀਡਿੰਗ ਦੀਆਂ ਗਲਤੀਆਂ ਰਹਿ ਹੀ ਗਈਆਂ ਹਨ। ਇਹੋ ਹੀ ਨਹੀਂ, ਕੁਛ ਕੁ ਨਾਮ ਵੀ, ਮੇਰੇ ਲੰਮੇ ਕੰਮ ਕਾਰਨ ਬਦਲਵੇਂ ਛਪ ਗਏ ਹਨ—ਪਾਠਕ ਅਤੇ ਸੰਬੰਧਤ ਸੱਜਣ ਖਿਮਾ ਕਰਨ, ਮੇਰੀ ਹੱਥ ਜੋੜ ਕੇ ਖਿਮਾ ਯਾਚਨਾ ਹੈ।

**ਨਵੀਂ ਦਿੱਲੀ**
**14.4.1995**

**—ਪ੍ਰੀਤਮ ਸਿੰਘ ਕਵੀ**

# ਸਮਰਪਣ

ਨਾਮਧਾਰੀ ਪੰਥ ਦੇ ਸਿਰਤਾਜ, ਗੁਰਸਿੱਖੀ ਮਾਰਗ ਦੇ ਆਦਰਸ਼ ਰਾਹਨੁਮਾ, ਪ੍ਰੇਮ, ਨਮਰਤਾ, ਖਿਮਾ ਅਤੇ ਸੁਹਿਰਦਤਾ ਦੇ ਅਵਤਾਰ **ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ 75ਵੇਂ ਪਾਵਨ ਜਨਮ ਦਿਵਸ ਨੂੰ,** ਸਤਿਗੁਰੂ ਜੀ ਦੀ ਅਨਿੰਨ ਪ੍ਰੇਮੀ ਜੋੜੀ ਸ. ਜਸਵਿੰਦਰ ਸਿੰਘ ਭੱਟੀ-ਬੀਬੀ ਪਰਵਿੰਦਰ ਕੌਰ ਨੈਰੋਬੀ, (ਕੀਨੀਆ, ਈਸਟ ਅਫਰੀਕਾ) ਵਲੋਂ ਸਤਿਕਾਰ, ਸਨੇਹ ਅਤੇ ਸਨੰਮਰ ਸ਼ਰਧਾ ਸਹਿਤ ।

# ਨਾਮਧਾਰੀ ਇਤਿਹਾਸਕਾਰਾਂ ਦਾ ਇਤਿਹਾਸਕਾਰ

ਸੰਤ ਪ੍ਰੀਤਮ ਸਿੰਘ ਕਵੀ ਇਕ ਅਜਿਹੇ ਵਿਅਕਤੀ ਹਨ ਜਿਨ੍ਹਾਂ ਨਾਲ ਸੰਪਰਕ ਹਰ ਵਾਰ ਇਕ ਸੁਖਦਾਇਕ ਅਨੁਭਵ ਹੁੰਦਾ ਹੈ। ਉਹਨਾਂ ਨਾਲ ਮੁਲਾਕਾਤ ਹੋ ਜਾਵੇ ਤਾਂ ਕਹਿਣਾ ਹੀ ਕੀ, ਨਹੀਂ ਤਾਂ ਉਹਨਾਂ ਦੀ ਚਿੱਠੀ, ਫ਼ੋਨ ਰਾਹੀਂ ਉਹਨਾਂ ਦੀ ਗੱਲਬਾਤ ਜਾਂ ਉਹਨਾਂ ਦੀ ਰਚਨਾ ਹੀ ਉਤਸ਼ਾਹ ਅਤੇ ਆਨੰਦ ਦਾ ਸੋਮਾ ਹੋ ਨਿੱਬੜਦੀ ਹੈ। ਉਤਸ਼ਾਹ ਇਸ ਲਈ ਕਿ ਉਹ ਆਪਣੇ ਵਾਸਤੇ ਮਿਥੀ ਹੋਈ ਬਹੁ-ਸੂਤਰੀ ਜੀਵਨ-ਜਾਚ ਅਨੁਸਾਰ ਸਦਾ ਹੀ ਤੰਦਰੁਸਤ, ਸਾਫ਼-ਸੁਥਰੇ ਅਤੇ ਬਣੇ-ਫੱਬੇ ਹੋਏ ਹੋਣ ਸਦਕਾ ਚੜ੍ਹਦੀ ਕਲਾ ਵਿਚ ਮੁਸਕਰਾਹਟਾਂ ਬਖੇਰਦੇ ਮਿਲਦੇ ਹਨ। ਆਨੰਦ ਇਸ ਲਈ ਕਿ ਉਹਨਾਂ ਦੀ ਇਸੇ ਜੀਵਨ-ਜਾਚ ਦਾ ਇਕ ਹੋਰ ਸੂਤਰ ਦੂਜਿਆਂ ਦੀਆਂ ਕਮਜ਼ੋਰੀਆਂ ਨੂੰ ਅਣਗੌਲੀਆਂ ਕਰ ਕੇ ਉਹਨਾਂ ਦੇ ਗੁਣਾਂ ਦੀ ਪ੍ਰਸੰਸਾ ਕਰਨਾ ਹੈ।

ਕਵੀ ਜੀ ਨੂੰ ਆਮ ਕਰਕੇ ਲੋਕ ਨਾਮਧਾਰੀ ਇਤਿਹਾਸਕਾਰ ਕਹਿੰਦੇ ਹਨ, ਪਰ ਮੈਂ ਉਹਨਾਂ ਨੂੰ ਨਾਮਧਾਰੀ ਇਤਿਹਾਸਕਾਰਾਂ ਦਾ ਇਤਿਹਾਸਕਾਰ ਕਹਿੰਦਾ ਹਾਂ। ਇਤਿਹਾਸਕਾਰ ਬੀਤੇ ਨੂੰ ਸਾਕਾਰ ਕਰਨ ਲਈ ਭਾਂਤ-ਸੁਭਾਂਤੇ ਸੋਮੇ ਲਭਦੇ, ਫਰੋਲਦੇ ਅਤੇ ਵਰਤਦੇ ਹਨ। ਪਰ ਕਵੀ ਜੀ ਭਵਿੱਖੀ ਨਾਮਧਾਰੀ ਇਤਿਹਾਸਕਾਰਾਂ ਲਈ ਮੂਲ-ਸਮਗਰੀ ਬੜੇ ਸੁਚੱਜੇ ਢੰਗ ਨਾਲ ਅਤੇ ਵਿਧੀਬੱਧ ਰੂਪ ਵਿਚ ਪੇਸ਼ ਕਰ ਰਹੇ ਹਨ।

ਨਾਮਧਾਰੀ ਪੰਥ ਦੀਆਂ ਇਸ ਸਮੇਂ ਦੀਆਂ ਸਾਰੀਆਂ ਸਰਗਰਮੀਆਂ ਦਾ ਕੇਂਦਰ-ਬਿੰਦੂ, ਨਿਰਸੰਦੇਹ, ਸਤਿਗੁਰੂ ਜਗਜੀਤ ਸਿੰਘ ਜੀ ਹਨ। ਕਵੀ ਜੀ ਉਹਨਾਂ ਦੀ ਕਾਰਜ-ਲੜੀ ਅਤੇ ਵਿਚਾਰ-ਲੜੀ ਨੂੰ ਜਿਸ ਬਰੀਕੀ ਨਾਲ ਪੇਸ਼ ਕਰਦੇ ਹਨ, ਉਹ ਅਗਲੇ ਪੰਨਿਆਂ ਵਿਚ ਪਰਤੱਖ ਹੈ। ਇਹਨਾਂ ਪੰਨਿਆਂ ਉੱਤੇ ਮਨੁੱਖੀ ਜੀਵਨ ਸੰਬੰਧੀ ਸਤਿਗੁਰੂ ਜੀ ਦੇ ਗਹਿਰ-ਗੰਭੀਰ ਉਪਦੇਸ਼ ਵੀ ਅੰਕਿਤ ਹਨ। ਇਹਨਾਂ ਪੰਨਿਆਂ ਉਤੇ ਅਸਾਧਾਰਨ ਅਰਥਾਂ ਵਾਲੇ ਉਹਨਾਂ ਦੇ ਸਾਧਾਰਨ ਕਾਰਜਾਂ ਅਤੇ ਵਚਨਾਂ ਦਾ ਵੇਰਵਾ ਵੀ ਹੈ। ਤੇ ਇਹਨਾਂ ਪੰਨਿਆਂ ਉੱਤੇ ਉਹਨਾਂ ਦੇ ਸੁਭਾਅ ਦਾ ਇਕ ਅਨੋਖਾ ਪੱਖ, ਵਿਨੋਦੀ ਪੱਖ ਦਰਸਾਉਣ ਵਾਲੀਆਂ ਗੱਲਾਂ ਵੀ ਮਿਲਦੀਆਂ ਹਨ ਜਿਨ੍ਹਾਂ ਵਿਚ ਉਹ 'ਛੋਤੀ' ਨੂੰ 'ਛੇ-ਤੀਹ' ਅਤੇ 'ਬੱਚਾ' ਨੂੰ 'ਬਚਾਅ' ਬਣਾ ਦਿੰਦੇ ਹਨ। ਕਵੀ ਜੀ ਆਪਣੀ ਪੁਸਤਕ

ਦੇ ਮਿਥੇ ਹੋਏ ਵਿਸ਼ਾ-ਵਸਤੂ ਅਨੁਸਾਰ ਪਾਠਕ ਨੂੰ ਸਤਿਗੁਰੂ-ਕਾਰਜਾਂ, ਸਤਿਗੁਰੂ-ਸੋਚਾਂ, ਸਤਿਗੁਰੂ-ਰਹਿਤਲ ਬਾਰੇ ਪੂਰੀ ਜਾਣਕਾਰੀ ਦੇਣ ਲਈ ਕਿੰਨੇ ਜਤਨਸ਼ੀਲ ਹਨ, ਇਸ ਦਾ ਪਤਾ ਉਸ ਸਮੇਂ, ਪੂਰੀ ਤਰ੍ਹਾਂ ਲੱਗ ਜਾਂਦਾ ਹੈ, ਜਦੋਂ ਉਹ ਸਤਿਗੁਰੂ ਜੀ ਦਾ ਨਿੱਜੀ ਬਰੀਫ਼ਕੇਸ ਤੱਕ 'ਚੋਰੀਉਂ' ਖੋਲ੍ਹ ਕੇ, ਫਰੋਲ ਕੇ ਪਾਠਕ ਨੂੰ ਇਕ-ਇਕ, ਛੋਟੀ-ਵੱਡੀ, ਘੱਟ-ਵੱਧ ਮਹੱਤਵਪੂਰਨ ਵਸਤ ਦੇ ਦਰਸ਼ਨ ਕਰਵਾ ਦਿੰਦੇ ਹਨ।

ਕਵੀ ਜੀ ਨਾਲ ਮੇਰੀ ਪਹਿਲੀ ਮੁਲਾਕਾਤ 1968 ਵਿਚ ਹੋਈ ਸੀ। ਅਸਲ ਵਿਚ ਉਹਨੂੰ ਮੁਲਾਕਾਤ ਕਹਿਣਾ ਠੀਕ ਨਹੀਂ। ਇਹ ਕਹਿਣਾ ਵਧੇਰੇ ਵਾਜਬ ਹੋਵੇਗਾ ਕਿ ਮੈਂ ਉਹਨਾਂ ਨੂੰ ਉਸ ਸਮੇਂ ਪਹਿਲੀ ਵਾਰ ਦੇਖਿਆ ਸੀ।

ਮੈਂ ਨਵਯੁਗ ਪ੍ਰੈਸ ਵਿਖੇ ਭਾਪਾ ਪ੍ਰੀਤਮ ਸਿੰਘ ਜੀ ਕੋਲ ਬੈਠਾ ਸੀ ਕਿ ਕਵੀ ਜੀ ਆ ਗਏ। ਭਾਪਾ ਜੀ ਨੇ ਇਕ ਦੂਜੇ ਦੇ ਨਾਂ ਦੱਸ ਕੇ ਰਸਮੀ ਜਾਣ-ਪਛਾਣ ਕਰਵਾਈ। ਇਹਨਾਂ ਨੇ ਭਾਪਾ ਜੀ ਨਾਲ ਕਿਸੇ ਕੰਮ ਲਈ ਅਗਲੇ ਦਿਨ ਦਾ ਸਮਾਂ ਨਿਸਚਿਤ ਕੀਤਾ ਅਤੇ ਕੁਝ ਚਿਰ ਪਿਛੋਂ ਚਲੇ ਗਏ। ਮਗਰੋਂ ਮੈਂ ਭਾਪਾ ਜੀ ਨੂੰ ਪੁਛਿਆ ਕਿ ਇਹ ਸੱਜਣ ਕੀ ਚੀਜ਼ ਹਨ। ਪਤਾ ਲਗਿਆ, ਇਹ ਕਵਿਤਾ ਲਿਖਦੇ ਹਨ, ਇਸ ਲਈ ਕਵੀ ਹਨ ਅਤੇ ਕਾਮਰੇਡ ਹਨ, ਇਸ ਲਈ ਪਾਰਟੀ ਦੇ ਅਵਾਮੀ ਪ੍ਰਿੰਟਿੰਗ ਪ੍ਰੈਸ, ਜਲੰਧਰ, ਦੇ ਪ੍ਰਬੰਧਕ ਬਣਨ ਜਾ ਰਹੇ ਹਨ, ਜਿਸ ਖ਼ਾਤਰ ਪ੍ਰੈਸ ਦੇ ਕਾਰ-ਵਿਹਾਰ ਬਾਰੇ ਅਗਲੇ ਦਿਨਾਂ ਵਿਚ ਕੁਝ ਜਾਣਨਾ ਚਾਹੁੰਦੇ ਹਨ। ਮੈਂ ਉਹਨਾਂ ਦੇ ਪ੍ਰਵੇਸ਼ ਸਮੇਂ ਉਹਨਾਂ ਨੂੰ ਪੂਰਨ ਨਾਮਧਾਰੀ ਦੇਖ ਕੇ ਪੰਜ ਕੱਕਿਆਂ ਦੇ ਪੱਕੇ ਸਿੱਖ ਜਾਣ ਲਿਆ ਸੀ, ਪਰ ਉਹਨਾਂ ਦੇ ਤਾਂ ਉਹਤੋਂ ਵੀ ਅੱਗੇ ਦੋ ਕੱਕੇ ਹੋਰ ਨਿੱਕਲੇ—ਕਵੀ ਅਤੇ ਕਾਮਰੇਡ! ਮੈਨੂੰ ਇਹ ਸੱਜਣ ਕਾਫ਼ੀ ਦਿਲਚਸਪ ਲੱਗੇ।

ਕੁਝ ਸਮੇਂ ਮਗਰੋਂ, 1975 ਵਿਚ ਪ੍ਰਸਿੱਧ ਲੋਕ-ਆਗੂ ਅਤੇ ਇਤਿਹਾਸਕਾਰ ਸੋਹਨ ਸਿੰਘ ਜੋਸ਼ ਹੁਰਾਂ ਨੇ ਮੈਨੂੰ ਆਗਿਆ ਕੀਤੀ ਕਿ ਜੇ ਮੈਂ ਉਹਨਾਂ ਦੀ ਕਾਮਾਗਾਟਾ ਮਾਰੂ ਬਾਰੇ ਪੁਸਤਕ ਦਾ ਅੰਗਰੇਜ਼ੀ ਤੋਂ ਪੰਜਾਬੀ ਵਿਚ ਅਨੁਵਾਦ ਕਰ ਦੇਵਾਂ ਤਾਂ ਪੰਜਾਬ ਬੁੱਕ ਸੈਂਟਰ, ਚੰਡੀਗੜ੍ਹ ਪ੍ਰਕਾਸ਼ਿਤ ਕਰ ਦੇਵੇਗਾ। ਮੇਰੀ ਇਕੋ ਬੇਨਤੀ ਸੀ ਕਿ ਮੇਰੇ ਅਨੁਵਾਦ ਦੇ ਪਰੂਫ਼ ਮੈਥੋਂ ਪੜ੍ਹਵਾਉਣ ਦਾ ਪ੍ਰਬੰਧ ਕਰ ਦਿੱਤਾ ਜਾਵੇ ਕਿਉਂਕਿ ਦੂਜਿਆਂ ਦੇ ਪੜ੍ਹੇ ਪਰੂਫਾਂ ਨਾਲ ਨਾ ਮੈਨੂੰ ਵਿਸ਼ਵਾਸ ਬਝਦਾ ਹੈ ਅਤੇ ਨਾ ਹੀ ਮੇਰੀ ਤਸੱਲੀ ਹੁੰਦੀ ਹੈ।

ਤੇ ਕੁਝ ਦਿਨਾਂ ਪਿਛੋਂ ਕਵੀ ਜੀ ਰਾਜੌਰੀ ਗਾਰਡਨ ਵਾਲੇ ਮੇਰੇ ਕਿਰਾਏ ਦੇ ਮਕਾਨ ਵਿਚ ਆ ਪਧਾਰੇ। ਪੁਸਤਕ ਅਵਾਮੀ ਪ੍ਰਿੰਟਿੰਗ ਪ੍ਰੈਸ, ਜਲੰਧਰ ਵਿਚ ਛਪ ਰਹੀ ਸੀ ਅਤੇ ਰਾਜੌਰੀ ਗਾਰਡਨ, ਉਹਨਾਂ ਤੋਂ ਪਤਾ ਲੱਗਿਆ, ਉਹਨਾਂ ਦਾ ਆਪਣਾ ਪੱਕਾ ਨਿਵਾਸ ਸੀ। ਕਹਿਣ ਲੱਗੇ, "ਮੈਂ ਸੋਚਿਆ, ਘਰ ਵੀ ਚੱਕਰ ਮਾਰ ਆਉਂਦਾ ਹਾਂ, ਪਰੂਫ਼ ਵੀ ਦੇ ਆਉਂਦਾ ਹਾਂ।" ਉਹਨਾਂ ਇਕੱਲੇ ਪਰੂਫ਼ ਹੀ ਨਾ ਦਿੱਤੇ, ਨਾਲ ਮਿਸਰੀ ਅਤੇ ਇਲਾਇਚੀਆਂ ਵੀ ਦਿੱਤੀਆਂ। ਉਸ ਸਮੇਂ ਤੋਂ ਸਾਡੇ ਸੰਬੰਧਾਂ ਵਿਚੋਂ ਮਿਸਰੀ ਦੀ ਮਿਠਾਸ ਅਤੇ ਇਲਾਇਚੀਆਂ ਦੀ ਖ਼ੁਸ਼ਬੋ ਕਦੀ ਫਿੱਕੀ ਨਹੀਂ ਪਈ। ਤੇ ਮੈਂ ਉਹਨਾਂ ਦੀ ਹਰ ਰਚਨਾ ਉਚੇਚ ਨਾਲ ਵਾਚਦਾ ਰਿਹਾ ਹਾਂ।

ਉਂਜ ਤਾਂ ਕਵੀ ਜੀ ਜਦੋਂ ਮੈਨੂੰ ਪਹਿਲੀ ਵਾਰ ਮਿਲੇ ਸਨ, ਜਿੰਨੇ ਜਵਾਨ ਜਾਂ ਬਜ਼ੁਰਗ ਉਸ ਸਮੇਂ ਸਨ, ਓਨੇਂ ਹੀ ਅੱਜ ਹਨ। ਤਾਂ ਵੀ ਉਹ ਪਚਾਸੀ ਚਾਲ ਦੇ ਤਾਂ ਹੋ ਹੀ ਗਏ ਹਨ। ਤੇ ਇਹ ਸੋਚੀ 1980 ਦੇ ਪਹਿਲੇ ਛੇ ਮਹੀਨਿਆਂ ਨਾਲ ਸੰਬੰਧਿਤ ਹੈ। ਇਸ ਹਿਸਾਬ ਤਾਂ ਉਹਨਾਂ ਅੱਗੇ ਬਹੁਤ ਵੱਡਾ ਕੰਮ ਕਰਨ ਵਾਲਾ ਪਿਆ ਹੈ। ਵਧਦੀ ਉਮਰ ਅਤੇ ਏਨਾਂ ਫ਼ੈਲਵਾਂ ਕੰਮ ! ਪਰ ਮੈਨੂੰ ਕੋਈ ਚਿੰਤਾ ਨਹੀਂ ਹੁੰਦੀ। ਮੈਨੂੰ ਕਵੀ ਜੀ ਦਾ ਸੌ ਸਾਲ ਠਾਠ ਨਾਲ ਜਿਉਣ ਦਾ ਸੰਕਲਪ ਚੇਤੇ ਆ ਜਾਂਦਾ ਹੈ।

ਕੋਈ ਆਖ ਸਕਦਾ ਹੈ ਕਿ ਨਿਸਚਿਤ ਅਤੇ ਅਟੱਲ ਹੋਣੀ ਸਾਹਮਣੇ ਸੌ ਸਾਲ ਲੰਮੀ ਉਮਰ ਭੋਗਣ ਦੇ ਕਿਸੇ ਮਨੁੱਖ ਦੇ ਅਜਿਹੇ ਸੰਕਲਪ ਦੀ ਕੀ ਕੀਮਤ ਹੋ ਸਕਦੀ ਹੈ ? ਇਹ ਗੱਲ ਆਪਣੇ ਥਾਂ ਠੀਕ ਹੋ ਸਕਦੀ ਹੈ, ਪਰ ਹੋਰ ਕਿਸੇ ਦੇ ਸੰਕਲਪ ਦੀ ਹੋਵੇ, ਨਾ ਹੋਵੇ, ਕਵੀ ਜੀ ਦੇ ਸੰਕਲਪ ਦੀ ਕੀਮਤ ਹੈ। ਫੇਰ ਵੀ ਰੱਬ ਨਾ ਕਰੇ, ਕਦੀ ਸੰਦੇਸ਼-ਵਾਹਕ ਆ ਵੀ ਜਾਵੇ, ਇਹ ਇਸੇ ਕਾਰਜ ਦੇ ਸਹਾਰੇ ਮੋੜ ਦੇਣਗੇ, "ਤੈਨੂੰ ਕਿਸ ਭਲੇਮਾਣਸ ਨੇ ਭੇਜ ਦਿੱਤਾ, ਮੇਰੇ ਵੀਰ ! ਮੈਂ ਤਾਂ ਰੱਬ ਦਾ ਸੌਂਪਿਆ ਕਾਰਜ ਹੀ ਕਰ ਰਿਹਾ ਹਾਂ ਅਤੇ ਉਹ ਅਜੇ ਕਈ ਸੈਂਚੀਆਂ ਵਿਚ ਸਮੇਟਣਾ ਹੈ। ਚੱਲ ਭਾਈ, ਅਗੇ ਤੁਰਦਾ ਹੋ !"

ਕਵੀ ਜੀ ਨੇ ਆਪਣੇ ਇਕ ਲੇਖ ਵਿਚ ਸੰਤ ਨਿਧਾਨ ਸਿੰਘ ਆਲਿਮ ਜੀ ਦੀ ਇਕ ਕਵਿਤਾ ਦਾ ਜ਼ਿਕਰ ਕੀਤਾ ਸੀ। ਉਸ ਵਿਚ ਆਲਿਮ ਜੀ ਨੇ ਸੌ-ਸਾਲਾ ਮਨੁੱਖੀ ਜੀਵਨ ਨੂੰ ਦਸ ਦਹਾਕਿਆਂ ਵਿਚ ਵੰਡ ਕੇ 'ਏਕੇ ਬਿੰਦੀ ਦਾਹ, ਮੁੰਡੇ ਨੂੰ ਗੇਂਦ ਖੇਡਣ ਦਾ ਚਾਅ' ਨਾਲ ਗੱਲ ਆਰੰਭ ਕੀਤੀ ਸੀ। ਅੱਸੀ ਸਾਲ ਤੋਂ ਵੱਧ ਦੀ ਉਮਰ ਉਤੇ ਪੁੱਜ ਕੇ ਆਲਿਮ ਜੀ ਨੇ ਲਿਖਿਆ ਸੀ :

> ਆਠੋਂ ਬਿੰਦੀ ਅੱਸੀ।
> ਮੰਗੇ ਦਹੀਂ ਤੇ ਮਿਲਦੀ ਲੱਸੀ।
> ਨਾਏਂ ਬਿੰਦੀ ਨੱਬੇ।
> ਬਾਬੇ ਦਾ ਕੋਈ ਦਾਅ ਨਾ ਫੱਬੇ।
> ਦਾਹੇ ਬਿੰਦੀ ਸੌ।
> ਭੜੂਵਿਆ ਜੀਊਣਾ ਈ ਤਾਂ ਜਿਉ,
> ਨਹੀਂ ਤਾਂ ਢੱਠੇ ਖੂਹ ਵਿਚ ਪਉ,
> ਪਰ ਤੂੰ ਸਾਡੇ ਮਗਰੋਂ ਲਹੁ।

ਪਰ ਮੇਰਾ ਨਿਹਚਾ ਹੈ ਕਿ ਕਵੀ ਜੀ ਨੇ ਆਲਿਮ ਜੀ ਦੇ ਇਹ ਕਾਵਿ-ਬੰਦ ਬਦਲ ਕੇ ਇਉਂ ਕਰ ਦੇਣੇ ਹਨ :

> ਆਠੇ ਬਿੰਦੀ ਅੱਸੀ।
> ਮਿਲਦੀ ਦਹੀਂ ਜੇ ਮੰਗੇ ਲੱਸੀ।
> ਨਾਏਂ ਬਿੰਦੀ ਨੱਬੇ।
> ਬਾਬੇ ਦਾ ਹਰ ਇਕ ਦਾਅ ਹੀ ਫੱਬੇ।

ਦਾਹੇ ਬਿੰਦੀ ਸੌ ।
ਹੁਣੇ ਤਾਂ ਜਿਉਣ ਦਾ ਚੱਜ ਆਇਆ,
ਦੂਜੀ ਸਦੀ ਦੇ ਰਾਹੇ ਪਓ,
ਗਿਣਤੀ ਫੇਰ ਸ਼ੁਰੂ ਕਰ ਲਓ ।
ਏਕੇ ਬਿੰਦੀ ਦਾਹ,
ਮੁੰਡੇ ਨੂੰ ਦੂਜੀ ਸਦੀ ਦਾ ਚਾਅ !

ਕਵੀ ਜੀ ਦਾ ਵਿਸ਼ਵਾਸ ਹੈ ਕਿ ਉਹ ਸਦੀ ਪੂਰੀ ਕਰਨਗੇ । ਉਹਨਾਂ ਦੇ ਤਨ, ਮਨ ਅਤੇ ਧਨ ਉਤੇ ਸੱਚੇ ਪਾਤਸ਼ਾਹ ਦੀ ਕਿਰਪਾ ਵੱਲ ਦੇਖਦਿਆਂ ਮੈਨੂੰ ਆਸ ਹੈ ਕਿ ਉਹ ਏਕੇ ਤੋਂ ਗਿਣਤੀ ਫੇਰ ਸ਼ੁਰੂ ਕਰਨਗੇ ਅਤੇ ਮੁੱਲਵਾਨ ਇਤਿਹਾਸਕ ਮੂਲ-ਸਮਗਰੀ ਸ਼ਰਧਾਲੂ ਪਾਠਕਾਂ ਦੀ ਝੋਲੀ ਪਾਉਂਦੇ ਰਹਿਣਗੇ ।

**ਐੱਨ ਡੀ-50, ਵਿਸ਼ਾਖ਼ਾ ਐਨਕਲੇਵ,**
**ਦਿੱਲੀ-110034**

ਗੁਰਬਚਨ ਸਿੰਘ ਭੁੱਲਰ
(ਵਿਸਾਖੀ 1995)

# ਬੀਤੇ ਦੀਆਂ ਪੈੜਾਂ–ਖੰਡ 6

### ਸਾਲ 1980, ਜਨਵਰੀ ਦੀ ਪਹਿਲੀ, ਮੰਗਲਵਾਰ
### ਨਵੀਂ ਦਿੱਲੀ

ਰਾਤ ਆਪਣੇ ਘਰ, ਟੀ. ਵੀ. ਸਾਹਮਣੇ, ਪਰਵਾਰ ਨਾਲ ਬੈਠਿਆਂ, ਨਵੇਂ ਸਾਲ ਦਾ ਆਰੰਭ ਕੀਤਾ। ਰਾਤ ਦੇ 12.30 ਤੋਂ ਮਗਰੋਂ ਹੀ ਸੁੱਤੇ। ਸ੍ਰੀ ਸਤਿਗੁਰੂ ਜੀ ਦੀ ਉਡੀਕ ਹੈ ਉਹ ਕਿਸੇ ਸਮੇਂ ਵੀ ਦਿੱਲੀ ਵਿਖੇ ਆ ਸਕਦੇ ਹਨ।

ਅੱਜ, ਜਦੋਂ ਸਵੇਰੇ ਇਸ਼ਨਾਨ ਕਰਨ ਲਈ ਬਾਹਰ ਝਾਤ ਮਾਰੀ ਤਾਂ ਵੇਖਿਆ ਕਿ ਨਵੇਂ ਸਾਲ ਦਾ ਸੁਆਗਤ ਇੰਦਰ ਦੇਵਤਾ ਵੀ ਕਰ ਗਿਆ ਹੈ। ਮੀਂਹ ਭਾਵੇਂ ਬਾਹਲਾ ਨਹੀਂ ਵਰਸਿਆ ਪਰ ਬਨਸਪਤੀ ਦੇ ਸਾਫ਼ ਹੋਣ ਜਿੰਨਾ ਤੇ ਸੜਕਾਂ ਵਿਹੜੇ ਗਿੱਲੇ ਕਰਨਯੋਗ ਜ਼ਰੂਰ ਸੀ।

ਕਿਣਮਿਣ ਹੁੰਦੀ ਵਿਚ ਹੀ ਮੈਂ 9 ਵਜੇ ਪੂਜਾ ਰੋਡ ਕੋਠੀ ਪਹੁੰਚ ਗਿਆ। 18 ਨੰ: ਪਲੇਟ ਵਾਲੀ ਬਿਸਕੁਟੀ ਰੰਗ ਦੀ ਗੱਡੀ ਪੋਰਚ ਹੇਠ ਖਲੋਤੀ ਸੀ। ਯਕੀਨ ਹੋ ਗਿਆ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕੋਠੀ ਨੂੰ ਨਿਵਾਜ ਰਹੇ ਹਨ।

ਉਪਰਲੀ ਮਨਜ਼ਲੇ ਪਹੁੰਚ, ਕਮਰਿਆਂ ਵਿਚ ਝਾਕਦੇ ਫਿਰਦਿਆਂ, ਪਤਾ ਲਗਾ ਕਿ ਸੱਚੇ ਪਾਤਸ਼ਾਹ ਜੀ, ਆਸਾ ਦੀ ਵਾਰ ਦਾ ਕੀਰਤਨ ਰਮੇਸ਼ ਨਗਰ ਸੁਣ ਕੇ, ਆਕੇ, ਜ਼ਰਾ ਆਰਾਮ ਲਈ ਬਿਰਾਜੇ ਹੁਨ। ਆਪ ਜੀ ਨਾਲ ਗੁਰਮੁਖ ਸਿੰਘ (ਨੰ: 1) ਡਰਾਈਵਰ, ਮਹਿੰਦਰ ਸਿੰਘ ਪੂਰਬਾ, ਬਲਦੇਵ ਸਿੰਘ ਲਾਂਗਰੀ, ਅਤੇ ਸੰਤ ਕਿਰਪਾਲ ਸਿੰਘ ਝੱਬਰ ਵੀ ਆਣ ਮਿਲੇ।

ਪੂਰਬਾ ਨੇ ਦੱਸਿਆ ਕਿ ਸੱਚੇ ਪਾਤਸ਼ਾਹ ਦਿੱਲੀ ਵਿਚ 8-9 ਦਿਨ ਦਰਸ਼ਨ ਦੇਣਗੇ। ਆਪ ਜੀ ਨੇ...ਅੱਖ ਦਾ ਉਪਰੇਸ਼ਨ ਕਰਵਾਣਾ ਹੈ।

### ਸਤਿਗੁਰੂ ਦਰਸ਼ਨ

ਸ੍ਰੀ ਸਤਿਗੁਰੂ ਜੀ ਪੂਰੇ 10 ਵਜੇ ਆਪਣੇ ਕਮਰਿਓਂ ਬਾਹਰ ਆਏ ਤਾਂ ਪਿਛੇ ਪਿਛੇ ਸੇਠ ਤਰਲੋਕ ਸਿੰਘ ਅਤੇ ਸੰਤ ਮਹਿੰਦਰ ਸਿੰਘ ਪੂਰਬਾ ਸਨ। ਮੈਂ ਨਵੇਂ ਸਾਲ ਦੀ ਨਮਸਕਾਰ ਚਰਨ ਕੰਵਲਾਂ ਵਿਚ ਕੀਤੀ। ਆਪ ਜੀ ਨੇ ਇਸ ਸਮੇਂ ਸਲੀਪਰ ਪਹਿਨੇ ਹੋਏ ਅਤੇ ਮੋਢੇ ਤੇ ਤਹਿ ਕੀਤੀ ਸੁੱਚੀ ਚੱਦਰ ਲਈ ਹੋਈ ਸੀ। ਆਪ ਜੀ ਸਿੱਧੇ ਹਾਲ ਕਮਰੇ ਵਿਚ ਗਏ ਜਿਥੇ ਬਲਜੀਤ ਸਿੰਘ ਦਿਲਰੁਬਾ ਵਜਾ ਰਿਹਾ ਸੀ, ਉਸਦੇ ਪਾਸ ਹੀ ਉਸ ਦਾ ਪਿਤਾ ਸੰਤ ਗੁਰਬਚਨ ਸਿੰਘ ਅਤੇ ਭੈਣੀ ਸਾਹਿਬ ਵਾਲਾ ਸੰਤ

ਜੁਗਿੰਦਰ ਸਿੰਘ ਬੈਠੇ ਸਨ। ਬਲਜੀਤ ਨੂੰ ਆਗਿਆ ਹੋਈ ਕਿ ਦਿਲਰੁਬਾ ਲੈ ਕੇ ਬੈਠਣ ਕਮਰੇ ਵਿਚ ਚੱਲੇ।

## ਸ. ਪਿਆਰਾ ਸਿੰਘ ਤਾਰ ਸ਼ਹਿਨਾਈ

ਇਸ ਕਮਰੇ ਵਿਚ ਸਤਿਗੁਰੂ ਜੀ ਵਾਸਤੇ ਇਕ ਮੰਜਾ ਵਿਛਿਆ ਹੋਇਆ ਸੀ। ਫ਼ਰਸ਼ ਦੇ ਗ਼ਲੀਚੇ ਉਤੇ ਰੁਪਹਿਰੀ ਰੰਗ ਦਾ ਕਪੜਾ ਆਸਣ ਦੇ ਤੌਰ ਤੇ ਵਿਛਾ ਦਿਤਾ ਗਿਆ। ਸਤਿਗੁਰੂ ਜੀ ਨੇ ਸਕੱਤਰ ਸੰਤ ਤਰਸੇਮ ਸਿੰਘ ਨੂੰ ਆਗਿਆ ਕੀਤੀ ਕਿ ਉਹ ਸ. ਪਿਆਰਾ ਸਿੰਘ ਨੂੰ ਫ਼ੋਨ ਮਿਲਾਵੇ ਅਤੇ ਫ਼ੋਨ ਹਜ਼ੂਰ ਪਾਸ ਲਿਆਵੇ। ਅਗਲੇ ਪਾਸੇ ਰਿੰਗ ਹੋਈ ਤਾਂ ਸਤਿਗੁਰੂ ਜੀ ਨੇ ਪਿਆਰਾ ਸਿੰਘ ਹੁਰਾਂ ਦੀ ਸੁਖ ਸਾਂਦ ਪੁੱਛੀ, ਬਲਜੀਤ ਸਿੰਘ ਨੂੰ 4-5 ਦਿਨ ਆਪਣੇ ਕੋਲ ਰੱਖਣ ਲਈ ਉਹਦੇ ਉਸਤਾਦ ਤੋਂ ਆਗਿਆ ਲਈ। ਇਸ ਤਰ੍ਹਾਂ ਆਗਿਆ ਲੈਣ ਨਾਲ ਸਤਿਗੁਰੂ ਜੀ ਸਾਨੂੰ ਇਹ ਮਰਿਆਦਾ ਸਿਖਾਂਦੇ ਹਨ ਕਿ ਜਿਸ ਦੇ ਕੁਛ ਸਪੁਰਦ ਕੀਤਾ ਜਾਵੇ, ਉਸ ਤੋਂ, ਉਸ ਬਾਰੇ ਆਗਿਆ ਲੈਣੀ ਬਣਦੀ ਹੈ।

ਕੁਝ ਸਮਾਂ ਸੱਚੇ ਪਾਤਸ਼ਾਹ ਜੀ ਨੇ ਬਲਜੀਤ ਸਿੰਘ ਤੋਂ ਰਾਗ ਏਮਨ ਵਿਚ ਦਿਲਰੁਬਾ ਸੁਣਿਆ। ਫਿਰ ਆਪਣਾ ਦਿਲਰੁਬਾ ਦੇ ਕੇ ਉਸ ਤੋਂ ਤਰਬਕਾਰੀ ਕਰਵਾਈ। ਭਾਵ ਸਤਿਗੁਰੂ ਜੀ ਨੇ ਤਰਬਾਂ ਵਜਾਣ ਵਿਚ ਬਲਜੀਤ ਸਿੰਘ ਨੂੰ ਆਪਣਾ ਸ਼ਾਗਿਰਦ ਸਥਾਪਤ ਕੀਤਾ ਹੈ।

ਸਤਿਗੁਰੂ ਜੀ ਨੇ ਮੇਰੀਆਂ ਖਿੱਚੀਆਂ ਫੋਟੋ ਦੀਆਂ ਕਾਪੀਆਂ ਵੇਖ ਉਹਨਾਂ ਤੇ ਪਿੱਠਅੰਕਣ ਕਰਨ ਲਈ ਪੱਕੀ ਕੀਤੀ। ਫਿਰ ਮੇਰੀਆਂ ਫੋਟੋ ਕਾਪੀਆਂ ਦੇ ਦੂਜੇ ਪਾਸੇ ਲਿਖਿਆ ਵੇਖ ਬਚਨ ਕੀਤਾ: ਇਹ ਠੀਕ ਹੈ, ਤੁਸੀਂ ਸਹੀ ਢੰਗ ਨਾਲ ਕੰਮ ਕਰ ਰਹੇ ਹੋ।

10 45, ਪ੍ਰਸ਼ਾਦ ਛਕਣ ਲਈ ਹਜ਼ੂਰ ਸੇਵਕਾਂ ਸਮੇਤ ਭੋਜਨ-ਕਮਰੇ ਵਿਚ ਪਧਾਰੇ।

## ਸਾਹਿਬਾਬਾਦ ਨੂੰ

ਦਿਨ ਠੰਢਾ ਸੀ। ਦਰਸ਼ਨ ਪ੍ਰੇਮੀਆਂ ਨੇ ਬੇਸ਼ਕ ਸਵੇਰੇ ਆਸਾ ਦੀ ਵਾਰ ਸਮੇਂ, ਰਮੇਸ਼ ਨਗਰ, ਨਾਮਧਾਰੀ ਧਰਮਸਾਲਾ ਵਿਖੇ ਖੁਲ੍ਹੇ ਦਰਸ਼ਨ ਪਾਏ ਸਨ, ਫੇਰ ਵੀ ਕੁਛ ਸਰੀਰ 1/6-ਬੀ, ਕੋਠੀ ਪੂਸਾ ਰੋਡ ਆਏ। ਸ. ਸੇਵਾ ਸਿੰਘ ਪਤਨੀ ਪਵਨਜੀਤ ਕੌਰ ਸਮੇਤ, ਸੰਤ ਜੋਗਿੰਦਰ ਸਿੰਘ ਹਰੀ ਨਗਰ ਵੀ ਪਤਨੀ ਸਮੇਤ ਅਤੇ ਕੁਛ ਹੋਰ ਸਰੀਰ।

ਸਤਿਗੁਰੂ ਜੀ ਨੇ 1 ਵਜੇ ਫੇਰ ਇਸ਼ਨਾਨ ਕੀਤਾ। ਆਈ ਸੰਗਤ ਨੂੰ ਦਰਸ਼ਨ ਦੇ, ਹੇਠਾਂ ਉਤਰ, ਆਪਣੀ ਕਾਰ ਪਾਸ ਆ ਗਏ, ਜਿਥੇ ਆਪ ਜੀ ਦਾ ਸਕੱਤਰ ਸੰਤ ਤਰਸੇਮ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ ਅਤੇ ਡਰਾਈਵਰ ਗੁਰਮੁਖ ਸਿੰਘ ਆਪ ਜੀ ਦੀ ਇੰਤਜ਼ਾਰ ਵਿਚ ਸਨ। ਕਾਰ ਵਿਚ ਬੈਠਦਿਆਂ ਹੀ ਤੇਜ਼ ਉਡਦੀ ਕਾਰ ਆਈ.ਟੀ.ਓ. ਵਾਲੇ ਪੁਲ ਤੋਂ ਪਾਰ ਹੋ ਸ਼ਾਹਦਰੇ ਇਲਾਕੇ ਵਿਚ ਆ ਗਈ। ਇਕ ਕਿਸੇ ਤਿਪਹੀਏ ਟੈਂਪੂ ਵਾਲੇ ਦਾ ਕਪੜਿਆਂ ਦਾ ਬੰਡਲ ਡਿਗ ਪਿਆ, ਆਗਿਆ ਅਨੁਸਾਰ ਉਸ ਦੇ

ਪਿਛੇ ਕਾਰ ਦੁੜਾ ਕੇ ਦੂਜੀ ਸੜਕੇ ਕਪੜਿਆਂ ਵਾਲੇ ਨੂੰ ਬੰਡਲ ਜਾ ਦਿਤਾ। ਸ਼ੁਕਰਾਨਾ ਉਹਦੀਆਂ ਅੱਖਾਂ ਵਿਚ ਸੀ।

ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਸ. ਭਗਤ ਸਿੰਘ ਘੋੜਿਆਂ ਵਾਲਾ, ਪਿਛਲੇ ਦਿਨੀਂ, ਸੰਤ ਨਗਤ ਵਿਚ ਮਸਾਂ ਹੀ ਮਰਨੋਂ ਬਚਿਆ ਹੈ, ਆਪ ਜੀ ਉਸ ਨੂੰ ਦਰਸ਼ਨ ਦੇ ਕੇ ਆਏ ਹਨ।

2.00 ਵਜੇ ਦੇ ਕਰੀਬ ਅਸੀਂ ਸਾਹਿਬਾਬਾਦ ਪੁਜੇ। ਕੁਛ ਸਿੰਘ ਸੜਕ ਤੇ ਖੜੋਤੇ ਉਡੀਕ ਕਰ ਰਹੇ ਸਨ। ਸਤਿਗੁਰੂ ਜੀ ਨੇ 10 ਮਿੰਟ ਪਹਿਲਾਂ ਹੀ ਪੂਰਬਾ ਤੋਂ ਅਰਦਾਸ ਕਰਵਾ ਕੇ ਨਿਤਨੇਮ ਆਰੰਭ ਕਰ ਲਿਆ ਸੀ।

## ਸੰਤ ਗੁਰਦਿਆਲ ਸਿੰਘ ਨਮਿਤ ਭੋਗ

ਨਾਮਧਾਰੀ ਧਰਮਸਾਲਾ ਸਾਹਿਬਾਬਾਦ ਵਿਚ ਗ੍ਰੰਥੀ ਦੀ ਡਿਊਟੀ ਦਿੰਦਾ, ਸੰਤ ਅਰੂੜ ਸਿੰਘ ਗੋਲਾ ਗੋਕਰਨ ਨਾਥ ਯੂ. ਪੀ. ਵਾਲਿਆਂ ਦਾ ਲੜਕਾ ਗੁਰਦਿਆਲ ਸਿੰਘ, ਹਲਕੇ ਕੁੱਤੇ ਦੇ ਕੱਟ ਜਾਣ ਕਾਰਨ, ਹਲਕ ਹੋ ਜਾਣ ਨਾਲ, 11 ਦਸੰਬਰ 79 ਨੂੰ ਪੂਰਾ ਹੋ ਗਿਆ ਸੀ।

ਸਤਿਗੁਰੂ ਜੀ ਨੇ ਬਿਰਧ ਅਰੂੜ ਸਿੰਘ ਵਲ ਵਿਸ਼ੇਸ਼ ਕਿਰਪਾ ਭਰੀ ਪਹੁੰਚ ਕਰਕੇ ਉਸ ਦੇ ਇਕ ਲੜਕੇ ਨੂੰ ਏਥੇ ਧਰਮਸਾਲਾ ਦਾ ਗ੍ਰੰਥੀ ਲੁਆ ਦਿਤਾ ਸੀ, ਦੂਜਾ ਲੜਕਾ ਵਰਿਆਮ ਸਿੰਘ ਜੋ ਐਮ. ਏ. ਹੈ, ਉਸ ਨੂੰ ਆਪਣੇ ਪਾਸ ਭੈਣੀ ਸਾਹਿਬ ਲੈ ਗਏ ਸਨ। ਗੁਰਦਿਆਲ ਸਿੰਘ ਨੂੰ ਹਲਕ-ਵਿਰੋਧੀ ਟੀਕੇ ਲੁਆਏ ਗਏ ਸਨ, ਪਰ ਸ਼ਾਇਦ ਉਹ ਬਹੁਤ ਪੁਰਾਣੇ ਸਨ, ਲਾਭ ਦੀ ਥਾਂ ਬੱਚੇ ਦੀ ਮੌਤ ਦਾ ਕਾਰਨ ਬਣ ਗਏ।

ਧਰਮਸਾਲਾ ਹਾਲ ਵਿਚ ਤੇ ਖੁਲ੍ਹੀ ਥਾਂ ਤੇ ਸੰਗਤ ਬਹੁਤ ਸੀ। ਨਾਮਧਾਰੀ ਸਰੂਪ ਵਾਲੇ ਨਰ ਨਾਰਾਂ ਤੋਂ ਇਲਾਵਾ ਹੋਰ ਵੀ ਸਿੰਘ ਸਿੰਘਣੀਆਂ ਕਾਫ਼ੀ ਹਾਜ਼ਰ ਸਨ। ਅਰਦਾਸ ਨਾਮ ਸਿਮਰਨ ਦੀ ਏਥੇ ਵੀ ਪਹਿਲਾਂ ਹੀ ਹੋ ਚੁਕੀ ਸੀ। ਆਸਣ ਸਸ਼ੋਭਤ ਹੁੰਦਿਆਂ ਹੀ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਵਾਲਿਆਂ ਦੀਆਂ ਲੰਮੀਆਂ ਲਾਈਨਾਂ ਲਗ ਗਈਆਂ।

ਧਰਮਸਾਲਾ ਵਿਚ ਗਾਜ਼ੀਆਬਾਦ ਦੇ ਸੰਤ ਨਿਹਾਲ ਸਿੰਘ ਆਦਿ ਅਨੇਕਾਂ ਸਰੀਰ, ਰਮੇਸ਼ ਨਗਰ ਦੇ ਸੰਤ ਸਾਧਾ ਸਿੰਘ-ਦਿਆਲ ਸਿੰਘ ਆਦਿਕ, ਬਾਲੀ ਨਗਰ ਦੇ ਸੰਤ ਮਹਿੰਦਰ ਸਿੰਘ, ਮੋਹਣ ਸਿੰਘ-ਸੁਖਦੇਵ ਸਿੰਘ ਆਦਿ, ਰਾਜੌਰੀ ਦੇ ਸੰਤ ਕਰਤਾਰ ਸਿੰਘ ਕਾਣੀ ਵਾਲੇ, ਰਘੁਬੀਰ ਨਗਰੋਂ ਸੰਤ ਬਲਵੰਤ ਸਿੰਘ, ਗਾਂਧੀ ਨਗਰ ਅਤੇ ਕ੍ਰਿਸ਼ਨਾ ਨਗਰ ਆਦਿ ਤੋਂ ਭੀ ਖਾਸੀ ਪ੍ਰਤੀਨਿਧਤਾ ਸੀ। ਸੰਤ ਹਵੇਲਾ ਸਿੰਘ, ਉਨ੍ਹਾਂ ਦਾ ਸਪੁਤ੍ਰ ਸੰਤ ਕਿਰਪਾਲ ਸਿੰਘ, ਸੰਤ ਚਰਨ ਸਿੰਘ, ਸੰਤ ਗੁਰਬਚਨ ਸਿੰਘ ਝਿਲਮਿਲ ਕਾਲੋਨੀ ਵਾਲੇ ਵੀ ਪਹੁੰਚੇ ਹੋਏ ਸਨ।

3 ਵਜੇ ਨਾਮ ਸ਼ਿਮਰਨ ਸਮਾਪਤੀ ਦੀ ਅਰਦਾਸ ਉਪ੍ਰੰਤ ਕੜਾਹ ਪ੍ਰਸ਼ਾਦ ਅਤੇ ਆਦਿ ਬੀੜ ਮੰਗਵਾ ਲਏ ਗਏ ਅਤੇ ਭੋਗ ਪੈਣਾ ਸ਼ੁਰੂ ਹੋ ਗਿਆ। ਸਤਿਗੁਰੂ ਜੀ ਦੇ

ਸਾਹਿਬਾਬਾਦ ਆਉਣ ਤੋਂ ਪਹਿਲੋਂ ਸੰਤ ਬਲਵੰਤ ਸਿੰਘ-ਸੋਹਣ ਸਿੰਘ ਹੁਰਾਂ ਕੀਰਤਨ ਕਰ ਲਿਆ ਸੀ। ਭੋਗ ਪੈਣ ਸਮੇਂ ਬਾਬਾ ਅਰੂੜ ਸਿੰਘ ਵਲੋਂ ਮਾਇਆ, ਬਸਤਰ, ਬਿਸਤਰ, ਬਰਤਨ ਆਦਿ ਭੇਟਾ ਕੀਤੇ ਗਏ।

## ਗੁਰ ਉਪਦੇਸ਼

3:20 ਤਕ ਭੋਗ ਪੈ ਗਿਆ ਤਾਂ ਥੋੜ੍ਹਾ ਸਮਾਂ ਸਤਿਗੁਰੂ ਜੀ ਨੇ ਸੰਗਤ ਨੂੰ ਸੰਬੋਧਨ ਕੀਤਾ। ਜਿਸ ਦਾ ਤੱਤ ਇਸ ਪਰਕਾਰ ਹੈ :

ਏਕ ਭਗਤਿ ਭਗਵਾਨ, ਜਿਹ ਪ੍ਰਾਨੀ ਕੈ ਨਾਹਿ ਮਨ।
ਜੈਸੇ ਸੂਕਰ, ਸੁਆਨ, ਨਾਨਕ ਮਾਨੋ ਤਾਹਿ ਤਨ। (੧੪੨੮)

ਸਾਨੂੰ ਪਰਮੇਸ਼ਰ ਦਾ ਭਜਨ ਮਨ ਵਿਚ ਵਸਾਣਾ ਬਣਦਾ ਹੈ। ਜਾਤੀ ਉਸੇ ਦੀ ਵੱਡੀ, ਉੱਚੀ ਅਤੇ ਪਵਿਤਰ ਹੈ ਜੁ ਸਤਿਗੁਰੂ ਦਾ ਬਚਨ ਮੰਨਦਾ ਹੈ। ਚੁੰਨ੍ਹੀ (ਜ਼ਿਲਾ ਅੰਬਾਲਾ) ਦਾ ਇਕ ਮਜ਼ਹਬੀ ਸਿੱਖ ਸੋਧ ਮਰਿਆਦਾ ਰਖਦਾ ਹੈ, ਅਤੇ ਇਕ ਹਾਦਸੇ ਸਮੇਂ ਜਦੋਂ ਕੋਈ ਉਸ ਦੇ ਮੂੰਹ ਪਾਣੀ ਪਾਉਣ ਲਗਾ ਤਾਂ ਉਸ ਰੋਕ ਦਿਤਾ : ਨਲਕੇ ਦਾ ਨਹੀਂ ਖੂਹ ਦਾ ਪਾਣੀ ਪਿਆਓ। ਜੋ ਕਹਿੰਦੇ ਹਨ ਪਰਮਾਰਥ ਨਾਲ ਇਸ ਸੋਧ ਦਾ ਕੀ ਵਾਸਤਾ, ਉਨ੍ਹਾਂ ਨੂੰ ਦੱਸਣਾ ਬਣਦਾ ਹੈ ਕਿ ਪਰਮਾਰਥ ਨਾਲ ਹਰੇਕ ਗੱਲ ਦਾ ਵਾਸਤਾ ਹੁੰਦਾ ਹੈ। ਤੁਸੀਂ ਸਾਰੇ ਰੋਜ਼ਾਨਾ ਇਕ ਘੰਟਾ ਨਾਮ ਸਿਮਰਨ ਕਰਿਆ ਕਰੋ, ਬਾਣੀਆਂ ਦਾ ਪਾਠ ਕਰਿਆ ਕਰੋ ਅਤੇ ਸੁਚ ਸੋਧ ਦੇ ਧਾਰਨੀ ਹੋਵੋ। ਛੋਟੇ ਬੱਚਿਆਂ ਨੂੰ ਅਰਦਾਸ ਕਰਨ ਦੀ ਜਾਚ ਹੁਣ ਤੋਂ ਹੀ ਸਿਖਾਓ ਤਾਕਿ ਜਿਥੇ ਗੁਰਦਿਆਲ ਸਿੰਘ ਗਿਆ ਹੈ, ਓਥੋਂ ਲਈ ਅਸੀਂ ਹੁਣ ਤੋਂ ਹੀ ਤੋਸਾ ਬੰਨ੍ਹੀਏ। 365 ਘੰਟੇ, ਹਰ ਕੋਈ ਸਾਲ ਵਿਚ ਭਜਨ ਕਰਿਆ ਕਰੇ।

ਪ੍ਰਵਚਨ ਸਮਾਪਤੀ ਸਮੇਂ ਸੰਤ ਚਰਨ ਸਿੰਘ, ਸੰਤ ਨਰਾਇਣ ਸਿੰਘ ਆਦਿ ਜ਼ਿੰਮੇਵਾਰ ਸਿੰਘਾਂ ਨੇ ਕੁਝ ਸਰੀਰਾਂ ਦੇ ਘਰੀਂ ਸਤਿਗੁਰੂ ਜੀ ਨੂੰ ਚਰਨ ਪਾਉਣ ਦੀ ਬਿਨੈ ਕੀਤੀ, ਜੁ ਪਰਵਾਨ ਹੋਈ।

## ਪਸੰਦ ਦਾ ਰੌਲਾ

ਸੰਤ ਅਰੂੜ ਸਿੰਘ ਦੀ ਬੇਨਤੀ ਤੇ ਸਵਰਗਵਾਸੀ ਗੁਰਦਿਆਲ ਸਿੰਘ ਦੇ ਵਡੇ ਲੜਕੇ ਨੂੰ ਦਸਤਾਰ ਸਜਾਉਣ ਦਾ ਸਮਾਂ ਆਇਆ ਤਾਂ ਦਸਤਾਰ ਨੂੰ ਹਸਤ ਕਮਲ ਛੁਹਾ, ਸਤਿਗੁਰੂ ਜੀ ਬਚਨ ਕੀਤਾ : ਲੋਕ ਅਜਿਹੇ ਸਮੇਂ ਆਕੜੀ ਹੋਈ ਅਰਥਾਤ ਮਾਇਆ ਲੱਗੀ ਪੱਗ ਲਿਆਉਂਦੇ ਹਨ। ਸਾਡਾ ਤੇ ਇਹਨਾਂ ਦੀ ਪਸੰਦ ਦਾ ਰੌਲਾ ਪੈ ਗਿਆ ਹੈ। ਸਤਿਗੁਰਾਂ ਨਿਜੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ ਨੂੰ ਹੁਕਮ ਕੀਤਾ : ਅੱਗੇ ਤੋਂ ਆਪਾਂ ਪੱਗਾਂ ਵੀ ਨਾਲ ਰਖਿਆ ਕਰੀਏ, ਬਿਨਾ ਮਾਇਆ ਤੋਂ। ਅਜਿਹੇ ਮੌਕੇ ਕੋਲੋਂ ਪੱਗ ਕਢ ਕੇ ਅਗਲੇ ਦੇ ਸਿਰ ਤੇ ਬੰਨ੍ਹ ਦਿਤੀ।

ਅਤੇ ਫਿਰ ਕਾਕਾ ਰਜਿੰਦਰ ਸਿੰਘ (੭) ਦੇ ਸਿਰ ਤੇ ਕ੍ਰਿਪਾ ਪੂਰਵਕ ਆਪ ਦਸਤਾਰ ਸਜਾਈ। ਸਵਰਗਵਾਸੀ ਦੀ ਪਤਨੀ ਦਾ ਨਾਂ ਬੀਬੀ ਪ੍ਰਕਾਸ਼ ਕੌਰ ਹੈ।

ਲੜਕਾ ਰਾਜਿੰਦਰ ਸਿੰਘ ਤੇ ਲੜਕੀ ਕੁਲਦੀਪ ਕੌਰ (3) ਗੁਰਦਿਆਲ ਸਿੰਘ ਦੀ ਸੰਤਾਨ ਹਨ।

ਬੱਚੇ ਦੇ ਸਿਰ ਤੇ ਦਸਤਾਰ ਸਜ ਜਾਣ ਉਪਰੰਤ ਪੂਰਬੇ ਨੂੰ ਕਹਿਕੇ ਉਸ ਦੇ ਕੰਨ ਵਿਚ ਭਜਨ ਦੱਸ ਦਿਤਾ ਗਿਆ।

## ਚਰਨ ਪਾਉ ਪ੍ਰੋਗਰਾਮ

ਮੁਖੀ ਆਦਮੀ ਸ੍ਰੀ ਸਤਿਗੁਰੂ ਜੀ ਨਾਲ ਧਰਮਸਾਲਾ ਤੋਂ ਬਾਹਰ ਤਕ ਆਏ। ਫਿਰ ਚਰਨ ਪਾਉਣ ਲਈ ਕਾਰ ਤੇ ਚੜ੍ਹਾ ਕੇ ਵਿਦਾ ਹੋਏ। ਸਤਿਗੁਰੂ ਜੀ ਨਾਲ ਦੋ ਤਿੰਨ ਕਾਰਾਂ ਹੋਰ ਤੁਰੀਆਂ। ਇਸ ਤਰਤੀਬ ਨਾਲ ਸਤਿਗੁਰਾਂ ਚਰਨ ਪਾਉਣ ਦੀ ਕ੍ਰਿਪਾ ਕੀਤੀ।

(1) ਸੰਤ ਬਲਵੰਤ ਸਿੰਘ, ਜੁ ਪਹਿਲਾਂ ਡਾਲਟਨ ਗੰਜ ਰਹਿੰਦੇ ਸਨ ਅਤੇ ਹੁਣ ਕੀਰਤਨੀ ਜਥਾ ਬਣਾ ਕੇ ਸਾਹਿਬਾਬਾਦ ਰਹਿੰਦੇ ਹਨ, ਦੇ ਘਰ ਚਰਨ ਪਾਏ। ਸਤਿਗੁਰਾਂ ਸੰਤ ਬਲਵੰਤ ਸਿੰਘ ਵਲ ਧਿਆਨ ਦੁਆਂਦਿਆਂ ਮੈਨੂੰ ਕਿਹਾ : ਕਦੇ ਇਹਨਾਂ ਨੂੰ ਮਿਲੋਂ। ਮੈਂ ਤਾ ਇਹਨਾਂ ਦੇ ਕਹੇ ਆ ਗਿਆ ਹਾਂ, ਇਹ ਸਾਡੇ ਕਹੇ ਅਜੇ ਪਟੜੀ ਤੇ ਨਹੀਂ ਆਉਂਦੇ, ਇਕਵਾਸਾ ਚਲਦੇ ਹਨ।

(2) ਸ. ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਪਤਨੀ ਸਮੇਤ ਨਾਲ ਸਨ। ਇਹਨਾਂ ਸਤਿਗੁਰੂ ਜੀ ਦੇ ਚਰਨ-ਮੁਬਾਰਕ ਆਪਣੇ "ਨਾਮਧਾਰੀ ਸ਼ਾਮਿਆਨਾ-ਉਦਯੋਗ" ਵਿਚ ਪੁਆਏ। ਏਥੇ ਅੱਜ ਕਲ੍ਹ 100 ਕੁ ਆਦਮੀ ਕੰਮ ਕਰ ਰਹੇ ਹਨ। ਨੀਲੇ, ਪੀਲੇ, ਚਿੱਟੇ, ਕਾਲੇ ਥਾਨਾਂ ਦੇ ਥਾਨ ਕਪੜਾ ਪਾੜ-ਪਾੜ, ਇਕ ਧਿਰ ਸੀਵੇਂ ਜਾਂਦੀ ਹੈ। ਸਤਿਗੁਰਾ ਦੇ ਪੁਛਣ ਤੇ ਸੇਵਾ ਸਿੰਘ ਹੁਰਾਂ ਦੱਸਿਆ : ਸਾਰੀਆਂ ਫੈਕਟਰੀਆਂ ਵਿਚ 200 ਤੋਂ ਵੱਧ ਬੰਦਾ ਕੰਮ ਕਰਦਾ ਹੈ।

(3) ਜਨਤਾ ਇੰਜੀਨੀਅਰਿੰਗ ਵਿਚ ਵੀ ਸ੍ਰੀ ਸਤਿਗੁਰੂ ਜੀ ਨੇ ਚਰਨ ਪਾਏ, ਇਸ ਫੈਕਟਰੀ ਦੇ ਮਾਲਿਕ ਸੰਤ ਚਰਨ ਸਿੰਘ-ਕਿਰਪਾਲ ਸਿੰਘ ਖੋਖਰ (ਚਾਚਾ ਭਤੀਜਾ) ਬਾਲੀ ਨਗਰ ਵਾਲੇ ਹਨ।

(4) ਸੰਤ ਸਵਰਨ ਸਿੰਘ-ਜਗਤਾਰ ਸਿੰਘ ਕੇ ਖਰਾਦਖਾਨੇ ਵੀ ਸ੍ਰੀ ਸਤਿਗੁਰੂ ਜੀ ਨੇ ਚਰਨ ਪਾਏ ਜਿਸ ਦਾ ਨਾਮ "ਭੱਟੀ ਰੀਪੇਅਰਿੰਗ ਵਰਕਸ" ਹੈ।

(5) ਫਿਰ "ਨਾਮਧਾਰੀ ਪ੍ਰਿੰਟਰਜ਼" ਦੇ ਮਾਲਿਕ ਮੇਰੇ ਮਿੱਤਰ ਸੰਤ ਅਵਤਾਰ ਸਿੰਘ ਨੂੰ ਨਿਵਾਜਿਆ। ਵਿਛੇ ਪਲੰਘ ਤੇ ਸਤਿਗੁਰੂ ਜੀ ਦੋ ਮਿੰਟ ਬੈਠ ਕੇ ਦਰਸ਼ਨ ਦਿਤੇ। ਘਰ ਦੇ ਸਭ ਜੀਆਂ ਦੀ ਸੁਖ ਸਾਂਦ ਪੁੱਛੀ। ਇਸ ਮੌਕੇ ਘਰ ਵਿਚ ਸੰਤਾਂ ਦੀ ਪਤਨੀ ਬੀਬੀ ਮਨਜੀਤ ਕੌਰ ਅਤੇ ਲੜਕਾ ਸ੍ਰੀ ਗੁਰਦੇਵ ਸਿੰਘ ਹੀ ਸੀ। ਦੂਜੇ ਬੱਚੇ ਨਾਮਧਾਰੀ ਪ੍ਰਿੰਟਿੰਗ ਵਰਕਸ ਸਦਰ ਬਾਜ਼ਾਰ ਵਿਚ ਕੰਮ ਕਰਨ ਗਏ ਹੋਏ ਸਨ।

(6) ਏਥੋਂ ਉਠ ਸ. ਹਰਵੰਤ ਸਿੰਘ ਦੀ ਫੈਕਟਰੀ "ਸ੍ਰੀ ਜਗਜੀਤ ਇੰਡਸਟਰੀਜ਼"

ਵਿਚ ਚਰਨ ਪਾਉਣ ਦੀ ਕਿਰਪਾ ਕੀਤੀ ।

(7) ਫਿਰ "ਨਾਮਧਾਰੀ ਗੱਤਾ ਮਿਲਜ਼" ਵਿਖੇ ਚਰਨ ਪਾਏ । ਸ. ਨਿਰਮਲ ਸਿੰਘ ਨਾਲ ਸਤਿਗੁਰਾਂ ਦਾ ਮੋਹ ਹੈ । ਇਹਨਾਂ ਕਮਰੇ-ਕਮਰੇ ਚਰਨ ਪਾਉਣ ਦਾ ਆਗ੍ਰਹਿ ਕੀਤਾ । ਸਵ: ਸ. ਈਸ਼ਰ ਸਿੰਘ ਦੀ ਪਤਨੀ ਨੇ ਆਪਣੇ ਪੁੱਤਰ ਨਿਰਮਲ ਸਿੰਘ ਦੀ ਸਤਿਗੁਰੂ ਜੀ ਪਾਸ ਸ਼ਕਾਇਤ ਕੀਤੀ : ਸੱਚੇ ਪਾਤਸ਼ਾਹ, ਨਿਰਮਲ ਭਜਨ ਤਾਂ ਇਕ ਘੰਟਾ ਰੋਜ਼ਾਨਾ ਜ਼ਰੂਰ ਕਰਦਾ ਹੈ, ਪਰ ਕੇਸਾਂ ਵਿਚ ਪਾਣੀ ਪਾ ਕੇ ਨਹੀਂ ਨਹਾਂਦਾ ।

ਸਤਿਗੁਰੂ ਜੀ ਨੇ ਸਾਰੇ ਪਰਵਾਰਾਂ ਨੂੰ ਹੀ ਸਕੇਸ 'ਸ਼ਨਾਨ ਕਰਕੇ ਇਕ ਘੰਟਾ ਰੋਜ਼ਾਨਾ ਨਾਮ ਸਿਮਰਨ ਕਰਨ ਦੀ ਪੱਕੀ ਅਤੇ ਸਿਨਮਾ ਨਾ ਵੇਖਣ ਦੀ ਹਦਾਇਤ ਕੀਤੀ ।

1.25 ਸਵੇਰੇ ਸਾਹਿਬਾਬਾਦ ਤੋਂ ਵਾਪਸੀ ਹੋਈ । ਰਾਹ ਵਿਚ ਮੇਰੇ ਨਾਲ ਸਤਿਗੁਰੂ ਜੀ ਨੇ ਪਿਛਲੇ ਦਿਨੀਂ ਸ. ਭਗਤ ਸਿੰਘ ਸੰਤ ਨਗਰ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਸੁਣੇ ਬਚਨ ਸਾਂਝੇ ਕੀਤੇ ।

## ਸੁਆਦ ਦੇ ਪਲ

ਅਜਿਹੇ ਬਚਨ ਬਿਲਾਸ ਕਰਦਿਆਂ ਅਸੀਂ ਪੂਸਾ ਰੋਡ ਕੋਠੀ ਵਲ ਆ ਗਏ । ਅਚਾਨਕ ਸਕੱਤਰ ਸੰਤ ਤਰਸੇਮ ਸਿੰਘ ਨੂੰ ਯਾਦ ਆਇਆ : ਉਹੋ, ਅਸਾਂ ਤਾਂ ਸੰਤ ਅਮਰ ਸਿੰਘ ਨਿਰਮਾਣ ਨੂੰ ਵਕਤ ਦਿੱਤਾ ਹੋਇਐ । ਅਤੇ ਗੁਰਮੁਖ ਸਿੰਘ ਨੇ ਸਹਿਜ ਨਾਲ ਕਾਰ ਦਾ ਮੂੰਹ ਮੁੜਨੋਂ ਰੋਕ ਲਿਆ । ਫਿਰ ਨਾਰਾਇਣਾ ਇੰਡਸਟਰੀਅਲ ਏਰੀਏ ਵਲ ਨੂੰ ਹੋ ਤੁਰੇ । ਸੱਚੇ ਪਾਤਸ਼ਾਹ ਮੁਸਕਰਾ ਪਏ : ਕਿੰਨੇ ਕਲਾਤਮਿਕ ਢੰਗ ਨਾਲ ਆਪਣੀ ਗਲਤੀ ਛੁਪਾਈ ਹੈ (ਤਰਸੇਮ ਸਿੰਘ ਬਾਰੇ) । ਮੈਨੂੰ ਆਪ ਜੀ ਦੇ ਇਸ ਤਰ੍ਹਾਂ ਕਹਿਣ ਤੋਂ ਬੜਾ ਆਨੰਦ ਆਇਆ । ਸੱਚੇ ਪਾਤਸ਼ਾਹ ਆਪਣਾ ਸਭ ਕੁਝ ਆਖਣਾ ਏਸੇ ਇਕ ਫ਼ਿਕਰੇ ਨਾਲ ਪੂਰਾ ਕਰ ਚੁਕੇ ਸਨ ।

ਸਤਿਗੁਰੂ ਜੀ ਦਾ ਮਸਤਕ ਏਨਾ ਤੇਜ਼ ਗਤੀ ਕੰਮ ਕਰਦਾ ਹੈ ਕਿ ਮੈਂ ਕਈ ਵਾਰ ਚੱਕਰ ਵਿਚ ਪੈ ਜਾਂਦਾ ਹਾਂ । ਅੱਜ ਦਿਨ ਵਿਚ ਦੋ ਵਾਰ ਅਜਿਹੀ ਹਾਲਤ ਵਾਪਰੀ । ਇਕ ਵਾਰ ਕੁਝ ਪੁਛਿਓ ਨੇ ਤਾਂ ਮੈਂ ਕਿਹਾ : ਛੇਤੀ ਹੀ ਹੋ ਜਾਇਗਾ । ਤੁਰਤ ਬੋਲੇ : ਸਾਢੇ ਛੇ ਵਜੇ ? ਮੈਂ ਹੈਰਾਨ ਸਾਂ ਕਿ ਇਹ 'ਸਾਢੇ ਛੇ ਵਜੇ' ਕਿਧਰੋਂ ਆ ਗਿਆ ? ਮੈਨੂੰ ਚੱਕਰ ਵਿਚ ਪਿਆਂ ਵੇਖ ਆਪ ਮੁਸਕਰਾਏ : ਕਵੀ ਜੀ, ਕਾਹਨੂੰ ਔਖੇ ਹੁੰਦੇ ਹੋ, ਇਹ ਛੇ ਤੀਹ ਅਰਥਾਤ 'ਛੇਤੀ' ਹੈ ।

ਦੂਜੀ ਵਾਰ, ਕਿਸੇ ਨੇ ਟਾਈਮ ਪੁਛਿਆ । ਦੱਸਣ ਵਾਲੇ ਨੇ ਸਾਢੇ ਚਾਰ ਦੱਸਿਆ । ਸਤਿਗੁਰੂ ਜੀ ਤੁਰਤ ਬੋਲੇ : ਫੋਰ ਟਵੰਟੀ (4.20) ਤੋਂ ਜ਼ਰਾ ਕੁ ਅਗੇ । ਅਰਥਾਤ 420 ਦੀ ਧਾਰਾ ਯਾਦ ਆ ਗਈ । ਅਜਿਹੇ ਚਮਤਕਾਰ ਦਿਨ ਵਿਚ ਕਈ ਵਾਰ ਹੋ ਜਾਂਦੇ ਹਨ, ਜੁ ਮੇਰੀ ਪਕੜ ਵਿਚ ਨਹੀਂ ਆਉਂਦੇ ।

## ਨਿਰਮਾਣ ਕੇ ਘਰ

ਇੰਡਸਟਰੀਅਲ ਏਰੀਆ, ਨਾਰਾਇਣਾ ਵਿਚ ਗੁਰਮੁਖ ਸਿੰਘ (ਨੰ: 1) ਗਡੀ ਉਸ ਗਲੀ ਵਿਚ ਲੈ ਗਿਆ ਜਿਥੇ ਸੰਤ ਅਮਰ ਸਿੰਘ ਨਿਰਮਾਣ ਪਰਵਾਰ ਦੀ ਫੈਕਟਰੀ ਹੈ : ਸਟੈਂਡਰਡ ਇਲੈਕਟ੍ਰਿਕ ਕੰਪਨੀ, A-37 ਇੰ: ਏ: । ਸਤਿਗੁਰੂ ਜੀ ਨੇ ਘੜੀ ਵੇਖੀ : ਵਾਹ ! ਮੈਂ ਤਾਂ ਸਮਝਿਆ ਅਸੀਂ ਬੜੇ ਲੇਟ ਹੋਵਾਂਗੇ, ਪਰ ਐਨ ਵੇਲੇ ਸਿਰ ਆ ਗਏ, ਅਜੇ 5 ਹੀ ਵਜੇ ਨੇ !

ਗੱਡੀ 'ਚੋਂ ਸਾਰੇ ਉਤਰ ਗਏ ਤਾਂ ਮੈਨੂੰ ਕਹਿਓ ਨੇ : ਨਿਰਮਾਣ ਇਕ ਐਸੇ ਆਦਮੀ ਵਲ ਜਾਂਦਾ ਹੁੰਦਾ ਸੀ ਜੁ ਆਪਣੇ ਆਪਣੇ ਨੂੰ..........ਦਾ ਜਾਨਸ਼ੀਨ ਸਮਝਦਾ ਹੈ । ਮੈਂ ਇਸ ਨੂੰ 'ਨਾ ਜਾਣ' ਲਈ ਕਿਹਾ ਤਾਂ ਇਸ ਨੇ ਤੁਰਤ 'ਸਤਿ ਬਚਨ ਜੀ' ਕਹਿ ਕੇ ਸਿਰ ਝੁਕਾ ਦਿੱਤਾ । ਮੈਂ ਤਾਂ ਹੀ ਏਥ ਆਉਣਾ ਮੰਨਿਆ ।

ਸਤਿਗੁਰੂ ਜੀ ਜ਼ੀਨਾ ਚੜ੍ਹ ਰਿਹਾਇਸ਼ੀ ਕਮਰਿਆਂ ਵਿਚ ਗਏ । ਇਕ ਕਮਰੇ ਵਿਚ ਸ. ਮੱਖਣ ਸਿੰਘ (ਵਡ ਲੜਕ) ਤੋਂ ਬਿਨਾ ਸਾਰੇ ਜੀਆਂ ਨੇ ਨਾਮਧਾਰੀ ਪਹਿਰਾਵਾ ਪਹਿਨਿਆ ਹੋਇਆ ਸੀ—ਕੁੜੀਆਂ-ਮੁੰਡਿਆਂ ਅਤੇ ਨਿਰਮਾਣ ਜੀ ਦੀਆਂ ਨੂੰਹਾਂ ਨੇ । ਸਭ ਨੇ ਸਤਿਗੁਰੂ ਜੀ ਦਾ ਸੁਆਗਤ ਕੀਤਾ । ਫਲਾਂ ਦੀਆਂ ਟੋਕਰੀਆਂ ਮਾਇਆ ਆਦਿ ਮੱਥਾ ਟੇਕੇ ਤਾਂ ਨਿਰਮਾਣ ਜੀ ਨੇ ਅਰਜ਼ ਕਰਕੇ ਸਭਨਾਂ ਕਮਰਿਆਂ ਵਿਚ ਚਰਨ ਪੁਆਏ । ਫਿਰ ਗਰਾਊਂਡ ਫਲੋਰ ਤੇ ਫੈਕਟਰੀ ਅੰਦਰ ਸਤਿਗੁਰੂ ਜੀ ਨੂੰ ਲੈ ਗਏ ।

ਨਿਰਮਾਣ ਜੀ ਨੇ ਬੇਨਤੀ ਕੀਤੀ : ਸੱਚੇ ਪਾਤਸ਼ਾਹ, ਮੱਖਣ ਸਿੰਘ ਦੇ ਘਰੋਂ ਧੀਰਜ ਨਹੀਂ ਧਰਦੀ । ਸਤਿਗੁਰੂ ਜੀ ਨੇ ਬੀਬੀ ਨੂੰ ਸੰਬੋਧਨ ਕਰ ਧੀਰਜ ਰਖਣ ਹਿਤ ਅਨੇਕ ਬਚਨ ਕੀਤੇ ।

5.30 ਤਕ ਨਿਰਮਾਣ ਪਰਵਾਰ ਨਾਲ ਸਮਾਂ ਵਿਹਾ ਵਾਪਸ ਕੋਠੀ ਚਲਣ ਦੀ ਆਗਿਆ ਕੀਤੀ ।

ਨਿਰਮਾਣ ਪਰਵਾਰ ਦੀ ਜਾਣਕਾਰੀ :
ਸੰਤ ਅਮਰ ਸਿੰਘ ਨਿਰਮਾਣ-ਬੀਬੀ ਗੁਰਬਚਨ ਕੌਰ ਅੰਮ੍ਰਿਤਸਰ (ਸਵਰਗਵਾਸੀ)
ਸੰਤਾਨ : ਸ. ਮੱਖਣ ਸਿੰਘ ਭੁਰਜੀ-ਬੀਬੀ ਸੁਰਜੀਤ ਕੌਰ ਪੰਨਵ
ਸ. ਅਵਤਾਰ ਸਿੰਘ ਭੁਰਜੀ-ਬੀਬੀ ਰਮੇਸ਼ ਕੌਰ, ਲੁਧਿਆਣਾ
ਸ੍ਰੀ ਸੰਤੋਖ ਸਿੰਘ, ਸ੍ਰੀ ਜਸਬੀਰ ਸਿੰਘ

## ਨਕਈ ਨੂੰ ਪਿਆਰ

ਦਮਦਮੇ ਦੇ ਮੇਲੇ ਤੇ ਸੱਚੇ ਪਾਤਸ਼ਾਹ ਜੀ ਨੇ ਇਕ ਵਾਰ ਮੈਨੂੰ 'ਨਕਈ ਕਦੇ ਨਹੀਂ ਮਿਲਿਆ !' ਆਖਿਆ ਸੀ । ਉਸ ਘੜੀ ਤਾਂ ਮੈਂ ਸਤਿਗੁਰਾਂ ਦੀ ਇੱਛਾ ਤਕ ਨਾ ਪਹੁੰਚ ਸਕਿਆ, ਬਾਅਦ ਵਿਚ ਮੈਨੂੰ ਖ਼ਿਆਲ ਆਇਆ ਕਿ, ਸ੍ਰੀ ਕੁੰਦਨ ਸਿੰਘ ਨਕਈ ਜੋ ਭੈਣੀ ਸਾਹਿਬ ਵਿਦਿਆਲਾ ਵਿਚ ਸਾਡਾ ਸਹਿਪਾਠੀ ਰਿਹਾ, ਪਰ ਸਤਿਗੁਰੂ ਜੀ ਦਾ

ਬਾਲ ਸਖਾਈ ਮਿੱਤਰ ਸੀ ਉਸ ਨੂੰ ਚੇਤੇ ਕੀਤਾ ਜਾ ਰਿਹਾ ਹੈ। ਕੁੰਦਨ ਸਿੰਘ ਨਕਈ ਦਾ ਪਿਤਾ ਸੰਤ ਧਾਰਾ ਸਿੰਘ ਜ਼ਿਲਾ ਲਾਹੌਰ ਦੇ ਨੱਕੇ ਇਲਾਕੇ ਦੇ ਪਿੰਡ ਸਹਾਰੀ ਦਾ ਸੀ ਅਤੇ ਭੈਣੀ ਸਾਹਿਬ ਵਿਚ ਮਾਲ ਦੀ ਸੇਵਾ ਵਿਚ ਤਨਦਿਹੀ ਨਾਲ ਕਾਰਜ ਕਰਦਾ ਸੀ। ਕੁੰਦਨ ਸਿੰਘ ਨਕਈ ਸਤਿਗੁਰੂ ਜੀ ਦਾ ਹਮ ਉਮਰ ਤਾਂ ਹੈ ਹੀ ਪਰ ਲੰਗੋਟੀਆ ਮਿੱਤਰ ਵੀ ਹੈ। ਸਤਿਗੁਰੂ ਜੀ ਇਸ ਨੂੰ ਮਿਲਣਾ ਚਾਹ ਰਹੇ ਸਨ ਪਰ ਮੈਂ ਹੀ ਗਫਲਤ ਕੀਤੀ ਜੁ ਉਸ ਨੂੰ ਜਾਕੇ ਮਿਲਿਆ ਨਹੀਂ। ਅੱਜ ਕਲ੍ਹ ਉਹ ਕਰੀ ਵਾਲੇ ਜ਼ਿਲਾ ਸਰਸਾ ਵਿਚ ਆਪਣੀ ਜ਼ਮੀਨ ਤੇ ਕਾਸ਼ਤ ਕਰਦਾ-ਕਰਵਾਂਦਾ ਹੈ।

ਅੱਜ ਜਦੋਂ ਮੈਂ ਸਤਿਗੁਰੂ ਜੀ ਨਾਲ ਸਾਹਿਬਾਬਾਦ ਨੂੰ ਜਾ ਰਿਹਾ ਸਾਂ, ਮੈਂ ਹਜ਼ੂਰ ਨੂੰ ਨਕਈ ਬਾਰੇ ਪੁਛਿਆ। ਆਪ ਨੇ ਫ਼ਰਮਾਇਆ : ਕੁੰਦਨ ਸਿੰਘ ਮੈਨੂੰ ਇਕ ਦੋ ਵਾਰ ਮਿਲ ਚੁਕਾ ਹੈ। ਭੈਣੀ ਸਾਹਿਬ ਵੀ ਆਇਆ ਸੀ। ਪਹਿਲਾਂ ਤਾਂ ਮੈਨੂੰ ਕੋਈ ਹੋਰ ਲਗਾ ਪਰ ਜਦੋਂ ਉਸ ਮੇਰੇ ਵਲ ਮੂੰਹ ਕੀਤਾ, ਮੈਂ ਹੈਰਾਨ ਰਹਿ ਗਿਆ : ਨਕਈ ਏਥੇ ਕਿਵੇਂ ? ਅਤੇ ਪਿਛਲੇ ਮੋਹ ਨੇ ਜ਼ੋਰ ਮਾਰਿਆ ਅਤੇ ਮੈਂ ਉਸ ਨੂੰ ਖਿੱਚ ਕੇ ਛਾਤੀ ਨਾਲ ਲਾ ਘੁੱਟ ਲਿਆ। ਮੈਨੂੰ ਇਹ ਪਤਾ ਨਹੀਂ ਸੀ ਕਿ ਉਸ ਨੇ ਆਪਣੇ ਬੱਚਿਆਂ ਦੀਆਂ ਸ਼ਾਦੀਆਂ ਘਰੇ ਕੀਤੀਆਂ ਹਨ ਜਾਂ ਕੋਈ ਹੋਰ ਗੱਲ। ਪਰ ਉਸ ਨੂੰ ਮਿਲਿਆਂ ਬਹੁਤ ਦੇਰ ਹੋ ਗਈ ਸੀ, ਜੱਫੀ ਪਾਉਣੋਂ ਰਿਹਾ ਨਾ ਗਿਆ।

ਵਰਤਮਾਨ ਸਤਿਗੁਰੂ ਜੀ ਦੇ ਬਚਪਨ ਵਿਚ ਘਨਿਸ਼ਟ ਮਿੱਤਰ ਦੋ ਹੀ ਸਨ, ਇਕ ਕੁੰਦਨ ਸਿੰਘ ਨਕਈ, ਦੂਜਾ, ਸਤਿਗੁਰੂ ਜੀ ਦੇ ਛੋਟੇ ਮਾਮਾ, ਸੂਬਾ ਨਾਹਰ ਸਿੰਘ ਪਿੰਡ ਗੱਦਾਂ ਡੋਬ, ਜ਼ਿਲਾ ਫ਼ੀਰੋਜ਼ਪੁਰ ਦਾ ਇਕਲੌਤਾ ਬੇਟਾ ਰਾਜਿੰਦਰ ਸਿੰਘ ਉਪਨਾਮ ਪੰਡਿਤ ' ਇਹਨਾਂ ਤਿੰਨਾਂ ਦਾ ਬਹੁਤਾ ਸਮਾਂ ਦਿਹਾੜੀ ਵਿਚ ਇਕੱਠਿਆਂ ਹੀ ਬੀਤਦਾ। ਅਤੇ ਇਹ ਤਿੰਨੇ ਹੀ ਬੜੇ ਤੇਜ਼ ਦਿਮਾਗ ਸਨ।

ਅੱਜ ਜਦੋਂ ਅਸੀਂ ਸ. ਨਿਰਮਾਣ ਦੀ ਫੈਕਟਰੀ ਉਪਰਲੇ ਘਰ ਵਿਚ ਸਾਂ ਸਤਿਗੁਰੂ ਜੀ ਨੂੰ ਨਕਈ ਫੇਰ ਯਾਦ ਆਇਆ ਅਤੇ ਉਹਦੇ ਨਾਲ ਮਿਲਣੀ ਵੀ। ਆਪ ਜੀ ਨੇ ਆਖਿਆ : ਬੰਦਾ ਜਦੋਂ ਕਿਸੇ ਨੂੰ ਦਿਲੋਂ ਮਨੋਂ ਚੇਤੇ ਕਰਦਾ ਹੈ, ਉਸ ਦਾ ਪ੍ਰਭਾਵ ਦੂਜੀ ਤਰਫ਼ ਵੀ ਪੈਂਦਾ ਹੈ। ਮੈਂ ਕੁਝ ਦਿਨਾਂ ਤੋਂ ਨਕਈ ਨੂੰ ਬਹੁਤ ਯਾਦ ਕਰਦਾ ਪਿਆ ਸਾਂ ਕਿ ਉਹ ਆ ਹੀ ਗਿਆ, ਬਿਨਾ ਕਿਸੇ ਸੁਨੇਹੇ ਜਾਂ ਖ਼ਤ ਪੱਤਰ ਤੋਂ। ਅੰਦਰਲੀਆਂ ਤਾਰਾਂ ਸੁਰ ਹੋ ਜਾਣ ਤਾਂ ਦੂਜੀ ਧਿਰ ਵੀ ਪ੍ਰਭਾਵ ਕਬੂਲਦੀ ਹੈ।

## ਲੰਗਰ ਵਿਚ

ਸਵੇਰੇ ਜਦੋਂ ਕੋਠੀ ਪਹੁੰਚਾ ਸਾਂ ਤਾਂ ਮਿਲਦਿਆਂ ਹੀ ਸੰਤ ਪੂਰਬਾ ਨੇ ਕਿਹਾ ਸੀ ਕਿ ਮੈਂ ਲੰਗਰ ਵਿਚ ਜਾ ਕੇ ਕੁਝ ਛਕ ਆਵਾਂ। ਕੜਾਹ ਪ੍ਰਸ਼ਾਦ ਵੀ ਤਿਆਰ ਹੈ! ਸਤਿਗੁਰੂ ਜੀ ਅਜੇ ਆਰਾਮ ਕਰ ਰਹੇ ਹਨ।

ਲੰਗਰ ਵਿਚ ਗਿਆਂ ਵੇਖਿਆ ਕਿ ਬੀਬੀ ਸੁਰਜੀਤ ਕੌਰ, ਬੀਬੀ ਪ੍ਰੀਤਮ ਕੌਰ, ਬੀਬੀ ਕਿਰਪਾਲ ਕੌਰ ਅਤੇ ਸਭ ਤੋਂ ਵੱਡੀ ਬੀਬੀ ਇੰਦਰ ਕੌਰ (ਸਾਰੀਆਂ ਰਮੇਸ਼ ਨਗਰ) ਸੇਵਾ ਵਿਚ ਵਿਅਸਤ ਸਨ। ਇਕ ਪਾਸੇ ਗੈਸ ਚੁਲ੍ਹੇ ਤੇ ਬੀਬੀ ਹਰਮੰਤ ਕੌਰ

ਬੈਂਕੋਕ ਵਾਲੀ ਕੜਾਹ ਪ੍ਰਸ਼ਾਦ ਤਿਆਰ ਕਰ ਰਹੀ ਸੀ। ਬੀਬੀ ਸੁਰਜੀਤ ਕੌਰ ਪ੍ਰਧਾਨ, (ਬੈਂਕੋਕ ਦੀਆਂ ਬੀਬੀਆਂ), ਵੀ ਸਬਜ਼ੀ ਚੀਰਦੀ ਨਜ਼ਰ ਪਈ। ਇਹ ਦੋਵੇਂ ਭੈਣਾਂ ਬੈਂਕੋਕ ਵਿਖੇ ਸਤਿਗੁਰੂ ਜੀ ਦੀ ਰਿਹਾਇਸ਼ ਸਮੇਂ ਲੰਗਰ ਕਾਰਜ ਦੀ ਜ਼ਿੰਮੇਵਾਰੀ ਭੁਗਤਾਂਦੀਆਂ ਹਨ। ਏਥੇ ਆ ਕੇ ਵੀ ਬਸਤਰਾਂ ਦੀ ਖ਼ੂਬਸੂਰਤੀ ਦਾ ਵਖਾਲਾ ਚਿੱਤ ਦੀ ਭਾਵਨਾ ਨਹੀਂ ਹੁੰਦੀ, ਤਨੋਂ ਮਨੋਂ ਤੇ ਧਨੋਂ ਸੇਵਾ ਲਾਭ ਲੈਣਾ ਹੀ ਮਨੋਰਥ ਹੁੰਦਾ ਹੈ।

ਪਤਾ ਲੱਗਾ ਹੈ ਕਿ ਈਸਵੀ ਨਵੇਂ ਸਾਲ ਦੇ ਉਪਲਕਸ਼ ਵਿਚ, ਜਾਂ ਕਿਸੇ ਹੋਰ ਵਜਹ ਕਾਰਨ, ਦੂਜੀ ਵਾਰ ਕੜਾਹ ਪ੍ਰਸ਼ਾਦ ਦੀ ਤਿਆਰੀ ਸਮੇਂ ਸਿਠਾਣੀ ਮਹਿੰਦਰ ਕੌਰ ਆਈ : ਬੀਬੀ ਜੀ, ਇਕ ਵਾਰ ਪ੍ਰਸ਼ਾਦ ਤਿਆਰ ਕਰਨ ਦੀ ਖੇਚਲ ਹੋਰ ਕਰਨੀ ਪਏਗੀ। ਸੱਚੇ ਪਾਤਸ਼ਾਹ ਜੀ ਮੋਟੇ ਆਟੇ ਦਾ ਪ੍ਰਸ਼ਾਦ ਪਸੰਦ ਕਰਦੇ ਹਨ। ਮੈਂ ਆਟਾ ਤੇ ਘਿਉ ਫੇਰ ਭੇਜਦੀ ਹਾਂ। ਅਤੇ ਮੇਰੇ ਲੰਗਰ ਛਕਦੇ ਛਕਦੇ ਕੜਾਹ ਪ੍ਰਸ਼ਾਦ ਤੀਜੀ ਵਾਰ ਬਣਨ ਲਗ ਪਿਆ।

ਸ੍ਰੀ ਸਤਿਗੁਰੂ ਜੀ ਅਤੇ ਇਹਨਾਂ ਦੇ ਸੇਵਕ ਤਾਂ ਇਕੋ ਵਾਰ, 11-12 ਵਜੇ ਸਾਰੇ ਦਿਨ ਦੇ ਭੋਜਨ ਵਜੋਂ ਲੰਗਰ ਛਕਦੇ ਹਨ ਜਦੋਂ ਕਿ ਮਾਤਾ ਜੀ, ਬੇਬੇ ਜੀ, ਬੀਬਾ ਜੀ ਤੇ ਇਹਨਾਂ ਨਾਲ ਸੰਬੰਧਤ ਇਸਤ੍ਰੀਆਂ ਦੋ ਵੇਲੇ ਪ੍ਰਸ਼ਾਦ ਛਕਦੀਆਂ ਹਨ। ਲੰਗਰ ਵਿਚ ਭੋਜਨ ਦੋ ਵਾਰ ਹੀ ਤਿਆਰ ਹੁੰਦਾ ਹੈ ਕਿਉਂਕਿ ਸਤਿਗੁਰੂ ਜੀ ਦੇ ਦਰਸ਼ਨ ਪ੍ਰੇਮੀਆਂ ਨੂੰ ਵੀ ਕਈ ਵਾਰ ਪ੍ਰਸ਼ਾਦ ਛਕਣ ਦੀ ਜ਼ਰੂਰਤ ਹੁੰਦੀ ਹੈ।

### ਮਾਤਾ ਜੀ ਨਾਲ

ਸਤਿਗੁਰੂ ਜੀ ਸੰਤ ਨਿਰਮਾਣ ਦੇ ਘਰੋਂ ਆਏ ਤਾਂ ਕੋਠੀ ਵਿਚ ਮਹਾਰਾਜ ਬੀਰ ਸਿੰਘ ਜੀ ਦੀ ਕਾਰ ਵੇਖ ਕੇ ਖੁਸ਼ ਹੋਏ : ਚਲੋ, ਮਹਾਰਾਜ ਜੀ ਵੀ ਆ ਗਏ! ਅਤੇ ਜਦੋਂ ਆਪਣੇ ਕਮਰੇ ਵੱਲ ਜਾਣ ਲਗੇ ਤਾਂ ਫਿਰ ਸੋਚ ਆਈ : ਮਹਾਰਾਜ ਜੀ ਨੂੰ ਮਿਲ ਕੇ ਹੀ ਆਈਏ। ਮਹਾਰਾਜ ਦੇ ਦੂਜੀ ਛੱਤ ਵਾਲੇ ਕਮਰੇ ਹਿਤ ਪੌੜੀਆਂ ਚੜ੍ਹਣ ਲਗੇ ਤਾਂ ਕਾਰੀਡੋਰ ਦੇ ਦਰਾਂ ਨਾਲ ਦੇ ਕਮਰੇ ਵਿਚੋਂ ਸੂਖਮ ਸਰੀਰੇ, ਹਲਕੇ ਬਾਦਾਮੀ ਰੰਗੇ ਬਸਤਰ ਪਹਿਨੀਂ, ਚਿੱਟੇ ਚਿੱਟੇ ਹੱਥ ਜੋੜੀ, ਮੁਸਕਰਾਂਦੇ ਹੋਏ ਮਾਤਾ ਜੀ ਨਿਕਲ ਆਏ ਅਤੇ ਗੁਰੂ ਚਰਨਾਂ ਵਲ ਨਮਸਕਾਰ ਹਿਤ ਵਧੇ।

ਸਤਿਗੁਰੂ ਜੀ ਪਰਮ ਪ੍ਰਸੰਨ ਹੋਏ : ਤੁਸੀਂ ਵੀ ਮਹਾਰਾਜ ਜੀ ਨਾਲ ਆਏ ਓ? 'ਜੀ' ਸੁਣ ਕੇ 'ਕਾਕਿਆਂ' ਬਾਰੇ ਪੁਛਿਆ, "ਉਹ ਤਾਂ, ਸੱਚੇ ਪਾਤਸ਼ਾਹ, ਕਹਿੰਦੇ ਸਨ ਜਾਂਦਿਆਂ ਹੀ ਤਾਰ ਦੇ ਦਇਓ ਸਾਡੇ ਆਉਣ ਲਈ, ਜਾਂ ਫੋਨ ਕਰ ਦਇਓ। ਸਤਿਗੁਰਾਂ ਫ਼ਰਮਾਇਆ : ਫੋਨ ਕਰ ਦਿਓ, ਉਹ ਓਥੇ ਹੀ ਰਹਿਣ ਤੇ ਕੰਮ ਕਰਨ, 5 ਤਾਰੀਖ਼ ਨੂੰ ਆ ਜਾਣ। 'ਸਤਿ ਬਚਨ ਜੀ' ਕਹਿ ਕੇ ਮਨ-ਅੱਖੀਆਂ ਨਾਲ ਗੁਰੂ ਦਰਸ਼ਨਾਂ ਤੋਂ ਨਿਹਾਲ ਹੋ ਮਾਤਾ ਜੀ ਆਪਣੇ ਕਮਰੇ ਵਿਚ ਚਲੇ ਗਏ। ਤਾਂ...

### ਮੈਨੂੰ ਵੀ ਸਮਾਂ

ਮੈਨੂੰ ਆਗਿਆ ਹੋਈ ਕਿ ਮੈਂ ਨਾਲ ਆ ਜਾਵਾਂ ਅਤੇ ਸਤਿਗੁਰੂ ਜੀ ਆਰਾਮ ਕਮਰੇ

ਵਿਚ ਪਹੁੰਚ ਗਏ। ਸੁਹਣੀ, ਸੁਨਹਿਰੀ ਚਿੱਤਰੀ ਛੱਤ, ਸੁਖਾਵੀਂ ਪ੍ਰਿੰਟਿੰਗ ਵਾਲੇ ਵਾਲ ਪੇਪਰ ਨਾਲ ਸਜਦੀਆਂ ਦੀਵਾਰਾਂ, ਸੁੰਦਰ ਰੇਸ਼ਮੀ ਬਸਤਰਾਂ ਨਾਲ ਢਕਿਆ ਮੰਜਾ, ਜਾਮਣੂੰ ਰੰਗੀ ਪਲੱਛ ਦੀ ਰਜ਼ਾਈ, ਪੁਆਂਦੀ। ਸਫ਼ੈਦ ਪ੍ਰਭਾਵ ਦਿੰਦਾ ਇਕ ਗਲੀਚਾ ਫਰਸ਼ ਤੇ ਜਿਸ ਤੇ ਚਰਨਾਂ ਵਾਸਤੇ ਹਲਕੇ ਰੂੰਏਂਦਾਰ ਸਲੀਪਰ। ਇਸ ਸਮੇਂ ਸੇਵਾਦਾਰ ਨੇ ਸਤਿਗੁਰੂ ਜੀ ਵਾਸਤੇ ਵੀ ਫਰਸ਼ ਤੇ ਹੀ ਆਸਣ ਵਿਛਾ ਦਿਤਾ।

ਸੇਠ ਜੀ ਦੇ ਸਪੁੱਤਰ ਨੇ 7 ਵਜੇ ਕਰੀਬ ਆ ਕੇ ਸੁਨੇਹਾ ਦਿਤਾ : ਰਾਜਿੰਦਰ ਸਿੰਘ ਭਾਟੀਆ ਆਇਆ ਹੈ। ਸੱਚੇ ਪਾਤਸ਼ਾਹ ਜੀ ਨੇ ਉਸ ਨੂੰ 'ਮਹਾਰਾਜ ਜੀ ਮਿਲ਼ ਲੈਣ' ਦਾ ਆਦੇਸ਼ ਦਿਤਾ।

8 ਵਜੇ ਤਕ ਮੇਰੇ ਨਾਲ ਬੈਠਿਆਂ ਪੁਰਾਣੀਆਂ ਯਾਦਾਂ ਸੁਣਦਿਆਂ, ਚੇਤੇ ਕਰਦਿਆਂ, ਸਤਿਗੁਰਾਂ ਮੇਰੇ ਉਦਮ ਦੀ ਪ੍ਰਸ਼ੰਸਾ ਕੀਤੀ।

## ਆਨੰਦ ਸੁਆਮੀ ਕਾਇਆ ਕਲਪ

ਮੇਰੇ ਨਾਲ ਬਚਨ ਕਰਦਿਆਂ ਸਤਿਗੁਰੂ ਜੀ ਨੇ ਸਾਡੀ ਜਾਣਕਾਰੀ ਵਿਚ ਆਏ ਅੱਜ ਤੋਂ 40-45 ਸਾਲ ਪਹਿਲਾਂ ਦੇ ਸ੍ਰੀ ਆਨੰਦ-ਸੁਆਮੀ ਕਾਇਆ ਕਲਪ ਵਾਲੇ ਨੂੰ ਯਾਦ ਕੀਤਾ। ਇਹ ਸਵਾਮੀ ਭੈਣੀ ਸਾਹਿਬ, ਇਕ ਵਾਰ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਾਇਆ ਕਲਪ ਕਰਨ ਗਿਆ (ਕਾਇਆ ਕਲਪ ਸਰੀਰ ਨੂੰ ਨਵਿਆਉਣ ਦੀ ਕਲਾ ਹੈ)। ਸੱਚੇ ਪਾਤਸ਼ਾਹ ਜੀ ਨੇ ਹੁਣ ਚਾਹਿਆ ਸੀ ਕਿ ਜੇ ਉਸ ਦੀ ਹੋਂਦ ਅਤੇ ਐਡਰੇਸ ਦਾ ਪਤਾ ਹੋਵੇ ਤਾਂ ਮਿਲ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਸ ਸਮੇਂ ਦੇ ਬਚਨ ਨੋਟ ਕੀਤੇ ਜਾਣ।

ਘੋੜਿਆਂ ਦੇ ਡਾ: ਬਾਲ ਕ੍ਰਿਸ਼ਨ ਪੂਨੇ ਬਾਰੇ ਵੀ ਸਤਿਗੁਰੂ ਜੀ ਨੇ ਮੈਨੂੰ ਆਦੇਸ਼ ਦਿਤਾ ਕਿ ਉਸ ਦਾ ਪਤਾ ਮਹਾਰਾਜ ਜੀ ਤੋਂ ਕਰਕੇ ਮੈਂ ਉਸ ਨੂੰ ਜਾ ਕੇ ਮਿਲਾਂ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਉਸ ਤੋਂ ਕੁਛ ਗੱਲਾਂ ਸੁਣ ਸਮਝ ਨੋਟ ਕਰ ਲਿਆਵਾਂ।

ਮੈਂ ਮਹਾਰਾਜ ਜੀ ਨੂੰ ਮਿਲ ਕੇ ਡਾ: ਦਾ ਪਤਾ ਨੋਟ ਕੀਤਾ। ਮਹਾਰਾਜ ਜੀ ਕਹਿੰਦੇ ਸਨ : ਸੱਤ ਸਾਲ ਪਹਿਲਾਂ ਤਾਂ ਸਾਡਾ ਖ਼ਤ ਪੱਤਰ ਹੁੰਦਾ ਰਿਹਾ ਹੈ, ਹੁਣ ਤਾਂ ਕਦੇ ਪੱਤਰ ਨਹੀਂ ਆਇਆ। ਉਂਜ ਉਸ ਦਾ ਐਡਰੇਸ ਇਹ ਹੈ :

ਡਾ: ਸੀ. ਐਸ. ਬਾਲਾ ਕ੍ਰਿਸ਼ਨਨ,<br>907, ਦੱਕਨ ਜ਼ਿਮਖਾਨਾ, ਪੂਨਾ।

## ਸ. ਦਲਜੀਤ ਸਿੰਘ ਨਾਲ

ਮੇਰੇ ਤੋਂ ਵਿਹਲੇ ਹੋ ਕੇ 8.15 ਵਜੇ ਰਾਤੀਂ ਸਤਿਗੁਰੂ ਜੀ ਨੇ ਡਾ: ਧਿਆਨ ਸਿੰਘ ਸੰਪਾਦਕ ਸੱਚਾ ਮਾਰਗ, ਦਿੱਲੀ ਦੇ ਜੁਆਈ, ਸ. ਦਲਜੀਤ ਸਿੰਘ ਨੂੰ ਬੁਲਾਇਆ। ਖ਼ੂਬਸੂਰਤ, ਸੁਮੱਧਰ ਜੁਆਨ ਨਾਲ ਆਪ ਜੀ ਨੇ ਮੰਡੀ ਵਾਲੇ ਸ. ਤਾਰਾ ਸਿੰਘ-ਨਿਰਮਲ ਸਿੰਘ ਬਾਰੇ ਗੱਲਬਾਤ ਕੀਤੀ। ਅਸਲ ਵਿਚ ਦਲਜੀਤ ਸਿੰਘ ਹੀ ਇਹ

ਅਰਜ਼ ਕਰਨ ਆਇਆ ਸੀ ਕਿ : ਨਿਰਮਲ ਸਿੰਘ ਹੁਰੀਂ ਹੁਣ ਮੁਕਦਮੇ ਬਾਜ਼ੀ ਵਿਚ ਚਾਰੇ ਪਾਸਿਆਂ ਤੋਂ ਘਿਰ ਗਏ ਹਨ, ਆਪ ਜੀ ਦੀ ਮਦਦ ਚਾਂਹਦੇ ਹਨ, ਕਿਰਪਾ ਕਰੋ ।

ਸਤਿਗੁਰੂ ਜੀ ਨੇ ਸਮਝਾਇਆ : ਜਦੋਂ ਤਕ ਉਨ੍ਹਾਂ ਦਾ ਜ਼ੋਰ ਸੀ ਉਹਨਾਂ ਕਿਸੇ ਦੀ ਨਹੀਂ ਮੰਨੀ । ਹੁਣ ਦੂਜੀ ਧਿਰ ਦਾ ਜ਼ੋਰ ਚੜ੍ਹ ਗਿਐ, ਉਹ ਵੀ ਤਾਂ ਉਹੋ ਜਿਹੇ ਅਮੋੜ ਹਨ ।

''ਸੱਚੇ ਪਾਤਸ਼ਾਹ, ਅਗੇ ਤਾਂ ਉਹ ਮੇਰੀ ਵੀ ਨਹੀਂ ਸਨ ਮੰਨਦੇ । ਹੁਣ ਉਹ ਸਭ ਪਾਸਿਓਂ ਹੇਠਾਂ ਆਏ ਹਨ ਤਾਂ ਹੀ ਕਿਰਪਾ ਦੇ ਤਲਬਗਾਰ ਹਨ ।'' ਦਲਜੀਤ ਸਿੰਘ ਮੁੜ ਪ੍ਰੇਰਿਆ ।

''ਐਤਕਾਂ ਗੱਲ ਐਵੇਂ ਨਹੀਂ ਬਣਨੀ ।'' ਸਤਿਗੁਰੂ ਜੀ ਨੇ ਉਤਰ ਦਿਤਾ, ''ਉਹ ਹਰ ਵਾਰ ਮੇਰੇ ਨਾਲ ਕੀਤੀ ਗੱਲ ਤੋਂ ਫਿਰੇ ਹਨ । ਕੋਈ ਚੀਜ਼ ਉਨ੍ਹਾਂ ਦੀ ਹੇਠ ਰਖ ਕੇ ਹੀ ਗੱਲ ਕਰਾਂਗੇ । ਨਾਲੇ ਮੈਂ ਦੂਜੀ ਧਿਰ ਨੂੰ ਵੀ ਤਾਂ ਸੁਣ ਲਵਾਂ । ਫਿਰ ਨਿਬੇੜ ਲਵਾਂਗੇ ।''

ਸ. ਤਾਰਾ ਸਿੰਘ ਦੇ ਘਰ ਦਲਜੀਤ ਸਿੰਘ ਦੀ ਸੱਕੀ ਭੂਆ ਹੈ । ਨਿਰਮਲ ਸਿੰਘ ਭੂਆ ਦਾ ਪੁੱਤ ਭਰਾ ਹੈ । ਸਤਿਗੁਰਾਂ ਮੈਨੂੰ ਦੱਸਿਆ : ਦਲਜੀਤ ਸਿੰਘ ਨੇ ਪਹਿਲਾਂ ਵੀ ਸਾਡੀ ਮਦਦ ਕੀਤੀ ਸੀ, ਪਰ ਇਸ ਦੇ ਸਾਕਦਾਰ ਸਾਡੇ ਵਲੋਂ ਕੀਤੀ ਗਈ ਆਪਣੀ ਮਦਦ ਨੂੰ ਮਦਦ ਨਹੀਂ ਸਮਝਦੇ ਰਹੇ ।

### ਡਾਲਟਨ ਗੰਜ ਦੇ ਸੇਠ

ਡਾਲਟਨ ਗੰਜ ਦੇ ਸੰਤ ਜੋਧ ਸਿੰਘ ਜੀ ਦੇ ਸਪੁੱਤਰ ਸੇਠ ਕਿਰਪਾਲ ਸਿੰਘ-ਮਹਿੰਦਰ ਸਿੰਘ ਦਰਸ਼ਨਾਂ ਨੂੰ ਆਏ ਹੋਏ ਸਨ । ਉਹਨਾਂ ਨੂੰ ਅੰਦਰ ਬੁਲਾ ਕੇ ਬਚਨ-ਬਿਲਾਸ ਕੀਤੇ ਗਏ । ਇਹਨਾਂ ਦੇ ਚਲੇ ਜਾਣ ਬਾਅਦ ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਕਿਰਪਾਲ ਸਿੰਘ-ਮਹਿੰਦਰ ਸਿੰਘ ਹੁਰਾਂ ਨੂੰ ਕਿਹਾ ਹੈ, ਜੇ ਤੁਸੀਂ ਆਏ ਹੋਵੋਂ ਤੇ ਤੁਹਾਨੂੰ ਨਾ ਮਿਲੀਏ ਤਾਂ ਤੁਸੀਂ ਮਹਿਸੂਸ ਕਰੋਗੇ । ਜੇ ਮਿਲਾਂ ਤਾਂ ਮੈਨੂੰ ਇਹ ਰੜਕਦਾ ਹੈ ਕਿ ਤੁਸੀਂ ਇੰਦਰ ਸਿੰਘ ਤੇ ਦਬਾਅ ਪਾ ਕੇ ਲਿਆਉਂਦੇ ਨਹੀਂ ਹੋ, ਜਾਂ ਉਸ ਨਾਲ ਤਲਅਕ ਨਹੀਂ ਛਡਦੇ ਹੋ ।

ਮੇਰਾ ਮਿੱਤਰ ਪ੍ਰੋ: ਇੰਦਰ ਸਿੰਘ ਇਹਨਾਂ ਦਾ ਸਭ ਤੋਂ ਛੋਟਾ ਭਾਈ ਹੈ ਸਤਵਾਂ, ਬਿਹਾਰ ਵਿਚ ਜਨਤਾ ਪਾਰਟੀ ਦਾ ਲੀਡਰ ਤੇ ਆਰ. ਐਸ. ਐਸ. ਦਾ ਕੁਸ਼ਲ ਕਾਰਜ ਕਰਤਾ ਹੈ । ਇਹ ਆਪਣੇ ਪਿਤਾ ਵਲੋਂ ਸਤਿਗੁਰੂ ਜੀ ਨੂੰ ਮੱਥਾ ਟਿਕਿਆ ਹੋਇਆ ਹੈ ਪਰ ਇਹ ਗੁਰੂ-ਇਛਾ ਅਨੁਕੂਲ ਨਹੀਂ ਹੋ ਰਿਹਾ, ਜਿਸ ਲਈ ਖਿਚਾਉ ਜਾਰੀ ਹੈ ।

### ਪ੍ਰੀਤਮ ਸਿੰਘ-ਕਿਸ਼ਨ ਸਿੰਘ

ਉਪ੍ਰੰਤ ਸਤਿਗੁਰੂ ਜੀ ਆਪਣੇ ਬੈਠਣ ਕਮਰੇ ਵਿਚ ਆਕੇ ਮੰਜੇ ਉਪਰ ਬੈਠੇ ਤਾਂ

ਸੰਤ ਪ੍ਰੀਤਮ ਸਿੰਘ ਬਾਲੀ ਨਗਰ ਸ. ਕਿਸ਼ਨ ਸਿੰਘ ਨਾਗੀ ਨੂੰ ਲੈ ਕੇ ਹਾਜ਼ਰ ਹੋਇਆ ਤੇ ਦੱਸਿਆ : ਕਿਸ਼ਨ ਸਿੰਘ ਅਰਜ਼ ਕਰਨ ਆਇਆ ਹੈ। ਸਤਿਗੁਰੂ ਜੀ ਮੁਸਕਰਾਏ : ਇਹ ਤਾਂ ਸ਼ਾਇਦ ਨਹੀਂ ਅਰਜ਼ ਕਰਦਾ, ਤੂੰ ਕਰਵਾਉਂਦਾ ਹੈਂ !

ਅਰਜ਼ ਇਹ ਸੀ ਕਿ ਇਹਨਾਂ ਦੇ ਬੱਚੇ ਦਾ ਅਨੰਦ ਕਾਰਜ ਹੈ, ਆਗਿਆ ਦਿਤੀ ਜਾਇ। ਸਤਿਗੁਰੂ ਜੀ ਨੇ ਸ. ਹਰਵਿੰਦਰ ਸਿੰਘ ਹੰਸਪਾਲ ਨੂੰ ਮਿਲ, ਉਸ ਦੀ ਤਸੱਲੀ ਕਰਵਾਣ ਨੂੰ ਕਿਹਾ।

ਏਥੇ ਬੈਠਿਆਂ ਹੀ ਹੰਸਪਾਲ ਜੀ ਦੀ ਆਖਤ ਤੇ ਉਨ੍ਹਾਂ 6 ਜਵਾਨਾਂ ਨੂੰ ਸਤਿਗੁਰੂ ਜੀ ਨੇ ਦਰਸ਼ਨ ਦਿਤੇ ਜਿਨ੍ਹਾਂ ਨੇ ਹੰਸਪਾਲ ਜੀ ਦੇ ਕਹੇ ਤੇ ਦਿੱਲੀ ਦੀ ਪੋਸਟਰਬਾਜ਼ੀ ਵਿਚ ਭਾਗ ਲਿਆ ਸੀ। ਇਹਨਾਂ ਦੇ ਲਗਾਏ ਪੋਸਟਰ ਥਾਂ ਪਰ ਥਾਂ ਵੇਖੇ ਜਾ ਸਕਦੇ ਸਨ। ਇਹਨਾਂ ਦਾ ਮੁਖੀ ਸੀ ਨਾਮਧਾਰੀ ਦਰਬਾਰ ਦਾ ਦਫਤਰ ਇਨਚਾਰਜ ਸ. ਭੁਪਿੰਦਰ ਸਿੰਘ ਭੁਰਜੀ।

ਸਤਿਗੁਰੂ ਜੀ ਨੇ ਇਹਨਾਂ ਜਵਾਨਾਂ ਬਾਰੇ ਜਾਣ ਕੇ ਇਹਨਾਂ ਦੇ ਜਤਨਾਂ ਦੀ ਪ੍ਰਸੰਸਾ ਕੀਤੀ।

## ਮਹਾਰਾਜ ਜੀ ਦੀ ਫੋਟੋਗ੍ਰਾਫ਼ੀ

ਨੌਂ ਵੱਜ ਚੁਕੇ ਸਨ ਰਾਤ ਦੇ। ਬਾਹਰ ਠੰਢ ਪਸਰ ਰਹੀ ਸੀ। ਕੁਹਰੇ ਜਿਹੇ ਦੀ ਹਾਲਤ ਸੀ। ਫਿਰ ਮਹਾਰਾਜ ਬੀਰ ਸਿੰਘ ਜੀ ਰੰਗੀਨ ਫੋਟੋਜ਼ ਲੈ ਕੇ ਆ ਹਾਜ਼ਰ ਹੋਏ। ਮਹਾਰਾਜ ਜੀ ਨੇ ਕੁਛ ਪਹਾੜੀ ਦ੍ਰਿਸ਼ਾਂ, ਸਮੁੰਦਰ ਵਿਚ ਮਛਲੀਆਂ, ਨੈਚਰੋਪੈਥੀ ਹਸਪਤਾਲ ਬੈਂਗਲੋਰ ਵਿਚ ਸਤਿਗੁਰੂ ਜੀ ਦੇ ਦਰਸ਼ਨ ਦੇਣ ਦੀਆਂ ਫੋਟੋ ਉਤਾਰੀਆਂ ਹੋਈਆਂ ਸਨ, ਉਹ ਵਖਾਈਆਂ। ਇਕ ਵਡੀ ਫੋਟੋ ਨਵੀਂ ਕੋਠੀ (ਨੰ: 2) ਭੈਣੀ ਸਾਹਿਬ ਸਾਹਮਣੇ ਨਿਤਨੇਮ ਵਿਚ ਭਾਗ ਲੈਣ ਵਾਲੀ ਸੰਗਤ ਦੀ ਸੀ, ਇਸਦਾ ਫੋਕਸ ਠੀਕ ਨਹੀਂ ਸੀ। ਇਸ ਵੇਲੇ ਤਕ ਰਾਤ ਦੇ 10 ਵਜ ਚੁਕੇ ਸਨ।

## ਫੋਨ ਬਲਦੇਵ ਦਾ

ਤਦੋਂ ਸੇਠ ਤਰਲੋਕ ਸਿੰਘ ਕਾਲੀ ਅਚਕਨ ਤੇ ਰੰਗਦਾਰ ਪਜਾਮਾ ਪਹਿਨੀਂ ਕਾਹਲੀ-ਕਾਹਲੀ ਅੰਦਰ ਆ ਵੜੇ : ਸੱਚੇ ਪਾਤਸ਼ਾਹ, ਆਪ ਜੀ ਕਿਰਪਾ ਕਰੋ, ਬਲਦੇਵ (ਸੇਠ ਸਪੁਤਰ) ਦਾ ਨਿਊਯਾਰਕੋਂ ਫੋਨ ਹੈ, ਹੇਠਾਂ ਚਲਣਾ ਪਵੇਗਾ।

ਸਤਿਗੁਰੂ ਜੀ ਤੁਰਤ ਮੰਜਿਓਂ ਉਠੇ ਤੇ ਸੇਠ ਜੀ ਦੇ ਕਮਰੇ ਵਿਚ ਜਾਣ ਲਈ ਜ਼ੀਨਾ ਉਤਰੇ ਅਤੇ ਅਸੀਂ (ਗੁਰਦੇਵ, ਹਰਜਨ ਅਤੇ ਮੈਂ) ਵੀ ਪੌੜੀਆਂ ਉਤਰੇ ਰਮੇਸ਼ ਨਗਰ ਜਾਣ ਵਾਲੀ ਬਸ ਫੜਨ ਲਈ।

### 2 ਜਨਵਰੀ 1980, ਬੁਧਵਾਰ
### ਨਵੀਂ ਦਿੱਲੀ

ਅੱਜ ਆਸਾ ਦੀ ਵਾਰ ਦਾ ਕੀਰਤਨ ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਵਿਖੇ

ਸੀ। ਮੈਂ ਨਹੀਂ ਜਾ ਸਕਿਆ। ਮੇਰੇ ਨੂੰਹ ਪੁੱਤ ਗਏ ਸਨ ਕੀਰਤਨ ਸੁਣਨ, ਦਰਸ਼ਨ ਕਰਨ। ਸਤਿਗੁਰੂ ਜੀ ਦੇ ਚਰਨ ਸਪਰਸ਼ ਕਰ ਖੁਸ਼-ਖੁਸ਼ ਘਰ ਪੁੱਜੇ। ਸਤਿਗੁਰਾਂ 'ਬਿੰਦ ਕੁ ਨਦਰਿ ਝਾਕ' ਕਰ ਲਈ ਸੀ।

## ਸ. ਨਾਹਰ ਸਿੰਘ ਐਮ. ਏ.

ਨਾਮਧਾਰੀ ਇਤਿਹਾਸ ਦਾ ਲੇਖਕ ਆਰਕਾਈਵਜ਼ ਵਿਚ ਪਈਆਂ ਫਾਈਲਾਂ ਵਿਚੋਂ ਨਾਮਧਾਰੀਆਂ ਨਾਲ ਸੰਬੰਧਤ ਸਾਰੀ ਸਮਗਰੀ ਦਾ ਕੰਪਾਈਲਰ, ਸ. ਨਾਹਰ ਸਿੰਘ ਐਮ.ਏ. 8 ਵਜੇ ਮੇਰੇ ਘਰ ਆਏ 80 ਦੇ ਲਾਗੇ ਦੀ ਉਮਰ, ਉੱਚਾ ਲੰਮਾਂ ਕੱਦ, ਅਚਕਨ ਉਤੇ ਚਿੱਟੀ ਲੰਮੀ ਦਾਹੜੀ ਨਾਲ ਫਬਦੇ-ਫਬਦੇ। ਆਉਂਦੇ ਹੀ ਕਹਿਣ ਲਗੇ : ਮੁਬਾਰਕ ! ਕਵੀ ਜੀ ਮੁਬਾਰਕ !! "ਵਰਿਆਮ" ਦਾ ਸਾਹਿਬ ਸਿੰਘ ਅੰਕ ਖ਼ੂਬ ਨਿਕਲਿਆ ਹੈ। ਵਧੀਆ ਸਮਗਰੀ ਤੇ ਉਤਮ ਪ੍ਰਭਾਵ ਹੈ। ਮੈਂ 'ਸ਼ਤਾਬਦੀ ਪਤ੍ਰਿਕਾ' ਵਾਲਿਆਂ ਦੇ ਗੁਰਦਿਤ ਸਿੰਘ ਹੁਰਾਂ ਨੂੰ ਕਿਹਾ ਸੀ : ਐਹੋ ਜਿਹੇ ਪਰਚੇ ਕਢਿਆ ਕਰੋ, ਜੇ ਕੁਝ ਕਰਨਾ ਜੇ ਤਾਂ ! ਤੁਸੀਂ ਤਾਂ ਵਿਖਾਧ ਵਿਚ ਹੀ ਪਏ ਰਹਿੰਦੇ ਜੇ।

ਮੈਨੂੰ ਨਾਹਰ ਸਿੰਘ ਜੀ ਅੱਜ ਬੜੇ ਭਾਏ। ਮੈਂ ਝੱਟ ਕੈਮਰਾ ਕਢ ਲਿਆ ਫੋਟੋ ਖਿੱਚਣ ਲਈ। ਪਰ ਉਹ ਕਹਿਣ ਲਗੇ : ਨਾ ! ਨਾ !! ਫੋਟੋ ਮੇਰੀ ਨਹੀਂ, ਸਤਿਗੁਰਾਂ ਦੀ ਲਓ। ਉਹੋ ਇਸ ਯੋਗ ਹਨ। ਮੈਂ ਤੇ ਇਕ ਤਿਣਕਾ ਮਾਤਰ ਵੀ ਨਹੀਂ। ਸਤਿਗੁਰੂ ਤਾਂ ਔਗੁਣ ਹਾਰਾਂ ਨੂੰ ਵੀ ਪਾਲਦਾ ਸੰਭਾਲਦਾ ਹੈ। ਮੇਰੇ ਤੇ ਵੀ ਕਿਰਪਾ ਦੀ ਨਜ਼ਰ ਰਖਦੇ ਹਨ। ਪਤਾ ਨਹੀਂ ਪੈਸੇ ਕਿਧਰੋਂ ਆ ਜਾਂਦੇ ਹਨ, ਕਦੇ ਤੋਟ ਨਹੀਂ ਆਈ। ਬਹੁਤ ਧਿਆਨ ਰਖਦੇ ਹਨ। ਉਹਨਾਂ ਦੀ ਫੋਟੋ ਲਓ, ਮੇਰੀ ਨਹੀਂ। ਮੈਂ ਬਹੁਤ ਕੋਸ਼ਸ਼ ਕੀਤੀ ਕਿ ਫੋਟੋ ਲੈ ਲਵਾਂ ਇਸ ਵਿਦਵਾਨ ਬਿਰਧ ਦੀ, ਪਰ ਉਹ ਨਾਂਹ ਨਾਂਹ ਕਰਦੇ, ਛੇਤੀ ਹੀ ਘਰੋਂ ਨਿਕਲ ਕੇ ਮੇਰੇ ਦਰ ਬੰਦ ਕਰ ਗਏ।

ਅੱਜ ਵੀ ਦਿਨ ਬੜਾ ਧੁੰਧੀਲਾ ਤੇ ਠੰਢਾ ਹੈ। ਸਰੀਰ 'ਚੋਂ ਸੀਤ ਦੀਆਂ ਲਹਿਰਾਂ ਲੰਘਦੀਆਂ ਜਾਂਦੀਆਂ ਹਨ।

## ਰਾਜਨ ਸਾਜਨ ਮਿਸ਼ਰਾ

ਕੋਠੀ ਪਹੁੰਚਣ ਤਕ ਸਵੇਰ ਦੇ 10 ਹੋ ਗਏ। ਸਤਿਗੁਰੂ ਜੀ ਮੈਨੂੰ ਇਸ ਵਾਰ 8 ਵਜੇ ਵੀ ਚੇਤੇ ਕਰ ਚੁਕੇ ਸਨ। ਬੈਠਣ ਕਮਰੇ ਵਿਚ, ਵਿਛ ਹੋਏ ਮੰਜੇ ਉਤੇ, ਇਕ ਰੂਏਂਦਾਰ ਕੰਬਲ ਓੜ੍ਹੀ ਬੈਠੇ ਸਨ। ਹੇਠਾਂ ਗ਼ਲੀਚੇਦਾਰ ਫ਼ਰਸ਼ ਤੇ ਰਾਜਨ ਸਾਜਨ ਤੇ ਗੁਰਦੇਵ ਸਿੰਘ ਸਰੋਦ ਆਪ ਦੇ ਹਜ਼ੂਰ ਸਨ। ਬਲਜੀਤ-ਸੁਖਦੇਵ-ਮੋਹਣ ਸਿੰਘ ਅਤੇ ਪੂਰਬਾ ਹੋਰੀਂ ਕੋਲ ਸਨ। ਫਿਰ ਗਿਆਨੀ ਜਸਵੰਤ ਸਿੰਘ ਅਤੇ ਸ. ਹੰਸਪਾਲ ਵੀ ਅੰਦਰ ਆ ਗਏ। ਸੰਗੀਤ ਚਰਚਾ ਚਲ ਰਹੀ ਸੀ। ਸਤਿਗੁਰੂ ਜੀ ਦਿਲਰੁਬਾ ਨਾਲ ਕੁਛ ਤਰਬਕਾਰੀ, ਕੁਛ ਤੰਤਕਾਰੀ ਕਰਦਿਆਂ ਰਾਗਾਂ ਦਾ ਵੇਰਵੇ ਦੇਂਦੇ ਲੈਂਦੇ ਰਹੇ।

10.15 ਵਜੇ ਮਹਾਰਾਜ ਨਿਹਾਲ ਸਿੰਘ ਜੀ ਦੇ ਸਪੁਤਰ ਸ੍ਰੀ ਵਿਸ਼ੇਸ਼ਰ ਸਿੰਘ ਜੀ

ਵਲਭ ਵੀ ਹੱਥ ਜੋੜੀ ਆ ਅੰਦਰ ਵੜੇ ਅਤੇ ਨਮਸਕਾਰ ਕਰ, ਆਗਿਆ ਲੈ ਕੇ ਕਿਧਰੇ ਚਲੇ ਗਏ ।

ਰਾਜਨ ਹੋਰੀਂ ਕੋਈ ਨਵੀਂ ਰਚਨਾ ਤਿਆਰ ਕਰਕੇ ਸਤਿਗੁਰੂ ਜੀ ਨੂੰ ਸੁਣਾ ਰਹੇ ਸਨ ਅਤੇ ਨਾਲ ਹੀ ਪਰੇਸ਼ਾਨੀ ਦੱਸ ਰਹੇ ਸਨ ਕਿ ਰਚਨਾ ਅਗੇ ਤੁਰਦੀ ਨਹੀਂ । ਮੈਨੂੰ ਆਗਿਆ ਹੋਈ ਕੁਛ ਮੈਂ ਵੀ ਨਾਲ ਰਲਾਵਾਂ । ਗੱਲ ਇੰਜ ਬਣੀ :

ਸ੍ਰੀ ਰਾਜਨ : ਸਤਿਗੁਰ ਕ੍ਰਿਪਾ ਕਰੋ ।
ਮੈਂ ਜੋੜਿਆ : ਮਮ ਦੁਖ ਸਰਬ ਹਰੋ ।
ਅੰਤਮ : ਸ਼ਰਣ ਤੁਮਾਰੀ ਹੈਂ ਆਏ
ਔਰ ਸਭ ਜਗ ਕੋ ਭੁਲਾਏ
ਗੁਰਦੇਵ : ਅਵਗੁਨ ਚਿਤ ਨ ਧਰੋ ।

ਇੰਜ ਸਹਿਯੋਗ ਨਾਲ ਤਿਆਰ ਹੋਈ ਰਚਨਾ ਨੂੰ ਸ੍ਰੀ ਰਾਜਨ ਨੇ ਸੁਰਾਂ ਗੁਣਗੁਣਾਂਦਿਆਂ ਵਾਤਾਵਰਣ ਸੰਗੀਤਮਈ ਕਰ ਦਿਤਾ ।

### ਤਰਬਕਾਰੀ

'ਪੱਪੂ ਸਚਿੰਦਰ ਸਿੰਘ ਦੁਆਰਾ ਤਬਲੇ ਨਾਲ ਬਲਜੀਤ ਤੋਂ, ਆਪਣਾ ਦਿਲਰੁਬਾ ਦੇ ਤਰਬਕਾਰੀ ਸੁਣੀ । ਸੱਚੇ ਪਾਤਸ਼ਾਹ ਜੀ ਨੇ ਵੀ ਇਸ ਨੂੰ ਆਪਣੀ ਸ਼ਾਗਿਰਦੀ ਦਾ ਮਾਣ ਬਖਸ਼ਿਆ ਹੈ । ਵੰਨ-ਸੁਵੰਨਵੀਆਂ ਤਿਹਾਈਆਂ ਜੁ ਸਿਖਾਈਆਂ ਸੁ ਸੁਣੀਆਂ ਅਤੇ ਫਿਰ ਆਪ ਨਵੀਂ ਰਚਨਾ ਕੀਤੀ ।

ਚਲਦੀ ਤਰਬਕਾਰੀ ਵਿਚ ਗੁਰਦੇਵ ਸਿੰਘ ਨੇ ਬੇਨਤੀ ਕੀਤੀ : ਆਪ ਜੀ ਤਿਹਾਈਆਂ ਤਾਂ ਇੰਜ ਰਚਦੇ ਓ, ਜਿਵੇਂ ਉਹ ਅੰਦਰੋਂ ਬਾਹਰ ਨਿਕਲਣ ਨੂੰ ਕਾਹਲੀਆਂ ਹੋਣ । ਕਿਰਪਾ ਕਰ ਮੈਨੂੰ ਸਿਖਾਓ । ਮੈਂ ਹੁਣ ਸਰੋਦ ਦੇ ਪ੍ਰੋਗਰਾਮ ਕਰਨ ਬਾਹਰ ਜਾਂਦਾ ਹਾਂ, ਮੇਰੀ ਮਦਦ ਹੋਵੇਗੀ ।

ਸਤਿਗੁਰੂ ਜੀ ਨਿਮਰਤਾ ਵੱਸ ਬੋਲੇ : ਮੈਨੂੰ ਅਜੇ ਕੁਝ ਆਪ ਸਮਝ ਨਹੀਂ ਆਉਂਦੀ, ਪਰ ਤੁਸੀਂ ਵੱਡੇ ਉਸਤਾਦਾਂ ਵਾਲੇ ਮੇਰੇ ਤੋਂ ਸਿਖਣ ਦੀਆਂ ਗੱਲਾਂ ਕਰਦੇ ਓ ।

ਬੜੇ ਚਿਰ ਪਿਛੋਂ ਅੱਜ ਸੰਗੀਤ ਸਭਾ ਜੁੜੀ ਸੀ । ਸਤਿਗੁਰੂ ਜੀ ਭਰਪੂਰ ਸੁਆਦ ਵਿਚ ਸਨ । 10.45 ਹੋਏ ਤਾਂ ਬਲਦੇਵ ਸਿੰਘ ਲਾਂਗਰੀ, ਪਹਿਲਾਂ ਅੰਦਰਲੇ ਬੂਹੇ ਵਿਚ ਝਾਕ-ਝਾਕ ਪ੍ਰਸ਼ਾਦ ਛਕਣ ਦਾ ਚੇਤਾ ਕਰਵਾਂਦਾ ਰਿਹਾ, ਫਿਰ ਵਿਚਾਰਾ ਸਾਹਮਣੇ ਆ ਕੇ ਬੈਠ ਹੀ ਗਿਆ । ਹੰਸਪਾਲ ਜੀ ਵੀ ਉਤਾਵਲੇ ਸਨ ਕਿ ਛੇਤੀ ਸੰਗੀਤ ਸਮਾਪਤੀ ਹੋਵੇ ਪਰ ਸਤਿਗੁਰੂ ਸ਼ਾਇਦ ਜਾਣਕੇ ਹੀ ਹੰਸਪਾਲ ਨੂੰ ਸਮਝਾ ਰਹੇ ਸਨ : ਸੰਗੀਤ ਮੇਰੇ ਰੂਹ ਦੀ ਖੁਰਾਕ ਹੈ । ਇਸ ਨੂੰ ਸੁਣਦਿਆਂ, ਇਸ ਤੇ ਚਰਚਾ ਕਰਦਿਆਂ ਵਕਤ ਦੀ ਪਾਬੰਦੀ ਨਹੀਂ ਰਹਿ ਸਕਦੀ ।

ਸਭਾ ਪੌਣੇ ਬਾਰਾਂ ਦੇ ਲਾਗੇ ਜਾ ਸਮਾਪਤ ਹੋਈ ।

## ਕੁਰਬਾਨੀ

ਸਤਿਗੁਰੂ ਜੀ ਇਸ਼ਨਾਨ ਕਰ, ਪ੍ਰਸ਼ਾਦ ਛਕ, ਆਪਣੇ ਆਰਾਮ ਕਮਰੇ ਵਿਚ ਚਲੇ ਗਏ।

ਇਕ ਵਜੇ ਦੇ ਕਰੀਬ ਸਾਹਿਬਾਬਾਦ ਦੇ ਸੰਤ ਨਰੈਣ ਸਿੰਘ ਅਤੇ ਜਿਸ ਸਜਣ ਦੇ ਲੜਕੇ ਗੁਰਦਿਆਲ ਸਿੰਘ ਨਮਿਤ ਕੱਲ੍ਹ ਭੋਗ ਪਾ ਕੇ ਆਏ ਸੀ, ਉਹ ਸੰਤ ਅਰੂੜ ਸਿੰਘ ਸ੍ਰੀ ਸਤਿਗੁਰੂ ਜੀ ਦੇ ਵਿਸ਼ੇਸ਼ ਦਰਸ਼ਨਾਂ ਨੂੰ ਆਏ। ਉਹ ਅਰਜ਼ ਕਰਨ ਆਏ ਸਨ ਕਿ ਵਰਿਆਮ ਸਿੰਘ (ਸਪੁਤਰ ਅਰੂੜ ਸਿੰਘ, ਗੁਰਦਿਆਲ ਸਿੰਘ ਸਵਰਗਵਾਸੀ ਦਾ ਛੋਟਾ ਭਾਈ) ਨੂੰ ਸਾਹਿਬਾਬਾਦ ਦੀ ਸੰਗਤ ਨੇ ਮਨਾਇਆ ਹੈ ਕਿ ਉਹ ਗੁਰਦਿਆਲ ਸਿੰਘ ਦੀ ਪਤਨੀ ਅਤੇ ਦੋਹਾਂ ਬੱਚਿਆਂ, ਲੜਕੀ-ਲੜਕੇ ਨੂੰ, ਸਰਪ੍ਰਸਤੀ ਦੇਵੇ। ਸਤਿਗੁਰੂ ਜੀ ਇਸਦੀ ਪਰਵਾਨਗੀ ਬਖਸ਼ਣ ਅਤੇ ਨਾਲ ਹੀ ਭੈਣੀ ਸਾਹਿਬੋਂ ਵਰਿਆਮ ਸਿੰਘ ਨੂੰ ਛੁਟੀ ਦੇ ਦੇਣ ਤਾਂਕਿ ਉਹ ਆਪਣਾ ਪਰਿਵਾਰ ਸਾਹਿਬਾਬਾਦ ਰਹਿ ਕੇ ਹੀ ਸੰਭਾਲੇ।

ਲੜਕਾ ਵਰਿਆਮ ਸਿੰਘ ਐਮ. ਏ. ਹੈ। ਉਸ ਦੀਆਂ ਰੀਝਾਂ ਤੇ ਸੁਪਨੇ ਪਤਾ ਨਹੀਂ ਕੀ-ਕੀ ਹੋਣ, ਪਰ ਹੁਣ ਉਸਨੂੰ ਬੀਬੀ ਪ੍ਰਕਾਸ਼ ਕੌਰ ਨਾਲ ਜੀਵਨ ਸਾਂਝਾ ਕਰਨਾ ਪਏਗਾ ਪਿਛਲੇ ਸਾਲ ਇਸ ਸੁਹਣੇ ਗਭਰੂ ਦਾ ਰਿਸ਼ਤਾ ਕਿਸੇ ਥਾਂ ਪੱਕਾ ਹੋਇਆ ਸੀ। ਪਰ... ਕੰਙਣਾ ਸ਼ਿਸੂਪਾਲ ਕੇ ਹਾਥ ਰਹਿਓ ਬਿਧਿ ਨੇ ਕਿਛੁ ਔਰ ਕੀ ਔਰ ਠਟੀ।

## ਦਰਸ਼ਨ ਮੇਲਾ

ਰਿਸ਼ਤਿਓਂ ਸਤਿਗੁਰੂ ਜੀ ਦੇ ਭਰਾ ਭਰਜਾਈ, ਠਾਕੁਰ ਸ਼ਮਸ਼ੇਰ ਸਿੰਘ ਜੀ, ਇਨ੍ਹਾਂ ਦੀ ਸੁਪਤਨੀ ਬੀਬੀ ਗੁਰਸ਼ਰਨ ਕੌਰ, ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ ਸਨ। ਭੋਜਨ ਸਮੇਂ ਨਾਲ ਬੈਠੇ, ਭੋਜਨ ਛਕ ਵਿਦਾ ਹੋਏ।

ਬਿਹਾਜਣ ਉਪ੍ਰੰਤ ਇਸ਼ਨਾਨ ਕਰ 3 ਵਜੇ ਸਤਿਗੁਰੂ ਜੀ ਤਿਆਰ ਹੋਏ ਤਾਂ ਲੁਧਿਆਣੇ ਦੇ ਸੁਰਿੰਦਰ ਸਿੰਘ, ਫਗਵਾੜੇ ਦੇ ਲਛਮਣ ਸਿੰਘ, ਕਾਨਪੁਰ ਦੇ ਸੂਬਾ ਮਹਿੰਦਰ ਸਿੰਘ ਜੀ ਦਾ ਲੜਕਾ ਜਸਬੀਰ ਸਿੰਘ, ਇਕ ਭੱਠਾ ਮਾਲਕ, ਰੋੜ ਭੋੜ ਸ੍ਰੀ ਗੁਰਮੁਖ ਸਿੰਘ, ਸ੍ਰੀ ਅਵਸਥੀ ਜੁ ਜ਼ਮੀਂਦਾਰ ਤੇ ਨਾਲ ਬਜਾਜ਼ੀ ਦੀ ਦੁਕਾਨ ਵੀ ਕਰਦਾ ਹੈ, ਦਰਸ਼ਨਾਂ ਨੂੰ ਆਏ। ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਤਾਂ ਸ੍ਰੀ ਹਜ਼ੂਰ ਦੇ ਪੁੱਛਣ ਤੇ ਕਾਨਪੁਰੀਆਂ ਦੱਸਿਆ : ਸ. ਚਰਨਜੀਤ ਸਿੰਘ ਕੋਕਾ ਕੋਲਾ ਵਾਲਿਆਂ ਦੀ ਸਪੋਰਟ ਵਿਚ ਗੱਡੀਆਂ ਲੈ ਕੇ ਆਏ ਹੋਏ ਹਾ ਜੀ। ਕਨਵੈਸਿੰਗ ਵਿਚ ਲੱਗੇ ਰਹੇ ਹਾਂ ਜੀ। ਹੁਣ ਆਪਣੇ ਹਲਕੇ ਵਿਚ ਜਾਕੇ ਵੋਟਾਂ ਪਾਵਾਂ ਪੁਆਵਾਂਗੇ ਜੀ।

## ਕਾਂਗ੍ਰਸ (ਆਈ) ਦੀ ਸਪੋਰਟ

ਹਰਵਿੰਦਰ ਸਿੰਘ ਹੰਸਪਾਲ ਨੇ ਮੈਨੂੰ ਦੱਸਿਆ ਕਿ ਨਾਮਧਾਰੀ ਦਰਬਾਰ ਨੇ ਕੇਵਲ ਇੰਦਰਾ ਕਾਂਗ੍ਰਸ ਨੂੰ ਸਪੋਰਟ ਕਰਨ ਦਾ ਫੈਸਲਾ ਕੀਤਾ ਹੈ ਅਤੇ ਇਸ ਦਾ ਐਲਾਨ ਮੈਂ ਕੱਲ੍ਹ ਆਸਾ ਦੀ ਵਾਰ ਸਮੇਂ ਕੀਤਾ ਹੈ। ਨਾਮਧਾਰੀਆਂ ਨੂੰ ਕਿਹਾ ਹੈ, ਉਹ ਜਿਥੇ ਕਿਤੇ

ਵੀ ਹੋਣ ਚੋਣਾਂ ਵਿਚ ਕਾਂਗ੍ਰਸ ਪਾਰਟੀ ਦੇ ਹਿਤ ਵਿਚ ਟਿੱਲ ਲਾਣ ।

ਇਹ ਵੀ ਦੱਸਿਆ ਹੰਸਪਾਲ ਨੇ ਕਿ ਸਾਰੀ ਸੰਗਤ ਨੂੰ ਅਰਜ਼ ਕੀਤੀ ਹੈ ਕਿ ਕੱਲ੍ਹ ਤੋਂ ਪੂਸਾਰੋਡ ਕੋਠੀ ਕੋਈ ਵੀ ਦਰਸ਼ਨ ਕਰਨ ਆਉਣ ਦੀ ਖੇਚਲ ਨਾ ਕਰੇ ਕਿਉਂਕਿ ਸਤਿਗੁਰੂ ਜੀ 3 ਜਨਵਰੀ ਵਾਲੇ ਦਿਨ ਐਚ. ਐਲ. ਆਨੰਦ ਦੇ ਕਲਿਨਿਕ ਵਿਚ ਖੱਬੀ ਅੱਖ ਵਿਚ ਉਤਰ ਰਹੇ ਨਾਖ਼ੂਨੇ ਦਾ ਉਪਰੇਸ਼ਨ ਕਰਵਾ ਰਹੇ ਹਨ । 8 ਜਨਵਰੀ ਤਕ ਸਾਧ ਸੰਗਤ ਕੋਠੀ ਆਉਣ ਦੀ ਕਿਰਪਾ ਨ ਕਰੇ ।

## ਕੁਛ ਸਮਾਂ ਮੇਰੇ ਨਾਲ

3.15 ਵਜੇ ਸਤਿਗੁਰੂ ਜੀ ਮੇਰੇ ਨਾਲ ਬੈਠੇ ਤਾਂ ਮੈਂ ਕੁਛ ਪਿਛਲੀਆਂ ਯਾਦਾਂ ਸੁਣਾਈਆਂ ਜਿਨ੍ਹਾਂ ਵਿਚ ਜ਼ਿਕਰ ਆਇਆ ਕਿ ਸਤਿਗੁਰੂ (ਵਰਤਮਾਨ) ਜੀ ਨੇ ਇਕ ਜੋਤਸ਼ੀ ਦੇ ਆਪਣੇ ਘਰ ਲੜਕਾ ਪੈਦਾ ਹੋਣ ਬਾਰੇ ਲਾਏ ਗਏ ਜੋਤਸ਼ ਨੂੰ ਕਿਵੇਂ ਝੂਠਿਆਂ ਕੀਤਾ । ਸਤਿਗੁਰੂ ਜੀ ਸੁਣਕੇ ਹੈਰਾਨ ਵੀ ਹੋਏ ਤੇ ਪ੍ਰਸੰਨ ਵੀ । ਵਿਅੰਗ ਨਾਲ ਇਹ ਵੀ ਕਹਿਓ ਨੇ : ਇਹਦਾ ਮਤਲਬ ਤਾਂ ਇਹ ਹੈ ਕਿ ਤੁਹਾਡੇ ਨਾਲ ਘੱਟ ਤੋਂ ਘੱਟ ਗੱਲ ਕੀਤੀ ਜਾਵੇ । ਸਾਡੀ ਨਿਜੀ ਜ਼ਿੰਦਗੀ ਦੀ ਘਟਨਾ ਵੀ ਲਿਖਣੋਂ ਤੁਸਾਂ ਨਹੀਂ ਛੱਡੀ ।

4.30 ਵਜੇ ਸ੍ਰੀ ਮਾਤਾ ਚੰਦ ਕੌਰ ਜੀ ਨੇ ਆ ਬੂਹਾ ਖੋਲ੍ਹਿਆ । ਮੈਂ ਹੱਸ ਪਿਆ : ਇਹ ਨੇ ਜੁ ਸਭ ਥਾਂ ਦਖ਼ਲ ਰਖਦੇ ਨੇ, ਬਿਨਾਂ ਵੇਲੇ ਵਕਤ ਦੀ ਵਿਚਾਰ ਤੋਂ । ਸਤਿਗੁਰੂ ਜੀ : ਸੋ ਤੇ ਹੈ ਹੀ । ਕਿਸੇ ਨੂੰ ਤਾਂ ਦਖ਼ਲ ਦੇਣ ਦਾ ਅਧਿਕਾਰ ਵੀ ਚਾਹੀਦਾ ਹੈ । ਮਾਤਾ ਜੀ ਪਾਸ ਦੋ ਤਿੰਨ ਖੱਦਰ ਦੇ ਥਾਨ ਸਨ, ਸ਼ੁਧ ਖਾਦੀ ਦੇ । ਮਾਤਾ ਜੀ ਨੇ ਸਤਿਗੁਰੂ ਜੀ ਦੇ ਪਹਿਨਣ ਲਈ ਖੱਦਰ ਪਰਵਾਨ ਕਰਵਾਇਆ । ਸਤਿਗੁਰੂ ਜੀ ਨੇ ਕੋਮਲ ਉਂਗਲੀਆਂ ਨਾਲ ਖੱਦਰ ਨੂੰ ਸਪਰਸ਼ ਕਰਦਿਆਂ, ਟੋਂਹਦਿਆਂ ਤਿੰਨਾਂ ਵਿਚੋਂ ਇਕ ਨੂੰ 'ਹਾਂ' ਕੀਤੀ । ਤੇ ਕਿਹਾ : ਅਜੇ ਇਕੋ ਜੋੜਾ ਕਾਫ਼ੀ ਹੈ । (ਅਰਥਾਤ ਕੁਰਤਾ ਪਜਾਮਾ) ਸਤਿਗੁਰੂ ਜੀ 4.30 ਵਜੇ ਸ਼ਾਮੀ ਸਾਧ ਸੰਗਤ ਨਾਲ ਬੈਠ, ਨਾਮਧਾਰੀ ਧਰਮਸਾਲਾ ਵਿਚ ਨਾਮ ਸਿਮਰਨ ਕਰਨ ਹਿਤ, ਮੈਨੂੰ ਕੱਲਿਆ ਛੱਡ ਗਏ ।

## ਸਤਿਗੁਰਾਂ ਦਾ ਬ੍ਰੀਫ਼ਕੇਸ

ਮੇਰਾ ਆਪ ਜੀ ਦੇ ਪਿਛੇ ਦੀਵਾਨ ਵਿਚ ਜਾਣ ਦਾ ਇਰਾਦਾ ਨਹੀਂ ਸੀ । ਥੋੜਾ ਕੁ ਸਮਾਂ ਵਿਹਲਾ ਵੇਖ ਮੈਂ ਕਾਰੀਡੋਰ ਨਾਲ ਲਗਦੇ ਪਹਿਲੇ ਕਮਰੇ ਵਿਚ ਸਤਿਗੁਰਾਂ ਅਤੇ ਉਨ੍ਹਾਂ ਦੇ ਸੇਵਕਾਂ ਦਾ ਧਰਿਆ ਹੋਇਆ ਸਾਮਾਨ ਤਕਿਆ ਤਾਂ ਨਿਜੀ ਸੇਵਕ ਬਲਦੇਵ ਸਿੰਘ ਨੂੰ ਮਨਾਇਆ ਕਿ ਉਹ ਮੈਨੂੰ ਸਤਿਗੁਰੂ ਜੀ ਦਾ ਬ੍ਰੀਫ਼ਕੇਸ ਖੋਲ੍ਹ ਕੇ ਵਖਾਵੇ ਜੁ ਸਦਾ ਉਨ੍ਹਾਂ ਦੇ ਨਾਲ ਰਹਿੰਦਾ ਹੈ । ਪਹਿਲਾਂ ਪਹਿਲਾਂ ਮੇਰਾ ਖਿਆਲ ਹੁੰਦਾ ਸੀ ਕਿ ਇਹ ਜ਼ਰੂਰ ਨੋਟਾਂ ਨਾਲ ਭਰਿਆ ਰਹਿੰਦਾ ਹੋਵੇਗਾ, ਪਰ ਮੇਰਾ ਭਰਮ ਛੇਤੀ ਹੀ ਟੁਟ ਗਿਆ ।

ਇਕ ਦਿਨ ਸਤਿਗੁਰਾਂ ਮੇਰੇ ਸਾਹਮਣੇ ਬ੍ਰੀਫਕੇਸ ਖੋਲ੍ਹਿਆ ਤਾਂ ਇਸ ਵਿਚ ਬਹੁਤ ਸਾਰਾ ਨਿਕ ਸੁਕ ਨਜ਼ਰ ਪਿਆ । ਮੈਂ ਇਹ ਗੱਲ ਮਨ ਵਿਚ ਰਖੀ ਹੋਈ ਸੀ ਕਿ ਦਾਅ

ਲਗਣ ਤੇ ਇਸ ਸੰਦੂਕੜੀ ਦੀ 'ਤਲਾਸ਼ੀ' ਜ਼ਰੂਰ ਲਵਾਂਗਾ। ਅੱਜ ਉਹ ਸਮਾਂ ਆ ਗਿਆ ਸੀ। ਆਓ, ਤੁਹਾਨੂੰ ਵੀ ਗੁਰੂ ਕਾ ਸਮਾਨ ਵਖਾਵਾਂ :

| | |
|---|---|
| 1. ਨੁਸਖ਼ਿਆਂ ਦੀ ਕਾਪੀ, | 2. ਸੰਗੀਤ ਦੀ ਕਾਪੀ |
| 3. ਐਨਕਾਂ ਤਿੰਨ ਤਰ੍ਹਾਂ ਦੀਆਂ, | 4. ਮਿੰਨੀ ਟੇਪ ਰਿਕਾਰਡਰ |
| 5. ਕੈਸਟਾਂ ਛੋਟੀਆਂ ਵਡੀਆਂ | 6. ਬੁਖਾਰ ਦੀ ਦਵਾ |
| 7. ਅੰਮ੍ਰਿਤਧਾਰਾ ਦੀ ਸ਼ੀਸ਼ੀ, | 8. ਬਾਦਾਮ ਰੋਗਨ ਦੀ ਸ਼ੀਸ਼ੀ |
| 9. ਮਿੱਠਾ ਸੋਡਾ, | 10. ਖਾਂਸੀ ਦੀਆਂ ਗੋਲੀਆਂ |
| 11. ਕਾਲੀਆਂ ਗੋਲੀਆਂ, | 12. ਲੌਂਗਾਂ ਦਾ ਤੇਲ |
| 13. ਪੈੱਨ ਬੈਟਰੀ, | 14. ਸੈੱਲ ਵਾਲੀ ਘੜੀ |
| 15. ਕਾਪੀ ਕਬਿੱਤ ਸੱਵਯੇ, | 16. ਹਰੜਾਂ |
| 17. ਛੋਟੀ ਸਟਿੱਚਰ, | 18. ਚਿੱਟੇ ਫੁੱਲੇ ਲਈ ਸੁਰਮਾ |
| 19. ਪੈੱਨ ਸਾਈਜ਼ ਸੈੱਲ | 20. ਬਾਮ ਦੀ ਛੋਟੀ ਡੱਬੀ |
| 21. ਮੈਲਾਇਡਜ਼ ਦੀ ਡੱਬੀ, | 22. ਜ਼ੀਰਾ ਗੋਲੀ |
| 23. ਨੋਟ ਬੁਕ, | 24. ਰੂੰ ਅਤੇ ਰੂੰ ਲਪੇਟੇ ਡੱਕੇ |
| 25. ਰੁਮਾਲੀ, | 26. ਅੱਖਾਂ ਵਾਸਤੇ ਕਾਲਾ ਪਰਦਾ |
| 27. ਪੇਪਰ ਬੈਗ, ਚਿਠੀ ਪੱਤਰ ਲਿਫ਼ਾਫ਼ੇ ਟਿਕਟਾਂ ਆਦਿ ਨਾਲ | |
| 28. ਵਿਟਾਮਿਨ ਸੀ ਦੀਆਂ ਗੋਲੀਆਂ, | 29. ਚਾਕੂ |
| 30. ਸ਼ੂਗਰ ਲਈ ਕੈਪਸੂਲ | 31. ਮਿੰਨੀ ਕੈਮਰਾ ਤੇ ਇਕ ਫ਼ਿਲਮ |

## ਨਾਮਧਾਰੀ ਧਰਮਸਾਲਾ ਰਮੇਸ਼ ਨਗਰ

5.30 ਸ਼ਾਮ ਤਕ ਮਾਤਾ ਜੀ, ਮਹਾਰਾਜ ਜੀ ਆਦਿ ਨਾਲ ਕਾਰ ਵਿਚ ਮੈਂ ਵੀ ਨਾਮਧਾਰੀ ਧਰਮਸਾਲਾ ਵਿਖੇ ਪਹੁੰਚ ਗਿਆ। ਪੰਡਾਲ ਸੰਗਤ ਨਾਲ ਭਰਪੂਰ ਸੀ, ਦਰਸ਼ਨ ਨੂੰ ਵੀ ਹਰ ਪਲ ਹੋਰ ਆ ਰਹੇ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਸਮਾਧੀ ਸਥਿਤ ਸਨ, ਪੂਰਬ ਸਤਿਗੁਰੂ ਜੀ ਦਾ ਟੇਪ ਉਪਦੇਸ਼ ਸੁਣਾਈ ਦੇ ਰਿਹਾ ਸੀ। ਮਾਲਾ ਫਿਰਦੀਆਂ, ਬੁਲ੍ਹ ਹਿਲਦੇ, ਗਰਮ ਚੱਦਰਾਂ ਓਢੀ ਨਰ-ਨਾਰਾਂ ਦੀਆਂ ਚੌਕੜੀਆਂ।

ਨਾਮ ਸਿਮਰਨ ਦੀ ਸਮਾਪਤੀ ਦੀ ਅਰਦਾਸ ਹੋ ਗਈ।

ਹੁਣ ਦਿੱਲੀ ਵਾਲਿਆਂ, ਹਰਭਜਨ ਸਿੰਘ-ਗੁਰਦੇਵ ਸਿੰਘ, ਦਾ ਜਥਾ ਕੀਰਤਨ ਕਰਨ ਲਗਾ। ਅਜ ਸਰੋਤਿਆਂ ਵਿਚ ਸ੍ਰੀ ਅਦਰੀਸ ਖਾਂ ਤਬਲਾ ਨਿਵਾਜ਼ ਵੀ ਬੈਠਾ ਸੀ। 6.50 ਸ਼ਾਮੀ ਕੀਰਤਨ ਦੇ ਭੋਗ ਦੀ ਵੀ ਅਰਦਾਸ ਹੋ ਗਈ।

## ਪੂਸਾ ਰੋਡ ਕੋਠੀ ਵਿਚ

ਸ੍ਰੀ ਸਤਿਗੁਰੂ ਜੀ ਧਰਮਸਾਲਾ 'ਚੋਂ ਉਠ ਸਿੱਧੇ ਪੂਸਾ ਰੋਡ ਕੋਠੀ ਪਧਾਰੇ। ਏਥੇ ਬੀਬਾ ਸਾਹਿਬ ਕੌਰ ਜੀ ਆਪਣੇ ਪਤੀਦੇਵ ਸੰਤ ਜਗਤਾਰ ਸਿੰਘ ਜੀ ਨਾਲ ਪਹੁੰਚੇ ਹੋਏ ਸਨ। ਸ. ਜਗਤਾਰ ਸਿੰਘ ਜੀ ਵੀ ਸਾਡੇ ਸਤਿਕਾਰ ਦੇ ਓਨੇ ਹੀ ਪਾਤਰ ਹੋ ਗਏ ਹਨ,

ਜਿੰਨੇ ਬੀਬਾ ਜੀ। ਸੰਤ ਜਗਤਾਰ ਸਿੰਘ ਜੀ ਹੁਰਾਂ ਦਾ ਸਭ ਕੁਝ ਬੀਬਾ ਜੀ ਦਾ ਤੇ ਬੀਬਾ ਜੀ ਦਾ ਜਗਤਾਰ ਸਿੰਘ ਹੁਰਾਂ ਦਾ।

ਸਤਿਗੁਰੂ ਜੀ ਨੇ 10-15 ਮਿੰਟ ਇਸ ਜੋੜੀ ਨਾਲ ਬਿਤਾਏ। ਪਿਆਰ ਦਿਤਾ, ਸਤਿਕਾਰ ਲਿਆ।

ਜਲ ਪਾਣੀ ਛਕ, 7.15 ਵਜੇ ਮੈਨੂੰ ਆਪਣੇ ਆਰਾਮ ਕਮਰੇ ਵਿਚ ਬੁਲਾ ਲਿਆ। ਮੈਂ ਸ੍ਰੀ ਹਜ਼ੂਰ ਨੂੰ ਕੁਛ ਸੁਣਾ ਰਿਹਾ ਸਾਂ ਕਿ ਸੇਠ ਤਰਲੋਕ ਸਿੰਘ, ਸ. ਹੰਸਪਾਲ ਅਤੇ ਸ੍ਰੀ ਗੁਰਭਜਨ ਸਿੰਘ ਹੁਰੀਂ ਅੰਦਰ ਆ ਗਏ। ਗੁਰਭਜਨ ਸਿੰਘ ਨੇ ਸਤਿਗੁਰੂ ਜੀ ਨੂੰ ਫ਼ਰਮਾਇਸ਼ ਪਾਈ : ਕਵੀ ਜੀ ਨੂੰ ਕਹੋ 'ਲੜਕਾ ਕਿ ਲੜਕੀ' ਵਾਲੀ ਵਾਰਤਾ ਸੁਣਾਣ। ਸਤਿਗੁਰੂ ਮੁਸਕਰਾ ਪਏ : ਮੇਰੀ ਗੱਲ ਤਾਂ ਸਾਧਾਰਨ ਈ ਹੁੰਦੀ ਹੈ ਪਰ ਇਹ ਉਸਦੀ ਮਹਾਨਤਾ ਬਣਾ ਦਿੰਦੇ ਹਨ।

ਅਤੇ ਦੁਬਾਰਾ ਉਹ ਵਾਰਤਾ ਸੁਣ ਕੇ ਸੇਠ ਤਰਲੋਕ ਸਿੰਘ ਨੂੰ ਕਹਿਣ ਲਗੇ : ਜੇ ਮਨੁੱਖ ਪਹਿਲਾਂ ਹੀ ਸੰਜਮ ਦਾ ਆਦੀ ਨ ਹੋਵੇ ਤਾਂ ਚੈਲੰਜ ਨੂੰ ਪਰਵਾਨ ਨਹੀਂ ਕਰ ਸਕਦਾ।

### ਸੰਗੀਤ ਸਭਾ

8 ਵਜੇ ਰਾਤ ਤਕ ਸਤਿਗੁਰੂ ਜੀ ਦੇ ਬੈਠਣ ਕਮਰੇ ਵਿਚ ਸੰਗੀਤ ਸਭਾ ਦਾ ਆਯੋਜਨ ਹੋ ਗਿਆ। ਗੁਰਦੇਵ ਸਿੰਘ ਸਰੋਦ ਲੈ ਆਇਆ। ਅਦਰੀਸ ਖਾਂ ਤਬਲਾ ਵਜਾਣ ਲਗ ਪਿਆ। 10-15 ਸਰੋਤੇ ਵੀ ਜੁੜ ਬੈਠੇ।

ਬੈਠਿਆਂ ਅਜੇ ਥੋੜ੍ਹਾ ਚਿਰ ਹੀ ਹੋਇਆ ਸੀ ਕਿ ਸੰਤ ਤਰਸੇਮ ਸਿੰਘ ਨਿਜੀ ਸਕੱਤਰ ਤੇਜ਼ੀ ਨਾਲ ਅੰਦਰ ਦਾਖ਼ਲ ਹੋਇਆ : ਸੱਚੇ ਪਾਤਸ਼ਾਹ, ਠਾਕੁਰ ਸ਼ਮਸ਼ੇਰ ਸਿੰਘ ਜੀ ਦਾ ਫੋਨ ਆਇਆ ਹੈ, ਕਿ ਕਲ੍ਹ ਪ੍ਰਾਈਵੇਟ ਗੱਡੀਆਂ ਹਰ ਪਾਸੇ ਆ ਜਾ ਸਕਦੀਆਂ ਹਨ, ਕੋਈ ਰੋਕ ਨਹੀਂ।

ਸਰੋਦ ਵਜਾਣ ਉਪਰੰਤ ਗੁਰਦੇਵ ਸਿੰਘ ਨੇ ਅਰਜ਼ ਕੀਤੀ : ਦੀਨ ਦਿਆਲ, ਆਪ ਜੀ ਦਾ ਲੈਅ ਤੇ ਬੜਾ ਅਧਿਕਾਰ ਹੈ। ਤਿਹਾਈਆਂ ਆਪ ਨੂੰ ਬਹੁਤ ਫੁਰਦੀਆਂ ਹਨ। ਕਿਰਪਾ ਕਰਕੇ ਮੈਨੂੰ ਵੀ ਕੁਝ ਤਿਹਾਈਆਂ ਸਿਖਾਓ ਤਾਕਿ ਮੈਂ ਆਪਣੇ ਵਜਾਣ ਵਿਚ ਇਹ ਤਿਹਾਈਆਂ ਵਰਤ ਕੇ ਕਲਾ ਪ੍ਰਭਾਵ ਵਧਾ ਸਕਾਂ!

ਸਤਿਗੁਰੂ ਜੀ ਹੱਸੇ : ਵੱਡੇ ਉਸਤਾਦਾਂ ਦੇ ਸ਼ਾਗਿਰਦ ਮੇਰੇ ਪਾਸੋਂ ਸਿਖਣਾ ਚਾਹ ਰਹੇ ਹਨ। ਚਲੋ, ਸਿਖਾ ਦਿਆਂਗਾ। ਇਹ ਕੋਈ ਔਖੀਆਂ ਨਹੀਂ।

ਸਤਿਗੁਰੂ ਜੀ ਨੇ ਦਿਲਰੁਬਾ ਮੰਗਵਾ ਲਿਆ। ਅਤੇ ਤਰਬਾਂ ਤੇ ਕੋਮਲ ਉਂਗਲਾਂ ਨੱਚਣ ਲਗੀਆਂ। ਨਹੁੰਆਂ ਨਾਲ ਛੇੜੀਆਂ ਤਰਬਾਂ ਜਲ ਤਰੰਗੀ ਵਾਤਾਵਰਣ ਸਿਰਜਦੀਆਂ ਹਨ। ਜਾਣਕਾਰ ਤਾਲੀਆਂ ਦੇਣ ਲਗ ਪਏ। ਮਾਤਰਾਂ ਦੀ ਗਿਣਤੀ ਹੋਣ ਲਗੀ। ਸਤਿਗੁਰੂ ਜੀ ਵਿਚੋਂ ਵਿਚੋਂ ਤਰਬਾਂ ਨੂੰ ਛਡ ਪੋਟਿਆਂ ਤੇ ਮਾਤਰਾਂ ਦੀ ਗਿਣਤੀ ਕਰਕੇ ਤਿਹਾਈਆਂ ਦੀ ਰਚਨਾ ਕਰਨ ਲਗੇ। ਗੁਰਦੇਵ ਸਿੰਘ ਸਰੋਦ, ਹਰਭਜਨ ਸਿੰਘ ਸਿਤਾਰ

ਤੇ ਸ਼ੇਰ ਸਿੰਘ ਚਾਵਲਾ ਆਦਿ 'ਵਾਹ ਵਾਹ' ਕਰਨ ਲਗੇ । ਅਦਰੀਸ ਖਾਂ ਸਿਖਾਂ ਪਾਸੋਂ ਲੈਅਕਾਰੀ ਦਾ ਕਮਾਲ ਵੇਖ ਹੈਰਾਨ ਸੀ ।

ਅੰਦਰ ਹੋਲੀ ਹੋਲੀ 20 ਕੁ ਸਰੀਰ ਜੁੜ ਗਏ । ਤੁਰੇ ਤੁਰੇ ਜਾਂਦੇ ਬੀਬਾ ਜੀ ਵੀ ਨਸਵਾਰੀ ਬਸਤਰਾਂ ਵਿਚ ਸਜਦੇ ਥੋੜੇ ਚਿਰ ਲਈ ਬੈਠ ਗਏ । ਡੜਾਂ ਡੜਾਂ ਡੜ ਡਾਂ ਡਾਂ ਡਾਂ, ਡਾੜੇ ਦੀਆਂ ਧੁਨਾਂ ਉਠਦੀਆਂ ਬੈਠਦੀਆਂ ਰਹੀਆਂ । ਤਰਬਾਂ, ਸਰੋਦ ਅਤੇ ਤਬਲੇ ਦਾ ਰੋਲ ਹੀ ਅਹਿਮ ਸੀ ।

ਸਤਿਗੁਰਾਂ ਹਸਦੇ ਹਸਦੇ ਮੈਨੂੰ ਆਖਿਆ : ਮੇਰਾ ਪਹਿਲਾ ਸ਼ਾਗਿਰਦ (ਬਲਜੀਤ) ਤਾਂ ਵਿਚਾਰਾ ਬੈਠਾ ਈ ਰਹਿ ਗਿਆ ਤੇ ਗੁਰਦੇਵ ਆ ਕੇ ਤਿਹਾਈਆਂ ਤੇ ਤਿਹਾਈਆਂ ਪ੍ਰਾਪਤ ਕਰ ਰਿਹਾ ਹੈ । ਅਤੇ ਫਿਰ 'ਤਿਹਾਈਆਂ' ਤੇ ਲੋਕ ਉਕਤੀ ਸੁਣਾ ਦਿਤੀ : ਸਾਈਆਂ ਬਾਝੋਂ ਮਰਨ ਤਿਹਾਈਆਂ !

ਕਦੇ ਕਦੇ, ਗਤ ਸਮਝਾਣ ਲਈ, ਕੋਲ ਪਏ ਹੀਟਰ ਨੂੰ ਸਤਿਗੁਰੂ ਜੀ ਉਂਗਲਾਂ ਦੀ ਪਟਕ ਨਾਲ ਤਬਲੇ ਵਾਂਗ ਵਰਤ ਵਖਾਂਦੇ । ਸਤਿਗੁਰਾਂ ਦੱਸਿਆ : ਹਰਭਜਨ ਛੇਤੀ ਸਮਝ ਲੈਂਦਾ ਹੈ । ਮੇਰੇ ਪਾਸੋਂ ਹਰਭਜਨ ਛੇਤੀ ਸਿਖ ਤੇ ਸਮਝ ਲੈਂਦਾ ਹੈ ।

9 ਵਜੇ ਰਾਤੀਂ ਸੰਗੀਤ ਸਿਖਿਆ ਚਲਦਿਆਂ ਵਲਭ ਵਿਸ਼ੇਸ਼ਰ ਸਿੰਘ ਜੀ ਨੇ ਮੁੜ ਆ ਮੱਥਾ ਟੇਕਿਆ : ਹੁਣੇ ਈ ਵਿਹਲ ਮਿਲਿਆ ਹੈ ਜੀ । ਅਤੇ ਕੁਝ ਚਿਰ ਧੀਰਜ ਨਾਲ ਸੰਗੀਤ ਸਕੂਲ ਦਾ ਰੰਗ ਢੰਗ ਵੇਖਦੇ ਰਹੇ । ਬੀਬਾ ਜੀ ਉਡੀਕ ਕੇ, 'ਸੌਣ ਚਲੇ ਆਂ ਜੀ, ਸਿਰਫ ਦਰਸ਼ਨ ਕਰਨ ਆਈ ਸਾਂ' ਆਖ ਕੇ ਮਥਾ ਟੇਕ ਚਲੇ ਗਏ ।

ਰਾਗ ਦੇਸ ਹੀ ਕਿੰਨਾ ਸਮਾਂ ਲੈਅਕਾਰੀ ਦਾ ਮਾਧਿਅਮ ਬਣਿਆ ਰਿਹਾ । ਇਹ ਸਾਰਾ ਅਨੰਦ 10 ਵਜੇ ਰਾਤੀਂ ਜਾ ਖ਼ਤਮ ਹੋਇਆ ।

ਅਜਿਹੇ ਮਨ ਮੱਲਵੇਂ ਸਮੇਂ ਲਾਂਗਰੀਆਂ, ਮਾਤਾ ਜੀ, ਹੰਸਪਾਲ ਜੀ ਆਦਿ ਵਿਅਕਤੀਆਂ ਨੂੰ ਬਾਰ ਬਾਰ ਝਾਤੀਆਂ ਮਾਰਨ, ਅਨਮਨੇ ਮਨ ਨਾਲ ਦੋ ਚਾਰ ਮਿੰਟ ਕੋਲ ਬੈਠ ਉਡੀਕਣ ਦੀ ਮਜਬੂਰੀ ਹੁੰਦੀ ਹੈ । ਸਤਿਗੁਰੂ ਜੀ ਇਹਨਾਂ ਦੀ ਵਿਅਥਾ ਸਮਝ-ਦਿਆਂ ਵੀ ਆਪਣੇ ਸੰਗੀਤ-ਰੰਗ ਵਿਚ ਮੁਗਧ ਰਹਿੰਦੇ ਹਨ ।

ਬਾਹਰ ਜੁੜੇ ਕੁਝ ਦਰਸ਼ਨ ਯਾਚਕਾਂ ਨੂੰ ਨਿਵਾਜ ਸਤਿਗੁਰੂ ਜੀ ਮਾਤਾ ਜੀ ਪਾਸ ਜਲ ਪਾਣੀ ਛਕਣ ਲਈ ਚਲੇ ਗਏ । ਮੈਂ ਕੱਲ੍ਹ ਦੇ ਪ੍ਰੋਗਰਾਮ ਬਾਰੇ ਪੁਛਿਆ ਤਾਂ ਦੱਸਿਆ ਗਿਆ : ਕੱਲ੍ਹ ਉਪਰੇਸ਼ਨ ਹੈ । ਤੁਸੀਂ ਪਰਸੋਂ ਆ ਜਾਇਓ ।

**3 ਜਨਵਰੀ 1980, ਵੀਰਵਾਰ**
**ਨਵੀਂ ਦਿੱਲੀ**

## ਸੱਤਵੀਂ ਲੋਕ ਸਭਾ ਦੀਆਂ ਚੋਣਾਂ

ਅੱਜ ਚੋਣ ਆਯੋਗ ਦੇ ਮੁਖੀ ਸ੍ਰੀ ਐਚ. ਐਲ. ਸ਼ਕਧਰ ਦੇ ਆਦੇਸ਼ ਅਨੁਸਾਰ ਸਾਰੇ ਭਾਰਤ ਵਿਚ ਮਤਦਾਨ ਹੋਣਾ ਹੈ । ਇਸ ਨਾਲ ਦੇਸ਼ ਨੂੰ ਆਪਣੀ ਕਿਸਮਤ ਦਾ ਪਤਾ ਲਗਣਾ ਹੈ ਕਿ ਅਗਲੇ ਪੰਜ ਸਾਲ ਉਹਦੇ ਕਿਵੇਂ ਨਿਕਲਣੇ ਹਨ । ਮੁਖ ਤੌਰ ਤੇ ਚੋਣ

ਦੰਗਲ ਕਾਂਗ੍ਰਸ (ਆਈ), ਲੋਕ ਦਲ ਅਤੇ ਜਨਤਾ ਪਾਰਟੀ ਵਿਚਾਲੇ ਈ ਹੈ। ਉਂਜ ਦੋਹਾਂ ਕਮਿਊਨਿਸਟ ਪਾਰਟੀਆਂ ਅਤੇ ਖੱਬੀਆਂ ਸ਼ਕਤੀਆਂ ਦਾ ਚੋਣ ਮੁਹਾਜ਼ ਵੀ ਮੋਰਚੇ ਉਤੇ ਹੈ।

ਧੁੰਧ ਭਰਿਆ, ਠੰਢਾ ਦਿਨ ਵੀ ਲੋਕਾਂ ਨੂੰ ਵੋਟਾਂ ਪਾਉਣੋਂ ਰੋਕ ਨਹੀਂ ਸਕਿਆ। ਦੇਸ਼ ਵਿਚ ਕਈ ਥਾਈਂ ਝਗੜੇ ਝਾਂਝੇ ਦੀ ਵੀ ਸੰਭਾਵਨਾ ਹੈ। ਪਰ ਅਸੀਂ ਤਾਂ ਰਾਜੌਰੀ ਗਾਰਡਨ ਸ੍ਰੀ ਗੁਰੂ ਸਿੰਘ ਸਭਾ ਗੁਰਦੁਆਰੇ ਦੇ ਸਾਹਮਣੇ ਸਕੂਲ ਵਿਚ ਪੈਂਦੀਆਂ ਪਰਚੀਆਂ ਦੀ ਕਤਾਰ ਵਿਚ ਪੌਣਾ ਘੰਟਾ ਖਲੋ ਕੇ ਹੀ ਵੋਟ ਦੀ ਵਰਤੋਂ ਕਰ ਸਕੇ। ਤਿੰਨਾਂ ਬੂਥਾਂ ਤੇ ਹੀ ਸਵੇਰ ਤੋਂ ਦੁਪਹਿਰੇ 12 ਵਜੇ ਤਕ ਲੰਮੀਆਂ ਕਤਾਰਾਂ ਲਗੀਆਂ ਹੋਈਆਂ ਸਨ। ਸਾਡੇ ਏਥੇ ਕਾਂਗ੍ਰਸ (ਆਈ) ਦੇ ਕੈਂਡੀਡੇਟ ਸ. ਚਰਨਜੀਤ ਸਿੰਘ (ਕੋਕਾ ਕੋਲਾ) ਦਾ ਪੱਲੜਾ ਭਾਰੀ ਹੈ। ਅਜੇ ਤਾਂ ਹੱਥ ਤੇ ਹੱਥ ਮਾਰ ਕੇ ਹੱਥ ਦੇ ਨਿਸ਼ਾਨ ਤੇ ਮੁਹਰ ਲੁਆਈ ਜਾਂਦੇ ਨੇ, ਅਗੇ ਵੇਖੋ ਆਮ ਜਨਤਾ ਦਾ ਕੀ ਸੁਆਰਦੇ ਹਨ।

11.30 ਵਜੇ ਦਿਨੇ ਗੁਰਦੇਵ ਸਿੰਘ-ਹਰਭਜਨ ਸਿੰਘ ਮੈਨੂੰ ਮੇਰੇ ਘਰ ਆ ਕੇ ਮਿਲੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਖੱਬੀ ਅੱਖ ਦਾ ਨਾਖੂਨੇ ਕਾਰਨ ਅੱਜ ਉਪਰੇਸ਼ਨ ਹੋਣਾ ਹੈ। ਸੋ ਕੋਠੀ ਵਿਚ ਕਿਸੇ ਲਈ ਵੀ ਜਾਣਾ ਵਿਵਰਜਤ ਹੈ। ਸਮਾਂ ਗੁਜ਼ਾਰਨ ਲਈ ਅਸੀਂ ਰਮੇਸ਼ ਨਗਰ ਨਾਮਧਾਰੀ ਕਾਲੋਨੀ ਦਾ ਹਾਲ ਚਾਲ ਵੇਖਣ ਚਲੇ ਗਏ। ਰਮੇਸ਼ ਨਗਰੀਆਂ ਨੇ ਇੰਦਰਾ ਕਾਂਗ੍ਰਸ ਨੂੰ ਵਧ ਚੜ੍ਹ ਕੇ ਵੋਟਾਂ ਪਾਈਆਂ ਹਨ। ਬਹੁਤ ਲੰਮੀਆਂ ਕਤਾਰਾਂ ਵੋਟਰਾਂ ਦੀਆਂ ਏਥੋਂ ਦੇ ਸਕੂਲ ਵਿਚ ਵੀ ਲਗੀਆਂ ਵੇਖੀਆਂ। ਨਾਮਧਾਰੀ ਸਿੰਘ ਤਾਂ ਸਾਰੇ ਹੀ ਇੰਦਰਾ ਸਪੋਰਟਰ ਸਨ। ਸ. ਹਰਵਿੰਦਰ ਸਿੰਘ ਹੰਸਪਾਲ ਵੀ 3.30 ਵਜੇ ਏਥੇ ਪੋਲਿੰਗ ਹੁੰਦੀ ਵੇਖਣ ਆਇਆ।

## ਮਾਤਾ ਧਨ ਕੌਰ ਸੁਰਗਵਾਸ

ਅਸੀਂ ਸਾਰੇ ਜੁੜੇ ਬਣੇ ਸਮੇਤ ਹੰਸਪਾਲ ਦੇ ਸੰਤ ਰਣਧੀਰ ਸਿੰਘ ਖਾਰਾ ਦੀ ਮਾਤਾ ਬੀਬੀ ਧਨਕੌਰ ਦੇ ਸੁਰਗਵਾਸ ਹੋ ਜਾਣ ਤੇ ਕੁਆਣ ਲਈ ਗਏ। ਮਾਤਾ ਧਨ ਕੌਰ 28 ਦਸੰਬਰ 1979 ਨੂੰ ਪ੍ਰਾਣ ਤਿਆਗ ਗਈ ਸੀ। ਸੰਤ ਰਣਧੀਰ ਸਿੰਘ ਦੱਸਿਆ ਕਿ ਮਾਤਾ ਜੀ ਦੀ ਉਮਰ 100 ਸਾਲ ਹੋ ਚੁਕੀ ਸੀ। ਬਿਰਧਤਾ ਕਾਰਨ ਸਰੀਰਕ ਸ਼ਕਤੀ ਖੀਣ ਹੋ ਗਈ। ਅਤੇ ਇਹੋ ਪ੍ਰਾਣ ਅੰਤ ਹੋਣ ਦਾ ਆਧਾਰ ਬਣਿਆ।

ਏਥੇ ਹੀ ਪਤਾ ਲਗਾ ਕਿ ਸੰਤ ਮੰਗਲ ਸਿੰਘ ਚੰਡੀਗੜ੍ਹ ਦੀ ਭੈਣ ਅਤੇ ਸ੍ਰੀ ਸੁਜਾਨ ਸਿੰਘ ਪਟੇਲ ਨਗਰ ਦੀ ਭੂਆ 30.12.79 ਨੂੰ ਪੂਰੀ ਹੋ ਗਈ ਹੈ।

## ਸਤਿਗੁਰਾਂ ਦੇ ਨੇਤਰ ਉਪ੍ਰੇਸ਼ਨ ਬਾਰੇ

ਸ. ਹੰਸਪਾਲ ਨੇ ਸੰਤ ਰਣਧੀਰ ਸਿੰਘ ਖਾਰਾ ਦੇ ਘਰ ਹੀ ਦੱਸਿਆ, ਕਿ ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਖੱਬੇ ਨੇਤਰ (ਅੱਖ) ਦੇ ਨਾਖੂਨੇ ਦੀ ਦਸ਼ਾ ਕੋਦੇ ਤੋਂ ਹੇਠਲੀ ਤਰਫ਼ ਕਰ ਦਿਤੀ ਗਈ ਹੈ। ਇਸ ਤਰ੍ਹਾਂ ਕਰਨ ਨਾਲ ਪੁਤਲੀ ਨੂੰ ਕੋਈ ਨੁਕਸਾਨ ਨਹੀਂ ਹੋਵੇਗਾ। ਉਪਰੇਸ਼ਨ ਦੇ ਤੌਰ ਤੇ ਉਪਰੇਸ਼ਨ ਨਹੀਂ ਹੋਇਆ। ਇਹ ਉਪਰੇਸ਼ਨ

ਸੀ ਜਾਂ ਜੋ ਕੁਝ ਵੀ ਸੀ ਡਾ. ਆਨੰਦ ਦੇ ਕਲਿਨਿਕ ਵਿਚ 10 ਵਜੇ ਦੇ ਲਾਗੇ ਚਾਗੇ ਦਿਨੇ ਹੋਇਆ। ਸਤਿਗੁਰੂ ਜੀ ਹਸਪਤਾਲੋਂ ਵਿਦਾ ਹੋ ਕੇ 11 ਵਜੇ ਤਕ ਕੋਠੀ ਪੂਸਾ ਰੋਡ ਆ ਗਏ। ਸਾਧ ਸੰਗਤ ਨੂੰ ਬੇਨਤੀ ਕੀਤੀ ਗਈ ਸੀ, ਇਸ ਲਈ ਕੋਠੀ ਅਜ ਸਾਰਾ ਦਿਨ ਖਾਮੋਸ਼ ਹੀ ਰਹੀ, ਕੋਈ ਵੀ ਉਸ ਪਾਸੇ ਨਹੀਂ ਗਿਆ। ਬਿਨਾ ਬੁਲਾਏ ਕਿਸੇ ਜਾ ਵੀ ਨਹੀਂ ਸੀ ਸਕਣਾ, ਬਾਹਰ ਪੇਹਰੇਦਾਰ ਤਈਨਾਤ ਕੀਤਾ ਗਿਆ ਸੀ।

## ਸੰਗੀਤ ਸਨੇਹ ਨੂੰ ਕੌਣ ਰੋਕੇ ?

ਅਸੀਂ ਸੰਤ ਰਣਧੀਰ ਸਿੰਘ ਖਾਰਾ ਦੇ ਘਰੋਂ ਨਿਕਲ ਕੇ ਬਾਹਰ ਸੜਕ ਤੇ ਆਏ ਹੀ ਸਾਂ ਕਿ ਸਾਹਮਣੇ ਘਰੋਂ ਉਪਰਲੀ ਛੱਤੋਂ ਧਰਮਸਾਲਾ ਸਕੱਤਰ ਸੰਤ ਗੁਰਦੀਪ ਸਿੰਘ ਢੋਡਾ ਦਗੜ ਦਗੜ ਕਰਦਾ ਪੌੜੀਆਂ ਉਤਰ ਆਇਆ। ਉਸਨੇ ਆਉਂਦਿਆਂ ਹੀ ਗੁਰਦੇਵ ਸਿੰਘ ਨੂੰ ਕਿਹਾ : ਸਤਿਗੁਰੂ ਜੀ ਵਲੋਂ ਫੋਨ ਆਇਆ ਹੈ ਕਿ ਗੁਰਦੇਵ ਸਿੰਘ (ਸਰੋਦ), ਹਰਭਜਨ ਸਿੰਘ (ਸਿਤਾਰ) ਸੁਰਿੰਦਰ ਸਿੰਘ ਪੱਪੂ (ਤਬਲਾ), ਭਜੀ ਆਦਿ ਸਾਜ਼ ਲੈ ਕੇ ਸ਼ਾਮੀ 5 ਵਜੇ ਕੋਠੀ ਪੂਸਾ ਰੋਡ ਪਹੁੰਚ ਜਾਣ।

ਗੁਰਦੇਵ ਸਿੰਘ ਨੇ ਮੈਨੂੰ ਦੱਸਿਆ : ਸੱਚੇ ਪਾਤਸ਼ਾਹ ਕਈ ਵਾਰ ਆਪਣੇ ਬੜੇ ਪਿਆਰਿਆਂ ਤੋਂ ਵੀ ਕਈ ਗੱਲਾਂ ਵਿਚ ਤਕੜਾ ਉਹਲਾ ਕਰ ਜਾਂਦੇ ਹਨ। ਕਾਰਨ ਉਹਨਾਂ ਤੋਂ ਚੋਰੀ ਕਰਨਾ ਨਹੀਂ, ਉਹਨਾਂ ਦੀ ਤਕਲੀਫ ਘਟਾਈ ਜਾਂ ਤਕਲੀਫੋਂ ਬਚਾਣਾ ਹੁੰਦਾ ਹੈ। ਕੱਲ੍ਹ ਜਦੋਂ ਰਾਜਨ ਸਾਜਨ ਸਵੇਰੇ ਦਰਸ਼ਨ ਕਰਨ ਆਏ ਸਨ, ਹੰਸਪਾਲ ਅਤੇ ਮੈਨੂੰ ਵੀ ਕੋਲੋਂ ਉਠਾਲ, ਬਾਹਰ ਘੱਲ ਕੇ 1000/- ਉਹਨਾਂ ਨੂੰ ਪੂਰਬੇ ਪਾਸੋਂ ਦਿਵਾਇਆ ਤਾਕਿ ਉਹ ਦੋ ਮਹੀਨੇ ਦਾ ਮਕਾਨ ਕਰਾਇਆ ਅਦਾ ਕਰ ਸਕਣ। ਮੇਰੇ ਤੋਂ ਉਹਲਾ ਤਾਂ ਕੀ ਕਰਨਾ ਸੀ, ਸੰਗੀਤਕਾਰਾਂ ਦੀ ਮਦਦ ਹੀ ਕਰਨੀ ਸੀ, ਪਰ ਹੰਸਪਾਲ ਜੀ ਨੂੰ ਤਕਲੀਫ਼ ਨ ਹੋਵੇ, ਇਸ ਗਲੋਂ ਇੰਜ ਉਹਲਾ ਕੀਤਾ ਅਰਥਾਤ ਔਖੇ ਹੋਣ ਵਾਲੇ ਪ੍ਰਬੰਧਕਾਂ ਦੀ ਨਜ਼ਰ ਨਹੀਂ ਪੈਣ ਦਿਤਾ।

### 4 ਜਨਵਰੀ 1980, ਸ਼ੁਕਰਵਾਰ
### ਨਵੀਂ ਦਿੱਲੀ

## ਅਮਜਦ ਪਿਆਰਾ

ਸਵੇਰੇ ਜਦੋਂ ਮੇਰੀ ਅਤੇ ਗੁਰਦੇਵ ਸਰੋਦ ਦੀ ਮੁਲਾਕਾਤ ਹੋਈ ਤਾਂ ਗੁਰਦੇਵ ਸਿੰਘ ਨੇ ਦੱਸਿਆ : ਸਤਿਗੁਰਾਂ ਨੂੰ ਜਦੋਂ ਮੈਂ ਤੁਹਾਡੇ ਵਲੋਂ ਨਮਸਕਾਰ ਕੀਤੀ ਤਾਂ ਆਪ ਨੇ ਕਿਹਾ, 'ਮੈਂ ਬੁਲਾ ਤਾਂ ਉਨ੍ਹਾਂ (ਕਵੀ ਜੀ) ਨੂੰ ਵੀ ਲੈਂਦਾ ਪਰ ਖਿਆਲ ਸੀ ਅੱਜ ਸ਼ਾਇਦ ਉੱਕਾ ਹੀ ਮੰਜੇ ਤੇ ਲੇਟਣਾ ਪਵੇ। ਫਿਰ, ਕੱਲਿਆਂ ਦਿਨ ਕੱਟਣਾ ਵੀ ਇਕ ਮਸਲਾ ਹੁੰਦਾ ਹੈ। ਮੈਂ ਤਾਂ ਪਹਿਲਾਂ ਹੀ ਤੁਹਾਨੂੰ ਸੁਨੇਹਾ ਭੇਜ ਦਿਤਾ, ਪਿਛੋਂ ਮਹਾਰਾਜ ਜੀ ਨੇ ਵੀ ਕਹਿ ਦਿਤਾ ਕਿ ਹਰਭਜਨ ਗੁਰਦੇਵ ਨੂੰ ਬੁਲਾ ਲਓ ਜ਼ਰਾ ਜੀ ਲਗਾ ਰਹੇਗਾ।

ਗੁਰਦੇਵ ਸਿੰਘ ਨੇ ਇਹ ਵੀ ਦੱਸਿਆ : ਕੱਲ੍ਹ ਮੈਨੂੰ ਉਸਤਾਦ ਅਮਜਦ ਅਲੀ ਜੀ

ਨੇ ਆਪਣੇ ਵਲੋਂ ਪੱਕੀ ਕੀਤੀ ਸੀ ਕਿ ਬਿਨਾ ਸਤਿਗੁਰੂ ਜੀ ਨੂੰ ਖ਼ਬਰ ਕੀਤਿਆਂ ਉਨ੍ਹਾਂ ਦੀ ਖ਼ਬਰ ਲੈਣ ਜਾਣਾ ਹੈ। ਪਰ ਮੈਂ ਇਸ ਸੰਬੰਧ ਵਿਚ ਸਤਿਗੁਰਾਂ ਨੂੰ ਪੁਛ ਲੈਣਾ ਹੀ ਯੋਗ ਸਮਝਿਆ। ਸਤਿਗੁਰੂ ਜੀ ਨੇ ਪਰਵਾਨਗੀ ਦੇ ਦਿਤੀ।

ਉਸਤਾਦ ਅਮਜਦ ਅਲੀ ਰਾਤੀਂ 8.45 ਤੇ ਕੋਠੀ ਪੂਸਾ ਰੋਡ ਪਹੁੰਚ ਗਏ ਅਤੇ ਅੱਧਾ ਘੰਟਾ ਸੱਚੇ ਪਾਤਸ਼ਾਹ ਜੀ ਨਾਲ ਰਹੇ।

## ਫ਼ਕੀਰੀ ਦੇ ਦਰਸ਼ਨ

ਅੱਜ ਮੈਂ 2.15 ਦੁਪਹਿਰੇ ਕੋਠੀ ਪੂਸਾ ਰੋਡ, ਗੁਰਦੇਵ ਸਿੰਘ ਸਰੋਦ ਨਾਲ ਪੁੱਜਾ। ਸਤਿਗੁਰੂ ਜੀ ਧੁਰ ਉਤਲੀ ਛੱਤੇ ਜ਼ੀਨੇ ਨੂੰ ਢਕਦੀ ਛੱਤ ਦੀ ਦੀਵਾਰ ਦੇ ਉਹਲੇ ਵਿਚ ਕੁਝ ਸਰੀਰਾਂ ਨਾਲ ਬੈਠੇ ਹੋਏ ਸਨ। ਪਰ ਦਿੱਲੀ ਵਿਚ ਆ ਕੇ ਆਲੀਸ਼ਾਨ ਵਿਛੌਣਿਆਂ ਤੇ ਬੈਠਣ ਵਾਲਾ ਸਤਿਗੁਰੂ ਅਜ ਇਕ ਟੁੱਟੇ ਹੋਏ ਵਾਣ ਵਾਲੀ ਸਾਧਾਰਣ ਮੰਜੀ, ਜਿਸ ਦੀਆਂ ਵਾਣ ਲਿਟਾਂ ਹੇਠਾਂ ਲਟਕ-ਲਟਕ ਆਪਣੀ ਗਰੀਬੀ ਦਰਸਾ ਰਹੀਆਂ ਸਨ, ਤੇ ਉਤੇ ਟਸਰੀ ਦੀ ਮੈਲੀ ਅਤੇ ਫਟੀ ਹੋਈ ਚੱਦਰ ਵਿਛੀ ਸੀ, ਖੱਬੀ ਅੱਖ ਤੇ ਰੂੰ ਢਕਦੀ ਸਫ਼ੇਦ ਪੱਟੀ ਬੰਨ੍ਹੀ, ਬੈਠੇ ਧੁਪ ਸੇਕ ਰਹੇ ਸਨ। ਖਦਰ ਦੇ ਸਫ਼ੇਦ ਬਸਤਰਾਂ ਉਤੇ ਬਿਸਕੁਟੀ ਸਵੈਟਰ ਪਹਿਨੀ ਹੋਈ ਸੀ। ਕੋਲ, ਦੋ ਵਿਛੀਆਂ ਚੱਟਾਈਆਂ ਤੇ ਸਨ, ਮਾਤਾ ਚੰਦ ਕੌਰ ਜੀ। ਸੇਠ ਤਰਲੋਕ ਸਿੰਘ, ਸ. ਸੁਰਿੰਦਰ ਸਿੰਘ ਮਨਚੰਦਾ, ਸੁਰਿੰਦਰ ਸਿੰਘ ਲੁਧਿਆਣਾ ਅਤੇ ਮੰਡੀ ਵਾਲਾ ਨੰਬਰਦਾਰ ਤਰਲੋਕ ਸਿੰਘ ਹੁਰੀਂ ਵੀ ਬੈਠੇ ਸਨ। ਪੂਰਬਾ ਪਿਛੇ ਖਲੋਤਾ ਚੌਰੀ ਕਰ ਰਿਹਾ ਸੀ।

ਚਰਚਾ ਹੋ ਰਹੀ ਸੀ ਚੋਣਾਂ ਦੀ। ਅੱਧੇ ਜਣੇ ਅਖਬਾਰ ਵੇਖ ਪੜ੍ਹ ਰਹੇ ਸਨ। ਸਤਿਗੁਰੂ ਜੀ ਨੇ ਮਨ ਵਿਚ ਇੰਦਰਾ ਗਾਂਧੀ ਦੀ ਤਰਫ਼ਦਾਰੀ ਰਖੀ ਹੋਈ ਹੈ। ਭਾਵੇਂ ਮਹਾਰਾਜ ਜੀ ਦੇ ਗਲਿਓਂ ਇਹ ਉਤਰਦੀ ਨਹੀਂ ਸੀ, ਖਾਸ ਕਰ ਸਰਸਾ ਹਲਕੇ ਵਿਚ— ਪਰ ਸਤਿਗੁਰੂ ਜੀ ਹਰ ਕੀਮਤ ਤੇ ਉਹਦਾ ਸਾਥ ਨਿਭਾਉਣਾ ਚਾਹੁੰਦੇ ਹਨ।

2.30 ਵਜੇ ਗੁਰੂ ਸਪੁਤਰੀ ਬੀਬਾ ਜੀ ਹਲਕੇ ਬਸੰਤੀ ਪਹਿਰਾਵੇ ਵਿਚ ਸਜਦੇ ਪਿਤਾ ਜੀ ਤੋਂ ਕਿਤੇ ਜਾਣ ਦੀ ਆਗਿਆ ਲੈਣ ਆਏ ਸਨ ਜੁ ਖਿੜੇ ਮਸਤਕ ਮਿਲ ਗਈ।

ਗੁਰਦੇਵ ਸਿੰਘ ਨੂੰ ਵੇਖਦਿਆਂ ਹੀ ਰਾਤ ਸਿਖਾਈਆਂ ਤਿਹਾਈਆਂ ਦੀ ਪੁੱਛ ਗਿੱਛ ਸ਼ੁਰੂ ਹੋ ਗਈ। ਗੁਰਦੇਵ ਨੇ ਠੀਕ ਤਰ੍ਹਾਂ ਮਾਤਰਾਂ ਤੇ ਤਿਹਾਈਆਂ ਪਕਾ ਰਖੀਆਂ ਸਨ। ਹਰਭਜਨ ਸਿੰਘ ਸਿਤਾਰ ਅਤੇ ਬੇਅੰਤ ਸਿੰਘ ਸੋਖਲ ਵੀ ਤਦ ਤਕ ਕੋਲ ਆ ਬੈਠੇ।

## ਉਪਰੇਸ਼ਨ ਬਾਰੇ ਹੋਰ ਜਾਣਕਾਰੀ

ਮੈਂ ਸੇਠ ਤਰਲੋਕ ਸਿੰਘ ਹੁਰਾਂ ਤੋਂ ਖੱਬੇ ਨੇਤਰ ਦੇ ਉਪਰੇਸ਼ਨ ਬਾਰੇ ਜਾਣਕਾਰੀ ਮੰਗੀ ਤਾਂ ਸੇਠ ਜੀ ਨੇ ਦੱਸਿਆ: ਐੱਚ. ਐੱਲ. ਆਨੰਦ ਦੇ ਕਲਿਨਿਕ ਵਿਚ ਅਸੀਂ 10 ਵਜੇ ਪਹੁੰਚ ਗਏ ਸਾਂ। ਏਥੇ ਇਕ ਹੋਰ ਡਾ: ਸੇਠੀ, ਜੋ ਡਾ: ਆਨੰਦ ਦੀ ਉਮਰੋਂ ਛੋਟਾ ਸੀ, ਉਪਰੇਸ਼ਨ ਥੀਏਟਰ ਤੇ ਸਤਿਗੁਰੂ ਜੀ ਦੇ ਲੇਟਣ ਸਮੇਂ ਕੋਲ ਸੀ। ਦੋਹਾਂ ਡਾਕਟਰਾਂ ਸਲਾਹ ਨਾਲ ਹੀ ਇਹ ਤੈਅ ਕੀਤਾ ਕਿ ਉਪਰੇਸ਼ਨ ਨਾ ਕਰਕੇ, ਨਾਖ਼ੂਨੇ ਦਾ

ਰੂਖ਼ ਪੁਤਲੀ ਤੋਂ ਉਲਟ ਪਾਸੇ ਮੋੜ ਦਿਤਾ ਜਾਵੇ । ਉਪਰੇਸ਼ਨ 10.55 ਤੇ ਸ਼ੁਰੂ ਹੋਇਆ ਤੇ 11-12 ਵਜੇ ਤਕ ਸਮਾਪਤ ਹੋ ਗਿਆ । ਅਰਥਾਤ ਕੁਲ 17 ਮਿੰਟ ਲਗੇ । ਅੱਖਾਂ ਤੇ ਰੂੰ ਰੱਖ ਕੇ ਪੱਟੀ ਬੰਨ੍ਹ ਦਿਤੀ ਗਈ ਅਤੇ ਨਾਲ ਦੇ ਕਮਰੇ ਵਿਚ ਕੁਰਸੀ ਤੇ ਆਰਾਮ ਕਰਨ ਦੀ ਬੇਨਤੀ ਕੀਤੀ ਗਈ ।

ਇਸ ਕਮਰੇ ਵਿਚ ਆਪ ਜੀ ਦੇ ਪਾਸ ਸਨ : ਸ੍ਰੀ ਮਾਤਾ ਜੀ, ਮਹਾਰਾਜ ਜੀ, ਠਾਕੁਰ ਸ਼ਮਸ਼ੇਰ ਸਿੰਘ ਜੀ, ਬੀਬਾ ਸਾਹਿਬ ਕੌਰ ਜੀ, ਸ੍ਰੀ ਜਗਤਾਰ ਸਿੰਘ ਜੀ, ਬੀਬੀ ਗੁਰਸ਼ਰਨ ਕੌਰ ਜੀ ਸੁਪਤਨੀ ਠਾਕਰ ਸ਼ਮਸ਼ੇਰ ਸਿੰਘ ਅਤੇ ਸੇਠ ਤਰਲੋਕ ਸਿੰਘ ।

### ਥੋੜ੍ਹਾ ਸਮਾਂ ਮੈਨੂੰ ਵੀ

ਧੁੱਪ ਸੇਕਦਿਆਂ ਸਤਿਗੁਰੂ ਜੀ ਥੋੜ੍ਹਾ ਸਮਾਂ ਮੈਨੂੰ ਦੇਣ ਨੂੰ ਤਿਆਰ ਹੋਏ ਤਾਂ ਸ. ਸੁਰਿੰਦਰ ਸਿੰਘ ਮਨਚੰਦਾ ਨੇ ਸਤਿਗੁਰਾਂ ਨਾਲ ਇਕੱਲਿਆਂ ਕੁਛ ਗੱਲਾਂ ਕਰਨ ਲਈ ਬੇਨਤੀ ਪਰਵਾਨ ਕਰਵਾਈ ਅਤੇ ਅਸੀਂ ਸਾਰੇ ਉਠ ਕੇ ਲਾਂਭੇ ਹੋ ਗਏ । 10 ਮਿੰਟ ਬਾਅਦ ਫਿਰ ਜਦੋਂ ਅਸੀਂ ਜੁੜੇ ਤਾਂ ਸੰਤ ਤਰਲੋਕ ਸਿੰਘ ਮੰਡੀ ਨੂੰ ਸਤਿਗੁਰਾਂ ਮੰਡੀ ਵਾਲੇ ਸ. ਤਾਰਾ ਸਿੰਘ-ਸ. ਨਿਰਮਲ ਸਿੰਘ ਦੇ ਮਸਲੇ ਤੇ ਕੁਝ ਗੱਲਾਂ ਬਾਤਾਂ ਕਰਕੇ ਸ. ਗੁਰਦੇਵ ਸਿੰਘ ਮਦਾਰ ਵਾਲੇ ਸ. ਜਗਮੋਹਣ ਸਿੰਘ ਅਮਰੋਹਾ ਨੂੰ ਆ ਲੈਣ ਤਕ ਉਡੀਕਣ ਲਈ ਫ਼ਰਮਾਇਆ ।

3.15 ਤੇ ਮੈਨੂੰ ਵਕਤ ਮਿਲਿਆ । ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸੰਬੰਧਤ ਅੰਤਮ ਦਿਨਾਂ ਦੇ ਡਾਇਰੀ ਦੇ ਕੁਛ ਪੰਨੇ ਸੁਣਾਏ 4.15 ਤਕ । ਬਾਅਦ ਵਿਚ ਸੰਤ ਮਹਿੰਦਰ ਸਿੰਘ ਪੂਰਬਾ ਨੇ ਮੈਨੂੰ ਦੱਸਿਆ : ਜਦੋਂ ਤੁਸਾਂ ਆਪਣੀ ਲਿਖਤ ਸਤਿਗੁਰਾਂ ਨੂੰ ਸੁਣਾਈ, ਅਸੀਂ ਕੋਲ ਬੈਠੇ ਚਾਰੇ ਹੰਝੂ ਵਹਾ ਰਹੇ ਸਾਂ । ਸੇਠ ਜੀ, ਸੰਤ ਤਰਲੋਕ ਸਿੰਘ ਮੰਡੀ ਦਾ ਵੀ ਇਹੋ ਹਾਲ ਸੀ । ਪਿਛੋਂ ਮੈਨੂੰ ਸ. ਸੁਰਿੰਦਰ ਸਿੰਘ ਲੁਧਿਆਣਾ ਨੇ ਕਿਹਾ : ਮੈਂ ਗ਼ਲਤੀ ਨਾਲ ਹੀ ਹਿਠਾਂਅ ਉੱਤਰ ਆਇਆ । ਜੇ ਪਤਾ ਹੁੰਦਾ ਸਤਿਗੁਰੂ ਪ੍ਰਤਾਪ ਸਿੰਘ ਸਿੰਘ ਜੀ ਦੇ ਅੰਤਮ ਦਿਨਾਂ ਬਾਰੇ ਤੁਸਾਂ ਸੁਣਾਣਾ ਹੈ ਤਾਂ ਕਾਹਨੂੰ ਜਾਣਾ ਸੀ ।

### ਵਿਨੋਦ ਵਾਲੀ ਗੱਲ

ਮੇਰੀ ਲਿਖਤ ਦੀ ਸਮਾਪਤੀ ਉਤੇ ਮਾਹੌਲ ਬਦਲਿਆ ਤਾਂ ਕੋਲੋਂ ਕਿਸੇ ਕਿਹਾ : ਵੋਟ ਪਾਉਣ ਆਈ ਕਿਸੇ ਤੀਵੀਂ ਨੂੰ ਮੌਕੇ ਤੇ ਹੀ ਬੱਚਾ ਹੋ ਗਿਆ । ਸਤਿਗੁਰੂ ਮੁਸਕਰਾਏ : ਭਾਵੇਂ ਕਿਸੇ ਗੱਲੋਂ ਕਿਸੇ ਦਾ 'ਬਚਾਅ' ਹੋ ਗਿਆ ਹੋਵੇ ਪਰ ਅਖਬਾਰਾਂ ਵਾਲਿਆਂ 'ਬੱਚਾ' ਬਣਾ ਦਿਤਾ । ਅਖਬਾਰਾਂ ਵਾਲੇ ਵੀ ਬੜੇ ਜਾਦੂਗਰ ਹੁੰਦੇ ਹਨ ।

### ਚੇਲੇ ਦਾ ਚੇਲਾ

ਮੈਂ ਸਤਿਗੁਰਾਂ ਨੂੰ ਡਾ: ਸੇਠੀ ਬਾਰੇ ਪੁਛਿਆ ਕਿ ਇਹ ਕੌਣ ਸੀ ਉਪਰੇਸ਼ਨ ਕਰਨ ਵਾਲਾ ? ਸਤਿਗੁਰੂ ਜੀ ਨੇ ਹੱਸਦੇ ਹੱਸਦੇ ਬਚਨ ਕੀਤਾ : ਮੈਨੂੰ ਤਾਂ ਓਦੋਂ ਪੱਟੀ ਬੰਨ੍ਹੀ

ਜਾ ਰਹੀ ਸੀ ਜਦੋਂ ਡਾ: ਐੱਚ. ਐੱਲ. ਆਨੰਦ ਕਿਸੇ ਨੂੰ ਦੱਸ ਰਹੇ ਸਨ : ਸੇਠੀ ਮੇਰਾ ਚੇਲਾ ਹੈ ਅਤੇ ਮੈਂ ਇਹਨਾਂ (ਸਤਿਗੁਰਾਂ) ਦਾ ਚੇਲਾ ਹਾਂ।

### ਚਈਵਨਪ੍ਰਾਸ਼

ਸਤਿਗੁਰੂ ਜੀ ਨੂੰ ਜਲ ਪਾਣੀ ਛਕਣ ਲਈ ਛਡਕੇ ਜਦੋਂ ਮੈਂ ਪੂਸਾ ਰੋਡ ਕੋਠੀ ਦੀ ਪਸ਼ੂ ਸ਼ਾਲਾ ਕੋਲ ਆਇਆ ਤਾਂ ਕੋਠੀ ਦੀ ਵੱਖੀ ਵਾਲੇ ਥਾਂ ਦੋ ਵੱਡੇ ਵੱਡੇ ਕੜਾਹਿਆਂ ਵਿਚ ਬਹੁਤ ਸਾਰੀਆਂ ਜੜੀਆਂ ਬੂਟੀਆਂ ਅਤੇ ਦਵਾਈਆਂ ਮਿਲਾ ਕੇ ਹੇਠਾਂ ਅੱਗ ਬਾਲ ਕੇ, ਚਈਵਨਪ੍ਰਾਸ਼ ਅਮਲੇਹ, ਇਕ ਦੇਸੀ ਦਵਾਈ ਤਿਆਰ ਹੋ ਰਹੀ ਸੀ। ਸੰਤ ਜੁਗਿੰਦਰ ਸਿੰਘ ਅਰੋੜਾ ਭੈਣੀ ਸਾਹਿਬ, ਸੰਤ ਮਹਿੰਦਰ ਸਿੰਘ ਬਹਾਦਰਗੜ੍ਹ, ਸੰਤ ਸੁਲੱਖਣ ਸਿੰਘ ਰਮੇਸ਼ ਨਗਰ ਕਦੇ ਵੱਡੇ ਸਾਰੇ ਕੜਾਹੇ ਵਿਚ ਮਸੱਦ ਫੇਰਦੇ, ਕਦੇ ਅੱਗ ਡਾਂਹਦੇ ਅਤੇ ਕਦੇ ਦਵਾਈਆਂ ਦੀ ਪੁਣਛਾਣ ਕਰਦੇ। ਮੈਂ ਵੈਦ ਗੁਰਦੇਵ ਸਿੰਘ ਨੂੰ ਪੁਛਿਆ : ਇਹ ਚਈਵਨ ਪ੍ਰਾਸ਼ ਕਿਉਂ ਅਤੇ ਕਿਵੇਂ ਬਣ ਰਿਹਾ ਹੈ ? ਉਸ ਸਾਰੀ ਕਹਾਣੀ ਸੁਣਾਈ : ਇਹ ਚਈਵਨ ਪ੍ਰਾਸ਼ ਅਮਲੇਹ 53 ਕਿਲੋ ਹਰੇ ਅਉਲਿਆਂ ਦਾ ਕੁੱਟ ਕਪੜਛਾਣ ਕਰਕੇ ਰਸ ਕਢਿਆਂ ਬਣ ਰਿਹਾ ਹੈ। ਇਸ ਵਿਚ ਹੋਰ 64 ਜੜ੍ਹੀ-ਬੂਟੀਆਂ ਅਤੇ ਦਵਾਈਆਂ ਪੈਂਦੀਆਂ ਹਨ। ਸ੍ਰੀ ਸਤਿਗੁਰੂ ਜੀ ਦੇ ਛਕਣ ਤੇ ਵੰਡਣ ਲਈ ਬਣਾਣਾ ਸੀ, ਪਰ ਨਾਲ ਸ. ਸੇਵਾ ਸਿੰਘ ਨਾਮਧਾਰੀ ਏਜੰਸੀ ਰਲ ਗਿਆ। ਫਿਰ ਉਸਨੇ ਕਿਹਾ ਕਿ ਇਸ ਅਮਲੇਹ ਦਾ ਸਾਰਾ ਖਰਚ ਹੀ ਉਸ ਵਲੋਂ ਹੋਵੇ। ਲਗਭਗ ਦੋ ਹਜ਼ਾਰ ਰੁਪਿਆ ਖਰਚ ਆ ਜਾਵੇਗਾ। ਸਤਿਗੁਰੂ ਜੀ ਵਾਸਤੇ ਸੋਨੇ ਦੇ ਵਰਕ ਵੀ ਉਹ ਤਿਆਰ ਕਰਵਾ ਦੇਵੇਗਾ। ਅਸੀਂ ਕੱਲ੍ਹ ਸਵੇਰ ਦੇ ਇਸ ਅਮਲੇਹ (ਚਟਨੀ ਵਾਂਗ ਰਗੜਿਆਂ, ਚੱਟ ਕੇ ਖਾਣ ਵਾਲਾ, ਸੁਆਦੋਂ ਕੁਝ ਖੱਟਾ) ਦੀਆਂ ਚੀਜ਼ਾਂ ਕੁੱਟਣ ਛਾਣਨ ਵਿਚ ਲਗੇ ਹੋਏ ਹਾਂ। ਅੱਜ ਵੀ ਸਵੇਰੇ 5 ਵਜੇ ਦੇ ਕੜਾਹੇ ਧਰੇ ਹੋਏ ਹਨ ਜੁ ਰਾਤ ਦੇ 8 ਵਜੇ ਤਕ ਇੰਜ ਹੀ ਧਰੇ ਰਹਿਣਗੇ। ਸਵੇਰੇ ਇਸਨੂੰ ਠੰਡਾ ਕਰ ਵੱਖ ਵੱਖ ਡਬਿਆਂ ਵਿਚ ਪਾਵਾਂਗੇ। ਇਸ ਵਿਚੋਂ 13 ਕਿਲੋਂ ਸ. ਸੇਵਾ ਸਿੰਘ ਨੂੰ ਬਾਕੀ ਜਿਨ੍ਹੰ ਤੇ ਜਿੰਨਾ ਸਤਿਗੁਰਾਂ ਦੀ ਰਜ਼ਾ।

ਮੈਨੂੰ ਯਾਦ ਆਇਆ ਵੈਦ ਗੁਰਦੇਵ ਸਿੰਘ ਦਾ ਪਿਤਾ ਸੇਠ ਪ੍ਰੀਤਮ ਸਿੰਘ, ਸਾਡੇ ਵਿਦਿਆਰਥੀ ਜੀਵਨ ਸਮੇਂ, ਸ੍ਰੀ ਭੈਣੀ ਸਾਹਿਬ ਗੁਰੂ ਕੀ ਹੱਟੀ ਦਾ ਇਨਚਾਰਜ ਸੀ, ਜਿਥੋਂ ਹਰ ਲੋੜਵੰਦ ਨੂੰ ਹਰਚੀਜ਼ ਮੁਫਤ ਮਿਲਦੀ ਸੀ। ਉਹ ਵੀ ਵੱਡੇ ਵੱਡੇ ਕੜਾਹੇ ਚਾੜ੍ਹ ਕੇ ਦੇਸੀ ਸਾਬਣ ਬਣਾਇਆ ਕਰਦਾ ਸੀ। ਇਹ ਹਲਕਾ ਫੁਲਕਾ ਬਹੁਤ ਹੁੰਦਾ ਸੀ ਅਤੇ ਅਸੀਂ ਅੱਧੇ ਕਿਲੋ ਨਾਲ ਪੂਰਾ ਮਹੀਨਾ ਕਪੜਿਆਂ ਦੀ ਸਫਾਈ ਕਰਦੇ ਸਾਂ।

### ਸੰਤ ਸਿੰਘ ਵਿਰਦੀ

ਸਤਿਗੁਰੂ ਜੀ ਦੇ ਜਲਪਾਨ ਕਰਦਿਆਂ ਨੂੰ ਮੈਂ ਅਤੇ ਹਰਭਜਨ ਸਿੰਘ ਸਿਤਾਰ, ਕਰੋਲ ਬਾਗ ਵਿਖੇ, ਸ. ਸੰਤ ਸਿੰਘ ਵਿਰਦੀ ਦੇ ਮਕਾਨ ਨੰ: WZA 6A/56 ਵਿਖੇ ਚਲੇ ਗਏ। ਜਾਂਦਿਆਂ ਨੂੰ ਨਾਮਧਾਰੀ ਸਿੰਘਾਂ ਦੁਆਰਾ ਇਸ ਘਰ ਵਿਚ ਆਦਿ ਗ੍ਰੰਥ ਜੀ ਦਾ ਅਖੰਡ ਪਾਠ ਜਾਰੀ ਸੀ। ਬਜ਼ੁਰਗ ਸੰਤ ਸਿੰਘ (82) ਪਹਿਲੇ ਸਮਿਆਂ ਵਿਚ

'ਸਤਿਜੁਗ' ਅਖਬਾਰ ਵਾਸਤੇ ਸਹਾਇਤਾ, ਗੁਰੂ ਕੇ ਲੰਗਰ ਵਾਸਤੇ ਰਕਮਾਂ, ਵਰਨੀਆਂ ਅਤੇ ਸ਼ਹੀਦੀਆਂ ਦੇ ਪੈਸੇ ਸ੍ਰੀ ਭੈਣੀ ਸਾਹਿਬ ਭੇਜਿਆ ਕਰਦੇ ਸਨ । ਇਹ ਧਨ ਦਿੱਲੀ ਵਿਚ ਹੁੰਦੇ ਧਾਰਮਿਕ ਕਾਰਜਾਂ ਵਿਚੋਂ ਇਕਤਰ ਕੀਤਾ ਜਾਂਦਾ ਸੀ ।

ਸਾਨੂੰ ਸੰਤ ਸਿੰਘ, ਘਰ ਬੈਠੇ ਹੀ ਮਿਲ ਗਏ, ਉਨ੍ਹਾਂ ਸਾਡੀ ਇਸ ਤਰ੍ਹਾਂ ਪਹੁੰਚ ਦਾ ਬੜਾ ਨਿਘਾ ਸੁਆਗਤ ਕੀਤਾ ।

## ਭੈਣੀ ਸਾਹਿਬ ਕੋਠੀ ਦੀ ਉਮਰ

ਸ. ਸੰਤ ਸਿੰਘ ਵਿਤਰੀ ਹੁਰਾਂ ਦੱਸਿਆ : ਭੈਣੀ ਸਾਹਿਬ ਬਾਗ ਅੰਦਰਲੀ ਕੋਠੀ (ਨੰ: 1) ਮੇਰੀ ਹਾਣਣ ਹੈ । ਮੇਰੇ ਪਿਤਾ ਸਿ: ਗੰਡਾ ਸਿੰਘ ਪਿੰਡ ਧੁਲੇਤਾ, ਜ਼ਿਲਾ ਜਲੰਧਰ ਸਤਿਗੁਰੂ ਹਰੀ ਸਿੰਘ ਜੀ ਦੇ (ਵਰਤਮਾਨ ਸਤਿਗੁਰੂ ਜੀ ਦੇ ਦਾਦਾ ਗੁਰੂ) ਡਾਢੇ ਪ੍ਰੇਮੀ ਸਨ । ਇਸ ਕੋਠੀ ਦੇ ਬਣਨ ਸਮੇਂ ਭੈਣੀ ਸਾਹਿਬ ਆਏ । ਸਤਿਗੁਰਾਂ ਨੂੰ ਅਰਜ਼ ਕਰਕੇ ਉਨ੍ਹਾਂ ਅਤੇ ਮੇਰੇ ਤਾਏ ਇੰਦਰ ਸਿੰਘ ਜੀ ਨੇ ਜੋੜੀਆਂ ਖਿੜਕੀਆਂ ਬਣਾਨ ਦੀ ਸੇਵਾ ਲਈ । ਓਦੋਂ ਮੇਰੇ ਪਿਤਾ ਜੀ ਦੇ ਘਰ ਕੋਈ ਸੰਤਾਨ ਨਹੀਂ ਸੀ । ਗੁਰੂ ਹਰੀ ਸਿੰਘ ਜੀ ਨੂੰ ਬੇਨਤੀ ਕੀਤੀ ਕਿ ਉਹ ਪੁੱਤਰ ਦੀ ਦਾਤ ਬਖਸ਼ਣ । ਪਿਤਾ ਜੀ ਦੀ ਸੇਵਾ ਕੀਤੀ ਸਫਲ ਹੋਈ, ਉਸੇ ਸਾਲ ਮੇਰਾ ਜਨਮ ਹੋਇਆ । ਹੁਣ ਮੇਰੀ ਉਮਰ 82 ਸਾਲ ਦੀ ਹੈ ਤਾਂ ਕੋਠੀ ਭੈਣੀ ਸਾਹਿਬ ਵੀ ਏਨੀ ਉਮਰ ਦੀ ਹੋਈ । ਸੰਨ 1898 ਬਣਿਆ ।

ਸੰਤ ਸਿੰਘ ਹੁਰਾਂ ਦੱਸਿਆ ਕਿ ਉਹ 1924 ਦੇ ਦਿੱਲੀ ਆਏ ਹੋਏ ਹਨ ਅਤੇ ਅੱਧੀ ਸਦੀਓਂ ਵੱਧ ਦਾ ਸਮਾਂ ਦਿੱਲੀ ਵਸਦਿਆਂ ਹੋਗਿਆ ਹੈ ।

## ਪੂਸਾ ਰੋਡ ਕੋਠੀ ਦਾ ਬੈਠਣ ਕਮਰਾ

5.45 ਸ਼ਾਮੀ ਅਸੀਂ ਵਾਪਸ ਪੂਸਾ ਰੋਡ ਕੋਠੀ 1/6-ਬੀ ਆਏ ਤਾਂ ਮੈਂ ਸਤਿਗੁਰੂ ਜੀ ਦੇ ਬੈਠਣ ਕਮਰੇ ਵਿਚ ਝਾਤ ਮਾਰੀ । ਸਤਿਗੁਰੂ ਜੀ ਆਪਣੇ ਵਿਛੇ ਹੋਏ ਮੰਜੇ ਤੇ, ਭੂਸਲੇ ਕੰਬਲ ਵਿਚ ਲਿਪਟੇ ਬੈਠੇ, ਕੋਲ ਫਰਸ਼ ਤੇ ਮਾਤਾ ਜੀ ਅਤੇ ਪੂਰਬਾ ਕਿਸੇ ਸਲਾਹ ਮਸ਼ਵਰੇ ਵਿਚ ਵਿਅਸਤ ਸਨ । ਜਦ ਮੈਂ ਦੁਬਾਰਾ ਏਥੇ ਸੰਗੀਤ ਸਭਾ ਸਮੇਂ ਆਇਆ ਤਾਂ ਪੁੱਛ ਹੀ ਲਿਆ : ਅੱਜ ਏਨੀਆਂ ਗਹਿਰੀਆਂ ਸਲਾਹਾਂ ਦਾ ਕੀ ਕਾਰਨ ? ਸਤਿਗੁਰੂ ਜੀ ਨੇ ਇਕ ਅੰਗਰੇਜ਼ੀ ਵਿਚ ਟਾਈਪ ਹੋਇਆ ਫੁਲਸਕੇਪ ਸਾਈਜ਼ ਦਾ ਕਾਗਜ਼ ਫੜਾਂ-ਦਿਆਂ ਦੱਸਿਆ : ਇਹ ਮਹਾਰਾਜ (ਬੀਰ ਸਿੰਘ) ਜੀ ਨੇ ਸਾਡੇ ਦੌਰੇ ਦਾ ਪ੍ਰੋਗਰਾਮ ਬਣਾਇਆ ਹੈ । ਇਹਦੇ ਬਾਰੇ ਹੀ ਵਿਚਾਰ ਕਰ ਰਹੇ ਸਾਂ । ਇਕ ਰੇਲ-ਘਰ (ਡੱਬਾ) ਜਿਸ ਵਿਚ 12 ਜਣਿਆਂ ਲਈ ਸੌਣ-ਬਹਿਣ ਦੀਆਂ ਸੀਟਾਂ, ਰਸੋਈ, ਗੁਸਲਖਾਨਾ ਤੇ ਟੱਟੀ ਆਦਿ ਦੀਆਂ ਸਹੂਲਤਾਂ ਹੋਣਗੀਆਂ, 19 ਦਿਨਾਂ ਲਈ ਰੀਜ਼ਰਵ (ਰਾਖਵਾਂ) ਕਰਵਾਇਆ ਗਿਆ ਹੈ । ਇਹ ਸਾਰਾ ਸਫਰ ਰੇਲ ਦੁਆਰਾ, ਵਖ ਵਖ ਟਰੇਨਾਂ ਨਾਲ ਸਾਡਾ ਡੱਬਾ ਲਗਕੇ ਹੋਵੇਗਾ । ਇਹ ਦੌਰਾ ਜੁ ਪਹਿਲੀ ਤੋਂ 19 ਫਰਵਰੀ ਤਕ ਜਾਰੀ ਰਹੇਗਾ, ਉਸਦਾ ਵੇਰਵਾ ਮਹਾਰਾਜ ਜੀ ਵਲੋਂ ਨਿਸਚਿਤ ਕੀਤਾ ਗਿਆ, ਇਸ ਪਰਕਾਰ ਹੈ :

## ਪ੍ਰੋਗਰਾਮ ਮਹੀਨਾ ਫਰਵਰੀ 1980

| ਫਰਵਰੀ | ਸ਼ਹਿਰ | ਸਮਾਂ | ਰੇਲ |
|---|---|---|---|
| 1 ਸ਼ੁਕਰਵਾਰ | ਤੁਰਨਾ ਨਵੀਂ ਦਿੱਲੀਓਂ | 00.20 | ਦਿੱਲੀ-ਝਾਂਸੀ ਐਕਸਪ੍ਰੈਸ |
| | ਪਹੁੰਚ ਆਗਰਾ | 7.40 | |
| 2 ਸ਼ਨੀਵਾਰ | ਤੁਰਨਾ ਆਗਰਿਓਂ | 14.32 | 8 ਤੂਫ਼ਾਨ ਐਕਸਪ੍ਰੈਸ |
| | ਪਹੁੰਚ ਕਾਨਪੁਰ | 20.02 | |
| 3 ਐਤਵਾਰ | ਠਹਿਰਣਾ ਕਾਨਪੁਰ | | |
| 4 ਸੋਮਵਾਰ | ਤੁਰਨਾ ਕਾਨਪੁਰੋਂ | 13.05 | 162 ਟਾਟਾ ਐਕਸਪ੍ਰੈਸ |
| 5 ਮੰਗਲਵਾਰ | ਪਹੁੰਚ ਗੜ੍ਹਵਾਰੋਡ | 02.09 | |
| 6 ਬੁਧਵਾਰ | ਤੁਰਨਾ ਗੜ੍ਹਵਾ ਤੋਂ | 16.52 | 128 ਫੈਜ਼ਾਬਾਦ ਐਕਸਪ੍ਰੈਸ |
| | ਪਹੁੰਚ ਡਾਲਟਨ ਗੰਜ | 17.57 | |
| 7 ਵੀਰਵਾਰ | ਡਾਲਟਨ ਗੰਜ | | |
| 8 ਸ਼ੁਕਰਵਾਰ | ,, | | |
| 9 ਸ਼ਨੀਵਾਰ | ਤੁਰਨਾ ਡਾਲਟਨ ਗੰਜੋਂ | 03.13 | 162 ਟਾਟਾ ਐਕਸਪ੍ਰੈਸ |
| | ਪਹੁੰਚ ਟਾਟਾ ਨਗਰ | 12.30 | |
| 10 ਐਤਵਾਰ | ਤੁਰਨਾ ਟਾਟਾ ਨਗਰੋਂ | 20.50 | 78 ਉਤਕਲ ਐਕਸਪ੍ਰੈਸ |
| 11 ਸੋਮਵਾਰ | ਪਹੁੰਚ ਜਗਨਨਾਥ ਪੁਰੀ | 10.35 | |
| 12 ਮੰਗਲਵਾਰ | ਤੁਰਨਾ ਪੁਰੀਓਂ | 17.35 | 8 ਪੁਰੀ ਐਕਸਪ੍ਰੈਸ |
| 13 ਬੁਧਵਾਰ | ਪਹੁੰਚ ਖੜਗਪੁਰ | 02.57 | |
| | ਤੁਰਨਾ ਖੜਗਪੁਰੋਂ | 18.30 | K-120 ਖੜਗਪੁਰ ਐਕਸ. |
| | ਪਹੁੰਚ ਹਾਵੜਾ | 21.03 | |
| 14 ਵੀਰਵਾਰ | ਤੁਰਨਾ ਹਾਵੜਾ ਤੋਂ | 21.00 | 11 ਦਿੱਲੀ ਐਕਸਪ੍ਰੈਸ |
| 15 ਸ਼ੁਕਰਵਾਰ | ਪਹੁੰਚ ਪਟਨਾ | 06.40 | |
| 16 ਸ਼ਨੀਵਾਰ | ਤੁਰਨਾ ਪਟਨਾ ਤੋਂ | 12.08 | 13 ਅਪਰ ਇੰਡੀਆ ਐਕਸ. |
| | ਪਹੁੰਚ ਬਨਾਰਸ | 18.20 | |
| 17 ਐਤਵਾਰ | ਤੁਰਨਾ ਬਨਾਰਸੋਂ | 11.59 | 9 ਅੱਪ ਡੇਹਰਾਦੂਨ ਐਕਸ. |
| | ਪਹੁੰਚ ਲਖਨਊ | 18.35 | |
| 18 ਸੋਮਵਾਰ | ਤੁਰਨਾ ਲਖਨਊ ਤੋਂ | 20.50 | 157 ਕਾਸ਼ੀ ਵਿਸ਼ਵਾਨਾਥ ਐਕਸਪ੍ਰੈਸ |
| 19 ਮੰਗਲਵਾਰ | ਪਹੁੰਚ ਦਿੱਲੀ | 06.10 | |

**ਭਿਹਾਈ ਸਕੂਲ**

**6.15 ਤਕ ਗੁਰਦੇਵ ਸਿੰਘ-ਹਰਭਜਨ ਸਿੰਘ ਅਤੇ ਹੋਰ ਸੰਗੀਤ ਕਲਾਕਾਰ ਬੱਚੇ**

ਆ ਪਹੁੰਚੇ ! ਸਤਿਗੁਰੂ ਜੀ ਨੇ ਵਿਛੇ ਹੋਏ ਫ਼ਰਸ਼ ਤੇ ਆਸਣ ਵਿਛਾ ਲਿਆ ਅਤੇ ਆਪਣਾ ਦਿਲਰੁਬਾ ਫੜ ਲਿਆ, ਗੁਰਦੇਵ ਸਿੰਘ ਨੇ ਸਰੋਦ, ਤਬਲਾ ਹਰਭਜਨ ਸਿੰਘ ਵੱਢਾ ਨੇ ਅਤੇ ਤਿਹਾਈਆਂ ਲਗਣੀਆਂ ਸ਼ੁਰੂ ਹੋ ਗਈਆਂ । ਅਨੇਕਾ ਬੰਦਸਾਂ ਆਪ ਕੋਲ ਆ ਕੇ ਆਪਣਾ ਆਪ ਪੇਸ਼ ਕਰਨ ਲਗੀਆਂ, ਸੰਗੀਤ ਵਿਚ ਸ੍ਰੀ ਸਤਿਗੁਰੂ ਜੀ ਪੂਰੀ ਤਰ੍ਹਾਂ ਮਹਵ ਹੋ ਜਾਂਦੇ ਹਨ ।

### ਇਕ ਅਨੁਮਾਨ

ਭਾਵੇਂ ਬੀਬਾ ਸਾਹਿਬ ਕੌਰ ਜੀ ਦੇ ਮਨ ਵਿਚ ਇਹ ਗੱਲ ਨਾ ਹੀ ਹੋਵੇ, ਪਰ ਮੈਨੂੰ ਇੰਜ ਹੀ ਅਨੁਭਵ ਹੋਇਆ, ਜਦੋਂ ਬੀਬਾ ਜੀ ਮੁਸਕਰਾਂਦੇ ਹੋਏ ਆਪਣੇ ਮਾਮੇ ਦੀ ਧੀ 'ਚਰਨ' ਦਾ, ਸ਼ੇਰ ਸਿੰਘ ਦੁਆਰਾ ਪੈਦਾ ਕੀਤਾ, ਦੋ ਕੁ ਮਹੀਨੇ ਦਾ ਬੱਚਾ, ਕਪੜਿਆਂ ਵਿਚ ਵਲ੍ਹੇਟੀ ਹੱਥਾਂ ਤੇ ਪਾਈ ਛਾਤੀ ਨਾਲ ਲਈ ਦਰਸ਼ਨਾਂ ਨੂੰ ਆਏ, ਜਿਵੇਂ ਉਹ ਪਿਤਾ ਸਤਿਗੁਰੂ ਜੀ ਨੂੰ ਪ੍ਰਾਰਥਨਾ ਕਰ ਰਹੇ ਹੋਣ ਹੁਣ ਤੁਹਾਡੇ ਦੁਹਤਾ ਆਉਣਾ ਚਾਹੀਦਾ ਹੈ । ਜੇ ਸਾਰਾ ਜਹਾਨ ਸਤਿਗੁਰ ਦੇ ਦਰ ਤੇ ਮੰਗਤਾ ਹੈ ਤਾਂ ਗੁਰੂ ਸਪੁਤਰੀ ਵੀ ਇਹ ਕਾਮਨਾ ਕਰ ਸਕਦੀ ਹੈ । ਮੇਰਾ ਅਨੁਮਾਨ ਮੈਨੂੰ ਇਸ ਗੱਲੋਂ ਵੀ ਸਹੀ ਲਗਾ ਕਿ ਉਹ ਆਏ ਤੇ ਨਮਸਕਾਰ ਕਰਕੇ ਚਲੇ ਗਏ । ਦੋ ਚਾਰ ਮਿੰਟ ਪਿਛੋਂ ਜਗਤਾਰ ਸਿੰਘ ਜੀ ਵੀ ਆਏ ਤੇ ਨਮਸਕਾਰ ਕਰਕੇ ਤੁਰਤ ਪਿਛੇ ਮੁੜ ਗਏ ।

### ਵਿਸ਼ੇਸ਼ ਤਿਹਾਈ ਦੀ ਅਰਜ਼

ਰਾਤ ਦੇ 7.30 ਹੋ ਗਏ ਸਨ, ਜਦੋਂ ਮੈਂ ਇਸ ਤਿਹਾਈ ਸਕੂਲ ਦਾ ਆਨੰਦ ਲੁੱਟਦਿਆਂ, ਸਤਿਗੁਰਾਂ ਦੀ ਸੇਵਾ ਵਿਚ ਅਰਜ਼ ਕੀਤੀ : ਕਿਉਂ ਨਾ ਅਜਿਹੀਆਂ ਤਿਹਾਈਆਂ ਦੀ ਵੀ ਰਚਨਾ ਕੀਤੀ ਜਾਏ ਜੋ ਪਹਿਲਾਂ I, ਫੇਰ II ਤੇ ਫੇਰ III ਸਟਰੋਕਾਂ ਨਾਲ ਮੁਕੰਮਲ ਹੋਣ ! ਅਤੇ ਫਿਰ ਇਕ ਤਿਹਾਈ ਪੁੱਠਾ ਤੁਰ ਕੇ ਆਨੰਦ ਸਿਰਜੇ ਜਿਵੇਂ III-II ਅਤੇ I । ਸਤਿਗੁਰੂ ਜੀ ਅਗਲੇ ਛਿਣ ਵਿਚ ਇਹੋ ਜਿਹੀਆਂ ਤਿਹਾਈਆਂ ਤਬਲੇ ਉਤੇ ਗਿਣ ਤੇ ਸੁਣਾ ਕੇ ਪੂਰੀਆਂ ਕਰ ਦਿੱਤੀਆਂ ਤੇ ਨਾਲ ਹੀ ਆਖਿਆ : ਹੋਰ ਕੋਈ ਫ਼ਰਮਾਇਸ਼ ? ਪਰ ਮੇਰੇ ਤਾਂ ਏਨੇ ਵਿਚ ਹੀ ਦਾਣੇ ਵਿਕ ਚੁਕੇ ਹਨ !

### ਹਰਭਜਨ ਸਿੰਘ ਦੀ ਸਿਤਾਰ

ਸਤਿਗੁਰੂ ਜੀ ਸੰਗੀਤ ਸਭਾ ਸਮਾਪਤ ਕਰਨ ਦੇ ਰਉਂ ਵਿਚ ਸਨ ਕਿ ਭੈਣੀ ਸਾਹਿਬ ਵਿਚ ਬੱਚਿਆਂ ਦੇ ਉਸਤਾਦ ਸਿਤਾਰ ਵਾਦਕ ਹਰਭਜਨ ਸਿੰਘ 5-7 ਮਿੰਟ ਲਈ ਆਪਣੀ ਸਿਤਾਰ ਸੁਣਾਨ ਲਈ ਅਟਕਣ ਦੀ ਬੇਨਤੀ ਕੀਤੀ । ਉਹ ਅੱਜ ਲੰਮੇ ਚਿਰ ਪਿੱਛੋਂ ਹਜ਼ੂਰ ਨੂੰ ਸਿਤਾਰ ਸੁਣਾ ਰਿਹਾ ਸੀ । ਸੱਚੇ ਪਾਤਸ਼ਾਹ ਜੀ ਨੇ ਪੂਰੀ ਇਕਾਗਰ-ਚਿੱਤਤਾ ਨਾਲ ਸਿਤਾਰ ਸੁਣੀ । 8.15 ਤੇ ਹਰਭਜਨ ਸਿੰਘ ਨੇ ਆਲਾਪ ਸ਼ੁਰੂ ਕੀਤਾ ਤਾਂ ਪੰਜ ਮਿੰਟ ਪਿਛੋਂ ਸ੍ਰੀ ਮਾਤਾ ਚੰਦ ਕੌਰ ਜੀ ਆ ਗਏ । ਬੂਹਾ ਖੋਲ੍ਹ ਇਕ ਮੁਸਕਾਨ

ਨਾਲ ਨਜ਼ਰਾਂ ਅੰਦਰ ਵਲ ਸੁੱਟੀਆਂ, ਪਰ ਸਤਿਗੁਰੂ ਜੀ ਨੂੰ ਇਕ ਮਨ ਹੋ ਸੁਣਦਿਆਂ ਵੇਖ, ਆਹਿਸਤਾ ਨਾਲ ਬੂਹਾ ਭੇੜ ਤੁਰ ਗਏ ।

ਦੋ ਤਿੰਨ ਮਿੰਟ ਬੀਤੇ ਸਨ ਕਿ ਵੈਦ ਹਕੀਮ ਗੁਰਦੇਵ ਸਿੰਘ ਆਪਣੇ ਚੌੜੇ ਚਕਲੇ ਸਰੀਰ ਤੇ ਸਿਰਫ਼ ਕੁੜਤਾ ਅੜਾਈ, ਸਿਰ ਤੇ ਸਾਫ਼ਾ ਵਲੇਟੀ, ਹੱਥ ਵਿਚ ਛੋਟੀ ਜਿੰਨੀ ਸਟੀਲ ਕੌਲੀ ਫੜੀ ਦੂਸਰੇ ਬੂਹਿਓਂ ਦਾਖ਼ਲ ਹੋ ਗਿਆ । ਸਤਿਗੁਰਾਂ ਵਾਪਸ ਹੋ ਜਾਣ ਦਾ ਇਸ਼ਾਰਾ ਕੀਤਾ ਪਰ ਉਹ ਨਾ ਸਮਝਿਆ, ਉਹ ਤਾਂ ਸ਼ਾਹੀ ਹਕੀਮ ਸੀ, ਇਹ ਇਸ਼ਾਰਾ ਉਸ ਨੂੰ ਨਹੀਂ ਹੋਵੇਗਾ । ਪਰ ਦੂਜੀ ਵਾਰ ਜਦੋਂ ਤਲਖ਼ ਮੁਦ੍ਰਾ ਵਿਚ ਸੰਕੇਤ ਹੋਇਆ ਤਾ ਉਹ ਵੀ ਵਾਪਸ ਮੁੜਨ ਤੇ ਮਜਬੂਰ ਹੋ ਗਿਆ । ਅਜੇ ਇਸ ਨੂੰ ਪਰਤਿਆਂ ਤਿੰਨ ਮਿੰਟ ਨਹੀਂ ਸਨ ਹੋਏ ਕਿ ਵੈਦ ਜੀ ਨਾਲ ਸਾਰਾ ਦਿਨ ਮਸੱਦ ਫੇਰਨ ਵਾਲੇ ਸਾਥੀ ਆਣ ਪਹੁੰਚੇ । ਸਤਿਗੁਰਾਂ ਦਾ ਉੱਚਾ ਹੋਇਆ ਹਸਤ ਕੰਵਲ ਫਿਰ 'ਪਰਤ ਜਾਣ' ਦਾ ਇਸ਼ਾਰਾ ਕਰਦਿਆਂ ਹਿੱਲਿਆ ।

ਸਤਿਗੁਰੂ ਜੀ ਨੇ 20 ਮਿੰਟ ਸਮਾਧੀ ਸਥਿਤ ਹੋ ਕੇ ਸਿਤਾਰ ਸੁਣੀ ਜਿਸ ਉਤੇ ਰਾਗ ਪੂਰੀਆ ਕਲਿਆਣ ਦੀ ਪੇਸ਼ਕਾਰੀ ਸੀ ਤੇ ਪਹਿਲਾਂ ਨਾਲੋਂ ਫਰਕ ਜੱਜ ਕਰਕੇ ਆਖਿਆ : ਬਹੁਤ ਸੁਹਣੀ, ਬੜਾ ਫ਼ਰਕ ਪਾ ਲਿਆ ਹੈ ਤੂੰ ।

ਅਤੇ ਸੰਗੀਤ ਸਭਾ ਸਮਾਪਤ ਹੋ ਗਈ ।

ਸਤਿਗੁਰੂ ਜੀ ਉਠ ਕੇ ਜਲਪਾਨ ਕਮਰੇ ਵਿਚ ਚਲੇ ਗਏ । ਅਸੀਂ ਹੇਠਾਂ ਉਤਰੇ । ਸੇਠ ਗੁਰਦੀਪ ਸਿੰਘ ਚਾਵਲਾ ਸਪੁੱਤਰ ਸਵਰਗਵਾਸੀ ਮਿੱਤਰ ਸੇਠ ਗੁਰਬਖ਼ਸ਼ ਸਿੰਘ ਪ੍ਰੀਤਮ, ਬੈਂਕੋਕ ਤੋਂ ਹੁਣੇ ਹੀ ਆਇਆ ਮਿਲਿਆ । ਇਹ ਸਤਿਗੁਰਾਂ ਦੇ ਦਰਸ਼ਨਾਂ ਨੂੰ ਆਇਆ ਸੀ ।

## ਇਕ ਗੱਲ ਪੂਰਬੇ ਨਾਲ

ਮੈਂ ਗੁਰੂ ਕੇ ਖਜ਼ਾਨਚੀ ਮਹਿੰਦਰ ਸਿੰਘ ਪੂਰਬਾ ਨੂੰ ਪੁੱਛਿਆ : ਕੀ ਅੱਜ ਕੱਲ ਸਤਿਗੁਰੂ ਜੀ ਆਸਾ ਦੀ ਵਾਰ ਦਾ ਕੀਰਤਨ ਸੁਣਦੇ ਹਨ ?

"ਤੁਸਾਂ ਕਿਵੇਂ ਸੋਚ ਲਿਆ ਨਹੀਂ ਸੁਣਦੇ ਹੋਣੇ ?"

"ਕੀ ਪਤਾ, ਉਪਰੇਸ਼ਨ ਕਾਰਨ...!"

"ਨਹੀਂ ਬਾਦਸ਼ਾਹੋ, ਸੁਖਦੇਵ-ਮੋਹਣ-ਬਲਜੀਤ ਆਦਿ ਸਵੇਰੇ ਕੀਰਤਨ ਕਰਦੇ ਹਨ । ਉਹ ਕੋਠੀ ਦੇ ਅੰਦਰ ਹੀ ਰਹਿੰਦੇ ਹਨ । ਹੋਰ ਸੰਗਤ ਕੋਠੀ ਤੋਂ ਬਾਹਰੋਂ ਨਹੀਂ ਆਉਂਦੀ, ਰੋਕੀ ਹੋਈ ਹੈ ।"

ਮੈਂ ਸੋਚਿਆ, ਗੁਰੂ ਬਣਨਾ ਕੋਈ ਸੌਖਾ ਨਹੀਂ । ਨੇਮਾਂ ਦੀ ਅਟਲਤਾ ਅਨੁਸਾਰ ਜੀਉਣਾ ਹੈ !

## ਬੈਂਗਲੋਰ ਨੂੰ

ਉਪਰਲੀ ਛੱਤ ਦੇ ਗਲੀਚੇ ਵਿਛੇ ਹਾਲ ਵਿਚ 10-12 ਬਿਸਤਰੇ ਲਗੇ ਹੋਏ ਵੇਖ ਮੈਂ ਕਿਸੇ ਨੂੰ ਕਾਰਨ ਪੁਛਿਆ । ਦੱਸਿਆ ਗਿਆ ਕਿ 5-6 ਸਰੀਰ ਕੱਕੜ ਜ਼ਿਲਾ

ਅੰਮ੍ਰਿਤਸਰ ਤੋਂ ਬੈਂਗਲੋਰ ਜਾ ਕੇ ਸੇਵਾ ਕਰਨ ਲਈ ਆਏ ਹੋਏ ਹਨ । ਇਹਨਾਂ ਦੀਆਂ ਟਿਕਟਾਂ 6 ਜਨਵਰੀ ਦੀਆਂ ਬੁਕ ਹਨ । ਸ਼ਾਇਦ ਇਹਨਾਂ ਵਿਚੋਂ ਆਗੂ ਸੁਖਦੇਵ ਸਿੰਘ ਕੱਕੜ ਸੀ । ਡਰਾਈਵਰ ਅਤੇ ਦੋ ਤਿੰਨ ਪਹਿਰੂ ਵੀ ਏਥੇ ਬਿਰਾਜਦੇ ਹਨ ।

## 5 ਜਨਵਰੀ 1980, ਸ਼ਨੀਵਾਰ
## ਨਵੀਂ ਦਿੱਲੀ

### ਆਨੰਦ ਕਲਿਨਿਕ ਵਿਚ

ਪਤਾ ਲਗਾ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਰੋਜ਼ਾਨਾ 10 ਤੋਂ 11 ਵਜੇ ਤਕ ਜਾਂ 10.30 ਤੋਂ 11.30 ਤਕ ਡਾ: ਐਚ. ਐਲ. ਆਨੰਦ ਦੇ ਕਲਿਨਿਕ ਵਿਖੇ ਆਪਣੇ ਨੇਤਰ ਦੀ ਹਾਲਤ ਵਖਾਣ ਨਵੀਂ ਦੁਆਈ ਪੁਆਣ ਅਤੇ ਬੰਨ੍ਹੀ ਹੋਈ ਪੱਟੀ ਬਦਲਾਣ ਜਾਂਦੇ ਹਨ । ਇਹ ਵੀ ਮਾਲੂਮ ਹੋਇਆ ਹੈ ਕਿ ਆਪ ਜੀ ਨੇ 3 ਤਾਰੀਖ਼ ਸਵੇਰ ਤੋਂ ਹੀ ਅੰਨ ਛਕਣਾ ਛਡਿਆ ਹੋਇਆ ਹੈ । ਡਾਕਟਰ ਦੇ ਕਹਿਣ ਤੇ ਹੀ ਪਰਸ਼ਾਦ ਛਕਣਗੇ । ਫਲ ਅਤੇ ਦੁੱਧ ਹੀ ਅਜਕੱਲ੍ਹ ਆਪ ਦੀ ਖ਼ੁਰਾਕ ਹੈ । ਦੱਸਿਆ ਗਿਆ ਕਿ ਇਸੇ ਤਰੀਕੇ ਅਨੁਸਾਰ 9 ਫਰਵਰੀ ਤਕ ਚਲਿਆ ਜਾਵੇਗਾ ।

### ਗੁੜਗਾਉਂ ਫਾਰਮ ਤੇ

ਡਾਕਟਰ ਅਨੰਦ ਵਲੋਂ ਆ, ਇਸ਼ਨਾਨ ਕਰ, ਕੁਛ ਛਕ-ਛਕਾ, ਸਤਿਗੁਰੂ ਜੀ ਨੇ ਕਮਰੇ ਵਿਚ ਢਾਈ ਵਜੇ ਤਕ ਆਰਾਮ ਕੀਤਾ । ਦੋਬਾਰਾ ਇਸ਼ਨਾਨ (ਇਹ ਤੀਜੀ ਵੇਰ) ਕਰਕੇ, ਪੌਣੇ ਤਿੰਨ ਵਜੇ ਤਕ ਸਾਰਾ ਗੁਰੂ ਪਰਵਾਰ ਸੇਠ ਤਰਲੋਕ ਸਿੰਘ ਦੇ ਗੁੜਗਾਵਾਂ ਫਾਰਮ ਤੇ ਪੁੱਜ ਗਿਆ ।

ਏਥੇ ਹੀ ਰਹਿ ਗਏ ਸੇਵਕਾਂ ਤੋਂ ਪਤਾ ਕਿ ਠਾਕੁਰ ਦਲੀਪ ਸਿੰਘ ਜੀ ਤੇ ਠਾਕੁਰ ਉਦੈ ਸਿੰਘ ਜੀ ਵੀ ਸੇਵਕਾਂ ਸਮੇਤ 12 ਵਜੇ ਦੇ ਆਏ ਹੋਏ ਹਨ । ਉਹ ਵੀ ਸਤਿਗੁਰੂ ਜੀ ਦੇ ਨਾਲ ਫ਼ਾਰਮ ਤੇ ਗਏ ਹੋਏ ਹਨ । ਸੰਤ ਜਗਤਾਰ ਸਿੰਘ ਜੀ ਤੇ ਬੀਬਾ ਜੀ ਵੀ ਨਾਲ ਹਨ । ਮਾਤਾ ਜੀ ਨੇ ਤਾਂ ਨਾਲ ਹੋਣਾ ਹੀ ਸੀ । ਖੁੱਲ੍ਹੀ, ਹਰਿਆਲੀ ਤੇ ਮੁਨਾਸਬ ਪ੍ਰਬੰਧ ਵਾਲੀ ਥਾਂ ਤੇ ਸਤਿਗੁਰੂ ਜੀ ਦਾ ਦਿਲ ਵਧੇਰੇ ਲਗਦਾ ਹੈ ।

### ਮੁੜ ਕੋਠੀ ਵਿਚ

ਮੈਂ ਜਦੋਂ ਘੁੰਮਦਾ-ਘੁਮਾਂਦਾ ਕੋਠੀ ਪਹੁੰਚਾ ਤਾਂ ਸੱਚੇ ਪਾਤਸ਼ਾਹ ਬੈਠਣ ਕਮਰੇ ਵਿਚ ਮੰਜੇ ਤੇ ਬੈਠੇ ਸੁਖਦੇਵ ਸਿੰਘ ਮੋਹਣ ਸਿੰਘ ਨੂੰ ਲੈਅ ਤਾਰ ਦੀ ਸਮਝ ਵਧਾਣ ਲਈ ਮਾਤਰਾ ਗਿਣਵਾ ਕੇ ਤਾਲੀ ਬਜਵਾ ਰਹੇ ਹਨ । ਅੱਖਾਂ ਦੀ ਬੰਨ੍ਹੀ ਪੱਟੀ ਜਾਂ ਨਜ਼ਰ ਦੇ ਜ਼ੋਰ ਦੀ ਰੜਕ ਨਹੀਂ ਸੀ ਜਾਪਦੀ ।

ਅਮਰੋਹਾ ਦੇ ਸ. ਜਗਮੋਹਣ ਸਿੰਘ ਸਪੁੱਤਰ ਸੰਤ ਸਾਧਾ ਸਿੰਘ ਨੂੰ ਮੰਗਵਾਇਆ ਗਿਆ ਹੈ, ਸ਼ਾਮ ਤਕ ਸ. ਗੁਰਦੇਵ ਸਿੰਘ ਮਦਾਰ ਦੇ ਪਹੁੰਚਣ ਦੀ ਵੀ ਆਸ ਹੈ । ਇਹਨਾਂ

ਨਾਲ ਵਿਚਾਰ ਕਰਕੇ ਹੀ ਮੰਡੀ ਵਾਲੇ ਸ. ਤਾਰਾ ਸਿੰਘ-ਨਿਰਮਲ ਸਿੰਘ ਬਾਰੇ ਆਪਣਾ ਫੈਸਲਾ ਸਤਿਗੁਰਾਂ ਸ. ਦਲਜੀਤ ਸਿੰਘ ਦਿੱਲੀ ਨੂੰ ਦੱਸਣਾ ਹੈ।

## ਵੈਦ ਦੀ ਇਕਾਂਤ ਪਸੰਦੀ

ਹਕੀਮ ਗੁਰਦੇਵ ਸਿੰਘ ਸੰਤ ਨਗਰ, ਜਿਸਦੀ ਉਮਰ ਅਜੇ ਮਸਾਂ 32-33 ਸਾਲ ਦੀ ਹੋਵੇਗੀ, ਨੇ ਸਤਿਗੁਰਾਂ ਦੇ ਸੇਵਕ ਪੂਰਬਾ ਤੇ ਬਲਦੇਵ ਸਿੰਘ ਹੁਰਾਂ ਨੂੰ ਆਪਣੀ ਲੋੜ ਦੱਸੀ ਕਿ ਉਸਨੂੰ ਅਸਲੋਂ ਨਵੇਕਲਾ ਕਮਰਾ ਚਾਹੀਦਾ ਹੈ। ਜਦੋਂ ਇਹਨਾਂ ਸੇਠ ਜੀ ਦੀ ਕੋਠੀ ਵਿਚ ਮੌਜੂਦਾ ਰਿਹਾਇਸ਼ੀ ਲੋੜਾਂ ਦਾ ਜਾਇਜ਼ਾ ਲੈ ਕੇ ਇਨਕਾਰ ਕੀਤਾ ਤਾਂ ਉਸਨੇ ਸਤਿਗੁਰੂ ਜੀ ਨੂੰ ਜਾ ਬੇਨਤੀ ਕੀਤੀ।

ਸਤਿਗੁਰੂ ਜੀ ਨੇ ਸ੍ਰੀ ਬਲਵੰਤ ਸਿੰਘ ਡਰਾਈਵਰ ਵਾਲੇ, ਜੁ ਤੀਜੀ ਛੱਤੇ ਅਸਲੋਂ ਪੱਛਮ ਵਿਚ ਹੈ, ਕਮਰੇ ਨੂੰ ਹਕੀਮ ਜੀ ਵਾਸਤੇ ਅਲਾਟ ਕਰਨ ਲਈ ਆਗਿਆ ਕੀਤੀ ਤਾਂ ਡਰਾਈਵਰ ਬਲਵੰਤ ਸਿੰਘ ਸਪੁੱਤਰ ਸੰਤ ਲਾਲ ਸਿੰਘ ਹੇਠਾਂ ਹਾਲ ਵਿਚ ਦੂਜੇ ਸਰੀਰਾਂ ਕੋਲ ਆ ਪਿਆ।

ਜਦੋਂ ਮਹਾਰਾਜ ਬੀਰ ਸਿੰਘ ਜੀ ਨੂੰ ਪਤਾ ਲਗਾ ਤਾਂ ਉਹ ਬਹੁਤ ਨਾਰਾਜ਼ ਹੋਏ ਅਤੇ ਉਹਨਾਂ ਪੂਰਬਾ ਹੁਰਾਂ ਪਾਸ ਆਪਣਾ ਗਿਲਾ ਪਰਗਟ ਕੀਤਾ ਕਿ ਉਨ੍ਹਾਂ ਦੇ ਡਰਾਈਵਰ ਨੂੰ ਕਿਉਂ ਥੱਲੇ ਦੂਜਿਆਂ ਵਿਚ ਭੇਜਿਆ ਗਿਆ ਹੈ।

ਗੱਲ ਬੇ-ਸੁਆਦੀ ਵਲ ਵਧ ਰਹੀ ਸੀ ਕਿ ਪੂਰਬੇ ਹੁਰਾਂ ਹਕੀਮ ਨੂੰ ਕਿਸੇ ਤਰ੍ਹਾਂ ਮਨਾਇਆ ਕਿ ਇਕ ਜਣਾ ਆਪਣੇ ਨਾਲ ਹੋਰ ਪਰਵਾਨ ਕਰ ਲਏ। ਹਕੀਮ ਸਾਹਿਬ ਨੇ ਇਕ ਸ਼ਰਤ ਤੇ ਪਰਵਾਨਗੀ ਦਿਤੀ ਕਿ ਬਲਵੰਤ ਸਿੰਘ ਨੂੰ ਉਹਦੇ ਕਮਰੇ ਵਿਚ ਹੋਰ ਕੋਈ ਮਿਲਣ ਨਾ ਆਏ। ਸ਼ਰਤ ਪਰਵਾਨ ਕਰ ਬਲਵੰਤ ਸਿੰਘ ਆਪਣੇ ਪੁਰਾਣੇ ਸਥਾਨ ਤੇ ਆ ਪਿਆ।

ਹਕੀਮ ਨੇ ਮੈਨੂੰ ਦੱਸਿਆ : ਮੈਂ ਸਤਿਗੁਰਾਂ ਦੇ ਨੇਤਰਾਂ ਦੇ ਆਰਾਮ ਵਿਚ ਹੋਰ ਤਣਾਉ ਪੈਦਾ ਨਹੀਂ ਸਾਂ ਕਰਨਾ ਚਾਹੁੰਦਾ, ਨਹੀਂ ਤਾਂ ਮੈਂ ਆਪਣੇ ਕਮਰੇ ਵਿਚ ਹੋਰ ਕਿਸੇ ਨੂੰ ਨ ਸੁਆਲਦਾ !

## ਸੰਗੀਤ ਸਿੱਖਿਆ

ਸਤਿਗੁਰੂ ਜੀ ਸ਼ਾਮੀਂ ਪੂਰੇ ਪੰਜ ਵਜੇ ਬੈਠਣ ਕਮਰੇ ਵਿਚ ਆ ਗਏ ਅਤੇ ਮੰਜੇ ਉਪਰ ਬੈਠ ਦਿਲਰੁਬਾ ਮੰਗਵਾ, ਸੁਰ ਕਰ; ਨਹੁੰ-ਛੇੜ ਕਰਨ ਲਗੇ ਅਰਥਾਤ ਤਰਬਾਂ ਵਜਾਣ ਲਗੇ। ਮੋਹਣ-ਸੁਖਦੇਵ ਕੋਲ ਬੈਠ ਤਾਲੀ ਦਿੰਦੇ ਅਤੇ ਤਬਲੇ ਤੇ ਗਤ ਵਜਾਂਦੇ ਰਹੇ। ਸੁਰਿੰਦਰ ਸਿੰਘ ਲੁਧਿਆਣਾ, ਗੁਰਭਜਨ ਸਿੰਘ ਕੋਲ ਸਮਾਧੀ ਲਾ ਕੇ ਬੈਠੇ ਹੋਏ ਸਨ ਜਿਵੇਂ ਸੰਗੀਤ ਸੁਆਦ ਨਾਲ ਇਹਨਾਂ ਦਾ ਬਰ ਨ ਮਿਚਦਾ ਹੋਵੇ। ਕਦੇ ਮਾਤਰਾਂ ਦੀ ਗਿਣਤੀ, ਕਦੇ ਬੋਲ ਅਤੇ ਕਦੇ ਤਰਬਾਂ ਵਜਦੀਆਂ ਰਹੀਆਂ।

### ਕਣਕ ਬੈਂਗਲੌਰ ਨੂੰ

ਭਾਵੇਂ ਨਾਮਧਾਰੀ ਫ਼ਾਰਮ ਬੈਂਗਲੌਰ 7½ ਮੁਰੱਬੇ ਦਾ ਹੈ ਪਰ ਓਥੇ ਕਣਕ ਨਹੀਂ ਪੈਦਾ ਹੁੰਦੀ। ਮੈਂ ਅਜੇ ਹਕੀਮ ਗੁਰਦੇਵ ਸਿੰਘ ਕੋਲ ਹੀ ਸਾਂ ਕਿ ਸੰਤ ਕਿਰਪਾਲ ਸਿੰਘ ਮੋਤੀ ਨਗਰ ਪੂਰਬਾ ਨੂੰ ਲੱਭਦੇ ਸਾਡੇ ਪਾਸ ਆ ਗਏ। ਅਖੇ, ਪੂਰਬੇ ਤੋਂ ਰਕਮ ਲੈਣੀ ਹੈ। ਸੋਲਾਂ ਬੋਰੀਆਂ ਕਣਕ ਏਥੋਂ ਬੈਂਗਲੌਰ ਨੂੰ ਭੇਜਣੀ ਹੈ। ਕਣਕ ਲੱਦੀ ਜਾ ਰਹੀ ਹੈ ਟ੍ਰਕ ਉਤੇ। ਸਿਰਫ਼ ਡੀਜ਼ਲ ਵਗੈਰਾ ਦਾ ਖਰਚ ਹੀ ਲੈਣਾ ਹੈ।

ਪਹਿਲਾਂ ਵੀ ਇਹ ਟ੍ਰਕ-ਸੇਵਾ ਸੰਤ ਕਿਰਪਾਲ ਸਿੰਘ ਕਰਦੇ ਰਹੇ ਹਨ। ਮੈਂ ਬਾਹਰ ਝਾਤ ਮਾਰੀ, ਕੋਠੀ ਦੇ ਬੈਕ ਡੋਰ ਤੇ ਟ੍ਰੱਕ ਕਣਕ ਲਦਾਈ ਲਈ ਖਲੋਤਾ ਹੋਇਆ ਸੀ।

### ਸ਼ਾਹੀ ਖ਼ਜ਼ਾਨਾ

ਮੈਂ ਸੰਤ ਮਹਿੰਦਰ ਸਿੰਘ ਪੂਰਬੇ ਨੂੰ ਪੁੱਛਿਆ : ਜਦੋਂ ਤੁਸੀਂ (ਸ੍ਰੀ ਸਤਿਗੁਰੂ ਜੀ ਅਤੇ ਸੇਵਕ ਜਥਾ) ਕਿਧਰੇ ਜਾਣ ਲਈ ਤੁਰਦੇ ਹੋ ਤਾਂ ਕਿੰਨੇ ਕੁ ਪੈਸੇ ਗੁਰੂ ਕੇ ਖ਼ਜ਼ਾਨੇ ਵਿਚ ਲੈ ਕੇ ਚਲਦੇ ਹੋ ? ਪੂਰਬਾ ਬੋਲਿਆ : ਹੋਰ ਕੀ ਦੱਸਣਾ ਹੈ ਇਹ ਵੇਖ ਲਓ, ਭੈਣੀ ਸਾਹਿਬੋਂ, ਇਹ ਸੋਚਕੇ ਕਿ ਹੁਣ ਦੀਵਾਨ ਨਹੀਂ ਲਗਣੇ, ਭੇਟਾ ਨਹੀਂ ਹੋਣੀ ਅਤੇ ਖਰਚਾ ਬਹੁਤ ਹੋ ਸਕਦਾ ਹੈ ਮੈਂ 5000/- ਹੋਰ ਖਰਚੇ ਤੋਂ ਇਲਾਵਾ ਕੋਲ ਰਖਿਆ ਸੀ, ਪਰ ਦਿੱਲੀ ਆਉਂਦੇ ਹੀ ਸਾਰੀ ਰਕਮ ਖ਼ਤਮ ਹੋ ਗਈ। ਸੱਚੇ ਪਾਤਸ਼ਾਹ ਜੀ ਨੇ ਜਿਸਨੂੰ ਜਿੰਨੀ ਰਕਮ ਆਖੀ, ਮੈਂ ਦੇ ਦਿਤੀ। ਖ਼ਜ਼ਾਨਚੀ ਤਾਂ ਏਥੇ ਹੋਰ ਵੀ ਹਨ, ਮਾਤਾ ਜੀ, ਠਾਕਰ ਜੀ ਵਡੇ ਅਤੇ ਵਡੇ ਖ਼ਜ਼ਾਨਚੀ ਮਹਾਰਾਜ ਜੀ ਵੀ, ਪਰ ਅਸਾਂ ਆਪਣਾ ਖਰਚਾ ਆਪ ਸਾਰਨਾ ਹੁੰਦਾ ਹੈ। ਇਸ ਵਲੇ ਮੇਰੇ ਪਾਸ ਸਿਰਫ਼ 100/- ਰਹਿ ਗਿਆ ਹੈ ਕਿਰਪਾਲ ਸਿੰਘ ਹੁਰਾਂ ਨੂੰ ਦੇ ਕੇ।

### ਲੇਟ ਪਹੁੰਚਣ ਤੇ

ਬੈਠਣ ਕਮਰੇ ਵਿਚ ਸੰਗੀਤ ਸਿੱਖਿਆ ਜਾਰੀ ਸੀ ਕਿ ਹਰਭਜਨ ਸਿੰਘ-ਗੁਰਦੇਵ ਸਿੰਘ ਪਹੁੰਚ ਗਏ। ਹੁਣ ਰਾਤ ਦੇ 7 ਵਜ ਚੁਕੇ ਸਨ। ਸਤਿਗੁਰੂ ਜੀ ਨੇ ਇਹਨਾਂ ਸ਼ਬਦਾਂ ਨਾਲ ਹੀ ਆਪਣੀ ਪਿਆਰੀ ਸੰਗੀਤ ਜੋੜੀ ਨੂੰ ਠਿੱਠ ਕੀਤਾ : ਤੁਹਾਡੀਆਂ ਘੜੀਆਂ ਤੇ ਹੁਣ 5 ਵਜੇ ਨੇ ?

### ਫ਼ਲਸਫ਼ਾ

ਮੈਂ ਕੱਲ੍ਹ ਦੀ ਹਰਭਜਨ ਦੀ ਸਿਤਾਰ ਬਾਰੇ ਕਿਹਾ : ਸਿਤਾਰ ਉਂਜ ਤਾਂ ਵਧੀਆ ਵੱਜਦੀ ਰਹੀ ਪਰ ਮੈਨੂੰ ਸੁਰਾਂ ਘਟ-ਘਟ ਕੇ ਲਗਦੀਆਂ ਜਾਪੀਆਂ ਸਨ। ਤਾਂ ਸੱਚੇ ਪਾਤਸ਼ਾਹ ਦਰਸ਼ਨ ਸ਼ਾਸਤਰ ਅਰਥਾਤ ਫ਼ਲਸਫ਼ੇ ਦੀ ਦੁਨੀਆਂ ਵਿਚ ਪਹੁੰਚ ਗਏ : ਜ਼ਿੰਦਗੀ ਵਿਚ ਅਤੇ ਵਡੇ ਵਡੇ ਸਿਆਣਿਆਂ ਦੇ ਜੀਵਨ ਵਿਚ ਕਦੇ ਕਦੇ ਗ਼ਲਤ ਸੁਰਾਂ ਵੀ ਲਗ ਜਾਂਦੀਆਂ ਹਨ। ਇਹ ਤਾਂ ਘਟ ਕੇ ਵਜਾਂਦਾ ਰਿਹਾ ਹੈ। ਜ਼ਿੰਦਗੀ ਵਿਚ ਘਟੀਆ

ਸੁਰਾਂ ਦਾ ਲਗ ਜਾਣਾ ਵੀ ਗ਼ੈਰ ਕੁਦਰਤੀ ਨਹੀਂ, ਬੰਦੇ ਨੂੰ ਉਦਾਰ, ਸਨਿੰਮਰ ਅਤੇ ਬਾ ਹੌਸਲਾ ਰਹਿਣਾ ਚਾਹੀਦਾ ਹੈ।

## ਮਹਾਰਾਜ ਜੀ ਨੂੰ ਨਾ ਦੱਸੀਂ

ਹਰਭਜਨ ਸਿੰਘ ਨੇ ਸੰਗੀਤ ਚਲਦਿਆਂ ਇਕ ਘਟਨਾ ਸੁਣਾਈ : ਇਕ ਵਾਰ ਮੈਂ ਹੈਦਰਾਬਾਦ ਗਿਆਂ ਇਕ ਅਜਿਹੇ ਵਿਕਟ ਤਾਲ ਦੀਆਂ ਮਾਤਰਾਂ ਗਿਣੀਆਂ ਕਿ ਜਦੋਂ ਮਹਾਰਾਜ ਜੀ ਮਾਤਰਾ ਗਿਣਨ ਲੱਗਣ ਤਾਂ ਥਿੜਕ ਜਾਣ ਪਰ ਤਬਲੇ ਤੇ ਬੋਲ ਵਜਾਣ ਤਾਂ ਮਾਤਰਾਂ ਪੂਰੀਆਂ ਆ ਜਾਣ। ਉਹ ਮੈਨੂੰ ਕਹਿਣ ਕਿ ਮੈਂ ਮਾਤਰਾ ਗ਼ਲਤ ਗਿਣਦਾ ਹਾਂ। ਮੈਨੂੰ ਪਤਾ ਸੀ ਕਿ ਇਹ ਮਾਤਰਾ ਜ਼ਬਾਨੀ ਗਿਣਨ ਸਮੇਂ ਲੈਅ ਨਹੀਂ ਸੰਭਾਲ ਸਕਦੇ। ਜਦੋਂ, ਫੇਰ, ਸਤਿਗੁਰੂ ਜੀ ਆਏ ਤਾਂ ਮੈਂ ਅਰਜ਼ ਕੀਤੀ ਕਿ ਉਸੇ ਤਾਲ ਦੀਆਂ ਮਾਤਰਾ ਗਿਣੀਆਂ ਜਾਣ। ਤਾਂ ਸਤਿਗੁਰੂ ਜੀ ਗਿਣਕੇ ਚੱਕਰ ਠੀਕ ਲੈ ਆਉਣ। ਜਦੋਂ ਮੈਂ ਉਨ੍ਹਾਂ ਨੂੰ ਦੱਸਿਆ ਕਿ ਮਹਾਰਾਜ ਜੀ ਮਾਤਰਾ ਠੀਕ ਤਰ੍ਹਾਂ ਨਹੀਂ ਗਿਣ ਸਕੇ ਤਾਂ ਮੁਸਕਰਾਕੇ ਹਜ਼ੂਰ ਨੇ ਮੈਨੂੰ ਤਾਕੀਦ ਕੀਤੀ ਕਿ ਮੈਂ ਮਹਾਰਾਜ ਨੂੰ ਨਾ ਦੱਸਾਂ ਕਿ ਕੋਈ ਮਾਤਰਾ ਠੀਕ ਗਿਣਨ ਵਾਲਾ ਵੀ ਹੈ।

## ਪਲਕਨ ਸੇ ਪਗ ਝਾਰੂੰਗੀ

*7.15* ਤਕ ਸੰਗੀਤ ਨਾਲ ਸੰਬੰਧਤ ਲੋਕ ਤਾਂ ਬੈਠੇ ਹੀ ਸਨ, ਹੋਰ ਵੀ ਇਕ ਦੋ ਸਰੀਰ ਅੰਦਰ ਆ ਬੈਠੇ। ਸੰਤ ਮਲਕੀਅਤ ਸਿੰਘ ਬੈਂਸ ਦੀ ਵੀ ਸਮਾਧੀ ਆ ਲਗੀ। ਤਦ, ਸੁਖਦੇਵ-ਮੋਹਣ ਸਿੰਘ ਨੇ ਨਮਸਕਾਰ ਕਰ, ਸਤਿਗੁਰੂ ਜੀ ਤੋਂ ਬਾਕਾਇਦਾ ਆਗਿਆ ਲੈ ਕੇ ਸ੍ਰੀ ਰਾਜਨ ਮਿਸਰਾ ਦੀ ਸਿਖਾਈ ਇਕ ਬੰਦਸ਼, ਰਾਗ ਯਮਨ ਵਿਚ, 'ਪਲਕਨ ਸੇ ਪਗ ਝਾਰੂੰਗੀ' ਗਾਉਣੀ ਸ਼ੁਰੂ ਕੀਤੀ। ਪਹਿਲਾਂ ਨਾਲੋਂ ਵਧੇਰੇ ਸੁਰ ਅਤੇ ਸਮਝ ਨਾਲ ਗੰਵਿਆ ਜਾ ਰਿਹਾ ਸੀ। ਖ਼ਾਸ ਕਰ ਮੋਹਣ ਸਿੰਘ ਤਾਂ ਹੱਥ ਦੀਆਂ ਅਦਾਵਾਂ ਵੀ ਕਦੇ ਕਦੇ ਪੇਸ਼ ਕਰ ਜਾਂਦਾ। ਉਹਨਾਂ ਦੇ ਗਾਉਣ ਦਾ ਸੁਆਦ ਆਇਆ। ਜਾਪਿਆ ਕਿ ਚੇਲੇ ਸੰਗੀਤ ਗੁਰੂ ਦੀ ਖ਼ੁਸ਼ਬੂ ਖਿਲਾਰਨਗੇ। ਦੋਵੇਂ ਠਾਕਰ ਜੀ ਵੀ ਸੰਗੀਤ ਦਾ ਆਨੰਦ ਲੁਟਣ ਸਭਾ ਵਿਚ ਬੈਠੇ ਹੋਏ ਸਨ।

ਇਹਨਾਂ ਕਿਸ਼ੋਰ ਮੁੰਡਿਆਂ ਨੂੰ ਸੁਣਕੇ, ਜਿਨ੍ਹਾਂ ਲਈ ਤਬਲਾ ਕਦੇ ਹਰਭਜਨ ਸਿੰਘ ਸਿਤਾਰ, ਕਦੇ ਸਚਿੰਦਰ ਸਿੰਘ ਪੱਪੂ ਵਜਾਂਦਾ ਸੀ, ਗੁਰਦੇਵ ਸਿੰਘ ਸਰੋਦ ਨੇ ਬੇਨਤੀ ਕੀਤੀ : ਸੱਚੇ ਪਾਤਸ਼ਾਹ, ਇਹਨਾਂ ਨੂੰ ਇਕ ਤਬਲਚੀ ਦੀ ਲੋੜ ਹੈ। ਜੋ ਦੋ ਘੰਟੇ ਇਹਨਾਂ ਨਾਲ ਰਾਜਨ-ਸਾਜਨ ਹੁਰਾਂ ਕੋਲ ਵਜਾਏ!

"ਬੰਦਾ ਲੱਭ ਲਓ, ਪੈਸੇ ਦੇ ਦਿਆਂਗੇ। ਇਹ ਕਰਨਾ ਠੀਕ ਹੀ ਹੈ।" ਸਤਿਗੁਰਾਂ ਵਲੋਂ ਉੱਤਰ ਸੀ। ਇਨਕਾਰ ਤਾਂ ਕਦੇ ਸੁਝਿਆ ਹੀ ਨਹੀਂ।

## ਬੇਂਗਲੋਰ ਬੋਲਿਆ

8.35 ਰਾਤ ਨੂੰ ਸ. ਸੁਰਿੰਦਰ ਸਿੰਘ ਲੁਧਿਆਣਾ ਭੱਜਾ ਭੱਜਾ ਅੰਦਰ ਆਇਆ :

ਸੱਚੇ ਪਾਤਸ਼ਾਹ ਜੀ, ਮਹਾਰਾਜ ਜੀ ਦਾ ਫ਼ੋਨ ਆਇਆ ਹੈ ਬੈਂਗਲੋਰੋਂ। ਅਤੇ ਸਤਿਗੁਰੂ ਜੀ ਤੁਰਤ ਉਠ ਕੇ ਮਹਾਰਾਜ ਜੀ ਨਾਲ ਸੁਣਨ-ਕਰਨ ਚਲੇ ਗਏ।

## ਨਿਰੰਕਾਰੀ ਬਰੀ

ਅੱਜ ਦੇ 'ਨਵ ਭਾਰਤ ਟਾਈਮਜ਼' ਅਖ਼ਬਾਰ ਨੇ ਕਰਨਾਲ ਤੋਂ 4 ਜਨਵਰੀ ਦੀ ਖ਼ਬਰ ਦਿਤੀ ਹੈ ਕਿ ਕਰਨਾਲ ਦੇ ਸਤੱਰ ਨਿਆਇਆਧੀਸ਼ ਸ੍ਰੀ ਆਰ. ਐਸ. ਗੁਪਤ ਨੇ ਨਿਰੰਕਾਰੀ ਸੰਪਰਦਾਇ ਦੇ ਮੁਖੀ ਬਾਬਾ ਗੁਰਬਚਨ ਸਿੰਘ ਜੀ ਅਤੇ 59 ਹੋਰ ਵਿਅਕਤੀਆਂ ਨੂੰ ਬਰੀ ਕਰ ਦਿਤਾ ਹੈ। 13 ਅਪਰੈਲ 1978 ਨੂੰ ਅੰਮ੍ਰਿਤਸਰ ਵਿਚ ਨਿਰੰਕਾਰੀ ਸਮਾਗਮ ਸਮੇਂ ਸੰਤ ਭਿੰਡਰਾਂ ਵਾਲਿਆਂ ਦੇ ਜਥੇ ਦੇ ਜਾ ਪੈਣ ਸਮੇਂ ਭਿੜੰਤ ਹੋ ਗਈ ਸੀ ਜਿਸ ਨਾਲ 18 ਆਦਮੀਆਂ ਦੀ ਮੌਤ ਮੌਕੇ ਤੇ ਹੀ ਹੋ ਗਈ।

ਇਹ ਕੇਸ ਪੰਜਾਬ ਸਰਕਾਰ ਵਲੋਂ ਕੀਤਾ ਗਿਆ ਸੀ ਨਿਰੰਕਾਰੀਆਂ ਅਤੇ ਉਨ੍ਹਾਂ ਦੇ ਗੁਰੂ ਮਹਾਰਾਜ ਦੇ ਖਿਲਾਫ਼।

ਜੱਜ ਦੇ ਫ਼ੈਸਲੇ ਨੇ ਸਾਬਤ ਕਰ ਦਿਤਾ ਕਿ ਅਕਾਲੀਆਂ ਦਾ ਕੁਝ ਹਿੱਸਾ ਓਦੋਂ ਕਿੰਨਾ ਉਦੰਡ ਸੀ। ਉਸਨੇ ਨਿਰੰਕਾਰੀ ਸਮਾਗਮ ਤੇ ਹਮਲਾ ਕੀਤਾ, ਬੰਦੇ ਮਰਵਾਏ। ਫਿਰ ਇਹੋ ਪਰਕਿਰਿਆ ਕਾਨਪੁਰ ਤੇ ਦਿੱਲੀ ਵੀ ਕੀਤੀ ਅਤੇ ਦੋਹੀਂ ਥਾਈਂ ਹੋਰ ਆਦਮੀ ਮਰਵਾਏ। ਅੱਜ ਉਨ੍ਹਾਂ ਨੂੰ ਕੇਸ ਵਿਚੋਂ ਵੀ ਬੁਰੀ ਤਰ੍ਹਾਂ ਹਾਰ ਮਿਲੀ ਹੈ।

ਓਧਰੋਂ ਹਸ਼ਰ ਇਹ ਹੋਇਆ ਹੈ ਕਿ ਪੰਜਾਬ ਵਿਚੋਂ ਲੋਕਸਭਾ ਦੀਆਂ ਚੋਣਾਂ ਅੰਦਰ ਤੇਰਾਂ ਸੀਟਾਂ ਵਿਚੋਂ ਅਕਾਲੀ ਤਰਨ-ਤਾਰਨ ਵਾਲੀ, ਕੇਵਲ ਇਕੋ ਸੀਟ, ਜਿੱਤ ਸਕੇ ਹਨ। ਦਿੱਲੀ ਵਿਚ ਬਹੁਤ ਸਾਰੇ ਲੋਕਾਂ ਨੇ ਇਸ ਗੱਲ ਨੂੰ ਵੀ ਪੰਜਾਬ ਦਾ ਭਲਾ ਹੀ ਸਮਝਿਆ ਹੈ।

### 6 ਜਨਵਰੀ 1980, ਐਤਵਾਰ
### ਨਵੀਂ ਦਿੱਲੀ

## ਚੋਣਾਂ ਦਾ ਦੂਜਾ ਦੌਰ

ਮਹਾਨ ਦੇਸ਼, ਭਾਰਤ ਵਿਚ, ਜਨਤਾ ਪਾਰਟੀ ਦੀ ਅਯੋਗਤਾ ਕਾਰਨ, ਮੱਧ ਕਾਲੀ ਚੋਣਾਂ ਵਿਚ ਅੱਜ ਫਿਰ ਲੋਕ ਨਿਤਰਨਗੇ ਅਤੇ ਆਸ ਹੈ ਕਾਂਗਰਸ (ਆਈ) ਨੂੰ ਲੋਕਾਂ ਦੇ ਬਹੁਤੇ ਵੋਟ ਪ੍ਰਾਪਤ ਹੋਣਗੇ। ਪਹਿਲਾਂ 3 ਜਨਵਰੀ ਨੂੰ ਵੋਟ ਪਏ ਸਨ। ਲਗਭਗ ਅੱਧੀਆਂ ਸੀਟਾਂ, ਲੋਕ ਸਭਾ ਦੀਆਂ, ਲਈ ਵੋਟ ਅੱਜ ਪੈਣਗੇ।

## ਰਸ ਭਿੰਨੀ ਗਲਵਕੜੀ

ਜਾਂ ਮੈਂ ਦਿਨੇ 10.45 ਤੇ ਪੂਸਾ ਰੋਡ ਕੋਠੀ ਵਿਚ ਸਤਿਗੁਰੂ ਜੀ ਦੀ ਨਮਸਕਾਰ ਹਿਤ ਢੂੰਡ ਕੀਤੀ ਤਾਂ ਉਹ ਆਪਣੇ ਆਰਾਮ ਕਮਰੇ ਪਾਸ ਦੇ ਉਹਲੇ ਵਿਚ ਖਲੋਤੇ ਠਾਕੁਰ ਸ਼ਮਸ਼ੇਰ ਸਿੰਘ (ਸਪੁਤਰ ਮਹਾਰਾਜ ਨਿਹਾਲ ਸਿੰਘ) ਜੀ ਅਤੇ ਗੁਰਭਜਨ ਸਿੰਘ ਨਾਲ

ਗੱਲਬਾਤ ਕਰ ਰਹੇ ਸਨ । ਨਿੱਘੀ ਨਿੱਘੀ ਧੁੱਪ ਦਾ ਸੁਖ ਵੀ ਮਾਣਿਆ ਜਾ ਰਿਹਾ ਸੀ । ਮੈਂ ਨਮਸਕਾਰ ਕਰਦਿਆਂ ਏਨਾ ਪਿਆਰਮਈ ਹੋ ਗਿਆ ਕਿ ਜੀ ਕਰੇ ਸ੍ਰੀ ਹਜ਼ੂਰ ਨੂੰ ਆਪਣੀਆਂ ਬਾਹਾਂ ਵਿਚ ਭਰ ਕੇ ਉਠਾ ਲਵਾਂ । ਪਰ ਮੇਰੀ ਉੱਤੇਜਨਾ ਇੰਨੀ ਸੀ ਕਿ ਬਹੁਤ ਰੋਕਣ ਦੇ ਬਾਵਜੂਦ ਵੀ ਸ੍ਰੀ ਜੀ ਨੂੰ ਗਲਵਕੜੀ ਵਿਚ ਲੈ ਲਿਆ । ਸਤਿਗੁਰੂ ਜੀ ਮੁਸਕਰਾਏ : ਮੈਨੂੰ ਜਾਪਦਾ ਸੀ ਜਿਹੜੀ ਕੱਲ੍ਹ ਤੋਂ ਬੱਦਲਵਾਈ ਹੋ ਰਹੀ ਸੀ, ਬਰਸਾਤ ਜ਼ਰੂਰ ਹੋਵੇਗੀ । ਹੁਣ ਸੰਤੁਸ਼ਟ ਹੋ ਨ ?

ਅਤੇ ਮੈਂ ਸਚਮੁਚ ਹੀ ਭਰਪੂਰ ਸਾਂ !

ਮੈਂ ਵੈਦ ਗੁਰਦੇਵ ਸਿੰਘ ਨਾਲ ਦਿੱਲੀ ਘੁੰਮਣ ਦਾ ਪ੍ਰੋਗਰਾਮ ਬਣਾ ਰਖਿਆ ਸੀ । ਸਾਡੇ ਜਾਣ ਵੇਲੇ ਤਕ, ਅਰਥਾਤ 11 ਵਜੇ ਸ੍ਰੀ ਸਤਿਗੁਰੂ ਜੀ ਦਾ ਸਮੁਚਾ ਪਰਵਾਰ ਅਤੇ ਮਹਾਰਾਜ ਨਿਹਾਲ ਸਿੰਘ ਜੀ ਦਾ ਸਾਰਾ ਪਰਵਾਰ ਮਿਲ ਕੇ ਆਰਾਮ ਕਮਰੇ ਨਾਲ ਦੇ ਬਾਹਰਲੇ ਸਥਾਨ ਤੇ ਬੈਠੇ ਧੁਪ ਸੇਕਦੇ ਨਜ਼ਰ ਪਏ ।

ਅਸੀਂ ਜੰਤਰ ਮੰਤਰ ਤੋਂ ਹੋ ਸ. ਸੇਵਾ ਸਿੰਘ ਨਾਮਧਾਰੀ ਦੇ ਘਰ ਕ੍ਰਿਸ਼ਨਾ ਨਗਰ ਨੂੰ ਚਲੇ ਗਏ । ਸੈਰ ਸਪਾਟਾ ਨਾਂ ਨੂੰ ਹੀ ਸੀ ।

## ਸੰਤ ਪਿਆਰਾ ਸਿੰਘ ਸਚਦੇਵ ਦੀ ਮੌਤ

ਕ੍ਰਿਸ਼ਨਾ ਨਗਰ ਪਹੁੰਚਿਆਂ ਸ. ਸੇਵਾ ਸਿੰਘ ਤੇ ਸੰਤ ਗੋਪਾਲ ਸਿੰਘ (ਮਿੰਟਗੁਮਰੀ ਟ੍ਰਾਂਸਪੋਰਟ) ਦੀਆਂ ਪਤਨੀਆਂ ਸ. ਸੇਵਾ ਸਿੰਘ ਦੀ ਨੂੰਹ (ਗੋਪਾਲ ਸਿੰਘ ਹੁਰਾਂ ਦੀ ਪੁੱਤਰੀ) ਅਤੇ ਸੰਤ ਪਿਆਰਾ ਸਿੰਘ ਦੀ ਭੈਣ ਧੁਪੇ ਇੰਜ ਬੈਠੀਆਂ ਸਨ ਜਿਵੇਂ ਕੋਈ ਦੁਖਾਂਤ ਵਾਪਰ ਗਿਆ ਹੋਵੇ । ਪੁੱਛਣ ਤੇ ਪਤਾ ਲਗਾ, ਸਾਡੇ ਮਿੱਤਰ, ਪਰਮ ਉਦਾਰ, ਸੇਵਾ ਸਤਿਕਾਰ ਦੀ ਮੂਰਤ, ਸੰਤ ਪਿਆਰਾ ਸਿੰਘ ਸਚਦੇਵ ਬੈਂਕੋਕ ਵਿਖੇ 4 ਜਨਵਰੀ 1980 ਨੂੰ ਸ਼ਾਮੀਂ 6 ਵਜੇ (ਸਿਆਮ ਦਾ ਟਾਈਮ) ਭਾਰਤ ਦੇ 4.30 ਵਜੇ ਸਵਰਗ ਸਿਧਾਰ ਗਏ ਸਨ । ਸੁਣਕੇ ਬੜਾ ਧੱਕਾ ਲਗਾ । ਸਚਦੇਵਾ-ਪਵਿਤਰ ਕੌਰ ਜੋੜੀ ਦੇ ਸਿਖੀ ਸਿਦਕ, ਸੇਵਾ ਭਾਵਨਾ ਤੇ ਖੁਲ੍ਹਦਿਲੀ ਦਾ ਪਤਾ ਮੈਨੂੰ 1972 ਵਿਚ ਲਗਾ ਜਦੋਂ ਮੈਂ ਵੇਖਿਆ ਕਿ ਸੇਠ ਪਿਆਰਾ ਸਿੰਘ ਬੈਂਕੋਕ ਵਲੋਂ ਕਰਵਾਏ ਜਾ ਰਹੇ ਹੋਲੇ ਤੇ ਭਾਰਤੋਂ ਗਏ ਸਾਰੇ ਸਿੰਘਾਂ ਨੂੰ ਸੰਤ ਪਿਆਰਾ ਸਿੰਘ ਸਚਦੇਵ ਵਲੋਂ ਕੁਰਤੇ ਪਜਾਮਿਆਂ ਦਾ ਕੱਪੜਾ ਦਿਤਾ ਗਿਆ ਅਤੇ ਛਕਣ ਛਕਾਣ ਵਲੋਂ ਵੀ ਕਿਸੇ ਤਰ੍ਹਾਂ ਦੀ ਕਸਰ ਨ ਛੱਡੀ ਗਈ ।

ਬਦਕਿਸਮਤੀ ਨੂੰ ਸੰਤ ਪਿਆਰਾ ਸਿੰਘ ਦੀ ਪਤਨੀ ਨੂੰ ਢਾਈ ਸਾਲ ਪਹਿਲਾਂ ਅਧਰੰਗ ਦਾ ਅਟੈਕ ਹੋ ਗਿਆ । ਉਸਦੇ ਮੋਹ ਦਾ ਪ੍ਰਭਾਵ ਇਨ੍ਹਾਂ ਤੇ ਵੀ ਪਿਆ ਅਤੇ ਇਕ ਦਿਨ ਸਵੇਰੇ ਸੜਕ ਤੇ ਜਾਂਦਿਆਂ, ਘਰ ਦੇ ਨਜ਼ਦੀਕ ਹੀ ਬੇਹੋਸ਼ ਹੋ ਕੇ ਜਾ ਪਏ ਅਤੇ ਚੇਤਨਾ ਸਦਾ ਲਈ ਜਵਾਬ ਦੇ ਗਈ । 1978 ਵਿਚ ਵੀ, ਦੋ ਵਾਰ ਬੈਂਕੋਕ ਗਿਆਂ, ਇਨ੍ਹਾਂ ਦਾ ਸਨੇਹ ਤੱਕਿਆ । ਦੋਵੇਂ ਜੀ ਹੀ ਬੜੀ ਤਰਸਯੋਗ ਹਾਲਤ ਵਿਚ ਸਨ । ਅਜੇ 10-12 ਦਿਨ ਪਹਿਲਾਂ ਹੀ ਸੁਣਿਆ ਸੀ ਕਿ ਸਚਦੇਵਾ ਜੀ ਨੂੰ ਮੋੜਾ ਪੈ ਗਿਆ ਹੈ ਅਤੇ ਹਸਪਤਾਲ ਵਿਚ ਤੁਰਕੇ ਜਾਂਦੇ ਹਨ ।

ਅੱਜ ਇਹਨਾਂ ਬਾਰੇ ਸੋਗ ਦੀ ਫੂਹੜੀ ਵਿਛੀ ਹੋਈ ਹੈ !

## ਭਾਵੇਂ ਬਹਿਣ ਨਾ, ਪਰ ਆਉਣ ਜ਼ਰੂਰ

ਬੀਬੀ ਪਵਨਜੀਤ ਕੌਰ ਸੁਪਤਨੀ ਸ. ਸੇਵਾ ਸਿੰਘ ਨੇ ਜ਼ਿਕਰ ਕੀਤਾ : ਸਤਿਗੁਰੂ ਜਗਜੀਤ ਸਿੰਘ ਜੀ ਦੇ ਬੈਂਕੌਕ ਗਿਆਂ ਸਚਦੇਵ ਸੁਪਤਨੀ ਪਵਿਤਰ ਕੌਰ ਨੇ ਆਪਣੇ ਘਰ ਹੱਥ ਜੋੜ ਕੇ ਅਰਦਾਸ ਕੀਤੀ : ਸੱਚੇ ਪਾਤਸ਼ਾਹ ਜੀ, ਕਿਤੇ ਅਜ ਸਾਡੇ ਘਰ ਦਰਸ਼ਨ ਦਿਓ ਨ ! ਭਾਵੇਂ ਬੈਠਿਓ ਨ, ਘੜੀ ਦੀ ਘੜੀ ਹੀ ਸਹੀ । ਮੈਨੂੰ ਇਹ ਯਕੀਨ ਹੋਵੇ ਕਿ ਸਤਿਗੁਰੂ ਅੰਦਰਲੀ ਪੁਕਾਰ ਸੁਣਦਾ ਹੈ ।

ਅਤੇ 10-15 ਮਿੰਟ ਬਾਅਦ ਸਤਿਗੁਰੂ ਜੀ ਨੇ ਆ ਘਰ ਚਰਨ ਟਿਕਾਏ । ਘਰ ਵਾਲੇ ਕਪੜੇ ਵਿਛਾਣ, ਸੋਫ਼ੇ ਤੇ ਬਹਾਣ ਪਰ ਸਤਿਗੁਰੂ ਜੀ ਖਲੇ ਖਲੋਤੇ ਹੀ ਕਹਿਣ ਲਗੇ : ਮੈਂ ਬਹਿਣ ਨਹੀਂ ਆਇਆ, ਤੁਹਾਡੀ ਖ਼ਬਰ ਸੁਰਤ ਪੁੱਛਣ ਆਇਆ ਹਾਂ । ਸਤਿਗੁਰੂ ਜੀ ਪੌਣਾ ਘੰਟਾ ਇਸ ਪ੍ਰੇਮ ਜੋੜੀ ਦੇ ਘਰ ਰਹੇ ਪਰ ਬੈਠੇ ਨਹੀਂ ।

ਸਤਿਗੁਰੂ ਤੁਰ ਗਏ ਤਾਂ ਘਰ ਵਾਲੇ ਲਗੇ ਪਛਤਾਵਾ ਕਰਨ : ਅਸਾਂ ਨਾ ਬਹਿਣ ਦੀ ਕਾਹਨੂੰ ਅਰਦਾਸ ਕੀਤੀ ! ਸੱਚੇ ਪਾਤਸ਼ਾਹ ਤਾਂ ਜਾਣੀ ਜਾਣ ਹਨ, ਦਰਸ਼ਨ ਵੀ ਦੇ ਗਏ ਅਤੇ ਬੈਠੇ ਵੀ ਨਹੀਂ !

ਸੰਤ ਪਿਆਰਾ ਸਿੰਘ ਸਚਦੇਵ ਦੀ ਵਡੀ ਭੈਣ ਬੀਬੀ ਮਹਿੰਦਰ ਕੌਰ ਸੰਤ ਬਲਵੰਤ ਸਿੰਘ ਡਾਲਟਨ ਗੰਜ ਦੀ ਪਤਨੀ ਹੈ ਤੇ ਛੋਟੀ ਦੂਜੀ ਭੈਣ ਸ. ਅਜੀਤ ਸਿੰਘ ਸੋਠੀ ਦੇ ਘਰੋਂ ਹੈ । ਤਿੰਨਾਂ ਜਣਿਆਂ ਦੀ ਮਾਂ ਬਚਪਨ ਵਿਚ ਹੀ ਇਹਨਾਂ ਨੂੰ ਮਾਂ-ਮਹਿਟਰ ਕਰ ਸਵਰਗ ਸਿਧਾਰ ਗਈ ਸੀ । ਹੁਣ ਇਹ ਸਾਰੇ ਪਰਵਾਰ ਹੀ ਸਤਿਗੁਰਾਂ ਦੀ ਕਿਰਪਾ ਨਾਲ, ਅਨੰਦ ਕੁਸ਼ਲ ਹਨ ।

ਪਿਆਰਾ ਸਿੰਘ ਜੀ ਦੇ ਮਾਤਾ ਪਿਤਾ ਦਾ ਨਾਮ ਹੈ ਪਿਤਾ, ਸੰਤ ਦਿਆਲ ਸਿੰਘ ਸਚਦੇਵ, ਮਾਤਾ, ਬੀਬੀ ਅਮਰ ਕੌਰ ਪਿਛਲਾ ਪਿੰਡ, ਬੈਂਕੇ (ਗੁਜਰਾਂ ਵਾਲਾ) ।

ਪਿਆਰਾ ਸਿੰਘ ਸਚਦੇਵ ਹੁਰਾਂ ਦੀ ਪਤਨੀ ਬੀਬੀ ਪਵਿੱਤਰ ਕੌਰ ਮਾ: ਨਿਹਾਲ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ ਦੇ ਭਰਾ ਸੰਤ ਗੋਪਾਲ ਸਿੰਘ ਦੀ ਪੁੱਤਰੀ ਹੈ ।

## ਗਾਥਾ ਇਕ ਸਿਦਕਵਾਨ ਦੀ

ਏਥੇ ਬੈਠੇ ਸੰਤ ਗੋਪਾਲ ਸਿੰਘ ਜੋ ਕਿ ਸ. ਸੇਵਾ ਸਿੰਘ ਦੇ ਕੁੜਮ ਹਨ, ਨੇ ਦੱਸਿਆ ਸੰਤ ਰਤਨ ਸਿੰਘ ਪਿੰਡ ਟੇਹੀ ਜ਼ਿਲਾ ਮਿੰਟਗੁਮਰੀ ਵਾਲੇ, ਜੋ ਪਿਛੇ ਜਿਹੇ ਸੁਕੇਤ (ਮੰਡੀ, ਹਿਮਾਚਲ) ਵਿਚ ਪੂਰੇ ਹੋ ਗਏ, ਸਤਿਗੁਰੂ ਜੀ ਦੇ ਬੜੇ ਨਿਸ਼ਠਾਵਾਨ ਸੇਵਕ ਸਨ । ਸਤਿਗੁਰੂ ਜੀ ਦੇ ਹੁਕਮ ਅਨੁਸਾਰ ਉਹ 1940 ਤੋਂ ਹੀ ਪਹਾੜਾਂ ਵਿਚ ਆ ਵੱਸੇ ਸਨ । ਉਨ੍ਹਾਂ ਦਾ ਪਹਿਲਾ ਵਿਆਹ ਤਾਂ ਸੰਤ ਅਵਤਾਰ ਸਿੰਘ-ਬਲਵੰਤ ਸਿੰਘ-ਸਵਰਨ ਸਿੰਘ ਆਦਿ ਭਰਾਵਾਂ ਦੀ ਭੂਆ (ਪਿੰਡ ਚਕਰੀ) ਨਾਲ ਹੋਇਆ, ਪਰ ਉਹ ਨਿਹਸੰਤਾਨ ਕਾਲ ਵੱਸ ਹੋ ਗਈ । ਤਾਂ ਦੂਜਾ ਵਿਆਹ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਫਿਰ ਕੀਤਾ । ਇਸ ਵਾਰ ਇਹਨਾਂ ਦੇ ਘਰ ਪਿੰਡ ਬੈਂਕਿਆਂ (ਜ਼ਿਲਾ ਗੁਜਰਾਂਵਾਲਾ) ਦੀ ਇਕ ਲੜਕੀ ਸੀ ।

ਇਸ 'ਚੋਂ ਇਕ ਲੜਕੇ ਦਾ ਜਨਮ ਹੋਇਆ। ਜ਼ਰਾ ਕੁ ਵੱਡਾ ਹੋਇਆ ਤਾਂ ਇਸ ਨੂੰ ਸਾਹ ਦੀ ਕਸਰ ਚੰਬੜ ਗਈ।

ਲੜਕੇ ਦੀ ਸਿਹਤ-ਸੰਭਾਲ ਦੇ ਖ਼ਿਆਲ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹਨਾਂ ਨੂੰ ਜੀਵਨ ਨਗਰ ਬੁਲਾਇਆ। ਸਰਸੇ ਹੀ ਪਹੁੰਚੇ ਸਨ ਕਿ ਬੱਚੇ ਦੇ ਸਵਾਸ ਪੂਰੇ ਹੋ ਗਏ।

ਸੰਤ ਗੋਪਾਲ ਸਿੰਘ ਦੱਸਿਆ : ਮੈਂ ਤਾਂ ਸਵੇਰੇ ਇਨ੍ਹਾਂ ਦੇ ਮੱਥੇ ਲੱਗਣੋਂ ਵੀ ਡਰਾਂ (ਮੇਰੇ ਪਿੰਡ ਦੇ ਸਨ) ਕਿ ਜਿਸ ਬਦਨਸੀਬ ਦਾ ਇਕੋ ਇਕ ਲੜਕਾ ਗੁਜ਼ਰ ਗਿਆ ਹੈ, ਉਸ ਨੂੰ ਮੈਂ ਕਿਹੜੇ ਮੂੰਹ ਨਾਲ ਮਿਲਾਂ ! ਪਰ ਜਦੋਂ ਗ਼ਮ ਦਾ ਮਾਰਿਆ ਮੈਂ ਸੰਤ ਰਤਨ ਸਿੰਘ ਹੁਰਾਂ ਨੂੰ ਮਿਲਿਆ ਤਾਂ ਅੱਗੇ ਇਹ ਕੜਾਹ ਪ੍ਰਸ਼ਾਦ ਕਰਨ ਲਗੇ ਹੋਏ ਸਨ ਆਪਣੇ ਗੁਜ਼ਰ ਗਏ ਬੱਚੇ ਨੂੰ ਦੇਣ ਲਈ। ਮੈਨੂੰ ਸੁਰਤ ਆਈ ਕਿ ਮੈਂ ਕਿੱਥੇ ਸਾਂ ਤੇ ਇਹ ਸੰਤ ਜਗਤ ਰੀਤਾਂ ਤੋਂ ਕਿੰਨੇ ਉਚੇ ਸਨ। ਰਤਨ ਸਿੰਘ ਜੀ ਨੇ ਮੈਨੂੰ ਵੇਖ ਕਿਹਾ, ਦੁਖੀ ਨਾ ਹੋ, ਸਾਨੂੰ ਸਤਿਗੁਰੂ ਦੀ ਰਜ਼ਾ ਤੋਂ ਪਿਆਰੀ ਹੋਰ ਕੋਈ ਸ਼ੈ ਨਹੀਂ।

## ਸੰਗੀਤ ਸਿੱਖਿਆ

ਫਿਰ ਤੁਰ ਕੇ ਮੈਂ ਅਤੇ ਹਕੀਮ ਗੁਰਦੇਵ ਸਿੰਘ ਸ਼ਾਮੀ 5 ਵਜੇ ਹੀ ਕੋਠੀ ਪੂਸਾ ਰੋਡ ਜਾ ਸਕੇ। ਜਾਂਦਿਆਂ ਨੂੰ ਸੰਗੀਤ ਸਿੱਖਿਆ ਦਾ 'ਇੰਟਰਵਲ' ਹੋ ਚੁਕਿਆ ਸੀ। ਸੰਗੀਤ ਸਿਖਦੇ ਬੱਚੇ ਕੁਛ ਛਕ-ਛਕਾ ਰਹੇ ਸਨ। 10 ਮਿੰਟ ਬਾਅਦ ਫਿਰ ਮਾਤਰਾ ਗਿਣਨੀਆਂ ਅਤੇ ਦਿਲਰੁਬਾ ਟੁਣਕਣੇ ਸ਼ੁਰੂ ਹੋ ਗਏ।

ਸ. ਅਵਤਾਰ ਸਿੰਘ ਅੰਮ੍ਰਿਤਸਰੀ ਤੇ ਉਨ੍ਹਾਂ ਦੀ ਭੈਣ ਬੀਬੀ ਨਰਿੰਦਰ ਆਏ ਹੋਏ ਸਨ। ਅਵਤਾਰ ਸਿੰਘ ਤਬਲਾ ਵਜਾ ਰਿਹਾ, ਸਤਿਗੁਰੂ ਜੀ ਮਾਤਰਾ ਗਿਣ ਰਹੇ ਅਤੇ ਸੁਖਦੇਵ-ਮੋਹਣ-ਬਲਜੀਤ ਹੁਰੀਂ ਤਾਲੀਆਂ ਮਾਤਰਾਂ ਦੇ ਚੱਕਰ ਵਿਚ ਸਨ।

ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਇਕ ਲੈਅ ਆੜ ਅਤੇ ਇਕ ਕੁਆੜ ਵੀ ਹੁੰਦੀ ਹੈ। ਮਾਤਰਾ (1-2-3-4 ਆਦਿ 8 ਤਕ) ਵਿਚ ਚਾਰ (1-2-3-4) ਮਿਲਾਈਏ ਤਾਂ ਆੜ ਲੈਅ ਬਣ ਜਾਂਦੀ ਹੈ ਪਰ ਜੇ 12 ਮਾਤਰਾਂ ਵਿਚ 6 ਮਾਤਰਾਂ ਹੋਰ ਮਿਲਾਕੇ ਗੌਂਵੀਏ ਤਾਂ ਕੁਆੜ ਲੈਅ ਬਣ ਜਾਂਦੀ ਹੈ।

## ਸੰਗੀਤ ਨਾਲ ਫੋਟੋਗ੍ਰਾਫੀ

ਠਾਕੁਰ ਦਲੀਪ ਸਿੰਘ ਜੀ ਮੈਨੂੰ ਕੈਮਰੇ ਦੀ ਵਰਤੋਂ ਦਾ ਗਿਆਨ ਬੜੇ ਧਿਆਨ ਅਤੇ ਸਨੇਹ ਨਾਲ ਕਰਾਂਦੇ ਹਨ। ਤਸਵੀਰਾਂ (ਫੋਟੋ) ਨੂੰ ਵੇਖ ਕੇ ਦੱਸਦੇ ਹਨ ਕਿ ਕਿਸੇ ਵਿਚ ਕੀ ਨੁਕਸ ਰਹਿ ਗਿਆ ਹੈ। ਸਤਿਗੁਰੂ ਜੀ ਭੀ ਇਹਨਾਂ ਨੂੰ ਫੋਟੋਗ੍ਰਾਫੀ ਵਿਚ ਪਾਰੰਗਤ ਸਮਝਦੇ ਹਨ। ਮੈਂ ਅੱਜ ਫਲੈਸ਼ ਲੈਣ ਆਇਆ ਸਾਂ। ਠਾਕੁਰ ਜੀ ਨੇ ਫਲੈਸ਼ ਨੂੰ ਫੋਕਸ ਕਰਨਾ ਦੱਸਿਆ। ਨਾਲ ਹੀ ਉਨ੍ਹਾਂ ਇਕ ਮੇਰੀ ਫੋਟੋ ਲਾਹੀ ਅਤੇ ਇਕ ਉਨ੍ਹਾਂ ਦੀ ਮੈਂ ਫਲੈਸ਼ ਫੋਟੋ ਲਈ, ਜਿਸ ਵਿਚ ਉਹ ਸਮਾਧੀ ਲਾਕੇ ਬੈਠੇ ਹਨ।

## 7 ਜਨਵਰੀ 1980, ਸੋਮਵਾਰ
## ਨਵੀਂ ਦਿੱਲੀ

ਅੱਜ ਕਲ੍ਹ ਕੋਠੀ ਪੂਸਾ ਰੋਡ ਵਿਚ ਹੀ ਆਸਾ ਦੀ ਵਾਰ ਦਾ ਕੀਰਤਨ ਹੁੰਦਾ ਹੈ। ਸੰਗੀਤ ਸਿਖਦੇ ਬੱਚੇ ਵਾਰ ਲਗਾਂਦੇ ਹਨ। ਸਤਿਗੁਰੂ ਜੀ ਸਮੇਂ ਸਿਰ ਆਕੇ ਦਰਸ਼ਨ ਦਿੰਦੇ ਹਨ ਪਰ ਅੱਖ ਦੇ ਉਪਰੇਸ਼ਨ ਨੂੰ ਧਿਆਨ ਵਿਚ ਰਖਦਿਆਂ ਉਹ ਆਪ ਗਾਉਂਦੇ ਵਜਾਉਂਦੇ ਨਹੀਂ।

### ਸੰਗੀਤ ਸਿੱਖਿਆ

ਮੈਂ ਕੋਈ 3 15 ਲਉਦੇ ਪਹਿਰ ਕੋਠੀ ਪਹੁੰਚਾ। ਸਤਿਗੁਰੂ ਜੀ ਦੀ ਭਾਲ ਕੀਤੀ ਤਾਂ ਉਹ ਬੈਠਣ ਕਮਰੇ ਵਿਚ ਕੰਬਲ ਵਲ੍ਹੇਟੀ ਬੈਠੇ ਤਿਹਾਈਆਂ ਦੀ ਸਿਰਜਨਾ ਕਰ ਰਹੇ ਸਨ। ਸੰਗੀਤ ਸਿਖਦੇ ਬੱਚੇ ਤੇ ਅਵਤਾਰ ਸਿੰਘ ਅੰਮ੍ਰਿਤਸਰੀ (ਤਬਲਾ ਵਜਾਉਂਦਾ) ਇਸ ਮੌਕੇ ਹਜ਼ੂਰ ਦੇ ਸਨਮੁਖ ਸਨ।

### ਉਸਤਾਦ ਪਿਆਰਾ ਸਿੰਘ

ਏਥੇ ਬੈਠਿਆਂ ਹੀ 5-7 ਮਿੰਟ ਤਕ ਠਾਕੁਰ ਉਦੈ ਸਿੰਘ ਜੀ ਆ ਗਏ। ਸਤਿਗੁਰੂ ਜੀ ਤੋਂ ਆਗਿਆ ਲੈ ਕੇ ਆਪਣੇ ਉਸਤਾਦ ਸ. ਪਿਆਰਾ ਸਿੰਘ ਵਿਨੈ ਨਗਰ ਪਾਸ ਦਿਲਰੁਬਾ ਦੀ ਸਿੱਖਿਆ ਲੈਣ ਗਏ, ਪਰ ਸ਼ਾਮੀਂ ਜਲਦੀ ਹੀ ਪਰਤ ਆਏ ਸਤਿਗੁਰੂ ਜੀ ਨੂੰ ਫੋਨ ਕਰਕੇ ਕਿ ਉਸਤਾਦ ਜੀ ਬਿਮਾਰ ਹਨ ਅਤੇ ਹੁਣ ਕੱਲ੍ਹ ਹੀ ਇਨ੍ਹਾਂ ਪਾਸ ਅਵਸਰ ਮਿਲੇਗਾ।

### ਗੱਲ ਚੋਣਾਂ ਦੀ

3.30 ਵਜੇ ਸ. ਸੁਰਿੰਦਰ ਸਿੰਘ ਮਨਚੰਦਾ ਨੇ ਆ ਛੁਟੀ ਮੰਗੀ : ਅੱਛਾ ਗਰੀਬ ਨਿਵਾਜ਼, ਮੈਂ ਚਲਦਾਂ ! ਦਫ਼ਤਰ ਜਾਣਾ ਏਂ !

ਸਤਿਗੁਰੂ ਜੀ : ਆਇਆ ਕਦੋਂ ਤੇ ਗਿਆ ਕਦੋਂ ?

ਮਨਚੰਦਾ : ਮੈਂ ਜੀ ਕਿਸੇ ਹੋਰ ਕੰਮੋਂ ਵਿਹਲਾ ਹੋ ਦਰਸ਼ਨ ਕਰਨ ਆਇਆ ਸਾਂ, ਅਤੇ ਹੁਣ ਆਗਿਆ ਲੈ ਕੇ ਚਲਿਆ ਹਾਂ। ਸਤਿਗੁਰਾਂ ਆਗਿਆ ਦਿੰਦਿਆਂ ਆਖਿਆ : ਚੌਧਰੀ ਮੰਗਲ ਸਿੰਘ ਨੂੰ ਕਰਨਾਲ ਫ਼ੋਨ ਕਰੋ ਕਿ ਉਹ ਕੱਲ੍ਹ ਮੇਰੇ ਪਾਸ ਹੀ ਆ ਜਾਣ ਅਤੇ ਚੋਣ ਦੇ ਸਮੁਚੇ ਹਾਲਾਤ ਦੱਸਣ। ਫ਼ੋਨ ਨੰਬਰ ਸਕੱਤਰ ਪਾਸੋਂ ਪਤਾ ਕਰ ਲਓ।

ਅੱਜ ਦਿੱਲੀ ਦੇ ਲੋਕ ਚੋਣ ਨਤੀਜਿਆਂ ਨੂੰ ਬੜੀ ਉਤਸੁਕਤਾ ਅਤੇ ਤੀਬਰਤਾ ਨਾਲ ਉਡੀਕ ਰਹੇ ਹਨ। ਜਿਉਂ ਜਿਉਂ ਵੋਟ ਗਿਣਤੀ ਹੋ ਰਹੀ ਤੇ ਨਤੀਜੇ ਨਿਕਲ ਰਹੇ ਕੋ ਡੀਡੇਟ ਤਾਂ ਤਰਦੀ ਡੁਬਦੀ ਅਵਸਥਾ ਵਿਚ ਹੋਣਗੇ ਪਰ ਲੋਕਾਂ ਦੀਆਂ ਭੀੜਾਂ ਵੀ ਆਪਣੀ ਵੋਟ ਤੇ ਚੋਟ ਦਾ ਮੁੱਲ ਸਮਝਣ ਦੀ ਕੋਸ਼ਸ਼ ਵਿਚ ਜੁਟੀਆਂ ਹੋਈਆਂ ਹਨ। "ਇੰਡੀਆ ਟੂਡੇ" ਵਾਲਿਆਂ ਦਾ ਇਲੈਕਸ਼ਨ-ਰੀਚੌਲਟ-ਚਾਰਟ ਬਹੁਤ ਪ੍ਰਭਾਵਸ਼ਾਲੀ

ਹੈ। ਉਸਦੇ ਬੰਦੇ ਗੀਤ ਗਾਂਦੇ, ਕਹਾਣੀਆਂ ਸੁਣਾਂਦੇ ਅਤੇ ਨਤੀਜੇ ਐਲਾਨ ਕਰਦੇ ਹਨ। ਸ੍ਰੀਮਤੀ ਗਾਂਧੀ ਦੀ ਪਾਰਟੀ ਕਾਂਗ੍ਰਸ ਨੂੰ ਭਰੋਸੇ ਭਰਿਆ ਹੁੰਗਾਰਾ ਮਿਲ ਰਿਹਾ ਹੈ। ਪ੍ਰਤੀਤ ਹੁੰਦਾ ਹੈ ਦੇਸ਼ ਦੀ ਵਾਗਡੋਰ ਇੰਦਰਾ ਗਾਂਧੀ ਹੱਥ ਆ ਹੀ ਜਾਵੇਗੀ।

ਪ੍ਰੈਸ ਇਨਫਰਮੇਸ਼ਨ ਬਿਊਰੋ ਨੇ ਲਾਲ ਕਿਲੇ ਕੋਲ ਅਤੇ ਕਨਾਟ ਪਲੇਸ ਕੋਲ ਵੱਡੇ-ਵੱਡੇ ਬੋਰਡਾਂ ਤੇ ਗਿਣਤੀ ਦੱਸਣੀ ਸ਼ੁਰੂ ਕੀਤੀ ਹੋਈ ਹੈ। ਪਰ "ਇੰਡੀਆ ਟੂਡੇ" ਵਾਲਿਆਂ ਦਾ ਬੋਰਡ ਦਿਲਚਸਪੀ ਕਾਇਮ ਰਖਦਾ ਹੈ। ਲੋਕ ਸਰਦੀ ਵਿਚ ਖਲੋਤੇ ਵੀ ਪਾਰਟੀਆਂ ਦੇ ਰੀਜ਼ਲਟਾਂ ਦੀ ਉਡੀਕ ਕਰਦੇ ਅਨੁਮਾਨ ਬਾਜ਼ੀ ਚਲਾ ਰਹੇ ਹਨ।

ਸ. ਹਰਵਿੰਦਰ ਸਿੰਘ ਹੰਸਪਾਲ ਨਾਲ ਮੈਂ ਵੀ ਹਰਭਜਨ ਗੁਰਦੇਵ ਸਿੰਘ ਦੇ ਸਾਥ ਵਿਚ ਏਧਰ ਓਧਰ ਚਕਰ ਲਗਾਂਦਾ ਰਿਹਾ ਹਾਂ।

### ਭਰਮ ਦਾ ਆਧਾਰ

ਅੱਜ ਸਤਿਗੁਰੂ ਜੀ ਨੇ ਪਿਛਲੇ ਇਕ ਸਮੇਂ ਦੇ ਨਾਲੀ ਦੇ ਹੜ੍ਹ ਦੇ ਸਮੇਂ ਦਾ ਜ਼ਿਕਰ ਕੀਤਾ। ਗੱਲ ਏਥੋਂ ਤੁਰੀ ਕਿ ਇੰਦਰਾ ਕਾਂਗ੍ਰਸ ਦੀ ਜਿੱਤ, ਅਰਥਾਤ ਸਮੁਚੇ ਭਾਰਤ ਦੀਆਂ ਲੋਕ ਸਭਾ ਚੋਣਾਂ ਦੌਰਾਨ ਸਤਿਗੁਰੂ ਜੀ ਦਿੱਲੀ ਵਿਚ ਮੌਜੂਦ ਰਹੇ ਹਨ, ਇਸ ਲਈ ਇਹਨਾਂ ਨਿੱਠ ਕੇ ਇੰਦਰਾ ਕਾਂਗਰਸ ਦੀ ਮਦਦ ਨੂੰ ਵੋਟਾਂ ਪੁਆਈਆਂ। ਸਤਿਗੁਰੂ ਜੀ ਨੇ ਦੱਸਿਆ : ਇਕ ਸਾਲ ਘੱਘਰ ਨਾਲੀ ਦੇ ਹੜ੍ਹ ਕਾਰਨ ਅੰਮ੍ਰਿਤਸਰ ਕਲਾਂ ਅਤੇ ਖੁਰਦ ਦੇ ਲੋਕ ਬੜੇ ਤੰਗ ਆ ਗਏ, ਇਹਨਾਂ ਦੋ ਪਿੰਡਾਂ ਨੂੰ ਹੜ੍ਹ ਦੇ ਪਾਣੀ ਨਾਲ ਰੁੜ੍ਹ ਜਾਣ ਦਾ ਖ਼ਤਰਾ ਪੈਦਾ ਹੋ ਗਿਆ। ਸੰਬੰਧਤ ਇਲਾਕੇ ਦੇ ਹਰਿਆਣਵੀ ਜਾਟ ਇਕ ਮੁਨਾਸਬ ਨਿਵਾਣ ਤੋਂ ਨਾਲੀ ਦਾ ਬੰਨ੍ਹ ਨ ਤੋੜਨ ਦੇਣ। ਮੈਂ ਇਹਨਾਂ ਦਿਨਾਂ ਵਿਚ ਇਕ ਵਾਰ ਜੀਪ ਦੁਆਰਾ ਅੰਮ੍ਰਿਤਸਰ ਗਿਆ। ਅੰਮ੍ਰਿਤਸਰੋਂ ਆ ਕੇ ਇਕ ਯੋਗ ਜਗਹ ਬੈਠ ਕੇ ਜਲਪਾਨ ਕੀਤਾ ਅਤੇ ਰਹਿਰਾਸ ਦਾ ਪਾਠ ਵੀ। ਇਹ ਤਾਂ ਸੁਭਾਵਕ ਹੀ ਹੈ ਕਿ ਮੇਰੇ ਨਾਲ 4-5 ਆਦਮੀ ਰਹਿੰਦੇ ਹਨ। ਮੈਂ ਤੁਰ ਆਇਆ ਤਾਂ ਸਬੱਬ ਨਾਲ ਉਸੇ ਰਾਤ ਅੰਮ੍ਰਿਤਸਰ ਕਲਾਂ ਅਤੇ ਖੁਰਦ ਦੇ ਸਿੰਘਾਂ ਓਸੇ ਥਾਓਂ ਨਾਲੀ ਦਾ ਠੀਕ ਵਹਾਅ ਸਮਝ, ਕਹੀਆਂ ਕੁਦਾਲਾਂ ਲਿਆ, ਬੰਨ੍ਹ ਤੋੜ ਕੇ ਪਾਣੀ ਦਾ ਨਿਕਾਸ ਬਣਾ ਦਿਤਾ। ਫਿਰ ਜਾਟ ਬੰਦੂਕਾਂ ਲੈ ਕੇ ਆ ਗਏ। ਸਿਘਾਂ ਨੇ ਵੀ ਗੋਲੀਆਂ ਚਲਾਣੀਆਂ ਸ਼ੁਰੂ ਕਰ ਦਿਤੀਆਂ। ਇਕ ਪੁਲਿਸ ਇਨਸਪੈਕਟਰ ਨੂੰ ਵੀ ਬਾਜ਼ੂ ਤੇ ਗੋਲੀ ਲਗੀ। ਚੰਗਾ ਤਕੜਾ ਹੰਗਾਮਾ ਹੋ ਗਿਆ।

"ਪਰ ਪਿੰਡਾਂ ਵਿਚ ਇਹ ਗੱਲ ਧੁਮਾ ਦਿਤੀ ਗਈ ਕਿ ਸਤਿਗੁਰੂ ਜੀ ਨੇ ਅੰਮ੍ਰਿਤ-ਸਰੀਆਂ ਨੂੰ ਆਪ ਉਹ ਜਗਹ ਵਖਾਈ, ਜਿਸ ਥਾਂ ਤੋਂ ਬੰਨ੍ਹ ਤੋੜਨਾ ਸੀ।"

"ਅਜਿਹੇ ਭਰਮ ਦੇ ਆਧਾਰ ਕਈ ਵੇਰ ਸਥਾਈ ਰੂਪ ਲੈ ਲੈਂਦੇ ਹਨ।" ਸਤਿਗੁਰੂ ਜੀ ਨੇ ਤੋੜਾ ਝਾੜਿਆ।

### ਸ਼ੇਰ ਸਿੰਘ ਚਾਵਲਾ

ਸਤਿਗੁਰੂ ਜੀ ਨੇ ਸੇਠ ਤਰਲੋਕ ਸਿੰਘ ਪਰਵਾਰ ਤੇ ਸੰਗੀਤ ਦੀ ਕਿਰਪਾ ਕੀਤੀ

ਹੈ । ਇਹਨਾਂ ਦਾ ਤੀਜਾ ਪੁੱਤਰ ਸ਼ੇਰ ਸਿੰਘ ਚਾਵਲਾ ਉਸਤਾਦ ਵਲਾਇਤ ਖਾਂ ਸਾਹਿਬ ਤੋਂ ਸਿਤਾਰ ਸਿਖ ਰਿਹਾ ਹੈ ਅਤੇ ਲਾਲ ਜੀ ਸਭ ਤੋਂ ਛੋਟਾ ਪੁੱਤਰ (ਸੰਤੋਖ ਸਿੰਘ ਚਾਵਲਾ) ਸਰੋਦ ਵਜਾਣ ਦਾ ਸ਼ਾਗਿਰਦ ਹੈ । ਅੱਜ ਕੱਲ੍ਹ ਸਤਿਗੁਰਾਂ ਦਾ ਧਿਆਨ ਕਿਉਂਕਿ ਸੰਗੀਤ ਵੱਲ ਹੀ ਕੇਂਦਰਤ ਹੈ, ਇਸ ਲਈ ਸ਼ੇਰ ਸਿੰਘ ਨੂੰ ਬੁਲਵਾ ਕੇ ਆਗਿਆ ਹੋਈ, ਉਹ ਸਿਤਾਰ ਲੈ ਕੇ ਆਵੇ ।

3.30 ਤੇ ਸਿਤਾਰ ਸੁਰ ਕਰਕੇ ਸ਼ੇਰ ਸਿੰਘ ਨੇ ਰਾਗ ਦੇਸ ਦੀ ਧੁਨ ਵਜਾਣੀ ਸ਼ੁਰੂ ਕੀਤੀ । ਸ਼ੇਰ ਸਿੰਘ ਨੇ ਸਤਿਗੁਰੂ ਜੀ ਨੂੰ ਦੱਸਿਆ ਕਿ ਇਹ ਧੁਨ ਜੁ ਉਸਤਾਦ ਜੀ ਨੇ 'ਲਾਲ ਜੀ' ਨੂੰ ਦੱਸੀ ਸੀ, ਇਹ ਸੁਣਕੇ ਹੀ ਉਸ ਸਿਤਾਰ ਤੇ ਇਸਨੂੰ ਸਾਧਿਆ ਹੈ । ਸਤਿਗੁਰੂ ਜੀ ਨੇ ਵੀ ਆਪਣਾ ਦਿਲਰੁਬਾ ਮੰਗਵਾ ਕੇ ਇਸ ਦੀਆਂ ਤਰਬਾਂ ਰਾਗ ਦੇਸ ਲਈ ਸੁਰ ਕੀਤੀਆਂ ਅਤੇ ਫਿਰ ਤਰਬਕਾਰੀ ਸ਼ੁਰੂ ਕਰ ਦਿਤੀ । ਧੁਨਾਂ ਵਾਤਾਵਰਣ ਵਿਚ ਗੂੰਜ ਉਠੀਆਂ । ਸਿਤਾਰ ਅਤੇ ਦਿਲਰੁਬਾ ਦੀਆਂ ਤਰਬਾਂ ਨੇ ਇਕ ਸੁਖਦ ਅਨੁਭਵ ਸਿਰਜ ਦਿਤਾ ।

## ਚੌਧਰੀ ਦਲਬੀਰ ਸਿੰਘ ਦੀ ਸੀਟ

ਨਿਰਸੰਦੇਹ ਸਤਿਗੁਰੂ ਜੀ ਦੀ ਦਿਲਚਸਪੀ ਇੰਦਰਾ ਕਾਂਗ੍ਰਸ ਦੀ ਕਾਮਯਾਬੀ ਵਿਚ ਹੈ । ਇਸ ਕੰਮ ਤੇ ਭੂਪਿੰਦਰ ਸਿੰਘ ਚਾਵਲਾ ਸੇਠ ਸਪੁਤਰ ਨੂੰ ਤੈਨਾਤ ਕੀਤਾ ਗਿਆ ਹੈ ਕਿ ਉਹ ਸਮੇਂ ਸਮੇਂ, ਚੋਣ ਨਤੀਜਿਆਂ ਬਾਰੇ ਰੇਡੀਓ ਤੋਂ ਆਉਂਦੀ ਜਾਣਕਾਰੀ ਇਹਨਾਂ ਨੂੰ ਦਸਦਾ ਰਹੇ । ਕੌਣ ਜਿਤਿਆ ? ਕਿੰਨੇ ਫ਼ਰਕ ਨਾਲ ? ਕੁਲ ਕਿੰਨੇ ਜਿਤੇ ? ਅਤੇ ਵਿਸ਼ੇਸ਼ ਦਿਲਚਸਪੀ ਦੀਆ ਸੀਟਾਂ ਬਾਰੇ ਵੀ ਤੁਰਤ ਰੀਪੋਰਟ ਕਰੇ ।

ਸਿਤਾਰ-ਤਰਬਾਂ ਦੇ ਵਜਾਂਦਿਆਂ ਠਾਕੁਰ ਦਲੀਪ ਸਿੰਘ ਜੀ ਨੇ ਸਰਸਿਓਂ ਆਣ ਕੇ ਸਤਿਗੁਰੂ ਜੀ ਨੂੰ ਦੱਸਿਆ ਕਿ ਚੌਧਰੀ ਦਲਬੀਰ ਸਿੰਘ ਸਰਸੇ ਤੋਂ ਜਿੱਤ ਗਿਆ ਹੈ । ਸਤਿਗੁਰੂ ਜੀ ਨੇ ਪ੍ਰਸੰਨਤਾ ਦਾ ਪ੍ਰਗਟਾਵਾ ਕੀਤਾ । ਕਿਉਂਕਿ ਚੌਧਰੀ ਭਜਨ ਲਾਲ ਹਰਿਆਣਾ ਦੇ ਮੁਖ ਮੰਤਰੀ ਨੇ ਨਾਮਧਾਰੀਆਂ ਅਤੇ ਮਹਾਰਾਜ ਬੀਰ ਸਿੰਘ ਜੀ ਤੋਂ ਮੁਕੱਦਮੇ ਵਾਪਸ ਲੈ ਕੇ ਇਹ ਇੱਛਾ ਦੱਸੀ ਸੀ ਕਿ ਮੱਦਦ ਉਸਦੀ ਕੀਤੀ ਜਾਏ । ਪਰ, ਸਤਿਗੁਰੂ ਜੀ ਦੀ ਇੱਛਾ ਹਰ ਪਰਕਾਰ ਇੰਦਰਾ ਕਾਂਗਰਸ ਦੀ ਇਮਦਾਦ ਕਰਨ ਦੀ ਸੀ । ਨਾਮਧਾਰੀ ਦਰਬਾਰ ਨੇ ਤਾਂ ਇੰਦਰਾ ਜੀ ਦੀ ਸਹਾਇਤਾ ਕਰਨ ਦੀ ਧਾਰੀ ਹੋਈ ਸੀ । ਏਧਰ ਦਲੀਲ ਇਹ ਸੀ : ਅਸਾਂ ਭਜਨ ਲਾਲ ਨਾਲ ਕੋਈ ਸ਼ਰਤ ਨਹੀਂ ਕੀਤੀ ਅਤੇ ਨਾ ਹੀ ਚੌਧਰੀ ਭਜਨ ਲਾਲ ਨੇ ਸਾਨੂੰ ਸਸ਼ਰਤ ਬਰੀ ਕੀਤਾ ਹੈ । ਝੂਠੇ ਮੁਕੱਦਮੇ ਸਨ ਉਹ ਵਾਪਸ ਹੋਣੇ ਹੀ ਸਨ ।

ਇਹ ਵੀ ਪਤਾ ਲਗਾ ਕਿ ਇਕ ਸਮੇਂ ਇਲਾਕੇ ਦੇ ਚੋਟੀ ਦੇ ਕਾਰਜ ਕਰਤਾ ਨਾਮਧਾਰੀਆਂ ਨੂੰ ਬੁਲਾ ਕੇ ਮੁਖ ਮੰਤਰੀ ਭਜਨ ਲਾਲ ਨੇ ਇਹ ਵੀ ਕਿਹਾ ਸੀ : ਮੈਂ ਚੌਧਰੀ ਦੇਵੀ ਲਾਲ ਤੋਂ ਵੀ ਸਖ਼ਤ ਹਾਂ । ਜੇ ਆਪਣੀ ਆਈ ਤੇ ਆ ਗਿਆ ਤਾਂ ਪਰੇਸ਼ਾਨ ਵੀ ਕਰ ਸਕਦਾ ਹਾਂ । ਪਰ ਜਦੋਂ ਸਤਿਗੁਰਾਂ ਪਾਸ ਇਹ ਗੱਲ ਆਈ ਤਾਂ ਉਹਨਾਂ ਦਾ ਫ਼ਰਮਾਣ ਸੀ : ਅਸੀਂ ਨਿੱਤ ਹੀ ਅਜਿਹੀਆਂ ਹਾਲਤਾਂ ਵਿਚ ਰਹਿੰਦੇ

ਹਾਂ । ਕਾਬਲ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ ! ਹੁਣ ਨਾ ਕੋਈ ਡਰ ਹੈ ਅਤੇ ਨਾ ਕੋਈ ਸੌਦਾ ਸਮਝੌਤਾ ਹੋਣਾ ਹੈ ।

ਮੈਨੂੰ ਸ. ਹਰਵਿੰਦਰ ਸਿੰਘ ਹੰਸਪਾਲ ਸਕੱਤਰ ਨਾਮਧਾਰੀ ਦਰਬਾਰ ਨੇ ਵੀ ਦੱਸਿਆ ਸੀ ਕਿ ਮਹਾਰਾਜ ਬੀਰ ਸਿੰਘ ਜੀ ਦੀ ਇੱਛਾ ਤੋਂ ਉਲਟ ਚੌਧਰੀ ਦਲਬੀਰ ਸਿੰਘ ਇੰਦਰਾ ਕਾਂਗ੍ਰਸ ਦੇ ਕੈਂਡੀਡੇਟ ਦੀ ਮਦਦ ਹੋਈ । ਅੱਜ ਉਸਦਾ ਸਫ਼ਲ ਹੋਣਾ ਸਤਿਗੁਰਾਂ ਦੀ ਦੂਰ ਦਰਸ਼ਤਾ ਉਤੇ ਮੋਹਰ ਲਗਾਂਦਾ ਹੈ ਅਤੇ ਇਸਦੇ ਨਾਲ ਹੀ ਇੰਦਰਾ ਕਾਂਗ੍ਰਸ ਦੇ ਵਿਜੈ ਵਲ ਕਦਮ ਵੀ ਦਰਸਾਂਦਾ ਹੈ ।

3.45 ਦੇ ਕਰੀਬ "ਸੰਦੇਸ਼ ਇੰਟਰਨੈਸ਼ਨਲ" ਦਾ "ਅ-ਸਹਾਤਿਕ ਕੋਨਾ" ਹਾਸ-ਲੇਖ ਮੈਨੂੰ ਕਹਿ ਕੇ ਸੁਣਿਆ । ਇੰਗਲੈਂਡ ਦੇ ਲੇਖਕਾਂ ਕਵੀਆਂ ਤੇ ਵੀ ਚਰਚਾ ਹੋਈ । ਏਥੋਂ ਉਠ ਸ੍ਰੀ ਜੀ ਜਲਪਾਨ ਕਰਨ ਚਲੇ ਗਏ ।

## ਸੰਗੀਤ ਸਭਾ ਫੇਰ ਜ਼ਾਰੀ

5.00 ਵਜੇ ਸ਼ਾਮੀ ਦੋਬਾਰਾ ਬੈਠਣ ਕਮਰੇ ਵਿਚ ਸਤਿਗੁਰੂ ਜੀ ਆ ਸਸ਼ੋਭਤ ਹੋਏ । ਇਕ ਘੰਟਾ ਤਕ ਸੁਖਦੇਵ-ਮੋਹਣ ਸਿੰਘ ਨਾਲ ਆੜ-ਕੁਆੜ ਦੀ ਤਿਆਰੀ ਲਈ ਮਾਤਰਾ ਦੀ ਗਿਣਤੀ ਹੋਣ ਲੱਗੀ ।

6.00 ਵਜਦੇ ਨੂੰ ਹਰਭਜਨ ਸਿੰਘ ਸਿਤਾਰ ਤੇ ਸ. ਅਵਤਾਰ ਸਿੰਘ ਤਬਲਾ ਵਾਦਕ ਨੂੰ ਬੁਲਾ ਲਿਆਇਆ । ਮੋਹਣ-ਸੁਖਦੇਵ ਹੁਰਾਂ ਤੋਂ ਸ੍ਰੀ ਰਾਜਨ ਸਿਖਾਈ ਇਕ ਬੰਦਸ਼ ਸੁਣੀ । ਅਵਤਾਰ ਸਿੰਘ ਨੇ ਮੈਨੂੰ ਦੱਸਿਆ : ਸਤਿਗੁਰੂ ਜੀ 9 ਵਜੇ ਸਵੇਰ ਦੇ ਹੀ ਇਕਸਾਰ ਸੰਗੀਤ ਨਾਲ ਜੁੜੇ ਚਲੇ ਆ ਰਹੇ ਹਨ । ਸਾਡੇ ਗੋਡੇ ਜੁੜ ਗਏ ਹਨ ਪਰ ਉਨ੍ਹਾਂ ਨੂੰ ਥਕਾਵਟ ਨਹੀਂ ।

ਮੈਂ ਇਕ ਪੁਸਤਕ ਪੜ੍ਹ ਰਿਹਾ ਸਾਂ ਕਿ ਸਤਿਗੁਰੂ ਜੀ ਨੇ ਦਿਲਰੁਬਾ ਦੀਆਂ ਤਾਰਾਂ ਨੂੰ ਖਿੱਚ, ਟੁਣਕਾ, ਅਜਿਹੀ ਭਿਆਨਕ ਆਵਾਜ਼ ਕੱਢੀ ਕਿ ਮੈਂ ਉਪਰ ਵੇਖਣ ਨੂੰ ਮਜਬੂਰ ਹੋ ਗਿਆ । ਸਤਿਗੁਰੂ ਮੇਰੇ ਵਲ ਤੱਕ ਮੁਸਕਰਾ ਰਹੇ ਸਨ : ਜੇ ਮੇਰੇ ਵੱਲ ਧਿਆਨ ਨਾ ਦਿਤਾ ਤਾਂ ਇਸ ਤੋਂ ਵੀ ਭਿਆਨਕ ਆਵਾਜ਼ ਸੁਣਨੀ ਪਵੇਗੀ । ਸਤਿਗੁਰੂ ਜੀ ਦਾ ਤਾਰ ਉਤੇ ਏਨੀ ਭਿਆਨਕਤਾ ਪੈਦਾ ਕਰਨਾ ਇਕ ਨਵੇਲਾ ਹੀ ਅਨੁਭਵ ਸੀ ।

ਸੰਗੀਤ ਸਭਾ ਵਿਚ ਮਾਤਾ ਜੀ ਕਦੇ ਬੈਠਦੇ, ਕਦੇ ਉਠ ਜਾਂਦੇ, ਪਰ ਇਹ ਸਭਾ ਮੁੱਕਣ ਵਿਚ ਹੀ ਨਹੀਂ ਆ ਰਹੀ ਸੀ । ਬੀਬੀ ਨਰਿੰਦਰ ਹਲਕੇ ਬਾਦਾਮੀ ਪਹਿਰਾਵੇ ਵਿਚ ਜਚਦੀ ਲਗਾਤਾਰ ਬੈਠੀ ਮਾਲਾ ਫੇਰਦੀ ਰਹੀ । ਬੀਬਾ ਜੀ ਵੀ ਪਿਆਜ਼ੀ ਰੰਗੇ ਬਸਤਰ ਪਹਿਨੀਂ ਕਈ ਵੇਰ ਆ ਕੇ ਬੈਠੇ ਅਤੇ ਉਠੇ ਪਰ ਜਗਤਾਰ ਸਿੰਘ ਜੀ ਅਵਿਚਲ ਮੁੱਦਰਾ ਵਿਚ ਟਿਕ ਕੇ ਬੈਠੇ ਸੁਣਦੇ ਰਹੇ ।

ਮੈਂ ਅੱਜ ਹੱਸਦੇ ਹੱਸਦੇ ਬੀਬਾ ਜੀ ਨੂੰ ਪੁਛ ਬੈਠਾ : ਕੀ ਕਹਿ ਕੇ ਆਪਣੇ ਸ਼੍ਰੀਮਾਨ ਜੀ ਨੂੰ ਬੁਲਾਂਦੇ ਹੁੰਦੇ ਓ ?

ਨਾਰੀ ਸੁਲਭ ਮੁਸਕਾਨ ਬਖੇਰਦਿਆਂ ਜ਼ਰਾ ਗਰਦਨ ਝੁਣਕ ਕੇ ਬੋਲੇ :

"ਮੈਂ ਕਿਹਾ ਜੀ !"

"ਬੱਸ ਇੰਨਾ ਹੀ ?"
"ਹੋਰ ਕੀ, ਕੰਮ ਹੀ ਸਾਰਨਾ ਹੈ !"

## ਇਕ ਯਾਦ ਪੁਰਾਣੀ

ਏਥੇ, ਸੰਗੀਤ ਸਭਾ ਵਿਚ ਹੀ, ਮੈਂ ਸਤਿਗੁਰਾਂ ਨੂੰ ਵਿਦਿਆਰਥੀ ਜੀਵਨ ਦੀ ਇਕ ਘਟਨਾ ਸੁਣਾਈ :

ਦਿਨ ਅੱਜ ਕਲ੍ਹ ਵਾਲੇ ਹੀ ਸਨ। ਵਿਦਿਆਲਾ ਦੇ ਸੰਗੀਤ ਕਮਰੇ ਵਿਚ, ਬੂਹਾ ਭੀੜ ਕੇ ਅਸੀਂ ਕੁਛ ਕਿਸ਼ੋਰ ਬੈਠੇ ਗਾ ਰਹੇ ਸਾਂ। ਬਲਵੰਤ ਸਿੰਘ (ਸੰਤਾ ਸਿੰਘ ਬੀੜ ਦਾ) ਤਬਲਾ, ਗਿਆਨੀ ਬਲਵੰਤ ਸਿੰਘ (ਫਰਵਾਹੀ) ਹਾਰਮੋਨੀਅਮ ਵਜਾ ਰਿਹਾ ਸੀ। ਮੇਰੀ ਅਗਵਾਈ ਵਿਚ ਦੋ ਕੁ ਜਣੇ ਹੋਰ ਗਾ ਰਹੇ ਸਨ। ਬੋਲ ਸਨ : ਸਿਆਮ ਬਿਨਾ ਦੁੱਖ ਲਗਦਾ ਦੁੱਖ, ਸੱਚੀ ਸੱਚੀ ਮੈਂ ਸੁਣਾਵਾਂ ਤੈਨੂੰ...ਨੀ ਸੁਣਾਵਾਂ ਤੈਨੂੰ...ਸਿਆਮ ਬਿਨਾ।...

ਸ੍ਰੀ ਦਸਮੇਸ਼ ਜੀ ਦਾ ਦਸਮ ਗ੍ਰੰਥ ਵਿਚ ਗੋਪੀਆਂ ਦਾ ਕ੍ਰਿਸ਼ਨ ਬਿਓਗ ਵਿਚ ਲਿਖਿਆ ਬਾਰਾਂ ਮਾਂਹ ਲਗਪਗ ਸਾਰਾ ਹੀ ਮੈਨੂੰ ਯਾਦ ਸੀ। ਨਮੂਨੇ ਦੇ ਤੌਰ ਤੇ ਇਕ ਸਵੈਯਾ :

ਜੇਠ ਸਮੈ, ਸਖੀ, ਤੀਰ ਨਦੀ,
ਹਮ ਖੇਲਤ, ਚਿੱਤ ਹੁਲਾਸ ਬਢਾਈ।
ਚੰਦਨ ਸੋਂ ਤਨ ਲੇਪ ਸਬੈ,
ਸੁ ਗੁਲਾਬਹਿੰ ਸੋਂ ਧਰਨੀ ਛਿਰਕਾਈ।
ਲਾਇ ਸੁਗੰਧ ਭਲੀ, ਕਪਰਿਓਂ ਪਰ,
ਤਾਕੀ ਪ੍ਰਭਾ ਬਰਨੀ ਨਹ ਜਾਈ।
ਤੌਨ ਸਮੈ ਸੁਖਦਾਇਕ ਥੀ ਇਹ,
ਅਉਸਰ ਸਿਆਮ ਬਿਨਾ ਦੁਖਦਾਈ।

ਬਾਹਰ ਬੇਸ਼ਕ ਕਿੰਨੀ ਠੰਢ ਸੀ ਪਰ ਕਮਰਾ ਸਾਡੇ ਸੰਗੀਤ ਅਤੇ ਹਾਸ-ਬਿਲਾਸ ਨਾਲ ਗਰਮ ਸੀ, ਬੜਾ ਰੰਗ ਬੱਝਾ ਹੋਇਆ ਸੀ।

ਤਦੋ ਖ਼ਬਰ ਜੁ ਬਾਹਰ ਦੁਆਰ ਤੇ ਦਸਤਕ ਹੋਈ। ਅਸੀਂ ਸਭ ਸ਼ੁੱਰਰ ਹੋ ਗਏ ! ਕੌਣ ਹੋਵੇ ? ਉਸਤਾਦ ਹਰਨਾਮ ਸਿੰਘ ਜੀ ? ਮਾਸਟਰ ਬਲਵੰਤ ਸਿੰਘ ਜੀ ?? ਮਾ: ਸੁਹਾਵਾ ਸਿੰਘ ਜੀ ??? ਜਿਨ ਵੀ ਹੋਣਾ ਸੀ, ਸਾਡੀ 'ਸੇਵਾ' ਲਾਜ਼ਮੀ ਸੀ।

ਬੂਹਾ ਖੋਲ੍ਹਣਾ ਹੀ ਪੈਣਾ ਸੀ ! ਖੋਲ੍ਹਿਆ। ਬੇਅੰਤ ਜੀ ਵਰਤਮਾਨ ਸਤਿਗੁਰੂ ਜੀ ਦਾ ਬਾਲ ਅਵਸਥਾ ਦਾ ਨਾਮ) ਤੇ ਇਹਨਾਂ ਦਾ ਕਠੋਰ ਸੇਵਕ ਸੰਤ ਲਾਭ ਸਿੰਘ ਆ ਪਰਗਟ ਹੋਏ। ਸਾਡੇ ਵਾਸਤੇ ਪਹਿਲਾਂ ਤੋਂ ਵੀ ਵਧੇਰੇ ਡਰ ! ਲਾਭ ਸਿੰਘ ! ਓਇ ਹੋਇ ਨਿਰੀ ਸਖ਼ਤੀ ! ਪਰ ਬੇਅੰਤ ਜੀ ਨੇ ਸਾਡੇ ਸਭ ਦੇ ਅੱਗੇ ਪਿਸਤੇ, ਸੌਗੀ ਅਤੇ ਨਿਉਜ਼ਿਆਂ ਦੀ ਇਕ ਇਕ ਢੇਰੀ ਲਗਾ ਦਿਤੀ। ਅਤੇ ਆਖਿਆ : ਹੁਣ ਗੰਵੋਂ ਭਈ ! ਪਰ ਕਿਸ ਗਾਉਣਾ ਸੀ ! ਸਾਨੂੰ ਸੁਆਦ ਜ਼ਰੂਰ ਆ ਗਿਆ ਕਿ ਸਾਡੇ ਸੰਗੀਤ ਦਾ ਇਹ ਵਧੀਆ ਮੁਆਵਜ਼ਾ ਸੀ।

ਸੁਖਦੇਵ-ਮੋਹਣ ਤਾਂ ਇਕ ਬੰਦਸ਼ ਸੁਣਾ ਖਿਸਕ ਗਏ। 7.40 ਤੇ ਸਤਿਗੁਰਾਂ ਪੁੱਛਿਆ : ਕਿਥੇ ਗਏ ਸੁਖਦੇਵ-ਮੋਹਨ ? 'ਉਹ ਤਾਂ ਜੀ ਆਪਣੇ ਗੁਰੂ ਰਾਜਨ ਵਲ ਗਏ ਹਨ !' ਕਿਸੇ ਉੱਤਰ ਦਿਤਾ। ਸਤਿਗੁਰਾਂ ਇਕ ਸਿੰਘ ਨੂੰ ਭੇਜਿਆ : ਜਾਓ, ਲੱਭ ਕੇ ਲਿਆਓ। ਕੋਲੋਂ ਹਰਭਜਨ ਸਿੰਘ ਸਿਤਾਰ ਨੇ ਜੋੜਿਆ : ਸੱਚੇ ਪਾਤਸ਼ਾਹ ਜੀ, ਰਾਜਨ-ਸਾਜਨ ਨੂੰ ਵੀ ਨਾਲ ਹੀ ਲੈ ਆਉਣ।

"ਹਾਂ, ਠੀਕ ਹੈ, ਲੈ ਆਓ !" ਆਦੇਸ਼ ਹੋ ਗਿਆ।

## ਸ਼੍ਰੀ ਮਦਨ ਮਾਹਟਾ

7.50 ਰਾਤ. ਪੌੜੀਆਂ ਚੜ੍ਹ ਕੇ ਕਿਸੇ ਨੇ ਸਤਿਗੁਰੂ ਜੀ ਨੂੰ ਆਣ ਆਖਿਆ : ਹੇਠਾਂ ਮਦਨ ਫ਼ੋਟੋ ਗ੍ਰਾਫ਼ਰ ਆਇਆ ਹੈ, ਦਰਸ਼ਨ ਦੀ ਕਿਰਪਾ ਕਰੋ। ਸਤਿਗੁਰੂ ਜੀ ਤੁਰਤ ਉਠੇ ਤੇ ਪੌੜੀਆਂ ਉਤਰ ਗਏ। ਮਹਾਟਾ ਐਂਡ ਕੰਪਨੀ, ਕਨਾਟ ਪਲੇਸ ਦਾ ਮਾਲਿਕ ਸ਼੍ਰੀ ਮਦਨ ਕੁਛ ਫੋਟੋ ਮਾਊਂਟ ਕਰਕੇ ਲਿਆਇਆ ਸੀ। ਠਾਕੁਰ ਦਲੀਪ ਸਿੰਘ ਜੀ ਦੀਆਂ ਕੁਝ ਉੱਤਮ ਫੋਟੋ ਕਿਰਤਾਂ ਦੀ ਪ੍ਰਸ਼ੰਸਾ ਵੀ ਉਨ ਕੀਤੀ। ਫੁੱਲ ਪੱਤੀਆਂ, ਡੁਬਦਾ ਸੂਰਜ, ਟਹਿਣੀ ਤੇ ਬੈਠਾ ਪੰਛੀ, ਉਡਦਾ ਹਵਾਈ ਜਹਾਜ਼, ਰਾਤ ਨੂੰ ਰੌਸ਼ਨੀਆਂ ਦੇ ਨਜ਼ਾਰੇ ਆਦਿ ਠਾਕਰ ਜੀ ਦੀ ਰੰਗੀਨ ਫੋਟੋਗ੍ਰਾਫ਼ੀ ਉਨ੍ਹਾਂ ਦੀ ਕਲਾਮਈ ਮਿਹਨਤ ਸੀ। ਕੁਛ ਫੋਟੋ ਚਿੱਤਰ ਠਾਕੁਰ ਉਦੈ ਸਿੰਘ ਜੀ ਦੇ ਵੀ ਆਏ ਜੁ ਬੀਬਾ ਜੀ ਦੇ ਅਨੰਦ ਕਾਰਜ ਨਾਲ ਸੰਬੰਧਤ ਸਨ।

ਬਾਅਦ ਵਿਚ ਮੈਨੂੰ ਇਹ ਵੀ ਪਤਾ ਲਗਾ ਕਿ ਸ਼੍ਰੀ ਮਦਨ ਮਾਹਟਾ ਨੇ ਦੋ ਫੋਟੋ ਐਲਬਮਾਂ (ਰੰਗੀਨ) ਜਿਨ੍ਹਾਂ ਵਿਚ ਬੀਬਾ ਜੀ ਦੀ ਆਨੰਦ-ਕਥਾ ਹੈ, ਸ੍ਰੀ ਸਤਿਗੁਰੂ ਜੀ ਅਤੇ ਬੀਬਾ ਜੀ ਨੂੰ ਭੇਂਟ ਕੀਤੀਆਂ। ਮੈਂ ਅਜੇ ਤਕ ਉਹਨਾਂ ਨੂੰ ਤਕ ਨਹੀਂ ਸਕਿਆ।

## ਮੁੜ ਸੰਗੀਤ ਸਕੂਲ ਵਿਚ

10 ਮਿੰਟ ਬਾਅਦ ਸ਼੍ਰੀ ਸਤਿਗੁਰੂ ਜੀ ਫਿਰ ਚਲਦੇ ਸੰਗੀਤ ਸਕੂਲ ਵਿਚ ਪਰਤ ਆਏ। ਹੁਣ ਤਕ ਬਾਲ ਕਲਾਕਾਰ ਤੇ ਇਹਨਾਂ ਦੇ ਗੁਰੂ ਸ਼੍ਰੀ ਸਾਜਨ ਮਿਸ਼ਰਾ ਆ ਚੁਕੇ ਸਨ। ਬਲਜੀਤ ਤੋਂ ਤਰਬਾਂ, ਤਿਹਾਈਆਂ ਅਤੇ ਆਪ ਜੀ ਵਲੋਂ ਤਰਬਕਾਰੀ ਚਲਦੀ ਰਹੀ। ਰਾਤ ਦੇ 8.15 ਹੋਏ ਤਾਂ ਹਜ਼ੂਰ ਦਾ ਡਰਾਈਵਰ ਸੰਤ ਗੁਰਮੁਖ ਸਿੰਘ ਅਤੇ ਸਾਬਕਾ ਸੇਵਕ ਸੰਤ ਗੁਲਜ਼ਾਰ ਸਿੰਘ ਦਮਦਮਾ ਨੇ ਆ ਮੱਥਾ ਟੇਕਿਆ। ਸਤਿਗੁਰਾਂ ਕਿਹਾ : ਜੀਵਨ ਨਗਰ ਆ ਗਿਆ !

ਗੁਰਦੇਵ ਸਿੰਘ ਸਰੋਦ ਉਤੇ ਤਿਹਾਈਆਂ ਸਿਖ ਰਿਹਾ ਸੀ। ਘੜੀ ਮੁੜੀ ਸਤਿਗੁਰੂ ਜੀ ਮਾਤਰਾ ਗਿਣ ਗਿਣ ਸਮਝਾਂਦੇ, ਘੜੀ ਘੜੀ ਗੁਰਦੇਵ ਸਿੰਘ ਘੁੱਸਦਾ। ਸਤਿਗੁਰਾਂ ਬਚਨ ਕੀਤਾ : ਹਰਭਜਨ ਤੂੰ ਗੁਰਦੇਵ ਨੂੰ ਜਲਦੀ ਸਮਝਾ ਦਿੰਦਾ ਹੈਂ ! ਸਭਾ ਸਮਾਪਤੀ ਤਕ ਪੰਜ ਕੁ ਤਿਹਾਈਆਂ ਗੁਰਦੇਵ ਸਿੰਘ ਨੇ ਪ੍ਰਾਪਤ ਕਰ ਲਈਆਂ।

8.30 ਤਕ ਗੁਰਦੇਵ ਦੀ ਸਿਖਿਆ ਸਮਾਪਤ ਹੋਈ ਤਾਂ ਅਵਤਾਰ ਸਿੰਘ ਦੇ ਤਬਲੇ ਨਾਲ ਆੜ-ਕੁਆੜ ਦੀ ਲੈਅ ਅਨੁਸਾਰ ਤਰਬਾਂ ਟੁਣਕਣੀਆਂ ਸ਼ੁਰੂ ਹੋ ਗਈਆਂ।

ਅੰਤ ਉਤੇ ਸਤਿਗੁਰਾਂ ਆਪਣੀ ਪਿਆਰੀ ਜੋੜੀ ਨੂੰ ਫ਼ਰਮਾਇਆ : ਹਰਭਜਨ-ਗੁਰਦੇਵ, ਤੁਸੀਂ ਵੀ ਆੜ-ਕੁਆੜ ਦੀ ਤਿਆਰੀ ਕਰੋ । ਰਾਜਨ ਸਾਜਨ ਨੂੰ ਵੀ ਕਹਿੰਦੇ ਹਾਂ । ਅਤੇ ਸ੍ਰੀ ਸਾਜਨ ਨੂੰ ਵੀ ਪੱਕੀ ਕੀਤੀ ।

8.45 ਤੇ ਸਕੂਲ ਸਮਾਪਤੀ ਹੋਈ ਅਤੇ ਸਤਿਗੁਰੂ ਜੀ ਆਪਣੇ ਆਰਾਮ ਕਮਰੇ ਵਲ ਜਾਂਦਿਆਂ, ਦਰਾਂ ਵਿਚ ਹੀ, ਫਿਰ ਰੁਕ ਗਏ ਅਤੇ ਗੁਰਦੇਵ ਸਿੰਘ ਨੂੰ ਪੋਟਿਆਂ ਤੇ ਗਿਣਕੇ ਇਕ ਤਿਹਾਈ ਫਿਰ ਸਮਝਾਈ ।

ਅੱਜ ਕਲ੍ਹ ਹਰਭਜਨ-ਗੁਰਦੇਵ ਹੋਰੀਂ ਸਮਝਦੇ ਹਨ ਕਿ ਸਤਿਗੁਰਾਂ ਫਿਰ ਸੰਗੀਤ ਅਤੇ ਕਲਾਕਾਰਾਂ ਵਲ ਧਿਆਨ ਦਿਤਾ ਹੈ, ਨਹੀਂ ਤਾਂ, ਸੰਗੀਤੋਂ ਓਪਰਿਆਂ ਨੇ ਸਤਿਗੁਰੂ ਜੀ ਨੂੰ ਉਹਨਾਂ ਤੋਂ ਪਰੇਡਿਆਂ ਕਰਨ ਤੇ ਜ਼ੋਰ ਲਗਾਈ ਰਖਿਆ ਹੈ ।

9 ਵਜੇ ਰਾਤੀਂ ਜੋ ਚੋਣ ਸਕੋਰ ਕਾਂਗ੍ਰਸ (ਆਈ) ਨੂੰ ਮਿਲਿਆ, ਉਹ ਇੰਜ ਹੈ : ਕੁਲ ਨਤੀਜੇ 191, ਕਾਂਗ੍ਰਸ (ਆਈ) ਨੂੰ ਪ੍ਰਾਪਤੀ 142 ਅਰਥਾਤ ਹੂੰਝਾ ਫੇਰੂ ਪ੍ਰਾਪਤੀਆਂ !

ਘਰ ਵਾਪਸ ਆਏ ਨੂੰ ਅੱਜ ਦੇ ਰੋਜ਼ਾਨਾ 'ਨਵਾਂ ਜ਼ਮਾਨਾ' 'ਚੋਂ ਕਾਮਰੇਡ ਜਗਜੀਤ ਸਿੰਘ ਅਨੰਦ ਦਾ ਐਡੀਟੋਰੀਅਲ ਜ਼ਰੂਰੀ ਲਗਾ । ਇਹ 'ਨਿਰੰਕਾਰੀ ਬਾਬਾ ਜੀ' ਦੀ ਰਿਹਾਈ ਉਤੇ ਸੀ । ਇਹ ਸੰਭਾਲਣ ਯੋਗ ਲਗਾ ।

## 8 ਜਨਵਰੀ 1980, ਮੰਗਲਵਾਰ
## ਨਵੀਂ ਦਿੱਲੀ

### ਵਧਾਈਆਂ ਦੇਣ ਵਾਲੇ

ਮੈਂ 9 ਵਜੇ ਸਵੇਰੇ ਹੀ ਕੋਠੀ ਪਹੁੰਚ ਗਿਆ । ਸ੍ਰੀ ਸਤਿਗੁਰੂ ਜੀ ਨੂੰ ਜੀਵਨ ਨਗਰ ਇਲਾਕੇ ਦੀ ਚੋਣ ਰਿਪੋਰਟ ਤੇ ਸ਼੍ਰੀਮਤੀ ਇੰਦਰਾ ਗਾਂਧੀ ਦੀ ਪਾਰਟੀ ਦੀ ਚੋਣ-ਜਿੱਤ 'ਤੇ ਵਧਾਈਆਂ ਮੁਬਾਰਕਾਂ ਦੇਣ ਲਈ ਨੰਬਰਦਾਰ ਅਮਰ ਸਿੰਘ ਤੇ ਕੁਝ ਹੋਰ ਰਾਤੋ ਰਾਤ ਜੀਵਨ ਨਗਰੋਂ ਆਏ ਹੋਏ ਸਨ । ਸ. ਸਾਧੂ ਸਿੰਘ ਕਿਸਾਨ ਬੁਢੀ ਮਾੜੀ ਵਾਲਾ ਵੀ ਮਿਲਿਆ । ਉਹ ਵੀ ਕਿਸੇ ਨਿਜੀ ਕੰਮ ਅਤੇ ਮੁਬਾਰਕਬਾਦ ਦੇਣ ਆਇਆ ਸੀ ।

ਸ਼ਾਮ ਤਕ ਨੂੰ ਸਤਿਗੁਰੂ ਜੀ ਦੇ ਹੋਰ ਪਿਆਰੇ ਅਤੇ ਪ੍ਰਬੰਧਕ ਮਜਲਿਆਂ ਵਿਚ ਆਗਿਆਕਾਰ ਸੰਤ ਮਨੋਹਰ ਸਿੰਘ ਸੰਤ ਨਗਰ, ਸੰਤ ਹਰਬੰਸ ਸਿੰਘ ਢੋਟੀਆਂ ਤੇ ਸੰਤ ਮੱਲ ਸਿੰਘ ਸੰਤ ਨਗਰ ਆਦਿ ਪਹੁੰਚ ਗਏ । ਸਭ ਨੇ ਆਪਣੀ ਆਪਣੀ ਕਾਰਗੁਜ਼ਾਰੀ ਦੀ ਰੀਪੋਰਟ ਕੀਤੀ ।

ਸਾਰੀਆਂ ਮੀਟਿੰਗਾਂ ਪਰਮ ਇਕਾਂਤ ਵਿਚ ਹੋਈਆਂ ।

### ਸੰਗੀਤ ਸਭਾ

ਰਾਤ ਦਾ ਹੀ ਤੈ ਸੀ ਕਿ ਸਵੇਰੇ ਥੋੜ੍ਹੇ ਸਮੇਂ ਲਈ ਗਾਇਕ ਜੋੜਾ ਮਿਸ਼ਰਾ ਬੰਧੂ 9 ਵਜੇ ਤਕ ਪਹੁੰਚ ਜਾਣ । ਸੰਗੀਤ ਸਿਖਦੇ ਬੱਚੇ, ਸੰਗੀਤ ਪ੍ਰੇਮੀ ਅਤੇ ਸ੍ਰੀ ਸਤਿਗੁਰੂ ਜੀ ਬੈਠਣ ਕਮਰੇ ਵਿਚ ਇਕੱਤਰ ਹੋ ਗਏ । ਸਤਿਗੁਰੂ ਜੀ ਨੀਮ ਹਰੇ ਗਲੀਚੇ ਉਤੇ ਵਿਛੇ

ਸਫੇਦ ਆਸਣ ਤੇ ਪਸ਼ਮੀਨੇ ਦੀ ਕਿਨਾਰੀਦਾਰ ਚੱਦਰ ਓੜ੍ਹੀ ਤਣ ਕੇ ਬੈਠ ਗਏ ।

ਸ਼੍ਰੀ ਰਾਜਨ ਨੇ ਸੁਰ ਮੰਡਲ ਨੂੰ ਸੁਰ ਕੀਤਾ, ਸ਼੍ਰੀ ਸਾਜਨ ਨੇ ਤਾਨਪੂਰੇ ਨੂੰ ਅਤੇ ਸ. ਅਵਤਾਰ ਸਿੰਘ ਨੇ ਤਬਲੇ ਨੂੰ । ਅਤੇ, ਮਿਸ਼ਰਾ ਬੰਧੂਆਂ ਦੇ ਟੋਡੀ ਵਿਚ ਆਲਾਪ, ਵਿਲੰਬਤ, ਮੱਧਿਅ ਅਤੇ ਦਰੁਤ ਲੈਅ ਵਿਚ ਤਾਨ ਪਲਟਿਆਂ ਨਾਲ ਆਨੰਦ ਬਖਸ਼ ਬੰਦਸ਼ਾਂ ਬੁਣਾਈਆਂ । ਸ਼੍ਰੀ ਮਾਤਾ ਜੀ, ਠਾਕਰ ਉਦੇ ਸਿੰਘ ਜੀ, ਬੀਬੀ ਨਰਿੰਦਰ ਆਦਿ ਨੇ ਸੰਗੀਤ ਸੁਖ ਪ੍ਰਾਪਤ ਕੀਤਾ ।

ਸੰਗੀਤ ਚਲਦਿਆਂ ਹੀ ਸਤਿਗੁਰੂ ਜੀ ਨੇ ਪੂਰਬਾ ਨੂੰ ਹੇਠਾਂ ਖ਼ਬਰਾਂ ਸੁਣਨ ਸੁਣਾਨ ਆਏ ਵਿਅਕਤੀਆਂ ਤੋਂ ਸੋਨੀਪਤ ਹਲਕੇ ਦੀ ਸੀਟ ਦਾ ਹਾਲ ਪੁਛਣ ਲਈ ਭੇਜਿਆ । ਮੇਰੇ ਕੰਨ ਵਿਚ ਕਹਿਓ ਨੇ : ਓਥੇ ਵੀ ਜਿੱਤ ਕਾਂਗਰਸ (ਆਈ) ਦੀ ਹੋਵੇ ਤਾਂ ਠੀਕ ਹੈ ।

ਸ਼੍ਰੀ ਰਾਜਨ ਨੇ ਦਰੁਤ ਲੈਅ ਵਿਚ ਖਿਆਲ ਗਾਉਂਦਿਆਂ ਇਸ਼ਾਰਾ ਕੀਤਾ ਕਿ ਸਤਿਗੁਰੂ ਜੀ ਵੀ ਤਿਹਾਈ ਲਾਉਣ ਪਰ ਆਪ ਨੇ ਉਪਰੇਸ਼ਨ ਵਲ ਧਿਆਨ ਦੁਆਕੇ ਗਾਉਣ ਤੋਂ ਸੰਕੋਚ ਦੱਸਿਆ ।

10.15 ਸਵੇਰੇ ਹਰਭਜਨ ਸਿੰਘ ਸਿਤਾਰ, ਭੁਪਿੰਦਰ ਸਿੰਘ ਭੁਰਜੀ ਆਦਿ ਕੁਝ ਹੋਰ ਨੌਜੁਆਨ ਵੀ ਆ ਗਏ । ਹਰਭਜਨ ਨੂੰ ਮਾਣ ਦੇਣ ਲਈ ਆਪਣਾ ਆਸਣ ਕੱਠਾ ਕਰਕੇ ਕੋਲ ਬਹਾਇਆ । ਰਾਜਨ ਹੁਰੀਂ ਇਕ ਚੀਜ਼ 'ਨਟ ਭੈਰਉਂ' ਦੀ ਸੁਣਾਨ ਲਗੇ ਤਾਂ ਸਤਿਗੁਰਾਂ ਵਿਅੰਗ ਕੀਤਾ ; ਕੋਈ ਚੀਜ਼ 'ਬੋਲਟ ਭੈਰਉਂ' ਦੀ ਵੀ ਸੁਣਾ ਸਕੋਗੇ ? ਪਰ ਕਲਾਕਾਰ ਥਾਂ ਸਿਰ ਪਹੁੰਚ ਨਾ ਸਕੇ ।

10.30 ਤੇ ਸਮਾਪਤੀ ਤਕ ਗੁਰਦੇਵ ਸਿੰਘ ਸਰੋਦ ਦੀ ਪਹੁੰਚ ਵੀ ਹੋ ਗਈ । ਇਹਨੂੰ ਵੇਖ ਇਹਦਾ ਸੁਝਾਉ ਚੇਤੇ ਆ ਗਿਆ । ਸਤਿਗੁਰਾਂ ਸ੍ਰੀ ਰਾਜਨ ਨੂੰ ਦੱਸਿਆ : ਗੁਰਦੇਵ ਦੋ ਘੰਟੇ ਰੋਜ਼ਾਨਾ ਕਿਸੇ ਤਬਲਾਵਾਦਕ ਦਾ, ਤੁਹਾਡੇ ਲਈ ਪ੍ਰਬੰਧ ਕਰੇਗਾ, ਪੈਸੇ ਅਸੀਂ ਖਰਚ ਕਰਾਂਗੇ ।

ਉਪ੍ਰੰਤ ਆਪ ਜੀ ਸੇਵਕਾਂ ਸਮੇਤ ਡਾ: ਆਨੰਦ ਦੇ ਕਲਿਨਿਕ ਪਧਾਰੇ ਅਤੇ ਪੱਟੀ ਕਰਵਾਕੇ 11.30 ਵਜੇ ਹੀ ਵਾਪਸੀ ਕਰ ਸਕੇ ।

## ਉਦਾਰਤਾ ਛੋਟਿਆਂ ਦੀ

ਸਤਿਗੁਰੂ ਜੀ ਦੇ ਡਾ: ਆਨੰਦ ਵਲ ਜਾਣ ਪਿਛੋਂ ਸੰਗੀਤਕਾਰਾਂ ਤੇ ਸਿਖਿਆਰਥੀਆਂ ਲਈ ਕੁਛ ਉਦਰਪੂਰਤੀ ਦੀ ਲੋੜ ਸੀ । ਇਸ ਤੋਂ ਪਹਿਲੋਂ ਕਿ ਸੇਠ ਤਰਲੋਕ ਸਿੰਘ ਹੁਰਾਂ ਵਲੋਂ ਕੁਛ ਆਉਂਦਾ ਛੋਟੇ ਠਾਕੁਰ ਉਦੇ ਸਿੰਘ ਜੀ ਨੇ 50/- ਦੇ ਕੇ ਕਿਸੇ ਸਿੰਘ ਹੱਥ ਫਲ ਫਰੂਟ ਮੰਗਵਾਏ । ਜਿੰਨੇ ਕਿਸੇ ਨੇ ਖਾਧੇ, ਖਾਧੇ । ਬਾਕੀ ਲਿਫਾਫਿਆਂ ਵਿਚ ਪਾ ਨਾਲ ਹੀ ਚੁਕਾਏ । ਲੋੜ ਠਾਕੁਰ ਜੀ ਦੀ ਵੀ ਹੋ ਸਕਦੀ ਸੀ ਪਰ ਜੋ ਦੂਜਿਆਂ ਵਾਸਤੇ ਆਇਆ, ਉਹਦਾ ਲਾਭ ਉਹੋ ਲੈਣ, ਇਹੋ ਸੋਚ ਭਾਰੂ ਸੀ ।

### ਨਿਰਭਰਤਾ ਕਿੰਨੀ ਕੁ

ਅਚਾਨਕ, ਤੁਰੇ ਜਾਂਦਿਆਂ ਮੈਂ ਸੇਵਕਾਂ ਦੇ ਕਮਰੇ ਵਲ ਨਜ਼ਰ ਮਾਰੀ ਤਾਂ ਅੰਦਰੋਂ ਸਤਿਗੁਰੂ ਜੀ ਨਿਕਲਦੇ ਵੇਖੇ। ਅੰਦਰ ਹੋਰ ਕੋਈ ਨਹੀਂ ਸੀ। ਸਤਿਗੁਰੂ ਜੀ ਨੇ ਆਪ ਹੀ ਇਸ਼ਨਾਨ ਉਪਰੰਤ ਪਹਿਨਣ ਲਈ ਸੁੱਚੇ ਖਾਦੀ ਦੇ ਬਸਤਰ ਜੁ ਲੋੜੀਂਦੇ ਸਨ, ਤਲਾਸ਼ ਕੀਤੇ। ਅਤੇ ਉਨ੍ਹਾਂ ਦਾ ਰੁਮਾਲੀ ਵਿਚ ਬਝਾ ਪੈਕਟ ਉਠਾ ਕੇ ਬਾਹਰ ਲਈ ਆ ਰਹੇ ਸਨ। ਮੇਰੀਆਂ ਅੱਖਾਂ ਦੀ ਉਤਸੁਕਤਾ ਨੇ ਸਤਿਗੁਰੂ ਜੀ ਦੇ ਨੇਤਰਾਂ ਵਿਚ ਇਸ ਦਾ ਜਵਾਬ ਲੈ ਆਂਦਾ। ਬੁੱਲ੍ਹਾਂ ਅਤੇ ਸਮੁੱਚੇ ਮੁਖ ਮੰਡਲ ਨੇ ਮੇਰੇ ਨਾਲ ਸਾਂਝ ਅਨੁਭਵ ਕੀਤੀ।

ਜਦੋਂ ਮੈਂ ਤਸਦੀਕ ਕਰ ਲਿਆ ਕਿ ਅੰਦਰ ਕੋਈ ਵੀ ਸੇਵਕ ਨਹੀਂ ਸੀ ਤਾਂ ਸਤਿਗੁਰੂ ਜੀ ਨੇ ਮੈਨੂੰ ਆਵਾਜ਼ ਮਾਰ ਲਈ। ਕੁਝ ਉਹ ਆਪ ਵਰਾਂਡੇ ਵਿਚ ਮੇਰੇ ਲਈ ਚਲੇ ਕੁਝ ਮੈਂ ਓਧਰ ਹੋਇਆ ਤਾਂ ਆਪ ਜੀ ਨੇ ਮੇਰੇ ਨਾਲ ਇਤਿਹਾਸ ਦੀ ਇਕ ਘਟਨਾ ਸਾਂਝੀ ਕੀਤੀ :

ਭੈਣੀ ਸਾਹਿਬ ਵਿਚ, ਇਕ ਵਾਰ, ਸਤਿਗੁਰੂ ਰਾਮ ਸਿੰਘ ਜੀ ਖੂਹੀ ਤੇ ਇਸ਼ਨਾਨ ਕਰਨ ਗਏ ਤਾਂ ਲੱਜ-ਭਉਣੀ ਸੰਭਾਲੀ ਖਲੋਤੇ ਸਿਖ ਨੇ ਜਲ ਦਾ ਗੜਵਾ ਸਤਿਗੁਰੂ ਜੀ ਵਾਸਤੇ ਕੱਢਿਆ। ਇਸ ਤੋਂ ਪਹਿਲੋਂ ਕਿ ਉਹ ਸਤਿਗੁਰੂ ਜੀ ਤੇ ਉਲਟਾਂਦਾ ਜਾਂ ਉਂਡੇਲਦਾ ਸਤਿਗੁਰਾਂ ਉਹ ਗੜਵਾ ਆਪ ਫੜ ਲਿਆ ਅਤੇ ਮਣ ਉਤੇ ਹੀ ਸਫਾਈ ਕਰਨ ਹਿਤ ਡੋਲ੍ਹ ਦਿਤਾ ਅਤੇ ਸਿੰਘ ਨੂੰ ਕਿਹਾ : ਮੈਂ ਆਪਣਾ ਇਸ਼ਨਾਨ ਕਰਨ ਦੇ ਆਪ ਸਮਰਥ ਹਾਂ।

ਸਤਿਗੁਰੂ ਇਹ ਸੁਣਾ ਕੇ ਚਲੇ ਗਏ ਤਾਂ ਇਕ ਘਟਨਾ ਮੈਨੂੰ ਵੀ ਚੇਤੇ ਆ ਗਈ, ਉਹ ਵਰਤਮਾਨ ਸਤਿਗੁਰਾਂ ਦੀ ਸਹਿਨਸ਼ੀਲਤਾ ਦਰਸਾਂਦੀ ਹੈ। ਇਕ ਵਾਰ ਜਪ ਪ੍ਰਯੋਗ ਦੇ ਦਿਨਾਂ ਵਿਚ, ਸਾਬਕਾ ਸੇਵਕ ਗੁਲਜ਼ਾਰ ਸਿੰਘ ਨੇ ਸਤਿਗੁਰੂ ਜੀ ਵਲ ਧਿਆਨ ਦੇਣ ਦੀ ਥਾਂ, ਕਿਸੇ ਹੋਰ ਨਾਲ ਹੀ ਗੱਲਾਂ ਜਾਰੀ ਰਖੀਆਂ। ਸਤਿਗੁਰੂ ਜੀ ਨੇ ਇਸ਼ਨਾਨ ਕਰ ਪਿੰਡਾਂ ਪੂੰਝ ਸੇਵਕ ਵਲ ਕਛਹਿਰਾ ਫੜਾਣ ਲਈ ਦੋ ਮਿੰਟ ਹੱਥ ਵਧਾਈ ਰਖੇ। ਮੇਰੇ ਨਾਲ ਨੇਤਰ ਮਿਲਾ ਲਏ ਪਰ ਆਪਣੀ ਸਹਿਣਸ਼ੀਲਤਾ ਨਹੀਂ ਛੱਡੀ। ਦੋ ਮਿੰਟ ਪਿਛੋਂ ਜਦੋਂ ਸੇਵਕ ਨੇ ਆਪਣੇ ਸਤਿਗੁਰੂ ਵਲ ਤਕਿਆ ਤਾਂ ਉਸ ਦੇ ਮੂੰਹ ਤੇ ਕਿਸੇ ਬੇਧਿਆਨੀ ਦਾ ਅਹਿਸਾਸ ਨਹੀਂ ਸੀ। ਪਰ ਸਤਿਗੁਰਾਂ ਨੂੰ ਵੀ ਸੇਵਕ ਪ੍ਰਤੀ ਕੋਈ ਗਿਲਾ ਸ਼ਿਕਾਇਤ ਨਹੀਂ ਸੀ।

ਜਦੋਂ ਰਾਤੀਂ ਸੰਤ ਕਿਰਪਾਲ ਸਿੰਘ ਝੱਬਰ ਨਾਲ ਮੈਂ ਸਤਿਗੁਰਾਂ ਦੇ ਬਸਤਰ ਆਪ ਢੂੰਡ ਲਿਜਾਣ ਵਾਲੀ ਘਟਨਾ ਸਾਂਝੀ ਕੀਤੀ ਤਾਂ ਉਸ ਕਿਹਾ : ਕਦੇ ਕਦੇ ਇੰਜ ਹੋ ਹੀ ਜਾਂਦਾ ਹੈ ਕਿ ਅਸੀਂ ਤਿੰਨੇ ਚਾਰੇ ਸੇਵਕ ਵੇਲ ਹੋ ਜਾਂਦੇ ਹਾਂ।

### ਮੇਰੀ ਪਕੜ ਦੀ ਕਮਜ਼ੋਰੀ

ਸਤਿਗੁਰੂ ਜੀ ਅੱਜ ਨੇਤਰ ਵਿਸ਼ੇਸ਼ਗ ਆਪਣੇ ਡਾਕਟਰ ਪਾਸ ਜਾ, ਪੱਟੀ ਖੁਲ੍ਹਵਾ

ਆਏ ਸਨ। ਮੈਂ ਜਦੋਂ ਸਤਿਗੁਰਾਂ ਨਾਲ ਗੱਲਬਾਤ ਕਰ ਰਿਹਾ ਸਾਂ, ਨਹੀਂ ਸਮਝ ਸਕਿਆ ਕਿ ਅੱਜ ਪੱਟੀ ਖੁਲ੍ਹੀ ਹੋਈ ਹੈ। ਕਾਲਾ ਚਸ਼ਮਾ ਹੀ ਮੈਨੂੰ ਦਾਅ ਲਾ ਗਿਆ। ਬਾਅਦ ਵਿਚ ਜਦੋਂ ਮੈਨੂੰ ਕਿਸੇ ਦੱਸਿਆ ਕਿ ਅੱਜ ਸ਼ਾਮ ਦਾ ਨਾਮ ਸਿਮਰਨ ਅਤੇ ਕੀਰਤਨ ਦਾ ਦੀਵਾਨ ਰਮੇਸ਼ ਨਗਰ ਹੈ ਤਾਂ ਸਮਝ ਆਈ ਕਿ ਅੱਜ ਨੇਤਰਾਂ ਤੋਂ ਪੱਟੀ ਲੱਥ ਗਈ ਹੈ।

### ਪ੍ਰਸ਼ਾਦਾ ਵੀ ਅੱਜ ਛਕਿਆ

ਸੰਤ ਮਹਿੰਦਰ ਸਿੰਘ ਪੂਰਬਾ ਨੇ ਪੱਟੀ ਲੱਥ ਜਾਣ ਦੀ ਗੱਲ ਕਰਦਿਆਂ ਇਹ ਵੀ ਦੱਸਿਆ ਕਿ ਸਤਿਗੁਰੂ ਜੀ ਨੇ ਪ੍ਰਸ਼ਾਦਾ (ਅੰਨ) 3 ਜਨਵਰੀ ਦਾ ਹੀ ਛਕਿਆ ਹੋਇਆ ਹੈ, ਅੱਜ ਪਹਿਲੀ ਵਾਰ ਅੰਨ ਗ੍ਰਹਿਣ ਕੀਤਾ ਨੇ। ਨਹੀਂ ਤਾਂ ਫਲਾਹਾਰ ਹੀ ਸਰੀਰ ਦਾ ਆਧਾਰ ਰਿਹਾ ਹੈ।

ਇਕ ਵਜੇ ਪ੍ਰਸ਼ਾਦ ਛਕ ਸਤਿਗੁਰੂ ਜੀ ਆਰਾਮ ਕਮਰੇ ਵਿਚ ਚਲੇ ਗਏ ਮੁੜ ਦਰਸ਼ਨ ਮੈਨੂੰ 4 ਵਜੇ ਹੀ ਨਸੀਬ ਹੋਏ।

ਜੰਮੂ ਦੇ ਸੰਤ ਕਰਨੈਲ ਸਿੰਘ ਵੀ ਅੱਜ ਦਰਸ਼ਨ ਕਰਨ ਅਤੇ ਕਿਸੇ ਵਿਹਾਰ ਅਰਥ ਦਿੱਲੀ ਆਏ ਨਜ਼ਰ ਪਏ।

### ਮਨਜੀਤ ਦੀ ਬੇਨਤੀ ਨੂੰ ਭਾਗ

ਪਿਛਲੇ ਪੰਜ ਦਿਨਾਂ ਤੋਂ ਸਤਿਗੁਰੂ ਜੀ ਕਿਸੇ ਦੀਵਾਨ ਜਾਂ ਕਿਸੇ ਦੇ ਘਰ ਨਹੀਂ ਪਧਾਰੇ, ਜਾਣ ਨੂੰ ਇਕੋ ਥਾਂ ਸੀ, ਡਾ: ਆਨੰਦ ਦਾ ਕਲਿਨਿਕ। ਅੱਜ ਪਹਿਲੀ ਵੇਰ ਸੀ ਕਿ ਡਾਲਟਨ ਗੰਜ ਦੇ ਸੰਤ ਮਹਿੰਦਰ ਸਿੰਘ ਦੇ ਘਰੋਂ ਬੀਬੀ ਮਨਜੀਤ ਕੌਰ ਦੀ ਬੇਨਤੀ ਪਰਵਾਨ ਕਰਕੇ 5.00 ਵਜੇ ਆਪਣੇ ਸੇਵਕਾਂ ਸਮੇਤ ਉਸਦੇ ਘਰ, ਅਜਮਲ ਖਾਂ ਰੋਡ, ਕਰੋਲਬਾਗ ਵਿਖੇ ਦਰਸ਼ਨ ਦੇਣ ਪਧਾਰੇ ਅਤੇ ਪੰਜ ਮਿੰਟ ਪਿਛੋਂ ਵਾਪਸ ਵੀ ਪਰਤ ਆਏ।

### ਇੰਦਰਾ ਗਾਂਧੀ ਜਿੱਤ ਗਈ

ਖੇਡ ਪ੍ਰੇਮੀਆਂ ਦੇ ਕ੍ਰਿਕਟ ਦੇ ਸਕੋਰ ਗਿਣਨ ਵਾਂਗ ਰੇਡੀਓ ਦੁਆਲੇ ਜੁੜੇ ਹੋਏ ਇੰਦਰਾ ਪ੍ਰੇਮੀਆਂ ਨੇ ਸ਼ਾਮੀ 5 ਵਜੇ ਮੈਨੂੰ ਵੀ ਆ ਦੱਸਿਆ ਕਿ ਲੋਕ ਸਭਾ ਦੇ ਪ੍ਰਾਪਤ 434 ਨਤੀਜਿਆਂ ਵਿਚੋਂ 313 ਇੰਦਰਾ ਕਾਂਗਰਸ ਦੇ ਪੱਲੇ ਪਏ ਹਨ। ਇਸ ਖਬਰ ਨਾਲ ਮੇਰੇ ਆਲੇ ਦੁਆਲੇ ਵਿਚ ਬੜੀ ਪ੍ਰਸੰਨਤਾ ਹੋਈ ਹੈ। ਦਿੱਲੀ ਦੀ ਬਹੁਤੀ ਜਨਤਾ ਦਿਲੋਂ ਇੰਦਰਾ ਪੱਖੀ ਹੈ, ਸਪੱਸ਼ਟ ਹੋ ਗਿਆ।

### ਇਕ ਟੈਲੀਫੋਨ

ਸ. ਸਿੰਦਰ ਸਿੰਘ-ਮਨਜੀਤ ਕੌਰ ਕੇ ਮਕਾਨ ਤੋਂ ਵਾਪਸ ਆਉਂਦਿਆਂ ਹੀ ਸਤਿਗੁਰੂ ਜੀ ਨੇ ਬੈਠਣ ਕਮਰੇ ਵਿਚ ਟੈਲੀਫੋਨ ਮੰਗਵਾ ਲਿਆ। ਸੰਗੀਤ ਸਿਖਿਆਰਥੀ ਸਾਜ਼ ਲੈ ਕੇ ਬੈਠ ਗਏ। ਡਾਇਲ ਘੁੰਮਦਾ ਰਿਹਾ। ਅਗੋਂ 'ਹੈਲੋ' ਨ ਸੁਣ ਕੇ ਸਕੱਤਰ ਨੂੰ ਨੰਬਰ ਮਿਲਾਣ ਦੇ ਆਦੇਸ਼ ਹੋਏ। ਫੋਨ ਠਾਕੁਰ ਸ਼ਮਸ਼ੇਰ ਸਿੰਘ ਜੀ ਨੂੰ ਕਰਨਾ ਸੀ।

5.45 ਤੇ ਠਾਕੁਰ ਸ਼ਮਸ਼ੇਰ ਸਿੰਘ ਜੀ ਵਲੋਂ ਫੋਨ ਆ ਗਿਆ। ਸਤਿਗੁਰੂ ਜੀ ਨੇ ਪੁੱਛਿਆ :

ਠਾਕਰ ਜੀ ਨੇ ?

... ... ...

ਮੈਂ ਕਿਹਾ, ਦੱਸ ਦਿਆਂ, ਪੱਟੀ ਖੋਲ੍ਹ ਲਈ ਹੈ।

... ... ...

ਹਾਂ ਲੇਟਿਆ ਹੀ ਰਿਹਾ ਹਾਂ।

(ਇਹ ਸੁਣ ਸ਼ਰੋਤਾ ਰੂਪ ਬੈਠੇ ਮਾਤਾ ਚੰਦ ਕੋਰ ਜੀ ਹੱਸ ਪਏ ਅਰਥਾਤ ਏਸੇ ਨੂੰ ਲੇਟਣਾ, ਏਸੇ ਨੂੰ ਆਰਾਮ ਕਹਿੰਦੇ ਹਨ !)

... ... ...

ਹੋਰ ਪ੍ਰੋਗਰਾਮ ਅਜੇ ਕੋਈ ਨਹੀਂ ਬਣਿਆਂ।

5 ਤੋਂ 5.15 ਸ਼ਾਮ, ਬਲਜੀਤ ਸਿੰਘ ਤੋਂ ਦਿਲਰੁਬਾ ਸੁਣਿਆ। 5.45 ਤਕ ਠਾਕੁਰ ਉਦੈ ਸਿੰਘ ਜੀ ਤੋਂ ਦਿਲਰੁਬਾ ਤੋਂ ਆਲਾਪ ਦਾ ਆਨੰਦ ਲਿਆ। ਫਿਰ ਸ੍ਰੀ ਬਿਰਜੂ ਮਹਾਰਾਜ ਦੇ ਚੇਲੇ ਅਮਰਜੀਤ (ਅੰਬਾ) ਸਿੰਘ ਤੋਂ ਨਿਰਤ-ਪ੍ਰਾਪਤੀ ਦਾ ਪਤਾ ਕੀਤਾ। ਘੁੰਘਰੂ ਛਣਕੇ, ਤਬਲਾ ਖੜਕਿਆ, 6 ਤੋਂ 6.30 ਤਕ ਲਾਲ ਜੀ ਚਾਵਲਾ ਦੀ ਸਰੋਦ ਸੁਣੀ। ਪਹੁੰਚ ਹੁੰਦੜਹੇਲ ਸੀ।

ਸੰਗੀਤ ਸਭਾ ਸਮੇਂ ਮਾਤਾ ਜੀ, ਬੀਬਾ ਜੀ, ਸੰਤ ਜਗਤਾਰ ਸਿੰਘ ਜੀ, ਦੋਵੇਂ ਠਾਕੁਰ ਜੀ, ਬੀਬੀ ਮਹਿੰਦਰ, ਸਤਿਗੁਰੂ ਜੀ ਦੇ ਸੇਵਕ ਅਤੇ ਸ. ਹੰਸਪਾਲ ਬੜੇ ਗਹੁ ਨਾਲ ਸਾਰਾ ਕਾਰਜ ਕਰਮ ਦੇਖਦੇ ਰਹੇ। ਖਾਸ ਕਰ ਮਾਤਾ ਜੀ ਦਾ ਇਕ 'ਬੇਟਾ' ਸੀ, ਦੂਜਾ ਭਤੀਜਾ ਸੀ, ਤੀਜੇ ਹੋਣਹਾਰ ਸਿਖ ਸਨ। ਨਿਰਤਕਾਰ 'ਅੰਬਾ' ਨਾਲ ਹਰਭਜਨ ਸਿੰਘ ਸਿਤਾਰ ਨੇ ਤਬਲਾ ਵਾਦਨ ਕਰਕੇ ਵੀ ਕਾਰਜ ਕੁਸ਼ਲਤਾ ਦੱਸੀ।

## ਇੰਦਰਾ ਜੀ ਨੂੰ ਮੁਬਾਰਕ

ਮੈਨੂੰ ਸ. ਹਰਵਿੰਦਰ ਸਿੰਘ ਹੁਰਾਂ ਕਹਿ ਰਖਿਆ ਸੀ ਕਿ ਮੈਂ 6.45 ਤੱਕ ਤਿਆਰ ਰਹਾਂ। ਮੈਂ ਹੇਠ ਉਤਰਿਆ ਤਾਂ ਰਮੇਸ਼ ਨਗਰ ਦੇ ਦੋ ਦਰਜਨ ਨਾਮਧਾਰੀ, ਇਕ ਦਰਜਨ ਹੋਰ ਸਿੰਘ, ਅਤੇ ਠਾਕੁਰ ਉਦੈ ਸਿੰਘ ਜੀ, ਸੰਤ ਜਗਤਾਰ ਸਿੰਘ ਜੀ, ਸੇਠ ਤਰਲੋਕ ਸਿੰਘ, ਸ. ਹੰਸਪਾਲ, ਸ. ਸੁਰਿੰਦਰ ਸਿੰਘ ਮਨਚੰਦਾ, ਸ. ਪ੍ਰੀਤਮ ਸਿੰਘ ਬਾਲੀ ਨਗਰ ਆਦਿ 4-5 ਕਾਰਾਂ ਤੇ 12, ਵਲਿੰਗਡਨ ਕ੍ਰੈਸੈਂਟ, ਬੀਬੀ ਇੰਦਰਾ ਗਾਂਧੀ ਦੀ ਕੋਠੀ ਜਾਣ ਲਈ ਤਿਆਰੀਆਂ ਵੱਟ ਰਹੇ ਸਨ।

7.15 ਰਾਤ ਤਕ ਇੰਦਰਾ ਜੀ ਦੀ ਕੋਠੀ ਪਹੁੰਚੇ ਤਾਂ ਅਗੇ ਵਧਾਈਆਂ ਦੇਣ ਵਾਲਿਆਂ ਦੀਆਂ ਕਾਰਾਂ ਦੂਰ ਦੂਰ ਤੱਕ ਸੜਕ ਤੇ ਖਲੋਤੀਆਂ ਦਿੱਸੀਆਂ। ਕੋਠੀ ਦੇ ਅੰਦਰ ਬਾਹਰ ਲੋਕਾ ਦੇ ਸਮੂਹ ਭੀੜਾਂ ਬਣਾਈ ਖਲੋਤੇ ਸਨ। ਸਕਿਊਰਟੀ ਦਾ ਖ਼ਾਸ ਪ੍ਰਬੰਧ ਸੀ। ਆਰ. ਕੇ. ਧਵਨ, ਪਹਿਲਾਂ ਵਾਂਗ ਹੀ ਨਿੱਜੀ ਸਕਤਰ ਸੀ। ਕੋਠੀ ਦੇ ਸੱਜੇ ਇਹਦਾ ਕਮਰਾ ਫੁਲਾਂ ਦੇ ਢੇਰ ਨਾਲ ਭਰਿਆ ਪਿਆ ਸੀ ਤੇ ਲੋਕ-ਏਧਰ ਓਧਰ ਫਿਰਦੇ

ਇੰਦਰਾ-ਦਰਸ਼ਨ ਲਈ ਬੇਤਾਬ ਸਨ । ਅਸੀਂ ਵੀ ਦੋ ਕੁ ਰੱਸੀਆਂ ਹੇਠੋਂ ਦੀ ਲੰਘ ਕੇ ਕੋਠੀ ਦੇ ਬਰਾਂਡੇ ਪਾਸ ਬਾਹਰ ਜਾ ਖਲੋਤੇ । ਇੰਦਰਾ ਜੀ ਦੇ ਖ਼ਾਸ ਆਦਮੀਆਂ ਨੂੰ ਸ੍ਰੀ ਭੁਰਜੀ-ਬਲਦੇਵ ਸਿੰਘ ਚਾਨਾ ਆਦਿ ਨਾਮਧਾਰੀ ਵਰਕਰਾਂ ਦਾ ਪਤਾ ਸੀ । ਸੇਠ ਜੀ ਤੇ ਹੰਸਪਾਲ ਜੀ ਨਿਜੀ ਨੇੜਤਾ ਰਖਦੇ ਸਨ ।...ਅੰਤ ਨੂੰ ਬੀਬੀ ਜੀ ਵੀ ਆ ਹੀ ਗਏ । ਨਿਕਟਤਾ ਹਾਸਲ ਕਰਨ ਲਈ ਭੀੜ ਹੋਰ ਸੰਘਣੀ ਹੋ ਗਈ ।

ਗੇਂਦੇ ਦੇ ਹਾਰ ਅਗੇ ਵਧੇ । ਸੇਠ ਤਰਲੋਕ ਸਿੰਘ ਹੁਰਾਂ ਪਹਿਲ ਕੀਤੀ । ਗਲੇ ਵਿਚ ਹਾਰ ਪਹਿਨਾਇਆ ਅਤੇ ਇਕ ਡੱਬਾ ਪਿਸਤਾ ਬਰਫ਼ੀ ਦਾ ਵਧਾਈ ਹਿਤ ਪੇਸ਼ ਕੀਤਾ । ਇੰਦਰਾ ਜੀ ਨੇ ਇਕ ਟੁਕੜੇ ਦਾ ਥੋੜਾ ਜਿਹਾ ਭਾਗ ਮੂੰਹ ਵਿਚ ਪਾਇਆ । ਦੋ ਚਾਰ ਹੋਰਨਾਂ ਨੇ ਵੀ ਬੁਲ੍ਹ ਜੂਠੇ ਕੀਤੇ । ਰਾਵਲ ਫੋਟੋਗ੍ਰਾਫਰ ਨਾਮਧਾਰੀਆਂ ਦਾ ਪੁਰਾਣਾ ਮਿਤਰ ਹੈ, ਖਾਸ ਕਰ ਉਤਲੇ ਤਬਕੇ ਦਾ । ਉਸਨੇ ਲੁੜੀਂਦੀਆਂ ਫੋਟੋ ਲਈਆਂ ।

ਹੰਸਪਾਲ ਹੁਰਾਂ ਦੇ ਉਚੇਚ ਤੇ ਪਿਛੇ ਸ਼ਾਂਤ ਖਲੋਤੇ ਠਾਕੁਰ ਉਦੈ ਸਿੰਘ ਜੀ ਅਤੇ ਸੰਤ ਜਗਤਾਰ ਸਿੰਘ ਜੀ ਨੂੰ ਵੀ ਇੰਦਰਾ ਜੀ ਦੇ ਨੇੜੇ ਲਿਆਂਦਾ ਗਿਆ । ਠਾਕਰ ਉਦੈ ਸਿੰਘ ਜੀ ਤਾਂ ਪਾਲਿਟਿਕਸ ਨੂੰ ਗੰਦੀ ਖੇਡ ਸਮਝਦੇ ਹਨ । ਪਰ ਆਏ । ਨਮਸਕਾਰਾਂ ਹੋਈਆਂ । ਜਿਨ੍ਹਾਂ ਨੇ ਪਿਛਲੇ ਡੇਢ ਮਹੀਨੇ ਤੋਂ ਇੰਦਰਾ ਕਾਂਗਰਸ ਵਾਸਤੇ ਕੰਮ ਕੀਤਾ ਹੋਇਆ ਸੀ ਉਨ੍ਹਾਂ ਨੂੰ ਇੰਦਰਾ ਜੀ ਦੇ ਕੋਲ ਹੋਣ ਤੋਂ ਤਸੱਲੀ ਸੀ । ਜਿਨ੍ਹਾਂ ਨੇ ਇਸ ਪ੍ਰਾਪਤੀ ਦਾ ਦੋਹੀਂ ਦੋਹੀਂ ਹੱਥੀਂ ਲਾਭ ਉਠਾਣਾ ਸੀ ਉਹਨਾਂ ਨੂੰ ਵੀ ਖ਼ੁਸ਼ੀ ਸੀ ਪਰ ਜਿੰਨਾਂ ਕੇਵਲ ਇੰਦਰਾ ਜੀ ਨੂੰ ਕੋਲੋਂ ਹੋ ਕੇ ਵੇਖਣਾ ਸੀ, ਸਭ ਨੂੰ 5-7 ਮਿੰਟ ਇਹਨਾਂ ਦੇ ਵਿਚ ਆ ਬੈਠਣ ਨਾਲ ਤਸੱਲੀ ਹੋ ਗਈ ।

ਨਾਮਧਾਰੀਆਂ ਨੂੰ ਤਾਂ ਇੰਜ ਲਗ ਰਿਹਾ ਸੀ ਜਿਵੇਂ ਇੰਦਰਾ ਨਹੀਂ ਉਹ ਖ਼ੁਦ ਜਿੱਤੇ ਹਨ ਅਤੇ ਏਨੇ ਕੁ ਮਿਲਣ, ਹਾਰ ਪਹਿਨਾਣ, ਵਧਾਈ ਦੇਣ ਦਾ ਅਰਥ ਸੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਹੀ ਉਸਨੂੰ ਨਿਵਾਜ ਰਹੇ ਹਨ ।

ਕੋਠੀ ਵਾਪਸ ਆ ਕੇ ਸੇਠ ਜੀ ਅਤੇ ਹੰਸਪਾਲ ਹੁਰਾਂ ਸ੍ਰੀ ਸਤਿਗੁਰੂ ਜੀ ਨੂੰ ਉਹ ਸਭ ਕੁਝ ਰੀਪੋਰਟ ਕੀਤਾ ਜੁ ਉਹਨਾਂ ਅਨੁਭਵਿਆ ਸੀ ।

## 9 ਜਨਵਰੀ 1980, ਬੁੱਧਵਾਰ
## ਨਵੀਂ ਦਿੱਲੀ

### ਅਹਿਮ ਵਧਾਈਆਂ

ਸਵੇਰੇ ਆਸਾ ਦੀ ਵਾਰ ਦਾ ਕੀਰਤਨ ਰਮੇਸ਼ ਨਗਰ ਹੋਇਆ ਜਿਸ ਵਿਚ ਸਤਿਗੁਰੂ ਜੀ ਨੇ ਸਦਾ ਵਾਂਗ ਦਰਸ਼ਨ ਦਿਤੇ । ਪਰ ਮੈਂ ਸ੍ਰੀ ਜੀ ਦੇ ਦਰਸ਼ਨ ਸ਼ਾਮੀ 4 ਵਜੇ ਹੀ ਜਾ ਕੇ ਕਰ ਸਕਿਆ ।

ਮੇਰੇ ਜਾਂਦਿਆਂ ਨੂੰ ਹੇਠਲੇ ਹਾਲ ਵਿਚ ਲਾਲ ਗਲੀਚੇ ਉਤੇ ਸ੍ਰੀ ਸਤਿਗੁਰੂ ਜੀ ਵਾਸਤੇ ਆਸਣ ਵਿਛਾਇਆ ਗਿਆ ਸੀ ਅਤੇ ਸਤਿਗੁਰੂ ਜੀ ਹਾਲ ਵਿਚ ਜਾਣ ਲਈ ਜ਼ੀਨਾ ਉਤਰ ਰਹੇ ਸਨ । ਮੈਂ ਨਮਸਕਾਰ ਕੀਤੀ ਅਤੇ ਪਿਛੇ ਹੀ ਹੋ ਲਿਆ । ਹਾਲ

ਵਿਚ ਕੁਛ ਪ੍ਰਤਿਸ਼ਠਤ ਹਸਤੀਆਂ ਪਹਿਲੇ ਹੀ ਬੈਠੀਆਂ ਹੋਈਆਂ ਸਨ ।

ਆਪਣੇ ਭਾਰੇ ਸਰੀਰ, ਲੋਹੇ ਦੇ ਸਿਮਰਨੇ ਅਤੇ ਸੁਨਹਿਰੀ ਲਗਦੀ ਕਿਰਪਾਨ ਨਾਲ ਜਥੇਦਾਰ ਸੰਤੋਖ ਸਿੰਘ, ਜਿਨ੍ਹਾਂ ਨੇ ਹੁਣੇ ਹੁਣੇ ਆਪ ਹਾਰ ਕੇ ਦਿੱਲੀ ਸਿਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਚੋਣ 22 ਮੈਂਬਰਾਂ ਨਾਲ ਜਿੱਤੀ ਸੀ, ਦੂਜੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸਾਬਕਾ ਪ੍ਰਧਾਨ ਸ. ਜਸਵੰਤ ਸਿੰਘ ਸੇਠੀ, ਸ. ਜਗਦੇਵ ਸਿੰਘ ਬਖਸ਼ੀ, ਸੁਖੋ ਹਾਈ ਸਕੂਲ ਦਿੱਲੀ ਦੇ ਪ੍ਰਿੰਸੀਪਲ ਸ. ਕੁਲਵੰਤ ਸਿੰਘ, ਜ. ਸੁਲੱਖਣ ਸਿੰਘ ਸੂਰ ਜੁ ਅਕਾਲੀ ਗਰੁਪ ਅੰਮ੍ਰਿਤਸਰੀ ਦੀ ਸਾਰੀ ਵਿਰੋਧਤਾ ਦੇ ਬਾਵਜੂਦ ਜਿੱਤਿਆ । ਨਾਲ ਬੈਠੇ ਹੋਰ ਵੀ ਸਨ. ਸ. ਹਰਵਿੰਦਰ ਸਿੰਘ ਹੰਸਪਾਲ, ਸੰਤ ਭੂਪਿੰਦਰ ਸਿੰਘ ਭੂਰਜੀ, ਸੇਠ ਪਰਵਾਰ ਦੇ ਧਰਮ ਸਿੰਘ-ਭੂਪਿੰਦਰ ਸਿੰਘ ਚਾਵਲੇ, ਸ. ਸੁਰਿੰਦਰ ਸਿੰਘ ਮਨਚੰਦਾ, ਸ. ਸੁਰਿੰਦਰ ਸਿੰਘ ਮੱਲ੍ਹ ਵਾਲੀ ਆਦਿ ।

ਸਤਿਗੁਰੂ ਜੀ ਖੱਦਰ ਦੇ ਬਸਤਰਾਂ ਵਿਚ ਰੰਗੀਨ ਚਸ਼ਮਾ ਧਾਰੀ ਆਸਣ ਤੇ ਆ ਬਿਰਾਜੇ । ਉਠ ਕੇ ਸਭ ਨੇ ਆਪ ਜੀ ਦਾ ਸੁਆਗਤ ਕੀਤਾ ਅਤੇ ਬੈਠਦਿਆਂ ਹੀ ਇੰਦਰਾ ਕਾਂਗਰਸ ਦੀ ਜਿੱਤ ਬਾਰੇ ਵਧਾਈਆਂ ਸਾਂਝੀਆਂ ਕੀਤੀਆਂ । ਮੇਰੀ ਜਾਣਕਾਰੀ ਵਿਚ ਗੁਰਦੁਆਰਾ ਚੋਣਾਂ ਉਪਰੰਤ ਇਹ ਦਿੱਲੀ ਸਿਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਨਾਲ ਸ੍ਰੀ ਸਤਿਗੁਰੂ ਜੀ ਦੀ ਪਹਿਲੀ ਹੀ ਮੀਟਿੰਗ ਸੀ । ਥੋੜ੍ਹੇ ਚਿਰ ਬਾਅਦ ਸ. ਜਸਵੰਤ ਸਿੰਘ ਮੈਂਬਰ ਦਿੱਲੀ ਸਿਖ ਗੁਰਦੁਆਰਾ ਕਮੇਟੀ ਵੀ ਆ ਗਿਆ ।

## ਜੋ ਕੁਝ ਮੈਂ ਸੁਣਿਆ

ਨਮਸਕਾਰਾਂ, ਵਧਾਈਆਂ ਉਪਰੰਤ ਗੱਲਬਾਤ ਸ਼ੁਰੂ ਹੋਈ ਤਾਂ ਸ. ਸੁਲੱਖਣ ਸਿੰਘ ਸੂਰ ਨੇ ਨਵੇਂ ਆਏ ਮੈਂਬਰਾਂ ਬਾਰੇ ਸਤਿਗੁਰੂ ਜੀ ਨੂੰ ਜਾਣ ਪਛਾਣ ਕਰਵਾਈ । ਸੁਖੋ ਸਕੂਲ ਬਾਰੇ ਜਥੇਦਾਰ ਸੰਤੋਖ ਸਿੰਘ ਨੇ ਤਫਸੀਲ ਦਿਤੀ : ਪਹਿਲਾਂ ਸੁੱਖੋ ਪਿੰਡ ਵਾਲਿਆਂ ਇਸਨੂੰ ਚਲਾਇਆ ਪਰ ਉਨ੍ਹਾਂ ਦੇ ਨਾਕਾਮ ਹੋਣ ਤੇ ਅਸਾਂ (ਗੁਰਦੁਆਰਾ ਪ੍ਰਬੰਧਕ ਕਮੇਟੀ) ਲੈ ਲਿਆ । ਹੁਣ ਇਹ ਬੜੀ ਸ਼ਾਨ ਨਾਲ ਚਲਦਾ ਹੈ । ਅਠਾਨਵੇਂ ਪਰਸੈਂਟ ਸਿੱਖਾਂ ਦੇ ਬੱਚੇ ਪੜ੍ਹਦੇ ਹਨ ।

ਸੇਠੀ : ਅਜੇ ਨਹੀਂ, ਬਿਲਡਿੰਗ ਬਣ ਲੈਣ ਦਿਓ, ਫਿਰ ਦੇਖਿਓ ।

ਜਥੇਦਾਰ : ਹੁਣ ਓਥੇ ਗੁਰੂ ਹਰਿ ਕ੍ਰਿਸ਼ਨ ਸਕੂਲ ਦੀ ਬਰਾਂਚ ਵੀ ਬਣਦੀ ਪਈ ਹੈ, ਇੰਗਲਿਸ਼ ਮੀਡੀਅਮ ਵਾਲੀ ।

ਸਤਿਗੁਰੂ ਜੀ : ਤੁਹਾਨੂੰ ਵਧਾਈ ਦੇ ਲਈਏ ਬੀਬੀ ਦੇ ਜਿੱਤਣ ਦੀ ।

ਜਥੇਦਾਰ : ਤੁਹਾਨੂੰ ਵੀ ਵਧਾਈਆਂ ਨੇ ।

ਮੇਰੇ ਇਹ ਕਹਿਣ ਤੇ ਕਿ ਸੇਠੀ ਜੀ ਨੇ ਸ. ਸੁਲੱਖਣ ਸਿੰਘ ਨੂੰ ਜਿਤਾਣ ਦਾ ਬਚਨ ਦਿਤਾ ਸੀ, ਉਹ ਪੂਰਾ ਕਰ ਵਖਾਇਆ, ਸੇਠੀ ਸਾਹਿਬ ਬੋਲੇ : ਇਹਨਾਂ (ਸੁਲੱਖਣ ਸਿੰਘ) ਦਾ ਕਿਆ ਅੱਛਾ ਜੀਵਨ ਹੈ ਜੀ । ਸਾਡੇ ਨਾਲ ਦੋ ਦਿਨ ਰਹੇ ਹਨ । ਕਿਆ ਅੱਛਾ ਜੀਵਨ ਹੈ । ਬੜੀ ਬਖਸ਼ਸ਼ ਹੈ ਇਹਨਾਂ ਤੇ (ਸ. ਸੁਲੱਖਣ ਸਿੰਘ ਹੱਸ ਪਿਆ) ਤੁਹਾਨੂੰ ਤੁਹਾਡੀ ਹਾਕੀ ਟੀਮ ਦੀ ਮੁਬਾਰਕ ਹੈ ਜੀ । ਨਹਿਰੂ ਹਾਕੀ ਵਿਚ ਤੁਹਾਡੀ ਟੀਮ ਬਹੁਤ

ਅੱਛਾ ਖੇਡੀ ਹੈ । ਤੁਸੀਂ ਜੁ ਸੰਗੀਤ ਦਾ ਪ੍ਰੋਗਰਾਮ ਬਣਾਂਦੇ ਹੋ, ਉਹ ਵੀ ਬਹੁਤ ਅੱਛਾ ਹੈ ਜੀ ।

ਸਤਿਗੁਰੂ ਜੀ : ਪੰਜਾਬ ਵਾਲਿਆਂ ਨੇ ਛੋਟੇ ਬੱਚਿਆਂ ਨੂੰ ਐਤਕਾਂ ਖਿਡਾਇਆ ਸੀ ਜਲੰਧਰ ਵਿਚ । ਉਹਦੇ ਵਿਚ ਆਪਣੇ ਬੱਚੇ ਵੀ ਗਏ ਸਨ । ਸਤਿਗੁਰੂ ਕਿਰਪਾ ਕਰੇ ਸਾਡੇ ਅੰਦਰ ਵੱਸੇ, ਸਿੱਖੀ ਤਾਂ ਹੀ ਹੁੰਦੀ ਹੈ, ਪਰ ਭੇਖ ਧਾਰਨ ਵਾਲੀ ਗੱਲ ਵੀ ਜ਼ਰੂਰੀ ਹੁੰਦੀ ਹੈ । 'ਕਾਮਾਰਥੀ ਸੁਆਰਥੀ ਵਾਕੀ ਪੈਜ ਸਵਾਰੀ ।' ਅਸੀਂ ਸਿੱਖੀ ਭੇਖ ਨੂੰ ਵੀ ਤਰਜੀਹ ਦਿੰਦੇ ਹਾਂ । ਸਾਡੇ ਬੱਚੇ ਜਲੰਧਰ ਵਿਚ ਕਛਹਿਰੇ ਪਾਕੇ ਖੇਡੇ ਹਨ ।

ਹੰਸਪਾਲ : ਕਛਹਿਰੇ ਉਤੇ ਨਿੱਕਰ ਨਹੀਂ ਪਾਉਣੀ ।

ਸਤਿਗੁਰੂ ਜੀ : ਪੂਰੇ ਅਤੇ ਰੇਬਦਾਰ ਕਛਹਿਰੇ !

ਸ. ਬਖ਼ਸ਼ੀ : ਗੱਲ ਅਸਲ ਵਿਚ ਇਹ ਹੈ ਕਿ ਪੰਜਾਬ ਵਿਚ ਜਿਵੇਂ ਤੁਸਾਂ ਧਿਆਨ ਦੇਣਾ ਸ਼ੁਰੂ ਕੀਤਾ ਹੈ, ਇਹ ਬੜਾ ਅੱਛਾ ਕੀਤਾ ਹੈ, ਨਹੀਂ ਤਾਂ, ਨਵੀਂ ਜੈਨਰੇਸ਼ਨ ਸਿਖਾਂ ਦੀ ਖੇਡਾਂ ਵਲੋਂ ਬੜੀ ਪਿਛੇ ਜਾ ਰਹੀ ਹੈ । ਬਿਲਕੁਲ ਪਿਛੇ ਜਾ ਰਹੀ ਹੈ । ਹੁਣ, ਹਾਕੀ ਵਿਚ ਤੁਸੀਂ ਅੰਦਾਜ਼ਾ ਲਗਾਓ । 7 ਗੋਲ ਪਾਕਿਸਤਾਨ ਨੇ ਕੀਤੇ, 6 ਗੋਲ ਆਸਟਰੇਲੀਆ ਨੇ ਭਾਰਤ ਸਿਰ ਕੀਤੇ ਹਨ । ਤਿੰਨੇ ਮੈਚ ਹਾਰ ਕੇ ਹਿੰਦੁਸਤਾਨੀ ਟੀਮ ਵਾਪਸ ਆ ਰਹੀ ਹੈ । ਹੁਣ ਏਸ਼ੀਆ ਉਲੰਪਿਕਸ ਵਿਚ ਨਹੀਂ ਜਾਏਗੀ ਟੀਮ । ਏਦੂੰ ਵੱਧ ਸ਼ਰਮ ਦੀ ਗੱਲ ਕੀ ਹੋਵੇਗੀ ! ਜਿੰਨੇ ਹਾਕੀ ਦੇ ਪਲੇਅਰ ਹਨ । ਮੈਨੂੰ ਪਰਸਨਲ ਪਤਾ ਹੈ, ਕੋਈ ਅਫ਼ੀਮ ਖਾਂਦਾ ਹੈ, ਕੋਈ ਡੋਡੇ ਪੀਂਦਾ ਹੈ, ਕੋਈ ਸ਼ਰਾਬ ਪੀਂਦਾ ਹੈ । ਸਾਰਿਆਂ ਦੇ ਕੈਰੇਕਟਰ ਏਨੇ ਖ਼ਰਾਬ ਹੋ ਗਏ ਹਨ ਕਿ ਕੋਈ ਸੋਚ ਵੀ ਨਹੀਂ ਸਕਦਾ । ਬੁਨਿਆਦੀ ਤੌਰ ਤੇ ਕੈਰੇਕਟਰ ਖ਼ਤਮ ਹੋ ਗਿਆ ਹੈ । ਜਦ ਤਕ ਤੁਸੀਂ (ਸਤਿਗੁਰੂ ਜੀ) ਧਿਆਨ ਨਹੀਂ ਦਿਓਗੇ, ਨਹੀਂ ਬਣਨੀ ਗੱਲ । ਸਾਡੇ, ਪਾਲਿਟਿਕਸ ਵਾਲਿਆਂ ਦੀ ਤਾਂ ਉਂਜ ਹੀ ਗੱਲ ਗੁਆਚ ਗਈ ਏ ।

ਸ. ਸੁਲੱਖਣ ਸਿੰਘ : ਪੰਜਾਬ ਵਿਚ ਅਕਾਲੀਆਂ ਦਾ ਵੀ ਭੋਗ ਪੈ ਗਿਐ ਜੀ ।

ਜ. ਸੰਤੋਖ ਸਿੰਘ : ਅਸੀਂ ਵੀ ਅਕਾਲੀ ਹਾਂ, ਉਹ ਵੀ ਅਕਾਲੀ ਨੇ । ਉਹ ਅਫ਼ੀਮ ਵਾਲੇ ਅਕਾਲੀ ਨੇ । ਲੁਧਿਆਣੇ ਦੇ ਜ਼ਿਲੇ ਵਿਚ ਮਹਾਰਾਜ, ਜੇ ਕਿਸੇ ਨੂੰ ਅਫ਼ੀਮ ਚਾਹੀਦੀ ਹੋਵੇ ਤਾਂ ਉਹ 'ਅਫ਼ੀਮ' ਨਹੀਂ, ਕਹਿੰਦਾ 'ਤਲਵੰਡੀ' ਦਈਂ ਪੰਜਾਂ ਰੁਪੈਆਂ ਦੀ !' (ਹਾਸੜ !)

ਸਤਿਗੁਰੂ ਜੀ : ਦਿੱਲੀ ਵਾਲੇ ਪਾਠੀਆਂ ਨੇ ਤਾਂ ਓਥੇ ਪਾਠ ਕਰਕੇ ਨਹੀਂ ਭੇਜੇ ?

ਸੇਠੀ : ਪਾਠ ਦਾ ਸਿਸਟਮ ਵੀ ਦੇਖੋ ਕਿਆ ਹੈ । ਛੇ-ਛੇ, ਦਸ-ਦਸ ਪਾਠ ਵੇਖੋ ਬੰਗਲਾ ਸਾਹਿਬ ਤੁਰੇ ਰਹਿੰਦੇ ਹਨ । ਕੋਈ ਕਰੇ ਨਾ ਕਰੇ ।

ਬਖ਼ਸ਼ੀ : ਧਰਮ ਪ੍ਰਚਾਰ ਕਮੇਟੀ ਨੂੰ ਮੈਂ ਕਿੰਨੀ ਵਾਰ ਪ੍ਰਪੋਜ਼ਲ ਲਿਖੀ ਹੈ, ਨਾ ਕਿਸੇ

ਆਉਣਾ। ਚਿੱਠੀ ਲਿਖਦੇ ਨੇ : 250/- ਭੇਜੇ ਨੇ, ਸਾਡਾ ਪਾਠ ਕਰਵਾ ਦਿਓ।

ਜਥੇਦਾਰ : ਹੁਣ ਤਾਂ ਜੀ ਭੋਗਲ, ਕਿਸੇ ਬੀਬੀ ਦਾ ਘਰਵਾਲਾ ਚੜ੍ਹਾਈ ਕਰ ਗਿਆ, ਉਸਨੇ ਵਰ੍ਹੀਣੇ ਦਾ ਪਾਠ ਕਰਵਾਣਾ ਸੀ। ਲੋਕ ਗੁਰਦੁਆਰੇ ਭੋਗਲ ਸਾਹਿਬ ਵੀ ਜਾਂਦੇ ਨੇ, ਗੁ: ਬਾਲਾ ਸਾਹਿਬ ਨੇੜੇ ਹੈ, ਉਥੇ ਵੀ ਜਾਂਦੇ ਨੇ। ਉਸ ਬੀਬੀ ਨੇ ਆਪਣੇ ਲੜਕੇ ਨੂੰ ਕਿਹਾ, ਆਪਣੇ ਭਾਪੇ ਬਾਰੇ ਪਾਠ ਰਖਵਾ ਦੇਈਂ ਗੁਰਦੁਆਰੇ। ਉਹ ਭੋਗਲ ਪਾਠ ਰਖਵਾ ਆਇਆ, ਮਾਂ ਉਹਦੀ ਨੇ ਬਾਲਾ ਸਾਹਿਬ ਆਖਿਆ ਸੀ। ਮੁੰਡਾ ਟੂਰ ਤੇ ਚਲਾ ਗਿਆ। ਜਿਸ ਦਿਨ ਭੋਗ ਪੈਣਾ ਸੀ, ਬੀਬੀ ਪੈਸੇ ਲੈ ਕੇ ਚਲੀ ਗਈ ਬਾਲਾ ਸਾਹਿਬ। ਉਸਨੇ ਜਾ ਆਖਿਆ : ਮੇਰਾ ਲੜਕਾ ਪਾਠ ਰਖਵਾ ਗਿਆ ਸੀ, ਅੱਜ ਉਹਦਾ ਭੋਗ ਪੈਣਾ ਸੀ। ਗੁਰਦੁਆਰੇ ਵਾਲਿਆਂ ਕਿਹਾ, ਆਓ ਅਸੀਂ ਭੋਗ ਪਾ ਦਿੰਦੇ ਹਾਂ। ਬਾਲਾ ਸਾਹਿਬ ਵਾਲਿਆਂ ਭੋਗ ਪਾ ਦਿਤਾ। ਜਦੋਂ ਮੁੰਡਾ ਮੁੜਕੇ ਆਇਆ, ਉਸ ਸੋਚਿਆ ਬਾਪ ਦਾ ਭੋਗ ਪੁਆ ਹੀ ਆਵਾਂ। ਉਸਨੂੰ ਭੋਗਲ ਦਾ ਭਾਈ ਪੁਛੇ, ਤੂੰ ਅਜੇ ਭੋਗ ਨਹੀਂ ਪੁਆਇਆ ! ਇਹ ਹਾਲ ਹੈ ਪਾਠਾਂ ਦਾ। (ਹਾਸੜ)

ਬਖ਼ਸ਼ੀ : ਸਭ ਚੀਜ਼ਾਂ ਕੁਮੱਰਸ਼ਲਾਈਜ਼ਡ ਹੋ ਗਈਆਂ ਨੇ।

ਜਥੇਦਾਰ : ਮਨੀਆਡਰ ਤੇ ਮਨੀਆਡਰ ਲੋਕ ਕਰਦੇ ਨੇ, ਅੰਮ੍ਰਿਤਸਰ ਵੀ, ਦਿੱਲੀ ਵੀ। ਸਭ ਥਾਂ ਕਿਊ ਲਗੀ ਹੋਈ ਹੈ। ਪਾਠਾਂ ਦੀ ਵਾਰੀ ਨਹੀਂ ਆਉਂਦੀ।

ਹੰਸਪਾਲ : ਸਾਡੇ ਪਾਠ ਓਦੋਂ ਕਰਦੇ ਸਨ ਜਦੋਂ ਘਰ ਵਾਲੇ ਬਹਿੰਦੇ ਹਨ ਆਕੇ।

ਸਤਿਗੁਰੂ ਜੀ : ਸਾਡੇ ਇਕ, ਕਿਸ਼ਨ ਸਿੰਘ ਜੀ ਸਨ, ਛੁਤੀਏ ਕਰਕੇ ਕਹਿੰਦੇ ਸਨ। ਉਹ ਕਿਸੇ ਨੂੰ ਆਪਣੇ ਨਾਲ ਨਹੀਂ ਸਨ ਲਗਣ ਦਿੰਦੇ। ਅੱਜ ਤੋਂ 80 ਸਾਲ ਪਹਿਲਾਂ ਦੀ ਗੱਲ ਹੈ। ਓਦੋਂ 5/-, 7/- ਪਾਠ ਦਾ ਮੋਖ ਸੀ। ਓਦੋਂ ਉਹਨਾਂ 25/- ਪਾਠ ਦਾ ਮੋਖ ਰਖਿਆ ਹੋਇਆ ਸੀ। ਪਾਠ ਇਸ ਤਰ੍ਹਾਂ ਕਰਨਾ ਕਿ ਸਵੇਰੇ ਦੋ ਵਜੇ ਉਠਾ ਕੇ ਘਰਦਿਆਂ ਨੂੰ ਇਸ਼ਨਾਨ ਕਰਵਾਣਾ। ਸ਼ਰਤ ਇਹ ਹੁੰਦੀ ਜਿੰਨਾ ਚਿਰ ਕੋਲ ਬੈਠੋਗੇ, ਪਾਠ ਕਰਾਂਗਾ, ਜਦੋਂ ਉਠ ਜਾਵੋਗੇ ਬੰਦ ਕਰਦਿਆਂ ਗਾ।

ਸਾਰੇ : ਵੈਰੀ ਗੁੱਡ, ਬਹੁਤ ਅੱਛਾ !

ਸਤਿਗੁਰੂ ਜੀ : ਪਾਠ ਕਰਕੇ ਉਠਣਾ। ਸਾਰਾ ਜਥਾ ਕੀਰਤਨ ਵੇਲੇ ਸਿਰ ਕਰਦਾ। ਫਿਰ ਉਹ ਏਨੇ ਰੁਪਏ ਕਿਥੇ ਗਏ ? ਉਹ ਤਾਂ ਬਿਹੰਗਮ ਸਨ ? ਉਹਨਾਂ ਆਪਣੀ ਜ਼ਿੰਦਗੀ ਵਿਚ 15000/- ਗੁਰੂ ਰਾਮ ਸਿੰਘ ਜੀ ਦੀ ਲੋਹ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਭੇਟਾ ਸਾਹਿਬ ਲਿਆਕੇ ਦਿਤਾ।...

ਉਹ ਸਾਰੇ ਪਰਵਾਰ ਨੂੰ ਕੋਲ ਬਹਾਕੇ ਪਾਠ ਕਰਦੇ। ਕਹਿੰਦੇ, ਅਸੀਂ

ਆਏ ਤਾਂ ਹਾਂ, ਤੁਹਾਨੂੰ ਵੀ ਕੋਈ ਫਾਇਦਾ ਪਹੁੰਚੇ ।

ਜਥੇਦਾਰ : ਹੁਣ ਤਾ ਜੀ ਅਸੰਬਲੀਆ ਨੂੰ ਵੀ ਛੁੱਟੀ ਹੋ ਜਾਣੀ ਹੈ ।

ਸਤਿਗੁਰੂ ਜੀ : ਇਹ ਤਾਂ ਤੁਹਾਨੂੰ ਈ ਪਤਾ ਐ । ਤੁਸੀਂ ਪੰਡਿਤ ਹੋ ਇਸ ਕੰਮ ਦੇ । (ਹਾਸੜ)

ਫਿਰ ਮੈਂ ਜਥੇਦਾਰ ਜੀ ਦੀ ਜ਼ਰਾ ਤਾਰੀਫ਼ ਕੀਤੀ ਕਿ ਉਹ ਵੀ ਇੰਦਰਾ ਗਾਂਧੀ ਵਰਗੇ ਹਾਠੇ ਹਨ । ਲੱਖ ਲੋਕ ਮੰਦਾ ਚੰਗਾ ਪਏ ਆਖਣ, ਇਹਨਾਂ ਪਰਵਾਹ ਨਹੀਂ ਕਰਨੀ, ਤੁਰੇ ਜਾਣਾ ਹੈ ।

ਸੇਠੀ : ਬੜੇ ਕ੍ਰਾਈਸਸ ਵਿਚੋਂ ਨਿਕਲੇ ਹਨ । ਬੜੀ ਹਿੰਮਤ ਕੀਤੀ ਹੈ ।

ਹੰਸਪਾਲ : ਰਛਪਾਲ ਸਿੰਘ ਦਾ ਕੀ ਹਾਲ ਹੈ, 12 ਤਾਰੀਖ਼ ਨੂੰ ਪਤਾ ਲਗਣਾ ਹੈ !

ਸੇਠੀ : ਠੀਕ ਹੈ, ਨਾਲ ਹੈ ! (ਹਾਸੜ)

ਜਥੇਦਾਰ : ਉਹ ਇਸੇ ਕਰਕੇ ਠੀਕ ਹੈ । ਆਪਣੇ ਦੇਸ਼ ਵਿਚ ਕੁਝ ਲੋਕ ਹਵਾ ਦਾ ਰੁਖ਼ ਵੇਖ ਕੇ ਚਲਦੇ ਹਨ । ਜੋ ਕੁਝ ਹੁਣ ਦੇਸ ਦਾ ਮਾਹੌਲ ਹੈ, ਉਸ ਮੁਤਾਬਕ ਉਸ ਹੁਣ ਠੀਕ ਹੀ ਠੀਕ ਰਹਿਣੈ । ਓਦਣ ਕਹਿੰਦਾ ਸੀ, ਓਦਾਂ ਤਾਂ ਮੈਂ ਜਥੇਦਾਰ ਨਾਲ ਹਾਂ, ਸ਼੍ਰੋਮਣੀ ਅਕਾਲੀ ਦਲ ਮਾ: ਤਾਰਾ ਸਿੰਘ ਨਾਲ ਆਂ ਪਰ ਏਸ (ਲੋਕ ਸਭਾ ਚੋਣਾਂ) ਮਾਮਲੇ ਵਿਚ ਮੈਂ ਜਨਤਾ ਪਾਰਟੀ ਦਾ ਸਾਥੀ ਆਂ । ਮੈਨੂੰ ਤਾਂ ਉਸ ਆਪ ਕਿਹਾ ਏ, ਮੈਂ ਤੁਹਾਡੇ ਨਾਲ ਆਂ, ਜੇ ਜਗਜੀਵਨ ਰਾਮ ਜਿੱਤ ਗਿਆ ਤਾਂ ਮੇਰੇ ਥਰੂ ਆਈ ਕੋਈ ਗੱਲ ਚਲ ਜਾਏਗੀ । ਇੰਦਰਾ ਗਾਂਧੀ ਜਿੱਤ ਗਈ ਤਾਂ ਤੁਸੀਂ ਹੈਗੇ ਈ ਓ ? (ਹਾਸੜ) ਮੈਂ ਉਸ ਨੂੰ ਕਿਹਾ, ਮੈਂ ਇਸ ਅਸੂਲ ਦਾ ਆਦਮੀ ਨਹੀਂ । ਮੈਂ ਤੇ ਇੰਦਰਾ ਗਾਂਧੀ ਦੇ ਰਾਜ ਵਿਚ ਸਾਰੇ ਅਕਾਲੀਆਂ ਨਾਲੋਂ ਵਾਧੂ ਵਾਰ ਜੇਲ ਵਿਚ ਗਿਆ ਹਾਂ । ਟੌਹੜੇ ਦੀ ਜੇਲ ਗਿਣ ਲਓ, ਤਲਵੰਡੀ ਦੀ ਗਿਣ ਲਓ, ਤੁੜ ਦੀ ਗਿਣ ਲਓ, ਮੈਂ ਇਹਨਾਂ ਤੋਂ ਬਹੁਤੀ ਵਾਰ ਜੇਲ ਗਿਆ ਹਾਂ । ਇਹ ਠੀਕ ਐ, ਐਮਰਜੈਂਸੀ ਦੀ ਜੇੜ੍ਹੀ ਜੇਲ ਉਨ੍ਹਾਂ ਕੱਟੀ ਹੈ, ਉਹ ਲੰਮੀ ਹੈ । ਪਰ ਜੇ ਮੈਂ ਐਮਰਜੈਂਸੀ ਵਾਲੇ ਵੀ ਹਾਲਾਤ ਦੱਸਾਂ ਕਿ ਕੌਣ ਕੌਣ ਏਥੇ ਆਉਂਦਾ ਸੀ । ਉਹ ਵੀ ਹੈਗੇ ਪਰਚਾ ਮੇਰੇ ਕੋਲ । (ਹਾਸਾ) ਜਦੋਂ ਉਹਦੇ (ਇੰਦਰਾ ਗਾਂਧੀ) ਨਾਲ ਸਮਝੌਤਾ ਕੀਤਾ ਸੀ, ਮੈਂ ਤਾਂ ਟੌਹੜੇ ਦੀ ਗੱਲ ਕਰਵਾਈ ਸੀ ਨਾ, ਮੈਂ ਤਾਂ ਕੋਈ ਸਮਝੌਤਾ ਨਹੀਂ ਸੀ ਕੀਤਾ !

ਸਤਿਗੁਰੂ ਜੀ : ਬੜਾ ਚਰਚਾ ਚਲਦਾ ਸੀ !

ਜਥੇਦਾਰ : ਬੜੀ ਮਾਅਰਕੇ ਦੀ ਗੱਲ । ਜਿਹੜਾ ਗਵਰਨਰ ਕਿਸ਼ਨ ਚੰਦ ਖ਼ੁਦਕੁਸ਼ੀ ਕਰਕੇ ਮਰ ਗਿਐ, ਜਦੋਂ ਗਵਰਨਰ ਲਾਇਆ ਦਿੱਲੀ ਦਾ । ਇਸ ਮੈਨੂੰ ਟੈਲੀਫੋਨ ਕੀਤਾ ਕਿ ਮੇਰੇ ਘਰ ਡਿਨਰ ਖਾਓ । ਮੈਂ ਹੈਰਾਨ ਕਿ ਮੇਰੀ ਗਵਰਨਮੈਂਟ ਨਾਲ ਲੜਾਈ ਹੈ...

(ਸ. ਬਖ਼ਸ਼ੀ ਨੇ ਗਵਾਹੀ ਭਰੀ ਕਿ ਫੋਨ ਆਇਆ ਸੀ) ਫਿਰ ਗੁਰੂ ਨਾਨਕ ਦੇਵ ਜੀ

ਦਾ ਪੁਰਬ ਅਜਮਲ ਖਾਂ ਵਾਲੇ (ਗੁਰਦੁਆਰੇ) ਮਨਾ ਰਹੇ ਸਨ । ਮੈਂ ਵੀ ਗਵਰਨਰ ਨਾਲ ਬੈਠਾਂ ਸਾਂ ਤਾਂ ਉਸ ਕਿਹਾ : ਮੈਂ ਨੇ ਆਪ ਕੇ ਘਰ ਫੋਨ ਕੀਆ ਥਾ (ਡਿਨਰ ਵਾਸਤੇ) । ਮੈਂ ਕਿਹਾ : ਆਪ ਨੇ ਕੋਈ ਬਾਤ ਕਰਨੀ ਹੈ, ਮੇਰੇ ਸਾਥ ਤੋ ਕਰਲੋ । ਮੈਂ ਡਿਨਰ ਖਾਨੇ ਵਾਲਾ ਨਹੀਂ ਹੂੰ ਮੈਂ ਤੋ ਦਾਲ ਰੋਟੀ ਖਾਣੇ ਵਾਲਾ ਵੈਸ਼ਨੋ ਆਦਮੀ ਹੂੰ । (ਆਗ੍ਰਹਿ ਕਰਦਿਆਂ, ਅੰਤ ਨੂੰ) ਗਵਰਨਰ ਨੇ ਕਿਹਾ, ਇੰਦਰਾ ਗਾਂਧੀ ਕਹਿੰਦੀ ਹੈ ਕਿ ਗੁਰਦੁਆਰਾ ਬੋਰਡ ਬਣਾਕੇ ਤੁਹਾਡੇ ਹਵਾਲੇ ਕਰ ਦੇਈਏ ! ਇਹਨਾਂ ਬੋਰਡ ਵਾਲਿਆਂ ਕੋਲੋਂ ਰੀਜ਼ਾਈਨ ਲੈ ਲਵਾਂਗਾ । ਤੁਹਾਡੇ ਪੰਜ ਬੰਦੇ ਬੋਰਡ ਵਿਚ ਪਾ ਦਿਆਂਗਾ । ਮੈਂ ਕਿਹਾ, ਇਹ ਭੁਲੇਖਾ ਕਢਦੇ, ਮੈਂ ਕਦੇ ਆਪਣੇ ਪੰਜਾਂ ਦਾ ਬੋਰਡ ਨਹੀਂ ਬਣਾਣਾ । ਜੇ ਇੰਦਰਾ ਗਾਂਧੀ ਨਾਲ ਮੇਰਾ ਕੋਈ ਸਮਝੌਤਾ ਹੋਣੈਂ ਉਸ ਵਿਚ ਹੋਰ ਬਹੁਤ ਸਾਰੀਆਂ ਗੱਲਾਂ ਰੁਕਾਵਟ ਨੇ । ਦਿੱਲੀ ਗੁਰਦੁਆਰਾ ਕਮੇਟੀ ਦੀ ਗੱਲ ਈ ਨਹੀਂ । ਏਥੋਂ ਦੀ ਤਾਂ ਇਲੈਕਸ਼ਨ ਹੋਊ, ਪੰਜਾਬ ਦੇ ਮਸਲੇ ਹਲ ਕਰਨੇ ਪੈਣਗੇ ਤਾਂ ਮੇਰੀ ਗੱਲ ਚੱਲੂ ।

(ਗਵਰਨਰ ਸਮਝਦਾ ਸੀ ਜਥੇਦਾਰ ਨੂੰ ਮਨਾ ਕੇ ਇੰਦਰਾ ਗਾਂਧੀ ਕੋਲ ਲੈ ਜਾਊ ਫਿਰ ਇਕ ਮਹਿਤਾ ਨੇ ਫੋਨ ਕੀਤਾ ਗੱਲ ਕਰਨ ਲਈ)

"ਇੰਦਰਾ ਗਾਂਧੀ ਨਾਲ ਮੀਟਿੰਗ ਹੋਈ ਤਾਂ ਮੈਂ ਉਸਨੂੰ ਕਿਹਾ : ਤੁਹਾਡੇ ਨਾਲ ਸਾਡਾ ਝਗੜਾ ਹੋ ਗਿਐ, ਹੁਣ ਤੁਹਾਡੇ ਨਾਲ ਗੱਲ ਕਰਨ ਵਿਚ ਮੈਂ ਕੱਲਾ ਨਹੀਂ । ਜਿਸ ਮਾਮਲੇ ਵਿਚ ਟੌਹੜੇ (ਗੁਰਚਰਨ ਸਿੰਘ) ਨੇ ਮੋਰਚਾ ਲਾਉਣੈ, ਗੁਰਦੁਆਰਿਆਂ ਤੇ ਇਨਕਮ ਟੈਕਸ, ਅਤੇ ਗੁਰਦੁਆਰਿਆਂ ਦੀ ਜ਼ਮੀਨ ਤੇ ਸੀਲਿੰਗ ਐਕਟ, ਸ਼੍ਰੋਮਣੀ ਕਮੇਟੀ ਦੀਆਂ ਚੋਣਾਂ, ਸਟੇਟਾਂ ਵਿਚ ਚੋਣਾਂ ਅਤੇ ਦਿੱਲੀ ਕਮੇਟੀ ਦੀ ਚੋਣ, ਜੇ ਤੁਸੀਂ ਹੱਲ ਕਰ ਸਕੋ ਤਾਂ ਮੈਂ ਟੌਹੜੇ ਨਾਲ ਗੱਲ ਕਰਵਾ ਦਿੰਦਾ ਹਾਂ । ਉਸਨੇ ਕਿਹਾ : ਮੈਂ ਚਾਰੇ ਗੱਲਾਂ ਕਰਦਿਆਂ ਗੀ, ਲਿਆਓ ਤੁਸੀਂ ਟੌਹੜੇ ਨੂੰ !

"(ਮੈਂ ਅਤੇ ਅਵਤਾਰ ਸਿੰਘ ਹਿਤ ਨੇ) ਅਸਾਂ ਟੌਹੜੇ ਦੀ ਮੀਟਿੰਗ ਕਰਵਾ ਦਿਤੀ । 32 ਮਿੰਟ ਮੀਟਿੰਗ ਹੋਈ । ਟੌਹੜੇ ਆਣ ਕਿਹਾ : ਸਾਡੀਆਂ ਗੱਲਾਂ ਮੰਨਦੀ ਹੈ, ਹੁਣ ਸਾਡਾ ਝਗੜਾ ਕੀ ? ਟੌਹੜੇ ਦਾ ਮੋਰਚਾ ਕੈਂਸਲ ਹੋ ਗਿਆ । ਇੰਦਰਾ ਗਾਂਧੀ ਨੇ ਖਾਲੀ ਵਾਅਦਾ ਨਹੀਂ ਕੀਤਾ, ਪ੍ਰੈਕਟੀਕਲ ਕਰ ਦਿਤਾ ।

"ਇਹ ਸਾਰੀ ਇੰਦਰਾ ਗਾਂਧੀ ਕਰਵਾਈ ਗੱਲ । ਅਤੇ ਦਿੱਲੀ ਕਮੇਟੀ ਦੀਆਂ ਚੋਣਾਂ ਲਈ ਉਨ੍ਹਾਂ ਨੋਟੀਫੀਕੇਸ਼ਨ ਜਾਰੀ ਕਰ ਦਿਤਾ । ਬਾਕੀ ਰਹਿ ਗਈ ਗੱਲ ਪੰਜਾਬ ਦੀ । ਮੈਂ ਇਹਨਾਂ ਨੂੰ ਕਿਹਾ, ਪੰਜਾਬ ਵਿਚ ਤੁਸੀਂ ਫੈਸਲਾ ਕਰ ਲਓ । ਜੰਮੂ ਕਸ਼ਮੀਰ ਵਿਚ ਤੁਸਾਂ ਫੈਸਲਾ ਕਰ ਲਿਆ ਏ । ਇਹਨਾਂ (ਅਕਾਲੀਆਂ) ਨੂੰ 60 ਪਰਸੈਂਟ ਸੀਟਾਂ ਦੇ ਦਿਓ, ਕਾਂਗਰਸ 40 ਪਰਸੈਂਟ ਲੈ ਲਏ । ਏਸੇ ਤਰ੍ਹਾਂ ਮਨਿਸਟਰੀ ਸਾਂਝੀ ਬਣ ਜਾਵੇ ਅਕਾਲੀਆਂ ਤੇ ਕਾਂਗਰਸ ਦੀ । ਇਹ ਗੱਲ ਵੀ ਪੱਕੀ ਹੋ ਕੇ ਤਕਰੀਬਨ ਤਕਰੀਬਨ ਮੁਕ ਗਈ । ਝਗੜਾ ਕਿਥੇ ਪਿਆ ਕਿ ਮੁਖ ਮੰਤਰੀ ਟੌਹੜਾ ਬਣੂੰ ਕਿ ਬਾਦਲ ? ਇਹ ਉਹਨਾਂ (ਅਕਾਲੀਆਂ) ਦੀ ਆਪਣੀ ਗੱਲ ਸੀ । ਇਹਦਾ ਫੈਸਲਾ ਇੰਦਰਾ ਗਾਂਧੀ ਨਹੀਂ ਸੀ ਕਰਨਾ ।

"ਇਹ (ਅਕਾਲੀ) ਤਾਂ ਇਸੇ ਗੱਲ ਵਿਚ ਉਲਝੇ ਰਹੇ, ਓਧਰੋਂ ਇੰਦਰਾ ਗਾਂਧੀ

ਵਿਰੁੱਧ ਹਾਈ ਕੋਰਟ ਦਾ ਫੈਸਲਾ ਆ ਗਿਆ ! ਮੁਖ਼ਾਲਫ਼ ਪਾਰਟੀਆਂ ਗੱਲ ਚੁਕ ਲਈ । ਟੌਹੜਾ ਭੱਜ ਗਿਆ । ਮੈਂ ਤਾਂ ਮਹਾਰਾਜ ਜੀ, ਗੱਲ ਕਰਵਾਈ ਸੀ, ਮੈਂ ਕਿਥੋਂ ਭੱਜਣਾ ਸੀ ।

"ਟੌਹੜੇ ਨੇ ਪਟਿਆਲਿਓਂ ਫੋਨ ਤੇ ਕਿਹਾ : ਤੁਸੀਂ ਤਾਂ ਉਹਦੀ (ਇੰਦਰਾ ਗਾਂਧੀ) ਸਪੋਰਟ ਵਿਚ ਬਿਆਨ ਦੇ ਦਿਓ । (ਸ. ਬਖ਼ਸ਼ੀ ਨੇ ਤਸਲੀਮ ਕੀਤਾ ਕਿ ਗੱਲ ਇਵੇਂ ਹੀ ਹੋਈ ਸੀ)

"ਏਥੇ ਬਾਦਲ ਮੇਰੇ ਨਾਲ ਗੱਲ ਕਰਕੇ ਗਿਆ ਕਿ ਸਾਡੀ ਆਪੋ ਵਿਚ ਸੈਟਲਮੈਂਟ ਪੱਕੀ ਹੋ ਜਾਵੇ ਫਿਰ ਏਥੇ (ਦਿੱਲੀ) ਆ ਕੇ ਗੱਲ ਕਰ ਲਵਾਂਗੇ ।

"ਓਥੇ (ਪੰਜਾਬ) ਗਏ ਤਾਂ ਬਾਦਲ ਤਾਂ ਇਹ ਆਖ ਰਿਹਾ ਸੀ ਕਿ ਅਸੀਂ ਤਾਂ ਜਥੇਦਾਰ ਦੇ ਥਰੂ ਇੰਦਰਾ ਗਾਂਧੀ ਨੂੰ ਨਹੀਂ ਮਿਲੇ, ਰਲਿਆ ਏ ਟੌਹੜਾ । ਬਾਦਲ ਕਹਿੰਦਾ ਅਸੀਂ ਟੈਸਟ ਕਰ ਰਹੇ ਸਾਂ ।...ਉਤੋਂ ਪ੍ਰੈਸ ਵਾਲੇ ਆ ਗਏ ।...

"ਮਹਾਰਾਜ ਜੀ, ਅਜੇ ਇੰਦਰਾ ਗਾਂਧੀ ਰਾਜ ਨਹੀਂ ਸੰਭਾਲਿਆ, ਸੋਨਾ 750/- ਹੇਠਾਂ ਆ ਗਿਆ ਏ ।"

ਮਨਚੰਦਾ : ਅੱਜ 1400/- ਤੋਲਾ ਹੈ ।

ਜਥੇਦਾਰ : ਨੌਂ ਸੌ ਥੱਲੇ ਆ ਗਿਆ । ਪਿਆਜ਼ 5/- ਤੋਂ 2/- ਕਿਲੋ ਹੋ ਗਿਆ । ਪੁਲਿਸ ਦਾ ਕ੍ਰਾਈਮ ਰੇਟ ਘਟ ਗਿਆ । ਪੁਲਿਸ ਅਲਰਟ ਹੋ ਗਈ ਏ ।

ਹੰਸਪਾਲ : ਦਫ਼ਤਰਾਂ ਵਿਚ ਲੋਕ 10 ਵਜੇ ਪਹੁੰਚਣ ਲਗ ਪਏ ਨੇ !

ਜਥੇਦਾਰ : ਅਜੇ 11 ਤਾਰੀਖ ਨੂੰ ਰਾਜ ਸੰਭਾਲਨਾ ਏਂ !

ਜਦੋਂ ਪੌਣੇ 5 ਹੋਏ ਤਾਂ ਜਥੇਦਾਰ ਸੰਤੋਖ ਸਿੰਘ ਨੇ ਸਾਥੀਆਂ ਵਲ ਵੇਖਕੇ ਆਖਿਆ : ਹੁਣ ਆਗਿਆ ਲਈਏ । ਮਹਾਰਾਜ ਜੀ ਨੂੰ ਆਰਾਮ ਵੀ ਕਰਨ ਦੇਈਏ । ਅਤੇ ਫਿਰ ਸੇਠ ਤਰਲੋਕ ਸਿੰਘ ਹੁਰਾਂ ਆਏ ਪ੍ਰਾਹੁਣਿਆਂ ਲਈ ਸੁਕੇ ਮੇਵੇ ਮੰਗਵਾ ਲਏ ।

ਸ. ਜਸਵੰਤ ਸਿੰਘ ਸੇਠੀ ਸਤਿਗੁਰੂ ਜੀ ਨੂੰ ਮੁਖ਼ਾਤਿਬ ਹੋਇਆ : ਤੁਸਾਂ ਇੰਦਰਾ ਗਾਂਧੀ ਨੂੰ ਸੁਨੇਹਾ ਭੇਜਿਆ ਸੀ ਕਿ ਉਹ ਆਪਣੀ ਸਿਹਤ ਦਾ ਖ਼ਿਆਲ ਰਖੇ । ਤੁਸੀਂ ਵੀ ਆਪਣੀ ਦਾ ਰਖੋ ਨ ?

## ਗੱਲ ਉਪਰੇਸ਼ਨ ਦੀ

ਜਥੇਦਾਰ ਦੇ ਪੁੱਛਣ ਤੇ ਸਤਿਗੁਰੂ ਜੀ ਨੇ ਆਪਣੀ ਅੱਖ ਦੇ ਉਪਰੇਸ਼ਨ ਬਾਰੇ ਦੱਸਿਆ : ਜਿਸ ਤਰ੍ਹਾਂ ਨਾਖ਼ੁਨਾ ਜਿਹਾ ਹੋ ਜਾਂਦਾ ਏ, ਮੈਂ ਤਾਂ ਉਸ ਨੂੰ ਵੇਖ ਨਹੀਂ ਸਕਿਆ ਸ਼ੀਸ਼ੇ ਵਿਚ ਵੀ, ਪਰ ਮੇਰੇ ਡਾ: ਆਨੰਦ, ਜਿਹੜਾ ਪ੍ਰੈਜ਼ੀਡੈਂਟ ਦਾ ਵੀ ਡਾਕਟਰ ਰਿਹਾ ਹੈ, ਨੇ ਦੱਸਿਆ ਕਿ ਖੱਬੀ ਅੱਖ ਵਿਚ ਨਾਖ਼ੁਨਾ ਉਤਰ ਰਿਹਾ ਹੈ । ਇਹਦਾ ਉਪਰੇਸ਼ਨ ਕਰਾਣਾ ਪੈਣਾ ਏਂ । ਕਾਫ਼ੀ ਚਿਰ ਹੋ ਗਿਆ । ਮੈਨੂੰ ਚੇਤਾ ਈ ਭੁਲ ਗਿਆ । ਫਿਰ ਇਕ ਦਿਨ ਧਿਆਨ ਵਿਚ ਆਇਆ ਕਿ ਡਾ: ਦੀ ਆਖੀ ਗੱਲ ਵੱਲ ਧਿਆਨ ਦੇ ਲਈਏ । ਪੰਜ ਛੇ ਦਿਨ ਉਸਨੇ ਪੱਟੀ ਰੱਖੀ । ਕੱਲ੍ਹ ਖੋਲੀ ਏ । ਜਿਵੇਂ ਰੁਮਾਲ ਹੁੰਦਾ ਏ, ਇਸ ਤਰ੍ਹਾਂ ਦਾ ਬਾਰੀਕ ਪਰਦਾ ਪੁਤਲੀ ਵਲ ਵਧ ਰਿਹਾ ਸੀ । ਡਾ: ਨੇ ਉਸ ਦੀ

ਡਾਇਰੈਕਸ਼ਨ ਬਦਲ ਦਿਤੀ ਏ । ਉਸ ਝਿੱਲੀ ਜੇਹੀ ਦਾ ਉਪਰੇਸ਼ਨ ਹੋਇਆ । ਦੋ ਤਿੰਨ ਤੋਪੇ ਵੀ ਲਗੇ । 15-20 ਮਿੰਟ ਦਾ ਉਪਰੇਸ਼ਨ ਸੀ । ਉਸੇ ਦਿਨ ਰਾਤ ਦੇ 8 ਕੁ ਵਜੇ ਤਕ ਜ਼ਰਾ ਦਰਦ ਰਹੀ, ਹੁਣ ਨਹੀਂ । ਪਰ ਥੋੜੀ ਰੜਕ ਤਾਂ ਅਜੇ ਵੀ ਹੈ ।

## ਮੁੜ ਸਿਆਸੀ ਮਾਹੌਲ

ਜਥੇਦਾਰ ਨੇ ਜਾਣਨਾ ਚਾਹਿਆ : ਐਤਕੀਂ ਤੁਹਾਡੇ ਪਾਸ ਟੌਹੜਾ ਬਾਦਲ ਹੋਰੀਂ ਆਏ ਹੋਣਗੇ ? ਹੰਸਪਾਲ ਅਤੇ ਸੇਠ ਹੁਰਾਂ ਦੱਸਿਆ ਕਿ ਸਾਰੇ ਆਏ ਸਨ । ਸਤਿਗੁਰਾਂ ਸਪੱਸ਼ਟ ਕੀਤਾ : ਮਹਾਰਾਜ ਜੀ ਨੂੰ ਮਿਲੇ ਸਨ । ਉਹਨਾਂ ਆਖਿਆ : ਅਸੀਂ 'ਹਾਂ' ਕਰ ਬੈਠੇ ਹਾਂ । ਅਸਲ ਗੱਲ ਇਹ ਹੈ ਕਿ ਸਾਨੂੰ ਪੁਲੀਟੀਕਲ ਜਵਾਬ ਦੇਣੇ ਨਹੀਂ ਆਉਂਦੇ !

ਇਸ ਸਾਰੇ ਮੋੜ-ਘੋੜ ਦੀ ਤਫ਼ਸੀਲ ਸ. ਸੁਲੱਖਣ ਸਿੰਘ ਨੇ ਦੱਸੀ । ਸਤਿਗੁਰੂ ਜੀ ਨੇ ਹਸਦੇ ਹਸਦੇ ਆਖਿਆ : ਅਸਾਂ ਜਿਹੜੀ ਗੱਲ ਕਰਨੀ ਸੀ, ਸਿੱਧੀ ਕਰਨੀ ਸੀ ਤੇ ਮਨੋਂ ਕਰਨੀ ਸੀ । ਇਹ ਥੋੜਾ ਸੀ ਕਿ ਪਹਿਲਾਂ ਸਾਨੂੰ ਜ਼ਥੇਦਾਰ ਸੰਤੋਖ ਸਿੰਘ ਆ ਕੇ ਆਖੇ, ਫਿਰ ਅਸੀਂ 'ਹਾਂ' ਕਰਾਂਗੇ । ਅਸਾਂ ਜਿਹਦੀ ਮਦਦ ਕਰਨੀ ਹੈ ਉਹਦੇ ਕੋਲੋਂ 'ਆ ਕੇ ਕਹਿਣ ਦੀ' ਉਡੀਕ ਨਹੀਂ ਕਰਦੇ ।

ਹੰਸਪਾਲ ਨੇ ਹਰਿਆਣਾ ਦੇ ਮੁਖ ਮੰਤਰੀ ਭਜਨ ਲਾਲ ਦੀ ਗੱਲ ਕੀਤੀ ਕਿ ਉਹ ਨਾਮਧਾਰੀਆਂ ਤੋਂ ਕੇਸ ਵਾਪਸ ਲੈ ਕੇ ਸਾਡੇ ਤੋਂ ਨਾਮਧਾਰੀਆਂ ਦੀ ਸਪੋਰਟ ਮੰਗਦਾ ਸੀ ।

ਭਜਨ ਲਾਲ ਦਾ ਨਾਂ ਸੁਣ ਜਥੇਦਾਰ ਨੇ ਦੱਸਿਆ : ਉਹ ਅਵਤਾਰ ਸਿੰਘ ਹਿਤ ਪਾਸ ਆਇਆ ਸੀ ਕਿ ਅਸੀਂ ਇੰਦਰਾ ਜੀ ਨਾਲ ਉਹਦੀ ਮੁਲਾਕਾਤ ਕਰਵਾਈਏ । ਅਸਾਂ ਕਿਹਾ, ਓਦੋਂ ਹੋਰ ਵਾਤਾਵਰਣ ਸੀ, ਹੁਣ ਹੋਰ ਹੈ । ਹੁਣ ਨਵੇਂ ਹਾਲਾਤ ਤੇ ਨਵੀਆਂ ਸ਼ਰਤਾਂ ਨਾਲ ਹੀ ਮਿਲਿਆ ਜਾ ਸਕੇਗਾ । ਜਦੋਂ ਅਸੀਂ ਕਹਿੰਦੇ ਸਾਂ, ਤੁਸੀਂ ਨਹੀਂ ਸੀ ਸੁਣਦੇ !...

ਅਤੇ ਇਹ ਗੱਲਬਾਤ 4.50 ਸ਼ਾਮੀਂ ਮੁਕ ਗਈ ।

## ਸ. ਜਸਵੰਤ ਸਿੰਘ ਮੈਂਬਰ

ਏਨੇ ਚਿਰ ਨੂੰ ਸ. ਸ਼ੇਰ ਸਿੰਘ ਸਿੰਧੂ ਵੀ ਨਮਸਕਾਰ ਕਰ ਕੋਲ ਆ ਗਿਆ । ਸ. ਜਸਵੰਤ ਸਿੰਘ ਮੈਂਬਰ ਦਿੱਲੀ ਸਿੱਖ ਗੁਰਦੁਆਰਾ ਕਮੇਟੀ ਤੇ ਸੁਲੱਖਣ ਸਿੰਘ ਵੀ ਕੋਲ ਆ ਖਲੋਤੇ । ਸਤਿਗੁਰੂ ਜੀ ਨੇ ਜਸਵੰਤ ਸਿੰਘ ਨੂੰ ਸਮਝਾਇਆ : ਜਿਸ ਦੇਸ਼ ਵਿਚ ਕੋਈ ਰਹੇ, ਜਿਸ ਸਰਕਾਰ ਦਾ ਕੋਈ ਮੈਂਬਰ ਹੋਵੇ, ਉਹਦੇ ਅਸੂਲ ਮੰਨਣੇ ਪੈਂਦੇ ਹਨ । ਇਕ ਵਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਸ਼ੇਖੂ ਪੁਰ ਵਾਲੇ ਬੁਧ ਸਿੰਘ ਦਾ ਇਕ ਲੜਕਾ ਆਇਆ । ਸਤਿਗੁਰਾਂ ਉਸਨੂੰ 'ਚਲੇ ਜਾਣ' ਅਤੇ 'ਮੱਥੇ ਨ ਲੱਗਣ' ਲਈ ਕਿਹਾ । ਕਿਸੇ ਕੋਲੋਂ ਕਿਹਾ, ਜੀ ਇਹ ਯੂਥ ਕਾਂਗਰਸ ਦਾ ਆਗੂ ਹੈ । ਸਤਿਗੁਰਾਂ ਕਿਹਾ, ਫਿਰ ਇਹ ਯੂਥ ਕਾਂਗਰਸ ਵਿਚ ਹੀ ਜਾਵੇ । ਸਾਡੇ ਪਾਸ ਜਿਸ ਆਉਣੇ ਸਾਡੇ ਢੰਗ ਨਾਲ ਆਵੇ । ਏਸ ਤਰ੍ਹਾਂ ਤੂੰ ਭਾਵੇਂ ਗੁਰਦੁਆਰਾ ਕਮੇਟੀ ਦਾ ਚੁਣਿਆ ਹੋਇਆ ਹੀ ਮੈਂਬਰ ਹੈਂ, ਪਰ ਸਾਡੇ ਪਾਸ ਤਾਂ ਸਾਡੀ ਮਰਿਆਦਾ ਅਨੁਸਾਰ ਠੀਕ ਹੋਕੇ ਆਵੇਂਗਾ ਤਾਂ ਹੀ ਪਚੇਂਗਾ ।

ਸ. ਸੁਲੱਖਣ ਸਿੰਘ ਨੇ ਉਸ ਨੂੰ ਹੱਥ ਜੋੜਕੇ ਖਿਮਾਂ ਮੰਗਣ ਲਈ ਪਰੇਰਿਆ। ਸ. ਜਸਵੰਤ ਸਿੰਘ ਨੇ ਚਰਨੀਂ ਹੱਥ ਲਾ ਖਿਮਾ ਮੰਗੀ।

ਮੈਨੂੰ ਦਸਿਆ ਗਿਆ ਕਿ ਜਸਵੰਤ ਸਿੰਘ ਖ਼ਾਨਦਾਨੀ ਨਾਮਧਾਰੀ ਹੈ। ਸਾਹਿਬਪੁਰੇ ਦੇ ਨਾਮਧਾਰੀਆਂ ਨੇ ਹੀ ਇਸਦੀ ਜ਼ੋਰਦਾਰ ਮਦਦ ਕੀਤੀ ਸੀ। ਇਹ ਕਹਿੰਦਾ ਸੀ, ਕਿ ਮੈਂ ਸਤਿਗੁਰੂ ਰਾਮ ਸਿੰਘ ਜੀ ਦਾ ਸਿੱਖ ਹਾਂ ਤੇ ਸਿੱਖ ਹੀ ਰਹਾਂਗਾ। ਪਰ ਇਸਨੇ ਆਪਣੇ ਖਲੌਣ ਜਾਂ ਨਾਮਧਾਰੀਆਂ ਦੀ ਸਪੋਰਟ ਦੀ ਗੱਲ ਮਹਾਰਾਜ ਜੀ ਨਾਲ ਨਹੀਂ ਸੀ ਕੀਤੀ। ਇਸ ਲਈ, ਇਸ ਖਿਮਾ ਯਾਚਨਾ ਨਾਲ ਇਸ ਦੀ ਗੱਲ ਮੁੱਕ ਗਈ।

## ਸ਼ਾਮ ਦਾ ਦੀਵਾਨ ਰਮੇਸ਼ ਨਗਰ

ਸਤਿਗੁਰੂ ਜੀ ਦੀ 13 ਨੰ: ਪਲੇਟ ਦੀ ਕਾਰ ਲੈ ਕੇ ਗੁਰਮੁਖ ਸਿੰਘ ਤਿਆਰ ਖੜਾ ਸੀ। ਪੂਰਬਾ, ਸਕਤਰ ਤਰਸੇਮ ਸਿੰਘ ਗੱਡੀ ਵਿਚ ਬੈਠ ਗਏ। ਖਾਲੀ ਥਾਂ ਵੇਖ, ਪੁਛਕੇ, ਮੈਂ ਵੀ ਨਾਲ ਹੋ ਬੈਠਾ। ਸਤਿਗੁਰਾਂ ਨਿਤਨੇਮ ਦਾ ਅਰਦਾਸਾ ਕੀਤਾ ਹੋਇਆ ਸੀ ਕਿ 5.15 ਤੇ ਗੱਡੀ ਵਿਚ ਬੈਠੇ ਤੇ ਧਰਮਸਾਲਾ ਪਹੁੰਚ ਹੋ ਗਈ।

ਸਦਾ ਵਾਂਗ ਸਿਮਰਨ ਸਮਾਧੀਆਂ, ਨਮਸਕਾਰਾਂ, ਤੇ ਭੇਟਾਵਾਂ ਹੁੰਦਿਆਂ 6 ਵਜ ਗਏ। ਸਤਿਗੁਰੂ ਜੀ ਨੇ ਰੰਗਦਾਰ ਐਨਕ ਲਗਾਈ ਹੋਈ ਸੀ। ਸਮਾਪਤੀ ਦੀ ਅਰਦਾਸ ਉਪਰੰਤ ਹਰਭਜਨ ਸਿੰਘ-ਗੁਰਦੇਵ ਅਤੇ 'ਭਜੀ' ਹੋਰਾਂ ਕੀਰਤਨ ਕੀਤਾ। ਸਤਿਗੁਰੂ ਜੀ ਨੇ ਤਰਬਕਾਰੀ ਦਾ ਆਨੰਦ ਵੀ ਲਿਆ ਦਿਤਾ। ਰਾਤ ਦੇ 7 ਵਜੇ ਭਜਨ ਕੀਰਤਨ ਦੀ ਅਰਦਾਸ ਹੋਈ ਤਾਂ ਅਰਜ਼ਾਂ ਕਰਨ ਵਾਲਿਆਂ ਦੀ ਵਾਰੀ ਆ ਗਈ।

## ਮਨ ਕੀ ਬਿਰਥਾ ਮਨ ਹੀ ਜਾਣੈ
## ਕੈ ਬੂਝਲ ਆਗੈ ਕਹੀਐ

—ਜਗਾਧਰੀ (ਹਰਿਆਣਾ) ਤੋਂ ਇਕ ਪਰਵਾਰ ਆਇਆ। ਖਿਮਾ ਪ੍ਰਾਰਥਨਾ ਕੀਤੀ। ਲੜਕੀ ਵਾਲੇ ਸਨ, ਮੰਗਣੀ ਸਮੇਂ ਅਰਦਾਸ ਕੀਤੀ ਸੀ। ਰਸਮ ਦੇ ਤੌਰ ਤੇ ਅਰਦਾਸ ਕਰਨ ਤੇ ਵੀ ਰੋਕ ਹੈ। ਸਤਿਗੁਰੂ ਜੀ ਨੇ 50/- ਡੰਨ ਲਾਇਆ। ਸਿੰਘ ਨੇ ਉਸੇ ਵੇਲੇ ਭੇਟਾ ਧਰ ਕੇ ਬਖ਼ਸ਼ਸ਼ ਪ੍ਰਾਪਤ ਕਰ ਲਈ।

—ਇਕ ਸਿੰਘ ਨੇ ਆਪਣੇ ਗਿੱਟੇ, ਪੈਰ, ਅਤੇ ਹੱਥ ਅੱਗੇ ਕਰ ਵਖਾਏ। ਸਭਨਾਂ ਤੇ ਪੱਟੀਆਂ ਬੱਝੀਆਂ ਹੋਈਆਂ ਸਨ! ਅਰਜ਼ ਕੀਤੀ, ਦੀਨਾ ਬੰਧੂ, ਰੋਜ਼ ਕੋਈ ਨਾ ਕੋਈ ਅਣਹੋਣੀ ਸੱਟ ਆ ਵੱਜਦੀ ਹੈ। ਕਿਰਪਾ ਕਰੋ, ਕਸ਼ਟ ਹਰੋ। ਸਤਿਗੁਰੂ ਜੀ ਨੇ ਇਕ ਮਾਲਾ ਭਜਨ, ਇਕ ਭਗਉਤੀਆਂ ਦੀ ਫੇਰ, 'ਸੁਖ ਹੋਵੇ' ਦੀ ਅਰਦਾਸ ਕਰਨ ਲਈ ਫ਼ਰਮਾਇਆ।

—ਲਿਬੀਆ ਦੇਸ ਜਾਣ ਵਾਲੇ ਇਕ ਲੜਕੇ ਨੇ ਹੱਥ ਜੋੜ ਅੰਗ ਸੰਗ ਹੋ ਸਹਾਇਤਾ ਕਰਨ ਦੀ ਮੰਗ ਕੀਤੀ।

—ਇੰਗਲੈਂਡ ਵਾਲੀ ਬੀਬੀ ਕਰਤਾਰ ਕੌਰ ਦਾ ਭਾਈ, ਸ. ਮੋਹਣ ਸਿੰਘ ਆਇਆ। ਹੱਥ ਜੋੜ ਬੇਨਤੀ ਕੀਤੀ: ਦੀਨ ਦਿਆਲ! ਜ਼ਿੰਦਗੀ ਵਿਚ

ਕਈ ਖੁਨਾਮੀਆਂ ਗੁਸਤਾਖ਼ੀਆਂ ਹੋ ਗਈਆਂ ਹਨ । ਜਨਮ ਬਿਰਥਾ ਜਾ ਰਿਹਾ ਹੈ । "ਪਿਛਲੇ ਅਉਗੁਣ ਬਖਸ ਲੇਹੁ ਪ੍ਰਭ ਆਗੈ ਮਾਰਗਿ ਪਾਵਉ ।" ਕਿਰਪਾ ਕਰੋ ।

ਸ. ਜੁਗਿੰਦਰ ਸਿੰਘ ਭਮਰਾ ਦੀ ਮਾਤਾ ਦੇ ਇਸ ਭਾਈ ਤੇ ਸਤਿਗੁਰੂ ਤ੍ਰੁੱਠੇ । ਆਪ ਨੇ ਪੁਰਬੇ ਨੂੰ ਕਹਿ ਕੇ ਦੋ ਮਾਲਾਵਾਂ ਇਹਨਾਂ ਨੂੰ ਬਖਸ਼ੀਆਂ ਅਤੇ ਸੂਬਾ ਗੰਡਾ ਸਿੰਘ ਜੀ ਨੂੰ ਕਹਿ ਕੇ ਪਤੀ-ਪਤਨੀ ਨੂੰ ਭਜਨ ਦਿਵਾਇਆ । ਨਿੱਤ, ਨੇਮ ਨਾਲ ਇਕ ਘੰਟਾ ਰੋਜ਼ ਭਜਨ ਕਰਨ ਦੀ ਪੱਕੀ ਕੀਤੀ ।

ਇਹਨਾਂ ਦੀ ਦਿੱਲੀ ਵਿਚ ਸੰਗੀਤ ਸਾਜ਼ ਬਣਾਨ ਦੀ ਦੁਕਾਨ ਹੈ, ਸ਼ਾਇਦ ਕਸ਼ਮੀਰੀ ਗੇਟ । ਇਕ ਨਵਾਂ ਦਿਲਰੁਬਾ ਬਣਾਨ ਦੀ ਆਗਿਆ ਹੋਈ ਸ. ਮੋਹਣ ਸਿੰਘ ਨੂੰ ।

—ਸਾਬਕਾ ਸੂਬਾ ਬਲਵੰਤ ਸਿੰਘ (ਕਾਫ਼ੀ ਬਿਰਧ) ਜੀ ਨੇ ਹੱਥ ਜੋੜੇ ਤੇ ਅਰਜ਼ ਕੀਤੀ : ਸੱਚੇ ਪਾਤਸ਼ਾਹ, ਮੇਰੀ ਹੁਣ ਕੋਈ ਖ਼ਾਹਸ਼ ਬਾਕੀ ਨਹੀਂ ਰਹੀ । ਇਕੋ ਬੇਨਤੀ ਹੈ ਨਾਮ ਦਾ ਰਸ ਬਣਿਆ ਰਹੇ । ਦਿਨ ਥੋੜੜੇ, ਥਕਾ, ਭਇਆ ਪੁਰਾਣਾ ਚੋਲਾ ।

ਸਤਿਗੁਰਾਂ ਬਚਨ ਕੀਤਾ : ਭਜਨ ਤਾਂ ਤੁਸੀਂ ਪਹਿਲਾਂ ਹੀ ਬੜਾ ਕਰਦੇ ਹੋ, ਹੁਣ ਤਾਂ ਮੇਰੇ ਲਈ ਵੀ ਅਰਦਾਸ ਕਰਿਆ ਕਰੋ ਕਿ ਮੇਰਾ ਭਜਨ ਨਾਲ ਪ੍ਰੇਮ ਬਣਿਆ ਰਹੇ ।

—ਸਾਹਿਬਪੁਰੇ ਦੇ ਸੰਤ ਹਵੇਲਾ ਸਿੰਘ, ਜਥੇਦਾਰ ਗੁਰਦੀਪ ਸਿੰਘ ਤੇ ਸੰਤ ਇਕਬਾਲ ਸਿੰਘ ਹਾਜ਼ਰ ਹੋਏ ਤਾਂ ਸਤਿਗੁਰਾਂ ਰੋਜ਼ਾਨਾ ਨਿਤਨੇਮ ਕਰਨ, ਇਲਾਕੇ ਵਿਚੋਂ ਦਸਵੰਧ ਉਗ੍ਰਾਹੁਣ ਲਈ ਉਨ੍ਹਾਂ ਨੂੰ ਕਿਹਾ ।

—ਰਮੇਸ਼ ਨਗਰ ਦੇ ਸ. ਹਰਮੀਤ ਸਿੰਘ ਢੋਡਾ, ਸੰਤ ਸੁਲਖਣ ਸਿੰਘ ਸੋਧੀ, ਸੰਤ ਚਰਨ ਸਿੰਘ ਡੱਡੀਆਂ ਵਾਲਿਆਂ ਨੂੰ ਵੀ ਉਪ੍ਰੋਕਤ ਪ੍ਰੇਰਣਾ ਦਿਤੀ ।

— ਵਿਆਹ ਦੀ ਆਗਿਆ ਲਈ ਇਕ ਜੋੜੀ ਅੱਗੇ ਆਈ ਤਾਂ ਸ੍ਰੀ ਸਤਿਗੁਰੂ ਜੀ ਨੇ ਹੰਸਪਾਲ ਨੂੰ ਜ਼ਰਾ ਤੇਜ਼ੀ ਨਾਲ ਕਿਹਾ : ਤੁਹਾਨੂੰ ਕਿੰਨੀ ਵਾਰ ਕਿਹਾ ਹੈ ਕਿ ਮੇਰੇ ਕੋਲ ਨਾ ਅਜਿਹੇ ਲੋਕਾਂ ਨੂੰ ਭੇਜਿਆ ਕਰੋ । ਤੁਸੀਂ ਜਾਂ ਵਡਾ ਕਾਕਾ ਇਹਨਾਂ ਨਾਲ ਨਜਿਠੋ ।

—ਸ. ਹਰਵਿੰਦਰ ਸਿੰਘ ਇਹਨਾਂ ਕੇਸਾਂ ਦਾ ਪੇਸ਼ਕਾਰ ਸੀ । ਉਹ ਆਵਾਜ਼ਾਂ ਮਾਰ ਮਾਰ, ਸਿੰਘਾਂ ਦਾ ਨਾਂ ਲੈ ਕੇ ਬੁਲਾਂਦਾ ਰਿਹਾ । ਕਾਕਾ ਇੰਦਰਪਾਲ ਸਿੰਘ ਨੂੰ ਬੁਲਾਕੇ ਉਸ ਨੂੰ ਪਿਤਾ ਸਮੇਤ ਕੱਲ੍ਹ ਕੋਠੀ ਆਉਣ ਲਈ ਕਿਹਾ ਗਿਆ ।

—ਅੱਜ ਸਤਿਗੁਰੂ ਜੀ ਨੇ ਸੰਤ ਝੰਡਾ ਸਿੰਘ ਓਲਡ ਰੋਹਤਕ ਰੋਡ ਵਾਲਿਆਂ ਦੇ ਉਦਮ ਦੀ ਬਾਰ ਬਾਰ ਪ੍ਰਸੰਸਾ ਕੀਤੀ ਕਿ ਇਹ ਆਪਣੇ ਆਪ ਸਾਧ ਸੰਗਤ ਨੂੰ ਇਕਤਰ ਕਰ ਇਕ ਘੰਟਾ ਨਾਮ ਸਿਮਰਨ ਕਰਵਾਂਦੇ ਅਤੇ ਦਸਵੰਧ ਕਢਵਾਂਦੇ ਹਨ । ਸਤਿਗੁਰੂ ਜੀ ਨੇ ਕਿਹਾ : ਮੈਨੂੰ ਓਨਾ ਯਕੀਨ ਨਹੀਂ ਆਉਂਦਾ, ਜਿੰਨਾ ਇਹ ਕਰਦੇ ਹਨ । ਫਿਰ ਸੰਤ ਝੰਡਾ ਸਿੰਘ ਅਤੇ ਸੰਤ ਕਿਰਪਾਲ ਸਿੰਘ ਮੋਤੀ ਨਗਰ ਵਾਲੇ ਨੂੰ ਬੁਲਾ ਕੇ ਆਗਿਆ ਹੋਈ ਕਿ ਉਹ ਕਰੋਲ ਬਾਗ ਦੇ

ਖੇਤਰ ਨੂੰ ਦਸਵੰਧ ਅਤੇ ਨਾਮ ਸਿਮਰਨ ਲਈ ਆਪਣਾ ਖੇਤਰ ਸਮਝਣ ।
ਅਤੇ ਦੋ ਸਿੰਘ ਆਪਣੀ ਪਸੰਦ ਦੇ ਹੋਰ ਨਾਲ ਲੈ ਲੈਣ ।

ਸੰਤ ਝੰਡਾ ਸਿੰਘ ਨੇ ਦੱਸਿਆ : ਕਰੋਲ ਬਾਗ ਤੋਂ ਪਹਿਲਾਂ ਸੇਠ ਸੁਹਿੰਦਰ ਸਿੰਘ ਡਾਲਟਨ ਗੰਜ ਅਤੇ ਸ. ਜਵਾਹਰ ਸਿੰਘ ਕਾਮੋਕਾ ਨਿਤ ਭਜਨ ਸਿਮਰਨ ਲਈ ਆਉਂਦੇ ਹਨ ।

—ਸੰਤ ਤੇਜਾ ਸਿੰਘ ਅਤੇ ਇਕ ਹੋਰ ਸਿੰਘ ਨੂੰ ਉਪ੍ਰੋਕਤ ਕਾਰਜ ਵਾਸਤੇ ਸ਼ਾਮ ਨਗਰ ਲਈ ਤੈਨਾਤ ਕੀਤਾ ।

—ਮਾਨ ਸਰੋਵਰ ਗਾਰਡਨ ਵਾਸਤੇ ਨਾਮ ਸਿਮਰਨ ਅਤੇ ਦਸਵੰਧ ਉਗਰਾਹੁਣ ਹਿਤ ਸੰਤ ਤਰਲੋਕ ਸਿੰਘ ਅਤੇ ਸ. ਕਿਸ਼ਨ ਸਿੰਘ ਨਾਗੀ ਦੀ ਡਿਊਟੀ ਲਗਾਈ ਗਈ ।

—ਸੰਤ ਪ੍ਰੀਤਮ ਸਿੰਘ ਬਾਲੀ ਨਗਰ ਦੇ ਵਡੇ ਸਪੁਤ੍ਰ ਸ. ਦਲਬੀਰ ਸਿੰਘ ਨੇ ਕਿਸੇ ਕਾਰਜ ਵਿਚ ਗੁਰਦਾਸਪੁਰ ਜਾ ਕੇ ਰੁਪਏ ਪੈਸੇ ਤੇ ਲੋਕਾਂ ਵਿਚ ਫਿਰ ਕੇ ਮਦਦ ਕੀਤੀ ਸੀ, ਉਸ ਨੂੰ ਸਾਹਮਣੇ ਬੁਲਾ ਕੇ ਸਤਿਗੁਰੂ ਜੀ ਨੇ ਸ਼ਾਬਾਸ਼ੀ ਦਿਤੀ ਅਤੇ ਖੁਸ਼ੀਆਂ ਬਖ਼ਸ਼ੀਆਂ ।

### ਸ. ਇੰਦਰ ਸਿੰਘ ਰਾਂਚੀ

ਅੱਜ ਵਾਪਸ ਕੋਠੀ ਗਿਆਂ, ਸ. ਇੰਦਰ ਸਿੰਘ ਮੈਜਿਸਟਰੇਟ ਨੇ ਗੁਰੂ ਚਰਨਾਂ ਵਿਚ ਹਾਜ਼ਰ ਹੋ ਨਮਸਕਾਰ ਕੀਤੀ । ਸਿੱਧਾ, ਸਾਦਾ ਅਤੇ ਸਤਿਗੁਰੂ ਦੇ ਸਨੇਹ ਨਾਲ ਭਰਪੂਰ ਇਹ ਵਿਅਕਤੀ ਰਾਂਚੀ (ਬਿਹਾਰ) ਤੋਂ ਆਇਆ ਸੀ । ਉਥੇ ਇਹ ਮੈਜਿਸਟਰੇਟ ਹੈ । ਇਸ ਬਾਰੇ ਇਲਾਕੇ ਵਾਹਰੇ ਵਿਚ ਪ੍ਰਸਿਧ ਹੈ ਕਿ ਇਹ ਸਜਣ ਹਰ ਕੇਸ ਨੂੰ ਇਨਸਾਫ਼ ਦੇ ਤਰਾਜ਼ੂ ਤੇ ਤੋਲਦਾ ਅਤੇ ਹਰ ਪ੍ਰਕਾਰ ਦੇ ਭ੍ਰਿਸ਼ਟਾਚਾਰ ਤੋਂ ਪਾਕ ਸਾਫ਼ ਹੈ । ਸਤਿਗੁਰੂ ਜੀ ਦਾ ਸਿਦਕੀ ਅਤੇ ਸ਼ਰਧਾਲੂ ਸਿੱਖ ਜਿਸ ਦੇ ਜੀਵਨ ਵਿਚ ਤਿਲ ਭਰ ਵੀ ਦੂਜੀ ਗੱਲ ਨਹੀਂ । ਇਸ ਦੇ ਦੀਦਾਰੇ ਕਰਕੇ ਸੁਭਾਵਕ ਹੀ ਮਨ ਨੂੰ ਸ਼ਾਂਤੀ ਆ ਜਾਂਦੀ ਹੈ ।

**10 ਜਨਵਰੀ 1980, ਵੀਰਵਾਰ**
**ਨਵੀਂ ਦਿੱਲੀ**

### ਕੋਠੀ ਵਿਖੇ ਅਖੰਡ ਪਾਠ

ਬੀਤੀ ਰਾਤ ਨਾਮਧਾਰੀ ਸੰਗਤਾਂ ਤਕ ਸੂਚਨਾ ਸੀ ਕਿ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਅਤੇ ਅਖੰਡ ਪਾਠ ਦਾ ਭੋਗ ਸੇਠ ਤਰਲੋਕ ਸਿੰਘ ਦੀ ਕੋਠੀ ਪਵੇਗਾ । ਇਕ ਬੱਸ ਸਵੇਰੇ ਸਵੇਰੇ ਸੰਗਤ ਨੂੰ ਲੈਣ ਵਾਸਤੇ ਸੇਠ ਹੁਰਾਂ ਵਲੋਂ ਨਾਮਧਾਰੀ ਕਾਲੋਨੀ ਰਮੇਸ਼ ਨਗਰ ਵੀ ਗਈ । ਮੈਂ 6.45 ਤੇ ਸਵੇਰੇ ਕੋਠੀ ਪਹੁੰਚ ਸਕਿਆ ।

ਕੋਠੀ ਮੂਹਰਲਾ ਘਾਹ ਕਿਤਾ ਚਾਨਣੀਆਂ ਕਨਾਤਾਂ ਨਾਲ ਢਕ ਕੇ, ਸੰਗਤ ਦੇ ਬੈਠਣ ਜੋਗ ਸਥਾਨ ਤਿਆਰ ਕੀਤਾ ਗਿਆ । ਵਰਾਂਡੇ ਵਿਚ ਸਤਿਗੁਰੂ ਜੀ ਅਤੇ ਕੀਰਤਨਕਾਰਾਂ ਲਈ ਜਗ੍ਹਾ ਬਣਾਈ ਹੋਈ ਸੀ । ਹਰਭਜਨ ਸਿੰਘ-ਗੁਰਦੇਵ ਸਿੰਘ

ਅਤੇ ਹਰਭਜਨ ਸਿੰਘ ਢੱਡਾ ਸੰਗੀਤ ਸਿੱਖਦੇ ਬੱਚਿਆਂ ਨੂੰ ਨਾਲ ਲੈ ਵਾਰ ਦਾ ਕੀਰਤਨ ਕਰ ਰਹੇ ਸਨ ।

ਸਤਿਗੁਰੂ ਜੀ ਦੇ ਗਿਰਦ ਬੈਠੇ ਸਨ : ਠਾਕੁਰ ਦਲੀਪ ਸਿੰਘ ਜੀ, ਸੰਤ ਜਗਤਾਰ ਸਿੰਘ ਜੀ, ਠਾਕੁਰ ਉਦੈ ਸਿੰਘ ਜੀ, ਗਿ: ਜਸਵੰਤ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਸ. ਹੰਸਪਾਲ, ਸੇਠ ਤਰਲੋਕ ਸਿੰਘ ਤੇ ਸੰਤ ਹਰਬੰਸ ਸਿੰਘ ਢੋਟੀਆਂ ।

ਵਾਰ ਦੀ ਸਮਾਪਤੀ ਅਤੇ ਅਖੰਡ ਪਾਠ ਦੇ ਭੋਗ ਦੇ ਆਰੰਭ ਤਕ ਹੇਠ ਲਿਖੇ ਵਿਸ਼ੇਸ਼ ਵਿਅਕਤੀ ਵੀ, ਸਤਿਗੁਰੂ ਜੀ ਦੇ ਨਜ਼ਦੀਕ, ਰਾਗੀਆਂ ਤੋਂ ਇਕ ਪਾਸੇ, ਸਾਹਵੇਂ ਆ ਬੈਠੇ : ਜਥੇਦਾਰ ਸੰਤੋਖ ਸਿੰਘ, ਸ. ਜਸਵੰਤ ਸਿੰਘ ਸੇਠੀ, ਪ੍ਰਿੰਸੀਪਲ ਸੁਖੋ ਹਾਈ ਸਕੂਲ, ਸਵਾਮੀ ਚੇਤਨਾਨੰਦ ਜੀ ਮੁਖੀ ਭਾਰਤੀ ਸਾਧੂ ਸਮਾਜ, ਸ੍ਰੀ ਮਹੰਤ ਯੋਗੇਸ਼ਵਰ ਮੰਦਰ ਝੰਡੇ ਵਾਲਾਨ, ਸ੍ਰੀ ਸੱਜਨ ਕੁਮਾਰ ਨਵੇਂ ਚੁਣੇ ਕਾਂਗਰਸ (ਇੰਦਰਾ) ਐਮ. ਪੀ. ਪ੍ਰਦੇਸ਼ ਕਾਂਗਰਸ ਕਮੇਟੀ ਦੇ ਸਕੱਤਰ, ਸ. ਈਸ਼ਰ ਸਿੰਘ ਬਜਾਜ ਸਾਬਕਾ ਚੇਅਰਮੈਨ ਲਕਸ਼ਮੀ ਕੁਮਰਸ਼ਲ ਬੈਂਕ, ਸ੍ਰੀ ਰਾਕੇਸ਼ ਜੈਨ ਡਾਇਰੈਕਟਰ ਟ੍ਰੇਡਰਜ਼ ਬੈਂਕ ।

7.30 ਹੋਏ ਤਾਂ ਵਾਰ ਦਾ ਭੋਗ ਪੈਂਦਿਆਂ ਹੀ, ਸੇਠ ਜੀ ਦੇ ਮਕਾਨ ਦੇ ਸੁਆਗਤੀ ਕਮਰੇ ਦਾ ਬੂਹਾ ਖੁਲ੍ਹਿਆ ਤੇ ਏਥੇ ਹੋ ਰਹੇ ਅਖੰਡ ਪਾਠ ਦੇ ਭੋਗਾਂ ਦੇ ਸ਼ਲੋਕ ਪੜ੍ਹੇ ਜਾਣ ਲਗੇ । ਅਖੰਡ ਪਾਠ ਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਸੀ । ਪੂਰਬਾ ਦੁਆਰਾ ਅਰਦਾਸ ਤੋਂ ਪਤਾ ਲਗਾ ਕਿ 14 ਸਾਧਾਰਨ ਪਾਠਾਂ ਦੇ ਭੋਗ ਵੀ ਪਾਏ ਗਏ ਜੁ ਸੇਠ ਜੀ ਦੇ ਪਿਤਾ ਪਰਵਾਰ ਦੇ ਮਿਰਤਕ ਮੈਂਬਰਾਂ ਨਮਿਤ ਸਨ, ਜਿਵੇਂ ਸੇਠ ਸੰਤ ਫੂਲਾ ਸਿੰਘ, ਸੇਠ ਗੁਰਬਖਸ਼ ਸਿੰਘ ਪ੍ਰੀਤਮ, ਸੇਠ ਨਰੈਣ ਸਿੰਘ, ਸੇਠ ਸੁਦਰਸ਼ਨ ਸਿੰਘ ਆਦਿ ।

## ਸਨਮਾਨ ਖ਼ਾਸ ਲੋਕਾਂ ਦਾ

ਮੈਨੂੰ ਦੱਸਿਆ ਗਿਆ ਕਿ ਅੱਜ ਮੰਚ ਦੀ ਕਾਰਵਾਈ ਮੈਂ ਚਲਾਣੀ ਹੈ । ਮੇਰੇ ਦੁਆਰਾ ਹੇਠ ਲਿਖੇ ਵਿਅਕਤੀਆਂ ਨੂੰ ਬੁਲਾਏ ਜਾਣ ਤੇ ਸ੍ਰੀ ਸਤਿਗੁਰੂ ਜੀ ਨੇ ਸਿਰੋਪਾਉ ਤੇ ਸਮਗਰੀ ਦੇ ਕੇ ਸਨਮਾਨਤ ਕੀਤਾ :

1. ਜਥੇਦਾਰ ਸੰਤੋਖ ਸਿੰਘ ਪ੍ਰਧਾਨ ਮਾ: ਤਾਰਾ ਸਿੰਘ ਅਕਾਲੀ ਦਲ : 1 ਮਾਲਾ, 1 ਦਸਤਾਰਾ, 101/- ਨਕਦ
2. ਸਵਾਮੀ ਚੇਤਨਾ ਨੰਦ ਜੀ : ,, ,, ,,
3. ਸ੍ਰੀ ਮਹੰਤ ਯੋਗੇਸ਼ਰ ਜੀ : ,, ,, ,,
4. ਸ੍ਰੀ ਸੱਜਨ ਕੁਮਾਰ ,, ,, 1100/-
5. ਡਾ: ਅਮਰ ਭਾਰਤੀ ,, ,, 5100/-

ਸੇਠ ਤਰਲੋਕ ਸਿੰਘ ਹੁਰਾਂ ਵੈਰਾਗਮਈ ਕਵਿਤਾ ਪੜ੍ਹਕੇ ਸੰਗਤਾਂ ਨੂੰ ਨਿਹਾਲ ਕੀਤਾ । ਉਪ੍ਰੰਤ ਸ੍ਰੀ ਸਤਿਗੁਰੂ ਜੀ ਨੇ ਸੰਬੋਧਨ ਕੀਤਾ । ਤੱਤ ਇਹ ਹੈ :

—ਏਕ ਭਗਤਿ ਭਗਵਾਨ, ਜਿਹ ਪ੍ਰਾਣੀ ਕੈ ਨਾਹਿ ਮਨ ।
ਜੈਸੇ ਸੂਕਰ, ਸੁਆਨੁ, ਨਾਨਕੁ ਮਾਨੋ ਤਾਹਿ ਤਨੁ ।

—ਦੇਸ਼ ਦੀ ਬਿਹਤਰੀ ਲਈ ਸਾਰੀਆਂ ਪਾਰਟੀਆਂ ਮਿਲ ਕੇ ਸੋਚਣ ਅਤੇ ਇਕ ਦੂਜੇ ਨੂੰ ਸਹਿਯੋਗ ਦੇਣ।

—ਧਰਮਾਂ ਵਾਲੇ ਪਰਸਪਰ ਬਖੇੜੇ ਕਿਉਂ ਕਰਨ ਜਦੋਂ ਉਨ੍ਹਾਂ ਦੇ ਇਕਠੇ ਬੈਠਣ ਨਾਲ ਸਿਨਮਾਂ ਹਾਲਾਂ ਵਿਚ ਵਿਘਨ ਨਹੀਂ ਪੈਂਦਾ। ਰੇਲਾਂ ਵਿਚ ਸਫ਼ਰ ਹੋ ਸਕਦਾ ਹੈ, ਬਸਾਂ ਵਿਚ ਬੈਠਿਆ ਜਾ ਸਕਦਾ ਹੈ, ਵੋਟਾਂ ਲਈ ਏਕਤਾ ਬਣ ਜਾਂਦੀ ਹੈ। ਸਾਰੇ ਧਰਮਾਂ ਵਾਲਿਆਂ ਨੂੰ ਅਸਲੀ ਅਰਥਾਂ ਵਿਚ ਧਰਮ ਦੀ ਪਹੁੰਚ ਨੂੰ ਸਮਝਣਾ ਸਮਝਾਣਾ ਚਾਹੀਦਾ ਹੈ।

—ਇੰਦਰਾ ਗਾਂਧੀ ਦੇ 11 ਸਾਲਾ ਰਾਜ ਵਿਚ ਹਰ ਪਰਕਾਰ ਦਾ ਉਤਪਾਦਨ ਵਧਿਆ ਸੀ। ਏਸੇ ਲਈ ਲੋਕਾਂ ਨੂੰ ਅੱਜ ਵੀ ਉਨ੍ਹਾਂ ਦੀ ਯਾਦ ਆਈ ਤੇ ਵੋਟਾਂ ਵਿਚ ਉਹਨਾਂ ਕਾਰਨ ਉਹਨਾਂ ਦੀ ਪਾਰਟੀ ਨੂੰ ਭਾਰੀ ਸਫਲਤਾ ਮਿਲੀ।

—ਬਹੁਤੀਆਂ ਵੋਟਾਂ ਲੈ ਕੇ ਜਿੱਤਣਾ ਅਤੇ ਘੱਟ ਗਿਣਤੀ ਲੋਕਾਂ ਦਾ ਧਿਆਨ ਰਖਣਾ ਸਾਡੇ ਦੇਸ਼ ਲਈ ਹਿਤਕਾਰੀ ਹੈ।

ਸਤਿਗੁਰੂ ਜੀ ਨੇ ਆਪਣੇ ਕਥਨ ਵਿਚ 5-4 ਮਿੰਟ ਹੀ ਲਾਏ। ਹੁਣ 9 ਵਜ ਗਏ ਸਨ।

## ਸਾਹਿਬ ਪੁਰੀਏ

ਫਿਰ ਸਾਹਿਬ ਪੁਰਾ (ਨਵੀਂ ਦਿੱਲੀ) ਦੇ 8-10 ਸਰੀਰ ਹੱਥ ਜੋੜੀ, ਸਤਿਗੁਰੂ ਜੀ ਦੇ ਸਨਮੁਖ ਆ ਖਲੋਤੇ। ਇਹਨਾਂ ਸ. ਜਸਵੰਤ ਸਿੰਘ ਨੂੰ ਵੋਟ ਪਾ ਕੇ ਕਾਮਯਾਬ ਕਰਵਾਇਆ ਸੀ। ਭਾਵੇਂ ਸ. ਜਸਵੰਤ ਸਿੰਘ ਨੇ ਰਾਤੀਂ ਮਾਫ਼ੀ ਮੰਗ ਲਈ ਸੀ ਅਜ ਸਤਿਗੁਰੂ ਜੀ ਤੋਂ ਖਿਮਾ ਪ੍ਰਾਰਥਨਾ ਲਈ ਲਿਆਏ ਸਨ। ਸਤਿਗੁਰੂ ਜੀ ਨੇ ਆਪਣੀ ਏਕਤਾ ਤੇ ਵੋਟ ਸ਼ਕਤੀ ਦਾ ਨਾਮਧਾਰੀ ਦਰਬਾਰ ਦੀ ਇੱਛਾ ਅਨੁਸਾਰ ਵਰਤਣ ਦੀ ਨਸੀਹਤ ਕਰਦਿਆਂ ਖਿਮਾ ਕਰ ਦਿਤਾ।

ਬਹਾਦਰ ਸਿੰਘ ਹੁਰਾਂ ਨੂੰ ਸਤਿਗੁਰਾਂ ਨੇ ਕਿਹਾ : ਤੁਹਾਡੇ ਵਰਗੇ ਬੰਦੇ ਨੂੰ ਅਵੱਗਿਆ ਕਰਨੀ ਤਾਂ ਅਸਲੋਂ ਨਹੀਂ ਸੋਭਦੀ। ਜਿੰਨਾ ਕੋਈ ਨੇੜੇ ਹੋਣੀ ਉਹਦੀ ਵੱਧ ਜ਼ਿਮੇਂਵਾਰੀ। ਸ. ਜਸਵੰਤ ਸਿੰਘ ਨੂੰ ਵੀ ਸਮਝਾਇਆ ਕਿ ਭਾਵੇਂ ਉਹ ਗੁਰੂ ਰਾਮ ਸਿੰਘ ਜੀ ਤੇ ਟੇਕ ਰੱਖ ਕੇ ਹੀ ਜਿੱਤੇ ਹਨ ਪਰ ਸਮੇਂ ਮੁਤਾਬਕ ਨੇਮ ਬੱਧ ਕੀਤੀ ਮਰਿਆਦਾ ਅਨੁਸਾਰ ਹੀ ਚਲਣਾ ਚਾਹੀਦਾ ਹੈ। ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਸ਼ਾਮਲ ਰਹਿੰਦਿਆਂ ਅਸਾਂ ਆਪਣੀ ਵਾਗਡੋਰ ਆਪਣੇ ਹੱਥ ਹੀ ਰੱਖਣੀ ਹੈ।

## ਸ. ਇੰਦਰ ਸਿੰਘ ਰਾਂਚੀ

ਸ. ਇੰਦਰ ਸਿੰਘ ਜੀ ਰਾਂਚੀ ਵਿਖੇ ਮੈਜਿਸਟਰੇਟ ਹਨ ਤੇ, ਗੁਰੂ ਚਰਨਾਂ ਵਿਚ ਹਾਜ਼ਰ ਹੋ ਕੇ ਸ੍ਰੀ ਹਜ਼ੂਰ ਨੂੰ ਰਾਂਚੀ ਵਿਖੇ ਦਰਸ਼ਨ ਦੇਣ ਦੀ ਬੇਨਤੀ ਕੀਤੀ। ਸ੍ਰੀ ਸਤਿਗੁਰੂ ਜੀ ਨੇ ਏਹੋ ਸ਼ਬਦ ਹੀ ਆਖੇ : ਫਰਵਰੀ ਵਿਚ ਦੂਜੇ ਪ੍ਰਾਂਤਾਂ ਦਾ ਦੌਰਾ ਹੈ, ਜੇ ਅਸਾਡੀ ਨਾਲ ਵਕਤ ਨਿਕਲ ਸਕਿਆ ਤਾਂ ਜ਼ਰੂਰ ਪਹੁੰਚਣ ਦੀ ਕੋਸ਼ਿਸ਼ ਕਰਾਂਗੇ, ਪਰ ਜੇ ਸਮੇਂ

ਨੇ ਉੱਕਾ ਹੀ ਇਜਾਜ਼ਤ ਨਾ ਦਿਤੀ ਤਾਂ ਸਾਡੀ ਮਜਬੂਰੀ ਸਮਝ ਲੈਣੀ ।

ਸ. ਇੰਦਰ ਸਿੰਘ ਧਰਮ ਦੇ ਅਸਲੀ ਅਰਥਾਂ ਨੂੰ ਜਾਣਦੇ ਹਨ ਤੇ ਰਾਂਚੀ ਵਿਖੇ ਆਪ ਦੀ ਕਚਹਿਰੀ ਵਿਚ ਗਿਆ ਮੁਕਦਮਾਂ ਸਭਨਾਂ ਨੂੰ ਤਸੱਲੀ ਦਿੰਦਾ ਹੈ ਕਿ ਦੁਧ ਦਾ ਦੁਧ ਤੇ ਪਾਣੀ ਦਾ ਪਾਣੀ ਹੋਵੇਗਾ । ਇਨ੍ਹਾਂ ਦੇ ਦਰਸ਼ਨ ਮਾਤਰ ਤੋਂ ਕਿਸੇ ਅਧਿਕਾਰੀ ਦੀ ਨਹੀਂ ਕਿਸੇ ਪ੍ਰਭੂ ਭਗਤ ਆਦਮੀ ਦੀ ਝਲਕ ਮਿਲਦੀ ਹੈ ।

## ਮਾਤਾ ਧਨ ਕੌਰ ਨਮਿਤ

ਸੰਤ ਰਣਧੀਰ ਸਿੰਘ ਰਮੇਸ਼ ਨਗਰ ਵਲੋਂ ਇਹ ਅਰਜ਼ ਪਰਵਾਨ ਕਰਵਾ ਲਈ ਗਈ ਸੀ ਕਿ ਉਸਦੀ ਮਾਤਾ ਬੀਬੀ ਧਨ ਕੌਰ ਦੇ ਨਮਿਤ ਪਾਏ ਜਾ ਰਹੇ ਪਾਠ ਭੋਗ ਤੇ ਸਤਿਗੁਰੂ ਜੀ ਜ਼ਰੂਰ ਦਰਸ਼ਨ ਦੇਣ ।

ਮੈਨੂੰ ਸੰਤ ਤੇਜਾ ਸਿੰਘ ਕਵਲ ਨੇ ਦੱਸਿਆ ਕਿ ਜ਼ਿਲਾ ਸਿਆਲਕੋਟ (ਹੁਣ ਪਾਕਿਸਤਾਨ) ਦੇ ਪਿੰਡ ਖਾਰਾ ਦੇਊਆਂ ਦਾ ਸਾਰਾ ਆਲਾ ਦੁਆਲਾ ਨਾਮਧਾਰੀ ਬਹੁਤਾਤ ਦੇ ਪਿੰਡਾਂ ਦਾ ਸੀ । ਕਿਆਮ ਪੁਰ ਤੇ ਗਿੱਲਾਂ ਦੇ ਦਰਮਿਆਨ ਇਹ ਪਿੰਡ ਵੀ ਤਕੜੀ ਪ੍ਰਸਿਧੀ ਰਖਦਾ ਸੀ । ਏਥੋਂ ਦੇ ਨਾਮਧਾਰੀ ਦੇਸ਼ ਵੰਡ ਤੋਂ ਬਾਅਦ ਦੂਰ ਦੂਰ ਤਕ ਫੈਲ ਗਏ । ਜੰਮੂ ਵਿਚ ਖਾਰੇ ਦੇਊਆਂ ਦੇ ਰਾਮਗੜੀਆ ਪਰਵਾਰ ਸਿੱਧੀ ਦਸਤਾਰ ਦੀ ਲਾਜ ਰਖ ਰਹੇ ਹਨ । ਇਹ ਰਣਧੀਰ ਸਿੰਘ ਵੀ ਖਾਰਾ ਦੇਊਆਂ ਦੇ ਹਨ ।

ਮਾਤਾ ਧਨ ਕੌਰ ਦੇ ਪਤੀ ਸੰਤ ਲਾਭ ਸਿੰਘ ਜ਼ਿੰਦਾ ਸ਼ਹੀਦ ਕਰਕੇ ਵਾਹਰੇ ਵਿਚ ਜਾਣੇ ਜਾਂਦੇ ਸਨ ਅਤੇ ਇਸ ਜੋੜੇ ਦਾ ਸਤਿਗੁਰੂ ਅਤੇ ਸੰਗਤ ਦੇ ਸੇਵਕ ਦੇ ਰੂਪ ਵਿਚ ਸਿਆਲਕੋਟ ਭਰ ਵਿਚ ਚਰਚਾ ਸੀ । ਸੰਤ ਲਾਭ ਸਿੰਘ-ਧਨਕੌਰ ਦੇ ਜੋੜੇ ਨੇ ਜ਼ਿੰਦਗੀ ਦਾ ਲਗਭਗ 100 ਸਾਲ ਉਪਭੋਗ ਕੀਤਾ, ਇਸ ਜੋੜੀ ਦੇ ਸਪੁਤਰ ਹਨ : ਸੰਤ ਮਿਹਰ ਸਿੰਘ (ਸਵਰਗ ਵਾਸ), ਸੰਤ ਹਰਨਾਮ ਸਿੰਘ ਅਤੇ ਸੰਤ ਰਣਧੀਰ ਸਿੰਘ ।

ਸੰਤ ਮਿਹਰ ਸਿੰਘ-ਬੀਬੀ ਸ਼ਾਂਤੀ ਦੀ ਜੋੜੀ ਨੇ 3 ਲੜਕੇ 3 ਲੜਕੀਆਂ ਨੂੰ ਜਨਮ ਦਿਤਾ । ਸੰਤ ਹਰਨਾਮ ਸਿੰਘ-ਬੀਬੀ ਕਰਤਾਰ ਕੌਰ ਦੇ ਸੰਤਾਨ ਵਜੋਂ ਇਕ ਲੜਕਾ ਅਤੇ ਇਕ ਲੜਕੀ ਹੋਏ । ਸੰਤ ਰਣਧੀਰ ਸਿੰਘ-ਬੀਬੀ ਸੁਰਜੀਤ ਕੌਰ ਦੀ ਸੰਤਾਨ ਹਠ ਲਿਖੇ ਅਨੁਸਾਰ ਹੈ : ਸੰਤ ਕਰਮ ਸਿੰਘ-ਮਹਿੰਦਰ ਕੌਰ (ਸ. ਸੁਲਤਾਨ ਸਿੰਘ ਦੀ ਪੁੱਤਰੀ) ਸੰਤ ਬਲਵੰਤ ਸਿੰਘ, ਸੰਤ ਮੋਹਣ ਸਿੰਘ ਅਤੇ ਸੰਤ ਕਬੀਰ ਸਿੰਘ ।

ਬੀਬੀਆਂ : ਗੁਰਨਾਮ ਕੌਰ—ਬਲਦੇਵ ਸਿੰਘ ਗਣੇਸ਼ਪੁਰ
ਮਨਜੀਤ ਕੌਰ—ਬਲਵਿੰਦਰ ਸਿੰਘ,
ਅਮਰੀਕ ਕੌਰ—ਦਰਸ਼ਨ ਸਿੰਘ

ਕੁਦਰਤ ਵਾਲੀ ਮਾਤਾ ਧਨ ਕੌਰ ਏਨੇ ਪਰਵਾਰ ਤੋਂ ਵਿਦਾ ਹੋਈ । ਭੋਗ ਅੱਜ ਗੁਰੂ ਜੀ ਹਜ਼ੂਰੀ ਵਿਚ ਪਿਆ । ਸੰਤ ਰਣਧੀਰ ਸਿੰਘ ਦੇ ਘਰ ਮੂਹਰੇ ਹੀ ਪਾਠ ਭੋਗ ਅਤੇ ਲੰਗਰ ਦਾ ਪ੍ਰਬੰਧ ਸੀ । ਪ੍ਰੀਤਮ ਸਿੰਘ ਕਵੀ ਅਤੇ ਸੰਤ ਤੇਜਾ ਸਿੰਘ ਕਵਲ ਨੇ 10–10 ਮਿੰਟ ਸਮੇਂ ਅਨੁਕੂਲ ਆਪਣੇ ਭਾਵ ਪ੍ਰਗਟ ਕੀਤੇ । ਅੰਤ ਉਤੇ ਸਤਿਗੁਰੂ ਜੀ ਨੇ ਕਿਰਪਾ

ਕੀਤੀ । ਖਾਰੇ ਵਾਲਿਆਂ ਨੂੰ ਪੁਛਿਆ : ਆਪਣੇ ਅੰਦਰੀਂ ਕੰਘੀਆਂ ਮਾਰ ਕੇ ਵੇਖੋ, ਕੰਵਲ ਜੀ ਦੇ ਕਥਨ ਅਨੁਸਾਰ ਆਪਣੇ ਬਾਪ ਦਾਦਿਆਂ ਵਾਲੀਆਂ ਲੀਹਾਂ ਉਤੇ ਚਲ ਰਹੇ ਹੋ ? ਅੰਮ੍ਰਿਤ ਵੇਲੇ ਇਸ਼ਨਾਨ ਅਤੇ ਭਜਨ ਬਾਣੀ ਵਲ ਧਿਆਨ ਹੈ ??

ਇਸ ਮੌਕੇ ਘਰ ਪਰਵਾਰ ਵਲੋਂ ਬਸਤਰ ਮਾਇਆ ਆਦਿ ਸੰਤ ਰਣਧੀਰ ਸਿੰਘ ਨੇ ਭੇਟਾ ਆਣ ਧਰੇ । 3.10 ਵਜੇ ਭੋਗਾਂ ਦੀ ਅਰਦਾਸ ਸੰਤ ਮਹਿੰਦਰ ਸਿੰਘ ਪੂਰਬਾ ਦੁਆਰਾ ਹੋਈ । ਉਪ੍ਰੰਤ ਕੜਾਹ ਪ੍ਰਸ਼ਾਦ ਅਤੇ ਲੰਗਰ ਦੇ ਗੱਫੇ ਵਰਤੇ ।

## ਪਰਮ ਸਾਧਣੀ ਮਾਤਾ ਹਰਬੰਸ ਕੌਰ

ਸਤਿਗੁਰੂ ਜੀ ਨੇ ਜਦੋਂ ਅੱਜ ਮਾਤਾ ਧਨ ਕੌਰ ਦੇ ਭੋਗ ਸਮੇਂ ਦਰਸ਼ਨ ਦਿਤੇ ਤਾਂ ਹੋਰ ਸੰਗਤ ਵਾਂਗ ਨਮਸਕਾਰ ਕਰਨ ਹਿਤ ਇਕ ਮਧਰੇ ਕੱਦ ਦੀ ਕਮਜ਼ੋਰ ਜਿਹੀ ਮਾਈ, ਜਿਸਨੇ ਐਨਕਾਂ ਲਾਈਆਂ ਤੇ ਹੱਥ ਸੋਟੀ ਫੜੀ ਹੋਈ ਸੀ, ਨੇ ਆ ਮੱਥਾ ਟੇਕਿਆ । ਉਸ ਬਾਰੇ ਸਤਿਗੁਰੂ ਜੀ ਮੈਨੂੰ ਦੱਸਿਆ : ਇਹ ਜੋ ਸਿੰਘ ਸਾਡੇ ਉਗਰਾਹੀ ਕਰਦਾ ਹੈ, ਕਿਰਪਾਲ ਸਿੰਘ (ਪਿਛਿਓਂ ਕੰਙਣ ਪੁਰੀਆ, ਜ਼ਿ: ਲਾਹੌਰ) ਦੀ ਮਾਤਾ ਹਰਬੰਸ ਕੌਰ ਹੈ । ਇਹ ਸਾਨੂੰ ਅਨੇਕਾਂ ਸਾਲ, ਆਪਣੇ ਹੱਥੀਂ ਇਕ ਇਕ ਕਣਕ ਦਾ ਦਾਣਾ ਚੁਗ ਉਸ ਉਤੇ ਇਕ ਇਕ ਵਾਰ ਭਜਨ ਕਰ, ਅਜਿਹੇ ਕਈ ਕਿਲੋ ਦਾਣੇ ਬੀਜਣ ਲਈ ਦਿੰਦੀ ਰਹੀ ਹੈ । ਉਸ ਕਣਕ ਦੇ ਉੱਗਣ ਪਕਣ ਤਕ ਅਤੇ ਵੱਢਣ ਉਪਰੰਤ ਆਟਾ ਤਿਆਰ ਕਰਕੇ ਪ੍ਰਸ਼ਾਦਾ ਛਕਾਇਆ ਜਾਂਦਾ ਰਿਹਾ ਹੈ । ਹਰ ਅਮਲ ਵਿਚ ਚੌਅਖਰੇ ਦਾ ਸਿਮਰਨ ਹੁੰਦਾ ਸੀ । ਕਾਫ਼ੀ ਸਾਲ ਇਸੇ ਤਰ੍ਹਾਂ ਲੰਘੇ । ਪਰ ਹੁਣ ਤਾਂ ਮਾਤਾ ਹੀ ਬਹੁਤ ਬਿਰਧ ਹੋ ਗਈ ਹੈ ।

ਮੈਂ ਵੇਖਿਆ ਕਿ ਪੂਰਬੇ ਨੂੰ ਇਕ ਨੋਟਾਂ ਦੀ ਪੋਟਲੀ, ਸਤਿਗੁਰੂ ਜੀ ਦੀ ਭੇਟਾ ਲਈ ਹਥੀਂ ਫੜਾ ਰਹੀ ਸੀ ।

## ਡੰਨ ਵਿਚ ਕਟੌਤੀ

ਕੱਲ੍ਹ ਜਿਨ੍ਹਾਂ ਭਰਾਵਾਂ ਨੂੰ 15-15 ਸੌ ਰੁਪੈ, ਘਰ ਵਿਆਹ ਕਰਨ ਕਾਰਨ ਡੰਨ ਲਗਾ ਸੀ, ਉਨ੍ਹਾਂ ਬਾਰੇ ਰਾਤੀਂ ਸ. ਜਸਵੰਤ ਸਿੰਘ ਘਰ ਸਾਹਿਬ ਪੁਰੇ ਚਰਨ ਪਾਉਣ ਗਿਆਂ, ਸ. ਹਰਵਿੰਦਰ ਸਿੰਘ ਹੰਸਪਾਲ ਨੇ ਬੇਨਤੀ ਕੀਤੀ ਸੀ ਕਿ ਪਹਿਲੇ ਡੰਨ 'ਚੋਂ 500/- ਘਟਾ ਦਿਤਾ ਜਾਵੇ, ਉਸ ਪਰਵਾਰ ਦੀ ਅਜਿਹੀ ਸਥਿਤੀ ਨਹੀਂ ਕਿ ਉਹ 1500/- ਦੇ ਸਕਣ ਅਜ ਜਦੋਂ ਉਹ ਸਿੰਘ ਜੁਰਮਾਨਾ ਲੈ ਕੇ ਹਾਜ਼ਰ ਹੋਏ ਤਾਂ ਸਤਿਗੁਰੂ ਜੀ ਨੇ ਕੇਵਲ 500/- ਹੀ ਲਿਆ, ਬਾਕੀ ਖਿਮਾ ਕਰ ਦਿਤਾ । ਉਂਜ ਘਰ ਵਿਆਹ ਕਰਨ ਵਾਲਿਆਂ ਨੂੰ ਕਾਫ਼ੀ ਸਖ਼ਤ ਡੰਨ ਲਾਇਆ ਜਾਂਦਾ ਹੈ । ਅਜੇ ਇਨ੍ਹਾਂ ਦੇ ਪਿਤਾ ਨਾਲ ਸਤਿਗੁਰਾਂ ਦੀ ਗੱਲ ਨਹੀਂ ਮੁੱਕੀ ।

## ਨੇੜੇ ਦੇ ਰਿਸ਼ਤੇ ਕਰਨ ਵਾਲੇ

ਇਕ ਸਿੰਘ ਜਿਹੜਾ ਸਰੀਰੋਂ ਪਤਲਾ, ਕੱਦੋਂ ਲੰਮਾ ਅਤੇ ਦਾੜ੍ਹੀਓਂ ਧੌਲਾ ਸੀ ਇਕ

ਲੜਕੇ ਨਾਲ ਗੁਰੂ ਜੀ ਦੇ ਹਾਜ਼ਰ ਹੋਇਆ । ਇਸਦੇ ਭਰਾ ਜਾਂ ਇਸ ਨੇ ਇਕ ਨੇੜੇ ਦਾ ਰਿਸ਼ਤਾ (ਵਿਆਹ) ਕੀਤਾ ਹੋਇਆ ਹੈ । ਸਤਿਗੁਰੂ ਇਸ ਗੱਲੋਂ ਨਾਰਾਜ਼ ਹਨ । ਸਿੰਘ ਨੇ ਸਨਿਮਰ ਬਿਨੈ ਕੀਤੀ ਖਿਮਾ ਕਰਨ ਲਈ । ਸਤਿਗੁਰੂ ਜੀ ਨੇ ਸਪੱਸ਼ਟ ਆਖਿਆ : ਦੂੰਹ ਬੇੜੀਆਂ ਵਿਚ ਲੱਤ ਨਹੀਂ ਰਹਿਣੀ । ਸਤਿਗੁਰਾਂ ਨੇ ਏਸੇ ਨੂੰ ਇਕ ਪਾਸੇ ਹੋਣ ਲਈ ਕਿਹਾ : ਜਾ ਆਪਣੇ ਭਰਾ ਨਾਲ ਮਿਲ ਜਾਂ ਸਾਨੂੰ । ਸਾਡੇ ਨਾਲ ਤਾਂ ਬਣਦੀ ਹੈ ਜੇ ਲੜਕਾ ਉਹਨਾਂ ਨਾਲ ਨਾ ਬੋਲੇ-ਵਰਤੇ ਜਿਨ੍ਹਾਂ ਨੇੜੇ ਦਾ ਰਿਸ਼ਤਾ ਕੀਤਾ ਏ । ਭੇਟਾ ਚੁਕਾ ਹੀ ਦਿਤੀ, ਪਰਵਾਨ ਨਹੀਂ ਕੀਤੀ ।

### ਲੜਕਿਆਂ ਦੇ ਪਿਤਾ ਨੂੰ ਖਿਮਾ

ਹੁਣੇ-ਹੁਣੇ ਜਿਨ੍ਹਾਂ ਸਿੰਘਾਂ ਦੇ ਡੰਨ ਵਿਚ ਕਟੌਤੀ ਹੋਈ ਸੀ ਉਨ੍ਹਾਂ ਦਾ ਪਿਤਾ ਸੰਤ ਗੁਰਬਖ਼ਸ਼ ਸਿੰਘ ਆ ਚਰਨੀਂ ਲਗਾ : ਬਖ਼ਸ਼ ਲਓ ਸੱਚੇ ਪਾਤਸ਼ਾਹ ! ਆਪ ਜੀ ਬਿਨਾਂ ਸਾਡਾ ਸਰਦਾ ਨਹੀਂ । ਅਸੀਂ ਮਾੜੇ ਹਾਂ, ਚੰਗੇ ਹਾਂ, ਤੁਹਾਡੇ ਹੀ ਹਾਂ । ਸਤਿਗੁਰੂ ਜੀ ਨੇ 100/- ਡੰਨ ਲਾਇਆ ਜਾਂ ਉਸਨੇ ਲਿਆ ਕੇ ਭੇਟਾ ਕੀਤਾ ਤਾਂ ਰਕਮ ਉਸਨੂੰ ਮੋੜ ਦਿਤੀ ਗਈ । ਖਿਮਾ ਕਰਦਿਆਂ ਸਤਿਗੁਰੂ ਜੀ ਆਖਿਆ : ਤੁਹਾਡੇ ਵਰਗੇ ਸਿੰਘ ਇਸ ਤਰ੍ਹਾਂ ਕਰਦਿਆਂ ਚੰਗੇ ਨਹੀਂ ਲਗਦੇ । ਤੁਸੀਂ ਸਗੋਂ ਦੂਜਿਆਂ ਨੂੰ ਐਸੇ ਕੰਮੋ ਵਰਜਿਆ ਕਰੋ ।

### ਗੁਰ ਉਪਦੇਸ਼

ਸਤਿਗੁਰੂ ਜੀ ਨੇ ਅੰਤ ਉਤੇ ਮਾਈਕ ਨੇੜੇ ਕਰ ਸੰਗਤ ਨੂੰ ਸੰਬੋਧਨ ਕੀਤਾ : ਜਥੇਦਾਰ ਸੇਵਾ ਸਿੰਘ ਅਤੇ ਜਥੇਦਾਰ ਗੁਰਦੀਪ ਸਿੰਘ ਸਿਫ਼ਤ ਸਲਾਹ ਦੇ ਯੋਗ ਹਨ । ਉਹ ਮਾਇਆ ਮੁਖੀ ਨਹੀਂ, ਗੁਰੂ ਮੁਖੀ ਹਨ । ਸੂਰਜ ਵਲ ਮੂੰਹ ਕੀਤਿਆਂ ਪਰਛਾਵਾਂ ਪਿਛੇ ਰਹਿੰਦਾ ਹੈ । ਮਾਇਆ ਨੂੰ ਭਲੇ ਅਰਥ ਲਾਈਏ ਤਾਂ ਵਧੇਰੇ ਫਲਦੀ ਫੈਲਦੀ ਹੈ । ਇਸ ਤਰ੍ਹਾਂ ਮਾਇਆ ਵਿਕਾਰ ਨਹੀਂ ਪੈਦਾ ਕਰਦੀ, ਨਹੀਂ ਤਾਂ ਮਾਇਆ ਪੁੱਠੇ ਚਮਤਕਾਰ ਵਖਾਣ ਲਗ ਪੈਂਦੀ ਹੈ ।

### ਰਣਧੀਰ ਸਿੰਘ ਦੇ ਘਰ ਚਰਨ

ਸੰਤ ਰਣਧੀਰ ਸਿੰਘ, ਜਿਨ੍ਹਾਂ ਦੀ ਫੈਕਟਰੀ ਕੀਰਤੀ ਨਗਰ ਹੈ ਅਤੇ ਜੋ ਨਾਈਲਨ ਦੇ ਧਾਗੇ ਨਾਲ ਸੰਬੰਧਤ ਮਸ਼ੀਨਰੀ ਦੇ ਕੁਛ ਪਾਰਟ ਬਣਾਂਦੇ ਹਨ, ਦਾ ਇਕ ਲੜਕਾ ਡੇਢ ਸਾਲ ਤੋਂ ਜਰਮਨੀ ਵਿਚ ਗਿਆ ਹੋਇਆ ਹੈ । ਓਥੇ ਕਿਸੇ ਫੈਕਟਰੀ ਵਿਚ ਕੰਮ ਕਰਦਾ ਹੈ । ਹੁਣ ਮਹੀਨੇ ਕੁ ਤੋਂ ਉਸਨੇ ਆਪਣਾ ਪਰਵਾਰ ਵੀ ਓਥੇ ਮੰਗਵਾ ਲਿਆ ਹੈ । ਉਹ ਚਾਹੁੰਦਾ ਹੈ ਕਿ ਉਨ੍ਹਾਂ ਦੇ ਘਰ ਗੁਰਸਿਖੀ ਦੀ ਜਾਗ ਲਗੀ ਰਹੇ । ਸੰਤ ਰਣਧੀਰ ਸਿੰਘ ਨੇ ਬੇਨਤੀ ਕੀਤੀ ਸੀ ਕਿ ਉਸਦਾ ਗ੍ਰਹਿ ਚਰਨ ਪਾਕੇ ਪਵਿਤਰ ਕੀਤਾ ਜਾਇ । ਸੋ ਸਤਿਗੁਰੂ ਜੀ ਦੀਵਾਨ 'ਚੋਂ ਉਠਦੇ ਹੀ ਸੰਤਾਂ ਦੇ ਘਰ ਚਰਨ ਪਾਉਣ ਪਧਾਰੇ ਤੇ ਫਿਰ ਕਾਰ ਸਵਾਰ ਹੋ ਕੇ ਪਟੇਲ ਨਗਰ ਵਲ ਰੁਖ਼ ਕੀਤਾ ।

## ਪਟੇਲ ਨਗਰ ਵਿਖੇ ਭੋਗ

ਕਾਰਜ ਕਰਮ ਅਨੁਸਾਰ ਸਤਿਗੁਰਾਂ ਅੱਜ ਸਵੇਰੇ ਹੀ ਸ੍ਰੀ ਭੈਣੀ ਸਾਹਿਬ ਲਈ ਰਵਾਨਾ ਹੋ ਜਾਣਾ ਸੀ ਪਰ ਦੋ ਪ੍ਰਾਣੀਆਂ ਨਮਿਤ ਭੋਗ, ਅੱਜ ਦੇ ਦਿਨ ਸਤਿਗੁਰਾਂ ਦੇ ਦਰਸ਼ਨ ਨਮਿਤ ਖਲਿਹਾਰ ਰਖੇ ਗਏ ਸਨ। ਮਾਤਾ ਧਨ ਕੌਰ ਦਾ ਭੋਗ ਪੈ ਚੁਕਾ ਸੀ ਹੁਣ ਸਤਿਗੁਰੂ ਜੀ X 32 ਵੈਸਟ ਪਟੇਲ ਨਗਰ ਪਹੁੰਚੇ ਏਥੇ ਬੀਬੀ ਸੁਖਰਾਜ ਕੌਰ ਸੁਪਤਨੀ ਸ. ਤਰਲੋਕ ਸਿੰਘ ਨਮਿਤ ਭੋਗ ਪਾਇਆ ਗਿਆ। ਏਥੇ ਘਰ ਦੇ ਸਾਹਮਣੇ ਸੜਕ ਦੀ ਲੰਬਾਈ ਨੂੰ ਮੁਖ ਰਖ ਪੰਡਾਲ ਬਣਾਇਆ ਗਿਆ। ਫਿਰ ਇਕ ਘੰਟਾ ਨਾਮ ਸਿਮਰਨ ਦੀ ਅਰਦਾਸ ਕੀਤੀ ਗਈ। ਦੂਰ ਦੂਰ ਤਕ ਵਾਤਾਵਰਣ ਦੈਵੀ ਸਰੂਪ ਧਾਰਨ ਕਰ ਗਿਆ। ਜਥੇਦਾਰ ਗੁਰਦੀਪ ਸਿੰਘ ਨੇ ਏਥੇ ਪਹਿਲਾਂ ਦੀਵਾਨ ਸਜਾਈ ਰਖਿਆ ਸੀ।

ਸੇਠ ਸੁਹਿੰਦਰ ਸਿੰਘ ਡਾਲਟਨ ਗੰਜ ਵਾਲਿਆਂ ਦੀ ਸੱਸ ਹੋਣ ਕਰਕੇ ਬੀਬੀ ਸੁਖਰਾਜ ਦੇ ਭੋਗ ਤੇ ਡਾਲਟਨ ਗੰਜ ਵਾਲੇ ਇਹਨਾਂ ਦੇ ਭਾਈ ਸੇਠ ਕਿਰਪਾਲ ਸਿੰਘ, ਮਹਿੰਦਰ ਸਿੰਘ ਆਦਿ ਸ. ਇੰਦਰ ਸਿੰਘ ਰਾਂਚੀਓਂ ਭਰਾ ਹੋਣ ਦੇ ਨਾਤੇ, ਅਤੇ ਸੰਤ ਮੰਗਲ ਸਿੰਘ ਚੰਡੀਗੜ੍ਹੋਂ ਆਏ ਹੋਏ ਸਨ। ਹੋਰ ਵੀ ਸਾਕ ਸੰਬੰਧੀ ਵਡੀ ਗਿਣਤੀ ਵਿਚ ਪਹੁੰਚੇ। ਸੰਤ ਮੰਗਲ ਸਿੰਘ ਲਾਇਲਪੁਰੀ ਦੀ ਲੜਕੀ ਬੀਬੀ ਬਲਬੀਰ ਤੇ ਜੁਆਤਰਾ ਸ. ਸਵਰਨ ਸਿੰਘ ਵੀ ਹਾਜ਼ਰ ਸਨ।

ਪੂਰੇ 5 ਵਜੇ ਨਾਮ ਸਿਮਰਨ ਦਾ ਭੋਗ ਪਿਆ। ਭੋਗਾਂ ਦੇ ਸਲੋਕ ਪੜ੍ਹੇ ਜਾਣ ਲਗੇ ਤਾਂ ਬੀਬੀ ਸੁਖਰਾਜ ਦਾ ਸਪੁਤਰ ਸ. ਇੰਦਰ ਜੀਤ ਸਿੰਘ, ਸੰਤ ਮੰਗਲ ਸਿੰਘ-ਸੰਤ ਸੁੰਦਰ ਸਿੰਘ ਆਦਿ ਭਰਾ ਤੇ ਸ. ਤਰਲੋਕ ਸਿੰਘ ਮਾਇਆ, ਬਸਤਰ, ਬਿਸਤਰ, ਬਰਤਨ ਲੈ ਕੇ ਹਾਜ਼ਰ ਹੋਏ ਭੇਟਾ ਧਰਨ ਲਈ। ਮੰਡੀ ਦੀ ਸੰਗਤ ਦੀ ਪ੍ਰਤੀਨਿਧਤਾ ਵੀ ਇਸ ਦੀਵਾਨ ਵਿਚ ਸੀ। ਅਰਦਾਸ ਉਪ੍ਰੰਤ ਸਤਿਗੁਰੂ ਨਿਜ ਸਥਾਨ ਨੂੰ ਪਧਾਰੇ।

## ਕੋਠੀ ਵਿਖੇ ਸਰਗਰਮੀਆਂ

ਮੈਂ 5.50 ਸ਼ਾਮੀ ਕੋਠੀ ਪੂਸਾ ਰੋਡ ਪਹੁੰਚਿਆ। ਜਾਂਦਿਆਂ ਨੂੰ ਸਤਿਗੁਰੂ ਜੀ ਦੇ ਆਰਾਮ ਕਮਰੇ ਵਿਚ ਮਾਤਾ ਜੀ, ਠਾਕੁਰ ਦਲੀਪ ਸਿੰਘ ਜੀ, ਸੰਤ ਮਹਿੰਦਰ ਸਿੰਘ ਪੂਰਬਾ ਬੈਠੇ ਗਣੇਸ਼ ਪੁਰੀਏ ਦੂੰਹ ਭਰਾਵਾਂ ਨਾਲ ਗੱਲਬਾਤ ਕਰ ਰਹੇ ਸਨ। ਮੈਨੂੰ ਬਾਹਰ ਆਏ ਠਾਕੁਰ ਜੀ ਨੇ ਦਸਿਆ ਕਿ ਇਹਨਾਂ ਦੋਹਾਂ 'ਚੋਂ ਇਕ, ਆਪਣੀ ਵਿਵਾਹਤ ਪਤਨੀ ਨੂੰ ਲਿਆ ਨਹੀਂ ਰਿਹਾ। ਇਹਨਾਂ 'ਚੋਂ ਇਕ ਭਰਾ ਅਵੱਗਿਆ ਭਰੇ ਵਤੀਰੇ ਨਾਲ ਬੋਲ ਰਿਹਾ ਸੀ ਪਰ ਸਤਿਗੁਰੂ ਜੀ ਨੇ ਫੇਰ ਵੀ ਪਿਆਰ ਨਾਲ ਹੀ ਆਖਿਆ : ਤੂੰ ਭਾਵੇਂ ਮੰਨ, ਭਾਵੇਂ ਨਾ ਮੰਨ, ਅਸੀਂ ਤਾਂ ਤੈਨੂੰ ਕਹਿੰਦੇ ਹੀ ਰਹਾਂਗੇ ਕਿ ਜ਼ਿੰਦਗੀ ਵਿਚ ਸਹੀ ਕਦਮ ਚੁਕ ਕੇ ਚਲਣਾ ਹੀ ਵਾਜਬ ਹੈ। ਸਿੰਘ ਵੀ ਇਹੋ ਕਹਿੰਦਾ ਰਿਹਾ : ਸੱਚੇ ਪਾਤਸ਼ਾਹ, ਤੁਹਾਨੂੰ ਛੱਡ ਕੇ ਕਿਥੇ ਜਾਣਾ ਹੈ ਪਰ ਇਹ ਕੌੜੀ ਗੋਲੀ ਨਾ ਖੁਆਓ।

## ਗੱਲ ਗੁਰੂ ਕੇ ਬਸਤਰਾਂ ਦੀ

6.15 ਹੋਏ ਤਾਂ ਕਰੋਲ ਬਾਗ ਵਿਖੇ ਦਰਜ਼ੀ ਦਾ ਕੰਮ ਕਰਦਾ ਸੰਤ ਜਸਵੰਤ ਸਿੰਘ ਆ ਗਿਆ । ਅਸੀਂ ਗੁਰੂ ਕੇ ਸਾਮਾਨ ਅਥਵਾ ਸੇਵਕਾਂ ਵਾਲੇ ਕਮਰੇ ਵਿਚ ਬੈਠੇ ਸਾਂ । ਜਸਵੰਤ ਸਿੰਘ ਤਿੰਨ ਜੋੜੇ ਖੱਦਰ ਦੇ ਬਸਤਰ ਸਿਊਂ ਕੇ ਲਿਆਇਆ ਸੀ । ਜੋੜੇ ਦਾ ਅਰਥ ਏਥੇ ਕੁਰਤਾ ਪਜਾਮਾ ਹੈ ।

ਸਬੱਬ ਨਾਲ ਨਿਜੀ ਸੇਵਕ ਮਹਿੰਦਰ ਸਿੰਘ ਪੂਰਬਾ ਅਤੇ ਸੰਤ ਕਿਰਪਾਲ ਸਿੰਘ ਝੱਬਰ (ਬਸਤਰ ਧੋਣ ਵਾਲਾ ਸੇਵਕ) ਏਥੇ ਹੀ ਬੈਠੇ ਸਨ । ਮੈਂ ਗੁਰੂ ਕੇ ਬਸਤਰਾਂ ਬਾਰੇ ਕੁਛ ਜਾਣਨਾ ਚਾਹਿਆ । ਸੰਤ ਪੂਰਬੇ ਨੇ ਦੱਸਿਆ : ਪਹਿਲਾਂ ਅਸੀਂ ਤਿੰਨ ਜੋੜੇ ਖੱਦਰ ਦੇ ਅਤੇ ਇਕ ਸੁੱਚਾ, ਭਾਵ ਰੇਸ਼ਮੀ ਜਾਂ ਕਰੰਡੀ ਦਾ, ਨਾਲ ਰਖਿਆ ਕਰਦੇ ਸਾਂ । ਇਹਨਾਂ ਬਸਤਰਾਂ ਨਾਲ ਰੋਜ਼ ਦੇ ਤਿੰਨ ਇਸ਼ਨਾਨਾਂ ਦਾ ਕੰਮ ਚਲ ਜਾਂਦਾ ਸੀ, ਪਰ ਮੁਸ਼ਕਲ ਇਹ ਆਉਂਦੀ ਸੀ ਕਿ ਜਾਣ ਆਉਣ ਸਮੇਂ ਇਕ ਦੋ ਜੋੜੇ (ਏਥੇ ਸ਼ਬਦ 'ਜੋੜੇ' ਠੀਕ ਨਹੀਂ 'ਸੈੱਟ' ਅੰਗਰੇਜ਼ੀ ਸ਼ਬਦ ਵਾਰਾ ਖਾਵੇਗਾ) ਨਾਲ ਗਿੱਲੇ ਹੀ ਚੁੱਕਣੇ ਪੈਂਦੇ ਸਨ । ਹੁਣ ਇਹ ਨਵੇਂ ਤਿੰਨ ਜੋੜੇ ਸਿਵਾਣ ਨਾਲ, ਇਕ ਸੈੱਟ ਦਿੱਲੀ, ਦੂਜਾ ਭੈਣੀ ਸਾਹਿਬ ਅਤੇ ਤੀਜਾ ਜੀਵਨ ਨਗਰ ਪਿਆ ਰਿਹਾ ਕਰੇਗਾ । ਅਸੀਂ ਜਿਥੇ ਜਾਇਆ ਕਰਾਂਗੇ, ਤਿੰਨ ਸੈੱਟ ਤਿਆਰ ਪਏ ਮਿਲਿਆ ਕਰਨਗੇ ।

ਸੰਤ ਕਿਰਪਾਲ ਸਿੰਘ ਨੂੰ ਪੁਛਿਆ ਗਿਆ ਕਿ ਸਤਿਗੁਰਾਂ ਦੀ ਵਰਤੋਂ ਵਿਚ ਕਿਵੇਂ ਤੇ ਕਿੰਨੇ ਕਪੜੇ ਰੋਜ਼ ਆਉਂਦੇ ਹਨ ? ਉਨ੍ਹਾਂ ਦੱਸਿਆ : ਆਮ ਕਰਕੇ ਤਿੰਨ ਜੋੜੇ ਬਸਤਰ ਸਤਿਗੁਰਾਂ ਲਈ ਤਿਆਰ ਰਖੇ ਜਾਂਦੇ ਹਨ । ਕਿਤੇ ਵਾਧੂ ਵਾਰ ਜੰਗਲ ਪਾਣੀ ਆ ਜਾਇ ਤਾਂ ਇਸ਼ਨਾਨ ਵਧ ਵੀ ਸਕਦੇ ਹਨ, ਨਹੀਂ ਤਾਂ ਤਿੰਨ ਇਸ਼ਨਾਨ ਤਾਂ ਰੋਜ਼ਾਨਾ ਜ਼ਰੂਰੀ ਹਨ । ਪਹਿਲਾ ਅੰਮ੍ਰਿਤ ਵੇਲੇ ਢਾਈ ਤਿੰਨ ਵਜੇ ਦੇ ਵਿਚਾਲੇ ਦੂਜਾ ਪ੍ਰਸ਼ਾਦ ਛਕਣ ਸਮੇਂ 11 ਤੋਂ 12 ਦੇ ਦਰਮਿਆਨ ਅਤੇ ਤੀਜਾ ਇਸ਼ਨਾਨ ਲਉਢੇ ਵੇਲੇ ਆਰਾਮ ਕਰ ਲੈਣ ਉਪ੍ਰੰਤ ਅਰਥਾਤ ਨਾਮ ਸਿਮਰਨ ਤੋਂ ਪਹਿਲੋਂ ।

ਮੇਰੇ ਪੁੱਛਣ ਤੇ ਸੰਤਾਂ ਹੋਰ ਵੇਰਵਾ ਦਿਤਾ ਸਵੇਰ ਵੇਲੇ ਦੇ ਬਸਤਰਾਂ ਦੀ ਤਰਤੀਬ ਇੰਜ ਹੁੰਦੀ ਹੈ—ਖੱਦਰ ਦੇ ਦੋ ਪਰਨੇ ਦੋ-ਦੋ ਗਜ਼ ਦੇ ਇਸ਼ਨਾਨ ਸਮੇਂ । ਇੱਕ ਨਾਲ ਨੁਚੜੇ ਕੇਸ ਵਲ੍ਹੇਟਣੇ, ਦੂਜੇ ਨਾਲ ਪਿੰਡਾ ਸੋਖਤਾ ਕਰਕੇ ਕਛਹਿਰਾ ਬਦਲਣ ਲਈ ਤੇੜ ਬੰਨ੍ਹਣਾ । ਬੁਨਾਇਣ, ਕੁਰਤਾ, ਪਜਾਮਾ, ਜੁਰਾਬਾਂ, ਖੱਦਰ ਦੀ ਦਸਤਾਰ, ਇਕ ਉੱਨ ਦੀ ਮਾਲਾ ਅਤੇ ਇਕ ਰੇਸ਼ਮੀ ਰੁਮਾਲੀ । ਇੰਨੇ ਬਸਤਰ ਤਹਿ ਕਰਕੇ, ਇਕ ਰੇਸ਼ਮੀ ਰੁਮਾਲੀ ਵਿਚ ਵਲ੍ਹੇਟ, ਬੰਨ੍ਹ ਕੇ ਤਿਆਰ ਰਖੇ ਜਾਂਦੇ ਹਨ । (ਇਕ ਸੈੱਟ ਇਸ ਤਰ੍ਹਾਂ ਬਣਿਆ) । ਦੂਜੇ ਦੋ ਪੈਕਾਂ ਵਿਚ ਬਿਨਾ ਮਾਲਾ ਤੇ ਰੁਮਾਲੀ ਤੋਂ ਇਕ ਪੈਕ ਦਿਨ ਵਾਸਤੇ ਤਿਆਰ ਰਹਿੰਦਾ ਹੈ । ਰੁਮਾਲੀ ਸੁੱਚੀ ਅਤੇ ਮਾਲਾ ਸਾਰਾ ਦਿਨ ਇਕੋ ਚਲਦੀ ਹੈ । ਜੇ ਸਫ਼ਰ ਜਾਂ ਹਨੇਰੀ ਦੇ ਘੱਟੇ ਮਿੱਟੀ ਤੋਂ ਮਾਲਾ-ਰੁਮਾਲੀ ਮੈਲੇ ਹੋ ਜਾਣ ਤਾਂ ਮੁੜ ਧੋ ਲਏ ਜਾਂਦੇ ਹਨ ।

## ਸ਼੍ਰੀ ਭਾਟੀਆ ਅਤੇ ਸ਼੍ਰੀ ਡੋਗਰਾ

'ਕੌਮੀ ਏਕਤਾ' ਵਾਲੇ ਸ. ਰਾਜਿੰਦਰ ਸਿੰਘ ਭਾਟੀਆ ਗਾਹੇ-ਬ-ਗਾਹੇ ਸਤਿਗੁਰੂ ਜੀ ਦੀ ਜ਼ਿਆਰਤ ਕਰਦੇ ਰਹਿੰਦੇ ਹਨ। ਆਮ ਕਰਕੇ ਉਹ ਸਤਿਗੁਰੂ ਜੀ ਨਾਲ ਅਸਲੋਂ ਇਕਾਂਤ ਮੰਗਦੇ ਹਨ। ਸੇਠ ਤਰਲੋਕ ਸਿੰਘ ਨਾਲ ਵੀ ਉਨ੍ਹਾਂ ਦਾ ਪ੍ਰੇਮ ਹੈ। ਪਤਾ ਨਹੀਂ ਇਨ੍ਹਾਂ ਮਿਲਣੀਆਂ ਪਿਛੇ ਕੋਈ ਲੈਣ-ਦੇਣ, ਸੌਦੇਬਾਜ਼ੀ ਹੁੰਦੀ ਹੈ ਜਾਂ ਕੇਵਲ ਪ੍ਰੇਮ ਪ੍ਰਦਰਸ਼ਨ ਹੁੰਦਾ ਹੈ।

ਮੈਂ ਥੋੜੀ ਜਿਹੀ ਗੱਲ ਅੱਜ ਸਤਿਗੁਰੂ ਜੀ ਦੇ ਨਿਜੀ ਸੇਵਕ ਸੰਤ ਮਹਿੰਦਰ ਸਿੰਘ ਪੂਰਬੇ ਨਾਲ ਛੇੜੀ ਕਿਉਂਕਿ 6.45 ਸ਼ਾਮ ਤਕ ਉਪਰ ਉਤੋੜਿੱਤੀ ਕਈ ਸੁਨੇਹੇ ਆਏ ਕਿ ਥੱਲੇ ਭਾਟੀਆ ਸਾਹਿਬ ਤੇ ਉਨ੍ਹਾਂ ਦੇ ਨਾਲ ਕੋਈ ਹੋਰ ਸੱਜਣ ਆਇਆ ਹੈ, ਪੂਰਬੇ ਦੇ ਦੱਸਿਆ ਕਿ ਭਾਟੀਆ ਬਾਰੇ ਕੁਝ ਜਾਣਨਾ ਹੋਵੇ ਤਾਂ ਸੁਰਿੰਦਰ ਸਿੰਘ ਮਨਚੰਦਾ ਨੂੰ ਮਿਲ ਲੈਣਾ। ਪੂਰਬੇ ਕਿਹਾ : ਮੇਰੇ ਹੱਥੋਂ ਵੀ ਤਿੰਨ ਚਾਰ ਸੌ ਪੌਂਡ ਤਿਲਕੇ ਹੋਏ ਨੇ।

ਏਨੇ ਨੂੰ ਸਤਿਗੁਰੂ ਜੀ ਦੇ ਭਾਟੀਏ-ਡੋਗਰੇ ਹੋਰਾਂ ਨੂੰ ਮਿਲਣ ਜਾਣ ਦਾ ਪਤਾ ਲਗਾ ਤਾਂ ਮੈਂ ਵੀ ਝਟਾਪਟ ਪੌੜੀਆਂ ਉਤਰਿਆ। ਸਤਿਗੁਰੂ ਜੀ ਵਾਸਤੇ ਇਕ ਸੋਫ਼ੇ ਤੇ ਸੁੱਚੀ ਚੱਦਰ ਵਿਛ ਗਈ। ਡੋਗਰਾ ਸਾਹਿਬ ਪਹਿਲਾਂ ਹੀ ਸੋਫ਼ੇ ਤੇ ਸਨ, ਭਾਟੀਏ ਹੋਰਾਂ ਅਜੇ ਆਉਣਾ ਸੀ।

ਡੋਗਰਾ ਸਾਹਿਬ ਦਾ ਚੌੜਾ ਚਕਲਾ ਸਰੀਰ ਫੁਲਬਹਿਰੀ ਤੋਂ ਪ੍ਰਭਾਵਤ ਸੀ। ਮੂੰਹ ਅਤੇ ਅੱਖਾਂ ਤੇ ਵੀ ਨਿਸ਼ਾਨ ਸਨ। ਉਠ ਕੇ ਹੱਥ ਸਤਿਗੁਰੂ ਜੀ ਦੇ ਸਤਿਕਾਰ ਲਈ ਜੋੜੇ। ਜਦੋਂ ਸਤਿਗੁਰਾਂ ਪੁੱਛਿਆ ਕਿ ਸ੍ਰੀ ਨਗਰੋਂ ਕਦੋਂ ਦੇ ਆਏ ਹੋਏ ਹੋ ਤਾਂ ਇਹਨਾਂ ਕਿਹਾ : ਮੈਂ ਹੁਣ ਜੰਮੂ ਤੋਂ ਆਇਆ ਹਾਂ। ਜਿੱਤ ਕੇ (ਚੋਣ ਪਾਰਲੀਮੈਂਟ ਦੀ) ਆਇਆ ਹਾਂ ਅਤੇ ਚਾਹਿਆ ਕਿ ਆਪ ਜੀ ਦਾ ਧੰਨਵਾਦ ਪਹਿਲਾਂ ਜਾ ਕੇ ਕਰਾਂ। ਭਾਟੀਆ ਸਾਹਿਬ ਨੇ ਆਪ ਜੀ ਦੇ ਏਥੇ ਹੋਣ ਦਾ ਪਤਾ ਦੱਸ ਦਿਤਾ। ਗੱਲਬਾਤ ਕਰਦਿਆਂ ਕਦੇ ਕਦੇ ਖੰਘਣਾ ਡੋਗਰਾ ਸਾਹਿਬ ਦੀ ਮਜਬੂਰੀ ਸੀ। ਪੁੱਛਣ ਤੇ ਇਨ੍ਹਾਂ ਆਪਣੇ ਚੋਣ ਹਲਕੇ ਦਾ ਵੇਰਵਾ ਦੱਸਿਆ।

ਏਨੇ ਨੂੰ ਸ਼੍ਰੀ ਭਾਟੀਆ ਆ ਗਏ। ਬੋਲੇ : ਇਹ (ਡੋਗਰਾ ਸਾਹਿਬ) ਕਹਿਣ ਲਗੇ ਸਤਿਗੁਰਾਂ ਦਾ ਸ਼ੁਕਰਾਂਆ ਕਰਕੇ ਆਉਣਾ ਹੈ।

ਸਤਿਗੁਰੂ ਜੀ : ਸ਼ੁਕਰੀਏ ਵਾਲੀ ਕੋਈ ਗੱਲ ਨਹੀਂ। ਜਿਨ੍ਹਾਂ ਦੀ ਮਦਦ ਕਰਨੀ ਹੋਵੇ ਬਗੈਰ ਆਖਿਆਂ ਹੀ ਕਰਨੀ ਬਣਦੀ ਹੈ। ਇੱਕ ਤਾਂ ਇਹ ਹੈ ਕਿ ਮਦਦ ਕਿਸੇ ਨੇ ਲੈਣੀ ਹੈ, ਦੂਜਾ ਇਹ ਕਿ ਮਦਦ ਕਿਸੇ ਨੂੰ ਦੇਣੀ ਹੈ।

ਫਿਰ ਬਿਜਲੀ ਦੀ ਪੈਦਾਵਾਰ ਬਾਰੇ ਗੱਲਬਾਤ ਸ਼ੁਰੂ ਹੋ ਗਈ। ਭਾਟੀਆ ਨੇ ਕਿਸੇ ਇੰਜੀਨੀਅਰ ਦਾ ਮਨਿਸਟਰ ਨਾਲ ਵਿਵਾਦ ਸੁਣਾਇਆ ਕਿ ਕੇਂਦਰੀ ਵਜ਼ੀਰ ਨੂੰ ਬਿਜਲੀ ਦੀ ਮਹੱਤਤਾ ਦਾ ਪਤਾ ਈ ਨਹੀਂ ਸੀ।

ਸ੍ਰੀ ਡੋਗਰਾ ਨੇ ਲੈਨਿਨ ਵਲੋਂ ਦੇਸ਼ ਉਨਤੀ ਦੇ ਜਤਨਾਂ ਦਾ ਇਕ ਹਵਾਲਾ ਦਿਤਾ। ਲੈਨਿਨ ਬਿਜਲੀ, ਸੜਕਾਂ ਅਤੇ ਤਾਲੀਮ ਦੀ ਵੱਧ ਤੋਂ ਵੱਧ ਲੋੜ ਸਮਝਦਾ ਸੀ।

ਸ੍ਰੀ ਭਾਟੀਆ ਨੇ ਦਸਿਆ ਕਿ ਇਸ ਵਾਰ ਭਾਰਤ ਵਿਚ, ਪਹਿਲੀ ਵਾਰ ਚੋਣਾਂ ਦੀ ਪਰਸੈਂਟੇਜ ਕਢਣ ਲਈ ਕੰਪਿਊਟਰ ਦੀ ਵਰਤੋਂ ਕੀਤੀ ਗਈ।

ਸੇਠ ਤਰਲੋਕ ਸਿੰਘ-ਧਰਮ ਸਿੰਘ ਚਾਵਲਾ, ਸੰਤ ਪੂਰਬਾ ਵੀ, ਮੋਥੋਂ ਛੁਟ, ਏਥੇ ਹਾਜ਼ਰ ਸਨ। ਭਾਟੀਆ ਨੇ ਕਿਹਾ : ਸੱਚੇ ਪਾਤਸ਼ਾਹ ਦੀ ਕਿਰਪਾ ਨਾਲ ਇਹਨਾਂ (ਡੋਗਰਾ) ਦਾ ਮਨਿਸਟਰੀ ਵਿਚ ਦਾਅ ਲਗ ਗਿਆ ਤਾਂ ਫਿਰ ਵੇਖਣਾ...

ਸ੍ਰੀ ਡੋਗਰਾ ਨੇ ਨਵੀਂ ਜੈਨਰੇਸ਼ਨ (ਪੋਚ) ਨੂੰ ਵਿਸ਼ਾਲ ਭਾਰਤ ਦਾ ਅਨੁਭਵ ਨਾ ਹੋਣ ਦਾ ਦੁਖ ਪਰਗਟ ਕੀਤਾ ਤੇ ਕਿਹਾ : ਭਾਰਤ ਦੀ ਵਿਸ਼ਾਲਤਾ ਨੂੰ ਘਟਾਣ ਲਈ ਹੀ ਪਾਕਿਸਤਾਨ ਅਤੇ ਬੰਗਲਾ ਦੇਸ਼ ਵਜੂਦ ਵਿਚ ਆਏ। ਅਤੇ ਪੰਜਾਬ ਜੁ ਸੁੰਗੜ ਕੇ ਅਸਲੋਂ ਲੰਗੋਟੀ ਜਿੰਨਾ ਰਹਿ ਗਿਆ ਸੀ। ਸਤਿਗੁਰਾਂ ਮੁਸਕਰਾਂਦਿਆਂ ਚੁਟਕੀ ਲਈ : ਇਹ ਭਾਟੀਏ ਹੁਰਾਂ ਦੇ ਭਰਾਵਾਂ ਦੀ ਮਿਹਰਬਾਨੀ ਹੈ। ਅਤੇ ਜੇ ਨੀਲੀਆਂ ਕਾਲੀਆਂ (ਪੱਗਾਂ) ਵਾਲਿਆਂ ਦੀ ਚੱਲੇ ਤਾਂ ਉਹ ਕਹਿਣਗੇ, ਅਸਾਂ ਤੁਹਾਡੇ ਵਿਚੋਂ ਨਿਕਲ ਜਾਣਾ ਏਂ, ਪਾਕਿਸਤਾਨ ਨੂੰ ਜਾ ਮਿਲਣਾ ਏ! ਹੋਰ ਵੀ ਛੋਟਾ ਕਰ ਦੇਣੈਂ ਪੰਜਾਬ ਨੂੰ ਤਾਕਿ ਸੰਭਾਲਣਾ ਸੋਖਾ ਹੋ ਜਾਵੇ!

ਸਿਆਸੀ ਘਾਗਾਂ ਵਿਚ ਸਤਿਗੁਰੂ ਜੀ ਨੂੰ 20 ਮਿੰਟ ਬੈਠਣਾ ਪਿਆ। ਫਿਰ ਇਹ ਸ਼ੁਭ ਇਛਾਵਾਂ ਵਿਅਕਤ ਕਰਦੇ ਉਠ ਬੈਠੇ।

## ਵਜ਼ਨ ਵਧ ਗਿਆ

7.10 ਤਕ ਸ੍ਰੀ ਸਤਿਗੁਰੂ ਜੀ ਆਪਣੇ ਕਮਰੇ ਵਿਚ ਆਏ। ਉਤਲੀ ਮਨਜ਼ਲੇ ਪਹੁੰਚਦਿਆਂ ਹੀ ਆਪ ਨੇ ਮੈਨੂੰ ਕਿਹਾ : ਏਥੇ ਏਨੇ ਦਿਨ ਰਿਹਾਂ ਭਾਰ ਵਧ ਗਿਆ ਏ। ਉਂਜ ਵਜ਼ਨ ਕੋਸ਼ਸ਼ ਕਰਨ ਤੇ ਵੀ ਨਹੀਂ ਵਧਦਾ। ਅਸਲ ਵਿਚ ਦਿੱਲੀ ਵਿਚ ਐਤਕਾਂ ਖੇਚਲ ਘੱਟ ਰਹੀ ਹੈ ਸੁ ਭਾਰ ਵਧਦਾ ਰਿਹਾ ਹੈ।

## ਸ੍ਰੀ ਰਾਮ ਰਤਨ ਸਿੰਘ ਵਲ

ਆਪਣੇ ਸਕੱਤਰ ਸੰਤ ਤਰਸੇਮ ਸਿੰਘ ਨੂੰ ਸਤਿਗੁਰੂ ਜੀ ਆਦੇਸ਼ ਦਿਤਾ ਕਿ ਹੇਠਾਂ ਗੱਡੀ ਤਿਆਰ ਰਖਣ ਲਈ ਕਿਹਾ ਜਾਏ, ਪ੍ਰਤਾਪ ਬਾਗ ਵਿਖੇ, ਰਾਮ ਰਤਨ ਸਿੰਘ ਵਲ ਜਾਣਾ ਹੈ।

ਸ. ਰਾਮ ਰਤਨ ਸਿੰਘ ਗੁਰਚਰਨ ਭੋਰੇ ਸ. ਆਤਮਾ ਸਿੰਘ ਰਾਈਸਿ ਆਜ਼ਮ ਰਾਵਲਪਿੰਡੀ-ਲੀਲ੍ਹਾ ਵੰਤੀ ਜੀ ਦਾ ਗੋਦ ਲਿਆ ਸਪੁਤਰ ਹੈ। ਸਾਊਆਂ ਦਾ ਸਰਦਾਰ, ਆਗਿਆਕਾਰ, ਸ਼ਰਧਾਲੂ ਪੁੱਜ ਕੇ ਅਤੇ ਖਾਮੋਸ਼ ਵਰਕਰ। ਰਾਈਸਿ ਆਜ਼ਮ ਦੇ ਤਾਂ ਸੰਤਾਨ ਹੋਈ ਹੀ ਨਹੀਂ ਸੀ, ਪਰ ਇਹਦੇ ਘਰ ਤਿੰਨ ਲੜਕੀਆਂ ਤੇ ਇਕ ਲੜਕਾ ਹੈ। ਇਸਦੇ ਘਰੋਂ ਬੀਬੀ ਰਤਨਾ ਵੀ ਭਜਨ ਭਗਤੀ ਦੀ ਮੂਰਤ ਅਤੇ ਸੁਸ਼ੀਲ ਇਸਤਰੀ ਹੈ। ਇਸਨੇ ਘਰ ਚਰਨ ਪਾਉਣ ਦੀ, ਸਤਿਗੁਰੂ ਜੀ ਨੂੰ ਬਿਨੈ ਕੀਤੀ ਸੀ। ਸਤਿਗੁਰੂ ਜੀ ਨੇ 11.1.80 ਨੂੰ, ਏਥੋਂ ਤੁਰਨ ਲਗਿਆਂ ਇਹਨਾਂ ਦੇ ਘਰ ਜਾਣ ਦਾ

ਮਨ ਬਣਾਇਆ ਸੀ ਪਰ ਹੁਣੇ ਫੁਰਨਾ ਫੁਰਿਆ ਕਿ ਰਾਤੀਂ ਭਾਵੇਂ ਕੁਵੇਲਾ ਹੋ ਜਾਵੇ ਪਰ ਉਸ ਸੁਭਾਗੀ ਜੋੜੀ ਘਰ ਜ਼ਰੂਰ ਪਹੁੰਚਿਆ ਜਾਇ ।

ਸਕੱਤਰ ਨੇ ਫੋਨ ਕਰਕੇ ਸ. ਰਾਮ ਰਤਨ ਸਿੰਘ ਨੂੰ ਸੂਚਤ ਕੀਤਾ : ਸੱਚੇ ਪਾਤਸ਼ਾਹ ਜੀ ਆ ਰਹੇ ਹਨ । ਪਰ ਮੈਂ 7.30 ਰਾਤੀਂ ਘਰ ਨੂੰ ਤੁਰ ਪਿਆ ।

### ਯੂ. ਪੀ. ਫਾਰਮ ਬਾਰੇ

ਮੈਂ ਅਜ ਦਿਨੇ ਕਿਸੇ ਸਮੇਂ ਸਤਿਗੁਰੂ ਜੀ ਨੂੰ ਗੋਲਾ ਨਾਮਧਾਰੀ ਫਾਰਮ (ਯੂ. ਪੀ. ਫਾਰਮ) ਬਾਰੇ ਪੁੱਛਿਆ ਤਾਂ ਸਤਿਗੁਰੂ ਜੀ ਨੇ ਦੱਸਿਆ : ਇਸ ਵਾਰ ਗੰਨਾ (ਕਮਾਦ) ਹੋਰ ਵਧਾਣ ਲਈ ਆਖਿਆ ਹੈ । ਗੰਨਾ 600 ਕੁਇੰਟਲ ਤੋਂ ਵੱਧ ਹੋ ਗਿਆ ਹੈ । ਨਿਕੇ ਕਾਕੇ (ਉਦੇ ਸਿੰਘ ਜੀ) ਨੇ ਅੰਬਾਂ ਦੇ ਬੂਟੇ ਕੁਝ ਵਧਾਏ ਹਨ । ਕਾਕਾ ਸਭ ਪਾਸੇ ਪੂਰਾ ਧਿਆਨ ਦਿੰਦਾ ਹੈ ।

ਸਤਿਗੁਰੂ ਜੀ ਕੱਲ੍ਹ ਸਵੇਰੇ ਅੰਮ੍ਰਿਤ ਵੇਲੇ ਹੀ ਸ੍ਰੀ ਭੈਣੀ ਸਾਹਿਬ ਨੂੰ ਪ੍ਰਸਥਾਨ ਕਰਨਗੇ । ਆਪ ਜੀ ਦੀ ਸੇਵਾ ਵਿਚ ਮਾਤਾ ਜੀ, ਬੀਬਾ ਜੀ, ਠਾਕੁਰ ਜੀ ਆਦਿ ਹੋਣਗੇ ।

## 11 ਜਨਵਰੀ 1980, ਸ਼ੁਕਰਵਾਰ
## ਨਵੀਂ ਦਿੱਲੀ

ਬਾਅਦ ਦੁਪਹਿਰ ਜਾਂ ਮੈਂ ਨਾਮਧਾਰੀ ਕਾਲੋਨੀ ਗੁਰਦੇਵ ਸਿੰਘ ਸਰੋਦ ਦੇ ਘਰ ਗਿਆ ਤਾਂ ਉਹਦੀ ਘਰਵਾਲੀ ਉਹਦੀ ਤਿਆਰੀ ਦਾ ਖਿਲਾਰਾ ਪਾਈ ਬੈਠੀ ਸੀ । ਗੁਰਦੇਵ ਸਿੰਘ ਆਇਆ ਤਾਂ ਉਸ ਦੱਸਿਆ : ਮੈਂ ਅੱਜ ਸ਼ਾਮੀਂ 4 ਵਜੇ ਦੀ ਗੱਡੀ ਤੇ ਬੰਬਈ ਜਾ ਰਿਹਾ ਹਾਂ । ਇਹ ਖਿਲਾਰਾ ਤੇ ਤਿਆਰੀ ਏਸੇ ਕਰਕੇ ਹੈ । ਬੰਬਈ ਵਿਚ 'ਕਸ਼ੱਭਨੀ' ਨਾਮ ਦੀ ਸੰਸਥਾ ਸੰਗੀਤ ਦਾ ਕਾਰਜ ਕਰਮ ਕਰਵਾ ਰਹੀ ਹੈ । 14 ਜਨਵਰੀ ਸ਼ਾਮ ਨੂੰ ਮੇਰੀ ਸਰੋਦ ਨਾਲ ਹੀ ਉਦਘਾਟਨ ਹੋਣਾ ਹੈ ।

ਮੇਰੇ ਲਈ ਇਹ ਖੁਸ਼ੀ ਦਾ ਮੁਕਾਮ ਹੁੰਦਾ ਹੈ ਕਿ ਕੋਈ ਸਿੱਧੀ ਦਸਤਾਰ ਵਾਲਾ ਨਾਮਧਾਰੀ ਕਲਾਕਾਰਾਂ, ਵਿਦਵਾਨਾਂ ਜਾਂ ਖਿਡਾਰੀਆਂ ਆਦਿ ਵਿਚ ਨਾਮਣਾ ਖੱਟ ਰਿਹਾ ਹੋਵੇ । ਗੁਰਦੇਵ ਨੇ ਕਿਹਾ : ਸਤਿਗੁਰੂ ਜੀ ਦੀ ਆਸ਼ੀਰਵਾਦ ਅਤੇ ਸਿੱਖੀਆਂ ਹੋਈਆਂ ਤਿਹਾਈਆਂ ਨਾਲ ਮੈਂ ਕਲਾਕਾਰਾਂ ਵਿਚ ਮਾਣ ਪ੍ਰਾਪਤ ਕਰਕੇ ਆਵਾਂਗਾ ।

## 12 ਜਨਵਰੀ 1980, ਸ਼ਨੀਚਰਵਾਰ
## ਨਵੀਂ ਦਿੱਲੀ

### ਡਾ: ਅਮਰ ਭਾਰਤੀ

ਅਮਰ ਭਾਰਤੀ ਨੂੰ ਮਿਲਿਆਂ ਮੁੱਦਤਾਂ ਹੋ ਗਈਆਂ ਸਨ ਅਤੇ ਮੈਂ ਉਸਦਾ ਇਕ ਫੋਟੋਗ੍ਰਾਫ਼ ਵੀ ਚਾਹੁੰਦਾ ਸਾਂ । ਸੁ, ਸਵੇਰੇ ਹੀ ਉਸ ਦੀ ਦੁਕਾਨ ਤੇ ਜਾ ਉਸਨੂੰ ਕਾਬੂ

ਕੀਤਾ। ਪਰਵਾਰਕ ਜੀਵਨ ਦੀ ਬਦਕਿਸਮਤੀ ਨੇ ਉਸਨੂੰ ਇਕਾਂਤ ਦੀ ਨਿਰੰਤਰਤਾ ਦਿਤੀ ਹੋਈ ਹੈ। ਇਸ ਇਕਾਂਤ ਨੇ ਉਸਨੂੰ ਵਿਚਾਰਸ਼ੀਲ ਅਤੇ ਚਿੰਤਕ ਬਣਾ ਦਿਤਾ ਹੈ। ਲਿਖਣ ਕਲਾ ਵਿਚ ਪਾਰੰਗਤ ਹੋਣ ਕਰਕੇ ਉਹ ਆਪਣੀ ਇਸ 'ਡਰਾਉਣੀ' ਇਕਾਂਤ ਨੂੰ ਪੜ੍ਹਨ ਤੇ ਲਿਖਣ ਦੇ ਆਹਰੇ ਲਾਉਂਦਾ ਹੈ।

ਮੈਂ ਉਸਨੂੰ ਪੁੱਛਿਆ ਕਿ ਉਹ 10.6 80 ਨੂੰ ਕਿੰਨੀ ਕੁ ਰਕਮ ਨਾਲ ਸਨਮਾਨਿਆ ਗਿਆ ਹੈ। ਉਸ ਦੱਸਿਆ ਕਿ 5000/- ਪ੍ਰਾਪਤ ਹੋਇਆ ਸੂ। "ਹੋਰ ਕੁਝ ਵੀ ਮਿਲੇਗਾ ?" ਮੇਰਾ ਸਵਾਲ ਸੀ। "ਹਾਂ, ਸਤਿਗੁਰਾਂ ਨੇ ਕਿਹਾ ਸੀ, ਅਜੇ ਤਾਂ ਮੁੱਢ ਹੀ ਬਝਾ ਹੈ, ਅੱਜ ਵਾਲੀ ਭਾਰਤੀ ਨਾਲ ਫਿਰ ਵੀ ਹੋਵੇਗੀ।"

ਡਾ: ਅਮਰ ਭਾਰਤੀ ਨੂੰ ਪਿਛਲੇ ਦਿਨੀਂ, (27,28,29 ਦਸੰਬਰ 1975) ਚਿਤਰੰਜਨ ਪਾਰਕ, ਨਵੀਂ ਦਿੱਲੀ ਵਿਚ ਸਪਤਾਹਿਕ "ਦੇਸ਼" ਵਲੋਂ ਨਿਖਿਲ ਭਾਰਤ ਬੰਗ ਭਾਸ਼ਾ ਸਮੇਲਨ ਦੁਆਰਾ ਵੀ ਸਨਮਾਨਤ ਕੀਤਾ ਗਿਆ ਸੀ, ਬੰਗਲਾ ਤੋਂ ਸਿੱਧਾ ਪੰਜਾਬੀ ਅਨੁਵਾਦ ਕਰਨ ਦੇ ਜਤਨਾਂ ਨੂੰ ਸਲਾਹੁੰਦਿਆਂ। ਇਸ ਸਮੇਲਨ ਵਿਚ 'ਦੇਸ਼' ਵੀਕਲੀ ਵਲੋਂ 1000/- ਦਾ ਪੁਰਸਕਾਰ ਪਰਦਾਨ ਕੀਤਾ ਗਿਆ ਸੀ।

## ਦੇਸ਼ ਦੀ ਵਾਗਡੋਰ ਸੰਭਾਲਨ ਵਾਲੇ

ਇਹਨਾਂ ਇਲੈਕਸ਼ਨਾਂ ਵਿਚ ਵੱਖ-ਵੱਖ ਪਾਰਟੀਆਂ ਦੀ ਝੋਲੀ ਕਿੰਨੀਆਂ-ਕਿੰਨੀਆਂ ਸੀਟਾਂ ਪਈਆਂ ਅਤੇ ਸ੍ਰੀਮਤੀ ਗਾਂਧੀ ਕੀ ਕੁਝ ਹੂੰਝ ਕੇ ਲੈ ਗਈ ਇਸ ਦੀ ਤਾਲਿਕਾ ਹੇਠ ਲਿਖੇ ਅਨੁਸਾਰ ਹੈ।

### ਵੱਖ-ਵੱਖ ਪਾਰਟੀਆਂ ਨੂੰ ਮਿਲੇ ਫੀ ਸਦੀ ਵੋਟ

| ਐਲਾਨੀਆਂ ਸੀਟਾਂ ਲੋਕ ਸਭਾ : | 524 | |
|---|---|---|
| 1. ਕਾਂਗਰਸ (ਆਈ) | 351 (66.98) | ਫੀ ਸਦੀ |
| 2. ਲੋਕ ਦਲ | 41 (7.82) | ,, |
| 3. ਮਾਰਕਸੀ | 35 (6.67) | ,, |
| 4. ਡੀ. ਐਮ. ਕੇ. | 16 (3.05) | ,, |
| 5. ਕਾਂਗਰਸ (ਯੂ) | 13 (2.42) | ,, |
| 6. ਸੀ. ਪੀ. ਆਈ | 11 (2.09) | ,, |
| 7. ਆਰ. ਐਸ. ਪੀ. | 4 (0.76) | ,, |
| 8. ਆਈ. ਯੂ. ਐਮ. ਐਲ | 3 (0.57) | ,, |
| 9. ਫਾਰਵਰਡ ਬਲਾਕ | 3 (0.57) | ,, |
| 10. ਏ. ਡੀ. ਐਮ. ਕੇ. | 2 (0.38) | ,, |
| 11. ਅਕਾਲੀ | 1 (0 19) | ,, |

## 13 ਜਨਵਰੀ 1980, ਐਤਵਾਰ
## ਨਵੀਂ ਦਿੱਲੀ

### ਮੇਰਾ ਜਤਨ

ਪਿਛਲੇ ਮਹੀਨੇ ਤੋਂ ਇਕ ਜਤਨ ਜਾਰੀ ਕੀਤਾ ਹੈ ਕਿ ਕਾਲੀ-ਚਿੱਟੀ ਫੋਟੋਗ੍ਰਾਫ਼ੀ ਨਾਲ ਨਾਮਧਾਰੀਆਂ ਦੀ ਜਵਾਨੀ ਤੇ ਬੁਢੇਪਾ ਸੰਭਾਲ ਲਵਾਂ। ਸਭਿਆਚਾਰ ਬਾਰੇ ਹੋਰ ਵੀ ਜੋ ਇਕੱਤਰ ਕਰ ਸਕਾਂ ਕਰਾਂ।

ਮੇਰੇ ਇਲਾਕੇ ਵਿਚ ਸੰਤ ਕਰਤਾਰ ਸਿੰਘ ਕਾਣੀ ਵਾਲੇ (J–109 ਰਾਜੌਰੀ ਗਾਰਡਨ) ਸ੍ਰੀ ਭੈਣੀ ਸਾਹਿਬ ਲੰਗਰ ਲਈ ਮਾਸਿਕ ਉਗ੍ਰਾਹੀ ਕਰਦੇ ਹਨ, ਇਹ ਸੋਚਕੇ, ਉਨ੍ਹਾਂ ਦੇ ਘਰ ਉਨ੍ਹਾਂ ਦੀ ਫੋਟੋ ਲੈਣ ਗਿਆ।

ਇਸ ਅਵਸਰ ਤੇ ਸੰਤ ਕਰਤਾਰ ਸਿੰਘ ਦਾ ਇਕ ਦਾਮਾਦ ਸ. ਇੰਦਰਜੀਤ ਸਿੰਘ ਮੈਨੂੰ ਮਿਲਿਆ। ਇਹ ਜਾਣਕੇ ਮੈਨੂੰ ਖੁਸ਼ੀ ਹੋਈ ਕਿ ਇਹ ਸਜਣ, ਕਦੇ ਬੜੀ ਪ੍ਰਸਿਧੀ ਪ੍ਰਾਪਤ ਮਹੰਤ ਜੀਉਣ ਸਿੰਘ ਜੀ ਦਾ ਪੋਤਰਾ ਹੈ। ਇੰਦਰਜੀਤ ਸਿੰਘ ਇਕ ਉਤਸਾਹੀ ਨੌਜੁਆਨ ਹੈ।

### ਬੰਸਾਵਲੀ ਮਹੰਤ ਜੀਉਣ ਸਿੰਘ

ਮਹੰਤ ਜੀਉਣ ਸਿੰਘ ਅੰਮ੍ਰਿਤਸਰ ਨਾਮਧਾਰੀ ਧਰਮਸਾਲਾ ਦੇ ਮੁਖ ਪ੍ਰਬੰਧਕ ਗੁਰੂ ਹਰੀ ਸਿੰਘ ਜੀ ਦੇ ਸਮੇਂ ਦੇ ਸਿਖ ਸਨ। ਅਲਪ ਆਯੂ ਵਿਚ ਉਨ੍ਹਾਂ ਦੇ ਦਰਸ਼ਨਾਂ ਦਾ ਲਾਭ ਹੋਇਆ ਹੈ। ਮਹੰਤ ਅਤਰ ਸਿੰਘ ਜੀ ਨਾਲ ਵੀ ਵਾਸਤਾ ਪੈਂਦਾ ਰਿਹਾ ਹੈ। ਇਨ੍ਹਾਂ ਨੇ ਜੀਵਨ ਪ੍ਰਯੰਤ ਨਾਮਧਾਰੀ ਧਰਮਸਾਲਾ ਦੀ ਸੇਵਾ ਸੰਭਾਲ ਕੀਤੀ। ਸ. ਇੰਦਰ ਸਿੰਘ ਦੁਆਰਾ ਦੱਸੀ ਮਹੰਤ ਸਾਹਿਬਾਨ ਦੀ ਬੰਸਾਵਲੀ ਇਸ ਪਰਕਾਰ ਹੈ।



## 14 ਜਨਵਰੀ 1980, ਸੋਮਵਾਰ
## ਨਵੀਂ ਦਿੱਲੀ

### ਸ਼ਕਤੀ ਸ਼ਾਲੀ ਇਸਤਰੀ

ਦੇਸ਼ ਦੀਆਂ 1980 ਦੀਆਂ ਲੋਕ ਸਭਾ ਚੋਣਾਂ ਵਿਚ ਹੂੰਝਾ ਫੇਰਵੀਂ ਜਿੱਤ ਹਾਸਲ ਕਰਕੇ ਸੁਤੰਤਰ ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ ਪੰ: ਜਵਾਹਰ ਲਾਲ ਦੀ ਸੁਘੜ ਤੇ ਦਲੇਰ ਪੁਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਲਗਭਗ 34 ਮਹੀਨਿਆਂ ਬਾਅਦ ਫਿਰ ਦੇਸ਼ ਦੀ ਵਾਗਡੋਰ ਆਪਣੇ ਹੱਥ ਲੈ ਲਈ ਹੈ ! ਦੇਸ਼ ਦੀ ਆਮ ਜਨਤਾ ਨੇ ਇਹਨਾਂ ਚੋਣਾਂ ਵਿਚ ਇੰਦਰਾ ਦੇ ਹੱਥ ਨੂੰ ਘੁੱਟ ਕੇ ਪਕੜ ਲਿਆ ਹੈ। ਦੇਸ਼ ਦੇ ਲੋਕਾਂ ਨੇ ਹੀ ਇੰਦਰਾ ਗਾਂਧੀ ਨੂੰ 1977 ਦੀਆਂ ਚੋਣਾਂ ਵਿਚ ਸਜ਼ਾ ਦੇ ਦਿਤੀ ਸੀ ਅਤੇ ਹੁਣ ਉਦੂੰ ਵੀ ਭੈੜੀ ਸਜ਼ਾ ਜਨਤਾ ਪਾਰਟੀ ਨੂੰ ਦਿਤੀ ਹੈ। ਲੋਕ ਸਚਮੁਚ ਇਕ ਸਥਿਰ ਸਰਕਾਰ ਦੇ ਚਾਹਵਾਨ ਹਨ।

ਮੈਂ ਨਿਜੀ ਤੌਰ ਤੇ ਇੰਦਰਾ ਗਾਂਧੀ ਨੂੰ ਮਹਾਨ ਇਸਤਰੀ ਅਰਥਾਤ ਨਰ ਇਸਤਰੀ ਸਮਝਦਾ ਹਾਂ। ਦਰਪੇਸ਼ ਮੁਸ਼ਕਲਾਂ, ਜ਼ਲਾਲਤਾਂ ਤੇ ਪਰੇਸ਼ਾਨੀਆਂ ਦਾ ਡਟ ਕੇ ਸਾਹਮਣਾ ਇਸ ਨੇ ਕਮਾਲ ਦੀ ਤਤਪਰਤਾ, ਨਿਸ਼ਠਾ, ਹਿੰਮਤ ਅਤੇ ਉਤਸਾਹ ਨਾਲ ਕੀਤਾ ਹੈ। ਦੁਨੀਆਂ ਦੀ, ਅਜੇ ਤਕ ਕਿਸੇ ਇਤਿਹਾਸਕ ਨਾਰੀ ਨੇ (ਸ਼ਾਇਦ ਵਿਅਕਤੀ ਨੇ ਵੀ) ਨਹੀਂ ਕੀਤਾ।

ਵਧੀਆ ਗੱਲ ਏਹ ਕਿ ਇਸ ਨੇ ਪਹਿਲਾਂ ਤੋਂ ਧਾਰੇ ਆਪਣੇ ਅਸੂਲਾਂ ਨੂੰ ਛਿੱਕੇ ਤੇ ਨਹੀਂ ਟੰਗਿਆ। ਦੂਜੇ ਅਰਥਾਂ ਵਿਚ ਨਾ ਦਲ ਬਦਲੂ ਅਤੇ ਨ ਹੀ ਵਿਚਾਰ ਬਦਲੂ, ਇਸਨੇ :

1. ਸੰਜੈ, ਬੰਸੀ ਲਾਲ, ਧਵਨ ਆਦਿ ਨੂੰ ਨਹੀਂ ਛਡਿਆ।
2. ਆਰ. ਐਸ. ਐਸ. ਵਾਲਿਆਂ ਦੀ ਡਟਵੀਂ ਮੁਖ਼ਾਲਫ਼ਤ ਨਹੀਂ ਛੱਡੀ।
3. ਸੋਸ਼ਲਿਸਟ ਕੈਂਪ ਦਾ ਸਾਥ ਨਹੀਂ ਛਡਿਆ।
4. ਆਪਣਾ ਹਠ (ਇਸਤਰੀ ਹਠ) ਨਹੀਂ ਛਡਿਆ। ਸਾਰੇ ਦੇਸ਼ ਦੇ ਪਾਲਿਟੀਸ਼ਨਾਂ ਤੇ ਪਾਰਟੀਆਂ ਨਾਲ ਲੋਹਾ ਲੈ ਕੇ ਸਫਲਤਾ ਹਾਸਲ ਕੀਤੀ।
5. ਕੋਈ ਸੰਦੇਹ ਨਹੀਂ ਕਿ ਅੱਜ ਸਾਰਾ ਦੇਸ਼ ਏਸੇ ਨੂੰ ਆਪਣਾ ਲੀਡਰ ਤਸਲੀਮ ਕਰਦਾ ਹੈ।
6. ਸਤਿਗੁਰਾਂ ਦੀ ਇਸਤੇ ਸੰਪੂਰਨ ਕਿਰਪਾ ਹੈ।

ਮੇਰੇ ਖਿਆਲ ਵਿਚ ਸੀ. ਪੀ. ਆਈ. ਨੇ ਇਸ ਵੇਰ ਫੇਰ ਚੰਗਾ ਮੌਕਾ ਤਿਆਗਿਆ ਹੈ, ਇੰਦਰਾ ਨਾਲ ਚੋਣ ਗਠਜੋੜ ਨਾ ਕਰਕੇ। ਦੂਜੇ ਸੀ. ਪੀ. ਆਈ. ਨੇ ਪਾਰਟੀ (ਐਮ) ਵਾਲਿਆਂ ਨਾਲ ਏਕਤਾ ਹੋ ਜਾਣ ਦੀ ਸੰਭਾਵਨਾ ਲਈ ਆਪਣਾ ਆਪ ਕੁਰਬਾਨ ਕੀਤਾ ਹੈ।

ਇੰਦਰਾ ਨੇ ਤਖ਼ਤ ਬਹਿਣ ਦੇ ਨਾਲ ਹੀ, ਸੋਵੀਅਤ ਫੌਜਾਂ ਦੇ ਰੂਸ ਵਿਚ ਉਤਰਨ

ਨੂੰ ਇਹ ਕਹਿਕੇ ਹੀ 'ਦੁਰਭਾਗ' ਦੱਸਿਆ ਹੈ ਕਿ 'ਦੂਜੀਆਂ ਤਾਕਤਾਂ' ਨੇ ਪਰੇਸ਼ਾਨੀਆਂ ਪੈਦਾ ਕਰਕੇ ਉਸਨੂੰ 'ਮਜਬੂਰ' ਕੀਤਾ ।

ਹੁਣ ਇੰਦਰਾ ਗਾਂਧੀ ਨੂੰ ਮਨਮਰਜ਼ੀ ਤੋਂ ਰੋਕਣ ਵਾਲਾ ਕੋਈ ਨਹੀਂ, ਸਿਵਾਇ ਦੇਸ਼ ਦੀ ਵਿਸ਼ਾਲ ਜਨਤਾ ਦੇ । ਉਹ ਵੀ ਤਾਂ, ਜੇ ਚੋਣਾਂ ਦਾ ਮੌਕਾ ਫੇਰ ਆਇਆ, ਕਿਉਂਕਿ ਉਸ ਕੱਲੀ ਨੇ ਆਪਣੀ ਪਾਰਟੀ ਦੀ ਸਹਾਇਤਾ ਨਾਲ ਸਾਰੇ ਦੇਸ਼ ਵਿਚ ਲੜਾਈ ਲੜੀ ਹੈ ।

ਅਜ ਕੱਲ੍ਹ ਕੈਬਿਨਿਟ ਮੰਤਰੀਆਂ ਵਜੋਂ 15 ਅਤੇ ਰਾਜ ਮੰਤਰੀਆਂ ਵਜੋਂ 7 ਜਣਿਆਂ ਨੇ ਸਹੁੰ ਚੁਕੀ ਹੈ । ਰਾਸ਼ਟਰਪਤੀ ਸੰਜੀਵਾ ਰੈੱਡੀ ਨੇ ਸ੍ਰੀਮਤੀ ਇੰਦਰਾ ਗਾਂਧੀ ਤੋਂ ਲੈ ਸਾਰੇ ਮੰਤਰੀਆਂ ਨੂੰ ਵਿਧਾਨ ਦੀ ਸਹੁੰ ਚੁਕਾਈ ਹੈ । ਮਹਿਕਮੇ ਤਬਦੀਲ ਹੁੰਦੇ ਰਹਿਣਗੇ । ਪੰਜਾਬ ਦੇ ਸਾਬਕਾ ਮੁਖ ਮੰਤਰੀ ਗਿਆਨੀ ਜ਼ੈਲ ਸਿੰਘ ਨੂੰ ਗ੍ਰਹਿ ਮੰਤਰਾਲਿਆ ਦੇ ਕੇ ਉਸਦੀ ਇੰਦਰਾ ਭਗਤੀ ਨੂੰ ਮੁਨਾਸਬ ਹੁੰਗਾਰਾ ਦਿਤਾ ਹੈ ।

## 16 ਜਨਵਰੀ 1980, ਬੁੱਧਵਾਰ
## ਨਵੀ ਦਿੱਲੀ

### ਸ. ਨਾਹਰ ਸਿੰਘ ਐਮ. ਏ.

ਅੱਜ ਸਵੇਰੇ ਸ. ਨਾਹਰ ਸਿੰਘ ਐਮ. ਏ. ਇਤਿਹਾਸਕਾਰ, ਨਾਮਧਾਰੀ ਇਤਿਹਾਸ ਦਾ ਲੇਖਕ ਅਤੇ ਨਾਮਧਾਰੀ ਇਤਿਹਾਸ ਨਾਲ ਸੰਬੰਧਤ ਦਸਤਾਵੇਜ਼ਾਂ, "ਗੁਰੂ ਰਾਮ ਸਿੰਘ ਐਂਡ ਦ ਕੂਕਾ ਸਿਖਸ" ਦਾ ਸੰਕਲਨ ਕਰਤਾ, J–189 ਰਾਜੌਰੀ ਗਾਰਡਨ ਤੋਂ ਆਪਣੇ ਘਰ ਤੋਂ ਮੇਰੇ ਘਰ ਆਏ । ਗੱਲਾਂਬਾਤਾਂ ਦੌਰਾਨ ਉਨ੍ਹਾਂ ਨੇ ਦੱਸਿਆ : ਚਕ੍ਰਵਰਤੀ ਸੰਤ ਇੰਦਰ ਸਿੰਘ (ਲੇਖਕ ਦੇ ਕਲਮ ਗੁਰੂ) ਨੇ ਇਕ ਵਾਰ, ਇਕ ਸਭਾ ਵਿਚ ਇਹ ਕਿਹਾ ਸੀ ਕਿ ਪਤਾ ਨਹੀਂ ਨਾਹਰ ਸਿੰਘ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿੰਨਾ ਕੁ ਰੁਪੈਆ ਦੇ ਦਿਤਾ ਹੈ ! ਮੈਂ ਭਰੀ ਸਭਾ ਵਿਚ ਹੀ ਕਹਿ ਦਿਤਾ ਕਿ ਸਵਾ ਲਖ ਰੁਪਏ ਤੋਂ ਵੱਧ ਮੈਨੂੰ ਦੇ ਚੁੱਕੇ ਹਨ । ਇਹ ਮਕਾਨ ਮੇਰਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਤੁਫ਼ੈਲ ਹੀ ਹੋਂਦ ਵਿਚ ਆਇਆ ਹੈ ।

ਨਾਹਰ ਸਿੰਘ ਜੀ ਨੇ ਦੱਸਿਆ : ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਮੇਰੇ ਨਾਲ ਬਚਨ ਸੀ ਕਿ ਮੈਂ ਤੈਨੂੰ ਭੁੱਖਿਆਂ ਨਹੀਂ ਮਰਨ ਦਿੰਦਾ । ਸੱਚੇ ਸੁੱਚੇ ਦੇਸ਼ ਭਗਤਾਂ ਦੇ ਕਾਰਨਾਮੇ ਜੁ ਤੈਨੂੰ ਆਰਕਾਈਵਜ਼ (ਪੁਰਾਣੇ ਦਸਤਾਵੇਜ਼ਾਂ ਦਾ ਸੰਭਾਲ ਸਥਾਨ) ਵਿਚੋਂ ਮਿਲਦੇ ਹਨ, ਰੌਸ਼ਨੀ ਵਿਚ ਤੂੰ ਲਿਆ । ਵਰਤਮਾਨ ਸਤਿਗੁਰੂ ਵੀ ਮੇਰਾ ਪੂਰਾ ਧਿਆਨ ਰਖਦੇ ਹਨ ਅਤੇ ਮੈਂ ਵੀ ਆਪਣਾ ਬਚਨ ਨਿਭਾਈ ਜਾਂਦਾ ਹਾਂ ।

### ਗੰਗਾ ਤੋਂ ਪਵਿਤਰ

ਰਾਤੀਂ 8 ਵਜੇ ਦੇ ਕਰੀਬ ਮੈਂ ਸ. ਹਰਵਿੰਦਰ ਸਿੰਘ ਹੰਸਪਾਲ ਦੇ ਘਰ, ਸ. ਕੇਹਰ ਸਿੰਘ ਹਮਰਾਹੀ (ਮੇਰਾ ਦਾਮਾਦ) ਬਾਰੇ ਰੇਡੀਓ ਅਥਾਰਟੀ ਨੂੰ ਕੁਛ ਕਹਿਣ ਕਹਾਣ

ਗਿਆ ਤਾਂ ਅੱਗੋਂ ਦਿੱਲੀ ਦੇ ਤਿੰਨੇ ਧਨਵਾਨ ਨਾਮਧਾਰੀ ਬੈਠੇ ਸਨ, ਸੇਠ ਜੀ, ਮਨਚੰਦਾ ਤੇ ਹੰਸਪਾਲ ।

ਸੇਠ ਜੀ ਨਾਲ ਗੱਲਬਾਤ ਦੌਰਾਨ ਹੰਸਪਾਲ ਦੇ ਪਿਤਾ ਸ. ਗਿਆਨ ਸਿੰਘ ਨੇ ਗੰਗਾ ਜਲ ਦੀ ਪਵਿਤਰਤਾ ਦਾ ਵਿਗਿਆਨਕ, ਸਮਾਜਿਕ ਅਤੇ ਧਾਰਮਿਕ ਆਧਾਰ ਦੱਸਦਿਆਂ ਉਸਦੇ ਪਾਣੀ ਦੀ ਵੀ ਸੁਧਤਾ ਦੀ ਵਿਆਖਿਆ ਕੀਤੀ ਤੇ ਦੱਸਿਆ ਕਿ ਗੰਗਾ ਦਾ ਪਾਣੀ ਜਰਮ ਨਾਸ਼ਕ ਹੈ। ਸੇਠ ਤਰਲੋਕ ਸਿੰਘ ਚਾਵਲਾ ਨੇ ਸ਼ਰਧਾ ਦੀ ਪੁਟ ਦਿੰਦਿਆਂ ਆਖਿਆ : ਮੈਂ ਸਮਝਦਾ ਹਾਂ ਸਤਿਗੁਰੂ ਜੀ ਦਾ ਬਚਨ ਹੀ ਗੰਗਾ ਨੂੰ ਪਵਿਤਰ ਕਰਦਾ ਹੈ ਅਤੇ ਸਤਿਗੁਰੂ ਦਾ ਬਚਨ ਜਿਸ ਜਲ ਉਤੇ ਹੋ ਜਾਵੇ ਉਸ ਵਿਚ ਜਰਮ ਪੈਦਾ ਹੀ ਨਹੀਂ ਹੁੰਦੇ। ਅਰਥਾਤ ਤਦ ਗੰਗਾ ਜਲ ਜਰਮ ਨਾਸ (ਹਿੰਸਾ) ਕਰਨ ਦਾ ਭਾਗੀ ਨਹੀਂ ਹੁੰਦਾ ।

ਗੱਲ ਕਰਦਿਆਂ ਸੇਠ ਹੁਰਾਂ ਆਪਣੇ ਪਿਤਾ ਸੰਤ ਫੂਲਾ ਸਿੰਘ ਸੇਠ ਦੀ 1934 ਈ: ਦੀ ਵਾਰਤਾ ਸੁਣਾਈ : ਮੇਰੇ ਪਿਤਾ ਜੀ ਜਦੋਂ ਪਹਿਲੀ ਵਾਰ ਬੈਂਕੋਕ (ਥਾਈਲੈਂਡ ਦੀ ਰਾਜਧਾਨੀ) ਗਏ ਤਾਂ ਰਸਤੇ ਬੜੇ ਵਿਕਟ ਸਨ। ਸਮੁੰਦਰੀ ਜਹਾਜ਼ਾਂ ਦੁਆਰਾ ਪਹਿਲਾਂ ਬਰਮਾ ਜਾਣਾ, ਫੇਰ ਅਗੇ ਤੁਰਨਾ। ਪਿਤਾ ਜੀ ਜਾਂਦੇ ਹੋਏ ਰੰਗੂਨ ਵਿਚੋਂ ਉਹ ਥਾਂ ਟੋਲਣ ਵਿਚ ਕਾਮਯਾਬ ਹੋ ਗਏ ਜਿਥੇ ਸਤਿਗੁਰੂ ਰਾਮ ਸਿੰਘ ਜੀ ਨੂੰ ਕੈਦ ਰਖਿਆ ਗਿਆ ਸੀ ! ਗੋਰਿਆਂ ਨੇ ਸਤਿਗੁਰੂ ਜੀ ਦੀ ਮਰਿਆਦਾ ਦਾ ਖਿਆਲ ਰਖਦਿਆਂ ਉਸ ਬੰਗਲੇ ਵਿਚ ਆਪ ਖੂਹੀ ਲਾ ਕੇ ਦਿਤੀ, ਜਿਥੇ ਪਹਿਲਾਂ ਭਾਰਤ ਦਾ ਅੰਤਮ ਮੁਗ਼ਲ ਸਮਰਾਟ ਬਹਾਦਰ ਸ਼ਾਹ ਜ਼ਫ਼ਰ ਨਜ਼ਰਬੰਦ ਰਖਿਆ ਸੀ ।

''ਮੇਰੇ ਪਿਤਾ ਸੇਠ ਜੀ ਦੇਸ਼ ਨੂੰ ਆਉਂਦੇ ਜਾਂਦੇ ਇਸ ਪਵਿਤਰ ਸਥਾਨ ਦਾ ਜ਼ਰੂਰ ਦਰਸ਼ਨ ਕਰਦੇ। ਉਹਨਾਂ ਕੁਝ ਬੋਤਲਾਂ ਇਸ ਖੂਹੀ ਦਾ ਪਾਣੀ ਨਾਲ (ਬੈਂਕੋਕ) ਲਿਆਂਦਾ ਹੋਇਆ ਸੀ। ਅਜੇ ਵੀ ਸਾਡੇ ਬੈਂਕੋਕ ਵਾਲੇ ਬੰਗਲੇ ਵਿਚ ਉਸੇ ਪਵਿਤਰ ਪਾਣੀ ਦੀਆਂ ਦੋ ਬੋਤਲਾਂ ਪਈਆਂ ਹਨ ।

ਸੇਠ ਤਰਲੋਕ ਸਿੰਘ ਹੁਰਾਂ ਆਪਣੀ ਗੱਲ ਦੀ ਪੁਸ਼ਟੀ ਹਿਤ ਆਖਿਆ : ਵੇਖ ਲਓ ਇਸ ਘਟਨਾ ਨੂੰ ਅੱਜ 46 ਵਰ੍ਹੇ ਹੋ ਗਏ ਹਨ, ਪਰ ਉਸ ਅੰਮ੍ਰਿਤ ਜਲ ਵਿਚ ਨਾ ਜਾਲਾ ਤੇ ਨਾ ਜੀਵ ਪੈਦਾ ਹੋਏ ਹਨ। ਸਾਡੇ ਪਿਤਾ ਜੀ ਅਤੇ ਬਾਕੀ ਪਰਵਾਰ ਸਰੀਰਕ ਕਸ਼ਟ ਵਿਆਪਣ ਤੇ ਏਸੇ ਜਲ ਦੀਆਂ ਦੋ ਦੋ ਬੂੰਦਾਂ ਵਰਤ ਕੇ ਰੋਗ ਨਵਿਰਤੀ ਕਰਦੇ ਰਹੇ ।

ਸੇਠ ਜੀ ਦੇ ਦੱਸਣ ਮੁਜਬ ਰੰਗੂਨ ਤੋਂ ਛੁੱਟ ਮਰਗੋਈ ਵਾਲੀ ਖੂਹੀ ਦਾ ਪਾਣੀ ਵੀ ਇਕ ਬੋਤਲ ਵਿਚ ਨਿਰਜੀਵ ਉਹਨਾਂ ਦੇ ਘਰ ਉਪਲਬਧ ਹੈ ।

### ਫ਼ੈਕਟਰੀ ਲਈ ਜ਼ਮੀਨ

ਉਪ੍ਰੋਕਤ ਤ੍ਰੈਵੇ ਨਜਫ਼ ਗੜ੍ਹ ਲਾਗੇ ਕਿਤੇ 3-4 ਏਕੜ ਜ਼ਮੀਨ ਤਲਾਸ਼ ਕਰਦੇ ਫਿਰਦੇ ਹਨ। ਗੱਲ ਇਹ ਗੁਪਤ ਹੀ ਰਖ ਰਹੇ ਹਨ। ਮਾਲੂਮ ਹੁੰਦਾ ਹੈ ਏਥੇ ਘੜੀਆਂ ਦੀ ਜਾਂ ਹੋਰ ਕੰਮ ਦੀ ਫ਼ੈਕਟਰੀ ਲਾਉਣ ਦੀ ਵਿਉਂਤ ਵਿਚ ਹਨ। ਭਾਈਵਾਲ ਇਹ

ਤਿੰਨੇ (ਸੇਠ ਜੀ, ਮਨਚੰਦਾ, ਹੰਸਪਾਲ) ਰਹਿੰਦੇ ਹਨ ਜਾਂ ਸਤਿਗੁਰੂ ਜੀ ਦਾ ਜੁਆਤਰਾ ਸੰਤ ਜਗਤਾਰ ਸਿੰਘ ਵੀ ਨਾਲ ਰਲਦਾ ਹੈ, ਇਹ ਤਾਂ ਸਮਾਂ ਹੀ ਦੱਸੇਗਾ। ਫਿਲਹਾਲ ਇਹ ਤਿੰਨੇ ਅੱਜ ਕਲ੍ਹ ਨਜਫ ਗੜ੍ਹ ਦੇ ਗੇੜੇ ਮਾਰਦੇ ਰਹਿੰਦੇ ਹਨ। ਹੁਣ ਵੀ ਇਹ ਮਨਚੰਦਾ ਦੀ ਗੱਡੀ ਤੇ ਨਜਫ ਗੜ੍ਹ ਫੇਰਾ ਮਾਰ ਕੇ ਆਏ ਹਨ।

## 17 ਜਨਵਰੀ 1980, ਵੀਰਵਾਰ
## ਨਵੀਂ ਦਿੱਲੀ

### ਨਾਮਧਾਰੀ ਡਾਇਰੀ

ਕੱਲ੍ਹ ਰਾਤੀਂ ਸੇਠ-ਮਨਚੰਦਾ ਹੁਰਾਂ ਦੇ ਗਿਆਂ ਸ. ਹੰਸਪਾਲ ਨੇ ਮੈਨੂੰ ਦੱਸਿਆ ਕਿ ਮਹਾਰਾਜ ਬੀਰ ਸਿੰਘ ਜੀ ਦੇ ਇਕ ਪੱਤਰ ਦੁਆਰਾ ਮੈਥੋਂ (ਪ੍ਰੀਤਮ ਸਿੰਘ ਕਵੀ ਤੋਂ) ਇਹ ਇੱਛਾ ਰੱਖੀ ਗਈ ਹੈ ਕਿ ਜੋ ਡਾਇਰੀ ਦੀ ਭੂਮਿਕਾ ਉਨ੍ਹਾਂ (ਮਹਾਰਾਜ ਜੀ) ਨੇ ਲਿਖੀ ਹੈ, ਉਸ ਵਿਚ ਬਦਲਣ ਯੋਗ ਸ਼ਬਦ ਜੇ ਕੋਈ ਜਾਪੇ ਤਾਂ ਮੈਂ ਬਦਲ ਦਿਆਂ। ਅਤੇ ਜਦੋਂ ਉਹ ਕੰਪੋਜ਼ ਹੋ ਜਾਵੇ ਤਾਂ ਭੂਮਿਕਾ ਦੇ ਪਰੂਫ ਵੀ ਮੈਂ ਹੀ ਪੜ੍ਹਾਂ। ਮਹਾਰਾਜ ਜੀ ਬਹੁਤ ਸ਼ੁਧੀ ਚਾਹੁੰਦੇ ਹਨ।

ਮਹਾਰਾਜ ਜੀ ਲਿਖਤ ਭੂਮਿਕਾ ਦੀਆਂ ਕਾਪੀਆਂ ਮੇਰੇ ਹਵਾਲੇ ਕਰਦਿਆਂ ਸ. ਹੰਸਪਾਲ ਦੱਸਿਆ : ਸ੍ਰੀ ਸਤਿਗੁਰੂ (ਜਗਜੀਤ ਸਿੰਘ) ਜੀ ਹੁਕਮ ਦੇ ਗਏ ਹਨ ਕਿ ਦੇਸੀ ਸੰਮਤ ਸਾਰ ਨਾਲ ਸਾਡੇ ਵਲੋਂ ਇਕ ਡਾਇਰੀ ਛਪੇ। ਜਿਸ ਵਿਚ ਸਾਡੇ ਸਾਰੇ ਦਿਨ ਦਿਹਾਰ, ਪਰਬ ਤਿਉਹਾਰ ਵੀ ਦੂਜੇ ਦਿਨਾਂ ਪਰਬਾਂ ਨਾਲ ਆਉਣ ਅਤੇ ਬਿਕ੍ਰਮੀ ਸੰਮਤ ਦੀ ਪ੍ਰਮੁਖਤਾ ਹੋਵੇ। ਉਸ ਬਾਰੇ ਸਲਾਹ ਕਰਨ ਲਈ ਅੱਜ ਰਾਤੀਂ ਸੰਤ ਮੰਗਲ ਸਿੰਘ ਲਾਇਲਪੁਰੀ ਦੇ ਵਡੇ ਲੜਕੇ ਐਸ. ਐਸ. ਮਨਧੀਰ ਵਲ ਜਾਣਾ ਸੀ ਸਲਾਹ ਮਸ਼ਵਰਾ ਕਰਨ।

8.30 ਰਾਤੀਂ ਹੰਸਪਾਲ ਹੋਰਾਂ ਮੇਰੇ ਲਈ ਗੱਡੀ ਭੇਜ ਦਿਤੀ। ਗੱਲਾਂ ਬਾਤਾਂ ਕਰਦਿਆਂ ਉਨ੍ਹਾਂ, ਅਮਰੀਕਾ ਤੋਂ ਲਿਆਂਦੀਆਂ ਅਲਟ੍ਰਾਫਾਈਨ ਫਲੇਅਰ 5 ਕਲਮਾਂ ਮੇਰੇ ਹਵਾਲੇ ਕਰ ਦਿਤੀਆਂ ਤਾਕਿ ਮੈਨੂੰ ਸੁਖਾਲਾ ਲਿਖਣਾ ਨਸੀਬ ਹੋਵੇ। ਹੰਸਪਾਲ ਪਤਨੀ ਬੀਬੀ ਚਰਨਜੀਤ ਨੇ ਇਕ ਟੇਬਲ ਕੈਲੰਡਰ ਮੈਨੂੰ ਵਾਪਸੀ ਤੇ ਦਿਤਾ ਇਹ ਇੰਗਲੈਂਡ ਤੋਂ ਭਮਰਾ-ਪਰਵਾਰ ਨੇ ਭੇਜਿਆ ਸੀ।

ਮੇਰੇ ਪੁੱਛਣ ਤੇ ਸ. ਹੰਸਪਾਲ ਨੇ ਦੱਸਿਆ ਕਿ ਉਹ ਆਲ ਇੰਡੀਆ ਰੇਡੀਓ ਦੇ ਡਾਇਰੈਕਟਰ ਨੂੰ ਹਮਰਾਹੀ ਬਾਰੇ ਪੱਤਰ ਲਿਖਣਾ ਭੁੱਲ ਗਏ ਸਨ।

ਅਸੀਂ ਮਨਧੀਰ ਦੇ ਘਰੋਂ ਖਾਲੀ ਪਰਤ ਆਏ। ਉਹ ਕਿਸੇ ਬਿਜ਼ਨਿਸ ਟੂਰ ਤੇ ਗਿਆ ਹੋਇਆ ਸੀ। ਸ. ਭੂਪਿੰਦਰ ਸਿੰਘ ਭੂਰਜੀ ਨੂੰ ਪੱਕੀ ਕਰ ਆਏ ਕਿ ਉਹ 8-10 ਦੇਸੀ ਡਾਇਰੀਆਂ ਦੇ ਵਖ ਵਖ ਨਮੂਨੇ ਖ਼ਰੀਦ ਲਿਆਏ ਤੇ ਅਸੀਂ 10 ਵਜੇ ਰਾਤੀਂ ਘਰੋ ਘਰੀ ਪਹੁੰਚ ਗਏ।

18 ਜਨਵਰੀ 1980, ਸ਼ੁਕਰਵਾਰ,
ਨਵੀਂ ਦਿੱਲੀ

## ਸ਼ਹੀਦੀ ਮੇਲਾ ਮਲੇਰਕੋਟਲਾ

ਕਲ੍ਹ ਸਵੇਰ ਤੋਂ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ, ਮਲੇਰਕੋਟਲੇ ਦੇ ਕੂਕਿਆਂ ਦੇ ਕੱਲਰ ਵਾਲੇ ਥਾਂ ਤੇ ਨਾਮਧਾਰੀ ਸਾਧ ਸੰਗਤ ਵਲੋਂ ਮੇਲਾ ਮਨਾਇਆ ਜਾ ਰਿਹਾ ਹੋਵੇਗਾ। ਨਾਮਧਾਰੀ ਸ਼ਹੀਦ ਜੁ ਬ੍ਰਿਟਿਸ਼ ਰਾਜ ਦੇ ਤਾਬੂਤ ਵਿਚ ਮੇਖਾਂ ਲਾਉਣ ਹਿਤ ਹੱਸ ਹੱਸ ਤੋਪਾਂ ਅਗੇ ਆ ਫੀਤਾ ਫੀਤਾ ਹੋ ਗਏ। 17-18 ਜਨਵਰੀ, 1872 ਨੂੰ।

ਅੱਜ ਅਤੇ ਕੱਲ੍ਹ ਦੇ ਇਕੱਠਾਂ ਵਿਚ ਉੱਚ ਪੱਧਰ ਦੇ ਸਿਆਸੀ ਤੇ ਸਮਾਜੀ ਆਗੂ ਸ਼ਰਧਾਂਜਲੀਆਂ ਅਰਪਣ ਕਰਕੇ ਸ਼ਹੀਦਾਂ ਨੂੰ ਨਮਸਕਾਰ ਕਰਨਗੇ। ਆਸਾ ਦੀ ਵਾਰ, ਨਾਮ ਸਿਮਰਨ, ਹੱਲੇ ਦੇ ਦੀਵਾਨਾਂ ਨਾਲ ਮਲੇਰਕੋਟਲੇ ਦਾ ਰੱਕੜ ਇਕ ਵੇਰਾਂ ਟਹਿਕ ਉਠੇਗਾ।

## ਬਸ ਸਟਾਪ ਤੇ

ਰਮੇਸ਼ ਨਗਰ ਬਸ ਸਟਾਪ ਵਲ ਤੁਰੇ ਆਉਂਦੇ ਮੈਨੂੰ ਵੇਖ ਮਿਸਰਾ ਬੰਧੂਆਂ ਦੇ ਸ਼ਾਗਿਰਦ ਮੋਹਨ ਸਿੰਘ-ਸੁਖਦੇਵ ਸਿੰਘ ਅਤੇ ਪੰ: ਕਿਸ਼ਨ ਮਹਾਰਾਜ ਦਾ ਸ਼ਾਗਿਰਦ ਸੁਖਵਿੰਦਰ ਸਿੰਘ ਜਲੰਧਰੀ ਮੇਰੇ ਵਲ ਆਏ। ਇਕ ਤਾਂ ਇਸ ਗੱਲ ਦੀ ਖੁਸ਼ੀ ਹੋਈ ਕਿ ਪੰ: ਕਿਸਨ ਮਹਾਰਾਜ ਬਨਾਰਸੀ ਦਾ ਸ਼ਾਗਿਰਦ ਸਤਿਗੁਰਾਂ ਦੇ ਜਤਨਾਂ ਨਾਲ ਅੰਤ ਫਿਰ ਉਸਤਾਦ ਪਾਸ ਪੁੱਜ ਗਿਆ। ਇਹ ਇਕ ਵਾਰ ਵਿਚੋਂ ਰੁੱਸ ਕੇ ਆ ਗਿਆ ਸੀ। ਦੂਜਾ ਪਤਾ ਇਹ ਲੱਗਾ ਕਿ 20-1-80 ਤਕ ਕਿਸਨ ਮਹਾਰਾਜ ਦਾ ਪਿਆਰਾ ਸ਼ਾਗਿਰਦ ਸੁਖਵਿੰਦਰ ਸਿੰਘ ਪਿੰਕੀ ਭੈਣੀ ਸਾਹਿਬ ਪਹੁੰਚ ਰਿਹਾ ਹੈ। ਸਤਿਗੁਰੂ ਜੀ ਨੇ ਉਸ ਨੂੰ ਬੁਲਾਇਆ ਹੈ।

## ਬਸੰਤ ਪੰਚਮੀ

ਇਸ ਗਰੁਪ ਤੋਂ ਇਹ ਵੀ ਪਤਾ ਲੱਗਾ ਕਿ ਅਗੇ ਤੋਂ ਸ੍ਰੀ ਸਤਿਗੁਰੂ ਜੀ ਹਰ ਸਾਲ ਬਸੰਤ ਪੰਚਮੀ ਦਾ ਪਰਬ ਸ੍ਰੀ ਭੈਣੀ ਸਾਹਿਬ ਹੀ ਮਨਾਇਆ ਕਰਨਗੇ। ਐਨ ਬਸੰਤ ਪੰਚਮੀ ਵਾਲੇ ਦਿਨ ਹੀ, ਇਸ ਵਾਰ ਦੀ ਬਸੰਤ ਪੰਚਮੀ ਭੈਣੀ ਸਾਹਿਬ 21-22 ਜਨਵਰੀ ਨੂੰ ਮਨਾਈ ਜਾ ਰਹੀ ਹੈ।

ਰਮੇਸ਼ ਨਗਰ ਵਿਖੇ ਨਾਮਧਾਰੀ ਸੰਗਤ ਨੇ ਵੀ 22 ਦੇ ਦਿਨ ਰਾਤ ਨੂੰ ਬਸੰਤ ਪਰਬ ਮਨਾਣ ਲਈ ਉਗਰਾਹੀ ਕੀਤੀ ਹੋਈ ਹੈ। ਮੈਨੂੰ ਵੀ ਪ੍ਰਬੰਧਕਾਂ ਨੇ ਮੇਲੇ ਵਿਚ ਸ਼ਾਮਲ ਹੋਣ ਲਈ ਕਿਹਾ ਹੈ, ਪਰ ਮੈਂ ਤਾਂ ਪਰਸੋਂ ਹਿਸਾਰ, ਸਰਸਾ, ਜੀਵਨ ਨਗਰ, ਦਬਵਾਲੀ ਨੂੰ ਜਾ ਰਿਹਾ ਹਾਂ। ਮੇਰੀ ਬਸੰਤ ਚੰਡੀਗੜ੍ਹ ਜਾ ਹੋਵੇਗੀ।

## ਮਹਾਰਾਜ ਜੀ ਦੀ ਚਿੱਠੀ

ਮੈਂ, ਮਹਾਰਾਜ ਬੀਰ ਸਿੰਘ ਜੀ ਨੂੰ, ਉਹਨਾਂ ਦੇ ਕੋਲ ਹੁੰਦਿਆਂ (21 ਸਾਲ ਪਹਿਲਾਂ) ਕੇਸ ਦੇ ਚੰਡੀਗੜ੍ਹ ਹਾਈਕੋਰਟ ਦੇ ਜੱਜਾਂ ਬਾਰੇ ਜਾਣਕਾਰੀ ਲੈਣ ਲਈ ਚਿੱਠੀ ਲਿਖੀ। ਚਿੱਠੀ ਨੇ ਬੈਂਗਲੋਰ ਜਾਣਾ ਸੀ। ਮੇਰੀਆਂ ਪੁੱਛਾਂ ਬਾਰੇ ਤਾਂ ਉਨ੍ਹਾਂ ਏਨਾ ਹੀ ਲਿਖਿਆ, "ਤੁਹਾਨੂੰ ਜੱਜਾਂ ਬਾਰੇ ਜੋ ਸੂਚਨਾ ਮਿਲੀ ਹੈ, ਸਹੀ ਹੈ। ਇਹ ਵੀ ਠੀਕ ਹੈ ਆਰ. ਪੀ. ਖੋਸਲਾ ਕੈਰੋਂ ਦੇ ਪੂਰਾ ਅਸਰ ਹੇਠ ਸੀ।" ਇਸ ਦੇ ਨਾਲ ਹੀ ਦੋ ਪੈਰੇ ਹੋਰ ਲਿਖ ਕੇ ਮੈਨੂੰ ਮੇਰੇ ਲਈ ਵਾਧੂ ਜਿਹਾ ਕੰਮ ਦੇ ਦਿਤਾ। ਜਿਵੇਂ ਮੈਂ ਸੇਠ ਤਰਲੋਕ ਸਿੰਘ ਹੁਰਾਂ ਦੀ ਕੋਠੀ ਫੋਨ ਕਰਾਂ ਕਿ ਉਹ ਆਪ ਜੀ (ਮਹਾਰਾਜ ਜੀ) ਲਈ 8 ਮਾਘ ਨੂੰ ਜੀ. ਟੀ. ਐਕਸਪ੍ਰੈਸ ਦੇ ਨਵੀਂ ਦਿੱਲੀ ਆਉਣ ਸਮੇਂ ਗੱਡੀ ਭੇਜ ਦੇਣ। ਦੂਜਾ, ਰਮੇਸ਼ ਨਗਰ ਧਰਮਸਾਲਾ ਪ੍ਰਬੰਧਕ ਗੁਰਦੀਪ ਸਿੰਘ ਨੂੰ ਜਾ ਕੇ ਆਖਾਂ ਕਿ 'ਸੱਤ ਅੱਠ ਸਿੰਘਾਂ ਵਾਸਤੇ ਲੰਗਰ ਤਿਆਰ ਕਰਵਾ ਕੇ, ਉਹ ਵੀ ਜੀ. ਟੀ. ਐਕਸਪ੍ਰੈਸ ਦੇ ਨਵੀਂ ਦਿੱਲੀ ਪਹੁੰਚਣ ਸਮੇਂ ਲੈ ਆਵੇ। ਜਿਹੜੇ ਸਿੰਘ ਮਹਾਰਾਜ ਜੀ ਨਾਲ ਆ ਰਹੇ ਸਨ ਉਹ ਸਟੇਸ਼ਨ ਤੋਂ ਹੀ ਕੁਛ ਭੈਣੀ ਸਾਹਿਬ ਕੁਛ ਜੀਵਨ ਨਗਰ ਜਾਣਗੇ।

ਇਹ ਚਿੱਠੀ ਮਦਰਾਸ ਤੋਂ 3 ਮਾਘ 2036 ਨੂੰ ਲਿਖੀ ਗਈ ਹੈ।

ਮਹਾਰਾਜ ਜੀ ਦੇ ਸੁਭਾਅ ਵਿਚ ਸਰਫਾ ਹੈ ਨ, ਉਹਨਾਂ ਮੈਨੂੰ ਲਿਖੀ 30 ਪੈਸੇ ਦੀ ਚਿੱਠੀ ਨਾਲ ਸਾਰੇ ਕੰਮ ਸਾਰ ਲਏ ਹਨ।

**19 ਜਨਵਰੀ 1980, ਸ਼ਨੀਵਾਰ**
**ਨਵੀਂ ਦਿੱਲੀ**

## ਸਹਿਰਾਈ ਸਨਮਾਨ

ਅੱਜ ਮੈਨੂੰ ਫਿਰ ਪਿਛੇ ਰਹਿ ਕੇ ਸੇਵਾ ਕਰਨ ਵਾਲੇ ਇਕ ਉਤਸਾਹੀ ਸੱਜਣ ਦਾ ਦਰਸ਼ਨ ਹੋਇਆ। ਇਹ ਨੌਜੁਆਨ ਸ਼੍ਰੀ ਤਾਰਾ ਸਿੰਘ ਅਨਜਾਣ ਹੈ। ਲਾਹੌਰ ਜ਼ਿਲ੍ਹੇ ਦੇ ਥਾਣੇ ਰਾਇਵਿੰਡ ਲਾਗੇ ਦਾ ਇਕ ਕਰਮਠ ਸੋਸ਼ਲ ਵਰਕਰ, ਦਿੱਲੀ ਦੇ ਪੰਜਾਬੀ ਅਧਿਆਪਕਾਂ ਦੀ ਜਥੇਬੰਦੀ ਦਾ ਆਗੂ।

ਗਿਆਨੀ ਹਰੀ ਸਿੰਘ, ਸ. ਕੁਲਦੀਪ ਸਿੰਘ ਅਤੇ ਸ਼੍ਰੀ ਤਾਰਾ ਸਿੰਘ ਅਨਜਾਣ ਨੇ ਅੱਜ ਦੇ ਦਿਨ ਇਕ ਇਕੱਤਰਤਾ ਰਖੀ ਹੋਈ ਸੀ। ਸਰੀਰੋਂ ਵਿਕਲਾਂਗ, ਮਨੋਂ ਮਜ਼ਦੂਰ ਜਮਾਤ ਦੇ ਕਾਜ਼ ਨੂੰ ਪਰਣਾਏ, ਲੈਨਿਨੀ ਵਿਚਾਰਾਂ ਸੰਗ ਲੈਸ ਸ. ਪਿਆਰਾ ਸਿੰਘ ਸਹਿਰਾਈ, ਪੰਜਾਬੀ ਦੇ ਇਕ ਜ਼ਿੰਦਾ ਦਿਲ ਕਵੀ ਨੂੰ ਸਨਮਾਨਣ ਲਈ। ਇਹ ਸਨਮਾਨ ਢੁਡੀ ਕੇ-ਸਾਹਿਤ-ਟ੍ਰਸਟ ਵਲੋਂ ਬਾਵਾ ਬਲਵੰਤ ਇਨਾਮ 1979 ਦੀ ਸ੍ਰੇਸ਼ਟ ਕਵਿਤਾ ਤੇ ਦਿਤਾ ਜਾਣਾ ਸੀ।

ਸਮਾਗਮ ਸ਼ਾਮੀਂ 5.30 ਵਜੇ ਕਾਨਸਟੀਚਿਊਸ਼ਨ ਕਲੱਬ ਵਿਚ ਹੋਇਆ। ਮੈਂ ਵੀ ਸਮੇਂ ਸਿਰ ਪਹੁੰਚਾ। ਸਮਾਗਮ ਦੇ ਪ੍ਰਧਾਨ ਸ. ਪ੍ਰੀਤਮ ਸਿੰਘ ਸਫ਼ੀਰ (ਕਵੀ) ਰੀਟਾਇਰਡ ਜੱਜ ਸਨ। ਮੰਚ ਦੀਆਂ ਕੁਰਸੀਆਂ ਤੇ ਸਨਮਾਨ ਯੋਗ ਵਿਅਕਤੀ ਸਨ,

ਭਾਪਾ ਪ੍ਰੀਤਮ ਸਿੰਘ ਨਵਯੁਗ ਪ੍ਰੈਸ ਵਾਲੇ, ਕਾਮਰੇਡ ਸੋਹਣ ਸਿੰਘ ਜੋਸ਼ ਸੀ. ਪੀ. ਆਈ. ਆਗੂ, ਕਾਮਰੇਡ ਹਰਿਕ੍ਰਿਸ਼ਨ ਸਿੰਘ ਸੁਰਜੀਤ ਸੀ. ਪੀ. ਆਈ. ਐਮ. ਆਗੂ, ਅਤੇ ਸ. ਪਿਆਰਾ ਸਿੰਘ ਸਹਿਰਾਈ। ਹਾਲ ਭਰਪੂਰ ਸੀ। ਨਿਰਮਾਣ ਅਤੇ ਉਤਮ ਕਵੀ ਨੂੰ ਮਿਲਦੇ ਸਨਮਾਨ ਦੀਆਂ ਖੁਸ਼ੀਆਂ ਵੰਡਾਣ ਦਿੱਲੀ ਦੇ ਬਹੁਤ ਸਾਰੇ ਕਵੀ ਜੁੜੇ ਹੋਏ ਸਨ।

ਕਾਮਰੇਡ ਜਗਜੀਤ ਸਿੰਘ ਅਨੰਦ ਕਮਿਊਨਿਸਟ ਲੀਡਰ ਨੇ ਸਾਹਿਤਕ ਸ਼ਬਦਾਵਲੀ ਵਰਤਦਿਆਂ ਸ. ਸਹਿਰਾਈ ਦੇ ਸੰਘਰਸ਼ਮਈ ਜੀਵਨ ਤੇ ਚਾਨਣਾ ਪਾਇਆ। ਡਾ: ਹਰਿਭਜਨ ਸਿੰਘ ਨੇ ਮੁਸਕਣੀ ਵੰਡਦਿਆਂ, ਪ੍ਰਭਾਵਸ਼ਾਲੀ ਢੰਗ ਨਾਲ ਸਹਿਰਾਈ ਜੀ ਦੀ ਕਾਵਿ ਉਤੇ ਸਮੀਖਿਆ ਕੀਤੀ ਤੇ ਉਨ੍ਹਾਂ ਨੂੰ ਮਨੋਂ ਧਾਰਿਆ ਉਸਤਾਦ ਮੰਨਿਆ। ਕਾ: ਸੁਰਜੀਤ ਨੇ ਸਾਹਿਤ ਲੋਕਾਂ ਲਈ ਦਾ ਹੋਕਾ ਦਿਤਾ ਅਤੇ ਭਾਪਾ ਪ੍ਰੀਤਮ ਸਿੰਘ ਨੇ ਸਹਿਰਾਈ ਜੀ ਬਾਰੇ ਅੰਤਰੀਵ ਸ਼ਰਧਾ ਦਾ ਇਜ਼ਹਾਰ ਕਰਦਿਆਂ ਉਨ੍ਹਾਂ ਦਾ ਕੋਲੋਂ ਤਕਿਆ ਸੰਘਰਸ਼ ਰਤ ਜੀਵਨ ਸੁਣਾਇਆ।

ਕੰਵਲ ਜਸਵੰਤ ਸਿੰਘ ਜਿਸ ਦਾ ਇਹ ਸਾਰਾ ਉਦਮ ਸੀ ਅਤੇ ਜਿਸ ਨੇ ਢੁਡੀਕੇ-ਸਾਹਿਤ-ਟ੍ਰਸਟ ਆਰੰਭ ਕੀਤਾ ਸੀ ਨੇ ਟ੍ਰਸਟ ਦੀ ਲੋੜ ਦੀ ਕਹਾਣੀ ਸੁਣਾਈ। ਗੁਰਚਰਨ ਰਾਮਪੁਰੀ, ਕ੍ਰਿਸ਼ਨ ਜੀਤ ਆਦਿ ਵਿਦੇਸ਼ਾਂ ਵਿਚੋਂ ਦੇਸੀ ਸਾਹਿਤਕਾਰ ਪਹੁੰਚੇ ਹੋਏ ਸਨ। ਜੋਸ਼ ਜੀ ਦੁਆਰਾ ਚਾਂਦੀ ਰੰਗੀ ਤਸ਼ਤਰੀ ਵਿਚ, ਇਕ ਸ਼ਾਲ ਅਤੇ 1100/- ਸਹਿਰਾਈ ਜੀ ਦੀ ਭੇਟ ਕੀਤਾ ਗਿਆ।

ਨਾਮਧਾਰੀਆਂ ਵਿਚੋਂ ਤਾਰਾ ਸਿੰਘ ਇਸ ਇਕੱਠ ਵਿਚ ਸਿੱਧਾ ਸਹਿਯੋਗ ਦੇਣ ਵਾਲਿਆਂ 'ਚੋਂ ਸੀ। ਦਰਸ਼ਕ ਸਰੋਤਿਆਂ ਵਿਚ ਮੇਰੀ ਪਛਾਣ ਦੇ ਨਾਮਧਾਰੀ ਡਾ: ਅਮਰ ਭਾਰਤੀ ਅਤੇ ਕਹਾਣੀਕਾਰ ਸ. ਬੂਟਾ ਸਿੰਘ ਸੀ।

ਸਮਾਗਮ 7.30 ਤਕ ਚੱਲਿਆ।

## 20 ਜਨਵਰੀ 1980, ਐਤਵਾਰ
## ਨਵੀਂ ਦਿੱਲੀਓਂ-ਲੁਹਾਰਾ

### ਸਮੇਂ ਦੇ ਹਾਲ

ਸਵੇਰੇ 6 ਵਜੇ ਘਰੋਂ ਤੁਰ, ਜਨਰਲ ਸਟੋਰ ਤੋਂ 6.45 ਦੀ ਬਸ ਲੈ ਕੇ ਸਫ਼ਰ ਸ਼ੁਰੂ ਕੀਤਾ। ਬੀਕਾਨੇਰ ਜਾਂਦੀ ਬਸ ਹਿਸਾਰ ਤਕ ਮਿਲੀ। ਰਾਜਧਾਨੀ ਦੇ ਲੋਕ ਸ੍ਰੀਮਤੀ ਇੰਦਰਾ ਗਾਂਧੀ ਦਾ ਪ੍ਰਧਾਨ ਮੰਤਰੀ ਬਣਨਾ, ਇਸ ਸਾਲ ਦਾ, ਦੇਸ਼ ਲਈ ਸ਼ੁਭ ਲਕਸ਼ਣ ਮੰਨਦੇ ਹਨ। ਕੁਝ ਨਾ-ਤਸੱਲੀ ਵਿਚ ਹਨ ਅਜੇ। ਦਿਨ ਭਾਵੇਂ ਅਜ ਗਮਰੁੱਠ ਜਿਹਾ ਜਾਪਦਾ ਹੈ ਪਰ ਜੋ ਕੁਝ ਤੁਰੀ ਜਾਂਦੀ ਬਸ ਵਿਚੋਂ ਨਜ਼ਰ ਪਿਆ ਹੈ, ਉਸ ਅਨੁਸਾਰ ਰੁਹਤਕ ਦੇ ਇਲਾਕੇ ਵਿਚ 3-4 ਫੁਟ ਤੋਂ ਲੈ ਕੇਵਲ ਫੁਟ ਫੁਟ ਉਚਾਈ ਦੀਆਂ ਕਣਕਾਂ ਦੇ ਖੇਤ, ਪੀਲੇ ਫੁਲਾਂ ਨਾਲ ਲਦੇ ਸਰਹੋਂ ਦੇ ਖੇਤ, ਬਰਾਨੀਆਂ ਯੋਗ ਥਾਵਾਂ ਤੇ 6-6 ਇੰਚ ਚਨੇ ਦੇ ਖੇਤ। ਵਿਰਲੀਆਂ ਪੈਲੀਆਂ ਵਿਚ ਪਕਰੋੜ ਕਮਾਦ। ਹਿਸਾਰ ਦੇ ਇਲਾਕੇ ਵਿਚ ਸਰਸੋਂ ਦੀ ਬਹਾਰ, ਕਣਕਾਂ ਹਰੀਆਂ ਭਰੀਆਂ ਪਰ ਮਸਾਂ ਅੱਧਾ ਫੁਟ ਉਚੇਰੀਆਂ

ਕਿਤੇ ਕਿਤੇ ਬਰਸੀਮ ਦੇ ਖੇਤ । ਸੁਕੇ ਅਤੇ ਅਣਵਗੇ ਖੇਤ ਨਵੀਂ ਬਿਜੇਤ ਦੀ ਉਡੀਕ ਵਿਚ, ਕਪਾਹ ਛਿਟੀਆਂ ਦੇ ਖੇਤ ਕੱਟਣ ਯੋਗ । ਜਿਥੇ ਖੁਸ਼ਕੀ ਓਥੇ ਵੀ ਬਹੁਤਾਤ ਵਿਚ ਜਿਥੇ ਹਰਿਆਲੀ ਓਥੇ ਵੀ ਵਧੇਰੇ । ਸਰਸੇ ਵਿਚ ਕਪਾਹ ਛਿਟੀਆਂ ਕਟਾਈ ਮੰਗਦੀਆਂ, ਵਾਹੇ ਹੋਏ ਖੇਤ ਬੀਜ ਮੰਗਦੇ, ਬੀਜੀਆਂ ਹੋਈਆਂ ਕਣਕਾਂ 5-6 ਇੰਚ ਉਚੀਆਂ ।

2.30 ਵਜੇ ਦਬਵਾਲੀ ਪਹੁੰਚ ਗਿਆ ਪਰ ਸੂਰਜ ਦੇਵਤਾ ਦੇ ਦਰਸ਼ਨ ਨਹੀਂ ਹੋਏ ਵਾਤਾਵਰਣ ਬੰਦ-ਬੰਦ ਜਿਹਾ । ਕੁੱਲ ਮਿਲਾ ਕੇ ਅੱਜ ਦਾ ਦਿਨ ਖਿੜਿਆ-ਖਿੜਿਆ ਨਹੀਂ ।

## ਪਿੰਡ ਲੁਹਾਰਾ ਜ਼ਿ: ਫਰੀਦਕੋਟ

ਇਹ ਦਿੱਲੀਓਂ ਹੀ ਸੋਚ ਲਿਆ ਸੀ ਕਿ ਅੱਜ ਦੀ ਰਾਤ ਪਿੰਡ ਲੁਹਾਰੇ ਵਿਚ ਵਸਦੇ ਪਿਛੋਂ ਮੇਰੇ ਪਿੰਡ ਡਫਰ ਕੇ (ਜ਼ਫਰ ਕੇ) ਜ਼ਿਲਾ ਲਾਹੌਰ ਦੀ ਹੇਠੇ ਕੀ ਪੱਤੀ ਵਾਲੇ ਸਰੀਰਾਂ ਨੂੰ ਮਿਲਣਾ ਹੈ । ਇਹਨਾਂ ਦੇ ਵਡਿਕੇ ਨਾਮਧਾਰੀ ਸਨ ਹੁਣ ਵੀ ਇਹ ਖੁਲ੍ਹੇ ਖੁਲਾਸੇ ਉਗਰਾਹੀ ਸ੍ਰੀ ਭੈਣੀ ਸਾਹਿਬ ਲੰਗਰ ਨੂੰ ਦਿੰਦੇ ਹਨ ।

ਇਕ ਬਸ ਦਬਵਾਲੀ ਤੋਂ ਅਬੋਹਰ ਵਾਲੀ ਲੈ ਲੁਹਾਰੇ ਪੁਜ ਗਿਆ ਸ਼ਾਮ ਦੇ 5 ਵਜੇ ਤਕ । ਸ. ਅਰਜਨ ਸਿੰਘ (88), ਸ. ਤੇਜਾ ਸਿੰਘ (76), ਸ. ਸੰਮਾ ਸਿੰਘ ਨੰਬਰਦਾਰ ਦੇ ਲੜਕੇ ਸ. ਹਰਸਾ ਸਿੰਘ (51) ਨੂੰ ਮਿਲਿਆ । ਸ. ਬਾਜ ਸਿੰਘ ਜ਼ਿੰਦਾ ਸ਼ਹੀਦ, ਇਸ ਨੇ ਨਾਮਧਾਰੀ ਸ਼ਹੀਦਾਂ ਦੀ ਰਵਾਇਤ ਨੂੰ ਕਾਇਮ ਰਖਦਿਆਂ, ਅੰਗਰੇਜ਼ ਹਕੂਮਤ ਦੇ ਸਮੇਂ, ਇਕ ਗਊ-ਘਾਤੀ ਨੂੰ ਪਾਰ ਬੁਲਾਇਆ ਸੀ, ਇਸਦਾ ਪਰਵਾਰ ਵੀ ਏਥੇ ਸੀ । ਸੁਪਤਨੀ ਬੀਬੀ ਗੁਲਾਬ ਕੌਰ ਚੂਕਣੇ ਤੇ ਸੱਟ ਵੱਜੀ ਕਾਰਣ ਉਠਣ-ਬੈਠਣੋਂ ਲਾਚਾਰ ਸੀ, ਇਹਨਾਂ ਦੇ ਬੱਚੇ ਬਿਸ਼ਨ ਸਿੰਘ-ਚੰਦਾ ਸਿੰਘ ।

ਜਿਉਂ ਜਿਉਂ ਪਿੰਡ ਦੇ ਜੀ ਮਿਲੇ ਖੁਸ਼ ਹੋਏ । ਸ. ਅਰਜਨ ਸਿੰਘ ਦੇ ਤਿੰਨ ਲੜਕੇ, ਅਜੀਤ ਸਿੰਘ, ਬਲਵੰਤ ਸਿੰਘ ਅਤੇ ਬਖਸ਼ੀਸ਼ ਸਿੰਘ । ਬਖਸ਼ੀਸ਼ ਸਿੰਘ ਅਮਰੀਕਾ ਵਿਚ ਜਾ ਸੈੱਟਲ ਹੋਇਆ । ਸਾਡੇ ਪਿੰਡ 'ਚੋਂ ਕੇਵਲ ਇਕ ।

ਇਹ ਸਾਰੇ ਲੋਕ ਨਾਮਧਾਰੀਆਂ ਦੇ ਤਰਫ਼ਦਾਰ ਰਹੇ ਹਨ । ਮਾਨਤਾ ਨਾਮਧਾਰੀ ਸਿਖਾਂ ਵਾਂਗ । ਵਤੀਰਾ ਖੁਲ੍ਹਾ ਖੁਲਾਸਾ, ਜੱਟਾਂ ਵਰਗਾ । ਘਰਾਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਤਕ ਦੀਆਂ ਤਸਵੀਰਾਂ ! ਸ. ਹਰਸਾ ਸਿੰਘ ਜਿਸ ਦਾ ਲੜਕਾ ਅਛਰਪਾਲ ਸਿੰਘ ਪਿੰਡ ਦਾ ਨੰਬਰਦਾਰ ਹੈ, ਨੇ ਖਾਹਸ਼ ਪਰਗਟ ਕੀਤੀ ਕਿ ਨਾਮਧਾਰੀਆਂ ਦਾ ਮੇਲਾ ਕਰਕੇ ਸਤਿਗੁਰੂ ਜੀ ਦੇ ਚਰਨ ਘਰ ਪੁਆਣੇ ਹਨ । ਇਹ ਭਾਵਨਾ ਹੈ ਕਿ ਅਗਲੀ ਨਸਲ ਨੂੰ ਸਿਖਾਂ ਅਤੇ ਨਾਮਧਾਰੀਆਂ ਦਾ ਫਰਕ ਉਜਾਗਰ ਕੀਤਾ ਜਾਵੇ ।

## ਬਾਜ ਸਿੰਘ ਜ਼ਿੰਦਾ ਸ਼ਹੀਦ

ਸਭ ਤੋਂ ਬਿਰਧ ਸ. ਅਰਜਨ ਸਿੰਘ ਨੇ ਮੈਨੂੰ ਦੋ ਵਾਰਤਾ ਸੁਣਾਈਆਂ । ਉਹਦੀ ਜ਼ਬਾਨੀ :

ਸਾਡੇ ਪਿੰਡ ਡਫਰ ਕੇ (ਜ਼ਫਰ ਕੇ ਕਾਗ਼ਜ਼ੀਂ) ਵਿਚ ਜਿਥੇ ਬਹੁਤ ਸਾਰੇ ਲੋਕ

ਨਾਮਧਾਰੀ ਸਨ ਤੇ ਪਿੰਡ ਵੀ ਨਾਮਧਾਰੀਆਂ ਦਾ ਕਰਕੇ ਜਾਣਿਆਂ ਜਾਂਦਾ ਸੀ, ਓਥੇ ਅਜਿਹੇ ਲੋਕ ਵੀ ਸਨ ਜੁ ਨਾਮਧਾਰੀਆਂ ਦੇ ਤਰਫ਼ਦਾਰ ਤਾਂ ਪੱਕੇ ਸਨ ਪਰ ਇਹਨਾਂ ਵਾਂਗੂੰ ਰਹਿਤ ਮਰਿਆਦਾ ਨਹੀਂ ਸਨ ਰਖਦੇ। ਸਾਡੇ ਘਰ ਵਿਚ ਸਾਡਾ ਤੀਜਾ ਭਰਾ ਬਾਜ ਸਿੰਘ ਪੂਰਨ ਰਹਿਤ ਮਰਿਆਦਾ ਵਾਲਾ ਨਾਮਧਾਰੀ ਸਿੰਘ ਸੀ। ਅਸੀਂ ਜਦੋਂ ਕਿਤੇ ਖਾਂਦੇ ਪੀਂਦੇ ਤਾਂ ਸਾਡੇ ਨਾਲ ਕਲੇਸ਼ ਪਾ ਬਹਿੰਦਾ। ਹਰੜੀਆਂ (ਡਫਰ ਕੇ ਤੋਂ ਲਹਿੰਦੇ ਮੀਲ ਡੇਢ ਮੀਲ ਦੇ ਫ਼ਾਸਲੇ ਤੇ ਛੋਟਾ ਜ਼ਿਹਾ ਪਿੰਡ) ਦਾ ਇਕ ਚੂੜ੍ਹਾ (ਓਸ ਵੇਲੇ ਦਾ, ਅੱਜ ਦਾ ਹਰੀਜਨ) ਦਿੱਤੂ, ਡਫਰਕਿਆਂ ਦੇ ਚੜ੍ਹਦੇ-ਦੱਖਣ ਵਾਲੇ ਪਾਸੇ ਦੇ ਪਿੰਡ ਡਿਪਟੀ ਵਾਲੇ ਵਿਆਹਿਆ ਹੋਇਆ ਸੀ। ਇਹ ਪਿੰਡ ਲਾਹੌਰ ਦੇ ਇਕ ਖੋਜੇ ਦਾ ਪਿੰਡ ਸੀ ਅਤੇ ਸਾਰੇ ਵਸਨੀਕ ਮੁਜ਼ਾਰੇ ਮੁਸਲਮਾਨ ਹੀ ਸਨ। ਦਿੱਤੂ ਹਰ ਦੂਜੇ ਚੌਥੇ ਗੋਕੇ ਪਸ਼ੂ ਡਿਪਟੀ ਵਾਲੇ ਵਲ ਲਿਜਾਂਦਾ ਬਾਜ ਸਿੰਘ ਨੂੰ ਮਿਲ ਪੈਂਦਾ ਸੀ। ਮੇਲ ਸੁਭਾਵਕ ਹੋ ਜਾਂਦਾ। ਇਕ ਦਿਨ ਬਾਜ ਸਿੰਘ ਨੇ ਪੁੱਛਿਆ : ਦਿੱਤੂ! ਜਦੋਂ ਤੈਨੂੰ ਵੇਖੀਏ ਗੋਕੇ ਪਸ਼ੂ ਹਿੱਕੀ ਲਈ ਜਾਂਦਾ ਹੁੰਦਾ ਹੈਂ, ਕਿਤੇ ਇਹਨਾਂ ਨਾਲ ਬੁਰਾ ਤਾਂ ਨਹੀਂ ਕਰਦਾ?

"ਨਹੀਂ ਚਾਚਾ, ਬੁਰਾ ਕਿਉਂ ਕਰਨਾ ਹੋਇਆ। ਮੈਂ ਤਾਂ ਇਹਨਾਂ ਨੂੰ ਅਗੇ ਵੇਚ ਵੱਟ ਕੇ ਪੇਟ ਦੀ ਭੁੱਖ ਪੂਰੀ ਕਰਨਾਂ।"

ਅਤੇ ਇਕ ਦਿਨ ਬਾਜ ਸਿੰਘ ਡਿਪਟੀ ਵਾਲਿਓਂ ਲੰਘ ਰਿਹਾ ਸੀ ਕਿ ਪਿੰਡ ਦੇ ਉਰਲੇ ਪਾਸੇ, ਇਕ ਟੋਏ ਵਿਚ, ਦਿੱਤੂ, ਉਸ ਨੂੰ ਗਾਂ ਢਾਹੀ ਮਿਲਿਆ। ਦਿੱਤੂ ਦੇ ਹੱਥ ਵਿਚ ਛੁਰੀ ਸੀ। ਬਾਜ ਸਿੰਘ ਨੇ ਸ਼ੇਰ ਵਾਂਗੂੰ ਬੁੱਭ ਕੇ ਦਿੱਤੂ ਤੇ ਹਮਲਾ ਕੀਤਾ। ਦਿੱਤੂ ਸਿਰ ਤੇ ਪੈਰ ਰੱਖ ਕੇ ਉੱਠ ਨੱਠਾ। ਬਾਜ ਸਿੰਘ ਨੇ ਉਹੋ ਛੁਰਾ ਜੁ ਗਊ ਦੇ ਗਲੇ ਤੇ ਫਿਰਨਾ ਸੀ, ਹੱਥ ਫੜ ਕੇ ਦਿੱਤੂ ਦਾ ਪਿੱਛਾ ਕੀਤਾ। ਪਰ ਦਿੱਤੂ ਨੂੰ ਜ਼ਿੰਦਗੀ ਨੇ ਅੱਜ ਸਾਥ ਦਿਤਾ। ਅੱਖੋਂ ਉਹਲੇ ਹੋਣ ਵਿਚ ਸਫਲ ਹੋ ਗਿਆ। ਹੁਣ ਬਾਜ ਸਿੰਘ ਕੀ ਕਰਦਾ? ਪਿਛੇ ਪਰਤ ਆਇਆ।

ਘਰ ਆ ਕੇ ਉਸਨੇ ਸਾਨੂੰ ਆਖਿਆ : ਗੱਲ ਮਾੜੀ ਹੋਈ ਏ। ਅੱਜ ਦਿੱਤੂ ਹੱਥੋਂ ਨਿਕਲ ਗਿਆ ਏ। ਉਹ ਗਾਂ ਦਾ ਵਨਾਹ ਕਰਨ ਲਗਾ ਸੀ, ਅੱਜ ਉਸਦਾ ਵਨਾਹ ਵੀ ਹੋ ਜਾਣਾ ਸੀ।

ਅਸਾਂ ਉਸਨੂੰ ਬਥੇਰਾ ਸਮਝਾਇਆ ਕਿ ਤੂੰ ਕੀ ਲੈਣੈ ਇਸ ਗੱਲ ਵਿਚੋਂ, ਤੂੰ ਆਪਣੀ ਸੰਭਾਲ। ਉਸਨੇ ਕਹਿਣਾ : ਕੂਕੇ ਗਊ ਦੇ ਗਲ ਤੇ ਛੁਰੀ ਫਿਰਦੀ ਨਹੀਂ ਜਰ ਸਕਦੇ। ਮੈਨੂੰ ਤਾਂ ਹੀ ਠੰਡ ਪੈਣੀ ਏ ਜੇ ਉਸ ਝੂਠੇ ਤੇ ਬੁਚੜ ਨੂੰ ਓਸੇ ਰਾਹੋਂ ਲੰਘਾਵਾਂ, ਜਿਸ ਰਾਹੋਂ ਉਸਨੇ ਕਈ ਗਊਆਂ ਲੰਘਾਈਆਂ ਨੇ!

ਅਤੇ ਦੂਜੇ ਭਲਕ, ਜ਼ਰਾ ਬਰਸਾਤੀ ਜਿਹੇ ਦਿਨ ਵਿਚ ਬਾਜ ਇਕ ਟੋਕਾ ਲੈ ਕੇ ਦਿੱਤੂ ਦੇ ਘਰ ਕੋਲ ਕਿਸੇ ਓਹਲੇ ਵਿਚ ਖਲੋਤਾ, ਉਸਨੂੰ ਉਡੀਕਦਾ ਰਿਹਾ। ਪਰ ਦਿੱਤੂ ਬਾਹਰਲੀ ਕਿਣ-ਮਿਣ ਕਰਕੇ ਘਰੋਂ ਬਾਹਰ ਹੀ ਨਾ ਨਿਕਲਿਆ। ਇਹਦੇ ਭਾਗਾਂ ਨੂੰ ਮਹਿਰਾ ਨਿਹਾਲ ਕੋਲੋਂ ਦੀ ਲੰਘ ਵੱਗਾ। ਬਾਜ ਸਿੰਘ ਨੇ ਉਸ ਨੂੰ ਕਿਹਾ : ਦਿੱਤੂ ਨੂੰ ਕਹੁ, ਬਾਹਰ ਤੇਰੇ ਸੰਬੰਧੀ ਉਡੀਕਦੇ ਨੇ, ਉਹਨਾਂ ਨੂੰ ਮਿਲ। ਨਿਹਾਲ ਨੇ ਜਿਉਂ ਦਾ ਤਿਉਂ ਕਹਿ ਦਿਤਾ। ਨਿਹਾਲ ਅਗਾਂਹ ਲੰਘ ਗਿਆ : ਦਿੱਤੂ ਨੂੰ ਕੋਲ ਆਉਂਦਿਆਂ

ਬਾਜ ਸਿੰਘ ਨੇ ਧੌਣੋਂ ਫੜ ਲਿਆ ਤੇ ਇਕੋ ਵਾਰ ਨਾਲ ਪਾਰ ਬੁਲਾਇਆ ।

ਫਿਰ ਮੁਕੱਦਮਾ ਚੱਲਿਆ । ਅਸਾਂ ਅੱਜ ਤੋਂ 45 ਸਾਲ ਪਹਿਲਾਂ 2000/-ਪੁਲਸੀਆਂ ਨੂੰ ਦੇ ਕੇ ਬਾਜ ਸਿੰਘ ਛੁਡਾ ਲਿਆ । ਪਰ ਬਾਜ ਸਿੰਘ ਨੂੰ ਆਪਣੀ ਕਰਨੀ ਤੇ ਮਾਣ ਸੀ ਅਤੇ ਇਸ ਲਈ ਉਸਨੂੰ ਹਰ ਸਜ਼ਾ ਪਰਵਾਣ ਸੀ । ਇਹ ਤਸੱਲੀ ਸੀ ਕਿ ਗਊ ਦੋਖੀ ਨੂੰ ਵੇਖ ਉਸ ਜੀਉਂਦੇ ਨਹੀਂ ਛਡਿਆ ।

## ਸੰਤਾਂ ਦੇ ਕਾਰਜ ਆਪ ਖਲੋਇਆ

ਬਾਬੇ ਅਰਜਨ ਸਿੰਘ ਨੇ ਜੁ ਦੋ ਕੁ ਸਾਲ ਪਹਿਲਾਂ ਆਪਣੀ ਪਤਨੀ ਨਾਲ ਅਮਰੀਕਾ ਵਿਚ ਪੁਤਰ ਬਖਸ਼ੀਸ਼ ਸਿੰਘ ਨੂੰ ਮਿਲ ਕੇ ਆਇਆ ਸੀ, ਦੂਜੀ ਘਟਨਾ ਇੰਜ ਸੁਣਾਈ :

ਇਕ ਵਾਰ ਮੈਂ ਨਨਕਾਣਾ ਸਾਹਿਬ (ਜ਼ਿਲਾ ਸ਼ੇਖੂਪੁਰ) ਮੇਲੇ ਤੇ ਗਿਆ । ਓਦੋਂ ਮੇਰੀ ਰਿਹਾਇਸ਼ ਰਾਵੀਓਂ ਪਾਰਲੇ ਪਿੰਡ ਠਕਰ ਕੇ (ਜ਼ਿਲਾ ਸ਼ੇਖੂਪੁਰ) ਵਿਚ ਸੀ । ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੈਨੂੰ ਆਖਿਆ ਕਿ ਮੈਂ ਆਪਣੇ ਪਿੰਡ ਚਲਾ ਜਾਵਾਂ ਅਤੇ ਦੂਜੇ ਸਰੀਰਾਂ ਨੂੰ ਖ਼ਬਰ ਦੇ ਕੇ ਦੌਰੇ ਦੇ ਘੋੜਿਆਂ ਲਈ ਪੱਠੇ ਅਤੇ ਲੰਗਰ ਆਦਿ ਦਾ ਇੰਤਜ਼ਾਮ ਕਰਾਂ । ਬਚਨ ਮੰਨ ਕੇ ਮੈਂ ਠਕਰਕੀਂ ਆ ਤਾਂ ਗਿਆ । ਪਰ ਪਿੰਡ ਦੀ ਧੰਧੇ ਧਾਵਣੀ ਵਿਚ ਮੇਰੇ ਸਿਰੋਂ ਇਹ ਗੱਲ ਹੀ ਨਿਕਲ ਗਈ ।

ਅਗਲੀ ਸ਼ਾਮੀਂ ਮੈਂ ਕਿਸੇ ਨੇੜੇ ਦੇ ਪਿੰਡ ਵਿਚ ਸਾਂ ਕਿ ਮੈਨੂੰ ਕਿਸੇ ਜਾ ਸੁਨੇਹਾ ਦਿਤਾ : ਤੁਹਾਡੇ ਘਰ ਬਹੁਤ ਸਾਰੇ ਘੋੜੇ ਅਤੇ ਆਦਮੀ ਆਏ ਹੋਏ ਹਨ ਤੇ ਤੂੰ ਏਧਰ ਫਿਰ ਰਿਹਾ ਏਂ ? ਮੈਨੂੰ ਯਾਦ ਆਇਆ ਕਿ ਮੈਂ ਤਾਂ ਇਕ ਜ਼ਿਮੇ ਲੱਗਾ ਜ਼ਰੂਰੀ ਕਾਰਜ ਹੀ ਭੁੱਲ ਗਿਆ ਸਾਂ ! ਘਰ ਵਿਚ ਆਟਾ ਦਾਣਾ ਕੁਛ ਵੀ ਤਾਂ ਨਹੀਂ ਸੀ । ਕਿਸੇ ਤਰ੍ਹਾਂ, ਹਿੰਮਤ ਕਰਕੇ ਮੈਂ ਘਰ ਪੁੱਜਾ । ਤਾਂ ਰਾਹ ਵਿਚ ਇਕ ਮੁਸਲਮਾਨ ਸੱਜਣ ਨੂੰ ਆਟੇ ਦੀ ਬੋਰੀ ਲਈ ਜਾਂਦੇ ਵੇਖਿਆ । ਉਸਨੂੰ ਪੁੱਛਕੇ ਕਿ ਜੇ ਉਹਦੇ ਘਰ 4-5 ਡੰਗ ਦਾ ਆਟਾ ਹੋਵੇ, ਮੈਂ ਆਟਾ ਰਖਵਾ ਲਿਆ । ਪਿੰਡ ਦੀ ਦੁਕਾਨੋਂ ਸਾਬਤ ਮਾਂਹ ਜਿੰਨੇ ਵੀ ਹੈ ਸਨ ਖਰੀਦ ਲਏ ਤੇ ਆਟਾ ਦਾਲ ਸੰਗਤਾਂ ਦੇ ਹਵਾਲੇ ਕਰ ਦਿਤਾ । ਇਸੇ ਤਰ੍ਹਾਂ ਘੋੜਿਆਂ ਦੇ ਪੱਠੇ ਦੱਥੇ ਦਾ ਪ੍ਰਬੰਧ ਹੋ ਗਿਆ । ਮੈਂ ਜਿਹੜਾ ਸਭ ਕੁਝ ਭੁਲ ਗਿਆ ਸਾਂ, ਸਤਿਗੁਰਾਂ ਏਨਾ ਭਰਪੂਰ ਕਰ ਦਿਤਾ ਕਿ ਦੋ ਤਿੰਨ ਡੰਗ ਦਾ ਲੰਗਰ ਖੁਲ੍ਹਾ ਬਣਿਆ ।

ਸਤਿਗੁਰਾਂ ਦੇ ਦਰਸ਼ਨ ਅਤੇ ਦੋ ਦਿਨ ਦੀਵਾਨ ਲਗਣ ਨਾਲ ਮੇਰਾ ਪੁੰਨ ਪਰਤਾਪ ਬੜਾ ਵਧ ਗਿਆ । ਉਸ ਦਿਨ ਦੇ ਪਿਛੋਂ ਹਰ ਦਿਨ ਮੇਰੇ ਲਈ ਮਦਦਗਾਰ ਹੋ ਗਿਆ ।

## ਜੀ ਕਰਦਾ ਏ...

ਸ. ਅਰਜਨ ਸਿੰਘ ਵਲੋਂ ਵਿਹਲਾ ਹੋ ਕੇ ਇਹਦੇ ਵਡੇ ਭਰਾ ਸਵਰਗਵਾਸੀ ਨੰਬਰਦਾਰ ਸੰਮਾ ਸਿੰਘ ਦੇ ਵੱਡੇ ਲੜਕੇ ਸ. ਹਰਸਾ ਸਿੰਘ ਨੂੰ ਮਿਲਿਆ । ਉਹ ਸ਼ੂਗਰ ਤੇ ਦਮੇ ਦੇ ਜ਼ੋਰ ਨਾਲ ਬੜਾ ਕਮਜ਼ੋਰ ਹੋਇਆ ਲਗਦਾ ਸੀ । ਉਸ ਨੇ ਇੱਛਾ ਪਰਗਟ

ਕੀਤੀ : ਕਵੀ ਜੀ, ਜੀ ਕਰਦਾ ਏ ਹੁਣ, ਸਤਿਗੁਰਾਂ ਦੇ ਦਰਸ਼ਨਾਂ ਲਈ ਲੁਹਾਰੇ ਮੇਲਾ ਕਰੀਏ । ਬੜਾ ਚਿਰ ਮਨ ਮਰਜ਼ੀਆਂ ਕਰ ਲਈਆਂ ਨੇ, ਜ਼ਰਾ ਗੁਰੂ ਮੁਖ ਵੀ ਬਣ ਲਈਏ ।

ਏਥੇ ਹੀ ਬੈਠੇ ਬਾਬਾ ਅਰਜਨ ਸਿੰਘ ਦੇ ਵਡੇ ਲੜਕੇ ਅਜੀਤ ਸਿੰਘ ਨੇ ਇਕ ਯਾਦ ਸੁਣਾਈ : ਕੁਝ ਚਿਨ ਪਹਿਲਾਂ ਦੀ ਗੱਲ ਏ ਕਿ ਮੈਂ ਦਬਵਾਲੀ ਸੜਕ ਤੇ ਖਲੋਤਾ ਸਾਂ ਕਿ ਸਤਿਗੁਰਾਂ ਦੀ ਕਾਰ ਮੇਰੇ ਨੇੜੇ ਆ ਖਲੋਤੀ । ਮੈਂ ਕਾਰ ਦੀ ਤਾਕੀ ਖੁਲ੍ਹੀ ਜਾਣ ਅਤੇ ਸਤਿਗੁਰਾਂ ਨੂੰ ਬੈਠਿਆਂ ਪਛਾਣ ਚਰਨਾਂ ਤੇ ਹੱਥ ਲਾਕੇ ਨਮਸਕਾਰ ਕੀਤੀ । ਮੈਨੂੰ ਪੁਛਿਓ ਨੇ : ਸਿੰਘਾ ! ਕਿਥੋਂ ਦਾ ਏਂ ? ਮੈਂ ਲੁਹਾਰੇ ਅਤੇ ਪਿਛਲੇ ਪਿੰਡ ਡਫਰਕਿਆਂ ਦਾ ਨਾਂ ਲਿਆ ਤਾਂ ਆਖਿਓ ਨੇ : ਫਿਰ ਤਾਂ ਤੁਸਾਂ ਆਪਣੇ ਹੀ ਸਿਪਾਹੀ ਓ । ਅਜੀਤ ਸਿੰਘ ਬੜਾ ਖੁਸ਼ ਸੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਸ ਨੂੰ 'ਆਪਣਾ ਸਿਪਾਹੀ' ਹੋਣ ਦਾ ਮਾਣ ਬਖਸ਼ਿਆ ।

### ਅਜ਼ਮਾਇਸ਼ੀ ਦਵਾਈਆਂ

ਕਿਸੇ ਤਰ੍ਹਾਂ ਦਵਾ ਦਾਰੂ ਦੀ ਗੱਲ ਚੱਲ ਪਈ । ਸੈਂ ਹਰਸਾ ਸਿੰਘ ਨੂੰ ਸ੍ਰੀ ਸਤਿਗੁਰੂ ਜੀ ਦੀ ਸਿਆਮੋਂ ਲਿਆਂਦੀ ਦਮੇ ਦੀ ਦਵਾਈ ਦੀਆਂ 6 ਗੋਲੀਆਂ ਦਿਤੀਆਂ । ਇਹ ਨੁਸਖਾ ਥਾਈਲੈਂਡ ਦੇ ਸੰਤ ਕਪੂਰ ਸਿੰਘ ਨੇ ਸਤਿਗੁਰੂ ਜੀ ਦੀ ਭੇਟ ਕੀਤਾ ਸੀ । ਮੈਨੂੰ ਪਤਾ ਸੀ ਕਿ ਇਹ ਦਵਾ ਸ਼ੂਗਰ ਨੂੰ ਵਧਾਏਗੀ ਨਹੀਂ, ਸਵਾਸ ਨਾਲੀਆਂ ਠੀਕ ਕਰੇਗੀ । ਤੇ ਆਖਿਆ : ਜੇ ਦਵਾਈ ਫਿਟ ਬੈਠੀ ਤਾਂ ਦਿੱਲੀ ਲਿਖ ਦੇਣਾ ।

ਇਸ ਦੌਰਾਨ ਸ. ਤੇਜਾ ਸਿੰਘ ਨੇ ਇਕ ਅਜ਼ਮਾਇਸ਼ੀ ਦਵਾ ਲਿਖਾਈ :

### ਪੀਲੀਏ ਦੀ ਦਵਾ

ਕੁੜ ਲੈ, ਬਾਰੀਕ ਪੀਹ, ਪਤਾਸਿਆਂ ਦੇ ਮਿੱਠੇ ਨਾਲ ਜਾਂ ਗਾੜ੍ਹੀ ਕੀਤੀ ਪੱਕੀ ਲੱਸੀ ਨਾਲ, ਅਠਿਆਨੀ ਭਰ ਦਵਾ ਤਲੀ ਤੇ ਧਰਕੇ, ਖਾਕੇ, ਉਤੋਂ ਲੱਸੀ ਪੀ ਲੈਣੀ, ਨਿਰਨੇ ਕਾਲਜੇ । ਤਿੰਨ ਦਿਨ ਇਸ ਤਰ੍ਹਾਂ ਖਾਣ ਨਾਲ ਪੀਲੀਏ ਤੋਂ ਸ਼ਰਤੀਆ ਆਰਾਮ ਆਵੇ ।

### ਸੰਗ੍ਰਹਿਣੀ ਸੰਗ ਨ ਰਹੇ

ਜਦੋਂ ਮੈਂ ਹਰਸਾ ਸਿੰਘ ਦੀ ਮਾਤਾ ਹਰਨਾਮ ਕੌਰ (80) ਨੂੰ ਮਿਲਿਆ ਤਾਂ ਨਾਲ ਆਏ ਇਸ ਦੇ ਦਿਉਰ ਤੇਜਾ ਸਿੰਘ ਨੇ ਦੱਸਿਆ : ਇਸ ਨੂੰ ਸੰਗ੍ਰਹਿਣੀ ਦੀ ਇਕ ਬੇਨਜ਼ੀਰ ਦਵਾ ਯਾਦ ਹੈ । ਨੋਟ ਕਰ ਲਓ, ਤੁਹਾਨੂੰ ਕੰਮ ਦੇਵੇਗੀ । ਇਹ ਦਵਾਈ ਕਦੇ ਬਿਰਥਾ ਨਹੀਂ ਗਈ ।

ਮਾਤਾ ਹਰਨਾਮ ਕੌਰ ਨੇ ਲਿਖਾਇਆ :

| | |
|---|---|
| ਸੁੰਢ | 1 ਛਟਾਂਕ |
| ਗਿਟਕ ਕਢੇ ਛੁਹਾਰੇ | 1 ਛਟਾਕ |
| ਸੌਂਫ | 1 ਛਟਾਂਕ |

ਵੱਖ ਵੱਖ ਪੀਹ ਕੇ, ਫੇਰ ਮਿਲਾਕੇ, ਇਕ ਛਟਾਂਕ ਗੋਕੇ ਘਿਉ ਵਿਚ ਰਲਾ ਲੈਣੀਆਂ । ਚੰਗੀ ਤਰ੍ਹਾਂ ਗੁੰਨ੍ਹ ਕੇ, 30-40 ਪੱਤੇ ਅਰਿੰਡਾਂ ਦੇ ਲੈਕੇ, ਧੋ-ਸੁਕਾਕੇ ਇਨ੍ਹਾਂ ਪੱਤਿਆਂ ਵਿਚ ਉਪਰਲੀਆਂ ਚੀਜ਼ਾਂ ਵਾਲਾ ਪਿੰਨਾ ਅੱਛੀ ਤਰ੍ਹਾਂ ਵਲ੍ਹੇਟ ਦੇਣਾ, ਉਪਰ ਧਾਗਾ ਬੰਨ੍ਹ ਦੇਣਾ । ਫੇਰ ਦੋ ਕਿਲੋ ਆਟਾ ਲੈ ਕੇ, ਉਸ ਨੂੰ ਚੰਗੀ ਤਰ੍ਹਾਂ ਗੁੰਨ੍ਹ ਕੇ ਉਸ ਦਾ ਰੋਟ ਬਣਾਕੇ, ਉਸ ਵਿਚ ਅਰਿੰਡ ਪੱਤਿਆਂ ਵਾਲਾ ਪਿੰਨਾ ਧਰ ਕੇ, ਚੰਗੀ ਤਰ੍ਹਾਂ ਉਸ ਨੂੰ ਬੰਦ ਕਰ ਦੇਣਾ, ਕਿਤੋਂ ਨੰਗਾ ਨਾ ਰਹੇ ।

ਗੋਡੇ ਜਿੰਨਾ ਟੋਆ ਪੁਟ ਕੇ, ਉਸ ਵਿਚ 15-20 ਕਿਲੋ ਪਾਥੀਆਂ ਦੇ ਵਿਚਕਾਰ ਆਟੇ ਵਾਲਾ ਪਿੰਨਾ ਧਰਕੇ, ਅੱਗ ਲਾ ਦੇਣੀ । ਜਦੋਂ ਪਾਥੀਆਂ ਸੜ ਜਾਣ, ਸੇਕ ਖ਼ਤਮ ਹੋਣ ਤੇ ਦਵਾਈ ਕੱਢ ਲੈਣੀ । ਆਟਾ ਕਾਂ-ਕੁੱਤਿਆਂ ਨੂੰ ਪਾ ਕੇ ਅਰਿੰਡ ਦੇ ਪੱਤੇ ਉਤੋਂ ਲਾਹ ਸੁੱਟ ਦੇਣੇ । ਵਿਚਲੀ ਦੁਆਈ ਦੋਬਾਰਾ ਪੀਹ ਕੇ ਉਸ ਵਿਚ ਪਾ ਪੱਕੀ ਕੁੱਜੇ ਮਿਸ਼ਰੀ, ਬਾਰੀਕ ਕਰ, ਮਿਲਾ ਲੈਣੀ । ਇਹ ਤਿਆਰ ਦਵਾਈ ਅੱਛੀ ਤਰ੍ਹਾਂ, ਧੋਤੀ, ਸੁਕਾਈ, ਅੰਦਰੋਂ ਬਾਹਰੋਂ ਸਾਫ਼ ਕੀਤੀ ਬੋਤਲ ਵਿਚ ਪਾ, ਸਾਫ਼ ਸੁਥਰੇ ਕਾਰਕ ਨਾਲ ਘੁੱਟ ਕੇ ਬੰਦ ਕਰ ਰਖਣੀ ।

ਮਰੀਜ਼ ਨਿਰਨੇ ਕਾਲਜੇ, ਇਹ ਦਵਾਈ 5 ਰੱਤੀ ਭਰ, ਬੇਹੇ ਪਾਣੀ ਜਾਂ ਸੌਂਫ ਦੇ ਅਰਕ ਨਾਲ ਖਾਵੇ । ਪਰਹੇਜ਼ : ਖੱਟਾ, ਕੱਚਾ ਮਿੱਠਾ, ਤਲੀਆਂ ਚੀਜ਼ਾਂ । ਚੌਥੀ ਪੁੜੀ ਤੋਂ ਹੀ ਰੋਗ ਤੋਂ ਪਏ ਫਰਕ ਦਾ ਪਤਾ ਲਗ ਜਾਇਗਾ ।

## ਹਲਕ ਚੱਲੇ ਤੇ

ਜਿਸ ਨੂੰ ਹਲਕੇ ਕੁੱਤੇ ਜਾਂ ਹਲਕੇ ਜਾਨਵਰ ਦੇ ਕੱਟਣ ਨਾਲ ਹਲਕ ਕੁੱਦ ਪਵੇ, ਓਦੋਂ ਵੀ ਹੇਠ ਲਿਖੀ ਦਵਾਈ ਤੁਰਤ ਅਸਰ ਕਰਦੀ ਹੈ, ਕਈ ਵਾਰ ਅਜ਼ਮਾਈ ਹੈ ।

ਦਵਾਈ ਇਸ ਪ੍ਰਕਾਰ ਬਣਾਉਣੀ :

| | |
|---|---|
| ਕੁਚਲਾ | 1 ਪਾ |
| ਸਤ ਪੂਦਨਾ | 2 ਤੋਲੇ |
| ਮੁਸ਼ਕ ਕਾਫ਼ੂਰ | 5 ਟਿਕੀਆਂ |
| ਸਤ ਅਜਵਾਇਣ | 2 ਤੋਲੇ |
| ਸ਼ਹਿਦ | 1 ਪਾ |

ਕੁਚਲਿਆਂ ਨੂੰ ਘਰ ਦੇ ਘਿਉ ਵਿਚ ਲਾਲ ਭੁੰਨ ਕੇ ਲੋਹੇ ਦੇ ਹਮਾਮਦਸਤੇ ਵਿਚ ਪਾ ਬਾਰੀਕ ਕੁੱਟ-ਪੀਹ ਕੇ, ਫਿਰ ਇਸ ਵਿਚ ਉਪਰਲੀਆਂ ਬਾਕੀ ਚੀਜ਼ਾਂ ਵਖ ਵਖ ਬਾਰੀਕ ਕੁੱਟ-ਪੀਹ ਕੇ ਮਿਲਾ ਲੈਣੀਆਂ ਤੇ ਕਿਸੇ ਘੁਟਵੇਂ ਕਾਰਕ ਵਾਲੀ ਬੋਤਲ ਵਿਚ ਬੰਦ ਕਰ ਰਖਣੀਆਂ । ਦਵਾਈ ਨੂੰ ਹਵਾ ਜਾਂ ਸਿੱਲ੍ਹ ਨਾ ਲਗੇ ।

ਜੇ ਪਸ਼ੂ ਹਲਕਿਆ ਹੋਵੇ ਤਾਂ ਘਰ ਦੇ ਘਿਉ ਵਿਚ 6 ਮਾਸੇ ਦਵਾਈ ਦਿਓ । ਜੇ ਆਦਮੀ ਨੂੰ ਦੇਣੀ ਹੋਵੇ ਤਾਂ ਵੀ ਦੇਸੀ ਘਿਉ ਨਾਲ ਦਵਾਈ ਇਕ ਮਾਸ਼ਾ ਦਿਓ । ਵਰਤਣ ਨੂੰ ਮਿੱਟੀ ਦੇ ਬਰਤਨ ਬਿਨਾ ਹੋਰ ਨਾ ਦੇਣਾ । ਲਾਜ਼ਮੀ ਤੌਰ ਤੇ ਆਰਾਮ ਆਵੇਗਾ । ਵ੍ਹੀਲੇ ਤੇ ਬਦਹਜ਼ਮੀ ਨੂੰ ਵੀ ਇਹੋ ਦਵਾ ਦਿਤੀ ਜਾ ਸਕਦੀ ਹੈ ।

## ਸੋਕੜੇ ਦਾ ਸ਼ਰਤੀਆ ਇਲਾਜ

ਸ. ਤੇਜਾ ਸਿੰਘ ਨੇ ਇਕ ਹੋਰ ਲਾਭਦਾਇਕ, ਤੇ ਸ਼ਰਤੀਆ ਰਾਜ਼ੀ ਕਰਨ ਵਾਲੀ ਦਵਾ ਦੱਸੀ ਉਨ੍ਹਾਂ ਬੱਚਿਆਂ ਲਈ ਜੁ ਮਾਂ ਦਾ ਦੁੱਧ ਪੀਂਦੇ ਨਿੱਘਰੀ ਜਾਂਦੇ ਹਨ :

| | |
|---|---|
| ਔਲੇਸਾਰ ਗੰਧਕ | 1 ਤੋਲਾ |
| ਭੇਡ ਦਾ ਦੁੱਧ | $1\frac{1}{2}$ ਸੇਰ |

ਵਧੀਆ ਗੰਧਕ ਦੀ ਡਲੀ ਸਾਫ਼ ਕਪੜੇ ਵਿਚ ਬੰਨ੍ਹ ਕੇ, ਮਿੱਟੀ ਦੇ ਭਾਂਡੇ ਵਿਚ ਪਾਕੇ (ਇਸ ਭਾਂਡੇ ਵਿਚ ਪਹਿਲਾਂ ਵੀ ਦੁੱਧ ਕੜ੍ਹਦਾ ਰਿਹਾ ਹੋਵੇ) ਦੁੱਧ ਦੇ ਦਰਮਿਆਨ ਗੰਧਕ ਦੀ ਪੋਟਲੀ ਲਟਕਾ ਦੇਣੀ। ਬਰਤਨ ਚੁਲ੍ਹੇ ਤੇ ਧਰਕੇ, ਹੇਠ ਅੱਗ ਬਾਲ ਰਖਣੀ। ਦੁੱਧ ਖੋਏ ਦੇ ਵੱਤਰ ਜਿੰਨਾ ਗਾਹੜਾ ਹੋ ਜਾਏ ਪਰ ਪੋਟਲੀ ਵਿਚਕਾਰ ਹੀ ਰਹੇ।

ਫਿਰ ਦੁੱਧ ਲਾਹ ਲੈਣਾ। ਦੁੱਧ ਤਾਂ ਟੋਆ ਪੁਟ ਕੇ ਜ਼ਮੀਨ ਵਿਚ ਦੱਬ ਦੇਣਾ, ਇਹ ਜ਼ਹਿਰ ਹੈ। ਗੰਧਕ ਨੂੰ ਖਰਲ ਕਰ ਲੈਣਾ। ਇਸ ਵਿਚ,

1 ਤੋਲਾ ਛੋਟੀ ਇਲਾਇਚੀ ਦੇ ਬੀਜ
1 ਤੋਲਾ ਤਵਾਸ਼ੀਰ ਮਿਲਾਕੇ

ਤਿੰਨੇ ਚੀਜ਼ਾਂ ਖਰਲ ਕਰ ਲੈਣੀਆਂ। ਬੇ-ਰੜਕ ਹੋਣ ਤੇ ਚੰਗੀ ਡਾਟ ਵਾਲੀ ਸ਼ੀਸ਼ੀ ਵਿਚ ਪਾ ਰਖਣੀਆਂ। ਮਰੀਜ਼ ਬੱਚੇ ਨੂੰ ਮਾਂ ਦੇ ਦੁੱਧ ਦੇ ਇਕ ਚਮਚ ਵਿਚ ਕੱਖ ਭਰ ਦਵਾ ਪਾਕੇ ਪਿਲਾ ਦਿਓ। ਅਠਵੇਂ ਦਿਨ ਹੀ ਬੱਚੇ ਦੇ ਚਿਹਰੇ ਤੇ ਨੂਰ ਆਉਣਾ ਸ਼ੁਰੂ ਹੋ ਜਾਵੇਗਾ। ਜਿਥੇ ਵੀ ਦਵਾਈ ਵਰਤੀ ਹੈ ਆਰਾਮ ਆਇਆ ਹੈ।

### 21 ਜਨਵਰੀ 1980, ਸੋਮਵਾਰ
### ਦਬਵਾਲੀ (ਹਰਿਆਣਾ ਤੇ ਪੰਜਾਬ)

## ਸੰਤ ਭੂਪ ਸਿੰਘ ਪਰਵਾਰ

ਦੱਬਵਾਲੀ, ਹਰਿਆਣਾ ਦੇ ਪੰਜਾਬ ਰਾਜ ਨਾਲ ਲਗਦੇ ਸ਼ਹਿਰ ਵਿਚ, ਲਗਭਗ 40 ਸਾਲ ਪਹਿਲਾਂ ਦੇ ਵਸਦੇ ਨਾਮਧਾਰੀ ਪਰਵਾਰ ਦਾ ਆਗੂ ਸੰਤ ਭੂਪ ਸਿੰਘ ਹੈ। ਇਹ ਸਾਰਾ ਪਰਵਾਰ ਹੀ ਵਧੀਆ ਨਾਮਧਾਰੀ ਸਿਖਾਂ ਦਾ ਹੈ। ਅੰਮ੍ਰਿਤ ਵੇਲੇ ਦਾ ਇਸ਼ਨਾਨ, ਭਜਨ ਬਾਣੀ, ਸੇਵਾ, ਪ੍ਰੇਮ, ਗੁਰਸਿਖਾਂ ਵਾਲਾ ਕਾਇਮ ਹੈ। ਜਦੋਂ ਤੋਂ ਟਿੱਬੀ, ਨੋਹਰ (ਰਾਜਸਥਾਨ) ਵੱਲ ਨਾਮਧਾਰੀ ਜਾਣ ਲਗੇ, ਕਮਰਕੱਸੇ ਇਹਨਾਂ ਭਰਾਵਾਂ ਦੇ ਘਰ ਖੁਲ੍ਹਦੇ ਰਹੇ। ਸਿੰਘ ਮਸ਼ੀਨਾਂ ਚਲਾ, ਕਪੜੇ ਸਿਉਂ ਕੇ ਪਰਵਾਰ ਪਾਲਣਾ ਕਰਦੇ ਹਨ। ਨਾਮਾ ਬੰਸੀ ਹਨ। ਹੁਣ ਸਤਿਗੁਰਾਂ ਦੀ ਕ੍ਰਿਪਾ ਨਾਲ ਇਹਨਾਂ ਭਰਾਵਾਂ ਜ਼ਮੀਨ ਵੀ ਗੁਜ਼ਾਰੇ ਜੋਗੀ ਬਣਾ ਲਈ ਹੈ। ਇਹ ਪਰਵਾਰ ਸੰਤ, ਬਾਬਾ ਕਾਹਲਾ ਸਿੰਘ ਕਵੀਸ਼ਰ ਨੰਗਲ (ਲੁਧਿਆਣਾ) ਦੀ ਭੈਣ ਮਾਤਾ ਸੰਤ ਕੌਰ ਤੇ ਪਿਤਾ ਸੰਤ ਪ੍ਰੇਮ ਸਿੰਘ ਰੁੜਕਾ (ਲੁਧਿਆਣਾ) ਦਾ ਜੀਆ ਜੰਤ ਹੈ। ਮਾਤਾ ਸੰਤ ਕੌਰ 103 ਸਾਲ ਦੀ ਹੋ ਕੇ ਗੁਜ਼ਰੀ ਹੈ। ਇਸ ਵੇਲੇ ਇਹਨਾਂ ਦੇ ਹੇਠ ਲਿਖੇ ਪਰਵਾਰ ਬਣ ਗਏ ਹਨ :

1. ਸੰਤ ਗੁਰਬਚਨ ਸਿੰਘ (ਪਿੰਡ ਰੁੜਕਾ ਜ਼ਿਲਾ ਲੁਧਿਆਣਾ ਵਿਖੇ ਕੰਮ ਕਰਦੇ ਹਨ)
ਬੀਬੀ ਹਰਦਿਆਲ ਕੌਰ
ਲੜਕੇ : ਮਾ: ਕਿਰਪਾਲ ਸਿੰਘ ਕੂਕਾ, ਐਮ. ਏ. ਬੀ. ਐਡ.
ਮਾ: ਅਟਲ ਸਿੰਘ (ਕੀਲਿਆਂ ਵਾਲੀ, ਸਰਸਾ)
ਸੰਤ ਖੜਕ ਸਿੰਘ ਪਿੰਡ ਰੁੜਕਾ (ਲੁਧਿਆਣਾ)
ਸੰਤ ਜੋਗਾ ਸਿੰਘ ,, ,,
ਲੜਕੀਆਂ : ਹਰਭਜਨ ਕੌਰ-ਹਰਵਿੰਦਰ ਸਿੰਘ ਲੁਧਿਆਣਾ

2. ਸੰਤ ਗੁਰਦਿਆਲ ਸਿੰਘ
ਬੀਬੀ ਭਗਵਾਨ ਕੌਰ
ਲੜਕੇ : ਸੰਤ ਜੰਗ ਸਿੰਘ-ਸੁਰਜੀਤ ਕੌਰ (ਜੋੜਕੀਆਂ)
ਸੰਤ ਫ਼ਤਹ ਸਿੰਘ ਆਜ਼ਾਦ-ਪ੍ਰੀਤਮ ਕੌਰ (ਬੀਬੀਆਣਾ)
ਸੰਤ ਸਮੁੰਦਰ ਸਿੰਘ-ਦਰਸ਼ਨ ਕੌਰ ਬਰਨਾਲਾ
ਸੰਤ ਦਰਿਆ ਸਿੰਘ-ਜਸਬੀਰ ਕੌਰ ਬਜੀਦਪੁਰ
ਲੜਕੀਆਂ : ਬੀਬੀ ਜਰਨੈਲ ਕੌਰ-ਨਿਰੰਜਨ ਸਿੰਘ ਹਨੂਮਾਨ ਗੜ੍ਹ
ਬੀਬੀ ਕਰਨੈਲ ਕੌਰ-ਅਰੂੜ ਸਿੰਘ ਮਲੋਟ ਮੰਡੀ
ਬੀਬੀ ਕਮਲੇਸ਼-ਪੂਰਨ ਸਿੰਘ ਮਲੋਟ
ਬੀਬੀ ਰਵਿੰਦਰ ਕੌਰ-

3. ਸੰਤ ਨਿਹਾਲ ਸਿੰਘ-ਗੁਗੇ ਦੀ ਮਾੜੀ (ਰਾਜਸਥਾਨ)
ਬੀਬੀ ਜੁਗਿੰਦਰ ਕੌਰ
ਲੜਕੇ : ਸੰਤ ਜਗਦੀਸ਼ ਸਿੰਘ-ਨਸੀਬ ਕੌਰ (ਮਸੀਤਾਂ, ਸਰਸਾ)
ਸੰਤ ਜਗਤਾਰ ਸਿੰਘ
ਸੰਤ ਸੁਖਤਾਰ ਸਿੰਘ
ਸ੍ਰੀ ਰਿਖੀ ਕੇਸਰ ਸਿੰਘ ] ਇਕ ਘੰਟਾ ਰੋਜ਼ਾਨਾ ਨਾਮ ਸਿਮਰਨ ਅਤੇ
ਸ੍ਰੀ ਚੰਦ ਤਾਰ ਸਿੰਘ ] ਸਿੱਧੀ ਦਸਤਾਰ ਨਾਲ ਸਕੂਲ ਜਾਂਦੇ ਹਨ।
ਲੜਕੀਆਂ : ਬੀਬੀ ਸੁਖਦੇਵ ਕੌਰ (ਨਰਸ)-ਗੁਰਦੀਪ ਸਿੰਘ ਗਿਦੜਬਾਹਾ
ਬੀਬੀ ਮੋਠੋ-ਦਰਸ਼ਨ ਸਿੰਘ, ਸੰਘਰੀਆ ਮੰਡੀ

4. ਸੰਤ ਭੂਪ ਸਿੰਘ-ਦੱਬਵਾਲੀ
ਬੀਬੀ ਮਹਿੰਦਰ ਕੌਰ, ਨਾਰੋ ਮਾਜਰਾ (ਲੁਧਿਆਣਾ)
ਲੜਕੇ : ਸ੍ਰੀ ਮਾਲਵਿੰਦਰ ਸਿੰਘ-ਕਮਲਜੀਤ ਕੌਰ ਬਾਲੀ ਨਗਰ, ਦਿੱਲੀ
ਸ੍ਰੀ ਬਲਜਿੰਦਰ ਸਿੰਘ
ਸ੍ਰੀ ਇਕਓਅੰਕਾਰ ਸਿੰਘ
ਲੜਕੀਆਂ : ਬੀਬੀ ਅੰਮ੍ਰਿਤ ਕੌਰ-ਸੁਖਦੇਵ ਸਿੰਘ ਹਨੂਮਾਨ ਗੜ੍ਹ
ਬੀਬੀ ਦਲਜੀਤ ਕੌਰ-ਸਰਵਣ ਸਿੰਘ, ਗਜ ਸਿੰਘ ਪੁਰਾ
ਬੀਬੀ ਪ੍ਰਕਾਸ਼ ਕੌਰ-ਨਰੋਤਮ ਸਿੰਘ, ਮਾਨਸਾ
ਬੀਬੀ ਆਕਾਸ਼ ਦੀਪ

5. ਸੰਤ ਅਜਾਇਬ ਸਿੰਘ, ਦੱਬਵਾਲੀ (ਸਰਸਾ)
ਬੀਬੀ ਜਸਪਾਲ ਕੌਰ, ਲਹੌਰਾਂ (ਨਾਭਾ)
ਲੜਕੇ : ਸੰਤ ਬਹਾਦਰ ਸਿੰਘ ਪੰ: ਨੈ: ਬੈਂ:-ਗੁਰਦੇਵ ਕੌਰ (ਕੁਲੂ)
ਸੰਤ ਹਰਿਭਗਤ ਸਿੰਘ, ਗੁੱਗਾਮਾੜੀ-ਰਣਜੀਤ ਕੌਰ (ਰਾਮਾ ਮੰਡੀ)
ਸ੍ਰੀ ਸੀਤਲ ਸਿੰਘ
ਸ੍ਰੀ ਸਤਿਨਾਮ ਸਿੰਘ (ਸਕੂਲੇ ਵੀ ਸਿੱਧੀ ਦਸਤਾਰ)
ਸ੍ਰੀ ਗੁਰਪ੍ਰੀਤ ਸਿੰਘ
ਲੜਕੀਆਂ : ਬੀਬੀ ਇੰਦਰਜੀਤ ਕੌਰ-ਗੁਰਸੇਵਕ ਸਿੰਘ ਡੇਰਾਦੂਨ
ਬੀਬੀ ਸੁਰਿੰਦਰ ਕੌਰ ਬੀ. ਏ.-ਇੰਦਰਜੀਤ ਸਿੰਘ ਐਸ.ਓ. ਬਰਨਾਲਾ
ਬੀਬੀ ਰਾਜਿੰਦਰ ਕੌਰ, ਜਗਦੀਸ਼ ਕੌਰ ਅਤੇ ਪਵਨਜੀਤ ਕੌਰ

ਸੰਤ ਭੂਪ ਸਿੰਘ-ਅਜਾਇਬ ਸਿੰਘ ਕੇ ਪ੍ਰੇਮ ਨੇ ਨਿਹਾਲ ਕੀਤਾ। ਇਹਨਾਂ ਸ਼ਾਮੀ 4 ਵਜੇ ਸੰਤ ਨਗਰ ਜਾਣ ਲਈ ਵਿਦਾ ਕੀਤਾ। ਬਸ ਦੁਆਰਾ ਸਫ਼ਰ ਕਰਦਿਆਂ ਵੇਖਿਆ, ਸਰਕਾਰੀ ਜਾਂ ਗੈਰ ਸਰਕਾਰੀ ਪੱਕੇ ਖਾਲਾਂ ਦੀ ਤਿਆਰੀ ਹੋ ਰਹੀ ਸੀ। ਟਿੱਬੇ ਆਬਾਦ ਹੋ ਰਹੇ ਸਨ। ਪੱਧਰੀਆਂ ਥਾਵਾਂ ਤੇ ਕਣਕ ਦੇ ਖੇਤ, ਬਰਾਨੇ ਖੇਤਾਂ ਵਿਚ ਛੋਲਿਆਂ ਦੀ ਫਸਲ ਦੀ ਹਰਿਆਲੀ ਭਾਹ ਮਾਰਦੀ। ਇਲਾਕੇ ਦਾ ਸੁਭਾਅ ਖੁਸ਼ਕ ਹੈ। ਪਿੰਡ ਕੱਚੇ, ਕੰਧਾਂ ਚਿੱਟੀਆਂ, ਟਿੱਬੇ, ਬਰੇਤੇ, ਵਿਰਲੇ ਰੁਖ ਖੇਤਾਂ ਵਿਚ, ਸੜਕਾਂ ਨਾਲ ਭਰਪੂਰ ਹਰਿਆਲੀ ਭਾਵੇਂ ਕਿੱਕਰਾਂ ਦੀ ਹੀ।

## 22 ਜਨਵਰੀ 1980, ਮੰਗਲਵਾਰ
## ਸਤ ਨਗਰ (ਸਰਸਾ)

### ਸ. ਭਗਤ ਸਿੰਘ ਦਾ ਭੋਗ

2.30 ਰਾਤੀਂ ਆਵਾਜ਼ ਕੰਨੀ ਪਈ। ਹਾਈ ਪਿੱਚ ਤੇ ਲਾਊਡ ਸਪੀਕਰ ਤੋਂ ਆਵਾਜ਼ ਆ ਰਹੀ ਸੀ : ਸਾਧ ਸੰਗਤ ਜੀ, ਉਠੋ, ਉਠ ਕੇ ਇਸ਼ਨਾਨ ਕਰੋ। ਭਜਨ ਕਰੋ। ਆਸਾ ਦੀ ਵਾਰ ਵਿਚ ਸ਼ਾਮਲ ਹੋਵੋ। ਵਾਰ ਸ. ਭਗਤ ਸਿੰਘ (ਘੋੜਿਆਂਵਾਲਾ) ਦੇ ਘਰ ਲਗ ਰਹੀ ਹੈ। ਵਾਰੇ ਵਾਲਾ ਜਥਾ ਛੇਤੀ ਛੇਤੀ ਸ਼ਨਾਨ ਕਰਕੇ ਆਵੇ।

ਸ. ਭਗਤ ਸਿੰਘ 16 ਵਰ੍ਹਿਆਂ ਦੀ ਉਮਰ ਤੋਂ ਹੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਵਿਚ ਭੈਣੀ ਸਾਹਿਬ ਆ ਗਿਆ ਸੀ। ਉਸ ਨੂੰ ਉਸ ਸਮੇਂ ਘੋੜਿਆਂ ਦੀ ਸੇਵਾ ਤੇ ਲਾਇਆ ਗਿਆ। ਉਸ ਨੇ ਇਹ ਸੇਵਾ ਇੰਨੀ ਜ਼ਿਮੇਵਾਰੀ ਅਤੇ ਤਨਦਿਹੀ ਨਾਲ ਕੀਤੀ ਕਿ ਸਤਿਗੁਰੂ ਜੀ ਦਾ ਮਨ ਮੋਹ ਲਿਆ। ਜਿਸ ਘਟਨਾ ਨੇ ਉਸ ਨੂੰ ਗੁਰੂ ਕੀਆਂ ਨਜ਼ਰਾਂ ਵਿਚ ਉਚਿਆਂ ਚੁੱਕ ਦਿਤਾ, ਉਹ ਸੀ, ਇਕ ਵਾਰ ਰੇਲ ਦੁਆਰਾ ਘੋੜੇ ਘੋੜੀਆਂ ਬੈਂਗਲੌਰ ਵੱਲੀ ਜਾ ਰਹੇ ਸਨ ਕਿ ਇਕ ਵਛੇਰੇ ਨੇ ਚਲਦੀ ਮਾਲ ਗੱਡੀ 'ਚੋਂ ਹੇਠਾਂ ਛਾਲ ਮਾਰ ਦਿਤੀ। ਮਗਰ ਹੀ ਜੁਆਨ ਭਗਤ ਸਿੰਘ ਨੇ ਛਲਾਂਗ ਲਗਾ ਦਿਤੀ। ਅਗਲੇ ਸਟੇਸ਼ਨ ਤੇ ਗਾਰਡ ਨੂੰ ਮਾਲੂਮ ਹੋਇਆ ਤਾਂ ਉਸ ਗੱਡੀ ਰੋਕ ਦਿਤੀ। ਇਸ ਸਟੇਸ਼ਨ

ਤਕ ਵਛੇਰਾ ਤੇ ਭਗਤ ਸਿੰਘ, ਦੋਵੇਂ ਬਚ-ਬਚਾ ਕੇ ਪਹੁੰਚ ਗਏ । ਸਤਿਗੁਰੂ ਜੀ ਆਪਣੇ ਇਸ ਸੇਵਕ ਦੀ ਜਾਨ ਤੇ ਬਾਜ਼ੀ ਖੇਡ ਜਾਣ ਵਾਲੀ ਕੁਰਬਾਨੀ ਤੇ ਬੜੇ ਪ੍ਰਸੰਨ ਹੋਏ ਅਤੇ ਗਲੇ ਲਗਾਕੇ ਭਗਤ ਸਿੰਘ ਨੂੰ ਪਿਆਰ ਕੀਤਾ ।

ਫਿਰ ਸ. ਭਗਤ ਸਿੰਘ ਨੂੰ ਜਾਕੀਪੁਣੇ (ਵਿਸ਼ੇਸ਼ ਘੋੜ ਸਵਾਰੀ) ਦੀ ਸਿੱਖਿਆ ਦਿਲਵਾਈ ਗਈ । ਬੜਾ ਵਧੀਆ ਅਤੇ ਈਮਾਨਦਾਰ ਜਾਕੀ ਬਣਿਆ ਭਗਤ ਸਿੰਘ । ਰੇਸਾਂ ਵਿਚ, ਜਿਥੇ ਹਜ਼ਾਰਾਂ ਲੱਖਾਂ ਰੁਪਏ ਜੂਏ ਤੇ ਲਗਦੇ ਸਨ, ਕਿਸੇ ਤੋਂ ਖ਼ਰੀਦਿਆ ਨਹੀਂ ਗਿਆ । ਹਿੰਦੁਸਤਾਨ ਦੇ ਵਾਇਸਰਾਇ ਸਰ ਹੈਨਰੀ ਕਰੇਕ ਦੇ ਘੋੜਿਆਂ ਤੇ ਲੇਡੀ ਲਿਨ ਲਿਥ ਗੋ ਦੀ ਘੋੜੀ ਦੇ ਮੁਕਾਬਲੇ ਵਿਚ ਸ਼ਾਨ ਨਾਲ ਜਿੱਤਿਆ । ਇਸ ਆਪਣੇ ਸਤਿਗੁਰੂ ਜੀ ਦੀ ਸ਼ਾਨ ਦੇ ਸਨਮੁਖ ਅੰਗਰੇਜ਼ ਅਧਿਕਾਰੀਆਂ ਦੀ ਛੋਤੇ ਜਿੰਨੀ ਪਰਵਾਹ ਨਹੀਂ ਕੀਤੀ ।

ਲੰਮਾ ਸਮਾਂ ਸਤਿਗੁਰਾਂ ਦੇ ਘੋੜਿਆਂ ਦਾ ਸ. ਭਗਤ ਸਿੰਘ ਮੁਖ ਪ੍ਰਬੰਧਕ ਰਿਹਾ । ਕੁਝ ਸਮਾਂ ਇਸ ਨੇ ਗੁਰੂ ਕੇ ਹੁਕਮ ਨੂੰ ਮੁਖ ਰਖ ਸਮੁਚੇ ਭੈਣੀ ਸਾਹਿਬ ਡੇਰੇ ਦੀ ਮੁਖਤਾਰੀ ਵੀ ਸੰਭਾਲੀ ।

ਇਸ ਦੇ ਘਰੋਂ, ਜਿਸ ਦਾ ਵਿਆਹ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੀ ਕੀਤਾ ਸੀ, ਪਿਆਰ ਕੌਰ ਬੜੀ ਸੁੰਦਰ, ਸੁਡੋਲ ਅਤੇ ਸੁਸ਼ੀਲ ਸੀ ਅਤੇ ਪਤੀ ਦੇ ਕੰਮਾਂ ਵਿਚ ਦਿਲਚਸਪੀ ਲੈਂਦੀ ਤੇ ਘੋੜਿਆਂ ਨੂੰ ਕੰਮ ਦਿੰਦੀ ਅਰਥਾਤ ਘੋੜੇ ਦੌੜਾਂਦੀ ਸੀ । ਡੇਰੇ ਦੇ ਹੋਰ ਕੰਮਾਂ ਵਿਚ ਵੀ ਉਹ ਸ. ਭਗਤ ਸਿੰਘ ਦੀ ਪੂਰੀ ਸਹਾਇਕ ਸੀ ।

80 ਸਾਲ ਦੀ ਆਯੂ ਭੋਗ ਕੇ ਭਗਤ ਸਿੰਘ 9 ਜਨਵਰੀ 1980 ਨੂੰ ਕਾਲ ਵਸ ਹੋਇਆ । ਇਸ ਦੇ ਪਿਛੇ ਸੁਪਤਨੀ ਬੀਬੀ ਪਿਆਰੋ, ਵੱਡਾ ਲੜਕਾ ਸ੍ਰੀ ਅਜਮੇਰ ਸਿੰਘ (ਵਿਵਾਹਤ) ਵਿਵਾਹਤ ਲੜਕੀ ਗੁਰਚਰਨ ਕੌਰ ਅਤੇ ਛੋਟਾ ਤੇ ਵਿਵਾਹਤ ਲੜਕਾ ਬਲਦੇਵ ਸਿੰਘ ਹੈ ।

### ਵਿਸ਼ੇਸ਼ ਮੇਲਾ

ਸੰਤ ਨਗਰ ਪਿੰਡ ਦੇ ਵਿਚਾਲੇ, ਚੌਗਾਨ ਨਾਲ ਲਗਦੇ ਘਰ ਵਿਚ ਅੱਜ ਖ਼ਾਸ ਰੌਣਕਾਂ ਹਨ । ਗਿਆਰਾਂ ਵਜੇ ਤੋਂ ਹੀ ਸੰਤ ਤਾਬਾ ਸਿੰਘ ਦੇ ਕਵੀਸ਼ਰੀ ਜਥੇ ਨੇ ਲੋਕਾਂ ਨੂੰ ਨਿਹਾਲ ਕਰਨਾ ਸ਼ੁਰੂ ਕਰ ਦਿਤਾ ਹੈ । ਫਿਰ ਜਥੇਦਾਰ ਨਾਹਰ ਸਿੰਘ ਲੁਧਿਆਣਾ ਨੇ ਵਾਰੀ ਵਾਹੀ ਅਤੇ ਫਿਰ ਜਥੇਦਾਰ ਗੁਰਬਚਨ ਸਿੰਘ ਸੰਤ ਨਗਰ ਦਾ ਹੱਲੇ ਦਾ ਦੀਵਾਨ ਲਗਿਆ ।

ਇਸ ਦੌਰਾਨ ਹੀ ਸ. ਭਗਤ ਸਿੰਘ ਦਾ ਸ਼ਾਗਿਰਦ ਸੰਤ ਸ਼ੇਰ ਸਿੰਘ ਜਾਕੀ ਸੰਤ ਨਗਰ, ਮੈਨੂੰ ਮਿਲਿਆ । ਉਸ ਦੱਸਿਆ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਦੋਂ ਸਰਦਾਰ ਜੀ ਦੀ ਮਿਰਤੂ ਉਪ੍ਰੰਤ ਪਰਵਾਰ ਨੂੰ ਧੀਰਜ ਦੇਣ ਆਏ ਤਾਂ ਉਨ੍ਹਾਂ ਸ਼ੇਰ ਸਿੰਘ ਨੂੰ ਕਿਹਾ ਸੀ ਕਿ ਉਹ ਉਨ੍ਹਾਂ ਲੋਕਾਂ ਦੀ ਫਹਿਰਿਸਤ ਤਿਆਰ ਕਰੇ ਜਿਨ੍ਹਾਂ ਸ. ਭਗਤ ਸਿੰਘ ਨਾਲ ਘੋੜੇ ਭਜਾਏ, ਸਹਿਯੋਗ ਦਿਤਾ ਜਾਂ ਉਸ ਤੋਂ ਪ੍ਰਭਾਵਤ ਸਨ । ਉਹਨਾਂ ਸਭਨਾਂ ਨੂੰ ਬੁਲਾਕੇ ਇਕ ਵਿਸ਼ੇਸ਼ ਮੇਲਾ ਕਰਾਂਗੇ ਆਪਣੇ ਵਲੋਂ । ਪਰ ਪਿਆਰ ਕੌਰ-ਅਜਮੇਰ-ਬਲਦੇਵ ਸਿੰਘ ਹੁਰਾਂ ਅਰਜ਼ ਕੀਤੀ ਸੀ ਕਿ ਜੇ ਮੇਲਾ ਸੰਤ ਨਗਰ ਕੀਤਾ ਜਾਵੇ

ਤਾਂ ਖ਼ਰਚ ਇਹ ਪਰਵਾਰ ਕਰੇਗਾ। ਪਰ ਸਤਿਗੁਰੂ ਜੀ ਨੇ ਅਜੇ ਕੋਈ ਫ਼ੈਸਲਾ ਨਹੀਂ ਦਿਤਾ।

## ਸਤਿਗੁਰੂ ਜੀ ਦੀ ਆਮਦ

4.30 ਲਉਢੇ ਪਹਿਰ, ਘਰ ਦੇ ਵਿਹੜੇ ਅੰਦਰ, ਸਜੇ ਦੀਵਾਨ ਵਿਚ, ਜਿਹੜਾ ਸੰਗਤ ਵਲੋਂ ਭਰਪੂਰ ਸੀ, ਜਥੇਦਾਰ ਨਾਹਰ ਸਿੰਘ ਨੂੰ ਦੋਬਾਰਾ ਵਕਤ ਦਿਤਾ ਗਿਆ। ਪੰਦਰਾਂ ਮਿੰਟਾਂ ਬਾਅਦ ਸਤਿਗੁਰੂ ਜੀ ਭੈਣੀ ਸਾਹਿਬ ਵਲੋਂ ਸਿੱਧੇ ਹੀ ਦੀਵਾਨ ਵਿਚ ਆ ਸਸ਼ੋਭਤ ਹੋਏ। ਉਤਸ਼ਾਹ ਦੀ ਲਹਿਰ ਦੌੜ ਗਈ। ਨਮਸਕਾਰ ਭੇਟਾ ਹਿਤ ਸੰਗਤ ਉੱਲਰ ਪਈ। ਅੱਧਾ ਘੰਟਾ ਸਮਾਂ ਮੈਨੂੰ ਵੀ ਮਿਲ ਗਿਆ ਅਤੇ ਮੈਂ ਸ. ਭਗਤ ਸਿੰਘ ਦੇ ਜੀਵਨ ਤੋਂ ਕੁਛ ਘਟਨਾਵਾਂ ਸੁਣਾ ਕੇ ਸ਼ਰਧਾਂਜਲੀ ਭੇਟ ਕੀਤੀ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਮਹਾਰਾਜ ਬੀਰ ਸਿੰਘ ਜੀ ਨੇ 10 ਮਿੰਟ ਸ. ਭਗਤ ਸਿੰਘ ਦੀਆਂ ਖੂਬੀਆਂ ਬਿਆਨ ਕੀਤੀਆਂ। ਸੰਖੇਪ :

—ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਸ. ਭਗਤ ਸਿੰਘ ਤੇ ਐਸੀ ਨਿਵਾਜ਼ਸ਼ ਸੀ ਕਿ ਉਸ ਨੂੰ ਆਪ ਆਪਣੇ ਪਰਵਾਰ ਦਾ ਮੈਂਬਰ ਸਮਝਦੇ ਸਨ।

—ਭਗਤ ਸਿੰਘ ਅਨਪੜ੍ਹ ਹੁੰਦਾ ਹੋਇਆ ਵੀ ਰੇਸ ਕੋਰਸਾਂ ਵਿਚ ਬਰਾਬਰੀ ਦਾ ਦਰਜਾ ਰਖਦਾ ਸੀ ਅਤੇ ਸਟਾਰਟ ਲੈਣ ਸਮੇਂ, ਸਦਾ ਹੀ ਪਹਿਲਕਦਮੀ ਕਰ ਜਾਂਦਾ ਸੀ।

—45-50 ਸਾਲ ਪਹਿਲਾਂ ਦੀ ਗੱਲ ਹੈ ਕਿ ਸ. ਭਗਤ ਸਿੰਘ ਰੇਸਕੋਰਸ ਵਿਚ ਘੋੜਾ ਦੌੜਾ ਰਿਹਾ ਸੀ ਕਿ ਸਬਬ ਨਾਲ ਇਕ ਰਕਾਬ ਨਿਕਲ ਗਈ। ਥੋੜੇ ਸਮੇਂ ਬਾਦ ਦੂਜੀ ਵੀ ਨਿਕਲ ਗਈ। ਰਕਾਬਾਂ ਉਤੇ ਜਾਕੀਆਂ ਦਾ ਮੁਖ ਜ਼ੋਰ ਹੁੰਦਾ ਹੈ। ਪਰ ਏਥੇ ਬਿਨਾ ਰਕਾਬੋਂ ਹੀ ਘੋੜਾ ਜਿੱਤ ਕੇ ਆ ਗਿਆ। ਸਤਿਗੁਰਾਂ ਦੀ ਗਲਵਕੜੀ ਅਤੇ ਖੁਸ਼ੀਆਂ ਦਾ ਜੋ ਸੁਖ ਭਗਤ ਸਿੰਘ ਨੂੰ ਮਿਲਿਆ, ਕੌਣ ਉਹਦਾ ਸਾਨੀ!

—ਲੋੜ ਮੁਤਾਬਕ ਸਰੀਰ ਦਾ ਵਜ਼ਨ ਘਟਾ ਕੇ ਅਤੇ ਆਪਣੀ ਸ਼ਕਤੀ ਨੂੰ ਬਹਾਲ ਰਖ ਕੇ ਉਹ ਰੇਸ ਮੁਕਾਬਲੇ ਜਿੱਤਦਾ।

—ਮੈਂ ਛੋਟੇ ਹੁੰਦੇ ਉਹਦੇ ਨਾਲ ਘੋੜ ਸਵਾਰੀ ਕਰਦਾ ਰਿਹਾ ਹਾਂ। ਮੈਂ ਵੇਖਿਆ ਕਿ ਉਹ ਅੰਗਰੇਜ਼ਾਂ ਦੀ ਪਰਵਾਹ ਵੀ ਨਹੀਂ ਸੀ ਕਰਦਾ।

## ਸਤਿਗੁਰੂ ਕਿਰਪਾ

ਅੰਤ ਉਤੇ ਮਾਈਕ ਸਤਿਗੁਰਾਂ ਦੀ ਸੇਵਾ ਵਿਚ ਰਖਿਆ ਗਿਆ। ਆਪ ਜੀ ਨੇ ਫਰਮਾਇਆ : ਸਤਿਗੁਰਾਂ ਦੇ ਘਰ ਹੀਰੇ, ਮੋਤੀ, ਲਾਲ, ਜਵਾਹਰਾਂ ਦਾ ਕੋਈ ਕਾਲ ਨਹੀਂ। ਅੱਜ ਤੋਂ 20-30 ਸਾਲ ਪਹਿਲਾਂ ਦੇ ਸਿੱਖਾਂ ਦੇ ਜੀਵਨ ਕਿੰਨੇ ਵਧੀਆ ਸਨ। ਸੁਖਾਵਾਂ ਵਾਤਾਵਰਣ ਉਹ ਹੈ ਜਦੋਂ ਮਨ ਕਰਕੇ ਸੁਖ ਬਣਿਆ ਹੋਵੇ। ਜੇ ਕਿਸੇ ਨੂੰ ਤਾਪ ਚੜ੍ਹਿਆ ਹੋਵੇ ਤਾਂ ਉਸ ਨੂੰ ਸੁਖਾਵੀਂ ਠੰਢ ਵੀ ਚੰਗੀ ਨਹੀਂ ਲਗਦੀ। ਮੂੰਹ ਕੌੜਾ

ਹੋਇਆ ਹੋਵੇ ਮਿਸ਼ਰੀ ਨਹੀਂ ਚੰਗੀ ਲਗਦੀ। ਉਨਾਬ ਦੇ ਪੱਤੇ ਖਾਣ ਪਿਛੋਂ, ਖੰਡ ਜਾਂ ਮਿਸ਼ਰੀ ਖਾਧਿਆਂ ਰੇਤ ਚਿੱਥਣ ਵਾਂਗ ਲਗਦਾ ਹੈ। ਇੰਜ ਹੀ ਜਿੰਨਾ ਚਿਰ ਸਾਡੇ ਤੇ ਮਾਇਆ ਦਾ ਅਸਰ ਹੈ, ਸਾਨੂੰ ਸਤਿਗੁਰਾਂ ਵਾਲੀ ਗੱਲ ਚੰਗੀ ਨਹੀਂ ਲਗਦੀ। ਭਾਈ ਗੁਰਦਾਸ ਨੇ ਲਿਖਿਆ ਹੈ : ਘੁਘੂ ਚਾਮ ਚੜਿਕ ਨੋ ਦਿਨੋ ਨ ਦਿਸੈ ਚਾਨਣ ਹੋਂਦੈ।

"ਸਤਿਗੁਰੂ ਕਿਰਪਾ ਕਰੇ, ਸਾਨੂੰ ਵੀ ਉਹ ਸੁਆਦ ਮਿਲੇ ਜੋ ਪਰ ਸੁਆਰਥੀਆਂ ਨੂੰ ਮਿਲਦਾ ਏ। ਮੈਨੂੰ ਇਹ ਜਾਪਦਾ ਹੈ ਕਿ ਜੋ ਤੁਕਾਂ ਸਤਿਗੁਰਾਂ ਨੇ ਬਾਣੀ ਵਿਚ ਲਿਖੀਆਂ ਨੇ ਉਹ ਸਤਿਗੁਰੂ ਦੇ ਸਿਖ ਹੀ ਪੂਰੀਆਂ ਕਰਦੇ ਹਨ। ਬਾਣੀ ਵਿਚ ਲਿਖਿਆ ਏ :

ਸਮੁੰਦ ਸਾਗਰ ਹੋਵੈ ਬਹੁ ਖਾਰਾ
ਗੁਰ ਸਿਖ ਲੰਘ ਗੁਰੂ ਪਹਿ ਜਾਈ।

ਸਤਿਗੁਰੂ ਰਾਮ ਸਿੰਘ ਜੀ ਦੇ ਸਿਖਾਂ ਨੇ ਹੀ ਇਹ ਤੁਕਾਂ ਸਫਲ ਕੀਤੀਆਂ ਹਨ। ਏਸੇ ਤਰ੍ਹਾਂ ਜਿਹੜੀਆਂ ਇਹ ਤੁਕਾਂ ਹਨ :

'ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰੁ ਕਾ ਮਨੁ ਮੰਨੇ।'

ਉਹ ਭਗਤ ਸਿੰਘ ਨੇ, ਜਿਵੇਂ ਤੁਹਾਨੂੰ ਕਵੀ ਹੁਰਾਂ ਦੱਸਿਆ ਹੈ, ਪੂਰੀਆਂ ਕੀਤੀਆਂ ਘੋੜਿਆਂ ਦੀ ਸੇਵਾ ਕਰਕੇ। ਉਹਦੇ ਮਨ ਵਿਚ ਇਸ ਸੇਵਾ ਬਦਲੇ ਜ਼ਮੀਨ ਜਾਇਦਾਦ ਲੈਣ ਦੀ ਕੋਈ ਇੱਛਾ ਨਹੀਂ ਸੀ। ਸਤਿਗੁਰਾਂ ਹਰ ਤਰ੍ਹਾਂ ਕਿਰਪਾ ਕਰ ਦਿਤੀ, ਇਹ ਵੱਖਰੀ ਗੱਲ ਹੈ!

"ਇਸ ਵਿਚ ਵੀ ਇਕ ਰਾਜ਼ ਹੈ।

"ਮੇਰਾ ਜੀਅ ਨਹੀਂ ਕਰਦਾ ਆਖਣ ਨੂੰ, ਪਰ ਜੇ ਸਮੇਂ ਉਤੇ ਗੱਲ ਨਾ ਕੀਤੀ ਜਾਵੇ ਤਾਂ ਵੀ ਠੀਕ ਨਹੀਂ। ਇਕ ਸ. ਬੂਟਾ ਸਿੰਘ ਕਿਲਾ ਰਾਇਪੁਰ ਦੇ ਹੁੰਦੇ ਸਨ, ਅਤੇ ਸੰਤਾ ਸਿੰਘ ਦਰੋਗਾ ਬੀੜ ਵਾਲਾ, ਇਹਨਾਂ ਦੋਹਾਂ ਸਤਿਗੁਰਾਂ ਤੋਂ ਜ਼ਮੀਨ ਦੀ ਮੰਗ ਕੀਤੀ। ਇਹ ਬੀੜ ਵਾਸਤੇ ਕੰਮ ਕਰਦੇ ਹੁੰਦੇ ਸਨ, ਸੁ ਉਹਨਾਂ ਜ਼ਮੀਨ ਬੀੜ 'ਚੋਂ ਮੰਗੀ। ਸੱਚੇ ਪਾਤਸ਼ਾਹ ਜ਼ਮੀਨ ਦੇ ਤਾਂ ਦਿਤੀ ਪਰ ਉਹ ਖੁਸ਼ ਨਹੀਂ ਸਨ ਕਿ ਇਹ ਜ਼ਮੀਨ ਮੰਗ ਕੇ ਲੈਣ। ਜ਼ਮੀਨ ਮਿਲ ਗਈ। ਬੂਟਾ ਸਿੰਘ ਤਾਂ ਠੀਕ ਰਿਹਾ ਪਰ ਸੰਤਾ ਸਿੰਘ ਦਰੋਗਾ ਬੇਮੁਖੀ ਵਿਚ ਫਸ ਗਿਆ। ਆਲਿਮ ਜੀ ਦਾ ਇਕ ਲੜਕਾ ਹੈ, ਪਰ ਕਦੇ ਵੇਖਿਆ ਜੇ ਸਾਧ ਸੰਗਤ ਵਿਚ? ਸੰਤ ਇੰਦਰ ਸਿੰਘ ਜੀ ਚਕ੍ਰਵਰਤੀ, ਸਾਡੇ ਕਿਡੇ ਵਡੇ ਲੀਡਰ, ਉਹਨਾਂ ਦੇ ਲੜਕੇ? ਸੰਤ ਗੁਰਮੁਖ ਸਿੰਘ ਜਥੇਦਾਰ ਤਾਂ ਸਾਡੇ ਕੋਲ ਈ ਹੈ, ਉਹਦਾ ਬੜਾ ਜੀ ਕਰਦੈ ਕਿ ਲੜਕੇ ਠੀਕ ਰਹਿਣ ਪਰ ਜੁ ਸਤਿਗੁਰਾਂ ਦੀ ਰਜ਼ਾ ਹੈ...ਸਤਿਗੁਰਾਂ ਨੇ ਜ਼ਮੀਨ ਭਗਤ ਸਿੰਘ ਨੂੰ ਰਜ਼ਾ ਨਾਲ ਦਿਤੀ, ਸਾਰਾ ਪਰਵਾਰ ਠੀਕ ਠਾਕ ਹੈ। ਸ. ਭਗਤ ਸਿੰਘ ਨੇ ਇਸ ਤੁਕ ਨੂੰ ਮੰਨਿਆਂ ਹੈ :

"ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰੁ ਕਾ ਮਨੁ ਮੰਨੇ।"

"ਇਹ ਕੋਈ ਮੰਨ ਸਕਦਾ ਹੈ ਕਿ ਵਛੇਰਾ ਚਲਦੀ ਗੱਡੀ ਤੋਂ ਛਾਲ ਮਾਰ ਗਿਆ। ਤੇ ਮਗਰ ਹੀ ਭਗਤ ਸਿੰਘ ਨੇ ਛਾਲ ਮਾਰ ਦਿਤੀ। ਜਦੋਂ ਸਤਿਗੁਰੂ ਵਾਲਾ ਪਾਸਾ ਬਣ ਜਾਇ ਤਾਂ ਸਤਿਗੁਰੂ ਆਪ ਹੀ ਸਦਾ ਰਖਿਆ ਕਰਦਾ ਹੈ, ਉਹਨੂੰ ਸੱਟ ਕੋਈ ਲੱਗ ਹੀ ਨਹੀਂ ਸਕਦੀ। ਉਹਨੂੰ ਤਾਂ ਜ਼ਮਾਂ ਦੀ ਸੱਟ ਵੀ ਨਹੀਂ ਲਗਦੀ। ਲਿਖਿਆ ਹੈ :

ਮਾਨਸ ਕੀ ਕਹੁ ਕੇਤਕ ਬਾਤ ?
ਜਮੁ ਤੇ ਰਾਖੈ ਦੇ ਕਰਿ ਹਾਥ ।

ਉਹਦੇ ਸਰੀਰ ਛਡਣ ਵੇਲੇ ਬੀਬੀ ਪ੍ਰੀਤਮ ਕੋਰ ਨੂੰ ਦਰਸ਼ਨ ਹੋਇਆ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ : ਅਸੀਂ ਉਹਨੂੰ ਲੈਣ ਵਾਸਤੇ ਆਏ ਹਾਂ । ਪ੍ਰੀਤਮ ਕੌਰ ਨੇ ਭਗਤ ਸਿੰਘ ਦੇ ਘਰਦਿਆਂ ਨੂੰ ਆਣ ਆਖਿਆ : ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਗਿਐ ਉਹ ।

''ਇਸ ਤੋਂ ਪਿਛਲਾ ਮੌਕਾ ਬੜਾ ਸੁਹਣਾ ਮੌਕਾ ਸੀ । ਸੰਤ ਬਹਾਦਰ ਸਿੰਘ, ਸਰਦਾਰਾ ਸਿੰਘ, ਤੇਜਾ ਸਿੰਘ ਡਰਾਈਵਰ, ਲਾਲ ਸਿੰਘ ਡਰਾਈਵਰ, ਸ. ਅਮਰ ਸਿੰਘ ਹੁਰੀਂ ਮਲੂਵਾਲੀਏ । ਅਮਰ ਸਿੰਘ ਹੁਰਾਂ ਦੀ ਗੱਲ ਯਾਦ ਆ ਗਈ ਏ । ਸੰਤ ਮੁਹਕਮ ਸਿੰਘ ਹੁਰਾਂ ਆਖਣਾ : ਤੂੰ ਪਰ੍ਹਾਂ ਹੋ ਕੇ ਬਹੁ । ਅਮਰ ਸਿੰਘ ਹੁਰਾਂ ਆਪਣੇ ਅਗੇ ਗਿੱਠ ਕਰਕੇ ਮਾਪਣਾ : ਮੈਂ ਤਾਂ ਗਿੱਠ ਥਾਂ ਵਿਚ ਬੈਠਾ ਹਾਂ । ਓਦੋਂ ਬੜਾ ਸੋਹਣਾ ਵਾਤਾਵਰਣ ਹੁੰਦਾ ਸੀ । ਜਿਉਂ ਜਿਉਂ ਮਾਇਆ ਤੇ ਪੈਸਿਆਂ ਵਿਚ ਵੜਦੇ ਗਏ ਤਿਉਂ ਤਿਉਂ ਮਨ ਬੇਚੈਨ ਹੁੰਦਾ ਗਿਆ । ਪਤਾ ਨਹੀਂ ਇਹ ਸਾਨੂੰ ਕਿਥੇ ਲੈ ਜਾਵੇਗਾ । ਅਸਾਂ ਏਸ ਗੱਲ ਤੋਂ ਇਹੋ ਸਿੱਖਿਆ ਲੈਣੀ ਏ ਕਿ ਹੋਰ ਚੀਜ਼ਾਂ ਛਡ ਕੇ ਇਕ ਸਤਿਗੁਰਾਂ ਦਾ ਆਸਰਾ ਲਈਏ : ਅਤੇ ਸਾਡੇ ਦਿਲ ਵਿਚ ਇਹ ਗੱਲ ਵੱਸ ਜਾਏ,

ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ
ਕਾਹੇ ਮਨ ਭਉ ਕਰਿਆ !

ਕਿਸੇ ਗੱਲ ਦਾ ਘਾਟਾ ਨਹੀਂ ਰਹਿ ਸਕਦਾ । ਮੈਂ ਸਾਧ ਸੰਗਤ ਨੂੰ ਅਰਜ਼ ਕਰਾਂਗਾ ਕਿ ਆਦਮੀ ਤੁਰਿਆ ਤੁਰਿਆ ਜਾਂਦਾ, ਕਈ ਵੇਰਾਂ, ਡਿੱਗ ਪੈਂਦਾ ਏ । ਇਹ ਨਹੀਂ ਕਿ ਜਿ ਚਿਕੜ ਵਿਚ ਡਿੱਗ ਪਿਆ ਏ, ਹੁਣ ਆਖੇ ਮੈਂ ਚਿੱਕੜ ਵਿਚ ਈ ਲੇਟ ਲਵਾਂ ! ਸਿਆਣਪ ਏਸੇ ਵਿਚ ਏ ਕਿ ਕੱਪੜੇ ਝਾੜ ਕੇ ਫਿਰ ਉਠ ਕੇ ਤੁਰ ਪਵੇ ।

''ਸ. ਭਗਤ ਸਿੰਘ ਹੁਰਾਂ ਨਾਲ ਬੜਾ ਮੌਕਾ ਮਿਲਿਆ ਏ ਘੋੜਿਆਂ ਦੀ ਸਵਾਰੀ ਦਾ । ਇਉਂ ਹੀ ਸਮਝ ਲਓ ਅਸਾਂ ਦੋਹਾਂ ਭਰਾਵਾਂ ਉਨ੍ਹਾਂ ਤੋਂ ਸਿਖਿਆ ਏ ਘੋੜਿਆਂ ਤੇ ਚੜ੍ਹਨਾ, ਸਤਿਗੁਰਾਂ ਦੇ ਹੁਕਮ ਨਾਲ । ਭੈਣੀ ਸਾਹਿਬ ਜਿਸ ਤਰ੍ਹਾਂ ਉਹ ਮੁਖਤਿਆਰ ਰਹੇ ! ਕਿੰਨੀ ਨਿਡਰਤਾ ਸੀ, ਕੋਈ ਘੁਮੰਡੇ ਕਾ ਏ ਜਾਂ ਕੌਣ ਏ, ਬੇਫਿਕਰ ਹੋ ਹਲ ਜੋਣ ਲਦੀ ਲੈ ਆਉਂਦੇ । ਉਨ੍ਹਾਂ ਦੀ ਖੱਲ ਵਿਚ ਭਉ ਹੈ ਹੀ ਨਹੀਂ ਸੀ ਕਿਸੇ ਦਾ !

''ਜਦੋਂ ਉਹ ਮੁਖਤਿਆਰੀ ਕਰਦੇ ਰਹੇ । ਸਤਿਗੁਰਾਂ ਕਿਰਪਾ ਕੀਤੀ ਮੈਨੂੰ ਵੀ ਉਨ੍ਹਾਂ ਦੇ ਨਾਲ ਲਾਇਆ । ਕਾਫ਼ੀ ਕੁਝ ਉਨ੍ਹਾਂ ਤੋਂ ਸਿੱਖਿਆ ਕਿ ਮੈਨੇਜਮੈਂਟ ਕਿਵੇਂ ਚਲਾਉਣੀ ਹੈ । ਇਹ ਗੱਲ ਨਹੀਂ ਕਿ ਉਨ੍ਹਾਂ ਆਪ ਬਹਿ ਜਾਣਾ ਏ ਸਰਦਾਈ ਪੀਕੇ ਤੇ ਸਿੱਖਾਂ ਨੂੰ ਹੁਕਮ ਦਿਤੀ ਜਾਣੇ ਨੇ : ਟੋਕਰੀਆਂ ਢੋਵੋ, ਇਹ ਕਰੋ, ਅਹੁ ਕਰੋ । ਜਿੰਨਾ ਕੋਈ ਤਕੜੇ ਤੋਂ ਤਕੜਾ ਟੋਕਰਾ ਚੁਕਦਾ ਸੀ, ਓਨਾ ਚੁੱਕ ਲੈਣਾ ਆਪ ਟਿੱਬਿਆਂ ਤੋਂ । ਉਹ ਵਲਗਣ ਵਾਲਾ ਥਾਂ, ਹਰੀ ਮੰਦਰ ਤੋਂ ਚੜ੍ਹਦੇ ਪਾਸੇ, ਏਥੇ ਬੜੇ ਟਿੱਬੇ ਹੁੰਦੇ ਸਨ । ਇਹ ਰੇਤਾ ਨੀਵੀਆਂ ਥਾਵਾਂ ਵਿਚ ਸਿਰ ਤੇ ਚੁਕ ਚੁਕ ਪਾਇਆ ਗਿਆ । ਕੋਈ ਵੀ ਕੰਮ ਹੋਇਆ, ਸ. ਭਗਤ ਸਿੰਘ ਕੰਮ ਆਪ ਕਰਦਾ ਰਿਹਾ ।

"ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਇਕ ਬੀਬੀ ਨੂੰ ਹੁਕਮ ਹੋਇਆ : ਇਹਨੂੰ ਦੀਵਾਨ 'ਚੋਂ ਕੱਢ ਦਿਓ, ਇਹ ਬੜੀ ਪਾਪਣ ਏਂ ! ਜੇ ਆਪ ਨੂੰ ਲੋੜ ਹੋਵੇ ਤਾਂ ਨਾਲ ਦਿਆਂ ਨੂੰ ਪੁੱਛੀ ਦਾ ਏ ਕਿ ਕੰਮ ਕਿਵੇਂ ਬਣ ਸਕਦਾ ਏ । ਉਸ ਬੀਬੀ ਨੇ ਕਿਸੇ ਨੂੰ ਪੁੱਛਿਆ : ਸੱਚੇ ਪਾਤਸ਼ਾਹ ਕਿਵੇਂ ਖ਼ੁਸ਼ ਹੋ ਸਕਦੇ ਨੇ ? ਸਿੱਖਾਂ ਦਸਿਆ : ਘੋੜਿਆਂ ਦੀ ਸੇਵਾ ਕਰਨ ਵਾਲੇ ਤੇ ਸੱਚੇ ਪਾਤਸ਼ਾਹ ਬਹੁਤ ਖ਼ੁਸ਼ ਹੁੰਦੇ ਨੇ ! ਬੀਬੀ ਨੇ ਇਕ ਟੋਕਰੀ ਹੱਥ ਫੜ ਲਈ, ਇਕ ਡੰਡੇ ਨੂੰ ਟਿੰਡ ਬੰਨ੍ਹ ਲਈ । ਜੇ ਘੋੜਾ ਲਿੱਦ ਕਰੇ ਤਾਂ ਟੋਕਰੀ ਅੱਗੇ ਕਰ ਦੇਣੀ, ਜੇ ਪਿਸ਼ਾਬ ਕਰਨ ਲਗੇ ਤਾਂ ਟਿੰਡ ਅੱਗੇ ਕਰ ਦੇਣੀ । ਲਿੱਦ ਜਾਂ ਪਿਸ਼ਾਬ ਜ਼ਮੀਨ ਤੇ ਡਿੱਗਣ ਹੀ ਨ ਦੇਣੇ । ਏਨਾ ਥਾਂ ਸਾਫ਼ ਰਖਣਾ । ਜਦੋਂ ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ ਤਬੇਲੇ ਵਿਚ ਦਰਸ਼ਨ ਦੇਣੇ ਗਏ । ਉਹਨਾਂ ਪੁੱਛਿਆ, ਅੱਜ ਕੌਣ ਸੇਵਾ ਕਰਦੈ ਬਈ ਘੋੜਿਆਂ ਦੀ ? ਇਕ ਤਬਦੀਲੀ ਵਾਪਰ ਗਈ ਸੀ । ਇਕ ਪਰਿਵਰਤਨ ਹੋ ਗਿਆ ਸੀ । ਸਿੱਖਾਂ ਦਸਿਆ : ਸੱਚੇ ਪਾਤਸ਼ਾਹ, ਮਾਈ ਪਾਪਣ ਹੀ ਇਹ ਸੇਵਾ ਕਰਦੀ ਹੈ ਜਿਸਨੂੰ ਤੁਸਾਂ ਸਰਾਪ ਦਿਤਾ ਸੀ ! ਸਤਿਗੁਰਾਂ ਮਾਈ ਨੂੰ ਸੱਦ ਖ਼ੁਸ਼ੀਆਂ ਬਖ਼ਸ਼ੀਆਂ ਤੇ ਬਚਨ ਕੀਤਾ : ਜਾਹ ਮਾਈ ਐਸ ਛੱਪੜ ਭਾਵ ਤਾਲਾਬ ਵਿਚ ਨਹਾ ਆ, ਤੇਰੇ ਪਾਪ ਦੂਰ ਹੋ ਜਾਣਗੇ ।

ਇਹ ਹੁਕਮ ਕਿਉਂ ਹੋਇਆ ? ਏਸ ਲਈ ਕਿ,

'ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨ ਮੰਨੇ ।'

"ਉਹ ਵੀ ਸਜਣ ਹੁੰਦੇ ਈ ਨੇ, ਜਿਵੇਂ ਕਵੀ ਹੁਰਾਂ ਦੱਸਿਆ ਏ ਕਿ ਇਹ ਗੁਰੂ ਕਾਹਦਾ ਏ, ਇਹ ਘੋੜੇ ਦੁੜਾਂਦਾ ਏ ! ਇਹਦਾ ਮਤਲਬ ਇਹ ਐ ਕਿ ਗੁਰੂ ਸਾਡੀ ਮਰਜ਼ੀ ਦਾ ਹੋਣਾ ਚਾਹੀਦਾ ਹੈ । ਗੁਰਬਚਨ ਸਿੰਘ ਆਖੇ : ਮੇਰੀ ਮਰਜ਼ੀ ਦਾ ਹੋਣਾ ਚਾਹੀਦਾ ਏ । ਪਰਵਾਨਾ ਜੀ ਆਖਣ : ਮੇਰੀ ਮਰਜ਼ੀ ਦਾ ਹੋਣਾ ਚਾਹੀਦਾ ਏ । ਇਹ ਨਹੀਂ ਕਿ ਅਸੀਂ ਗੁਰੂ ਦੇ ਹੁਕਮ ਵਿਚ ਚੱਲ-ਬਣ ਕੇ ਉਨ੍ਹਾਂ ਦੀ ਮਰਜ਼ੀ ਦੇ ਬਣੀਏ । ਇਹ ਜੀ ਨਹੀਂ ਕਰਦਾ । ਪਰ ਜਦੋਂ ਜੀ ਇਹ ਕਰਨ ਲਗ ਪਏਗਾ ਇਕ ਪਰਿਵਰਤਨ ਆ ਹੀ ਜਾਏਗਾ ।

"ਸਾਧ ਸੰਗਤ ਜੀ ! ਭਗਤ ਸਿੰਘ ਹੁਰਾਂ ਬਾਬਤ ਜਿਨ੍ਹਾਂ ਦੇ ਅੰਦਰ ਕੋਈ ਗਿਲਾ ਹੋਵੇ, ਕਿਰਪਾ ਕਰਕੇ, ਛੱਡ ਦੇਣਾ ਚਾਹੀਦਾ ਏ ਅਤੇ ਉਨ੍ਹਾਂ ਵਿਚ ਜਿੰਨੇ ਵੀ ਗੁਣ ਸਨ, ਗ੍ਰਹਿਣ ਕਰਨੇ ਚਾਹੀਦੇ ਹਨ ਤਾਕਿ ਸਾਡਾ ਜੀਵਨ ਸਫਲ ਹੋਵੇ । ਏਨਾ ਆਖ ਕੇ ਆਪ ਤੋਂ ਆਗਿਆ ਲਵਾਂਗਾ ।"

6 ਵਜੇ ਤਕ ਹੋਏ ਇਸ ਪਰਵਚਨ ਉਪ੍ਰੰਤ ਭੋਗ ਪੈਣੇ ਸ਼ੁਰੂ ਹੋਏ । ਦੋ ਭੋਗ ਪਾਏ ਗਏ, ਇਕ ਸ. ਭਗਤ ਸਿੰਘ ਨਮਿਤ ਦੂਜਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ । ਭੋਗ ਪੈਣ ਦੇ ਵਿਚਾਲੇ ਹੀ ਬੀਬੀ ਪਿਆਰੋ ਦੀ ਅਗਵਾਈ ਹੇਠ ਸਾਰਾ ਪਰਵਾਰ ਭੇਟ-ਸਮਗਰੀ ਆਦਿ ਲੈ ਕੇ ਹਾਜ਼ਰ ਹੋਇਆ । ਭੋਗ ਦੀ ਅਰਦਾਸ ਉਪ੍ਰੰਤ ਸ੍ਰੀ ਅਜਮੇਰ ਸਿੰਘ ਦੇ ਸਿਰੋਂ ਸਤਿਗੁਰੂ ਜੀ ਨੇ ਆਪ ਦਸਤਾਰ ਉਤਾਰ ਕੇ, ਨਵੀਂ ਦਸਤਾਰ, ਸਾਰੇ ਪਰਵਾਰ ਦੀਆਂ ਜ਼ਿਮੇਂਵਾਰੀਆਂ ਦੀ, ਬੰਨ੍ਹੀ । ਹਨੇਰਾ ਕਾਫ਼ੀ ਹੋ ਗਿਆ ਸੀ । ਬੀਬੀ ਗੁਰਬਚਨ ਦੀ ਬੇਨਤੀ ਤੇ ਸਤਿਗੁਰੂ ਜੀ ਰਸੋਈ ਵਿਚ ਚਰਨ ਪਾਉਣ ਹਿਤ ਪਧਾਰੇ ।

## ਭਜਨ ਲਾਲ ਦੀ ਛਲਾਂਗ

ਉਪ੍ਰੋਕਤ ਭੋਗ ਪੈਂਦਿਆਂ ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਖ਼ਬਰ ਆਈ ਹੈ ਕਿ ਹਰਿਆਣੇ ਦਾ ਚੀਫ਼ ਮਨਿਸਟਰ ਚੌਧਰੀ ਭਜਨ ਲਾਲ 37 ਹੋਰ ਵਿਧਾਇਕਾਂ ਨਾਲ, ਆਪਣਾ ਦਲ (ਜਨਤਾ ਪਾਰਟੀ) ਛੱਡ ਸ੍ਰੀਮਤੀ ਗਾਂਧੀ (ਇੰਦਰਾ ਕਾਂਗਰਸ) ਦੀ ਸ਼ਰਨ ਆ ਗਿਆ ਹੈ। ਮਨਿਸਟਰੀ ਬਚਾਣ ਖਾਤਰ ਇਹ ਪਲਟਾ ਕਿੰਨਾ ਕੁ ਸਫਲ ਰਹੇਗਾ ਇਹ ਤਾਂ ਹਾਲਾਤ ਜਾਣਨ, ਪਰ ਜਦੋਂ ਅਸੀਂ ਕਹਿੰਦੇ ਸਾਂ ਕਿ ਤੁਸੀਂ ਇੰਦਰਾ ਨਾਲ ਗੱਲ ਮੁਕਾ ਲਓ, ਓਦੋਂ ਸਾਨੂੰ ਸੁਨੇਹੇ ਮਿਲਦੇ ਸਨ : ਮੈਂ ਦੇਵੀ ਲਾਲ ਨਾਲੋਂ ਦੂਣਾ ਕਠੋਰ ਹਾਂ, ਚੇਤੇ ਰੱਖਿਓ।

### 23 ਜਨਵਰੀ 1980, ਬੁੱਧਵਾਰ
### ਜੀਵਨ ਨਗਰ ਸਥਾਪਨਾ ਦਿਵਸ

## ਆਸਾ ਤੇ ਬਸੰਤ ਦੀ ਵਾਰ

ਸਾਰੇ ਜੀਵਨ ਨਗਰ ਇਲਾਕੇ ਤੇ ਝਾਤ ਮਾਰਿਆਂ ਪਤਾ ਲਗਦਾ ਹੈ ਕਿ ਇਸ ਇਲਾਕੇ ਵਿਚ, ਭਾਵੇਂ ਅਜੇ ਤਕ ਬਰਸਾਤ ਨਹੀਂ ਹੋਈ, ਪਰ ਫਸਲ ਵਾੜੀ ਭਰਪੂਰ ਹੋਵੇਗੀ। ਕਣਕਾਂ ਦੇ ਖੇਤ ਦੂਰ ਦੂਰ ਤਕ ਹਰੇ ਹਰੇ ਦਿਸ ਰਹੇ ਹਨ। ਸਰ੍ਹੋਂ 6-6 ਫੁਟ ਉੱਚੀਆਂ ਪੀਲੇ ਫੁੱਲਾਂ ਦਾ ਭੋਸ਼ਣ ਓਢੀ ਖਲੋਤੀਆਂ ਹਨ। ਪੱਠੇ ਦੱਥੇ ਵਲੋਂ ਵੀ ਪਸ਼ੂਆਂ ਨੂੰ ਮੌਜ ਹੈ।

ਜੀਵਨ ਨਗਰ ਵਲ ਪੈਦਲ ਜਾਂਦਿਆਂ, ਸ੍ਰੀ ਜੀਵਨ ਨਗਰ ਮਿਲ ਵਾਲਿਆਂ ਦਾ ਮੈਨੇਜਰ ਸ੍ਰੀ ਰਤਨ ਸਿੰਘ ਮਿਲ ਦੀ ਕਾਰ ਲਈ ਜਾਂਦਾ ਮਿਲ ਪਿਆ, ਉਸ ਨੇ ਨਾਲ ਬਹਾ ਲਿਆ। 7.30 ਵਜੇ ਸਵੇਰੇ ਜੀਵਨ ਨਗਰ ਪੁਜਾ। ਨਹਿਰ ਦੇ ਪੁਲ ਤੇ ਹੀ ਫੁੱਲਾਂ ਅਤੇ ਹਰੇ ਪੱਤਿਆਂ ਨਾਲ ਬਣਾਏ ਹੋਏ ਸੁਆਗਤੀ ਗੇਟ ਨੇ 'ਜੀਉ ਆਇਆਂ' ਕਿਹਾ। ਦੀਵਾਨ ਸਥਾਨ 'ਚ ਜਾਣ ਤਕ ਇਕ ਹੋਰ ਵੈੱਲਕਮ ਗੇਟ (ਸੁਆਗਤ ਦੁਆਰ) ਇਸ ਮੇਲੇ ਦਾ ਕਾਰਨ ਦੱਸਦਾ ਸੀ।

ਮੰਦਰ ਹਾਲ ਵਿਚ ਸੰਗਤ ਭਰਪੂਰ ਸੀ। ਸਤਿਗੁਰੂ ਜੀ ਦਿਲਰੁਬਾ ਨਾਲ ਰਾਗੀਆਂ ਹਰਬੰਸ ਸਿੰਘ (ਵਾਜਾ), ਬਲਜੀਤ ਸਿੰਘ (ਵਾਜਾ), ਸੰਤ ਖਜ਼ਾਨ ਸਿੰਘ (ਤਬਲਾ), ਸੰਤ ਅਵਤਾਰ ਸਿੰਘ (ਤਬਲਾ), ਪਿੰਕੀ ਸੁਖਵਿੰਦਰ ਸਿੰਘ (ਤਬਲਾ), ਮਹਾਰਾਜ ਬੀਰ ਸਿੰਘ (ਤਬਲਾ) ਦੀ ਅਗਵਾਈ ਕਰ ਰਹੇ ਸਨ। ਪੌਣੇ 8 ਵਜੇ ਤਕ ਆਸਾ ਦੀ ਵਾਰ ਸਮਾਪਤ ਹੋ ਗਈ। ਤਾਂ ਬਸੰਤ ਦੇ ਸ਼ਬਦ ਗਾਇਨ ਕੀਤੇ ਗਏ। ਨਾਮਧਾਰੀ ਦੀਵਾਨਾਂ ਵਿਚ ਇਹ ਰਵਾਇਤ ਕਾਇਮ ਰੱਖੀ ਜਾਂਦੀ ਹੈ ਕਿ ਮਾਘ ਦਾ ਸਾਰਾ ਮਹੀਨਾ ਬਸੰਤ ਪੰਚਮੀ ਤੋਂ ਸ਼ੁਰੂ ਹੋ, ਬਸੰਤ ਰਾਗ ਵਿਚ ਬਸੰਤ ਦੇ ਸ਼ਬਦ ਪੜ੍ਹ ਕੇ ਉਪ੍ਰੰਤ ਬਸੰਤ ਦੀ ਵਾਰ ਗੰਵੀਂ ਜਾਂਦੀ ਹੈ। ਸ਼੍ਰੀ ਚੰਦਰਹਾਂਸ, (ਹਜ਼ੂਰ ਸਿੰਘ) ਮਹਾਰਾਜ ਜੀ, ਸਤਿਗੁਰੂ ਜੀ ਵਿਸ਼ੇਸ਼ ਕਰ ਇਸ ਵਿਚ ਭਾਗ ਲੈਂਦੇ ਹਨ।

## ਮੇਲਾ ਹੀ ਮੇਲਾ

ਅੱਜ ਅੰਮ੍ਰਿਤ ਵੇਲੇ ਤੋਂ ਹੀ ਮੇਲੇ ਵਾਲਾ ਮਾਹੌਲ ਹੈ। ਲੋਕ ਏਧਰ-ਓਧਰ ਆ ਜਾ ਰਹੇ ਹਨ। ਬਹੁਤ ਸਾਰੇ ਟ੍ਰਕ ਟ੍ਰਾਲੀਆਂ ਨਰ ਨਾਰਾਂ ਦੇ ਭਰੇ ਹੋਏ ਜੀਵਨ ਨਗਰ ਵਲ ਆ ਰਹੇ ਹਨ। ਅੱਜ ਕੋਠੀ ਵਿਚ ਇਕ ਦੋ ਜੋੜਿਆਂ ਦਾ ਅਨੰਦ ਕਾਰਜ ਵੀ ਹੋਣਾ ਹੈ। ਕੋਠੀ ਦੇ ਵਿਹੜੇ ਵਿਚ ਹਵਨ ਕੀਤਾ ਗਿਆ ਹੈ ਅਤੇ ਸੰਗਤ ਨੂੰ ਮੰਦਰ 'ਚੋਂ ਉਠ ਵਿਆਹ ਸਥਾਨ ਤੇ ਜਾਣ ਲਈ ਪਰੇਰਿਆ ਗਿਆ ਹੈ। ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅਨੰਦ ਕਾਰਜ ਹੋ ਗਏ ਹਨ। ਆਪ ਜੀ ਜਲ ਪਾਨ ਕਰਕੇ ਕੋਠੀ-ਵਿਹੜੇ ਵਿਚ ਹੀ ਚਲਦੇ ਫਿਰਦੇ, ਸਿੰਘਾਂ ਸਿੰਘਣੀਆਂ ਦੀਆਂ ਅਰਜ਼ਾਂ ਸੁਣ ਰਹੇ ਹਨ।

ਜੀਵਨ ਨਗਰ ਹਲਟੀ ਵਾਲੇ ਬਾਗ, ਜੋ ਅੱਜ ਕੱਲ੍ਹ ਕੇਵਲ ਨਾਂ ਦਾ ਹੀ ਬਾਗ ਹੈ, ਵਿਚ ਸਾਰਾ ਦਿਨ ਹੱਲੇ ਦੇ ਦੀਵਾਨ ਸਜੇ ਰਹਿਣਗੇ। ਮਹੰਤ ਆਤਮਾ ਸਿੰਘ ਸਨਖਤਰਾ ਇਨ੍ਹਾਂ ਦਾ ਆਯੋਜਨ ਕਰਨਗੇ।

## ਪੂਰਬੇ ਨੂੰ ਭਾਗ

ਸ਼੍ਰੀ ਸਤਿਗੁਰੂ ਜੀ ਦੇ ਨਿਜੀ ਸੇਵਕ ਅਤੇ ਖ਼ਜ਼ਾਨਚੀ ਸੰਤ ਮਹਿੰਦਰ ਸਿੰਘ ਪਿੰਡ ਪੂਰਬਾ (ਖੰਨਾ ਸਮਰਾਲਾ) ਨੇ ਅੱਜ ਮੈਨੂੰ ਆਸਾ ਦੀ ਵਾਰ ਸਮੇਂ ਦੱਸਿਆ ਕਿ ਸਤਿਗੁਰਾਂ ਨੇ ਉਸ ਨੂੰ ਇਕ ਪੁੱਤਰ-ਰਤਨ (ਗੁਰਭਗਤ ਸਿੰਘ) ਬਖ਼ਸ਼ ਕੇ ਕਿਰਤਾਰਥ ਕੀਤਾ ਹੈ। ਸਿਖ ਇਸਦੀ ਵਧਾਈ ਸਤਿਗੁਰੂ ਜੀ ਨੂੰ ਹੀ ਦੇ ਰਹੇ ਹਨ। ਪੂਰਬਾ ਨੂੰ ਜੋ ਵੀ ਵਧਾਈ ਦਿੰਦਾ ਹੈ ਉਹ ਮੁਸਕਰਾ ਕੇ ਸਨਿਮਰ ਕਹਿੰਦਾ ਹੈ : ਸੱਚੇ ਪਾਤਸ਼ਾਹ ਜੀ ਨੂੰ ਹੀ ਸਾਰੀਆਂ ਮੁਬਾਰਕਾਂ ਹਨ ! 'ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗ ਕੀਰੇ ਹਮ ਥਾਪੇ।' ਉਹਨਾਂ ਦੀ ਹੀ ਕਿਰਪਾ ਹੈ।

14 ਜਨਵਰੀ 1980 ਸੋਮਵਾਰ। ਪੂਰਬਾ ਦੇ ਘਰੋਂ ਸੁਖਵਿੰਦਰ ਨੂੰ ਜਗਤ ਦਾ ਇਹ ਮੇਵਾ ਪ੍ਰਾਪਤ ਹੋਇਆ ਹੈ। ਮਾਂ ਪੁੱਤਰ ਦੀ ਹਾਲਤ ਬਿਹਤਰ ਦੱਸੀ ਜਾਂਦੀ ਹੈ।

ਸਿੱਖ, ਜਿਨ੍ਹਾਂ ਦਾ ਵਾਸਤਾ ਰਕਮਾਂ, ਕਰਾਏ ਆਦਿ ਲਈ ਪੂਰਬੇ ਨਾਲ ਪੈਂਦਾ ਹੈ, ਉਹ ਸਭ ਸੰਤੁਸ਼ਟ ਹਨ ਕਿ ਇਕ ਚੰਗੇ ਆਦਮੀ ਨੂੰ ਪਹਿਲਾਂ ਹੀ ਪੁੱਤਰ ਦੀ ਦਾਤ ਪ੍ਰਾਪਤ ਹੋ ਗਈ। ਸੰਤ ਬਿਅੰਤ ਸਿੰਘ ਸੋਖਲ ਨੇ ਦੱਸਿਆ : ਇਹ ਪੁਰਾਣੇ ਸੇਵਕਾਂ ਵਾਂਗ ਪੈਸੇ ਤੋਂ ਪਰੇਸ਼ਾਨ ਨਹੀਂ ਕਰਦਾ। ਜਿੰਨੇ ਕਿਸੇ ਦੀ ਲੋੜ ਹੋਵੇ ਖੁਲ੍ਹੇ ਦਿਲ ਦਿੰਦਾ ਹੈ। ਦਸ, ਵੀਹ, ਤੀਹ, ਚਾਲੀ ਰੁਪੈ ਤਕ ਸਤਿਗੁਰੂ ਜੀ ਪਾਸੋਂ ਆਗਿਆ ਦੀ ਲੋੜ ਨਹੀਂ ਪੈਂਦੀ।

## ਜੀਵਨ ਨਗਰ ਦੀ ਸਥਿਤੀ

ਜੀਵਨ ਨਗਰ ਦਾ ਮੇਲੇ ਵਾਲਾ ਇਲਾਕਾ ਸਾਫ਼ ਸੁਥਰਾ ਹੈ ਪਰ ਬਾਕੀ ਪਿੰਡ ਦੇ ਗਲੀਆਂ ਬਾਜ਼ਾਰ ਕੋਈ ਆਕਰਸ਼ਣ ਨਹੀਂ ਰਖਦੇ। ਖਾਲੀ ਇਹਾਤੇ ਤਾਂ ਗੰਦ ਪਿੱਲ ਅਤੇ ਰੂੜੀਆਂ ਹੀ ਸੰਭਾਲਦੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰੀਝ ਤਾਂ ਪਸ਼ੂ ਵਾੜੇ

ਵਿਚਲੇ ਚੁਬਾਰੇ ਉਤੇ ਨਿਵਾਸ ਰਖਣ ਦੀ ਸੀ ਅੰਤਮ ਦਿਨਾਂ ਵਿਚ । ਅੱਜ ਉਹੋ ਚੁਬਾਰਾ ਖੰਡਰਾਂ ਦਾ ਚੇਤਾ ਕਰਵਾਂਦਾ ਹੈ । ਪਸ਼ੂ ਇਹਾਤੇ ਵਿਚ ਪਸ਼ੂ ਤਾਂ ਭਾਵੇਂ ਹੈਨ, ਪਰ ਉਹ ਤੁੱਸ ਨਹੀਂ, ਉਹ ਖਿੱਚ ਨਹੀਂ ਰਖਦੇ ਜੋ ਸਵਰਗਵਾਸੀ ਸਤਿਗੁਰਾਂ ਦੇ ਸਮੇਂ ਸੀ । ਉਹਨਾਂ ਦਾ ਆਸਾ ਦੀ ਵਾਰ ਦੇ ਦੀਵਾਨ 'ਚੋਂ ਉੱਠ ਸਿੱਧਾ ਪਸ਼ੂ-ਸ਼ਾਲਾ ਵਿਚ ਆਉਣਾ, ਘੋੜਿਆਂ ਦੇ ਅਸਤਬਲਾਂ ਵਿਚ ਚੱਕਰ ਲਗਾਣਾ, ਹਰ ਤਰ੍ਹਾਂ ਦੇ ਸੇਵਕਾਂ ਨੂੰ ਚੁਕੰਨਿਆਂ ਰਖਦਾ ਸੀ । ਆਮ ਕਰਕੇ ਇਹ ਕੱਚੇ ਕੋਠਿਆਂ ਦਾ ਨਗਰ ਹੈ । ਸਤਿਗੁਰਾਂ ਦੀ ਮਾਲਿਕੀ ਕਰਕੇ ਹੀ ਕੋਠੀ ਦੀ ਵਿਸ਼ੇਸ਼ਤਾ ਹੈ । ਚਿਰ ਪਿਛੋਂ ਆਇਆਂ ਮੇਰੇ ਤੇ ਤਾਂ ਕੋਈ ਚੰਗਾ ਪ੍ਰਭਾਵ ਨਹੀਂ ਪਿਆ ।

### ਮਸਤਾਨ ਗੜ੍ਹ ਬਾਰੇ

ਠਾਕੁਰ ਦਲੀਪ ਸਿੰਘ ਜੀ ਕਾਰ ਤੇ ਮੈਨੂੰ ਆਪਣੀ ਰਿਹਾਇਸ਼ਗਾਹ ਮਸਤਾਨ ਗੜ੍ਹ ਲੈ ਗਏ । ਜੀਵਨ ਨਗਰੋਂ ਦੱਖਣ ਪੱਛਮ ਦੀ ਤਰਫ਼ 4-5 ਕਿਲੋਮੀਟਰ ਦੇ ਫਾਸਲੇ ਤੇ ਇਹ ਨਵ ਆਬਾਦ ਨਗਰੀ ਹੈ । ਇਸ ਦਲਦਲ ਇਲਾਕੇ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਲਾਕੇ ਦੀ ਸਾਧ ਸੰਗਤ ਤੋਂ ਉਦਮ ਕਰਵਾਕੇ ਚੰਗੀ ਉਪਜਾਊ ਧਰਤੀ ਵਿਚ ਤਬਦੀਲ ਕਰ ਦਿਤਾ ਹੈ । ਆਪਣੇ ਪਰਵਾਰ ਲਈ ਇਕ ਵਧੀਆ ਢਾਈ ਮਨਜ਼ਲੀ ਕੋਠੀ ਉਸਰਵਾਕੇ ਦੁਆਲੇ ਖੁਲ੍ਹਾ ਵੇਹੜਾ ਛਡ, ਚਾਰ ਦੀਵਾਰੀ ਵਲ ਕੇ, ਏਥੇ ਹੀ ਭਜਨ ਵਰਨੀਆਂ ਲੰਗਰ ਅਤੇ ਇਕ ਛੋਟੀ ਪਸ਼ੂ ਸਾਲਾ ਸਥਾਪਤ ਕਰਕੇ, ਇਸਨੂੰ ਜੀ ਲਾਵੀ ਥਾਂ ਬਣਾ ਦਿਤਾ ਹੈ ।

ਅਜ ਕਲ ਇਸਦੇ ਨੇੜੇ 80 ਏਕੜਾਂ ਵਿਚ ਸਫ਼ੈਦਿਆਂ ਦਾ ਜੰਗਲ ਲਗ ਗਿਆ ਹੈ । ਅਜੇ ਇਹ ਚਾਰ ਚਾਰ ਫੁਟ ਉਚਾਈ ਦੀ ਝਲਕ ਦਿੰਦਾ ਹੈ, ਪਰ ਜਾਪਦਾ ਹੈ ਕਦੇ ਕੋਠੀ ਮਸਤਾਨ ਗੜ੍ਹ ਇਕ ਆਪਣੇ ਜੰਗਲ ਵਿਚ ਘਿਰੀ ਦਿਖਾਈ ਦੇਵੇਗੀ । ਠਾਕੁਰ ਜੀ ਜੀ ਨੇ ਦੱਸਿਆ : ਸਤਿਗੁਰੂ ਜੀ ਦਾ ਹੁਕਮ ਤਾਂ ਏਥੇ 100 ਏਕੜ ਸਫ਼ੈਦੇ (ਯੂਕਲਿਪਟਸ) ਲਾਣ ਦਾ ਸੀ ਪਰ ਅਸੀਂ ਅਜੇ ਮਸਾਂ 80 ਏਕੜ ਹੀ ਲਗਾ ਸਕੇ ਹਾਂ । ਟਿੱਬੇ ਵਾਲੇ ਖੂਹ ਤੇ ਸਫ਼ੈਦੇ ਕਾਮਯਾਬ ਨਹੀਂ ਹੋਏ ।

ਵਾਪਸੀ ਤੇ ਠਾਕਰ ਜੀ ਆਉਂਦੇ ਹੋਏ ਮੇਰੇ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਾਨਤਾ, ਸੁਹਿਰਦਤਾ, ਅੰਤਰਯਾਮਤਾ ਅਤੇ ਕਰਾਮਾਤਾਂ ਦਾ ਜ਼ਿਕਰ ਕਰਦੇ ਆਏ । ਉਹ ਏਨਾ ਕੁਝ ਸੀ ਕਿ ਮੇਰੀ ਯਾਦ ਸ਼ਕਤੀ ਉਸਨੂੰ ਲਿਖਣ ਸਮੇਂ ਤਕ ਸੰਭਲ ਨਹੀਂ ਸਕੀ ।

### ਸ. ਸੁਲੱਖਣ ਸਿੰਘ ਜੂਨੀਅਰ ਪ੍ਰਧਾਨ

ਮਸਤਾਨ ਗੜ੍ਹ ਵਾਪਸੀ ਸਮੇਂ 'ਸਤਿਜੁਗ' ਸੰਪਾਦਕ ਸੰਤ ਆਤਮਾ ਸਿੰਘ ਸਨਖਤਰਵੀ ਨੇ ਦੱਸਿਆ ਕਿ ਅੱਜ ਦੀਆਂ ਖ਼ਬਰਾਂ ਅਨੁਸਾਰ ਦਿੱਲੀ ਸਿਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਾਮਧਾਰੀ ਮੈਂਬਰ ਸ. ਸੁਲੱਖਣ ਸਿੰਘ ਨੂੰ ਜੂਨੀਅਰ ਪ੍ਰਧਾਨ ਦੇ ਤੌਰ ਤੇ ਚੁਣ ਲਿਆ ਗਿਆ ਹੈ । ਸ. ਜਸਵੰਤ ਸਿੰਘ ਸੇਠੀ ਸਰਬ ਸੰਮਤੀ ਨਾਲ ਦਿੱਲੀ ਸਿਖ

ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪਰਵਾਨ ਕੀਤੇ ਗਏ ਹਨ ।

ਸ. ਸੁਲੱਖਣ ਸਿੰਘ ਤ੍ਰੀ ਨਗਰ (ਦਿੱਲੀ) ਨੇ ਸਤਿਗੁਰੂ ਜੀ ਦੀ ਆਗਿਆ ਨਾਲ ਹੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਮੈਂਬਰੀ ਦੀ ਚੋਣ ਲੜੀ ਅਤੇ ਹੁਣ ਆਪ ਜੀ ਦੀ ਕ੍ਰਿਪਾ ਨਾਲ ਜੂਨੀਅਰ ਪ੍ਰਧਾਨਗੀ ਦੀ ਪਦਵੀ, ਤਕ ਪਹੁੰਚ ਗਏ ਹਨ ।

ਸਤਿਗੁਰੂ ਜਗਜੀਤ ਸਿੰਘ ਜੀ ਨੂੰ ਜਦ ਮੈਂ ਸ. ਸੁਲੱਖਣ ਸਿੰਘ ਦੀ ਜੂਨੀਅਰ ਪ੍ਰਧਾਨਗੀ ਦੀ ਵਧਾਈ ਦਿਤੀ ਤਾਂ ਉੱਤਰ ਵਿਚ ਆਪ ਨੇ ਕਿਹਾ : ਮੇਰਾ ਜੀ ਕਰਦਾ ਏ ਪ੍ਰਧਾਨ ਸੇਠੀ ਤੇ ਸੁਲੱਖਣ ਸਿੰਘ ਇਕੱਠਿਆਂ ਦੀ ਇਕ ਤਸਵੀਰ 'ਵਰਿਆਮ' ਵਿਚ ਛਾਪੀ ਜਾਇ ।

ਅਤੇ ਅਜਿਹੀ ਗੁਰਸਿੱਖ ਦੀ ਫ਼ੋਟੋ ਮੈਂ ਆਪ ਉਤਾਰਨ ਦੀ ਕੋਸ਼ਸ਼ ਕਰਾਂਗਾ । ਸ. ਜਸਵੰਤ ਸਿੰਘ ਸੇਠੀ ਨੇ ਇਕ ਵਾਰ ਕਿਹਾ ਸੀ ਕਿ ਸੁਲੱਖਣ ਸਿੰਘ ਜ਼ਰੂਰ ਕਾਮਯਾਬ ਕਰਨਾ ਹੈ, ਸੋ ਹੋ ਗਿਆ ਹੈ ।

## ਚਿੱਠੀ ਜਗਦੀਸ਼ ਸਿੰਘ ਦੀ

'ਵਰਿਆਮ' ਸੰਪਾਦਕ ਜਗਦੀਸ਼ ਸਿੰਘ ਦੀ ਚਿੱਠੀ ਜਲੰਧਰੋਂ 18.1.80 ਦੀ ਲਿਖੀ ਤੇ ਦਿੱਲੀ ਨੂੰ ਭੇਜੀ, ਮੇਰੇ ਬੱਚਿਆਂ ਦੁਆਰਾ ਰੀਡਾਇਰੈਕਟ ਹੋ ਕੇ ਮੈਨੂੰ ਅਜ ਜੀਵਨ ਨਗਰ ਆ ਮਿਲੀ । ਚਿੱਠੀ ਵਿਚਲੀਆਂ ਕੁਛ, ਜ਼ਰੂਰੀ ਗੱਲਾਂ ਦੇਥੇ ਲਿਖਦਾ ਹਾਂ :

"ਮੈਂ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ (ਭੈ: ਸਾ:) ਕਰਨ ਗਿਆ ਸੀ ਅੱਖ ਦੇ ਉਪਰੇਸ਼ਨ ਕਾਰਨ । ਥੋੜੀ ਮਿਲਣੀ ਵਿਚ ਹੀ ਦਰਸ਼ਨਾਂ ਦਾ ਆਨੰਦ ਦੇ ਗਏ । ਬੀਬੀ ਇੰਦਰਾ ਦੀਆਂ ਵਧਾਈਆਂ ਦਿਤੀਆਂ ਲਈਆਂ ਗਈਆਂ ।...

"ਸੰਤ ਤਰਸੇਮ ਸਿੰਘ ਜੀ ਨਿਜੀ ਸਕੱਤਰ ਵਲੋਂ ਚਿੱਠੀ ਆਈ ਸੀ ਸਤਿਗੁਰੂ ਜੀ ਦੇ ਦੌਰੇ—ਮਾਘੀ ਤੇ ਮੁਕਤਸਰ, ਫਿਰ ਰੜ੍ਹ, ਮਲੇਰਕੋਟਲਾ, ਜਮਨਾ ਨਗਰ, ਲੁਧਿਆਣਾ, ਸ੍ਰੀ ਭੈਣੀ ਸਾਹਿਬ ਅਤੇ ਸ੍ਰੀ ਜੀਵਨ ਨਗਰ ਦੇ ਮੇਲੇ ਦਾ ਅਖ਼ਬਾਰਾਂ ਵਿਚ ਛਪਵਾਉਣ ਵਾਸਤੇ । ਉਹ ਪ੍ਰੋਗਰਾਮ ਅਜੀਤ, ਨਵਾਂ ਜ਼ਮਾਨਾ, ਜਗਬਾਣੀ, ਅਕਾਲੀ ਪਤ੍ਰਿਕਾ, ਲੋਕ ਲਹਿਰ ਵਿਚ ਛਪ ਗਿਆ ਹੈ ।...

"17-18 ਜਨਵਰੀ ਦੇ ਮਲੇਰਕੋਟਲਾ ਦੇ ਸ਼ਹੀਦੀ ਸਾਕੇ ਬਾਰੇ ਤਸਵੀਰਾਂ ਦੇਣ ਗਿਆ ਤਾਂ ਅਖ਼ਬਾਰਾਂ ਵਾਲਿਆਂ ਮਜ਼ਮੂਨ ਵੀ ਮੰਗਿਆ । ਅਜ 18 ਤਾਰੀਖ਼ ਦੀਆਂ ਅਖ਼ਬਾਰਾਂ ਵਿਚ 'ਅਜੀਤ' ਨੇ ਤਾਂ ਕੇਵਲ ਫਰੰਟ ਸਫ਼ੇ ਤੇ ਤਸਵੀਰ ਹੀ ਛਾਪੀ ਹੈ... 'ਨਵਾਂ ਜ਼ਮਾਨਾ' ਤੁਸੀਂ ਦੇਖ ਹੀ ਲਿਆ ਹੋਵੇਗਾ, 'ਜਗ ਬਾਣੀ' ਨੇ 'ਨਵਾਂ ਜ਼ਮਾਨਾ' ਵਾਲਾ ਹੀ ਲਾਇਆ ਹੈ ਤੇ 'ਪੰਜਾਬ ਕੇਸਰੀ' (ਹਿੰਦੀ) ਵਿਚ ਵੀ ਮਜ਼ਮੂਨ ਛਪਿਆ ਦੇਖਿਆ ਹੈ ਤਸਵੀਰ ਸਹਿਤ । 'ਅਕਾਲੀ ਪਤ੍ਰਿਕਾ' ਵਾਲੇ ਜ਼ਿਆਦਾ ਹੀ ਮਿਹਰਬਾਨ ਹਨ । ਸ. ਅਮਰ ਸਿੰਘ ਦੁਸਾਂਝ ਨੇ ਕੁਝ ਕਿਤਾਬਾਂ ਮੰਗੀਆਂ ਸਨ, ਉਹ ਦਿਤੀਆਂ ਹਨ ਬਸੰਤ ਲਈ ਲੇਖ ਤਿਆਰ ਕਰਨ ਲਈ । ਉਹਨਾਂ ਮੈਗਜ਼ੀਨ ਇਨਚਾਰਜ ਗੁਰਬਖ਼ਸ਼ ਸਿੰਘ ਵਿਰਕ ਨੂੰ ਬਸੰਤ ਅੰਕ ਲਈ ਕਿਹਾ । ਸੂਬਾ ਗੁਰਚਰਨ ਸਿੰਘ ਬਾਰੇ ਲੇਖ ਲਿਖਣ ਨੂੰ ਕਿਹਾ ਤੇ ਇਹ ਸ਼ਬਦ ਕਹੇ : "ਐਵੇਂ ਅਕਾਲੀਆਂ ਦੇ ਲੇਖ ਛਾਪਦੇ ਰਹਿੰਦੇ ਹਾਂ,

ਇਹਨਾਂ ਸ਼ਹੀਦਾਂ ਦੀਆਂ ਜੀਵਨੀਆਂ ਛਾਪੋ ਜਿਨ੍ਹਾਂ ਜਾਨਾਂ ਵਾਰੀਆਂ। ਸੋ 'ਅਕਾਲੀ ਪਤ੍ਰਿਕਾ' ਨੇ ਅੱਜ ਵੀ ਪਹਿਲੇ ਸਫ਼ੇ ਤੇ ਮਜ਼ਮੂਨ ਛਾਪਿਆ ਹੈ। ਤਸਵੀਰ ਮਲੇਰਕੋਟਲੇ ਅਤੇ ਗੱਡੇ ਤੇ ਸਤਿਗੁਰਾਂ ਦੀ ਜੋ 'ਵਰਿਆਮ' ਦੇ ਵਿਸ਼ੇਸ਼ ਅੰਕ ਵਿਚ ਛਪੀ ਹੈ।

'ਪੰਜਾਬੀ ਟ੍ਰਿਬਿਊਨ' ਤੇ 'ਅਜੀਤ' ਵਿਚ ਉਹਨਾਂ ਦਾ ਮਜ਼ਮੂਨ ਛਪ ਰਿਹਾ ਹੈ।"

ਅਜ ਸ਼ਾਮੀਂ ਮੈਨੂੰ ਸਤਿਗੁਰੂ ਜੀ ਵਲੋਂ ਇਕ ਚਿਟ ਮਿਲੀ ਜਿਸ ਤੇ ਏਨੇ ਸ਼ਬਦ ਹੀ ਲਿਖੇ ਸਨ : ਜਗਦੀਸ਼ ਨੇ ਬਹੁਤ ਅਖ਼ਬਾਰਾਂ ਵਿਚ ਲੇਖ ਅਤੇ ਪ੍ਰੋਗਰਾਮ ਛਪਵਾਏ ਹਨ।

## ਨਾਮ ਸਿਮਰਨ

ਸੁਖਾਵੀਂ ਜਿਹੀ ਧੁੱਪੇ, 3 ਵਜੇ, ਬਗੀਚੇ ਵਾਲੀ ਥਾਂ, ਸਫ਼ਾਂ ਆਦਿ ਰੁਖ਼ ਸਿਰ ਕਰ, ਸਤਿਗੁਰੂ ਜੀ ਵਾਸਤੇ ਚੰਦੋਆ ਰੱਖ, ਨਾਮ ਸਿਮਰਨ ਦੀ ਅਰਦਾਸ ਹੋ ਗਈ। ਸਤਿਗੁਰੂ ਜੀ ਨਿਕਟੀ ਸੇਵਕਾਂ ਨਾਲ ਸਮੇਂ ਸਿਰ ਆਸਣ ਸੁਸ਼ੋਭਤ ਹੋ ਗਏ। ਦਰਸ਼ਨ ਕਰ ਭੇਟਾ ਧਰਨ ਵਾਲਿਆਂ ਦੀ ਦੁਵੱਲੀਓਂ (ਨਰ ਅਤੇ ਨਾਰਾਂ ਦੀ) ਗੰਗਾ ਪ੍ਰਵਾਹਤ ਹੋ ਗਈ। ਇਕ, ਦੋ, ਪੰਜ, ਦਸ, ਵੀਹ ਅਤੇ ਸੌ ਰੁਪਏ ਤਕ ਵੀ ਵਿਤ ਅਤੇ ਸ਼ਰਧਾ ਅਨੁਸਾਰ ਸਿੱਖਾਂ ਵਲੋਂ ਮੱਥਾ ਟਿਕਦਾ ਰਿਹਾ। ਇਹ ਨਿਰੰਤਰਤਾ 5 ਵਜੇ ਤਕ ਜਾਰੀ ਰਹੀ ਜਦ ਤਕ ਸਤਿਗੁਰੂ ਜੀ ਦੀਵਾਨ ਵਿਚ ਰਹੇ।

ਸਤਿਗੁਰੂ ਜੀ ਸਫ਼ੈਦ ਖਾਦੀ ਦੇ ਬਸਤਰਾਂ ਵਿਚ, ਗੋਡਿਆਂ ਉਪਰ ਅੰਡੀ ਦੀ ਚੱਦਰ ਲੈ, ਅੱਖਾਂ ਤੇ ਸੁਨਹਿਰੀ ਫਰੇਮ ਦਾ ਰੰਗੀਨ ਚਸ਼ਮਾ ਲਗਾਈ ਸਿੱਧੇ ਲੱਕ ਬੈਠੇ ਰਹੇ। ਆਸਣ ਦੁਆਲੇ ਪੀਲੇ ਤੇ ਸੰਧੂਰੀ ਗੇਂਦੇ ਦੀ ਬਹਾਰ ਸੀ। ਸੰਗਤ ਇਲਾਕੇ ਦੇ ਸਾਰੇ ਪਿੰਡਾਂ ਦੀ ਆਈ।...

ਸਤਿਗੁਰਾਂ ਦੇ ਪਿਛੇ ਤੇ ਸੱਜੇ ਖੱਬੇ ਹੇਠ ਲਿਖੇ ਵਿਅਕਤੀ ਸਨ : ਸ੍ਰੀ ਮਹਾਰਾਜ ਬੀਰ ਸਿੰਘ ਜੀ, ਠਾਕੁਰ ਉਦੈ ਸਿੰਘ ਜੀ, ਸੰਤ ਜਗਤਾਰ ਸਿੰਘ ਜੀ, ਸੰਤ ਮਹਿੰਦਰ ਸਿੰਘ ਪੂਰਬਾ, ਬਾਬਾ ਫਰੀਦ ਜੀ, ਜਥੇਦਾਰ ਗੁਰਬਚਨ ਸਿੰਘ, ਸੂਬਾ ਧਰਮ ਸਿੰਘ ਜੀ ਮੁਕਤਾ, ਸੰਤ ਤਰਸੇਮ ਸਿੰਘ ਨਿਜੀ ਸਕੱਤਰ, ਜਥੇਦਾਰ ਗਿਆਨ ਸਿੰਘ ਬਹਾਦਰ ਹੁਸੈਨ, ਠਾਕੁਰ ਕਰਮ ਸਿੰਘ ਜੀ, ਸੰਤ ਚਤਰ ਸਿੰਘ ਜੀ 'ਚੁੱਪ', ਸੰਤ ਹਰਬੰਸ ਸਿੰਘ ਜੀ ਡੇਰਾ ਸੰਤ ਨਗਰ, ਜਥੇਦਾਰ ਦਲੀਪ ਸਿੰਘ ਅਤੇ ਸੰਤ ਗੁਰਬਚਨ ਸਿੰਘ ਰੋਡੇ।

## ਮੇਲੇ ਦਾ ਖਰਚਾ

ਨਿਤਨੇਮ ਦਾ ਭੋਗ 4 ਵਜੇ ਪਿਆ। ਕੀਰਤਨ ਦੇ ਨਾਲ ਹੀ ਐਗਜ਼ੇਕਟਿਵ ਦੀ ਕਾਰਵਾਈ ਸ਼ੁਰੂ ਹੋ ਗਈ। ਮਿ: ਗੁਰਦੇਵ ਸਿੰਘ ਦੇ ਦੋਨੋਂ ਲੜਕੇ, ਬੀਬਾ ਸਿੰਘ ਦਾ ਲੜਕਾ ਨਾਨਕ ਸਿੰਘ, ਗੁਰਨਾਮ ਸਿੰਘ ਦਾ ਇਕ ਲੜਕਾ ਜੁ ਚੰਦਰਹਾਂਸ ਦੇ ਸ਼ਾਗਿਰਦ ਹਨ ਨੇ ਕੀਰਤਨ ਆਰੰਭ ਕਰ ਦਿਤਾ। ਸੰਤ ਬਲਵੰਤ ਸਿੰਘ ਐਲਨਾਬਾਦ ਦੇ 13 ਸਾਲ ਦੇ ਲੜਕੇ ਨੇ "ਜੀਵਨ ਨਗਰ ਪਿਆਰੀ ਥਾਂ" ਨਾਮ ਦੀ ਕਵਿਤਾ ਗਾਈ।

ਸਤਿਗੁਰੂ ਜੀ ਅਜਿਹੇ ਮੌਕੇ ਕੇਵਲ ਸਰੋਤੇ ਨਹੀਂ ਹੁੰਦੇ। ਆਮ ਕਰਕੇ ਇਕ ਦੀ ਥਾਂ ਤਿੰਨ ਕੰਮ ਨਾਲੋ ਨਾਲ ਕਰ ਰਹੇ ਹੁੰਦੇ ਹਨ। ਮੋਦੀਖਾਨੇ ਦੀ ਸੇਵਾ ਕਰਨ

ਵਾਲਿਆਂ ਤੋਂ ਮੇਲੇ ਦਾ ਖ਼ਰਚ ਤਖ਼ਮੀਨਾ ਮੰਗਵਾਇਆ ਗਿਆ । 1900/- ਦਾ ਅੰਦਾਜ਼ਾ ਸੀ । ਮਹਾਰਾਜ ਜੀ ਨੇ ਕਿੰਤੂ ਕੀਤਾ । ਸਤਿਗੁਰੂ ਜੀ ਫ਼ਰਮਾਇਆ । ਹਿਸਾਬ ਦੇ ਜੋੜ ਵਿਚ ਫ਼ਰਕ ਨ ਹੋਵੇ ਤਾਂ ਕਿੰਤੂ ਨੂੰ ਕੋਈ ਥਾਂ ਨਹੀਂ ।

ਐਨ ਇਸੇ ਮੌਕੇ ਮਿਸਤਰੀ ਗੁਰਬਖ਼ਸ਼ ਸਿੰਘ ਅਤੇ ਸੂਦਾ ਧਰਮ ਸਿੰਘ ਜੀ ਮੁਕਤਾ ਨੇ ਆ ਨਮਸਕਾਰ ਕੀਤੀ ਅਤੇ 1100/- ਭੇਟ ਧਰ ਦਿਤੀ । ਉਹਨਾ ਦੱਸਿਆ : ਇਸ ਮੇਲੇ ਵਾਸਤੇ ਸੰਤ ਨਗਰ ਵਲੋਂ ਇਹ ਉਗ੍ਰਾਹੀ ਦੀ ਰਕਮ ਸੀ ; ਕੋਲੋਂ ਪੂਰਬਾ ਬੋਲ ਪਿਆ 836/- ਜੀਵਨ ਨਗਰ ਦੀ ਸੰਗਤ ਨੇ ਜਮਾ ਕਰਵਾਏ ਹਨ । ਸਤਿਗੁਰੂ ਜੀ ਦੱਸਿਆ : ਇਸ ਵਾਰ ਮਲੇਰਕੋਟਲੇ ਦੇ ਮੇਲੇ ਤੇ ਬਹੁਤ ਖ਼ਰਚ ਹੋਇਆ ਪਰ ਸਾਧ ਸੰਗਤ ਦੀ ਉਦਾਰਤਾ ਦਾ ਵੀ ਕੋਈ ਹਦ-ਬੰਨਾਂ ਨਹੀਂ, ਮੌਕੇ ਤੇ ਹੀ ਖਰਚੋਂ ਵੱਧ ਰਕਮ ਇਕੱਤਰ ਹੋ ਗਈ । ਇੰਜ ਹੀ ਭੈਣੀ ਸਾਹਿਬ ਪਿੰਡ ਵਿਚ ਕੀਤੇ ਗਏ ਬਸੰਤ ਮੇਲੇ ਤੇ ਨਗਰ ਵਿਚੋਂ ਹੀ 480/- ਦੇ ਕੇ ਬਸੰਤ ਦੇ ਮੇਲੇ ਨੂੰ ਆਪਣਾ ਬਣਾ ਲਿਆ ।

## ਧਿਆਨ ਦੇਣ ਯੋਗ

(1) ਨਮਸਕਾਰ ਕਰਨ ਵਾਲਿਆਂ 'ਚੋਂ ਇਕ ਬਜ਼ੁਰਗ ਮਾਤਾ ਨੇ ਸਤਿਗੁਰਾਂ ਨੂੰ ਵਧਾਈ ਦਿਤੀ : ਆਪਣਾ ਰਾਜ ਹੋ ਗਿਆ ਹੈ, ਆਪਣੀ ਜਿੱਤ ਹੋਈ ਹੈ । ਇੰਦਰਾ ਗਾਂਧੀ ਆਪਣੀ ਹੈ । ਨਾਲ ਹੀ ਬਿਰਧਾ ਨੇ ਅਰਜ਼ ਕੀਤੀ : ਮੇਰੀ ਲੜਕੀ ਉਤੇ ਵੀ ਕਿਰਪਾ ਕਰੋ, ਬਿਮਾਰ ਜਿਹੀ ਰਹਿੰਦੀ ਹੈ ।

ਸਤਿਗੁਰੂ ਜੀ ਨੇ ਲੜਕੀ ਲਈ ਅੰਮ੍ਰਿਤ ਵੇਲੇ ਉਠ, ਸਕੇਸ਼ ਸ਼ਨਾਨ ਕਰ, ਭਜਨ ਤੇ ਭਗਉਤੀ ਦੀ ਮਾਲਾ ਫੇਰ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਅਰੋਗਤਾ ਬਖਸ਼ਣ ਦੀ ਬੇਨਤੀ ਕਰਨ ਲਈ ਆਗਿਆ ਕੀਤੀ ।

(2) ਪਿਛੋਂ ਜ਼ਿਲਾ ਲਾਹੌਰ ਦੇ ਇਕ ਰਾਠੌਰ ਸਿੱਖ ਨੇ ਜਦੋਂ ਨਮਸਕਾਰ ਕੀਤੀ ਤਾਂ ਸਤਿਗੁਰੂ ਜੀ ਮੈਨੂੰ ਦੱਸਿਆ : ਇਹ ਦੂਜੇ ਲੋਕਾਂ ਦੇ ਪਾਠ ਕਰਕੇ ਗੁਜ਼ਾਰਾ ਕਰਦਾ ਹੁੰਦਾ ਸੀ । ਇਸ ਦੀਆਂ ਹਰ ਪ੍ਰਕਾਰ ਦੀਆਂ ਜ਼ਿੰਮੇਵਾਰੀਆਂ ਲੈ ਕੇ, ਪਾਠ ਕਰਨੋਂ ਹਟਾ ਕੇ ਇਸ ਨੂੰ ਭੈਣੀ ਸਾਹਿਬ ਚਲੇ ਜਾਣ ਲਈ ਆਖਿਆ ਹੈ । ਲੰਗਰੋਂ ਜਲ ਪ੍ਰਸ਼ਾਦ ਛਕ ਕੇ ਪੁੱਜ ਆਉਂਦੀ ਸੇਵਾ ਕਰੇ, ਨਿਸਚਿੰਤ ਰਹੇ ।

(3) ਇਕ ਬਿਰਧ ਜਿਸ ਦੇ ਇਕ ਹੱਥ ਵਿਚ ਖੂੰਡਾ, ਦੂਜੇ ਵਿਚ ਪੁੱਠਾ ਕੰਧਾਲਾ ਸੀ, ਆਪਣੇ ਪੁੱਤਰ ਦੇ ਮੋਢੇ ਨਾਲ ਲਗ ਕੇ ਮਸਾਂ ਸਤਿਗੁਰਾਂ ਤਕ ਪਹੁੰਚਾ ਸੀ, ਸੋਟਿਆਂ ਦੇ ਸਹਾਰੇ ਬਹੁਤ ਮੁਸ਼ਕਲ ਨਾਲ ਭੁੰਜੇ ਬੈਠ ਕੇ ਨਮਸਕਾਰ ਕੀਤੀ । ਸਤਿਗੁਰਾਂ ਤਾਂ 'ਕਿਰਪਾ ਕਟਾਖਸ਼ ਅਵਿਲੋਕਨ ਕੀਨੋ ਦਾਸ ਕਾ ਦੂਖ ਬਿਦਾਰਿਓ ।' ਉਸ ਦੇ ਮਨ ਨੂੰ ਸ਼ਾਂਤ ਆ ਗਈ । ਆਪਣੇ ਪੁੱਤਰ ਦੇ ਮੁੜ ਮੋਢੇ ਲਗ ਉਠ ਕੇ ਤੁਰ ਗਿਆ ।

(4) ਸੰਤ ਸ਼ੇਰ ਸਿੰਘ ਜਾਕੀ ਨੇ ਉਨ੍ਹਾਂ ਲੋਕਾਂ ਦੇ 15-20 ਨਾਵਾਂ ਦੀ ਫ਼ਹਿਰਿਸਤ ਪੇਸ਼ ਕੀਤੀ ਜੋ ਕਦੇ ਸ. ਭਗਤ ਸਿੰਘ (ਸਵਰਗਵਾਸੀ) ਨਾਲ ਘੋੜਿਆਂ ਦੀਆਂ ਰੇਸਾਂ ਸਮੇਂ ਵਾਬਸਤਾ ਰਹੇ । ਜਦੋਂ ਸਤਿਗੁਰੂ ਜੀ ਦੇਸ ਵਿਚ ਮਹਾਰਾਜ ਬੀਰ ਸਿੰਘ ਜੀ ਨੂੰ ਸਹਿਯੋਗ ਦੇਣ ਵਾਸਤੇ ਕਹਿ ਰਹੇ ਸਨ ਮੈਂ ਹਜ਼ੂਰ ਦੇ ਕੰਨ ਵਿਚ ਅਰਜ਼ ਕੀਤੀ :

ਸ਼ੇਰ ਸਿੰਘ ਦਾ ਕਾਰੋਬਾਰ ਹਿਠਾਂਹ ਹੀ ਹਿਠਾਂਹ ਜਾ ਰਿਹਾ ਹੈ। ਆਪ ਨੂੰ ਸੰਗਦਾ ਅਰਜ਼ ਨਹੀਂ ਕਰਦਾ। ਚਾਹੁੰਦਾ ਹੈ ਅੰਦਰੋਂ ਕਿਰਪਾ ਕਰੋ। ਸਤਿਗੁਰਾਂ ਬਚਨ ਕੀਤਾ: ਇਹਨੂੰ ਆਖਿਆ ਹੈ ਤਮਾਮ ਜ਼ਿੰਮੇਵਾਰੀਆਂ ਦੇ ਦੇ, ਦੇਣਦਾਰੀਆਂ ਅਸੀਂ ਭੁਗਤਾਂਗੇ, ਇਹ ਚੁਪ ਕਰਕੇ ਭੈਣੀ ਸਾਹਿਬ ਚਲਾ ਚਲੇ। ਹੋਰ ਤਾਂ ਇਸ ਵੇਲੇ ਕਰਨ ਵਾਲੀ ਕੋਈ ਗੱਲ ਨਹੀਂ।

(5) ਸੰਤ ਬਲਵੰਤ ਸਿੰਘ ਐਲਨਾਬਾਦ ਦੇ ਕੀਰਤਨ ਕਰਨ ਵਾਲੇ ਲੜਕੇ ਵੱਲ ਮੈਨੂੰ ਵਖਾ ਕੇ ਸਤਿਗੁਰਾਂ ਆਖਿਆ: ਇਸ ਬੱਚੇ ਨੂੰ ਤਰਸੇਮ ਸਿੰਘ ਨੇ ਗਲਤੀ ਨਾਲ ਹੱਥ ਧੁਆਣ ਲਈ ਕਿਹਾ ਤਾਂ ਇਹ ਬੱਚਾ ਬੋਲਿਆ: ਫਰਲਾ ਛਡ ਕੇ ਆਇਆ ਹਾਂ। ਆਪਣੇ ਹੱਥ ਧੋ ਕੇ ਤੁਹਾਨੂੰ ਧੁਆਂਦਾ ਹਾਂ। ਵੇਖੋ ਨਾ, ਜਿਵੇਂ ਦੋਹਾਂ ਜੀਆਂ ਨੇ ਪੂਰਨ ਪਵਿਤਰਤਾ ਵਿਚ ਇਹਦਾ ਮੁੰਢ ਬੰਨ੍ਹਿਆ ਹੋਵੇ।

(6) ਫਿਰ ਮੈਨੂੰ ਬਲਵੰਤ ਸਿੰਘ ਜੀ ਦੇ ਇਸ ਤੋਂ ਵੀ ਛੋਟੇ, 5-6 ਸਾਲ ਦੇ ਲੜਕੇ ਦੀ ਗੱਲ ਦੱਸੀ: ਉਹ ਏਸ ਸਾਲ ਲੋਹੜੀ ਮੰਗ ਕੇ ਸਵਾ ਰੁਪੈ ਦੇ ਕਰੀਬ ਪੈਸੇ ਜੋੜ ਲਿਆਇਆ। ਮਾਂ ਨੂੰ ਰੱਖਣ ਵਾਸਤੇ ਦਿਤੇ। ਦੋ ਚਾਰ ਦਿਨਾਂ ਪਿਛੋਂ ਮਾਂ ਨੂੰ ਕਹਿਣ ਲਗਾ: ਬੀਬੀ ਕਿਤੇ ਪੈਸੇ ਵਰਤ ਤਾਂ ਨਹੀਂ ਲਏ? ਉਨ੍ਹਾਂ ਵਿਚੋਂ ਸਤਿਗੁਰਾਂ ਲਈ ਦਸਵੰਧ ਕਢ ਕੇ ਵਰਤਣੇ ਹਨ।

ਸਤਿਗੁਰਾਂ ਜ਼ੋਰ ਦਿਤਾ, ਅਜਿਹੀ ਭਾਵਨਾ ਹੀ ਗੁਰਸਿੱਖੀ ਦੀ ਸਾਂਝ ਨੂੰ ਪਕੇਰਿਆਂ ਕਰਦੀ ਹੈ।

### ਉਦਾਰਤਾ ਦਾ ਅੰਤ ਨਹੀਂ

ਸਤਿਗੁਰੂ ਜੀ ਦੇ ਸਕੱਤਰ ਤਰਸੇਮ ਸਿੰਘ ਨੇ ਮੈਨੂੰ ਦੱਸਿਆ: ਕੱਕੜਾਂ (ਜ਼ਿਲਾ ਅੰਮ੍ਰਿਤਸਰ) ਦਾ ਅਜਾਇਬ ਸਿੰਘ ਅੱਜ ਕਲ੍ਹ ਐਮ. ਏ. ਫਾਈਨਲ ਕਰ ਰਿਹਾ ਹੈ। ਉਹ ਪ੍ਰੈਪ ਤੋਂ ਲੈ ਕੇ ਹੁਣ ਤਕ ਆਪਣੀ ਪੜ੍ਹਾਈ ਲਈ ਹਰ ਸਾਲ 4000/- ਆ ਕੇ ਸਤਿਗੁਰੂ ਜੀ ਤੋਂ ਲੈ ਜਾਂਦਾ ਰਿਹਾ ਹੈ।

ਸੰਤ ਤਰਸੇਮ ਸਿੰਘ ਨੇ ਇਹ ਵੀ ਦੱਸਿਆ: ਅਜੇ ਮਗਰਲੇ ਦਿਨੀਂ ਜਦੋਂ ਸ. ਭਗਤ ਸਿੰਘ ਦੇ ਭੋਗ ਬਾਰੇ ਸਤਿਗੁਰੂ ਜੀ ਸੰਤ ਨਗਰ ਆਏ, ਸੰਤ ਗੁਰਮੁਖ ਸਿੰਘ ਜਥੇਦਾਰ (79) (ਝੱਬਰ) ਨੂੰ ਵੀ ਦਰਸ਼ਨ ਦੇਣ ਕਰੀ ਵਾਲੇ ਗਏ। ਕਰੀ ਵਾਲੇ ਦੇ ਇਕ ਮਸਤਾਨੇ ਆਤਮਾ ਸਿੰਘ ਨੇ ਕਰੀਬ ਇਕ ਲੱਖ ਰੁਪਏ ਮਾਲੀਅਤ ਦੀ ਜ਼ਮੀਨ ਸਤਿਗੁਰਾਂ ਨੂੰ ਭੇਟਾ ਕਰ ਦਿਤੀ ਸੀ। ਸਤਿਗੁਰੂ ਜੀ ਨੇ ਉਹੋ ਜ਼ਮੀਨ ਗੁਰਮੁਖ ਸਿੰਘ ਹੁਰਾਂ ਨੂੰ ਵਾਹੁਣ ਨੂੰ ਦੇ ਦਿਤੀ। ਪਿਛੇ ਜਿਹੇ ਸ. ਅਵਤਾਰ ਸਿੰਘ ਝੱਬਰ ਨੇ ਸਤਿਗੁਰੂ ਜੀ ਨੂੰ ਕਹਿ ਕਹਾ ਕੇ ਗੁਰਮੁਖ ਸਿੰਘ ਜਥੇਦਾਰ ਹੁਰਾਂ ਲਈ 40,000/- ਵਿਚ ਮੁੱਕ ਮੁਕਾ ਕੇ ਸੌਦਾ ਕਰਵਾ ਦਿਤਾ। ਹੁਣ ਜਦੋਂ ਸਤਿਗੁਰੂ ਜੀ ਜਥੇਦਾਰ ਜੀ ਨੂੰ ਦਰਸ਼ਨ ਦੇਣ ਗਏ ਤਾਂ ਕਹਿਓ ਨੇ: ਗੁਰਮੁਖ ਸਿੰਘ ਜੀ, ਤੁਸੀਂ ਜ਼ਿੰਦਗੀ ਦੇ ਆਖਰੀ ਪੜਾਅ ਤੇ ਓ, ਪਤਾ ਨਹੀਂ ਕਦੋਂ "ਆਹ ਲੈ ਫੜ" ਅਰਥਾਤ ਸਵਾਸ ਪੂਰੇ ਹੋ ਜਾਣ। ਮੈਂ ਤਾਂ ਇਹੋ ਕਹਿਣ ਆਇਆਂ ਕਿ ਚਿੰਤਾ ਕੋਈ ਨਾ ਕਰਨਾ, 40,000/- ਜੁ ਤੁਸਾਂ ਜਾਂ

ਪਰਵਾਰ ਤੋਂ ਲੈਣੇ ਬਣਦੇ ਨੇ ਉਹ ਤੁਹਾਨੂੰ ਮਾਫ਼ ਕਰ ਦਿਤੇ। ਸੁਖ ਅਤੇ ਸ਼ਾਂਤੀ ਨਾਲ ਆਪਣੇ ਪਲ ਬਿਤਾਓ।

ਸੰਤ ਗੁਰਮੁਖ ਸਿੰਘ ਝੱਬਰ ਦੇ ਮਨ ਦੀ ਕੀ ਦਸ਼ਾ ਹੋਵੇਗੀ, ਕੋਈ ਭੁਗਤ ਭੋਗੀ ਹੀ ਜਾਣ ਸਕਦਾ ਹੈ।

## ਯਾਦ ਕਰਨ ਦਾ ਮਾਣ

ਦੀਵਾਨ ਸਥਾਨ ਵਿਚ ਬੈਠਿਆਂ ਹੀ ਜਦੋਂ ਰਾਗੀਆਂ ਦੀਆਂ ਮਾਖਿਓਂ ਮਿੱਠੀਆਂ ਸੁਰਾਂ ਕੰਨਾਂ ਵਿਚ ਅੰਮ੍ਰਿਤ ਘੋਲ ਰਹੀਆਂ ਸਨ, ਸਤਿਗੁਰੂ ਜੀ ਨੇ ਸ. ਹਰੀ ਸਿੰਘ ਵੜਾਣੀਆਂ (ਵਡਾਣੀਆਂ ਦਾ ਥੇਹੜ) ਨੂੰ ਬੁਲਾ ਕੇ ਉਸ ਦੇ ਸਰੀਰ ਬਾਰੇ ਸੁਖ ਸਾਂਦ ਪੁਛੀ। ਉਹ ਅੱਜ ਕਲ੍ਹ ਸਰੀਰੋਂ ਬਹੁਤ ਮਾਂਦਾ ਹੋ ਗਿਆ ਹੈ। ਅਜਿਹੇ ਸਮੇਂ ਸਤਿਗੁਰੂ ਜੀ ਦਾ ਬੁਲਾ ਕੇ ਪੁਛ ਲੈਣਾ ਸਿੱਖ ਨੂੰ ਅਰੋਗ ਕਰੂ ਦਵਾਈ ਵਾਂਗ ਲਗਦਾ ਹੈ।

ਫੇਰ ਮੇਰੇ ਵਲ ਵੇਖ ਕੇ ਆਖਿਆ : ਹੁਣ ਮੈਨੂੰ ਹਰਭਜਨ (ਸਿੰਘ) ਰਾਗੀ (ਸਿਤਾਰ) ਯਾਦ ਆ ਰਿਹਾ ਹੈ। ਉਹ ਦਿੱਲੀ ਤੁਰ ਗਿਆ ਹੈ, ਭੈਣੀ ਸਾਹਿਬੋਂ ਆਗਿਆ ਲੈ ਕੇ। ਪਰ ਮੇਰਾ ਜੀ ਕਰਦਾ ਏ, ਉਹ ਵੀ ਮੇਰੇ ਕੋਲ ਹੁੰਦਾ!

ਏਨੇ ਵਿਚ ਜਗਦੀਸ਼ ਸਿੰਘ 'ਵਰਿਆਮ' ਨਮਸਕਾਰ ਕਰਨ ਲਈ ਆ ਗਿਆ। ਉਹ ਕਾਫ਼ੀ ਲੰਮੇ ਪੈਂਡੇ ਭਾਗ ਕੇ ਆਇਆ ਸੀ। ਉਸ ਨੂੰ ਨੇਤਰਾਂ ਨਾਲ ਪਿਆਰ ਦੇ, ਭਰਪੂਰ ਕਰ, ਸੱਚੇ ਪਾਤਸ਼ਾਹ ਜੀ ਨੇ ਮੇਰੇ ਵਲ ਵੀ ਵੇਖਿਆ। ਇਹ ਉਸ ਦੇ ਇਸ ਤਰ੍ਹਾਂ ਆ ਜਾਣ ਤੇ ਪ੍ਰਸੰਨਤਾ ਦੀ ਝਲਕ ਸੀ।

ਅਤੇ ਫਿਰ ਗਾਇਕਾਂ ਨਾਲ "ਸਲਿਲ ਮੈ ਧਰਨ, ਧਰਨ ਮੈ ਸਲਿਲ" ਸ਼ਬਦ ਦੀਆਂ ਸੁਰਾਂ ਸਾਂਝੀਆਂ ਕਰ ਲਈਆਂ।

## ਵਤੀਰੇ ਤੇ ਨੋਟਿਸ

ਕੀਰਤਨ ਜਾਰੀ ਰਹਿੰਦਿਆਂ, ਸਤਿਗੁਰੂ ਜੀ ਨੇ ਮੇਰੇ ਕੰਨ ਵਿਚ ਆਖਿਆ : ਇਸ ਵਾਰ ਜਗਦੀਸ਼ ਸਿੰਘ ਅਤੇ ਸਨੇਹੀ ਦੇ ਲੇਖ ਬਸੰਤ ਅਤੇ ਸ਼ਹੀਦੀ ਦਿਹਾੜੇ ਉਤੇ ਸਭ ਅਖਬਾਰਾਂ ਵਿਚ ਛਪੇ। ਮਹਾਰਾਜ ਜੀ ਨੇ ਮੈਨੂੰ ਜਗਦੀਸ਼ ਸਿੰਘ ਦੀ ਇਕ ਗ਼ਲਤ ਗੱਲ ਉਚੇਚ ਨਾਲ ਦੱਸੀ ਕਿ ਖਰਬੂਜ਼ਿਆਂ ਦਾ ਪ੍ਰਸੰਗ ਗੁਰੂ ਰਾਮ ਸਿੰਘ ਜੀ ਨਾਲ ਸੰਬੰਧਤ ਨਹੀਂ। ਮੈਂ ਕਹਿਨਾਂ, ਠੀਕ ਹੈ, ਜਗਦੀਸ਼ ਸਿੰਘ ਨੂੰ ਤੱਥ ਸੋਧ ਲੈਣਾ ਚਾਹੀਦਾ ਹੈ, ਪਰ ਉਸ ਦੀ ਮਿਹਨਤ ਦੀ ਦਾਦ ਕਿਉਂ ਨਹੀਂ ਦਿਤੀ। ਮਹਾਰਾਜ ਜੀ ਅਜਿਹੇ ਆਦਮੀ ਨੂੰ ਕਦੇ ਵੀ ਨਹੀਂ ਬਖਸ਼ਦੇ। ਮੈਂ ਉਸ ਦੀ ਹਿੰਮਤ ਦੀ ਕਦਰ ਕਰਦਾ ਹਾਂ। ਉਹ ਸਾਡੇ ਦਿਲ ਤੋੜੂ ਵਤੀਰੇ ਦੇ ਬਾਵਜੂਦ ਅੱਗੇ ਵਧਦਾ ਜਾ ਰਿਹਾ ਹੈ।

## ਪਿਛਲੇ ਦਿਨਾਂ ਦਾ ਪ੍ਰੋਗਰਾਮ

ਦੀਵਾਨ ਵਿਚ ਬੈਠਿਆਂ ਹੀ, ਸਕੱਤਰ ਤਰਸੇਮ ਸਿੰਘ ਨੂੰ ਇਹ ਗੱਲ ਯੋਗ ਜਾਪੀ ਕਿ ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਬੀਤੇ ਦਿਨਾਂ ਦੇ ਪ੍ਰੋਗਰਾਮ ਤੇ ਝਾਤ ਪੁਆਏ।

ਮੈਂ ਇਸ ਨੂੰ ਕੜੀ ਮੁਕੰਮਲ ਕਰਨ ਲਈ ਨੋਟ ਕਰਦਾ ਹਾਂ :

**ਜਨਵਰੀ** 1980 **ਵੇਰਵਾ**

11,12 ਜਨਵਰੀ ਸ੍ਰੀ ਭੈਣੀ ਸਾਹਿਬ ਵਿਖੇ।

13.1.80 ਲੰਗਰ ਮੁਕਤਸਰ (ਫਰੀਦ ਕੋਟ) ਰਾਤ ਵੀ ਏਥੇ, ਮਾਘੀ ਦਾ ਮੇਲਾ।

14.1.80 ਜੰਡ ਵਾਲੇ ਵਿਖੇ ਆਸਾ ਦੀ ਵਾਰ। ਅਬੁਲ ਖਰਾਣੇ (ਫਰੀਦ ਕੋਟ) ਦਰਸ਼ਨ ਦਿਤੇ। ਜੀਵਨ ਨਗਰ, ਏਥੋਂ ਮਸਤਾਨ ਗੜ੍ਹ ਅਤੇ ਰਾਤ ਨੂੰ ਉਸਤਾਦ ਨਥਾ ਸਿੰਘ ਪਾਸ ਮੋਜੂ ਖੇੜੇ (ਸਰਸਾ) ਨੂੰ ਦਰਸ਼ਨ ਤੇ ਵਿਸ਼ਰਾਮ।

15.1.80 ਵਾਰ ਦਾ ਕੀਰਤਨ ਐਲਨਾਬਾਦ। ਸ਼ਹਿਰ ਵਿਚ 40-50 ਘਰਾਂ ਵਿਚ ਚਰਨ ਪਾਏ। ਇਕ ਰਾਧਾ ਸਵਾਮੀ ਪਰਵਾਰ ਨੇ ਭਜਨ ਪੁਛਿਆ। ਪ੍ਰਸ਼ਾਦ ਆ ਕੇ ਮਸਤਾਨ ਗੜ੍ਹ ਛਕਿਆ।
ਦੁਪਹਿਰੇ ਸ. ਅਵਤਾਰ ਸਿੰਘ ਝਬਰ ਦੇ ਭਤੀਜਿਆਂ ਘਰੀਂ ਦਰਸ਼ਨ ਦੇਣ ਹਿਤ ਕਰੀਵਾਲੇ ਪਧਾਰੇ। ਇਸੇ ਦਿਨ ਜਥੇਦਾਰ ਗੁਰਮੁਖ ਸਿੰਘ ਝੱਬਰ ਨੂੰ 40,000/- ਮਾਫ਼ ਕੀਤਾ। ਸ. ਭਗਤ ਸਿੰਘ ਦੇ ਪਰਵਾਰ ਨੂੰ ਸੰਤ ਨਗਰ ਦਰਸ਼ਨ ਦਿਤੇ ਭੋਗ ਦੀ ਤਾਰੀਖ਼ ਦਿਤੀ। ਫਿਰ ਨਾਮਧਾਰੀ ਜਿਨਿੰਗ ਮਿਲਜ਼ ਜੀਵਨ ਨਗਰ ਦਰਸ਼ਨ ਦੇ, ਅਰਦਾਸ ਕਰ, 4.45 ਵਜੇ ਪ੍ਰਸਥਾਨ ਕਰ ਰਾਤੀਂ 9.17 ਤੇ ਸ੍ਰੀ ਭੈਣੀ ਸਾਹਿਬ ਜਾ ਦਰਸ਼ਨ ਦਿਤੇ।

16.1.80 ਆਸਾ ਦੀ ਵਾਰ ਦਾ ਕੀਰਤਨ ਭੈਣੀ ਸਾਹਿਬ ਸੁਣਿਆ, 2 ਵਜੇ ਅਰੂੜ ਗੜ੍ਹ ਅਰਥਾਤ ਪਿੰਡ ਰੜ ਜ਼ਿਲਾ ਸੰਗਰੂਰ ਵਿਖੇ ਸ਼ਹੀਦਾਂ ਦੇ ਮੇਲੇ ਸਮੇਂ ਦਰਸ਼ਨ ਦਿਤੇ। ਕੁਝ ਘਰੀਂ ਚਰਨ ਪਾ ਕੇ ਰਾਤ ਨੂੰ ਭੈਣੀ ਸਾਹਿਬ।

17.1.80 ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਸਮੇਂ ਮਲੇਰਕੋਟਲੇ ਜਾ ਦਰਸ਼ਨ ਦਿਤੇ। ਅੱਜ ਕਲ੍ਹ ਏਥੇ ਸ਼ਹੀਦੀ ਮੇਲਾ ਹੈ। ਲੰਗਰ ਏਥੇ ਛਕਿਆ। ਸ਼ਾਮ ਦਾ ਨਿਤਨੇਮ ਤੇ ਕੀਰਤਨ ਦਾ ਦੀਵਾਨ ਸੁਣ ਰਾਤ ਦਾ ਵਿਸ਼ਰਾਮ ਭੈਣੀ ਸਾਹਿਬ।

18.1.80 ਆਸਾ ਦੀ ਵਾਰ ਦੇ ਕੀਰਤਨ ਉਪਰੰਤ ਸ਼ਹੀਦੀ ਮੇਲਾ ਮਲੇਰਕੋਟਲੇ ਦੀ ਸਮਾਪਤੀ ਜਾ ਕੀਤੀ। ਸ਼ਹੀਦੀ ਮੇਲੇ ਤੇ 150 ਤੋਂ ਵੱਧ ਸਾਧਾਰਨ ਪਾਠਾਂ ਦੇ ਭੋਗ ਪਾਏ ਗਏ। ਲੰਗਰ ਅਤੇ ਰਾਤ ਦਾ ਵਿਸ਼ਰਾਮ ਭੈਣੀ ਸਾਹਿਬ।

19.1.80 ਅੰਮ੍ਰਿਤ ਵੇਲੇ ਤੂਰ ਆਸਾ ਦੀ ਵਾਰ ਕੀਰਤਨ ਜਗਾਧਰੀ ਜਾ ਸੁਣਿਆ ਏਥੇ ਬਸੰਤ ਪੁਰਬ ਮਨਾਇਆ ਗਿਆ। ਲੰਗਰ, ਨਾਮ ਸਿਮਰਨ ਅਤੇ ਸ਼ਾਮ ਦਾ ਦੀਵਾਨ ਏਥੇ ਹੋਏ। ਰਾਤੀਂ ਫਿਰ ਭੈਣੀ ਸਾਹਿਬ।

20.1.80 ਬਸੰਤ ਦਾ ਮੇਲਾ ਲੁਧਿਆਣਾ ਦੀ ਸੰਗਤ ਵਲੋਂ । ਏਥੇ ਆਸਾ ਦੀ ਵਾਰ, ਲੰਗਰ, ਨਾਮ ਸਿਮਰਨ ਅਤੇ ਸ਼ਾਮ ਦਾ ਦੀਵਾਨ ।

21,22 ਜਨਵਰੀ ਬਸੰਤ ਦਾ ਮੇਲਾ ਭੈਣੀ ਸਾਹਿਬ । ਇਕ ਦੀਵਾਨ ਰਾਈਆਂ ਜਨਮ-ਸਥਾਨ ਵਿਖੇ । ਏਥੋਂ ਦੇ ਵਿਰੋਧੀ ਗਰੁਪ ਨੇ ਚਰਨੀਂ ਲਗ ਖਿਮਾ ਮੰਗੀ ਅਤੇ ਘਰੀਂ ਸ੍ਰੀ ਚਰਨ ਪਵਾਏ । ਸਤਿਗੁਰੂ ਜੀ ਦਾ ਥਾਂ ਥਾਂ ਫੂਲਾਂ ਦੇ ਗਲੇ ਹਾਰ ਪਾ ਪਾ ਸੁਆਗਤ ਸਤਿਕਾਰ ਕੀਤਾ ।

22 ਜਨਵਰੀ ਨੂੰ ਹੀ ਭੈਣੀ ਸਾਹਿਬੋਂ ਚੱਲ ਕੇ ਧੂਰੀ ਵਿਖੇ ਸਿੱਖਾਂ ਦੇ ਘਰੀਂ ਚਰਨ ਪਾਏ । ਫੇਰ ਸੰਤ ਨਗਰ (ਸਰਸਾ) ਜਾ ਕੇ ਸ. ਭਗਤ ਸਿੰਘ ਘੋੜਿਆਂ ਵਾਲੇ ਨਮਿਤ ਭੋਗ ਸਮੇਂ ਦਰਸ਼ਨ ਦਿਤੇ ।

## ਬੀ. ਐਸ. ਪ੍ਰੇਮ ਸਵਰਗਵਾਸ

ਸ਼ਾਮੀਂ ਦੀਵਾਨ ਸਮਾਪਤੀ ਉਪ੍ਰੰਤ ਠਾਕੁਰ ਦਲੀਪ ਸਿੰਘ ਜੀ ਨੇ ਜਨ ਲਾਭ ਨੂੰ ਮੁਖ ਰਖ ਕੇ ਦੀਵਾਨ ਦੇ ਮੰਚ ਉਤੇ ਕੁਰਸੀ ਰਖਵਾ ਕੇ ਸਤਿਗੁਰੂ ਜੀ ਨੂੰ ਉਸ ਪਰ ਬੈਠ ਦਰਸ਼ਨ ਦੇਣ ਦੀ ਬੇਨਤੀ ਕੀਤੀ । ਸਤਿਗੁਰੂ ਜੀ ਨੇ ਖੁਲ੍ਹੇ ਦਰਸ਼ਨ ਦਿਤੇ ।

ਇਸੇ ਦੌਰਾਨ ਸ੍ਰੀ ਜਗਦੀਸ਼ ਸਿੰਘ ਨੇ ਮੈਨੂੰ ਦੱਸਿਆ ਕਿ ਪਰਸੋਂ ਮੇਰਾ (ਪ੍ਰੀਤਮ ਸਿੰਘ ਕਵੀ) ਚਿਰ ਸਾਥੀ, ਨਾਬੀਨਾ, ਕਾਮਰੇਡ ਭਗਤ ਸਿੰਘ ਲੁਹਾਰਾਂ (ਪ੍ਰਤਾਪ ਪੁਰਾ) ਸਰੀਰ ਤਿਆਗ ਗਿਆ ਹੈ । ਇਸ ਸਾਥੀ ਨਾਲ ਕਮਿਊਨਿਸਟ ਪਾਰਟੀ ਵਿਚ ਰਹਿੰਦਿਆਂ ਗੁਪਤ ਵਾਸ ਦੇ ਸਮੇਂ ਤੋਂ 10-12 ਸਾਲ ਜਨ ਸੇਵਾਂ ਹਿਤ ਲਾਏ ਹਨ । ਇਸ ਸਾਥੀ ਨੂੰ ਮਾਰਕਸਵਾਦ ਦੀ ਸਿਖਿਆ ਦੇ ਕੇ ਪਾਰੰਗਤ ਕੀਤਾ । ਅਨੇਕਾਂ ਪੁਸਤਕਾਂ ਸੁਣਾਈਆਂ । ਚੰਗਾ ਜ਼ਹੀਨ ਤੇ ਚੇਕਸ ਵਿਅਕਤੀ ਹੋਣ ਕਰਕੇ ਕੁਝ ਸਮੇਂ ਪਿਛੋਂ ਇਸ ਨੇ ਜ਼ਿਲਾ ਕਿਸਾਨ ਸਭਾ ਦੀ ਪ੍ਰਧਾਨਗੀ, ਐਗਜ਼ੈਕਟਿਵ ਮੈਂਬਰੀ ਅਤੇ ਪਾਰਟੀ ਦੀ ਸਟੇਟ ਕੌਂਸਲ ਦੀ ਮੈਂਬਰੀ ਪ੍ਰਾਪਤ ਕੀਤੀ । ਇਸ ਸਜਣ ਦੇ ਗੁਜ਼ਰਨ ਨਾਲ ਮੇਰਾ ਇਕ ਹਾਰਦਿਕ ਸਨੇਹੀ ਸੰਸਾਰ ਤੋਂ ਉਠ ਗਿਆ !

## ਵਿਸ਼ੇਸ਼ ਦਰਬਾਰ

ਜੀਵਨ ਨਗਰ ਸਥਾਪਨਾ ਦਿਵਸ ਦੇ ਸ਼ਾਮ ਦੇ ਦੀਵਾਨ ਉਪਰੰਤ, ਮੰਚ ਉਪਰ ਕੁਰਸੀ ਤੇ ਬੈਠਦਿਆਂ ਸ੍ਰੀ ਸਤਿਗੁਰੂ ਜੀ ਨੇ ਵਖ ਵਖ ਪਿੰਡਾਂ ਦੇ ਚੋਣਵੇਂ ਮਨੁਖਾਂ ਨੂੰ ਕੋਲ ਬੁਲਾ ਕੇ, ਉਹਨਾਂ ਨੂੰ ਅੰਮ੍ਰਿਤ ਵੇਲੇ ਦਾ ਜਾਗਣਾ, ਸਕੇਸ਼ ਸ਼ਨਾਨ ਕਰਨਾ, ਭਜਨ ਬਾਣੀ, ਰੋਜ਼ਾਨਾ ਇਕ ਘੰਟਾ ਨਾਮ ਸਿਮਰਨ ਕਰਨ ਅਤੇ ਗੁਰੂ ਕੇ ਲੰਗਰ ਲਈ ਦਸਵੰਧ ਕਢਦੇ ਰਹਿਣ ਦੀ ਪੱਕੀ ਕੀਤੀ ।

ਸੰਤ ਨਗਰ ਦੇ ਸਿਖਾਂ ਤੋਂ ਮੰਗ ਕੀਤੀ ਗਈ ਕਿ ਉਹ ਆਪਣੇ 'ਚੋਂ 20 ਸਰੀਰ ਕੱਢਣ ਜੋ ਭੈਣੀ ਸਾਹਿਬ ਜਾ ਕੇ ਸੇਵਾ ਕਰਨ ਕਿਉਂਕਿ ਓਥੇ 10 ਮਿਸਤਰੀ ਸਿੰਘ ਪਹਿਲਾਂ ਦੇ ਪੁਜ ਚੁਕੇ ਹੋਏ ਹਨ ।

## ਫੋਟੋਗ੍ਰਾਫ਼ੀ

ਠਾਕਰ ਜੀ ਹਰ ਪ੍ਰਕਾਰ ਦੇ ਕੈਮਰਿਆਂ ਨਾਲ ਲੈਸ ਹੋਕੇ, ਦੀਵਾਨ ਸੰਬੰਧਤ ਫ਼ੋਟੋ-ਗ੍ਰਾਫ਼ੀ ਕਰਦੇ ਰਹੇ ਉਹਨਾਂ ਨੂੰ ਰੱਜ ਨਹੀਂ ਸੀ ਹੋ ਰਿਹਾ। ਮੰਚ ਉਪਰ ਕੁਰਸੀ ਤੇ ਬੈਠੇ ਸਤਿਗੁਰੂ ਜੀ ਦੀਆਂ ਅਨੇਕਾਂ ਫ਼ੋਟੋ ਦੇ ਬਾਵਜੂਦ ਉਹਨਾਂ ਨੂੰ ਜਿਵੇਂ ਤਸੱਲੀ ਨਹੀਂ ਸੀ ਹੋ ਰਹੀ। ਸਤਿਗੁਰਾਂ ਦੀ ਹਲਕੀ ਜਿਹੀ ਝਿੜਕੀ ਨੇ ਹੀ ਇਸ ਜ਼ਰੂਰੀ ਸਮੇਂ ਉਨ੍ਹਾਂ ਨੂੰ ਸ੍ਰੀ ਚਰਨਾਂ ਵਿਚ ਬੈਠਾਇਆ।

## ਜਥੇਦਾਰ ਕਿੰਨੇ?

ਸਾਧ ਸੰਗਤ ਦੇ ਲਾਭ ਤੇ ਇਕਤਰਤਾ ਕੇਂਦਰਤ ਕੀਤੀ ਰਖਣ ਲਈ ਸਾਰਾ ਦਿਨ ਹੱਲੇ ਦੇ ਦੀਵਾਨ ਜਾਰੀ ਰਹੇ। ਹੇਠ ਲਿਖੇ ਜਥੇਦਾਰਾਂ ਦੇ ਮੈਨੂੰ ਵੀ ਦੀਦਾਰੇ ਹੋਏ। ਇਸ ਵਾਰ ਪੰ: ਗੋਪਾਲ ਸਿੰਘ ਸਥਾਪਨਾ ਮੇਲੇ ਤੇ ਨਹੀਂ ਪਹੁੰਚੇ, ਸੁੱਖ ਹੋਵੇ ਸਹੀ। ਉਪਸਥਿਤ ਜਥੇਦਾਰ :

ਜ: ਪ੍ਰੀਤਮ ਸਿੰਘ ਪੱਧਰੀ, ਜ: ਨਾਹਰ ਸਿੰਘ, ਜ: ਸ਼ੇਰ ਸਿੰਘ ਭੜੋਲਿਆਂ ਵਾਲੀ, ਜ: ਮੇਵਾ ਸਿੰਘ, ਜ: ਨਿਰੰਜਨ ਸਿੰਘ ਕਕੜ, ਜ: ਦਲੀਪ ਸਿੰਘ (ਤਿੰਨੇ ਸੰਤ ਨਗਰ), ਕਵੀਸ਼ਰੀ ਜਥਾ ਸੰਤ ਤਾਬਾ ਸਿੰਘ ਸੰਤ ਨਗਰ, ਸੰਤ ਗਿਆਨ ਸਿੰਘ-ਦਾਨ ਸਿੰਘ ਬਹਾਦਰ ਹੁਸੈਨ।

ਲਗਾਤਾਰ ਦੋ ਘੰਟੇ 5 ਤੋਂ 7 ਤਕ ਸਤਿਗੁਰੂ ਜੀ ਮੰਚ ਉਪਰ ਬੈਠੇ ਸਿਖਾਂ ਸਾਧਾਂ ਨਾਲ ਬਚਨ ਕਰਦੇ ਰਹੇ। ਸਕੱਤਰ ਤਰਸੇਮ ਸਿੰਘ ਅਤੇ ਨਿਜੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ ਨਿਰੰਤਰ ਹਾਜ਼ਰੀ ਵਿਚ ਰਹੇ। ਇਸ ਦੀਵਾਨ ਵਿਚ ਹਿਸਾਰ ਦੇ ਸੰਤ ਦਲੀਪ ਸਿੰਘ, ਇਨ੍ਹਾਂ ਦਾ ਲੜਕਾ ਸ੍ਰੀ ਸੁਰਿੰਦਰ ਸਿੰਘ ਆਫ਼ਤਾਬ ਅਤੇ ਸੰਤ ਨਿਹਾਲ ਸਿੰਘ ਨਾਮਧਾਰੀ ਟੇਲਰਜ਼ ਆਦਿ ਹਾਜ਼ਰ ਹੋਏ ਤਾਂ ਸਤਿਗੁਰੂ ਜੀ ਫ਼ਰਮਾਇਆ : ਸਵੇਰ ਦੇ ਉਡੀਕ ਰਹੇ ਹਾਂ, ਤੁਸੀਂ ਹੁਣ ਆਏ ਹੋ, ਫੇਰ ਕਿਹਾ ਜਾਂਦਾ ਹੈ ਕਿ ਸਾਡੀ ਗੱਲ ਨਹੀਂ ਨਿਬੇੜਦੇ।

### 24 ਜਨਵਰੀ 1980, ਵੀਰਵਾਰ
### ਜੀਵਨ ਨਗਰ ਸਥਾਪਨਾ ਦਿਵਸ

ਠਾਕੁਰ ਦਲੀਪ ਸਿੰਘ ਜੀ ਸਤਿਗੁਰੂ ਜੀ ਦੀ ਇਛਾ ਨੂੰ ਮੁਖ ਰੱਖ, ਉਨ੍ਹਾਂ ਦੀ ਆਗਿਆ ਲੈ, ਆਦੇਸ਼ ਮੰਨ ਵਿਉਂਤ ਵਿਚ, ਦੀਵਾਨ ਸਥਾਨ ਤਿਆਰ ਕਰਦੇ ਕਰਵਾਂਦੇ ਹਨ। ਅਜਿਹੇ ਸਮੇਂ ਜੀਵਨ ਨਗਰ-ਸੰਤ ਨਗਰ ਆਦਿ ਪਿੰਡਾਂ ਦੀ ਜਵਾਨੀ ਆਪ ਦੇ ਕੰਮ ਆਉਂਦੀ ਹੈ। ਭਾਵੇਂ ਉਮਰ ਵਿਚ ਪ੍ਰੋੜਤਾ ਨ ਹੋਣ ਕਰਕੇ, ਕਈ ਵਾਰ ਦੂਜਿਆਂ ਨਾਲ ਰੁਖਾਈ ਨਾਲ ਵੀ ਪੇਸ਼ ਆਉਂਦੇ ਹਨ, ਪਰ ਆਮ ਕਰਕੇ ਬੈਲੈਂਸ ਰਹਿਣ ਦੀ ਕੋਸ਼ਸ਼ ਕਰਦੇ ਹਨ।

## ਅੰਤਮ ਦੀਵਾਨ

ਹਰੀ ਮੰਦਰ ਦੇ ਨਾਲ ਹੀ ਕੱਲ੍ਹ ਦਾ ਇਕ ਤੰਬੂ ਬੈਨ੍ਹ ਸ਼ਾਮਿਆਨਿਆਂ ਦਾ ਪ੍ਰਬੰਧ ਕੀਤਾ ਹੋਇਆ ਹੈ, ਪਰ ਅੱਜ ਉਸਦੀ ਲੋੜ ਸੀ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਤਾਂ ਹਜ਼ੂਰੀ ਵਿਚ ਹਰੀ ਮੰਦਰ ਹੀ ਹੋਇਆ ਪਰ ਅਨੰਦ ਕਾਰਜਾਂ ਲਈ ਹਵਨ, ਵੇਦੀ ਦੀ ਤਿਆਰੀ ਅਤੇ ਹੋਰ ਸੰਗਤ ਦੇ ਬੈਠਣ ਲਈ ਇੰਤਜਾਮ ਬਾਹਰ ਹੀ ਸੀ। 7 ਵਜੇ ਵਾਰ ਦਾ ਭੋਗ ਪੈ ਗਿਆ ਅਤੇ ਤੁਰਤ ਚਾਰ ਸਿੰਘਾਂ ਨੇ ਬੀੜਾਂ ਤੋਂ ਭੋਗਾਂ ਦੇ ਸਲੋਕ ਪੜ੍ਹਨੇ ਸ਼ੁਰੂ ਕਰ ਦਿਤੇ। ਮਹੰਤ ਆਤਮਾ ਸਿੰਘ ਨੂੰ ਪਾਠਾਂ ਦੀ ਗਿਣਤੀ ਬਾਰੇ ਆਵਾਜ਼ ਪਈ। ਕਿਸੇ ਕਾਰਨ ਹੁੰਗਾਰਾ ਨ ਮਿਲਣ ਤੇ ਸਤਿਗੁਰੂ ਜੀ ਨੇ ਫਿਕਰ ਪਰਗਟ ਕੀਤਾ : ਜਾਕੇ ਪਤਾ ਕਰੋ ਮਹੰਤ ਜੀ ਠੀਕ ਤਾਂ ਹਨ ? (ਏਨੇ ਸ਼ਬਦ ਲਿਖ ਕੇ ਸਕੱਤਰ ਨੂੰ ਰੁੱਕਾ ਦਿਤਾ।) ਕਿਉਂਕਿ ਅਨੰਦ ਕਾਰਜ, ਪਾਠ, ਵਰਨੀਆਂ, ਜਥੇਦਾਰਾਂ ਦੇ ਦੀਵਾਨਾਂ ਆਦਿ ਵਿਚ ਜ਼ਿੰਮੇਵਾਰੀ ਸੰਪਾਦਕ ਸਨਖਤਰਾ ਦੀ ਹੀ ਹੁੰਦੀ ਹੈ।

ਮਾ: ਦਰਸ਼ਨ ਸਿੰਘ, ਸੰਤ ਪੂਰਬਾ, ਸੰਤ ਸਰਧਾ ਸਿੰਘ ਨਿਮਾਣਾ ਤੇ ਸੇਵਕ ਰਣਧੀਰ ਸਿੰਘ ਨੇ ਭੋਗਾਂ ਦੇ ਸਲੋਕ ਪੜ੍ਹੇ। ਤਸਦੀਕ ਹੋ ਗਿਆ, ਚਹੁੰ ਪਾਠਾਂ ਦੇ ਹੀ ਸ਼ਲੋਕ ਪੜ੍ਹਨੇ ਸਨ।

ਹਵਨ ਕਰਕੇ ਅਨੰਦ ਸੰਬੰਧਤ ਅੰਮ੍ਰਿਤ ਛਕਾਣ ਵਾਲੇ ਵਿਅਕਤੀਆਂ ਦੇ ਨਾਂ : ਸੰਤ ਹਰਬੰਸ ਸਿੰਘ ਮੈਂਬਰ, ਸੰਤ ਬਲਕਾਰ ਸਿੰਘ ਭੰਗੂਰ, ਸੰਤ ਬਸੰਤ ਸਿੰਘ ਬਾਜਵਾ, ਸੰਤ ਗੁਰਦਿਆਲ ਸਿੰਘ ਮਿ: ਸੰਤ ਨਗਰ ਆਦਿ।

7.20 ਤੇ ਸੰਤ ਪੂਰਬੇ ਦੁਆਰਾ ਮੇਲਾ ਸਮਾਪਤੀ ਦੀ ਅਰਦਾਸ ਹੋ ਗਈ। ਪਰ ਅਜੇ ਤਕ ਵੀ ਵਿਆਹ-ਜੋੜਿਆਂ ਦੇ ਪੂਰੇ ਮੈਂਬਰ ਵੇਦੀ ਦੁਆਲੇ ਇਕਤਰ ਨਹੀਂ ਸਨ ਹੋਏ। ਬਾਰ ਬਾਰ ਆਵਾਜ਼ਾਂ ਦੇਂਦਿਆਂ ਵੀ ਦੇਰ ਹੋ ਗਈ।

### ਤਾੜਨਾ

ਇਸ ਸਮੇਂ ਸ੍ਰੀ ਸਤਿਗੁਰੂ ਜੀ ਨੇ ਮਹਾਰਾਜ ਜੀ ਨੂੰ ਕਿਸੇ ਗੱਲੋਂ ਤਾੜਿਆ। ਮੈਂ ਨਿੰਨੋਂ ਤਾਂ ਨਹੀਂ ਲਈ ਕਿ ਕਿਉਂ ਸਤਿਗੁਰੂ ਜੀ ਨਾਰਾਜ਼ ਹੋਏ, ਪਰ ਮੇਰੇ ਵੇਖਣ ਵਿਚ ਇਹ ਪਹਿਲੀ ਵਾਰ ਹੀ ਸੀ। ਪਰ ਇਹ ਗੁੱਸਾ ਗਿਲਾ ਇਕ ਨਿਕੇ ਜਿਹੇ ਘੇਰੇ ਵਿਚ ਹੀ ਸੀ। ਕਾਰਨ ਦਾ ਪਤਾ ਮੈਨੂੰ ਨਾ ਹੀ ਲਗਾ।

ਵਿਆਹ ਵਾਲੇ ਬਚਿਆਂ ਦੇ ਮਾਪੇ ਜਦੋਂ ਪਹੁੰਚੇ ਤਾਂ ਪ੍ਰਬੰਧਕਾਂ ਨੇ ਸਤਿਗੁਰਾਂ ਦੇ ਸਨਮੁਖ ਹੋਣ ਲਈ ਕਿਹਾ। ਸਤਿਗੁਰੂ ਜੀ ਨੇ ਉਨ੍ਹਾਂ ਦੀ ਬੇਪਰਵਾਹੀ ਤੋਂ ਉਨ੍ਹਾਂ ਨੂੰ ਤਾੜਿਆ : ਤੁਸੀ ਦੋ ਦਿਨ ਮੇਲੇ ਵਿਚ ਵੀ ਆਸਾ ਦੀ ਵਾਰ ਵਿਚ ਸਮੇਂ ਸਿਰ ਨਹੀਂ ਪਹੁੰਚ ਸਕਦੇ ? ਇਕ ਗਰੁਪ ਨੇ ਕਾਰਨ ਦੱਸਿਆ ਤਾਂ ਸਤਿਗੁਰਾਂ ਬਚਨ ਕੀਤਾ : ਬਿਨਾ ਜੁਰਮਾਨਿਓਂ ਵਿਆਹ ਨਹੀਂ ਹੋਣੇ।

"ਹੁਕਮ ਕਰੋ, ਗਰੀਬ ਨਿਵਾਜ਼ !"

"ਇਕ ਹਜ਼ਾਰ ਰੁਪੈਆ !"

"ਸਤਿ ਬਚਨ ਜੀ।"

"ਚਲੋ ਮਾਫ਼ ਕੀਤਾ!"

ਅਤੇ ਫਿਰ ਤਿੰਨ ਜੋੜਿਆਂ ਦੇ ਅਨੰਦ ਕਾਰਜਾਂ ਲਈ ਲਾਵਾਂ ਪੜ੍ਹੀਆਂ ਜਾਣ ਲਗੀਆਂ।

## ਸ਼ਾਮ ਤਕ ਦਿੱਲੀ

ਸਾਰੇ ਪ੍ਰੋਗਰਾਮ ਵਿਚ ਇਕ ਤੇਜ਼ੀ, ਇਕ ਕਾਹਲ ਜਿਹੀ ਪਰਗਟ ਹੁੰਦੀ ਰਹੀ। ਸਤਿਗੁਰੂ ਜੀ ਨੇ ਕੁਛ ਸਮਾਂ ਹਿਸਾਰ ਰੁਕ ਸ਼ਾਮ ਤਕ ਦਿੱਲੀ ਪਹੁੰਚਣਾ ਸੀ। ਅਤੇ ਕੱਲ੍ਹ ਹਵਾਈ ਸਫ਼ਰ ਕਰਕੇ ਬੈਂਕੋਕ (ਥਾਈਲੈਂਡ ਦੀ ਰਾਜਧਾਨੀ) ਜਾਣਾ ਸੀ, ਜਿਥੇ ਸੰਤ ਪਿਆਰਾ ਸਿੰਘ ਸਚਦੇਵ ਨਮਿਤ ਭੋਗ ਪੈਣਾ ਸੀ। ਪਰਵਾਰ ਦੀ ਗੁਰ ਦਰਸ਼ਨਾਂ ਲਈ ਅਰਜੋਈ ਪਰਵਾਨ ਹੋਈ-ਹੋਈ ਸੀ।

## ਸੰਤ ਸੁਰਜਨ ਸਿੰਘ ਦਾ ਭਤੀਜਾ

ਇਕ ਮਹਾਨ ਸਾਧੂ, ਪਰ ਉਪਕਾਰੀ, ਮਹਾਂਪੁਰਖ ਸੰਤ ਸੁਰਜਨ ਸਿੰਘ ਮੁਹਾਵੇ ਵਾਲਿਆਂ, ਜਿਨ੍ਹਾਂ ਸਾਰੀ ਉਮਰ ਗੁਰੂ ਚਰਨਾਂ ਵਿਚ, ਸ੍ਰੀ ਭੈਣੀ ਸਾਹਿਬ ਜਾਂ ਜੀਵਨ ਨਗਰ, ਵਿਖੇ ਗੁਜ਼ਾਰੀ, ਦਾ ਭਤੀਜਾ ਸੰਤ ਸਾਧੂ ਸਿੰਘ ਪਤਨੀ ਸਮੇਤ ਨਮਸਕਾਰ ਹਿਤ ਆਇਆ। ਸਤਿਗੁਰੂ ਜੀ ਬਚਨ ਕੀਤਾ : ਤੁਸੀਂ ਹਮੇਸ਼ਾ ਔਧੇ ਹੀ ਆਉਂਦੇ ਹੋ ਸਾਧ ਸੰਗਤ ਵਿਚ। ਬਾਕੀ ਪਰਵਾਰ ਵੀ ਨਾਲ ਲਿਆਇਆ ਕਰੋ, ਸਾਧ ਸੰਗਤ ਵਿਚ ਆਉਣ-ਜਾਣ ਦੀ ਲਾਗ ਲਗੀ ਰਹਿੰਦੀ ਹੈ। ਉਸਨੇ ਜੋ ਉੱਤਰ ਦਿਤਾ ਉਸਦੇ ਪ੍ਰਤੀ-ਕਰਮ ਵਜੋਂ ਸਤਿਗੁਰਾਂ ਕਿਹਾ : ਬਹੁਤੇ ਸਾਧੂ ਲੋਕ ਵੀ ਸਾਨੂੰ ਤੰਗ ਕਰਦੇ ਹਨ। ਸੁਚੇਤ ਰਿਹਾ ਕਰੋ। ਘਰ ਦੀ ਅਗਵਾਈ ਆਪ ਕਰਿਆ ਕਰੋ।

## ਹਰੀ ਸਿੰਘ ਖਾਰਾ ਨੂੰ ਪਿਆਰ

ਸੰਤ ਨਗਰ ਦਾ ਇਕ ਬਜ਼ੁਰਗ ਸਿੱਖ ਹਰੀ ਸਿੰਘ ਖਾਰੇ ਵਾਲਾ ਨੇ ਨਮਸਕਾਰ ਕਰਕੇ ਸਤਿਗੁਰਾਂ ਨੂੰ ਕੁਛ ਅਰਜ਼ ਕੀਤੀ, ਜੁ ਮੇਰੇ ਕੰਨਾਂ ਤਕ ਨਹੀਂ ਪਹੁੰਚੀ ਪਰ ਮੈਂ ਵੇਖਿਆ ਸਤਿਗੁਰੂ ਜੀ ਨੇ ਉਸ ਦੇ ਮੋਢੇ ਥਪਥਪਾ ਕੇ, ਕੰਡ ਤੇ ਕਰ ਕਮਲ ਫੇਰ ਕੇ, ਉਸ ਨੂੰ ਪਿਆਰ ਦਿੰਦੇ ਰਹੇ। ਜੋ ਕੁਝ ਸਤਿਗੁਰੂ ਜੀ ਦੁਆਰਾ ਉਸ ਨੂੰ ਕਹਿਆ ਗਿਆ, ਸੁਣ ਮੈਂ ਉਹ ਵੀ ਨਹੀਂ ਸਕਿਆ।

## ਬੂੰਦੀ ਦਾ ਲੰਗਰ

8 ਵਜੇ ਨਾਲ ਦੀਵਾਨ ਸਥਾਨ ਖਾਲੀ ਹੋ ਗਿਆ। ਸਤਿਗੁਰੂ ਜੀ ਜਲ ਪਾਨ ਕਰਕੇ ਕੋਠੀ ਵਿਚ ਆਪਣੇ ਸਕੱਤਰ, ਫੇਰ ਪੂਰਬਾ ਅਤੇ ਹੋਰ ਸੰਬੰਧਤ ਧਿਰਾਂ ਨਾਲ ਬੈਠ ਕੇ, ਵਿਚਾਰ ਕਰਦੇ ਤੇ ਆਦੇਸ਼ ਦਿੰਦੇ ਰਹੇ। ਤਦ ਤਕ, ਬਾਹਰ, ਕੋਠੀ ਦੇ ਵਿਹੜੇ ਵਿਚ ਸੰਗਤ ਦੋ ਹਿਸਿਆਂ ਵਿਚ ਵੰਡੀਚ ਕੇ ਬੈਠ ਗਈ।

ਜਦੋਂ ਕਿਤੇ ਭਾਰੀ ਭਰਕਮ ਤੇ ਗਠਵੇਂ ਸਰੀਰ ਵਾਲੇ ਸਾਂਵਲੇ ਸੰਤ ਮਹਿੰਦਰ ਸਿੰਘ ਦਮਦਮਾ ਨੂੰ ਵੇਖ ਲਈਏ, ਮਾਲੂਮ ਹੋਣ ਲਗ ਪੈਂਦਾ ਹੈ ਕਿ ਏਥੇ ਅੱਜ ਮਿਠਿਆਈ ਦਾ ਲੰਗਰ ਹੋਵੇਗਾ। ਅੱਜ ਕਲ੍ਹ ਮਹਿੰਦਰ ਸਿੰਘ ਵੀ ਜੀਵਨ ਨਗਰ ਲੰਗਰ ਵਿਚ ਨਜ਼ਰ ਪੈ ਰਿਹਾ ਸੀ। ਤਦੇ ਪਤਾ ਲਗਾ ਜਦੋਂ ਸੰਗਤਾਂ ਦੇ ਹੱਥਾਂ ਵਿਚ ਮੋਕਲੇ ਪ੍ਰਸਾਦੇ ਅਤੇ ਬਾਅਦ ਵਿਚ ਰੱਜਵੀਂ ਬੂੰਦੀ ਦੇ ਗੱਫੇ ਵਰਤੀਣ ਲਗੇ। ਸਤਿਗੁਰੂ ਜੀ ਅਤੇ ਮਾਤਾ ਜੀ ਦਾ ਆਪ ਸੰਗਤ ਨੂੰ ਬੂੰਦੀ ਵਰਤਾਣ ਤੇ ਜੀ ਕਰਦਾ ਸੀ ਪਰ ਹਿਸਾਰ ਜਾਣ ਦੀ ਕਾਹਲ ਨੇ ਇਹ ਮੌਕਾ ਨਹੀਂ ਪੈਦਾ ਹੋਣ ਦਿਤਾ। ਤਾਂ ਵੀ ਸੰਗਤ ਨੇ ਰੱਜ ਰੱਜ ਬੂੰਦੀ ਛਕੀ ਤੇ ਫਿਰ ਦਾਲਾ ਪ੍ਰਸਾਦਾ।

ਸੰਤ ਅਮਰ ਸਿੰਘ ਨੰਬਰਦਾਰ ਦੇ ਸ਼ੈਲਰ ਵਿਚ ਚਰਨ ਪਾ ਸੱਚੇ ਪਾਤਸ਼ਾਹ 9.30 ਤਕ ਹਿਸਾਰ ਲਈ ਸੜਕੇ ਪੈ ਗਏ ਅਤੇ ਨਾਲ ਹੀ ਸਥਾਪਨਾ ਮੇਲਾ ਅਲੋਪ ਹੋ ਗਿਆ।

## ਸੰਤ ਨਗਰ ਵਿਚ ਫੋਟੋਗ੍ਰਾਫੀ

ਮੇਰੀ ਕੋਸ਼ਸ਼ ਰਹਿੰਦੀ ਹੈ ਕਿ ਮੈਂ ਨਾਮਧਾਰੀਆਂ ਦੀ ਬਜ਼ੁਰਗੀ, ਫੋਟੋਕਸ਼ੀ ਦੁਆਰਾ ਸੰਭਾਲ ਲਵਾਂ। ਕਦੇ ਕਦੇ ਸਤਿਗੁਰੂ ਜੀ ਮੇਰੀ ਮਦਦ ਕਰਦੇ ਹਨ, ਦੱਸਦੇ ਹਨ ਕਿ ਮੈਂ ਫਲਾਂ-ਫਲਾਂ ਸਿੰਘ ਜਾਂ ਸਿੰਘਣੀ ਦੀ ਫੋਟੋ ਜ਼ਰੂਰ ਲਵਾਂ। ਕੱਲ ਵੀ ਉਨ੍ਹਾਂ ਸੰਤ ਨਗਰ ਦੇ ਸੰਤ ਹਰਨਾਮ ਸਿੰਘ ਸਮਸੇ ਵਾਲਿਆਂ ਦੀ ਫੋਟੋ ਲੈਣ ਦਾ ਆਦੇਸ਼ ਦਿਤਾ ਸੀ। ਅੱਜ ਮੇਲੇ ਵਲੋਂ ਵਿਹਲੇ ਹੋ ਮੈਂ ਅਤੇ ਜਗਦੀਸ਼ ਸਿੰਘ 'ਵਰਿਆਮ' ਫੋਟੋਕਸ਼ੀ ਲਈ ਸੰਤ ਨਗਰ ਪਹੁੰਚੇ। ਕਈ ਬਿਰਧ ਇਸਤਰੀਆਂ ਪੁਰਸ਼ਾਂ ਨੂੰ ਕੈਮਰੇ ਦੁਆਰਾ ਸੰਭਾਲਿਆ। ਰਾਤ ਨੂੰ ਜਗਦੀਸ਼ ਸਿੰਘ ਤਾਂ ਛੋਟੇ ਭਰਾ ਨਰਾਇਣ ਸਿੰਘ ਮੈਨੇਜਰ ਟ੍ਰੇਡਰਜ਼ ਬੈਂਕ ਵਲ ਜਾ ਟਿਕਿਆ। ਪਰ ਮੈਂ ਰਾਣੀਆਂ ਪੁੱਤਰੀ ਉਪਮੇਸ਼ ਤੇ ਸ. ਬਲਬੀਰ ਸਿੰਘ ਢਿੱਲੋਂ ਵਲ ਆ ਰਿਹਾ।

## ਰਾਮ ਸਰੂਪ ਦੀ ਭਾਵਨਾ

ਰਾਤੀਂ ਮੈਂ ਆਪਣੇ ਮਿੱਤਰ, ਸਾਬਕਾ ਸਰਪੰਚ ਰਾਣੀਆਂ ਸ੍ਰੀ ਰਾਮ ਸਰੂਪ ਵਲ ਗਿਆ। ਉਸ ਦੀ ਆਰਥਿਕ ਸਹਾਇਤਾ ਕਰਨ ਵਾਸਤੇ, ਸਤਿਗੁਰੂ ਜੀ ਨੇ ਸ. ਸੁਰਿੰਦਰ ਸਿੰਘ ਮਨਚੰਦਾ ਦੁਆਰਾ 70,000/-ਦੇਣੇ ਪਰਵਾਨ ਕੀਤੇ ਸਨ ਪਰ ਸ੍ਰੀ ਮਨਚੰਦਾ ਤੋਂ 6 ਮਹੀਨਿਆਂ ਵਿਚ ਕੇਵਲ 30,000/- ਪ੍ਰਾਪਤ ਹੋ ਸਕਿਆ। ਇਸ ਲਮਕਾਅ ਤੇ 40,000/- ਦੀ ਅਜੇ ਤਕ ਅਪ੍ਰਾਪਤੀ ਨੇ ਰਾਮ ਸਰੂਪ ਨੂੰ ਡਗਮਗਾ ਦਿਤਾ ਹੈ।

ਮੈਨੂੰ ਰਾਮ ਸਰੂਪ ਨੇ ਆਪਣਾ ਤੌਖਲਾ ਦੱਸਿਆ : ਮੈਥੋਂ ਸਤਿਗੁਰੂ ਜੀ ਸੋਹੇਂ 'ਤਸੱਲੀ' ਕਰਵਾ ਲਈ ਗਈ ਹੈ। ਹੁਣ 40,000/- ਵਾਸਤੇ ਵਿਸ਼ੇਸ਼ ਕਾਗਜ਼ਾਂ ਦੀ ਮੰਗ ਰਖੀ ਗਈ ਹੈ। ਮੈਂ ਜਾਇਦਾਦ, ਕਾਗਜ਼ਾਂ ਤੇ ਆਪਣੇ ਨਾਂ ਕਰਵਾ ਕੇ ਜਾਵਾਂਗਾ।

ਅੰਤ ਰਾਮ ਸਰੂਪ ਨੇ ਕਿਹਾ : ਮੈਨੂੰ ਯਕੀਨ ਹੈ ਕਿ ਸਤਿਗੁਰੂ ਜੀ ਮੈਨੂੰ ਮੋਢਾ ਦੇ ਕੇ ਪਿਛੇ ਨਹੀਂ ਹਟ ਜਾਣਗੇ। ਮੇਰੀ ਬੇੜੀ ਪਾਰ ਲਗਾਣਗੇ ਹੀ। ਅਤੇ ਕਵੀ ਜੀ, ਵੇਖਣਾ

ਇਕ ਦਿਨ ਮੈਂ ਵੀ ਸੇਠ ਤਰਲੋਕ ਸਿੰਘ ਵਾਂਗ ਸ੍ਰੀ ਸਤਿਗੁਰੂ ਜੀ ਦੀ ਸੇਵਾ ਤੇ ਸਤਿਕਾਰ ਕਰ ਸਕਾਂਗਾ । ਸਤਿਗੁਰੂ ਜੀ ਅੰਦਰੋਂ ਮੇਰੇ ਤੇ ਪ੍ਰਸੰਨ ਹਨ ਤੇ ਉਹਨਾਂ ਦੀ ਇਹ ਖ਼ੁਸ਼ੀ ਹੀ ਮੇਰੇ ਲਈ ਸਾਰੇ ਵਿਘਨਾਂ ਦਾ ਨਾਸ ਕਰੇਗੀ ।

**25 ਜਨਵਰੀ 1980, ਸ਼ੁਕਰਵਾਰ**

**ਸਫ਼ਰ**

### ਸਰਸੇ ਦਾ ਸਿੱਖ

ਰਾਣੀਆਂ ਵਿਚ ਮੈਨੂੰ ਸ੍ਰੀ ਨਰਾਇਣ ਸਿੰਘ ਦੇ ਮੋਟਰ ਸਾਈਕਲ ਤੇ ਜਗਦੀਸ਼ ਸਿੰਘ 'ਵਰਿਆਮ' ਆ ਮਿਲਿਆ । ਉਹ ਮੈਨੂੰ ਸਰਸੇ ਉਤਰਨ ਲਈ ਤਿਆਰ ਕਰ ਰਿਹਾ ਸੀ, ਮੈਂ ਉਸਨੂੰ ਮੇਰੇ ਨਾਲ ਚੰਡੀਗੜ੍ਹ ਚੱਲਣ ਬਾਰੇ ਮਨਾ ਲਿਆ ।

ਰਾਣੀਆਂ-ਪਰਵਾਰ ਤੋਂ ਜੁਦਾ ਹੋ ਅਸੀਂ 12.15 ਤਕ ਸਰਸੇ ਜਾ ਉਤਰੇ । ਏਥੇ ਜਗਦੀਸ਼ ਸਿੰਘ ਨੇ ਜ਼ਥੇਦਾਰ ਇੰਦਰ ਸਿੰਘ ਹੁਰਾਂ ਨੂੰ ਮਿਲਣਾ ਸੀ । ਮੈਂ ਵੀ ਉਹਨਾਂ ਬਾਰੇ ਜਾਣਕਾਰੀ ਹਾਸਲ ਕੀਤੀ ਤੇ ਫਿਰ ਘਰ ਜਾਕੇ ਉਨ੍ਹਾਂ ਦੀ ਅਤੀ ਬਿਰਧ ਮਾਤਾ ਦੇ ਦਰਸ਼ਨ ਕੀਤੇ ਜੋ ਇਸ ਵੇਲੇ 110 ਸਾਲਾਂ ਦੀ ਸੀ । ਏਥੇ ਜਥੇਦਾਰ ਇੰਦਰ ਸਿੰਘ ਦੀ ਸੁਹਿਰਦਤਾ ਦਾ ਪਤਾ ਲਗਾ ਜਦੋਂ ਉਹ ਸਾਨੂੰ ਵੀ 'ਸੰਤ' ਬਣਾ ਕੇ ਘਰ ਘਰ 'ਚਰਨ ਪੁਆ' ਰਹੇ ਸਨ ਤੇ 'ਭੇਟਾ' ਦੁਆ ਰਹੇ ਸਨ । ਮੇਰੀ ਲੋੜ ਤਾਂ ਕੁਝ ਨਾਮਧਾਰੀਆਂ ਦੀ ਫੋਟੋ ਪ੍ਰਾਪਤੀ ਸੀ । ਸੋ ਮੈਂ ਵੀ ਕੈਮਰਾ ਮੋਢੇ ਤੇ ਲਟਕਾ 'ਵਰਿਆਮ' ਦੇ ਨਾਲ ਹੋ ਤੁਰਿਆ ਅਤੇ ਘੰਟਾ ਭਰ ਅਸੀਂ ਨਾਮਧਾਰੀ ਧਰਮ ਸਾਲਾ ਦੇ ਗੁਆਂਢ ਸਿਖਾਂ ਦੀ ਫੋਟੋਗ੍ਰਾਫ਼ੀ ਕਰਦੇ ਰਹੇ ।

### ਜਥੇਦਾਰ ਇੰਦਰ ਸਿੰਘ

ਜਥੇਦਾਰ ਦੇ ਭਰਾ ਭਾਈ ਤੇ ਇਹ ਆਪ ਸਰਸੇ ਵਿਖੇ ਚੰਗੀ ਜਾਇਦਾਦ ਦੇ ਮਾਲਿਕ ਹਨ । ਇਹ ਬਿਲਡਿੰਗ ਮੈਟੀਰੀਅਲ ਸਪਲਾਇਰ ਹਨ । ਸਰਸੇ ਨਾਮਧਾਰੀ ਧਰਮ ਸਾਲਾ ਉਸਾਰਨ ਅਤੇ ਤਰੱਕੀ ਤੇ ਲੈ ਜਾਣ ਵਿਚ ਇਹਨਾਂ ਦਾ ਭਰਪੂਰ ਯੋਗਦਾਨ ਹੈ ।

ਇੰਦਰ ਸਿੰਘ ਜਥੇਦਾਰ ਦੱਸਿਆ ਕਿ ਉਹਨਾਂ ਦਾ ਨਕੜਦਾਦਾ ਸਿਆਲਕੋਟ ਜ਼ਿਲੇ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਪਹਿਲੇ ਸਿੱਖਾਂ ਵਿਚੋਂ ਸੀ । ਜਦੋਂ ਸਤਿਗੁਰੂ ਰਾਮ ਸਿੰਘ ਜੀ ਆਹਲੂਲਾਲ ਤੋਂ ਬਾਬਾ ਜਮੀਅਤ ਸਿੰਘ ਦੇ ਗਿੱਲੀਂ ਪਹਿਲੀਵਾਰ ਆਏ ਓਦੋਂ ਨਕੜਦਾਦਾ ਸੋਭਾ ਸਿੰਘ ਨਾਮਧਾਰੀ ਸਜਿਆ ਹੋਇਆ ਸੀ । ਜਥੇਦਾਰ ਜੀ ਦਾ ਕੁਰਸੀਨਾਮਾ ਇੰਜ ਹੈ :




ਸੰਤ ਸੰਤ ਸਿੰਘ ਰੇਣੂ ਦੀਆਂ ਲੜਕੀਆਂ :

1. ਬੀਬੀ ਬਾਲ ਕੌਰ-ਸੰਤ ਬਹਾਦਰ ਸਿੰਘ ਨਾਰੋਵਾਲੀਆ, ਦਿੱਲੀ
2. ਬੀਬੀ ਮਾਇਆ-ਸੰਤ ਲਾਭ ਸਿੰਘ ਕਾਣੀ, ਸਰਸਾ
3. ਬੀਬੀ ਹਰਨਾਮ ਕੌਰ-ਸੰਤ ਬਾਲ ਸਿੰਘ ਨਾਰੋਵਾਲੀਆ, ਦਿੱਲੀ

## ਹਰਭਜਨ ਪਰਵਾਨਾ ਦੀ ਪਤਨੀ

ਰਾਣੀਆਂ ਤੋਂ ਸਰਸੇ ਲਈ ਬੱਸ ਵਿਚ ਬੈਠਦਿਆਂ ਹੀ ਪਿਛਲੀ ਸੀਟ ਤੇ ਬੈਠਾ ਸੰਤ ਹਰਨਾਮ ਸਿੰਘ ਮੇਰੇ ਪਾਸ ਆ ਬੈਠਾ। ਇਹ ਹਰਭਜਨ ਸਿੰਘ ਪਰਵਾਨਾ ਦਾ ਪਿਤਾ ਹੈ ਜੁ ਸੰਤ ਨਗਰ ਵਿਚ ਨਾਮਧਾਰੀ ਬਸਤਰ ਸਿਉਂ ਕੇ ਉਪਜੀਵਕਾ ਚਲਾਂਦਾ ਹੈ ਅਤੇ ਸਵੇਰੇ ਆਸਾ ਦੀ ਵਾਰ ਸਮੇਂ ਅਗਵਾਈ ਕਰਦਿਆਂ ਵਾਜਾ ਵਜਾਂਦਾ ਹੈ। ਸੰਤ ਹਰਨਾਮ

ਸਿੰਘ ਨੇ ਦੱਸਿਆ : ਮੇਰੀ ਨੂੰਹ ਦੀ ਨਜ਼ਰ ਅਸਲੋਂ ਬੰਦ ਹੋ ਗਈ ਹੈ। ਜਵਾਨ ਜਹਾਨ ਕੁੜੀ ਦੀ ਇਹ ਹਾਲਤ ਤੱਕੀ ਨਹੀਂ ਜਾਂਦੀ। ਜਿਥੇ ਉਸਨੇ ਬੁੱਢੀ ਹੁੰਦੀ ਜਾ ਰਹੀ ਆਪਣੀ ਸੱਸ ਦੀ ਸਹਾਇਤਾ ਕਰਨੀ ਸੀ, ਓਥੇ ਹੁਣ ਉਹਦੀ ਸੱਸ ਉਹਦੀ ਹਰ ਪਰਕਾਰ ਦੀ ਸੇਵਾ ਕਰਦੀ ਹੈ। ਅਸਾਂ ਡਾਕਟਰੀ ਦਵਾਈਆਂ ਤਾਂ ਵਾਹ ਲਗਦੀਆਂ ਸਭ ਕਰ ਲਈਆਂ ਹਨ। ਹਾਰ ਕੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਅਰਜ਼ ਕੀਤੀ ! ਸੱਚੇ ਪਾਤਸ਼ਾਹ ਹੁਕਮ ਕੀਤਾ ਹੈ ਕਿ ਅਸੀਂ ਇਹਨੂੰ ਨੈਚਰੋਪੈਥੀ ਲਈ ਫਿਲੌਰ ਲੈ ਜਾਈਏ। ਸਤਿਗੁਰਾਂ ਕਿਹਾ ਹੈ : ਖਰਚ ਅਸੀਂ ਕਰਾਂਗੇ ਕੁੜੀ ਦੀ ਦੇਖ ਭਾਲ ਤੁਸੀਂ ਕਰਨੀ ਹੈ।

ਅਤੇ ਇਹ ਕਹਿੰਦਿਆਂ ਸਿੰਘ ਦਾ ਹਿਰਦਾ ਗੁਰੂ ਸਨੇਹ ਨਾਲ ਭਰ ਗਿਆ, ਅੱਖਾਂ ਵਿਚ ਪਾਣੀ ਭਰ ਆਇਆ।

## ਖੇਤੀ ਬਾੜੀ ਦੀ ਹਾਲਤ

ਜੀਵਨ ਨਗਰ ਇਲਾਕੇ ਵਿਚ ਤਾਂ ਸਮੁਚੇ ਤੌਰ ਤੇ ਹੀ ਖੇਤੀ ਬਾੜੀ ਉਤਸਾਹ ਵਰਧਕ ਹੈ। ਸਰਸੇ ਤਕ ਵੀ ਫ਼ਸਲ ਭਰਪੂਰ ਹੈ। ਅਸਾਂ ਪਟਿਆਲੇ ਜਾਣਾ ਹੈ। ਸਰਸੇ ਤੋਂ ਮਾਨਸਾ ਤਕ ਖੇਤੀ ਭਰਪੂਰ, ਕਣਕ ਦੇ ਖੇਤ ਬਹੁਤ, ਛੋਲੇ ਕਿਤੇ ਕਿਤੇ। ਪੀਲੀ ਚੱਦਰ ਓੜ੍ਹੀ ਸਰਸੋਂ ਥਾਂ ਪਰ ਥਾਂ। ਖੇਤਾਂ ਵਿਚ ਕਟੀਆਂ ਹੋਈਆਂ ਛਿਟੀਆਂ ਦੇ ਢੇਰ। ਪਿੰਡਾਂ ਦੇ ਦੁਆਲੇ ਰੁਖਾਂ ਦੇ ਝੁੰਡ। ਕੱਚੇ ਮਕਾਨ, ਸਫੈਦ ਜਿਆਦਾ, ਪਿੰਡਾਂ ਵਿਚ ਆਮ ਕਰਕੇ ਵਾਟਰ ਵਰਕਸ ਟੈਂਕੀਆਂ ਦੀ ਉਠਾਣ ! ਕਿਤੇ ਕਿਤੇ ਰੇਤ ਦੇ ਟਿਬੇ ਤੇ ਟਿਬੀਆਂ, ਵਿਰਲੇ ਟਾਵੇਂ ਕਮਾਦ ਵੀ। ਮਾਨਸਾ-ਸੁਨਾਮ, ਖੇਤੀ ਬਾੜੀ ਦੀ ਹਾਲਤ ਲਗਭਗ ਪਹਿਲਾਂ ਵਰਗੀ। ਪਿੰਡ ਪੱਕੀ ਉਸਾਰੀ ਵਾਲੇ। ਕਿਤੇ ਕਿਤੇ ਕੱਲਰ ਵਾਲੀ ਜ਼ਮੀਨ।

ਸੁਨਾਮ-ਪਟਿਆਲਾ—ਹਾੜੀ ਭਰਪੂਰ, ਕਿਤੇ ਕਿਤੇ ਕਮਾਦੀ ਦੀ ਦੱਖ। ਪਿੰਡ ਪੱਕੇ, ਸਰਕਾਰੀ ਅਨਾਜ ਭੰਡਾਰ ਤਰਸਯੋਗ, ਸਾਰੇ ਸਫ਼ਰ ਦੌਰਾਨ 3-4 ਅਨਾਜ ਭੰਡਾਰ ਨਜ਼ਰ ਪਏ। ਪਰ ਹਜ਼ਾਰਾਂ ਬੋਰੀਆਂ ਅਣਕੱਜੀਆਂ। ਇਹ ਸਭ ਧਾਨ ਹੀ ਜਾਪਦਾ ਹੈ। ਪਰ ਜਿਵੇਂ ਕਿ ਅੱਜ ਕੱਲ ਬਰਸਾਤ ਦੀ ਲੋੜ ਅਤੇ ਤੱਵਕੋਂ ਹੈ, ਜੇ ਬਾਰਸ਼ ਹੋ ਜਾਵੇ ਤਾਂ ਅਗਲੇ ਦਿਨਾਂ ਦੀਆਂ ਅਖ਼ਬਾਰਾਂ ਦੀਆਂ ਸੁਰਖੀਆਂ ਹੋਣਗੀਆਂ : ਪ੍ਰਬੰਧਕਾਂ ਦੀ ਨਾਲਾਇਕੀ ਕਾਰਨ ਲੱਖਾਂ ਬੋਰੀਆਂ ਅੰਨ ਗੁਦਾਮਾਂ ਵਿਚ ਹੀ ਗਲ ਗਿਆ ਤੇ ਬੱਸ !

## ਅੱਜ ਕੱਲ੍ਹ ਦੇ ਬਸ ਕਰਾਏ ਦੇ ਰੇਟ

ਇਹ ਫਹਿਰਿਸਤ ਦੇਣ ਦਾ ਮਨੋਰਥ ਹੈ ਕਿ ਕੱਲ੍ਹ ਨੂੰ ਜਦੋਂ ਕਰਾਏ ਅਸਮਾਨ ਜਾ ਛੂਹਣਗੇ, ਓਦੋਂ ਪਤਾ ਲਗੇ ਕਿ 1980 ਵਿਚ ਬੱਸ ਭਾੜਾ ਕਿਸ ਪੱਧਰ ਦਾ ਸੀ। ਏਥੇ ਆਪਣੇ ਕੀਤੇ ਸਫ਼ਰ ਦਾ ਹੀ ਕਰਾਏਨਾਮਾ ਹਾਜ਼ਰ ਹੈ :

| | |
|---|---|
| ਰਾਣੀਆਂ ਤੋਂ ਸਰਸਾ | 1.75 ਰੁਪੈ |
| ਸਰਸਾ ਤੋਂ ਮਾਨਸਾ | 4.15 ,, |
| ਮਾਨਸਾ ਤੋਂ ਸੁਨਾਮ | 2,50 ,, |

| | |
|---|---|
| ਸੁਨਾਮ ਤੋਂ ਪਟਿਆਲਾ | 3.40 ,, |
| ਪਟਿਆਲਾ ਤੋਂ ਚੰਡੀਗੜ੍ਹ | 3.50 ,, |
| ਚੰਡੀਗੜ੍ਹ ਤੋਂ ਦਿੱਲੀ | 16.50 ,, |

**ਪਟਿਆਲਾ**

ਸ਼ਾਮੀ 7 ਵਜਦੇ ਨੂੰ ਮੈਂ ਅਤੇ "ਵਰਿਆਮ" ਜਗਦੀਸ਼ ਸਿੰਘ ਦੇ ਜੀਜੇ ਸ. ਤਿਰਲੋਚਨ ਸਿੰਘ-ਪਰਮਜੀਤ ਹੁਰਾਂ ਪਾਸ, ਨਿਊ ਰਾਜ' ਪੁਰਾ ਕਾਲੋਨੀ, 42-C ਵਿਚ ਪਹੁੰਚ ਗਏ। ਸੁਭਾਵਕ ਸੀ ਪਰਵਾਰ ਨੂੰ ਆਪਣੇ ਸਾਕਦਾਰ ਤੇ ਸ਼ੁਭਚਿੰਤਕ ਵੇਖ ਕੇ ਚਾਅ ਚੜ੍ਹਦਾ। ਰਾਤ ਆਰਾਮ ਅਤੇ ਛਕਣ ਛਕਾਣ ਬੀਬੀ ਪਰਮਜੀਤ ਦੇ ਧਿਆਨ ਵਿਚ ਕੀਤਾ।

## 26 ਜਨਵਰੀ 1980, ਸ਼ਨੀਵਾਰ
## ਚੰਡੀਗੜ੍ਹ

**ਪਟਿਆਲਾ**

ਸਤਿਗੁਰੂ ਰਾਮ ਸਿੰਘ ਜੀ ਦੀ ਕੁਲ ਦੇ ਇਕ ਰਤਨ ਸੰਤ ਅਰਜਨ ਸਿੰਘ ਮਠਾੜੂ, ਸ੍ਰੀ ਭੈਣੀ ਸਾਹਿਬ, ਜਿਨ੍ਹਾਂ ਵਰਗਾ ਸੁੰਦਰ ਨਾ ਕੋਈ ਗੜਵਾ ਬਣਾ ਸਕਿਆ ਤੇ ਨਾ ਉਸ ਉਪਰ ਓਨੇ ਹੀ ਸੋਹਣੇ, ਨਾਮ ਦੇ, ਗੁਰਮੁਖੀ ਅੱਖਰ ਲਿਖ ਸਕਿਆ ਉਨ੍ਹਾਂ ਦੇ ਸਪੁਤਰ ਸ. ਮਹਿੰਦਰ ਸਿੰਘ ਦਾ ਲੜਕਾ ਸ. ਤ੍ਰਿਲੋਚਨ ਸਿੰਘ ਏਥੇ ਐਸਕਾਰਟ ਕੰ: ਵਿਚ ਮਕੈਨੀਕਲ ਇੰਜਨੀਅਰ ਹੈ। ਏਹ ਸ. ਜਗਦੀਸ਼ ਸਿੰਘ ਵਰਿਆਮ ਦਾ ਭਣਵਈਆ ਹੈ। ਸੋਹਣਾ, ਉਚਾ ਲੰਮਾ ਤੇ ਭਰਵਾਂ ਜੁਆਨ ਹੈ। ਬੀਬੀ ਪਰਮਜੀਤ ਵੀ ਉਚੀ ਤਾਲੀਮ ਦੀ ਮਾਲਿਕ ਸੁੰਦਰ, ਸੁਘੜ, ਸੁਸ਼ੀਲ ਤੇ ਸਹਾਇਕ ਵ੍ਰਿਤੀ ਵਾਲੀ ਹੈ। ਜੋੜੀ ਹੀ ਗੁਣਾਂ ਭਰਪੂਰ ਹੈ।

ਤ੍ਰਿਲੋਚਨ ਸਿੰਘ ਨਾਲ ਮਿਲਕੇ ਅਸਾਂ ਮੋਤੀ ਮਹਲ ਵੇਖਣ ਦਾ ਕਾਰਜ ਕਰਮ ਬਣਾਇਆ ਸੀ, ਪਰ ਅੱਜ ਛੁਟੀ ਹੋਣ ਕਰਕੇ ਉਹ ਬੰਦ ਸੀ। ਰਾਕ ਗਾਰਡਨ ਵਲੋਂ ਹੋ ਕੇ ਅਸਾਂ ਡੀਅਰ ਪਾਰਕ ਵੇਖਣ ਨਾਲ ਹੀ ਗੁਜ਼ਾਰਾ ਕੀਤਾ। ਅਜੇ ਡੀਅਰ ਪਾਰਕ ਨੇ ਕੋਈ ਵਿਕਾਸ ਨਹੀਂ ਕੀਤਾ। ਬੀੜ ਦੇ ਜੰਗਲ ਵਿਚ ਜਗਹ ਸੁਹਣੀ, ਇਕਾਂਤ ਅਤੇ ਜੋ ਡੀਵੈਲਪਮੈਂਟ ਹੋਈ ਹੈ ਉਹ ਵੀ ਅੱਛੀ। ਪਰ, ਜਾਨਵਰਾਂ ਵਲੋਂ ਏਥੇ ਸਾਂਬਰ, ਰੋਝ ਤੇ ਤੋਤਾ ਮੈਨਾ ਆਦਿ ਹੀ ਹਨ, ਵੱਡੇ ਅਲੋਕਾਰ ਜਾਨਵਰ ਨਹੀਂ।

ਪਟਿਆਲੇ ਦਾ ਸੰਘਣਾ, ਪੱਕੇ ਨਾਲਿਆਂ ਦਾ ਭਰਿਆ, ਵਧੀਆ ਮਾਲਰੋਡ ਤੇ ਘਟੀਆ ਲੋਅਰ ਮਾਲ ਵਾਲਾ ਸ਼ਹਿਰ ਵੇਖਦੇ ਅਸੀਂ 4 ਵਜੇ ਘਰੋਂ ਵਿਦਾ ਲੈ 6 ਵਜੇ ਤਕ ਚੰਡੀਗੜ੍ਹ ਪਹੁੰਚ ਗਏ।

**ਚੰਡੀਗੜ੍ਹ (ਸ਼ਹਿਰ ਪੰਜਾਬ ਦਾ ?)**

ਨਾਮਧਾਰੀ ਪੰਥ ਦੇ ਸੱਚੇ ਸੁੱਚੇ ਸੇਵਕ ਸੰਤ ਮੰਗਲ ਸਿੰਘ ਦੇ ਘਰ, 3370, 19-ਡੀ

ਵਿਚ ਜਾ ਉਤਾਰਾ ਕੀਤਾ। ਖੂਬਸੂਰਤ ਸ਼ਹਿਰ ਚੰਡੀਗੜ੍ਹ ਘੁਸਮੁਸੇ ਵਿਚ ਬੱਤੀਆਂ ਦੇ ਚਾਨਣ ਨਾਲ ਮੁਸਕਰਾ ਰਿਹਾ ਸੀ। ਪਤਾ ਲਗਾ ਸੰਤ ਮੰਗਲ ਸਿੰਘ ਸੈਕਟਰ 30 ਦੀ ਨਾਮਧਾਰੀ ਧਰਮਸਾਲਾ ਗਏ ਹੋਏ ਹਨ, ਕੱਲ੍ਹ ਹੋਣ ਵਾਲੇ ਬਸੰਤ ਪਰਬ ਦੇ ਮੇਲੇ ਦਾ ਪ੍ਰਬੰਧ ਵੇਖਣ ਲਈ। ਲੋੜੀਂਦਾ ਜਲਪਾਨ ਕਰਕੇ ਅਸੀਂ ਵੀ ਓਧਰੇ ਹੋ ਤੁਰੇ।

ਇਕ ਖੁਲ੍ਹਾ ਜਿਹਾ ਖੁਸ਼ਕ ਪਾਰਕ ਅਤੇ ਫਿਰ ਇਕ ਜਗਮਗਾਂਦੀ ਮਾਰਕਿਟ ਨੂੰ ਪਾਰ ਕਰ ਜਦੋਂ ਸੈਕਟਰ 30 ਦੀ ਨਾਮਧਾਰੀ ਧਰਮਸਾਲਾ ਵਿਖੇ ਪੁਜੇ ਤਾਂ ਬਹੁਤ ਸਾਰੇ ਸਿਖ ਏਥੇ ਸੇਵਾ ਪ੍ਰਬੰਧ ਵਿਚ ਜੁਟੇ ਵੇਖੇ। ਧਰਮਸਾਲਾ ਦਾ ਜੁਆਨ ਗ੍ਰੰਥੀ ਸੰਤ ਟਹਿਲ ਸਿੰਘ, ਸਕੱਤਰ ਸੰਤ ਚੰਨਣ ਸਿੰਘ, ਪ੍ਰਧਾਨ ਸੰਤ ਮੰਗਲ ਸਿੰਘ, ਸੰਤ ਸੱਭਾ ਸਿੰਘ ਲੰਗਰ ਇਨਚਾਰਜ, ਸੰਤ ਅਜੀਤ ਸਿੰਘ, ਸੰਤ ਅਮਰ ਸਿੰਘ ਜਥੇਦਾਰ ਦਸੂਹਾ, ਜਥੇਦਾਰ ਇੰਦਰ ਸਿੰਘ, ਸੰਤ ਜੈ ਸਿੰਘ ਰਾਈਆਂ ਅਤੇ ਸੰਤ ਦਲੀਪ ਸਿੰਘ ਢੋਲਕੀ ਵਾਲਾ ਮਿਲੇ। ਕੁਝ ਕੰਮ ਕਰਦੇ, ਕੁਝ ਉਡੀਕਦੇ ਹੋਰ ਸਿਖ ਵੀ ਹੈਸਨ।

## ਕਹਾਣੀ ਨਾਮਧਾਰੀ ਧਰਮਸਾਲਾ ਦੀ

ਏਥੋਂ ਹੀ ਪ੍ਰਸ਼ਾਦ ਛਕ ਕੇ, ਰਾਤੀਂ 9 ਵਜੇ ਸੰਤ ਮੰਗਲ ਸਿੰਘ ਹੁਰਾਂ ਦੇ ਘਰ ਆ ਉਨ੍ਹਾਂ ਤੋਂ ਪੁੱਛਿਆ : ਨਾਮਧਾਰੀ ਧਰਮਸਾਲਾ ਜੁ ਅੱਜ ਸਾਨੂੰ ਦਿਸਦੀ ਹੈ, ਇਹਦਾ ਮੁਢ ਮੂਲ ਕੀ ਹੈ, ਇਹ ਦੱਸਣ ਦੀ ਕਿਰਪਾ ਕਰੋ।

ਮੰਗਲ ਸਿੰਘ ਜੀ ਬੋਲੇ : ਇਹ ਉਦਮ ਮੁੱਢਲੇ ਰੂਪ ਵਿਚ ਮੇਰਾ, ਸੰਤ ਤੀਰਥ ਸਿੰਘ ਹੰਸਪਾਲ ਅਤੇ ਸ. ਜਸਵੰਤ ਸਿੰਘ ਦੀ ਪਹਿਲ ਕਦਮੀ ਨਾਲ ਆਰੰਭ ਹੋ ਸਕਿਆ। ਅਸੀਂ ਤ੍ਰੈਵੇ ਸਰਕਾਰੀ ਅਧਿਕਾਰੀ ਸਾਂ। ਅਸਾਂ ਚੰਡੀਗੜ੍ਹ ਐਡਮਿਨਿਸਟ੍ਰੇਸ਼ਨ ਉਤੇ ਜ਼ੋਰ ਪਾ ਕੇ ਥਾਂ ਲਿਆ ਕਿ ਸਾਨੂੰ ਸਿਖ ਸਮਾਜ ਦਾ ਇਕ ਵੱਖਰੀ ਵਿਸ਼ੇਸ਼ਤਾ ਵਾਲਾ ਸੈਕਟਰ ਮੰਨ ਕੇ ਪਲਾਟ ਅਲਾਟ ਕਰੋ। ਇਹ ਤਾਂ ਅਸਾਂ ਕਰਵਾ ਲਿਆ ਪਰ ਜਦੋਂ ਕੀਮਤ ਤਾਰਨ ਦਾ ਸੁਆਲ ਆਇਆ ਤਾਂ ਯੂ. ਟੀ. ਦੇ ਅਧਿਕਾਰੀਆਂ ਨੇ ਸਾਨੂੰ 35/- ਗਜ਼ ਦੇ ਹਿਸਾਬ ਥਾਂ ਦਿਤੀ ਪਰ ਏਥੇ ਦੇ ਇਕ ਰਾਧਾ ਸੁਆਮੀ ਅਫ਼ਸਰ ਨੇ 6/- ਫ਼ੀ ਗਜ਼ ਲੈ ਕੇ ਰਾਤੋ ਰਾਤ ਉਹੋ ਜਗਹ ਰਾਧਾ ਸੁਆਮੀਆਂ ਨੂੰ ਦੇ ਦਿਤੀ, ਰਜਿਸਟਰੀ ਆਦਿ ਕਰ ਕਰਵਾਕੇ।

ਸਾਡੇ ਵਾਸਤੇ ਫੌਰੀ ਤੌਰ ਤੇ ਏਨੀ ਰਕਮ ਤਾਰਨਾ ਅਸੰਭਵ ਸੀ, ਪਰ ਸਤਿਗੁਰੂ ਜੀ ਸਮੇਂ ਸਿਰ ਬਹੁੜ ਪਏ। ਸ੍ਰੀ ਹਜ਼ੂਰ ਨੇ 67000/- ਸਾਨੂੰ ਪਲਾਟ ਦੀ ਖਰੀਦ ਲਈ ਦਿਤਾ। ਹੁਣ ਜੁ ਤੁਸਾਂ ਧਰਮਸਾਲਾ ਵਿਚ ਸੱਤ ਕਮਰੇ ਵੇਖੇ ਹਨ, ਅਸਾਂ ਚੰਡੀਗੜ੍ਹ ਸੰਗਤ ਤੋਂ ਹੀ ਉਗਰਾਹੀ ਕਰਕੇ ਉਸਾਰੇ ਹਨ। ਅਜੇ ਇਕ 35×45 ਫੁਟ ਦਾ ਹਾਲ ਤਿਆਰ ਹੋਣਾ ਹੈ। ਇਹ ਬਿਲਡਿੰਗ ਜਦੋਂ ਬਣ ਗਈ ਵੇਖਣ ਯੋਗ ਹੋਵੇਗੀ। ਇਸਦੀ ਵਿਉਂਤ ਐਸੀ ਹੈ ਕਿ ਸਰਦੀਆਂ ਵਿਚ ਇਹਦੇ ਸਾਰੇ ਅੰਦਰੀਂ ਧੁਪ ਫਿਰ ਜਾਇਆ ਕਰੇਗੀ। ਗਰਮੀਆਂ ਵਿਚ ਸੂਰਜ ਕਿਰਨਾਂ ਦਾ ਪਰਵੇਸ਼ ਨਿਸ਼ੇਧ ਹੋਵੇਗਾ।

ਖ਼ੈਰ, ਚੰਡੀਗੜ੍ਹ ਵਿਚ ਹੁਣ 10-12 ਘਰ ਨਾਮਧਾਰੀਆਂ ਦੇ ਹੋ ਗਏ ਹਨ ਅਤੇ ਹੌਲੀ ਸਹਿਜੇ ਇਹ ਸਥਾਨ ਨਾਮਧਾਰੀਆਂ ਦੀਆਂ ਸਮਾਜਕ ਲੋੜਾਂ ਦੀ ਪੂਰਤੀ ਕਰ

ਲਿਆ ਕਰੇਗਾ। ਅੱਜ ਕੱਲ੍ਹ ਏਥੇ ਮੱਸਿਆ, ਸੰਗਰਾਂਦ ਐਤ, ਵੀਰ ਅਤੇ ਗੁਰਪਰਬਾਂ ਦੇ ਫੰਕਸ਼ਨ ਹੁੰਦੇ ਰਹਿੰਦੇ ਹਨ।

ਜਗ੍ਹਾ ਜੁ ਹੁਣ 4 ਕਨਾਲ ਦੇ ਕਰੀਬ ਹੈ, ਇਸਦੇ ਹੋਰ ਵੀ ਵਧ ਜਾਣ ਦੀ ਸੰਭਾਵਨਾ ਹੈ।

## 27 ਜਨਵਰੀ 1980, ਐਤਵਾਰ
## ਚੰਡੀਗੜ੍ਹ ਬਸੰਤ ਮੇਲਾ

ਇਸ ਵਾਰ 22 ਜਨਵਰੀ ਨੂੰ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਪਰਬ ਸੀ, ਉਸ ਦਿਹਾੜੇ ਇਕ ਛੋਟਾ ਜਿਹਾ ਮੇਲਾ ਕਰਕੇ ਚੰਡੀਗੜ੍ਹ ਵਾਲਿਆਂ ਅੱਜ ਦਾ ਦਿਨ ਵਡੇ ਮੇਲੇ ਲਈ ਮਿਥਿਆ। ਮੈਨੂੰ ਵੀ ਆਮੰਤ੍ਰਿਤ ਕੀਤਾ ਗਿਆ।

ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸੰਤ ਚੰਨਣ ਸਿੰਘ ਏ. ਐਸ. ਆਈ. ਦੇ ਜਥੇ, ਫਿਰ ਸੰਤ ਅਜੀਤ ਸਿੰਘ ਨੇ ਹੱਲੇ ਦਾ ਦੀਵਾਨ, ਸੰਤ ਟਹਿਲ ਸਿੰਘ ਗੁੰਬੀ ਵਲੋਂ ਦੋ ਸ਼ਬਦ, ਸੰਤ ਇੰਦਰ ਸਿੰਘ ਜਥੇਦਾਰ, ਅਤੇ ਵਿਸ਼ੇਸ਼ ਦੀਵਾਨ ਸੰਤ ਅਮਰ ਸਿੰਘ (੩0) ਦਸੂਹਾ ਦਾ ਲਗਾ।

ਉਪ੍ਰੰਤ ਸ੍ਰੀ ਜਗਦੀਸ਼ ਸਿੰਘ 'ਵਰਿਆਮ' ਅਤੇ ਮੈਨੂੰ ਵੀ ਧੀਰਜ ਨਾਲ ਸੁਣਿਆ ਗਿਆ। 'ਵਰਿਆਮ' ਨੇ ਗੁਰੂ ਰਾਮ ਸਿੰਘ ਦੀ ਦੇ ਮਾਰਗ ਨੂੰ ਸਰਬ ਪਰਵਾਣਤ ਦੱਸ ਕੇ ਸਪਸ਼ਟ ਕੀਤਾ ਕਿ ਕਿਵੇਂ ਅਸਹਿਯੋਗ ਦੇ ਰਾਹੇ ਪਾਕੇ ਸਤਿਗੁਰਾਂ ਗਰੀਬ, ਗੁਲਾਮ ਕੋਮਾਂ ਨੂੰ ਬੰਧਨ ਮੁਕਤ ਹੋਣ ਦਾ ਅਮੋਘ ਅਸਤਰ ਦਿਤਾ। ਮੇਰਾ ਕਥਨ ਸੀ: 'ਰੋਗ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ।' ਗੁਰੂ ਰਾਮ ਸਿੰਘ ਜੀ ਨੇ ਭਾਰਤ ਦੇ ਰੋਗ ਗ੍ਰਸਤ ਜਰਜਰੇ ਸਰੀਰ ਲਈ, ਵਿਅਕਤੀ ਅਤੇ ਸਮਾਜ ਨੂੰ ਰਾਜਨੀਤਕ ਅਤੇ ਅਧਿਆਤਮਕ ਤੱਤਾਂ ਦਾ ਟੀਕਾ ਲਾ ਕੇ ਮੁੜ ਜੀਵਨ ਬਖ਼ਸ਼ਿਆ।

ਕਾਰਜ ਕਰਮ ਸਵੇਰੇ ਅੰਮ੍ਰਿਤ ਵੇਲੇ 3.30 ਤੋਂ ਸ਼ੁਰੂ ਹੋ 2.30 ਦੁਪਹਿਰ ਤਕ ਚਲਦਾ ਰਿਹਾ। ਅਸੀਂ ਤਾਂ 4 ਵਜੇ ਤਕ ਆਪੋ ਆਪਣਾ ਰਾਹ ਲਿਆ। (ਜਗਦੀਸ਼ ਸਿੰਘ ਜਲੰਧਰ ਨੂੰ ਤੇ ਮੈਂ ਦਿੱਲੀ ਨੂੰ) ਪਰ ਚੰਡੀਗੜ੍ਹ ਦੇ ਉਤਸਾਹੀ ਨਾਮਧਾਰੀਆਂ ਨੇ ਸ਼ਾਮਿਆਨੇ ਲਗਾ ਕੇ ਬਣਾਏ ਪੰਡਾਲ ਵਿਚ ਗਈ ਰਾਤ ਤਕ ਪ੍ਰੋਗਰਾਮ ਜਾਰੀ ਰਖਿਆ 2.30 ਵਜੇ ਗੁਰੂ ਕੇ ਲੰਗਰ ਦੀਆਂ ਦੇਗਾਂ ਹਰ ਕਿਸੇ ਨੂੰ ਪ੍ਰਾਪਤ ਹੋਈਆਂ।

### ਬੀਬੀ ਧਰਮ

ਚੰਡੀਗੜ੍ਹ ਵਿਚ ਮੇਰੀ ਜਾਣਕਾਰੀ ਦੇ ਹੋਰ ਨਾਮਧਾਰੀਆਂ 'ਚੋਂ ਸ. ਅਨੂਪ ਸਿੰਘ (ਰਾਜੇ ਜੰਗੀਆ) ਰੀਟਾਇਰਡ ਐਸ. ਪੀ. ਅਤੇ ਸ. ਕੇਹਰ ਸਿੰਘ ਮਾਨ ਪਰਵਾਰ ਹਨ। ਸ. ਕੇਹਰ ਸਿੰਘ ਹੁਰਾਂ ਨਾਲ ਹੀ 21-22 ਸਾਲ ਪਹਿਲਾਂ ਮੈਂ ਚੰਡੀਗੜ੍ਹ ਆਇਆ ਸਾਂ ਜਦੋਂ ਅਜੇ ਸੰਤ ਮੰਗਲ ਸਿੰਘ ਦਾ ਤਿਮੰਜ਼ਲਾ ਅਧੂਰੀ ਅਵਸਥਾ ਵਿਚ ਸੀ।

ਬੀਬੀ ਧਰਮ ਜੁ ਸ. ਕੇਹਰ ਸਿੰਘ ਮਾਨ ਦੀ ਪਤਨੀ ਹਨ, ਨੂੰ ਏਥੇ ਮਿਲ ਕੇ ਬਚਪਨ ਯਾਦ ਆ ਗਿਆ। ਕਿਸ਼ੋਰ ਜੀਵਨ ਵਿਚ ਮਾਨ ਦੰਪਤੀ ਦੀ ਦੇਖ ਰੇਖ ਉਦਾਰਤਾ ਸਹਿਤ

ਪ੍ਰਾਪਤ ਹੋਈ, ਜਦੋਂ ਅਸੀਂ ਭੈਣੀ ਸਾਹਿਬ ਨਾਮਧਾਰੀ ਵਿਦਿਆਲਾ ਦੇ ਵਿਦਿਆਰਥੀ ਸਾਂ।

ਬੀਬੀ ਧਰਮ ਗੁਰੂ ਰਾਮ ਸਿੰਘ ਜੀ ਦੇ ਲਭੇ ਢਾਈਵੇਂ ਸਿਖ (ਗੁਰੂ ਗੋਬਿੰਦ ਸਿੰਘ ਜੀ ਦੇ) ਬਾਬਾ ਜਮੀਅਤ ਸਿੰਘ ਗਿੱਲ (ਸਿਆਲਕੋਟ) ਦੇ ਪੁਤਰੇਲੇ ਸੰਤ ਵੀਰ ਸਿੰਘ ਦੀ ਕੁਲ ਵਿਚੋਂ ਹਨ। ਵੀਰ ਸਿੰਘ ਜੀ ਦਾ ਵਡਾ ਭਰਾ ਕੇਸਰ ਸਿੰਘ, ਦੂਜਾ ਕਿਸ਼ਨ ਸਿੰਘ, ਅਤੇ ਤੀਜਾ ਛੋਟਾ ਸ਼ਰਮ ਸਿੰਘ ਸੀ, ਸੰਤ ਵੀਰ ਸਿੰਘ ਦੇ ਘਰ ਤੇਜਾ ਸਿੰਘ ਅਤੇ ਬੂਟਾ ਸਿੰਘ ਦੋ ਲੜਕੇ ਹੋਏ। ਤੇਜਾ ਸਿੰਘ ਜੀ ਦੀ ਪੁਤਰੀ ਬੀਬੀ ਧਰਮ ਹੈ, ਜੁ ਜੁਆਨ ਹੋ ਸ. ਕੇਹਰ ਸਿੰਘ ਮਾਨ (ਮਾਨਾ ਵਾਲੇ) ਨਾਲ ਵਿਆਹੀ ਗਈ। ਸੁਸ਼ੀਲ, ਸੁੰਦਰ, ਸਨੇਹ ਭਰੀ ਤੇ ਸੁਹਿਰਦ। ਇਸ ਜੋੜੇ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਨਾਲ ਓੜਕਾਂ ਦਾ ਸਨੇਹ ਰਿਹਾ ਹੈ। ਬੀਬੀ ਧਰਮ ਅਤੇ ਸ. ਕੇਹਰ ਸਿੰਘ ਮਾਨ ਦੀ ਅਗੇ ਸੰਤਾਨ ਹੈ ਸ. ਗੁਰ ਪ੍ਰਕਾਸ਼ ਸਿੰਘ ਅਤੇ ਸ. ਰਾਮਿੰਦਰ ਸਿੰਘ।

(ਬੀਬੀ ਧਰਮ ਅਜੇ ਵੀ ਜੀਵਤ ਹੈ—1994)

**31 ਜਨਵਰੀ 1980, ਵੀਰਵਾਰ**
**ਨਵੀਂ ਦਿੱਲੀ**

## ਆਸਾ ਦੀ ਵਾਰ

ਪਤਾ ਲਗਾ ਕਿ ਬੈਂਕੋਕ ਤੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ 30 ਜਨਵਰੀ ਦੇ ਵਿਦਾ ਹੋ ਆਏ ਤੇ ਬੰਬਈ ਆਣ ਉਤਰੇ। ਦਿੱਲੀ ਵਿਚ ਰਾਤੀਂ 7.30 ਵਜੇ ਹਵਾਈ ਸਫਰ ਦੁਆਰਾ ਪਹੁੰਚੇ। ਕੱਲ੍ਹ ਰਾਤ ਠੰਢ ਕਾਫ਼ੀ ਸੀ ਅਤੇ ਮੈਨੂੰ ਆਮਦ ਦਾ ਪਤਾ ਵੀ ਨ ਲਗਾ। ਅੱਜ ਯਕੀਨ ਸੀ ਆਸਾ ਦੀ ਵਾਰ ਰਮੇਸ਼ ਨਗਰ ਲਗੇਗੀ। ਮੈਂ 6 ਵਜੇ ਵਾਰ ਵਿਚ ਪਹੁੰਚਾ। ਧਰਮਸਾਲਾ ਸੰਗਤ ਭਰਪੂਰ ਸੀ। ਸ਼ਾਂਤ, ਸੁਖਦ, ਸੰਗੀਤ ਮਈ ਵਾਤਾਵਰਣ। ਸਤਿਗੁਰੂ ਜੀ ਦੇ ਸਨਮੁਖ ਰਾਗੀਆਂ ਹਰਬੰਸ ਸਿੰਘ ਘੁੱਲਾ ਕਾ ਕੀਰਤਨ।

## ਸ: ਹੁਕਮ ਸਿੰਘ ਢਿੱਲੋਂ

ਇਕ ਉੱਚਾ ਲੰਮਾ, ਸੁੰਦਰ ਦਿੱਖ ਵਾਲਾ ਸਿੰਘ, ਲਾਲ ਕਪੜਿਆਂ ਵਿਚ ਮਲਬੂਸ, ਜਿਸ ਨੇ ਕੇਸ ਸੁਕਾਣ ਲਈ ਪਿਛੇ ਖਿਲਾਰੇ ਹੋਏ ਤੇ ਉਪਰ ਟੇਢੀ ਲਾਲ ਪੱਗ ਅੜਾਈ ਹੋਈ ਸੀ, ਬਾਰੇ ਸਤਿਗੁਰੂ ਜੀ ਨੇ ਪਛਾਣ ਕਰਵਾਈ : ਮੇਰੀ ਸਿੰਘਣੀ ਦੇ ਪਿੰਡ ਦਾ ਹੈ, ਹੁਕਮ ਸਿੰਘ ਢਿੱਲੋਂ। ਦੂਰ ਦੂਰ ਰਹਿੰਦਾ ਸੀ, ਬੜੀ ਦੇਰ ਬਾਅਦ ਕੱਲ੍ਹ ਮਿਲਿਆ ਤਾਂ ਇਸ ਨੂੰ ਸਕੇਜ ਸ਼ਨਾਨ ਕਰ ਆਸਾ ਦੀ ਵਾਰ ਵਿਚ ਆਉਣ ਲਈ ਕਿਹਾ। ਅੱਜ ਇਹ ਪੂਰੀ ਆਗਿਆਕਾਰਤਾ ਵਿਚ ਬੈਠਾ ਹੈ।

7.30 ਵਜੇ ਦੀਵਾਨ ਦੀ ਸਮਾਪਤੀ ਹੋ ਗਈ।

## ਰਾਣੀਆਂ ਹੋਲਾ ਕਮੇਟੀ

ਦੂਜੀ ਵਾਰ ਗੁਰੂ ਦਰਸ਼ਨਾਂ ਲਈ ਨਿਵਾਸ ਸਥਾਨ 1/6 ਬੀ ਪੂਸਾ ਰੋਡ ਗਿਆ ਤਾਂ

ਸਫੈਦੀ ਕੀਤੇ ਵਰਾਂਡੇ ਵਿਚ, ਬੈਂਤ ਦੀਆਂ ਸਫੇਦ ਰੋਗਨੀ ਕੁਰਸੀਆਂ ਤੇ ਬੈਠੇ 8-10 ਸਰੀਰ ਵੇਖੇ। ਇਹਨਾਂ ਵਿਚ ਕੁਝ ਮੇਰੇ ਜਾਣੂੰ ਵੀ ਸਨ। ਕੁਛ ਰਾਣੀਆਂ (ਸਰਸਾ) ਤੋਂ ਆਏ ਹੋਏ ਸਨ। ਮੈਨੂੰ ਪਤਾ ਲਗਾ ਕਿ ਰਾਣੀਆਂ ਹੋਲਾ ਕਮੇਟੀ ਦੇ ਇਹ ਪਰਮੁਖ ਮੈਂਬਰ ਹੋਲੇ ਵਾਸਤੇ ਸਾਮਾਨ ਖਰੀਦਣ ਆਏ ਹੋਏ ਹਨ। ਮੈਂ ਇਹਨਾਂ ਦੀ ਇਕ ਫੋਟੋ ਲਈ ਤਾਕਿ ਹੋਲਾ ਕਮੇਟੀ 'ਚੋਂ ਇਹ ਜ਼ਿਮੇਂਵਾਰ ਮੇਰੇ ਪਾਸ ਸੰਭਾਲੇ ਰਹਿਣ। ਇਹਨਾਂ ਦੇ ਨਾਮ ਹਨ : ਸ. ਮਹਿੰਦਰ ਸਿੰਘ ਭਸੀਨ, ਕੰਡਣਪੁਰੀ. ਮਾ: ਸੰਪੂਰਨ ਸਿੰਘ ਰਾਣੀਆਂ, ਠੇਕੇਦਾਰ ਹਰਭਜਨ ਸਿੰਘ ਰਾਣੀਆਂ, ਸੰਤ ਕਿਸ਼ਨ ਸਿੰਘ ਰਤੀਆ, ਅਤੇ ਸੰਤ ਹਰਦਿਆਲ ਸਿੰਘ।

ਸਤਿਗੁਰੂ ਜੀ ਘੰਟਾ ਭਰ ਆਰਾਮ ਕਰਕੇ ਡਾ: ਆਨੰਦ ਨੂੰ ਆਪਣੇ ਸੇਵਕਾਂ ਨਾਲ ਨੇਤਰ ਵਖਾਣ ਗਏ। ਵਾਪਸੀ 11.15 ਤੇ ਹੋਈ ਤਾਂ ਉਪਰੋਕਤ ਸੱਜਣ ਵੀ ਜਾ ਚਰਨੀਂ ਲਗੇ। ਠੇਕੇਦਾਰ ਹਰਭਜਨ ਸਿੰਘ ਨਾਲ ਇਕ ਵਿਆਹ ਦੇ ਚੱਕਰ ਬਾਰੇ ਵੀ ਗੱਲਬਾਤ ਕੀਤੀ ਗਈ। ਸੰਤ ਕੇਹਰ ਸਿੰਘ ਦਰਜ਼ੀ ਸੰਤ ਨਗਰ ਵੀ ਆਇਆ ਹੋਇਆ ਸੀ, ਉਸ ਲੜਕੀ ਦੀ ਸ਼ਾਦੀ ਕਰਨੀ ਸੀ।

### ਬੈਂਕੋਕ ਦੀ ਸੰਗਤ ਦੀ ਸਥਿਤੀ

ਸਤਿਗੁਰੂ ਜੀ ਸ਼ਨਾਨਪਾਣੀ ਲਈ ਆਪਣੇ ਅੰਦਰ ਗਏ ਤਾਂ ਮੈਨੂੰ ਇਕ ਮੇਰੇ ਕੰਮ ਦਾ ਸੱਜਣ ਮਿਲ ਗਿਆ, ਸੰਤ ਇਕਬਾਲ ਸਿੰਘ ਮਨਚੰਦਾ। ਚੀਨ ਦੇ ਮਹਾਨ ਸੰਤ ਤਾਓ ਵਾਂਗ ਵਿਰਲੀ ਪਤਲੀ ਦਾੜ੍ਹੀ, ਉੱਚਾ ਤੇ ਭਰਵਾਂ ਕੱਦ ਬੁੱਤ। ਇਹ ਗੁਰੂ ਚਰਨਾਂ ਦੇ ਭੌਰੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਉੱਤੇ ਵੀ ਇਨ੍ਹਾਂ ਦੀ ਅਪਾਰ ਸ਼ਰਧਾ ਹੈ। ਇਹਨਾਂ ਨੇ ਹੀ, ਸੇਠ ਗੁਰਬਖਸ਼ ਸਿੰਘ ਪ੍ਰੀਤਮ ਹੁਰਾਂ ਦੀ ਲਿਆਂਦੀ ਰਿਕਾਰਡਿੰਗ ਮਸ਼ੀਨ ਤੇ ਸਤਿਗੁਰੂ ਜੀ ਦੇ ਉਪਲਬਧ ਭਾਸ਼ਣ ਰੀਕਾਰਡ ਕੀਤੇ।

ਸੰਤ ਇਕਬਾਲ ਸਿੰਘ ਮਨਚੰਦਾ ਨੇ ਦੱਸਿਆ : ਸਤਿਗੁਰੂ ਜਗਜੀਤ ਸਿੰਘ ਜੀ ਸੰਤ ਪਿਆਰਾ ਸਿੰਘ ਸਚਦੇਵ ਨਮਿਤ ਪਏ ਭੋਗ ਸਮੇਂ ਬੈਂਕੌਕ ਗਿਆਂ ਥਾਈਲੈਂਡ ਸੰਗਤ ਦੀ ਦੁਬਿਧਾ ਮੇਟ ਆਏ ਹਨ। 27 ਜਨਵਰੀ 1980 ਵਾਲੇ ਦਿਨ ਸੇਠ ਤਰਲੋਕ ਸਿੰਘ ਦੇ ਬੰਗਲੇ ਸੰਗਤ ਵਿਚਲੇ ਹੁਣ ਤਕ ਵਿਰੋਧੀ ਪੱਖ ਦੇ ਆਗੂ ਵਿਅਕਤੀ ਸਤਿਗੁਰੂ ਜੀ ਦੀ ਸੇਵਾ ਵਿਚ ਆਏ। ਇਹ ਖਿਮਾ ਯਾਚਨਾ ਕਰਨ ਆਏ ਸਨ। ਪਰ ਸਤਿਗੁਰੂ ਜੀ ਨੇ, ਮਹਾਰਾਜ ਜੀ ਮੌਕੇ ਤੇ ਨ ਹੋਣ ਕਰਕੇ, ਰਾਤੀਂ 8 ਵਜੇ ਆਉਣ ਲਈ ਆਗਿਆ ਕੀਤੀ।

ਮਹਾਰਾਜ ਬੀਰ ਸਿੰਘ ਜੀ ਅੱਜ ਡਾ: ਸੁਚਾਟ ਦੀ ਧਰਮ ਧਰਤੀ ਨਾਮ ਦੀ ਕਾਲੋਨੀ ਵੇਖਣ ਗਏ ਹੋਏ ਸਨ। ਵਿਰੋਧ ਪੱਖ ਦੇ ਮੁਖੀਆਂ 'ਚੋਂ ਜੁ ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਏ ਉਨ੍ਹਾਂ 'ਚੋਂ ਹੇਠ ਲਿਖੇ ਨਾਮ ਜ਼ਿਕਰ ਯੋਗ ਹਨ : ਸੇਵਾ ਸਿੰਘ ਰਾਣੀ ਸਿਲਕ, ਸੇਠ ਸੰਪੂਰਨ ਸਿੰਘ ਨਰੂਲਾ, ਸੰਤ ਨਰਾਇਣ ਸਿੰਘ ਨਰੂਲਾ ਆਦਿ। ਜਦੋਂ ਰਾਤੀਂ 8 ਵਜੇ ਦੁਬਾਰਾ ਦਰਸ਼ਨਾਂ ਲਈ ਆਏ ਤਾਂ 43 ਨੰਬਰੀਆਂ ਦੇ ਪ੍ਰਧਾਨ ਸ. ਸੇਵਾ ਸਿੰਘ, ਮੀਤ ਪ੍ਰਧਾਨ ਸੇਠ ਸੰਪੂਰਨ ਸਿੰਘ, ਸੰਤ ਨਰੈਣ ਸਿੰਘ ਨਰੂਲਾ, ਸ, ਅਜੀਤ ਸਿੰਘ ਸੇਠੀ,

ਸ. ਗੁਰਮੀਤ ਸਿੰਘ ਸਚਦੇਵ. ਅਤੇ ਇਨ੍ਹਾਂ ਦੇ ਹੋਰ ਸਾਥੀ ਵੀ ਨਾਲ ਸਨ। ਚਰਨੀਂ ਲਗ, ਹੱਥ ਜੋੜ, ਇਨ੍ਹਾਂ ਨੇ ਬੇਨਤੀ ਕੀਤੀ : ਸੱਚੇ ਪਾਤਸ਼ਾਹ ! ਮੰਦ ਕਰਮੀ ਹਾਂ, ਲਾਲਚੀ ਹਾਂ, ਆਪ ਜੀ ਦੇ ਚਰਨਾਂ ਨੂੰ ਵਿਸਾਰ ਕੇ, ਆਪ ਜੀ ਦਾ ਆਦਰ ਕਰਦਿਆਂ ਵੀ ਨਿਰਾਦਰ ਕੀਤਾ ਹੈ। ਵਖਰਾ ਧੜਾ ਬਣਾ ਕੇ ਆਪ ਜੀ ਨੂੰ ਦੁਖੀ ਕਰਨ ਦੀ ਕੋਸ਼ਸ਼ ਕੀਤੀ ਹੈ, ਸਾਨੂੰ ਖਿਮਾ ਕਰੋ। ਸਾਰੇ ਕੀਤੇ ਗੁਨਾਹ ਮੁਆਫ਼ ਕਰੋ। ਆਪ ਜੀ ਆਪਣੇ ਚਰਨਾਂ ਦਾ ਆਸਰਾ ਬਖਸ਼ੋ ਤੇ ਉਹੋ ਕਾਰ ਕਰਵਾਓ ਜੁ ਆਪ ਜੀ ਨੂੰ ਭਾਵੇ।

ਇਹ ਦ੍ਰਿਸ਼ ਦੇਖਣ ਯੋਗ ਸੀ।

ਭਾਵੇਂ ਗਿਆਨੀ ਹਰਬੰਸ ਸਿੰਘ ਅਤੇ ਇਸ ਦਾ ਭਾਈ ਸ. ਗੁਰਮੁਖ ਸਿੰਘ ਮੌਕੇ ਤੇ ਨਹੀਂ ਸਨ ਪਰ ਸਿਖਾਂ ਦਾ ਸਤਿਗੁਰੂ ਪਾਸੋਂ ਬਖਸ਼ਾਣਾ, ਗੁਰਸਿਖੀ ਦਾ ਪੁਰਾਣਾ ਇਤਿਹਾਸ ਚੇਤੇ ਕਰਵਾ ਰਿਹਾ ਸੀ।

ਸਤਿਗੁਰੂ ਜੀ ਨੇ ਆਪਾਰ ਬਖਸ਼ਸ਼ ਕਰਕੇ ਸ਼ਰਨ ਪਿਆਂ ਦੀ ਲਾਜ ਰਖ ਲਈ। ਹਾਰਦਿਕ ਖਿਮਾ ਬਖ਼ਸ਼ ਦਿਤੀ। ਬੈਂਕੋਕ ਦੀ ਸੰਗਤ ਵਿਚ, ਪਈ ਹੋਈ ਖਲੀਜ਼ ਮਿਟ ਗਈ।

ਪਰ ਉਪ੍ਰੋਕਤ ਸਿੰਘਾਂ ਨੇ ਇਕ ਵਾਰ ਫੇਰ ਬੇਨਤੀ ਕੀਤੀ : ਇਕ ਵਾਰ ਉਸ 43 ਨੰ: ਗਲੀ ਨੂੰ, ਸ. ਗੁਰਮੁਖ ਸਿੰਘ ਦੇ ਬੰਗਲੇ ਵਿਚ ਚਰਨ ਪਾਕੇ, ਸਾਡੀ ਤਲਾਫ਼ੀ ਤੇ ਮੋਹਰ ਲਾਓ।

ਇਹ ਜਗਹ ਵਿਰੋਧ ਦਾ ਗੜ੍ਹ ਸੀ। ਸਤਿਗੁਰੂ ਜੀ ਨੇ ਏਥੇ ਪਹੁੰਚਣ ਦੀ ਪਰਵਾਨਗੀ ਵੀ ਦੇ ਦਿਤੀ।

28 ਜਨਵਰੀ ਅੰਮ੍ਰਿਤ ਵੇਲੇ ਦਾ ਕੀਰਤਨ ਸੰਤ ਪ੍ਰਿਥੀਪਾਲ ਸਿੰਘ ਦੇ ਫਲੈਟਾਂ ਤੇ ਹੋਇਆ। ਸਤਿਗੁਰੂ ਜੀ ਨੇ ਇਸ ਦੀ ਸਮਾਪਤੀ ਦੀ ਅਰਦਾਸ ਸੰਤ ਨਰੈਣ ਸਿੰਘ ਨਰੂਲਾ ਤੋਂ, ਕਹਿ ਕੇ ਕਰਵਾਈ। ਇਹੋ ਵਿਰੋਧੀ ਗਰੁਪ ਦੇ ਦੀਵਾਨਾਂ ਦਾ ਅਰਦਾਸੀਆ ਸੀ। ਅਤੇ ਸੰਦੇਹ ਨਹੀਂ ਕਿ ਮਨ ਨਿਰਮਲ ਵਾਲਾ ਪਹਿਲਾ ਵਿਅਕਤੀ ਵੀ ਇਹੋ ਸੀ।

ਸ਼ਾਮ ਦਾ ਦੀਵਾਨ 43 ਨੰ: ਗਲੀ ਵਿਚ ਸ. ਗੁਰਮੁਖ ਸਿੰਘ ਦੇ ਬੰਗਲੇ ਵਿਚ ਲਗਾ। ਨਾਮਧਾਰੀ ਸੰਗਤ ਸਮੁਚੇ ਤੌਰ ਤੇ ਇਕੱਠੀ ਹੋਈ। ਹਰ ਨਰ ਨਾਰ ਦਾ ਹਿਰਦਾ ਪ੍ਰਸੰਨਤਾ ਨਾਲ ਲਬਰੇਜ਼ ਸੀ · ਸੁਭਾਵਕ ਸੀ ਸੇਠ ਜਸਪਾਲ ਸਿੰਘ ਦਾ ਹਿਰਦਾ ਇਸ ਸਭ ਕਾਸੇ ਨੂੰ ਚੰਗਿਓਂ ਨਾ ਅਨੁਭਵ ਕਰ ਰਿਹਾ ਹੋਵੇ, ਕਿਉਂਕਿ ਮੁਖ ਤੌਰ ਤੇ ਇਸ ਰੱਸਾਕਸ਼ੀ ਦਾ ਉਹੋ ਨਿਸ਼ਾਨਾ ਸੀ। ਪਰ ਸਤਿਗੁਰੂ ਤਾਂ ਸਭਨਾਂ ਦਾ ਹੈ। ਉਨ੍ਹਾਂ ਦੀ ਕੋਸ਼ਸ਼ ਤਾਂ ਇਸ ਨੂੰ ਵੀ ਆਂਚ ਨਾ ਆਉਣ ਦੇਣ ਦੀ ਹੋਵੇਗੀ।

ਸ. ਗੁਰਮੁਖ ਸਿੰਘ ਦੇ ਬੰਗਲੇ, ਸਮੁਚੀ ਸੰਗਤ ਨੂੰ ਸਤਿਕਾਰ ਦੇਣ ਲਈ ਸਾਮਾਨ ਦੀ ਸੁਭਾਵਕ ਥੁੜੋਂ ਦਾ ਅਨੁਮਾਨ ਸੀ। ਨਾਮਧਾਰੀ ਸੰਗਤ ਨੇ ਪੂਰਣ ਸੁਹਿਰਦਤਾ ਨਾਲ ਨਦੀ ਪਾਰ ਦੇ ਗੁਰਦੁਆਰਿਓਂ ਸਾਮਾਨ ਲਿਆ ਕੇ ਇਸ ਅਵਸਰ ਦੀ ਵਿਸ਼ੇਸ਼ਤਾ ਨੂੰ ਚਾਰ ਚੰਨ ਲਾ ਦਿਤੇ।

ਇਸ ਮੌਕੇ ਸ. ਸੇਵਾ ਸਿੰਘ ਰਾਣੀ ਸਿਲਕ ਨੇ ਸ਼੍ਰੀ ਸਤਿਗੁਰੂ ਜੀ ਦੀ ਸੇਵਾ ਵਿਚ

ਮਾਣ ਪੱਤਰ ਪੜ੍ਹਿਆ। ਜਗਦੀਸ਼ ਸਿੰਘ ਨਰੂਲਾ ਨੇ ਬੜੀ ਵਧੀਆ ਭਾਵ ਪੂਰਤ ਤੇ ਸ਼ਰਧਾ ਭਰੀ ਤਕਰੀਰ ਕੀਤੀ। ਹੋਰਨਾਂ ਨੇ ਵੀ ਆਪਣੇ ਮਨੋਭਾਵ ਪਰਗਟ ਕੀਤੇ। ਸਾਰੇ ਹੀ ਇਕ ਦੂਜੇ ਨੂੰ ਜੱਫੀਆਂ ਪਾ ਅਤੇ ਖੁਸ਼ੀਆਂ ਮਨਾ ਰਹੇ ਸਨ। 1950 ਵਾਲੇ ਦਹਾਕੇ ਦਾ ਆਨੰਦ ਚੇਤੇ ਆ ਰਿਹਾ ਸੀ।

ਸ੍ਰੀ ਸਤਿਗੁਰੂ ਜੀ ਨੇ ਬੈਂਕੌਕ ਦੀ ਆਗਿਆਕਾਰੀ ਸੰਗਤ ਨੂੰ ਸਾਲ ਭਰ ਪਹਿਲਾਂ ਹੀ ਕਹਿ ਰਖਿਆ ਸੀ ਕਿ ਜੇ ਸੋਇ ਅਸੋਕ ਧਰਮਸਾਲਾ ਦੀ ਤਾਲਾਬੰਦੀ ਰਹਿਣੀ ਹੈ ਤਾਂ ਨਵੀਂ ਧਰਮਸਾਲਾ ਬਣਾ ਲਓ। ਅਤੇ ਸੰਗਤ ਨੇ ਥੋਨਬੁਰੀ ਦੇ ਇਲਾਕੇ ਵਿਚ ਇਕ ਨਵੀਂ ਧਰਮਸਾਲਾ ਸਥਾਪਤ ਕਰ ਲਈ ਸੀ।

ਮਨਚੰਦਾ ਜੀ ਦੁਆਰਾ ਬੈਂਕੌਕ-ਵਾਰਤਾ ਸੁਣ ਕੇ ਸੰਗਤ ਦੀ ਦੁਬਿਧਾ ਮਿਟਣ ਵਲੋਂ ਤਸੱਲੀ ਹੋਈ।

## ਕੋਠੀ ਵਿਚ ਰੌਣਕਾਂ

ਸੱਚੇ ਪਾਤਸ਼ਾਹ ਜੀ ਦੇ ਪ੍ਰਸ਼ਾਦ ਛਕਣ, ਬਿਰਾਜਣ ਅਤੇ ਫਿਰ ਇਸ਼ਨਾਨ ਕਰਨ ਦੌਰਾਨ, ਸੰਤ ਨਗਰ ਦੇ ਬਾਬਾ ਫਰੀਦ ਜੀ, ਸੰਤੋਖ ਸਿੰਘ ਸਪੁਤਰ ਨੰਬਰਦਾਰ ਗੁਰਬਖ਼ਸ਼ ਸਿੰਘ, ਹਰਦੇਵ ਸਿੰਘ ਅਤੇ ਗਿਆਨ ਸਿੰਘ ਕੋਠੀ ਆਏ ਨਜ਼ਰ ਪਏ। ਕਾਨਪੁਰ ਵਿਚ ਅਖੰਡ ਪਾਠ ਕਰਨ ਲਈ ਅੱਜ ਹੀ ਸੰਤ ਨਗਰੀਆ ਜਥਾ ਸਰਦੂਲ ਸਿੰਘ, ਸੰਤ ਮਲੂਕ ਸਿੰਘ, ਸੰਤ ਬਿਅੰਤ ਸਿੰਘ ਸੋਖਲ, ਜਥੇਦਾਰ ਦਲੀਪ ਸਿੰਘ, ਜਥੇਦਾਰ ਸੇਵਾ ਸਿੰਘ ਆਦਿ ਰੇਲ ਦੁਆਰਾ ਚਲਾ ਗਿਆ।

## ਦੀਵਾਨ ਵਿਚ ਸ਼੍ਰੀ ਟਾਈਟਲਰ

ਸ੍ਰੀ ਸਤਿਗੁਰੂ ਜੀ ਦੇ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਪਹੁੰਚਣ ਤੋਂ ਪਹਿਲੋਂ ਹੀ ਖਾਸੀਆਂ ਰੌਣਕਾਂ ਹੋ ਗਈਆਂ। ਸਤਿਗੁਰੂ ਜੀ ਦੇ ਆਗਮਨ ਦੇ ਨਾਲ ਹੀ ਹਾਲ ਭਰਪੂਰ ਹੋ ਗਿਆ। 4.25 ਤਕ ਸ. ਬਲਦੇਵ ਸਿੰਘ ਚਾਨਾ ਇਸ ਇਲਾਕੇ ਦੇ ਲੋਕ ਸਭਾ ਚੋਣ ਜੇਤੂ ਸ਼੍ਰੀ ਜਗਦੀਸ਼ ਟਾਈਟਲਰ ਨੂੰ ਲੈ ਕੇ ਆ ਗਿਆ। ਲੰਮਾ, ਇਕਹਿਰਾ ਜੁਆਨ, ਠੋਡੀ ਉਤੇ ਫੈਸ਼ਨੇਬਲ ਥੋੜੀ ਜਿਹੀ, ਕਾਲੀ ਦਾੜ੍ਹੀ, ਸਿਰ ਉਤੇ ਰੁਮਾਲ। ਸ਼੍ਰੀ ਟਾਈਟਲਰ ਸਤਿਕਾਰ ਪੂਰਵਕ ਨਮਸਕਾਰ ਕਰਕੇ, ਕੋਲ ਵਿਛਾਏ ਕਪੜੇ ਤੇ ਬੈਠੇ ਗਏ।

ਸ਼੍ਰੀ ਘੁੱਲੇ ਦੁਆਰਾ ਕੀਰਤਨ ਜਾਰੀ ਰਹਿੰਦਿਆਂ ਹੀ ਸ਼੍ਰੀ ਸਤਿਗੁਰੂ ਜੀ ਅਤੇ ਸ਼੍ਰੀ ਟਾਈਟਲਰ ਸ. ਚਾਨਾ ਸਮੇਤ ਧਰਮਸਾਲਾ ਉਤਲੇ ਨਿਵਾਸ ਕਮਰੇ ਵਿਚ ਪਧਾਰੇ। ਕੁਛ ਸੇਵਕ ਅਤੇ ਜ਼ਰੂਰੀ ਸਿਖ ਵੀ ਨਾਲ ਸਨ। ਗੱਲ ਬਾਤ ਸ਼ੁਰੂ ਹੋਈ ਤਾਂ ਸ਼੍ਰੀ ਸਤਿਗੁਰੂ ਜੀ ਨੇ ਸ਼੍ਰੀ ਜਗਦੀਸ਼ ਟਾਈਟਲਰ ਨੂੰ ਦੋ ਗੱਲਾਂ ਕਹੀਆਂ : ਸਾਡੀ ਤਾਂ ਇਹ ਗੱਲ ਹੈ ਕਿ ਜੇ ਕਿਸੇ ਦੀ ਮਦਦ ਕਰਨੀ ਹੈ ਤਾਂ ਕਹਿਆਂ ਜਾਂ ਪੁੱਛ ਕੇ ਨਹੀਂ ਕਰਨੀ, ਅਤੇ ਇਹੋ ਗੱਲ ਅਸੀਂ ਦੂਜਿਆਂ ਤੋਂ ਚਾਹੁੰਦੇ ਹਾਂ। ਦੂਜੀ ਗੱਲ ਇਹ ਹੈ ਕਿ ਇੰਦਰਾ ਜੀ ਨੇ 'ਸਭ ਅੱਛਾ' ਕਹਿਣ ਵਾਲੇ ਅਧਿਕਾਰੀਆਂ ਦੇ ਆਖੇ ਲਗਣ ਦੀ ਹੀ ਪਿੱਛੇ ਸਜ਼ਾ ਪਾਈ ਹੈ। ਇਹ

ਤਾਰੀਖ਼ ਦਾ ਇਕ ਅਹਿਮ ਵਾਕਿਆ ਬਣ ਗਿਆ ਹੈ। ਹੁਣ ਤੁਸੀਂ ਉਸਦੇ ਸਾਥੀ ਅਤੇ ਸਹਿਯੋਗੀ ਬਣੇ ਹੋ, ਪਬਲਿਕ ਵਿਚ ਉਸ ਦਾ ਸ਼ੁਭ-ਅਸ਼ੁਭ ਚਾਹੇ ਕਿੰਨਾ ਕੌੜਾ ਕਿਉਂ ਨ ਹੋਵੇ ਦੱਸਣਾ ਨ ਭੁੱਲਣਾ। ਇਹ ਤੁਸਾਂ ਦੋਹਾਂ ਦੇ ਹਿਤ ਵਿਚ ਹੋਵੇਗਾ।

ਸ੍ਰੀ ਜਗਦੀਸ਼ ਟਾਈਟਲਰ ਨੇ ਆਪਣੀ ਸੰਖੇਪ ਗਾਥਾ ਬਿਆਨ ਕੀਤੀ ਕਿ ਕਿਵੇਂ ਉਹ ਇਕ ਗ਼ਰੀਬ ਪਰਵਾਰ ਦਾ ਬਾਲ, ਇਕ ਅੰਗਰੇਜ਼ ਦਾ ਗੋਦ ਲਿਆ ਬੱਚਾ ਬਣਿਆ ਤੇ ਕਿਵੇਂ ਉਸ ਦੇ ਅੰਗਰੇਜ਼ ਪ੍ਰਿਤਪਾਲਕ ਜੀ. ਡੀ. ਟਾਈਟਲਰ ਦੇ ਮਰਣ ਉਪਰੰਤ ਉਸ ਦੀ ਮਾਲਿਕੀ ਦੇ ਸਕੂਲ ਇਸ (ਜਗਦੀਸ਼) ਦੇ ਹੋ ਗਏ। ਸ੍ਰੀ ਟਾਈਟਲਰ ਨੇ ਦੱਸਿਆ ਕਿ ਇੰਦਰਾ ਜੀ ਨੇ ਉਹਦੇ ਲੋਕ ਸਭਾ ਚੋਣ ਜੇਤੂ ਹੋਕੇ ਆਏ ਦੀ ਪਹਿਲੀ ਮਿਲਣੀ ਸਮੇਂ ਹੀ ਆਖਿਆ ਸੀ : ਤੁਸੀਂ ਮੇਰੇ ਨੌਜੁਆਨ ਸਾਥੀ ਹੋ। ਪਬਲਿਕ ਵਿਚ ਤੁਸਾਂ ਕੰਮ ਕਰਨਾ ਹੈ। ਸਚਾਈ ਚਾਹੇ ਜਿੰਨੀ ਵੀ ਤਲਖ਼ ਤੇ ਕੌੜੀ ਹੋਵੇ ਮੇਰੇ ਕੰਨਾਂ ਤੀਕ ਅਪੜਾਣੋਂ ਨ ਘਬਰਾਣਾ।

ਜਦੋਂ ਸ੍ਰੀ ਸਤਿਗੁਰੂ ਜੀ ਅਤੇ ਸ੍ਰੀ ਟਾਈਟਲਰ ਮੁੜ ਸੰਗਤ ਵਿਚ ਆਏ ਤਾਂ ਨਾਮਧਾਰੀ ਦਰਬਾਰ ਵਲੋਂ ਇਕ ਪੁਸਤਕਾਂ ਦਾ ਸੈੱਟ, ਇਕ ਵਧੀਆ ਸ਼ਾਲ ਅਤੇ ਇਕ ਮਾਲਾ ਸ੍ਰੀ ਸਤਿਗੁਰੂ ਜੀ ਦੁਆਰਾ ਸ੍ਰੀ ਟਾਈਟਲਰ ਨੂੰ ਮਾਣ ਵਜੋਂ ਬਖ਼ਸ਼ੇ ਗਏ। ਸ੍ਰੀ ਟਾਈਟਲਰ ਨੇ ਧਨਵਾਦ ਸਹਿਤ ਪਰਵਾਣਦਿਆਂ ਸੰਗਤ ਨੂੰ ਯਕੀਨ ਦੁਆਇਆ ਕਿ ਉਹ ਕਿਸੇ ਵੀ ਗੱਲੋਂ ਪ੍ਰਭਾਵਤ ਹੋ ਕੇ ਜਨ ਸੇਵਾ ਵਲੋਂ ਮੂੰਹ ਨਹੀਂ ਮੋੜੇਗਾ।

ਇਸ ਤੋਂ ਪਹਿਲੋਂ ਨਾਮਧਾਰੀ ਦਰਬਾਰ ਦੇ ਜਨਰਲ ਸਕੱਤਰ ਸ. ਹਰਵਿੰਦਰ ਸਿੰਘ ਹੰਸਪਾਲ ਨੇ ਸ੍ਰੀ ਜਗਦੀਸ਼ ਦਾ ਸੁਆਗਤ ਕਰਦਿਆਂ ਦੱਸਿਆ ਕਿ ਕਿਵੇਂ ਦਰਬਾਰ ਦੇ ਫ਼ੈਸਲੇ ਉਪਰੰਤ ਨਾਮਧਾਰੀ ਜਵਾਨਾਂ ਨੇ ਉਹਨਾਂ ਦੇ ਹਿਤ ਵਿਚ ਕੰਮ ਕੀਤਾ ਅਤੇ ਸਤਿਗੁਰਾਂ ਦੀ ਕ੍ਰਿਪਾ ਨੇ ਉਨ੍ਹਾਂ ਨੂੰ ਵਿਜੈ ਦੁਆਈ।

5.30 ਵਜੇ, ਸ੍ਰੀ ਟਾਈਟਲਰ ਵਿਦਾ ਹੋਇਆ ਤਾਂ ਸ. ਪ੍ਰੀਤਮ ਸਿੰਘ ਭਿੰਡਰ ਆਇਆ। ਇਹ ਅੱਜ ਕਲ੍ਹ ਦਿੱਲੀ ਦਾ ਪੁਲਿਸ ਕਮਿਸ਼ਨਰ ਹੈ। ਸਤਿਗੁਰਾਂ ਦੇ ਦਰਸ਼ਨਾਂ ਹਿਤ ਸ. ਭਿੰਡਰ ਭੈਣੀ ਸਾਹਿਬ ਵੀ ਗਿਆ ਸੀ। ਉਸਦੇ ਆਉਣ ਤੇ ਕੁਝ ਸਮਾਂ ਕੀਰਤਨ ਜਾਰੀ ਰਿਹਾ। ਫਿਰ ਦੀਵਾਨ ਵਿਚ ਖਲੋ ਕੇ ਸ. ਹੰਸਪਾਲ ਨੇ ਉਸ ਉਤੇ ਹੋਈਆਂ "ਜਨਤਾ ਰਾਜ" ਵਿਚ ਜ਼ਿਆਦਤੀਆਂ, ਅਤੇ ਉਸ ਤੋਂ ਵੀ ਵੱਧ ਨਾਮਧਾਰੀਆਂ ਨਾਲ ਹੋਈਆਂ ਵਧੀਕੀਆਂ ਦੀ ਚਰਚਾ ਕਰਦਿਆਂ, ਹਰਿਆਣੇ ਵਿਚ ਮੁਖ ਮੰਤਰੀ ਚੌਧਰੀ ਭਜਨ ਲਾਲ ਦੇ ਦਮਗਜਿਆਂ ਦਾ ਜ਼ਿਕਰ ਕੀਤਾ। ਸ੍ਰੀ ਸਤਿਗੁਰੂ ਜੀ ਦੁਆਰਾ ਨਾਮਧਾਰੀ ਦਰਬਾਰ ਵਲੋਂ ਸ. ਪ੍ਰੀਤਮ ਸਿੰਘ ਭਿੰਡਰ ਨੂੰ ਸਰੋਪਾ ਦਿਤਾ ਗਿਆ : ਦੋ ਸ਼ਾਲ, ਪੁਸਤਕਾਂ ਦਾ ਸੈੱਟ ਅਤੇ ਦੋ ਮਾਲਾ। ਦੂਜਾ ਸ਼ਾਲ ਤੇ ਮਾਲਾ ਉਹਦੀ ਸ੍ਰੀਮਤੀ ਦੀ ਜਿੱਤ ਦਾ।

ਸਤਿਗੁਰੂ ਜੀ ਦੇ ਸਨਮੁਖ ਖਲੋਂਦਿਆਂ 5-7 ਮਿੰਟ ਵਿਚ ਸ. ਭਿੰਡਰ ਨੇ ਸਤਿਗੁਰੂ ਜੀ ਦਾ ਹਾਰਦਿਕ ਸ਼ੁਕਰਾਨਾ ਕੀਤਾ ਜਿਨ੍ਹਾਂ ਦੀ ਆਪਣੀ ਅਤੇ ਉਨ੍ਹਾਂ ਦੇ ਸਿੱਖਾਂ ਦੀ ਅਉਖੇ ਵੇਲੇ ਪਹੁੰਚ ਕਾਰਨ ਇਸ ਦਾ ਵਿਸ਼ਵਾਸ ਮਜ਼ਬੂਤ ਰਿਹਾ। ਸਿੱਖੀ ਅਕੀਦੇ ਤੇ ਅਡਿਗ ਰਹਿਣ ਦੀ ਕਸਮ ਖਾਂਦਿਆਂ ਸ. ਭਿੰਡਰ ਨੇ ਆਪਣੇ ਆਪ ਨੂੰ ਮਾੜਿਆਂ ਚੋਂ ਆਇਆ, ਮਾੜਿਆਂ ਦੀ ਮਦਦ ਕਰਨ ਵਾਲਾ ਬਣੇ ਰਹਿਣ ਲਈ ਆਖਿਆ।

ਅੰਤ ਉਤੇ, ਸਤਿਗੁਰੂ ਜੀ ਨੇ ਚੰਦ ਸ਼ਬਦਾਂ ਦੁਆਰਾ ਸ. ਪ੍ਰੀਤਮ ਸਿੰਘ ਭਿੰਡਰ ਦੀ ਪ੍ਰਸੰਸਾ ਕੀਤੀ ਕਿ ਉਸ ਨੇ ਅਉਖੇ ਵੇਲੇ ਸਾਥੀਆਂ ਤੇ ਚਿੱਕੜ ਸੁਟਣ ਦੀ ਕਮਜ਼ੋਰੀ ਵਖਾਣ ਦੀ ਥਾਂ ਚੰਗੀ ਤਰ੍ਹਾਂ ਸਾਥ ਨਿਭਾਇਆ ਹੈ। ਸਾਥੀਆਂ ਨਾਲ ਵਫ਼ਾਦਾਰੀ ਅਤੇ ਚਰਿਤਰ ਦੀ ਦ੍ਰਿੜ੍ਹਤਾ ਅੰਤ ਉਤੇ ਸਭ ਮੁਸ਼ਕਲਾਂ ਕੁਸ਼ਾ ਕਰ ਦਿੰਦੀ ਹੈ।

6. 30 ਵਜੇ ਦੀਵਾਨ ਸਮਾਪਤ ਹੋ ਗਿਆ।

## 1/6 ਬੀ ਪੂਸਾ ਰੋਡ ਵਿਖੇ ਡਿਊਟ

ਧਰਮਸਾਲਾ ਤੋਂ ਵਿਹਲੇ ਹੋ ਸਤਿਗੁਰੂ ਜੀ ਕੋਠੀ ਪੂਸਾ ਰੋਡ ਪਧਾਰੇ, ਅਤੇ ਸਾਰੀਆਂ ਸਰਗਰਮੀਆਂ ਏਧਰ ਨੂੰ ਮੁੰਤਕਿਲ ਹੋ ਗਈਆਂ। ਮੈਨੂੰ ਦਰਸ਼ਨ ਉਨ੍ਹਾਂ ਦੇ ਕਮਰੇ ਵਿਚ ਹੋਏ। ਉਸਤਾਦ ਅਮਜਦ ਅਲੀ ਆਉਣ ਵਾਲੇ ਸਨ ਅਤੇ ਸਤਿਗੁਰੂ ਜੀ ਵਲੋਂ ਗੁਰਦੇਵ ਸਿੰਘ-ਹਰਭਜਨ ਸਿੰਘ ਨੂੰ ਸਰੋਦ ਅਤੇ ਸਿਤਾਰ ਦਾ ਡਿਊਟ ਆਰੰਭ ਕਰਨ ਦੀ ਇਹ ਸਭਾ ਸੀ।

ਸਤਿਗੁਰੂ ਜੀ ਨੇ ਪਿਛਲੇ ਦਿਨੀਂ ਉਸਤਾਦ ਅਮਜਦ ਅਲੀ ਹੁਰਾਂ ਨੂੰ ਇੱਛਾ ਦੱਸੀ ਸੀ ਕਿ ਉਹ ਆਪਣੇ ਨਾਮਧਾਰੀ ਸ਼ਾਗਿਰਦਾਂ ਨੂੰ ਸਰੋਦ ਸਿਤਾਰ ਦਾ ਡਿਊਟ (ਦੋਹਾਂ ਦਾ ਮਿਲ ਕੇ ਵਜਾਣਾ) ਤਿਆਰ ਕਰਵਾਣ। ਤਾਕਿ ਭਾਰਤ ਦੇ ਵਡੇ ਵਡੇ ਸ਼ਹਿਰਾਂ ਵਿਚ ਰਖੇ ਜਾਂਦੇ ਸੰਗੀਤ ਪ੍ਰੋਗਰਾਮਾਂ ਵਿਚ ਇਹ ਚੀਜ਼ ਪੇਸ਼ ਕੀਤੀ ਜਾ ਸਕੇ। ਉਸਤਾਦ ਜੀ ਕਿਹਾ ਸੀ : ਆਰੰਭ ਸਤਿਗੁਰੂ ਜੀ ਕਰਵਾਣ।

7.00 ਰਾਤੀਂ ਸਤਿਗੁਰੂ ਜੀ ਨੇ ਨਾਈਲਨ ਫੁੱਲਾਂ ਵਾਲੀ ਰਜ਼ਾਈ ਆਪਣੇ ਉਤੇ ਲੈ, ਖੱਬੀ ਵਖੀ ਲੇਟ, ਆਪਣੇ ਬੈਠਣ ਕਮਰੇ ਦੇ ਪਲੰਘ ਉਤੇ ਪਿਆਂ ਗੁਰਦੇਵ-ਹਰਭਜਨ ਨੂੰ ਸਰੋਦ ਸਿਤਾਰ ਵਜਾਣ ਲਈ ਆਦੇਸ਼ ਦਿਤਾ। ਹੋਰ ਵੀ ਸੰਗੀਤ ਸੰਬੰਧਤ ਜਵਾਨ ਮੌਕੇ ਉਤੇ ਸਨ।

ਅਜੇ ਬੈਠਿਆਂ 5 ਮਿੰਟ ਹੀ ਹੋਏ ਸਨ ਕਿ ਕਿਸੇ ਨੇ ਟੈਲੀਫੋਨ ਚੁਕ ਕੇ ਕੋਲ ਲੈ ਆਂਦਾ। ਫੋਨ ਮੰਡੀ (ਹਿਮਾਚਲ) ਤੋਂ ਸੀ।

"ਸਤਿ ਸ੍ਰੀ ਅਕਾਲ !"

... ... ...

"ਮੈਂ 23 ਫਰਵਰੀ ਰਾਤ ਨੂੰ ਭੈਣੀ ਸਾਹਿਬ ਹੋਵਾਂਗਾ।" 24 ਨੂੰ ਆਨੰਦ ਹੋ ਜਾਣਗੇ।

... ... ...

"ਕਾਹਦੇ ਲਈ ?"

... ... ...

"ਅੱਛਾ !"

... ... ...

"ਆਗਰੇ ਮੈਂ ਹੋਣਾ ਈ ਐ !"

... ... ...

ਕੌਣ ? ਸੂਬਾ ਜੀ ?? ਸਤਿ ਸ੍ਰੀ ਅਕਾਲ !

... ... ...

ਹਾਂ, ਦੱਸੋ !

... ... ...

ਦਰਸ਼ਨ ਸਿੰਘ ਤੇ ਉਹਦੇ ਲੜਕੇ ਬੰਬਈ ਗਏ ਹੋਏ ਸਨ। ਮੈਂ ਮਿਲਿਆ ਸਾਂ ਉਹਨਾਂ ਨੂੰ। ਉਹਦੇ ਘਰਦਿਆਂ ਨੂੰ ਕਹਿ ਦਿਓ ਸਾਰੇ ਠੀਕ ਠਾਕ ਹਨ। ਹੌਲੇ ਤੇ ਆਉਣਗੇ।

... ... ...

ਚੰਗਾ ਜੀ ਸਤਿ ਸ੍ਰੀ ਅਕਾਲ।

ਇਹ ਗੱਲ ਬਾਤ ਪਹਿਲਾਂ ਪ੍ਰਧਾਨ ਹਰਭਜਨ ਸਿੰਘ ਨਾਲ ਅਤੇ ਫਿਰ ਸੂਬਾ ਜੈਮਲ ਸਿੰਘ ਜੀ ਨਾਲ ਹੋਈ।

ਸਤਿਗੁਰੂ ਜੀ ਹਥੇਲੀ ਤੇ ਸਿਰ ਟਿਕਾਈ, ਵਖੀ ਪਰਨੇ ਪਏ ਹੋਏ ਬੜੇ ਭਲੇ ਅਤੇ ਮੋਹਕ ਲਗ ਰਹੇ ਸਨ ਜਿਵੇਂ ਭਗਵਾਨ ਵਿਸ਼ਨੂੰ ਦੀ ਸ਼ੇਸ਼-ਸ਼ੱਯਾ ਤੇ ਬਿਰਾਜਣ ਦੀ ਤਸਵੀਰ ਹੁੰਦੀ ਹੈ।

ਛੇਤੀ ਹੀ ਸੰਤ ਸੁਖਦਰਸ਼ਨ ਸਿੰਘ ਆਰਚੀਟੈਕਟ ਤੇ ਸ. ਹੰਸਪਾਲ ਆਣ ਹਾਜ਼ਰ ਹੋਏ। ਕੰਨਸੋਸ਼ੇ ਗੱਲ ਬਾਤ ਹੋਣ ਦੀ ਭਿਣਕ ਪਈ। ਸਤਿਗੁਰੂ ਜੀ ਕਹਿ ਰਹੇ ਸਨ : ਹੁਣ ਤੋਂ ਹੀ ਰੋਕ ਲਗਣੀ ਚਾਹੀਦੀ ਹੈ। ਗੱਲ ਵਧ ਗਈ ਤਾਂ ਮੁੜਨਾ ਮੁਸ਼ਕਲ ਹੋ ਜਾਇਗਾ। ਮੈਨੂੰ ਦੱਸੋ ਮੈਂ ਕੀ ਮਦਦ ਕਰ ਸਕਦਾ ਹਾਂ।

7.45 ਹੋਏ ਤਾਂ ਉਸਤਾਦ ਅਮਜਦ ਆਏ। ਇਕ ਅਫ਼ਗਾਨੀ ਸ਼ਾਗਿਰਦ ਨਾਲ ਇਸੇ ਕਮਰੇ ਵਿਚ ਪਹੁੰਚ ਗਏ। ਉਸਤਾਦ ਦੇ ਆਦਰ ਵਜੋਂ ਸਤਿਗੁਰੂ ਜੀ ਵੀ ਬਿਸਤਰ ਛੱਡ ਗਲੀਚੇ ਤੇ ਵਿਛੇ ਆਸਣ ਤੇ ਆ ਬਿਰਾਜੇ ਤੇ ਬੋਲੇ : ਜਦੋਂ ਚਾਹੀਏ ਬੁਲਾ ਲੈਂਦੇ ਹਾਂ ਖਿਮਾ ਕਰਨਾ।

"ਆਪ ਦੀ ਮਿਹਰਬਾਨੀ ਹੈ, ਨਿਵਾਜ਼ਸ਼ ਹੈ।"

ਅਤੇ ਸ਼ਾਗਿਰਦਾਂ ਨੇ ਯਮਨ ਵਿਚ ਸਰੋਦ ਤੇ ਸਿਤਾਰ ਨੂੰ ਟੁਣਕਾਣਾ ਸ਼ੁਰੂ ਕੀਤਾ। ਅਤੇ ਹੌਲੀ ਹੌਲੀ ਉਸਤਾਦ ਨੇ ਗਲੇ ਦੁਆਰਾ ਸੁਰਾਂ ਕਢ ਕੇ "ਡਾੜਾ ਡਾੜਾ" ਕਰਕੇ ਬੱਚਿਆਂ ਨੂੰ ਰਾਹੇ ਪਾ ਦਿਤਾ। ਏਨੇ ਚਿਰ ਨੂੰ ਹਰਭਜਨ ਸਿੰਘ ਭਜੀ, ਸ਼ੇਰ ਸਿੰਘ ਚਾਵਲਾ, ਲਾਲ ਜੀ ਅਤੇ ਅੰਬਾ ਆਦਿ ਵੀ ਆਣ ਬੈਠੇ। ਬਲਦੇਵ ਸਿੰਘ ਚਾਨਾ ਰਮੇਸ਼ ਨਗਰ ਤੇ ਕੁਲਦੀਪ ਸਿੰਘ ਨਕੌੜਾ ਪਹਿਲਾਂ ਹੀ ਬੈਠੇ ਹੋਏ ਸਨ।

## ਡਾ: ਪ੍ਰਿਥੀਪਾਲ ਸਿੰਘ

ਸ. ਗੁਰਦਿਆਲ ਸਿੰਘ ਹੰਸਪਾਲ ਦਿੱਲੀ ਦਾ ਸਪੁੱਤਰ ਡਾ: ਪ੍ਰਿਥੀਪਾਲ ਸਿੰਘ ਜੁ ਅੱਜ ਕਲ੍ਹ ਅਮਰੀਕਾ ਵਿਚ ਰਹਿ ਰਿਹਾ ਹੈ, ਕੁਝ ਦਿਨਾਂ ਦਾ ਭਾਰਤ ਆਇਆ ਹੋਇਆ ਹੈ। ਉੱਚਾ ਲੰਮਾ, ਭਰਿਆ ਭਰਿਆ, ਹਸਦਾ ਹਸਦਾ ਗਭਰੂ ਇਕ ਦਿਨ ਪਹਿਲਾਂ ਵੀ ਦਰਸ਼ਨਾਂ ਨੂੰ ਆਇਆ ਸੀ, ਅੱਜ 8 ਵਜੇ ਉਹ ਅਮਰੀਕਾ ਵਾਪਸੀ ਲਈ

ਜਹਾਜ਼ ਫੜ ਰਿਹਾ ਸੀ ਕਿ ਉਸ ਨੂੰ ਸਤਿਗੁਰੂ ਜੀ ਦੀ ਯਾਦ ਆਈ। ਆਗਿਆ ਲੈਣ ਤੇ ਅਸ਼ੀਰਵਾਦ ਪ੍ਰਾਪਤ ਕਰਨ ਲਈ ਉਸ ਟੈਲੀਫੋਨ ਦੀ ਮਦਦ ਲਈ, ਸਤਿਗੁਰੂ ਜੀ ਅਜੇ ਉਸਤਾਦ ਅਮਜਦ ਨਾਲ ਇਕਸੁਰ ਸਨ ਸੁ ਜਦੋਂ ਹੰਸਪਾਲ ਹਰਵਿੰਦਰ ਸਿੰਘ ਨੇ ਆਪਣੇ ਚਚੇਰੇ ਭਰਾ ਪ੍ਰਿਥੀਪਾਲ ਸਿੰਘ ਦੇ ਫੋਨ ਬਾਰੇ ਸਤਿਗੁਰਾਂ ਨੂੰ ਦੱਸਿਆ ਤਾਂ ਮੈਨੂੰ ਆਗਿਆ ਹੋਈ, ਉਸ ਨੂੰ ਆਪ ਜੀ ਵਲੋਂ ਅਾਸ਼ੀਰਵਾਦ ਦਿਆਂ ਤੇ ਸਫਰ ਲਈ ਸ਼ੁਭ-ਸ਼ੁਭ ਆਖਾਂ।

ਮੈਂ ਟੈਲੀਫੋਨ ਦਾ ਚੋਂਗਾ ਚੁਕ ਜਦੋਂ ਪ੍ਰਿਥੀਪਾਲ ਜੀ ਨਾਲ ਗੱਲ ਕੀਤੀ ਤਾਂ ਸੁਭਾਵਕ ਸੀ ਸਿੰਘ ਨੂੰ ਖੁਸ਼ੀ ਹੁੰਦੀ ਪਰ ਅਜਿਹੇ ਸਮੇਂ ਪਰਵਾਸੀਆਂ ਨੂੰ ਸਤਿਗੁਰਾਂ ਦੇ ਮੁਖਾਰਬਿੰਦ ਤੋਂ ਹੀ ਸ਼ਬਦ ਸੁਣਨ ਦਾ ਜੋ ਮਜ਼ਾ ਆਉਂਦਾ ਹੈ ਉਸ ਦੀ ਪੂਰਤੀ ਮੈਂ ਕਿੰਜ ਕਰ ਸਕਣੀ ਸੀ ?

ਡਾ: ਪ੍ਰਿਥੀਪਾਲ ਸਿੰਘ ਨੇ ਕਿਹਾ : ਅਰਜ਼ ਕਰਨੀ, ਅੱਗੇ ਤਾਂ ਸੱਚੇ ਪਾਤਸ਼ਾਹ ਜੀ ਸੇਠ (ਤਰਲੋਕ ਸਿੰਘ) ਹੁਰਾਂ ਦੇ ਲੜਕਿਆਂ ਕਰਕੇ ਕਦੇ ਨਾ ਕਦੇ ਦਰਸ਼ਨ ਦੇ ਜਾਂਦੇ ਸਨ, ਹੁਣ ਨਿਊਯਾਰਕ ਛੱਡ ਗਏ ਹਨ। ਲੰਘਦੇ, ਜਾਂਦੇ, ਆਉਂਦੇ, ਮੈਨੂੰ ਨਿਊਯਾਰਕ ਦਰਸ਼ਨ ਦੇਣ ਦੀ ਕਿਰਪਾ ਕਰਿਆ ਕਰਨ।

## ਪਿਤਾ ਪੁੱਤਰ ਦੀਆਂ ਸਮਾਨ ਮੁੱਦ੍ਰਾਵਾਂ

ਸੰਗੀਤ ਸਿੱਖਿਆ ਚਲਦਿਆਂ ਮਹਾਰਾਜ ਨਿਹਾਲ ਸਿੰਘ ਜੀ ਦੇ ਸਾਹਿਬਜ਼ਾਦੇ ਠਾਕੁਰ ਸ਼ਮਸ਼ੇਰ ਸਿੰਘ-ਵਿਸ਼ੇਸ਼ਰ ਸਿੰਘ ਜੀ ਨਮਸਕਾਰ ਕਰ, ਜਾਣ ਦੀ ਆਗਿਆ ਲੈਣ ਆਏ। ਇਹ ਬਾਅਦ ਦੁਪਹਿਰ ਦੇ ਦਰਸ਼ਨਾਂ ਨੂੰ ਆਏ ਸਨ। ਪਰਵਾਰ ਮੈਂਬਰ ਮਾਤਾ ਜੀ, ਬੀਬਾ ਜੀ, ਬੇਬੇ ਜੀ ਹੁਰਾਂ ਨਾਲ ਪਰਚੇ ਰਹੇ ਸਨ।

ਮੈਂ ਅਰਜ਼ ਕੀਤੀ : ਕਈ ਵਾਰ ਤਕਿਆ ਹੈ ਆਪ ਜੀ ਵਿਚੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਝਲਕ ਪੈਂਦੀ ਹੈ। ਠੰਢੀ ਦੇ ਦਾਗ਼, ਸਫੈਦ ਦਾਹੜਾ, ਉਹੋ ਜਿਹਾ ਮੁੜ੍ਹਾਂਗਾ, ਬੈਠਣਾ, ਉੱਠਣਾ ਤੇ ਹੋਰ ਮੁੱਦਰਾਵਾਂ ! ਫੋਟੋ ਦੇ ਹੇਠਾਂ ਜੇ ਨਾਂਅ ਨਾ ਲਿਖਿਆ ਹੋਵੇ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਹੀ ਜਾਪਦੇ ਹੋ।

ਮੇਰੇ ਵਿਚਾਰ ਦੀ ਪੁਸ਼ਟੀ ਕਰਦਿਆਂ ਆਪ ਬੋਲੇ : ਇਹ ਠੀਕ ਹੀ ਹੈ। ਮੈਂ ਆਪ ਵੀ ਕਈ ਵਾਰ ਭੁਲੇਖਾ ਖਾ ਜਾਂਦਾ ਹਾਂ। ਫੋਟੋ ਵੇਖਿਆਂ ਪਤਾ ਨਹੀਂ ਲਗਦਾ, ਉਹ ਹਨ ਕਿ ਮੈਂ ਹਾਂ। ਸਤਿਗੁਰੂ ਜੀ ਦੀ ਸਮਰੂਪਤਾ ਵੀ ਉਨ੍ਹਾਂ ਦੀ ਬਖ਼ਸ਼ਸ਼ ਹੀ ਹੈ।

## ਫਰਵਰੀ ਦੌਰੇ ਵਿਚ ਮੈਂ ਵੀ ਨਾਲ ਹੀ

ਸੰਭਾਵਨਾ ਸੀ ਕਿ ਸਤਿਗੁਰੂ ਜੀ ਦੇ, ਅੱਜ ਰਾਤ ਨੂੰ, ਭਾਰਤ ਦਰਸ਼ਨ ਦੌਰੇ ਵਿਚ ਮੈਨੂੰ ਵੀ ਨਾਲ ਜਾਣ ਦਾ ਅਵਸਰ ਮਿਲੇ। ਮੈਂ ਆਪਣਾ ਬਿਸਤਰ-ਲੀੜਾ ਤਿਆਰ ਕਰ ਰਖਿਆ ਸੀ ਪਰ ਮਨ ਵਿਚ ਉਤਸੁਕਤਾ ਕਿਸੇ ਪਰਕਾਰ ਦੀ ਨਹੀਂ ਸੀ। ਸ੍ਰੀ ਸਤਿਗੁਰੂ ਜੀ ਨਾਲ ਯੂ. ਪੀ., ਬਿਹਾਰ, ਮਧ ਭਾਰਤ, ਉੜੀਸਾ, ਬੰਗਾਲ ਆਦਿ ਦਾ ਸਫ਼ਰ ਕਰਨਾ ਹਰ ਤਰ੍ਹਾਂ ਦਿਲਚਸਪ ਤੇ ਦਰਸ਼ਨ ਸੁਖ ਦਾ ਕਾਰਨ ਹੋਵੇਗਾ।

ਪਰ ਕੀ ਜਾਣਾ ਉਹ ਮੇਰੀ ਜ਼ਰੂਰਤ ਮਹਿਸੂਸ ਕਰਦੇ ਹਨ ਜਾਂ ਨਹੀਂ। ਇਸ ਲਈ ਮਨੋਂ ਮੈਂ ਦੋਹਾਂ ਹਾਲਤਾਂ ਨਾਲ ਨਿਪਟਣ ਲਈ ਤਿਆਰ ਸਾਂ।

ਸਕੱਤਰ ਤਰਸੇਮ ਸਿੰਘ ਨੂੰ ਪਤਾ ਕਰਕੇ ਦੱਸਣ ਲਈ ਕਿਹਾ ਸੀ। ਜਦੋਂ ਰਮੇਸ਼ ਨਗਰ ਦੀਵਾਨ ਸਮਾਪਤੀ ਹੋਈ, ਮੈਨੂੰ ਦੱਸਿਆ ਗਿਆ ਕਿ ਮੈਂ ਨਾਲ ਨਹੀਂ ਜਾਵਾਂਗਾ। ਪਰ ਮੈਂ ਸਤਿਗੁਰੂ ਜੀ ਦੇ ਪ੍ਰਸਥਾਨ ਤੋਂ ਪਹਿਲੋਂ ਕੋਠੀ ਜ਼ਰੂਰ ਆਵਾਂ। ਅਤੇ ਹੁਣ ਚੱਲ ਰਹੀ ਸੰਗੀਤ ਸਿੱਖਿਆ ਵਿਚ 8 30 ਰਾਤੀਂ ਸੁਨੇਹਾ ਮਿਲਿਆ : ਮੈਂ ਫ਼ੌਰਨ ਤਿਆਰ ਹੋ ਕੇ ਨਵੀਂ ਦਿੱਲੀ ਸਟੇਸ਼ਨ ਤੇ ਪਹੁੰਚ ਜਾਵਾਂ।

ਇਕ ਏਅਰ ਕੰਡੀਸ਼ਨ ਰੇਲਵੇ ਬੋਗੀ ਅਗਲੇ ਸਫਰ ਲਈ ਬੁਕ ਕਰਵਾ ਲਈ ਗਈ ਸੀ।

ਸੁ ਮੈਂ ਘਰ, ਰਾਜੋਰੀ ਗਾਰਡਨ ਗਿਆ ਅਤੇ 11 ਵਜੇ ਰਾਤੀਂ ਜਦੋਂ ਨਵੀਂ ਦਿੱਲੀ ਰੇਲਵੇ ਸਟੇਸ਼ਨ ਤੇ ਪਹੁੰਚਾ, ਏ.ਸੀ.ਸੀ ਟੀ. ਬੋਗੀ ਐਨ. ਆਰ. 2660 ਵਿਚ ਸ੍ਰੀ ਸਤਿਗੁਰੂ ਜੀ ਅਤੇ ਨਾਲ ਜਾਣ ਵਾਲੇ ਹੋਰ ਸਰੀਰ ਸਵਾਰ ਸਨ। ਵਿਦਾ ਕਰਨ ਆਏ ਨਰ ਨਾਰ ਵੀ ਏਥੇ ਖੁਸ਼ੀਆਂ ਭਰੇ ਵਾਤਾਵਰਣ ਵਿਚ ਸਨ, ਸਤਿਗੁਰੂ ਜੀ ਤਾਂ ਆਪਣੇ ਕੂਪੇ ਵਿਚ ਬਿਰਾਜ ਰਹੇ ਸਨ।

ਸਕੱਤਰ ਤਰਸੇਮ ਸਿੰਘ ਤੇ ਸ. ਹਰਮੀਤ ਸਿੰਘ ਦੋੜਾ ਜੁ ਅਜਿਹੀ ਰੇਲਵੇ ਬੁਕਿੰਗ ਦੇ ਇੰਚਾਰਜ ਹੁੰਦੇ ਹਨ, ਦੁੜਕੀ ਪਏ ਹੋਏ ਸਨ ਕਿ 13 ਸਵਾਰੀਆਂ ਲਈ ਇਹ ਬੋਗੀ ਪਰਵਾਨਤ ਹੋ ਜਾਵੇ, ਪਰ ਗੱਲ ਬਣੀ ਨ। ਅਤੇ ਮੈਨੂੰ ਫਿਰ ਹੰਸਪਾਲ ਹੁਰਾਂ ਨਾਲ ਵਾਪਸ ਜਾ ਕੇ ਘਰ ਦਾ ਕੁੰਡਾ ਖੜਕਾਣਾ ਪਿਆ। ਘਰ ਵਾਲਿਆਂ ਨੂੰ ਪਤਾ ਸੀ ਕਿ ਅੱਜ ਦਾ ਸਾਰਾ ਦਿਨ ਹੀ ਛਡ-ਫੜ ਨਾਲ ਸੰਬੰਧਤ ਸੀ।

ਪਰ ਮੇਰੀ ਪਤਨੀ ਯਕੀਨ ਨਾਲ ਕਹਿ ਰਹੀ ਸੀ : ਜੇ ਸਤਿਗੁਰੂ ਚਾਹੁੰਦੇ ਹੁੰਦੇ ਤਾਂ ਮੈਨੂੰ ਵਾਪਸ ਨਹੀਂ ਸੀ ਆਉਣ ਦਿਤਾ ਜਾਣਾ !

ਠਾਕੁਰ ਸ਼ਮਸ਼ੇਰ ਸਿੰਘ ਜੀ ਪਰਵਾਰ ਸਮੇਤ, ਹੰਸਪਾਲ ਹਰਵਿੰਦਰ ਸਿੰਘ, ਸੁਰਿੰਦਰ ਸਿੰਘ ਮਨਚੰਦਾ, ਸੇਠ ਸਪੁਤਰ ਭੁਪਿੰਦਰ ਸਿੰਘ, ਸ਼ੇਰ ਸਿੰਘ, ਧਰਮ ਸਿੰਘ ਚਾਵਲਾ ਅਤੇ ਹਰਭਜਨ ਸਿੰਘ ਭਜੀ ਆਦਿ ਅਨੇਕਾਂ ਨੇ ਸਤਿਗੁਰੂ ਜੀ ਅਤੇ ਹਮਸਫ਼ਰਾਂ ਨੂੰ ਸਨੇਹ ਸਤਿਕਾਰ ਨਾਲ ਵਿਦਾਇਗੀ ਦਿਤੀ।

**1 ਫਰਵਰੀ 1980, ਸ਼ੁਕਰਵਾਰ**
**ਨਵੀਂ ਦਿੱਲੀ**

## ਮੈਂ ਤਾਂ ਜਾਣਾ ਹੀ ਸੀ

ਸ੍ਰੀ ਸਤਿਗੁਰੂ ਜੀ ਅਤੇ ਸੇਵਾ ਵਿਚਲੇ ਜਥੇ ਦੀ ਬੋਗੀ ਰਾਤੀਂ 12.20 ਤੇ ਕਿਸੇ ਐਕਸਪ੍ਰੈਸ ਗੱਡੀ ਨਾਲ ਜੁੜੀ ਅਤੇ ਆਗਰੇ ਵਾਸਤੇ ਚਲੀ ਗਈ, ਮੈਂ ਆਰਾਮ ਨਾਲ ਘਰੇ ਸੁੱਤਾ ਪਿਆ ਸਾਂ।

ਦਿਨੇ ਮੇਰੀ ਪਤਨੀ ਗੁਰਬਚਨ ਕੌਰ ਨੇ ਕਈ ਵਾਰ ਕਿਹਾ : ਵੇਖਣਾ, ਸਤਿਗੁਰੂ

ਜੀ ਨੂੰ ਜਦੋਂ ਪਤਾ ਲਗਾ ਤੁਸੀਂ ਨਾਲ ਨਹੀਂ ਆਏ, ਉਸੇ ਵੇਲੇ ਦਿੱਲੀ ਤਾਰਾਂ ਖੜਕਣਗੀਆਂ ! ਮੈਂ ਕਹਿੰਦਾ ਸਾਂ : ਜੋ ਵੀ ਹੋਵੇਗਾ ਆਪਾਂ ਨੂੰ ਮੁਆਫ਼ਕ ਏ ।

ਅਤੇ 3.15 ਬਾਅਦ ਦੁਪਹਿਰ ਮੇਰਾ ਵਡਾ ਲੜਕਾ ਮਨਧੀਰ ਸਿੰਘ ਸ. ਹਰਮੀਤ ਸਿੰਘ ਢੋਡਾ ਨੂੰ ਮੇਨ ਬਾਜ਼ਾਰ ਰਾਜੌਰੀ ਵਿਚ ਮਿਲ ਕੇ ਆਇਆ, ਮੈਨੂੰ ਕਹਿਣ ਲਗਾ : ਤਿਆਰ ਹੋ ਜਾਓ । ਤੁਸਾਂ ਹੁਣੇ ਹੀ ਆਗਰੇ ਲਈ ਚੱਲਣਾ ਏ । ਫੋਨ ਆਇਆ ਏ ਸਤਿਗੁਰਾਂ ਦਾ ।

ਪੰਜ ਮਿੰਟ ਬਾਅਦ ਹਰਮੀਤ ਸਿੰਘ ਢੋਡਾ ਵੀ ਆ ਗਿਆ : ਕਲ੍ਹ ਭਾਵੇਂ ਅਸੀਂ ਅਸਫਲ ਰਹੇ ਪਰ ਸਤਿਗੁਰੂ ਜੀ ਨੇ ਜਦੋਂ ਆਗਰੇ ਜਾ ਸੁਣਿਆ ਕਿ ਤੁਸੀਂ ਨਾਲ ਨਹੀਂ, ਤਾਂ ਕਾਰਨ ਸਮਝ ਕੇ, ਉਨ੍ਹਾਂ ਬੋਗੀ 'ਚੋਂ ਕਿਸੇ ਦੂਜੀ ਸਵਾਰੀ ਨੂੰ ਉਤਾਰ, ਆਮ ਡੱਬੇ ਵਿਚ ਬੈਠਾ, ਚੱਲਣ ਦੀ ਆਗਿਆ ਕਰਕੇ ਤੁਹਾਡੇ ਲਈ ਜਗ੍ਹਾ ਬਣਾ ਲਈ । ਤਿਆਰ ਹੋ ਜਾਓ, ਤੁਸਾਂ ਆਗਰੇ ਜਾ ਮਿਲਣਾ ਏ !

ਜਦੋਂ ਮੈਨੂੰ ਪਤਾ ਲੱਗਾ ਕਿ ਸਤਿਗੁਰਾਂ ਅਗਲਾ ਸਫਰ ਕਲ੍ਹ 1.30 ਵਜੇ ਸ਼ੁਰੂ ਕਰਨਾ ਹੈ ਤਾਂ ਮੈਂ ਸਵੇਰੇ ਤਾਜ ਐਕਸਪ੍ਰੈਸ ਤੇ ਜਾਣ ਦਾ ਫ਼ੈਸਲਾ ਕੀਤਾ । ਤਾਜ ਲਈ ਮੈਨੂੰ ਸਵੇਰੇ 6.30 ਨਵੀਂ ਦਿੱਲੀ ਸਟੇਸ਼ਨ ਤੇ ਜਾਣਾ ਪੈਣਾ ਸੀ । ਮੇਰੀ ਸਹੂਲਤ ਲਈ, ਆਗਰੇ ਵਾਸਤੇ ਦੋ ਫੋਨ ਨੰ: ਵੀ ਨੋਟ ਕਰਵਾ ਦਿਤੇ ਗਏ, 62986 ਅਤੇ 73853 । ਹੋਰ ਕਿਸੇ ਘਰ ਬਾਰ, ਨਾਂ ਥਾਂ ਦਾ ਪਤਾ ਹਰਮੀਤ ਸਿੰਘ ਨੂੰ ਵੀ ਨਹੀਂ ਸੀ ।

ਰਾਤੀਂ ਸੌਣ ਨੂੰ ਤਿਆਰ ਹੀ ਸਾਂ ਕਿ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਦਾ ਸਕੱਤਰ ਗੁਰਦੀਪ ਸਿੰਘ ਢੋਡਾ ਅਤੇ ਹਰਭਜਨ ਸਿੰਘ ਸਿਤਾਰ ਨੇ ਆ ਘੰਟੀ ਖੜਕਾਈ । ਗੁਰਦੀਪ ਸਿੰਘ ਨੇ ਦੱਸਿਆ : ਹੰਸਪਾਲ ਘਰੋਂ ਫੋਨ ਆਇਐ 100 ਗੁਟਕੇ ਨਾਮਧਾਰੀ ਨਿਤਨੇਮ ਅਤੇ 100 ਹੋਰ ਪੁਸਤਕਾਂ ਤੁਸਾਂ ਨਾਲ ਲਿਜਾਣੀਆਂ ਹਨ । ਮੇਰੀ ਪਰੇਸ਼ਾਨੀ ਸੁਣ ਕੇ ਕਹਿਣ ਲਗਾ : ਮੈਨੂੰ ਕਹਿਆ ਗਿਆ ਏ ਕਿ ਮੈਂ ਤੁਹਾਨੂੰ ਰੇਲ ਤੇ ਪੁਸਤਕਾਂ ਹਵਾਲੇ ਕਰਾਂ । ਸੋ ਗੱਲ ਮੁੱਕ ਗਈ ।

ਮੇਰੀ ਪਤਨੀ ਦੀ ਚੜ੍ਹ ਮੱਚੀ ਹੋਈ ਸੀ । ਉਸ ਨੂੰ ਸਤਿਗੁਰਾਂ ਦੀ ਇੱਛਾ ਦਾ ਠੀਕ ਪਤਾ ਸੀ । ਉਸ ਨੇ ਹੱਸਦੇ ਹੱਸਦੇ ਆਖਿਆ : ਵੇਖਿਆ ? ਮੇਰੀ ਗੱਲ ਸੱਚੀ ਨਿਕਲੀ ਨ ? ਮੈਨੂੰ ਪਤਾ ਸੀ ਸਤਿਗੁਰੂ ਜੀ ਤੁਹਾਨੂੰ ਛੱਡ ਕੇ ਨਹੀਂ ਜਾਂਦੇ ।

ਕੀ ਉਹਨੂੰ ਪਤਾ ਸੀ ?

"ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ।"

ਪਤਾ ਨਹੀਂ ਰਾਤੀਂ 12 ਤੋਂ ਪਿਛੋਂ ਕਦੋਂ ਅੱਖਾਂ ਮਿਟ ਗਈਆਂ !

**2 ਫਰਵਰੀ 1980, ਸ਼ਨੀਚਰਵਾਰ**
**ਆਗਰਾ—ਕਾਨਪੁਰ**

## ਬਿਨਾ ਪਰੇਸ਼ਾਨੀ ਤੋਂ

ਰਾਤ ਮਿਥੇ ਕਾਰਜ ਕਰਮ ਅਨੁਸਾਰ ਜਦੋਂ ਮੈਂ ਟੈਕਸੀ ਲੈ ਕੇ ਸਕੱਤਰ ਗੁਰਦੀਪ

ਸਿੰਘ ਢੋਡਾ ਨੂੰ ਸਵੇਰੇ 6 ਵਜੇ ਜਾ ਮਿਲਿਆ ਤਾਂ ਮੇਰੇ ਨਾਲ ਜਾਣ ਵਾਲੀਆਂ ਪੁਸਤਕਾਂ ਦੇ ਛੋਟੇ ਵਡੇ 10 ਬੰਡਲ ਸਨ, ਮੇਰੇ ਆਪਣੇ ਤਿੰਨ ਨਗ। 6.30 ਵਜੇ ਸਟੇਸ਼ਨ ਤੇ ਪੁਜੇ। ਮੈਨੂੰ ਸੁਨੇਹਾ ਦੇਣ ਵਾਲੇ ਨੂੰ ਅਮਲੀ ਤੌਰ ਤੇ ਪਤਾ ਲਗ ਗਿਆ ਕਿ ਇਸ ਤਰ੍ਹਾਂ ਦੇ ਵਾਧੂ ਸਾਮਾਨ ਨਾਲ ਮੇਰੇ ਵਰਗੇ ਇਕੱਲੇ ਬੰਦੇ ਨੂੰ ਕਿੰਨੀ ਮੁਸ਼ਕਲ ਆਉਂਦੀ ਹੈ।

ਭਾਵੇਂ ਮੈਨੂੰ ਸੀਟ ਦੀ ਰੀਜ਼ਰਵੇਸ਼ਨ ਨਾ ਮਿਲੀ ਪਰ ਕਿਤਾਬਾਂ ਆਦਿ ਦੀ ਜ਼ਿਮੇਵਾਰੀ ਕਿਸੇ ਦੂਜੇ ਪਾਸ ਹੋਣ ਕਾਰਨ ਮੈਂ ਸੀਟ ਮੱਲ ਕੇ ਬੈਠ ਗਿਆ ਅਤੇ ਅੱਗੇ ਚੱਲ ਕੇ ਰੀਜ਼ਰਵੇਸ਼ਨ ਵੀ ਹੋ ਗਈ। ਸਾਮਾਨ ਦੇ ਖਿਲਾਰ ਤੋਂ ਕੋਈ ਨ ਕੋਈ ਨਗ ਰਹਿ ਜਾਣ ਦਾ ਖ਼ਦਸ਼ਾ ਮੈਨੂੰ ਤੇਈਏ ਤਾਪ ਵਾਂਗ ਚੰਬੜਿਆ ਰਿਹਾ। ਤਾਂ ਵੀ ਮੈਂ ਮਨ ਕਰਕੇ ਦੁਖੀ ਨਹੀਂ ਸਾਂ!

ਤੁਰਦਿਆਂ-ਕਰਦਿਆਂ 'ਤਾਜ' ਇਕ ਘੰਟਾ ਲੇਟ ਹੋ ਗਈ। ਅਤੇ ਜਦੋਂ ਨੂੰ, ਯੂ.ਪੀ. ਦਾ ਇਕ ਪ੍ਰਮੁਖ ਸ਼ਹਿਰ ਆਗਰਾ ਆਇਆ, ਆਸ਼ਕਾਂ ਦੀ ਯਾਦ ਦੇ ਅਜੂਬੇ ਦਾ ਸ਼ਹਿਰ, ਓਦੋਂ 11.45 ਵਜ ਚੁਕੇ ਸਨ। ਗੱਡੀ ਨੂੰ 10.20 ਤਕ ਪਹੁੰਚਣਾ ਚਾਹੀਦਾ ਸੀ।

ਮੈਨੂੰ ਯਕੀਨ ਸੀ ਸਤਿਗੁਰੂ ਜੀ ਨੇ ਜਿਵੇਂ ਮੇਰਾ ਪਹਿਲਾਂ ਧਿਆਨ ਰਖਿਆ ਹੈ, ਹੁਣ ਵੀ ਕਿਰਪਾ ਕਰਨਗੇ, ਕੋਈ ਨ ਕੋਈ ਜਣਾ ਸਟੇਸ਼ਨ ਤੇ ਭੇਜਿਆ ਹੋਵੇਗਾ। ਪਰ ਜਦੋਂ ਮੈਂ ਕਿਤਾਬਾਂ ਦੇ ਬੰਡਲ ਤੇ ਆਪਣੇ ਸਾਮਾਨ ਦਾ ਖਿਲਾਰ ਵੇਖਾਂ ਤਾਂ ਕੰਬ ਜਾਵਾਂ ਕਿਤੇ ਕੋਈ ਭੇਡ ਗੁਆਚ ਹੀ ਨ ਜਾਵੇ! ਵੇਲੇ ਸਿਰ ਸਾਰਾ ਸਾਮਾਨ ਹੇਠਾਂ ਉਤਾਰ ਸਕਾਂ ਸਹੀ! ਬਾਰੀ 'ਚੋਂ ਧੌਣ ਕਢੀ ਪਲੇਟ ਫਾਰਮ ਤੇ ਝਾਕਦਾ ਆਇਆ ਕਿਤੇ ਕਿਸੇ ਸਿੱਧੀ ਦਸਤਾਰ ਦੇ ਦਰਸ਼ਨ ਹੋ ਜਾਣ! ਪਰ, ਊਂ ਹੂੰ! ਸਫੈਦ ਸਿੱਧੀ ਦਸਤਾਰ ਕਿਤੇ ਨਜ਼ਰ ਨਾ ਪਈ।

ਗੱਡੀ ਰੁਕੀ। ਇਕ ਸਾਊ ਜਿਹੇ ਕੁਲੀ ਤੋਂ ਸਾਮਾਨ ਉਤਰਵਾਇਆ। ਪਰ ਹੁਣ ਉਸ ਨੂੰ ਦੇਣ ਲਈ ਮੇਰੇ ਪਾਸ ਟੁੱਟਾ ਪੈਸਾ ਕੋਈ ਨਹੀਂ ਸੀ! ਦਸਾਂ ਦਾ ਨੋਟ ਲੈ ਹਰ ਛਾਬੜੀ ਫਰੋਸ਼ ਤੇ ਸਟਾਲ ਵਾਲੇ ਨੂੰ ਮਿਲਿਆ ਪਰ ਅੱਜ ਤਾਂ ਜਿਵੇਂ ਸਾਰੇ ਆਗਰੇ ਵਿਚ 10 ਰੁਪਏ ਦਾ ਭਾਨ ਨਹੀਂ ਸੀ। ਕੁਲੀ ਮੇਰਾ ਸਾਮਾਨ ਸੰਭਾਲੀ ਆਪਣਾ ਭਾੜਾ ਉਡੀਕ ਰਿਹਾ ਸੀ। ਪਲੇਟ ਫਾਰਮੋਂ ਬਾਹਰ ਨਿਕਲ ਵੀ ਕੋਸ਼ਸ਼ ਕੀਤੀ, ਨਾ ਕਿਤੋਂ ਚੇਂਜ ਮਿਲਿਆ, ਨ ਮੈਨੂੰ ਲੈ ਜਾਣ ਵਾਲਾ, 10 ਮਿੰਟ ਦੀ ਜੱਦੋ ਜਹਿਦ ਨੇ 10 ਦੇ ਨੋਟ ਦੇ 5-5 ਤਾਂ ਕਰ ਦਿਤੇ ਪਰ ਨ ਕੁਲੀ ਵਾਸਤੇ ਇਕ ਮਿਲੇ ਨਾ ਫੋਨ ਲਈ ਚਿੱਲਰ ਮਿਲੇ! ਨੋਟ ਕੀਤੇ ਫੋਨ ਨੰਬਰਾਂ ਤੇ ਇਤਲਾਹ ਦੇਣ ਲਈ ਕਿਸੇ ਤਰ੍ਹਾਂ ਅਗਲੇ 10 ਮਿੰਟਾਂ ਵਿਚ ਦੋ ਅੱਠਨੀਆਂ ਮਿਲ ਗਈਆਂ। ਪਰ ਜਿਉਂ ਹੀ ਮੈਂ ਪਬਲਿਕ ਟੈਲੀਫੋਨ ਬੂਥ ਪਾਸ ਗਿਆ, ਮੈਨੂੰ ਪਰੇਸ਼ਾਨ ਕਰਨ ਹਿਤ ਇਕ ਹੋਰ ਕਾਰਨ ਉਪਸਥਿਤ ਹੋ ਗਿਆ। ਟੈਲੀਫੋਨ ਦਾ ਡਾਇਲ ਟੁੱਟਾ ਅਤੇ ਫੋਨ ਡਾਇਲ ਟੋਨ ਰਹਿਤ ਸੀ।

ਹੁਣ ਕੀ ਕਰਾਂ! ਦੂਜੇ ਪਬਲਿਕ ਫੋਨ ਤੇ ਗਿਆ। ਉਹ ਵੀ ਕਹੇ, ਮੈਨੂੰ ਹੱਥ ਨ ਲਾ। 10 ਮਿੰਟ ਹੋਰ ਬੀਤ ਗਏ! ਹੰਸਪਾਲ ਜੀ ਨੂੰ ਕੀ ਪਤਾ, ਕਵੀ ਹੁਰਾਂ ਸਿਰ ਕੀ ਬੀਤ ਰਹੀ ਹੈ!! ਉਹਨਾਂ ਤਾਂ ਆਪਣੀ ਜ਼ਿਮੇਵਾਰੀ ਪੂਰੀ ਕਰ ਲਈ ਸੀ!

ਸਟੇਸ਼ਨ ਮਾਸਟਰ ਤੋਂ ਸਤਿਗੁਰੂ ਜੀ ਵਾਲੀ ਏ. ਸੀ. ਸੀ. ਟੀ. ਬੋਗੀ ਪਤਾ ਕਰਨੀ

ਚਾਹੀ ਤਾਂ ਦੱਸਣ ਵਾਲਾ ਭਾਈ ਸੀਟ ਤੇ ਨਹੀਂ ਸੀ ।

ਗੱਲ ਕੀ ਮਸਾਂ ਕਿਤੇ 12.30 ਤਕ ਪਤਾ ਲਗ ਸਕਿਆ ਕਿ ਸਾਡੀ ਬੋਗੀ ਏਸੇ ਪਲੇਟ ਫਾਰਮ ਦੇ ਸਿਖਰ ਤੇ ਖਲੋਤੀ ਹੋਈ ਹੈ । ਵੇਖ, ਤਸਦੀਕ ਕਰ, ਕੁਲੀਆਂ ਨੂੰ ਕਹਿ ਕੇ ਸਾਮਾਨ ਓਥੇ ਰਖਵਾਇਆ । ਪੰਜ ਰੁਪਏ ਤੋਂ ਘੱਟ ਗੱਲ ਨ ਬਣੀ ।

ਰੇਲਵੇ ਬੋਗੀ ਦੇ ਸਰਕਾਰੀ ਰਾਖਿਆਂ ਨੇ ਦੱਸਿਆ ਕਿ ਸਤਿਗੁਰੂ ਜੀ ਤਾਂ 1.00 ਵਜੇ ਵਾਪਸ ਆਉਣ ਵਾਲੇ ਹਨ ! ਚਲੋ, ਸ਼ੁਕਰ ਹੋਇਆ, ਜਲਦੀ ਦਰਸ਼ਨ ਕਰ ਲਵਾਂਗਾ ਅਤੇ ਮੈਂ ਵੇਲੇ ਸਿਰ ਹੀ ਬੋਗੀ ਤਲਾਸ਼ ਲਈ । ਗੱਡੀ ਤੁਰਨੋਂ ਪਹਿਲਾਂ ਹੀ ਆ ਪਹੁੰਚਾ ।

ਪਰ ਡੇਢ ਵਜ ਗਿਆ, ਸਤਿਗੁਰੂ ਜੀ ਫਿਰ ਵੀ ਨਾ ਆਏ ।

## ਵਿਦਾ-ਦਰਸ਼ਨ

ਛੇਤੀ ਹੀ ਸੰਤ ਕਿਰਪਾਲ ਸਿੰਘ ਝੱਬਰ ਤੇ ਹਜ਼ੂਰੀ ਲਾਂਗਰੀ ਬਲਦੇਵ ਸਿੰਘ (ਜੋੜਕੀਆਂ) ਮੈਨੂੰ ਮਿਲ ਪਏ । ਤਰਸੇਮ ਸਿੰਘ ਦੀ ਸੋਅ ਸੁਣ ਕੇ ਓਧਰ ਹੋਣ ਹੀ ਲਗਾ ਸਾਂ ਕਿ ਸਤਿਗੁਰੂ ਜੀ ਇਕ ਕਾਰ 'ਚੋਂ ਪਲੇਟ-ਫਾਰਮ ਦੇ ਫ਼ਰਸ਼ ਤੇ ਉਤਰਦੇ ਨਜ਼ਰ ਪੈ ਗਏ । ਪਰਵਾਰੇ ਹੋਏ ਚੰਨ ਵਾਂਗ ਤੁਰਤ ਸਿਖਾਂ ਵਿਚ ਘਿਰ ਗਏ । ਥੋੜੀਆਂ ਥੋੜੀਆਂ ਕਣੀਆਂ ਪੈਣ ਲਗੀਆਂ । ਸਤਿਗੁਰੂ ਸੰਗਤ ਸਮੇਤ ਸ਼ੈੱਡ ਹੇਠ ਆ ਗਏ ਅਤੇ ਇਹ 15-20 ਸਰੀਰ ਆਗਰੇ ਤੇ ਗਵਾਲੀਅਰ ਦੇ ਸਤਿਗੁਰਾਂ ਨੂੰ ਵਿਦਾ ਕਰਨ ਆਏ ਸਨ ।

## ਜੀਤ ਸਿੰਘ ਆਗਰਾ

ਆਏ ਸਿੰਘਾਂ ਦੇ ਨਾਮਾਂ ਤੋਂ ਮੈਂ ਵਾਕਫ਼ ਨਹੀਂ ਸਾਂ । ਸਤਿਗੁਰੂ ਜੀ ਨੇ ਇਕ ਲੰਮੇ ਦਾਹੜੇ, ਖੁਲ੍ਹੀਆਂ ਵੱਡੀਆਂ ਅੱਖਾਂ ਅਤੇ ਉੱਚੇ ਕੱਦ ਬੁੱਤ ਦੇ ਸੱਜਣ ਨੂੰ ਆਵਾਜ਼ ਮਾਰ ਕੇ ਮੈਨੂੰ ਤਕਾਇਆ : ਇਸ ਦਾ ਨਾਂ ਜੀਤ ਸਿੰਘ ਹੈ । 'ਇੰਦਰ' ਅਤੇ 'ਪਾਲ' ਨਾਲੋਂ ਲਾਹ ਦਿਤੇ ਹਨ । ਸਿੱਧਾ ਨਾਂ ਚੰਗਾ ਲਗਦਾ ਹੈ । ਹੁਣ ਨਾਂ ਦਾ ਸਰਲੀਕਰਣ ਹੋ ਗਿਆ ਹੈ । ਮੈਨੂੰ ਸਵੇਰੇ ਇਸ ਦਾ ਸ਼ਬਦ ਸੁਣ ਬੜੀ ਖੁਸ਼ੀ ਹੋਈ । ਵੇਲੇ ਦਾ ਸ਼ਬਦ ਸੀ ਅਰਥਾਤ ਮੌਸਮ ਦਾ—ਆਜ ਹਮਾਰੈ ਗ੍ਰਿਹਿ ਬਸੰਤ । ਗੁਨ ਗਾਏ ਪ੍ਰਭੁ ਤੁਮ ਬੇਅੰਤ । ਮੈਨੂੰ ਤਾਂ ਸ਼ਬਦ ਸੁਣ ਕੇ ਹੀ ਬੜੀ ਖੁਸ਼ੀ ਹੋਈ । ਪਰ ਜਦੋਂ ਮੈਂ ਰਾਗ ਦਾ ਨਾਂ ਪੁਛਿਆ ਤੇ ਇਸ ਨੇ ਠੀਕ ਨਾਂ 'ਬਸੰਤ' ਦੱਸਿਆ ਤਾਂ ਹੋਰ ਵੀ ਪ੍ਰਸੰਨਤਾ ਹੋਈ ।

ਫਿਰ ਜੀਤ ਸਿੰਘ ਤੋਂ ਉਸ ਦੇ ਕੰਮ ਕਾਰ ਤੇ ਸੰਗੀਤ ਦੀ ਤਾਲੀਮ ਬਾਰੇ ਪੁੱਛਗਿੱਛ ਕੀਤੀ । ਇਹ ਵੀ ਆਗਿਆ ਕੀਤੀ ਕਿ ਇਹ ਵੱਡਾ ਖ਼ਿਆਲ ਗਾਇਆ ਕਰੇ । ਸਿੰਘ ਨੇ ਦੱਸਿਆ ਕਿ ਉਹ ਸਿਲਸਿਲੇਵਾਰ ਸਿੱਖ ਰਿਹਾ ਹੈ । ਸਤਿਗੁਰਾਂ ਇੱਛਾ ਪਰਗਟ ਕੀਤੀ ਕਿ ਏਧਰੋਂ ਸਿਖ ਕੇ ਕੁਝ ਸਮਾਂ ਭੈਣੀ ਸਾਹਿਬ ਆ ਕੇ ਰਾਗ ਸਿਖੇ, ਰਾਗਾਂ ਵਿਚ ਸਬਦ ਸਿਖੇ ।

ਸਤਿਗੁਰੂ, ਜੀਤ ਸਿੰਘ ਤੇ ਏਨੇ ਖੁਸ਼ ਸਨ ਕਿ ਕਈ ਵਾਰ ਇਸ ਪ੍ਰਸੰਨਤਾ ਦਾ ਇਜ਼ਹਾਰ ਕੀਤਾ ।

## ਕਿਰਪਾ ਸਿੰਘ ਜਥੇਦਾਰ

ਇਕ ਹੋਰ ਮਧਰੇ ਤੇ ਭਰਵੇਂ ਸਰੀਰ, ਲੰਮੇ ਦਾਹੜੇ ਤੇ ਵਿਸ਼ਾਲ ਨੇਤਰਾ ਸਿੰਘ ਸੀ ਜਥੇਦਾਰ ਕਿਰਪਾ ਸਿੰਘ। ਇਹ ਮੁੱਢੋਂ ਭੈਣੀ ਸਾਹਿਬ ਦਾ ਸੀ। ਭਾਵੇਂ ਭੁਲਿਆ ਹੋਇਆ ਸਾਂ ਪਰ ਪਹਿਲਾਂ ਤੋਂ ਹੀ ਇਸ ਨੂੰ ਜਾਣਦਾ ਸਾਂ। ਉਸ ਨਾਲ ਬਚਨ ਕਰਦਿਆਂ ਸਤਿਗੁਰੂ ਜੀ ਸਗੋਂ ਉਸ ਤੇ ਰੋਕ ਲਾ ਰਹੇ ਸਨ। ਉਸ ਦਾ ਲੜਕਾ ਹੁਣੇ ਮੱਥਾ ਟੇਕ ਕੇ ਹਟਿਆ ਸੀ। ਉਸ ਦੀ ਚਿੱਟੀ ਟੇਢੀ ਪੱਗ ਨੂੰ ਸਿੱਧੀ ਦਸਤਾਰ ਵਿਚ ਤਬਦੀਲ ਵੇਖਣ ਦੀ ਪ੍ਰੇਰਨਾ ਦੇ ਰਹੇ ਸਨ। ਪਿਤਾ ਵੀ ਕਾਹਲਾ ਦਬਾਅ ਪਾ ਰਿਹਾ ਸੀ। ਸਤਿਗੁਰੂ ਜੀ ਫ਼ਰਮਾਇਆ : ਕਿਰਪਾ ਸਿੰਘ, ਕਾਹਲਾ ਨ ਪਉ। ਹੋਲੀ ਹੋਲੀ ਸਭ ਠੀਕ ਹੋ ਜਾਏਗਾ। ਤਦ ਨੂੰ ਲੜਕੇ ਨੇ ਦਸਤਾਰ ਪਲਟ ਕੇ ਸਿੱਧੀ ਕਰ ਲਈ।

'ਹੁਣ ਰਹੇ ਗੀ ਨ ਇਸੇ ਤਰ੍ਹਾਂ ?'

'ਹਾਂ ਸੱਚੇ ਪਾਤਸ਼ਾਹ !'

## ਸ. ਬਲਦੇਵ ਸਿੰਘ

ਸ. ਬਲਦੇਵ ਸਿੰਘ ਸੁਮੱਧਰ ਤੇ ਇਕਹਿਰੇ ਬਦਨ ਦਾ ਮਾਲਿਕ ਹੈ। ਇਹ ਵੀ ਭੈਣੀ ਸਾਹਿਬ ਦਾ ਹੀ ਜੰਮ ਪਲ ਹੈ। ਇਸੇ ਸੱਜਣ ਨੇ ਏਥੇ ਆਪਣੇ ਘਰ ਮੇਲਾ ਕਰਵਾ ਕੇ ਸਤਿਗੁਰੂ ਜੀ ਦੇ ਆਗਰਾ ਆਗਮਨ ਦਾ ਕਾਰਨ ਪੈਦਾ ਕੀਤਾ ਸੀ। ਇਸ ਦੇ ਘਰ ਅੱਜ ਅਖੰਡ ਪਾਠ ਦਾ ਭੋਗ ਵੀ ਪਿਆ ਸੀ। ਪਾਠੀ ਸੱਜਨ ਜੀਵਨ ਨਗਰ ਦੇ ਇਲਾਕੇ ਦੇ ਸਨ।

ਸਤਿਗੁਰਾਂ ਮੈਨੂੰ ਦੱਸਿਆ : ਬਲਦੇਵ ਸਿੰਘ ਵੀ ਮਠਾੜੂ ਕੁਲ ਦਾ ਹੀਰਾ ਹੈ। ਆਗਰੇ ਆਕੇ ਚੰਗੀ ਮਿਹਨਤ ਕੀਤੀ ਅਤੇ ਹੁਣ ਇਹ ਫ਼ੈਕਟਰੀਆਂ ਦਾ ਮਾਲਿਕ ਹੈ। ਇਹ ਤਕੜਾ ਮੇਲਾ ਵੀ ਇਸੇ ਨੇ ਹੀ ਕਰਵਾਇਆ ਹੈ। ਇਸ ਦੇ ਲੜਕੇ ਮੋਹਣ ਸਿੰਘ ਨੇ ਸਿੱਧੀ ਦਸਤਾਰ ਕੀਤੀ ਹੋਈ ਹੈ।

ਫਿਰ ਸਤਿਗੁਰਾਂ ਨੇ ਹੋਰ ਕਿੰਨੇ ਸਾਰੇ ਜਵਾਨਾਂ ਨੂੰ ਜੁ ਭੈਣੀ ਸਾਹਿਬ ਦੇ ਪਰਵਾਰਾਂ ਦੇ ਹੀ ਪੁੱਤ ਪੋਤਰੇ ਹਨ, ਨੂੰ ਸੰਬੋਧਨ ਕਰਦਿਆਂ ਕਿਹਾ : ਭੈਣੀ ਸਾਹਿਬੀਆਂ ਨੂੰ ਤਾਂ ਜ਼ਰੂਰ ਹੀ ਸਿੱਧੀ ਦਸਤਾਰ ਸਜਾ ਕੇ ਰਹਿਣਾ ਚਾਹੀਦਾ ਹੈ। ਸਤਿਗੁਰੂ ਰਾਮ ਸਿੰਘ ਜੀ ਦੀ ਕੀਤੀ ਹੋਈ ਇਸ ਬਖ਼ਸ਼ਸ਼ ਭਰੀ ਮੋਹਰ ਨੂੰ ਸਿਰ ਤੇ ਸਜਾ ਕੇ ਰਖੀਏ। ਇਹਨੂੰ ਅਸੀਂ ਮਾਣ ਦੇਈਏ, ਇਹ ਸਾਡੀ ਸ਼ਾਨ ਵਧਾਵੇਗੀ।

## ਸੰਤ ਜੁਗਿੰਦਰ ਸਿੰਘ

ਏਥੋਂ ਦੇ ਸੰਤ ਜੁਗਿੰਦਰ ਸਿੰਘ ਪਤਨੀ ਅਤੇ ਬੱਚਿਆਂ ਸਮੇਤ ਸਤਿਗੁਰਾਂ ਨੂੰ ਵਿਦਾ ਕਰਨ ਆਏ ਹੋਏ ਸਨ। ਇਹਨਾਂ ਦੇ ਦਰਸ਼ਨ ਕੀਤਿਆਂ ਹੀ ਮਨ ਨੂੰ ਸ਼ਾਂਤੀ ਆ ਜਾਂਦੀ ਹੈ। ਇਹਨਾਂ ਦਾ ਲੜਕਾ ਸਿੱਧੀ ਦਸਤਾਰ ਸਜਾਂਦਾ, ਰੋਜ਼ਾਨਾ ਇਕ ਘੰਟਾ ਨਾਮ ਸਿਮਰਨ ਕਰਦਾ ਅਤੇ ਨਿਰੰਤਰ ਦਸਵੰਧ ਕਢਦਾ ਹੈ।

## ਸੰਤ ਹਰਭਜਨ ਸਿੰਘ-ਮਨਜੀਤ ਸਿੰਘ

ਸੰਤ ਹਰਭਜਨ ਸਿੰਘ, ਜਿਨ੍ਹਾਂ ਦੇ ਘਰੋਂ ਮਹਾਰਾਜ ਨਿਹਾਲ ਸਿੰਘ ਜੀ ਦੀ ਲੇ ਪਾਲਕ ਪੁਤਰੀ ਸੀ, ਗੁੱਡੀ, ਅੱਜ ਬੜੇ ਬਾਗ ਪਰਵਾਰ ਵਾਲੀ ਹੈ। ਜੁਗਿੰਦਰ ਸਿੰਘ ਜੀ ਦਾ ਭਾਈ ਮਨਜੀਤ ਸਿੰਘ ਜਿਨ੍ਹਾਂ ਦਾ ਦਰਸ਼ਨ ਕੀਤਿਆਂ ਹੀ ਸੁਖ ਉਪਜਦਾ ਹੈ। ਇਹ ਸਭ ਸਰੀਰ ਅਤੇ ਗਵਾਲੀਅਰ ਦੇ ਸੂਬਾ ਰਤਨ ਸਿੰਘ ਜੀ, ਇਹਨਾਂ ਦੇ ਲੜਕੇ ਅਤੇ ਭਤੀਜੇ ਵੀ ਸਤਿਗੁਰਾਂ ਨੂੰ ਵਿਦਾ ਕਰਨ ਆਏ ਹੋਏ ਸਨ। ਅਨੇਕਾਂ ਮਾਵਾਂ ਆਪਣੀਆਂ ਧੀਆਂ ਨਾਲ ਪਲੈਟ ਫਾਰਮ ਤੇ ਬਣੀ ਖਲੀ ਇਸ ਸ਼ੋਭਾ ਨੂੰ ਇਕਾਗਰ ਮਨ ਨਿਹਾਰ ਰਹੀਆਂ ਸਨ।

ਪਲੈਟ ਫਾਰਮ ਤੇ ਖਲੋਤੇ ਲੋਕ ਇਨ੍ਹਾਂ ਸਫੈਦ ਪਹਿਰਾਵੇ ਅਤੇ ਖੁਲ੍ਹੇ ਦਾੜ੍ਹਿਆਂ ਵਾਲੇ ਸਿੰਘਾਂ ਨੂੰ ਕੌਤੂਹਲ ਦੀ ਦ੍ਰਿਸ਼ਟੀ ਨਾਲ ਵੇਖ ਰਹੇ ਸਨ। ਸਤਿਗੁਰੂ ਜੀ, ਆਪਣੇ ਇਨ੍ਹਾਂ ਪਿਆਰਿਆਂ ਨਾਲ ਡੇਢ ਘੰਟਾ ਖਲੇ ਖਲੋਤੇ ਹੀ ਬਚਨ ਕਰਦੇ ਰਹੇ।

ਤੂਫਾਨਮੇਲ ਗੱਡੀ, ਜਿਸ ਨਾਲ ਸਾਡੀ ਏਅਰ ਕੰਡੀਸ਼ਨ ਬੋਗੀ ਲਗਣੀ ਸੀ, 3.30 ਵਜੇ ਹੀ ਚਲ ਸਕਣੀ ਸੀ। ਇਹ ਵੀ ਇਕ ਘੰਟਾ ਲੇਟ ਸੀ। ਸਾਧ ਸੰਗਤ ਨੇ ਸਤਿਗੁਰੂ ਜੀ ਨੂੰ ਬੋਗੀ ਵਿਚ ਬਿਠਾ ਕੇ ਫੇਰ ਵੀ ਦਰਸ਼ਨ ਦੇਣ ਦੀ ਬੇਨਤੀ ਕੀਤੀ। ਸਿੰਘ ਉਤਰੇ ਤਾਂ ਸਤਿਗੁਰੂ ਜੀ ਬੋਗੀ ਵਿਚ ਖਲੋਕੇ, ਏਥੋਂ ਦੇ ਸਿੰਘ-ਸਿੰਘਣੀਆਂ ਦੇ ਦਿਲ ਧੜਕਣ ਦੇ ਰੂਪ ਵਿਚ ਤੇ ਅਖੀਆਂ ਦੀ ਲੋਅ ਦੇ ਰੂਪ ਬਣੇ ਖਲੋਤੇ ਰਹੇ। ਗੱਡੀ ਨੇ ਵਿਸਲ ਦਿਤੀ ਤਾਂ ਫਿਰ ਕੱਲੇ ਕੱਲੇ ਨੇ ਆਕੇ ਸ੍ਰੀ ਚਰਨ ਛੂਹੇ ਅਤੇ ਫਿਰ ਛੇਤੀ ਦਰਸ਼ਨ ਦੇਣ ਦੀ ਬੇਨਤੀ ਕਰਦਿਆਂ ਵਿਦਾ ਕੀਤਾ।

ਪਰ ਜਥੇਦਾਰ ਕਿਰਪਾ ਸਿੰਘ ਦਾ ਗੱਡੀਓਂ ਉਤਰਨ ਤੇ ਜੀ ਨਾ ਕਰੇ। ਉਹ ਇਕ ਗੜਵਾ 6 ਕਿਲੋ ਪਾਣੀ ਰੱਖਣ ਵਾਲਾ ਬਣਾ ਕੇ ਦੇਣਾ ਚਾਂਹਦਾ ਸੀ। ਸੱਚੇ ਪਾਤਸ਼ਾਹ ਕਹਿਣ : ਉੱਤਰ ਛੇਤੀ, ਗੱਡੀ ਚੱਲ ਪਈ ਹੈ। ਪਰ ਉਹ ਕਹੇ : ਮੈਂ ਅਗਲੇ ਸਟੇਸ਼ਨ ਤੇ ਉਤਰ ਜਾਊਂ, ਓਦੂੰ ਅਗਲਿਓਂ ਉਤਰ ਪਊਂ। ਮੇਰਾ ਜੀ ਤੁਹਾਥੋਂ ਜੁਦਾ ਹੋਣ ਤੇ ਨਹੀਂ ਕਰਦਾ।

ਪ੍ਰੇਮ ਕੁੱਠਾ ਕਿਰਪਾ ਸਿੰਘ ਕਿਸੇ ਦੂਜੇ ਤੀਜੇ ਸਟੇਸ਼ਨ ਤੇ ਉਤਰਿਆ ਜੁ ਆਗਰੇ ਦਾ ਅੰਗ ਹੀ ਸੀ।

## ਬੋਗੀ ਏਅਰ ਕੰਡੀਸ਼ੰਡ

ਐਨ. ਆਰ. 2660 ਨੰ: ਬੋਗੀ ਨੂੰ ਇਹ ਸੁਭਾਗ ਪ੍ਰਾਪਤ ਹੋਇਆ ਕਿ ਉਸ ਵਿਚ ਲੱਖਾਂ ਦਿਲਾਂ ਦੀ ਧੜਕਣ ਸਤਿਗੁਰੂ ਜਗਜੀਤ ਸਿੰਘ ਜੀ ਨੇ 22 ਦਿਨਾਂ ਵਾਸਤੇ ਨਿਰੰਤਰ ਰਿਹਾਇਸ਼ ਦਾ ਅਵਸਰ ਬਖਸ਼ਿਆ। ਇਹ ਬੋਗੀ ਇਕ ਚਲਦਾ ਫਿਰਦਾ ਘਰ ਹੈ। ਦੋ ਬਾਥ, ਚਾਰ ਕਮਰੇ, ਇਕ ਬੈਠਕ, ਦੋ ਰੇਲਵਾਈ ਸੇਵਕਾਂ ਲਈ ਸਥਾਨ, ਰਸੋਈ ਆਦਿ ਇਸਦੇ ਵਿਚੇ ਹਨ। ਫਰਸ਼ਾਂ ਤੇ ਗਲੀਚਾ ਫਿਟ, ਸ਼ੀਸ਼ੇ ਬਾਰੀਆਂ ਵਿਚ ਪਰਦੇ। ਹਰ ਕਮਰੇ ਵਿਚ ਟੇਬਲ, ਟੇਬਲ ਲੈਂਪ, ਵਾਰਡ ਰੋਬ, 3-3 ਵਿਛੌਣੇ। ਇਕ

ਬਾਰੀਆਂ ਵਾਲੇ ਪਾਸੇ ਪਲੰਘ, ਦੂਜਾ ਇਸਦੇ ਬਿਲ ਮੁਕਾਬਲ। ਤੀਜਾ ਇਸਦੇ ਉਪਰ। ਫੋਮ ਦੇ ਗੱਦੇ, ਚੱਦਰਾਂ ਸਿਰਹਾਣੇ, ਗੁਲਾਬੀ ਕੰਬਲ, ਪੱਖੀਆਂ-ਬੱਤੀਆਂ, ਸਭ ਕੁਝ ਇਕ ਵਧੀਆ ਕੋਠੀ ਵਰਗਾ। ਆਰਾਮ ਨਾਲ ਸਫਰ ਕਰਨ ਦਾ ਹੋਰ ਇਸ ਤੋਂ ਵਧੀਆ ਵਸੀਲਾ ਕੀ ਹੋਣਾ ਹੈ! 12½ ਜਣਿਆਂ ਲਈ 12500/- ਦੇ ਕਰੀਬ ਖਰਚ। ਸਫ਼ਰ ਕਰਨ ਵਾਲੇ ਜਾਣਦੇ ਹਨ ਕਿ ਇੰਨੇ ਲੰਮੇ ਸਫਰ ਤੇ 22 ਦਿਨਾਂ ਦਾ ਇਹ ਭਾੜਾ ਕੋਈ ਮਹਿੰਗਾ ਨਹੀਂ। ਇਸ ਡੱਬੇ ਦੇ ਰੇਲਵੇ ਕਰਮਚਾਰੀ ਸ੍ਰੀ ਵਿਜੈ ਸਿੰਘ ਹੁਸ਼ਿਆਰਪੁਰੀ ਤੇ ਸ੍ਰੀ ਨਵਿੰਦਰ ਕੁਮਾਰ ਬੜੇ ਸਹਿਯੋਗੀ ਹਨ।

### ਥੋੜਾ ਜਿਹਾ ਸਮਾਂ ਮੈਨੂੰ

ਖੱਡੋ ਤੋਂ ਕਿਰਪਾ ਸਿੰਘ ਦੇ ਵਿਦਾ ਹੁੰਦਿਆਂ ਹੀ ਸਤਿਗੁਰੂ ਜੀ ਬੈਠਕ ਕਮਰੇ ਵਿਚ ਪਏ ਸੋਫੇ ਤੇ ਨਿੱਠ ਕੇ ਬੈਠ ਗਏ। ਬਾਕੀ ਸਰੀਰ ਵੀ ਜ਼ਰੂਰਤ ਅਨੁਸਾਰ ਅਲਾਟ ਕਮਰੇ ਵਿਚ ਜਾਂ ਸਾਡੇ ਪਾਸ ਆਕੇ ਬੈਠ ਗਏ। ਮੈਂ ਸਤਿਗੁਰੂ ਜੀ ਨੂੰ ਆਪਣੀ ਫੋਟੋਗ੍ਰਾਫ਼ੀ ਵਖਾਈ : ਸ: ਭਗਤ ਸਿੰਘ ਘੋੜਿਆਂ ਵਾਲਿਆਂ ਦਾ ਭੋਗ, ਜੀਵਨ ਨਗਰ ਸਥਾਪਨਾ ਦਿਵਸ ਅਤੇ ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਵਿਚ ਸ੍ਰੀ ਟਾਈਟਲਰ-ਭਿੰਡਰ ਦਾ ਸੁਆਗਤ। ਫੋਟੋ ਵੇਖਣੋਂ ਵਿਹਲੇ ਹੋਏ ਤਾਂ ਮੈਂ ਦੋ ਜ਼ਰੂਰੀ ਗੱਲਾਂ ਆਪ ਨਾਲ ਸਾਂਝੀਆਂ ਕੀਤੀਆਂ।

ਪਹਿਲੀ : 80-85 ਸਾਲ ਦੇ ਪ੍ਰਸਿਧ ਕਮਿਉਨਿਸਟ ਆਗੂ ਕਾਮਰੇਡ ਸੋਹਣ ਸਿੰਘ ਜੋਸ਼, ਜਿਸਨੇ ਸਾਰਾ ਜੀਵਨ ਲੋਕ ਭਲਾਈ ਅਤੇ ਜਮਾਤੀ ਲੜਾਈ ਲੜਦਿਆਂ ਬਤੀਤ ਕੀਤਾ ਹੈ, ਦੀ ਇਛਾ ਹੈ ਕਿ ਉਸ ਨੂੰ ਜੋ 'ਸੋਵੀਅਤ ਦੇਸ' ਵਲੋਂ ਨਹਿਰੂ ਇਨਾਮ ਮਿਲਿਆ ਹੈ 10,000/- ਅਤੇ ਜੋ ਭਾਰਤ ਸਰਕਾਰ ਦੀ ਕਿਸੇ ਲੇਖਕ ਸੰਸਥਾ ਨੇ 5000/- ਦੇ ਕੇ ਉਸ ਨੂੰ ਸਨਮਾਨਿਆ ਹੈ, ਇਸ 15000/- ਨਾਲ ਆਪਣੇ ਪਿੰਡ ਚੇਤਨਪੁਰੇ (ਅੰਮ੍ਰਿਤਸਰ) ਵਿਚ ਇਕ ਲਾਇਬਰੇਰੀ ਸਥਾਪਤ ਕਰਕੇ ਇਸਦਾ ਉਦਘਾਟਨ ਆਪ ਜੀ ਤੋਂ ਕਰਵਾਇਆ ਜਾਏ।

ਸਤਿਗੁਰੂ ਜੀ ਨੇ ਤੁਰਤ ਉਤਰ ਦਿਤਾ : ਮੈਂ ਤਾਂ ਜੋਸ਼ ਜੀ ਨੂੰ ਆਪ ਬੜੇ ਚਿਰ ਤੋਂ ਮਿਲਣਾ ਚਾਹ ਰਿਹਾ ਹਾਂ। ਉਨ੍ਹਾਂ ਦੇ ਲਾਇਬਰੇਰੀ ਸਮਾਗਮ ਤੋਂ ਪਹਿਲਾਂ ਮਿਲ ਲਈਏ ਤਾਂ ਹੀ ਠੀਕ ਹੈ ਅਤੇ ਜਦੋਂ ਮਿਲਣਾ ਹੈ ਕੁਝ ਦੇਣਾ ਵੀ ਹੈ। ਇਸ ਦੇਸ਼ ਭਗਤ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਬਿਨਾ ਮੰਗਣ ਤੋਂ ਨਾਮਧਾਰੀਆਂ ਦੀ ਵੋਟ ਪੁਆਇਆ ਕਰਦੇ ਤੇ ਹੋਰ ਵੀ ਸਹਾਇਤਾ ਕੀਤਾ ਕਰਦੇ ਸਨ। ਕੁਝ ਅਸੀਂ ਵੀ ਦੇਈਏ? ਭਲਾ ਕਿੰਨੂ ਕੁ? ਮੈਂ ਸਹਿਜ ਭਾ ਕਹਿ ਦਿਤਾ : 5100/- ਤੋਂ ਘੱਟ ਕੀ ਦੇਣਾ ਹੋਇਆ!"

"ਠੀਕ ਹੈ। ਤਰਸੇਮ ਸਿੰਘ ਨਾਲ ਤਾਰੀਖ਼ ਤੈ ਕਰੋ। 22 ਨੂੰ ਆਉਂਦੇ ਹੀ ਮਿਲ ਲਈਏ।"

ਦੂਜੀ ਅਰਜ਼ ਮੈਂ ਕੀਤੀ ਡਾ: ਪ੍ਰਿਥੀਪਾਲ ਸਿੰਘ ਹੇਸਪਾਲ ਦੀ, ਜਿਸਨੂੰ ਅਮਰੀਕਾ ਜਾਣ ਸਮੇਂ ਟੇਲੀਫ਼ੋਨ ਤੇ ਸਤਿਗੁਰਾਂ ਦੀਆਂ ਖੁਸ਼ੀਆਂ ਮੈਂ ਪੁਚਾਈਆਂ ਸਨ। ਮੈਂ ਦੱਸਿਆ : ਪ੍ਰਿਥੀਪਾਲ ਸਿੰਘ ਕਹਿੰਦਾ ਹੈ ਉਸਨੂੰ ਵੀ ਨਿਊਯਾਰਕ ਗਿਆਂ ਦਰਸ਼ਨ

ਦੇਣ ਦੀ ਕਿਰਪਾ ਕੀਤੀ ਜਾਇਆ ਕਰੇ । ਸਤਿਗੁਰਾਂ ਨੇ ਗੱਡੀ ਰੁਕੀ ਵੇਖ, ਸਟੇਸ਼ਨ ਦਾ ਨਾਮ 'ਟੂੰਡਲਾ' ਦਸਦਿਆਂ ਫ਼ਰਮਾਇਆ : ਪ੍ਰਿਥੀਪਾਲ ਨੂੰ ਚਿੱਠੀ ਲਿਖ ਦਿਓ ਕਿ 'ਟੂੰਡਲਾ' ਸਟੇਸ਼ਨ ਤੇ ਤੇਰੀ ਅਰਜ਼ ਕੀਤੀ ਸੀ, ਜਦੋਂ ਵੀ ਸਮਾਂ ਮਿਲਿਆ ਜ਼ਰੂਰ ਪਹੁੰਚ ਹੋਵੇਗੀ ।

ਮੈਂ ਲਗਦੇ ਹੱਥ ਇਹ ਵੀ ਦੱਸਿਆ ਕਿ ਸਾਡੇ ਪਿਛਲੇ ਪਿੰਡ ਡਫਰਕੇ (ਜ਼ਿ: ਲਾਹੌਰ-ਪਾਕਿਸਤਾਨ) ਦੇ ਨੰਬਰਦਾਰ ਸੰਮਾ ਸਿੰਘ ਦੇ ਲੜਕੇ ਹਰਸਾ ਸਿੰਘ ਨੂੰ ਮੈਂ ਹਜ਼ੂਰ ਦੀ ਥਾਈਲੈਂਡ ਤੋਂ ਲਿਆਂਦੀ ਦਮੇ ਦੀ ਦਵਾਈ ਦਿਤੀ ਸੀ, ਉਸਤੇ ਅੱਛਾ ਅਸਰ ਹੋਇਆ ਹੈ, ਉਹ ਦਵਾਈ ਹੋਰ ਮੰਗਦਾ ਹੈ । ਸਤਿਗੁਰੂ ਜੀ ਨੇ ਬਲਦੇਵ ਸਿੰਘ ਲਾਂਗਰੀ ਨੂੰ ਬੁਲਾਕੇ ਆਗਿਆ ਕੀਤੀ : ਐਤਕਾਂ ਜੋ ਦੋ ਦਵਾਈਆਂ ਕਪੂਰ ਸਿੰਘ ਥਾਈਲੈਂਡ ਤੋਂ ਲਿਆਂਦੀਆਂ ਹਨ, ਉਹ ਕਵੀ ਹੁਰਾਂ ਨੂੰ ਵੀ ਦੇ ਦੇਣੀਆਂ, ਕਿਸੇ ਲੋੜਵੰਦੀ ਥਾਂ ਤੇ ਦੇਣਗੇ । ਅਤੇ ਮੈਨੂੰ ਆਖਿਆ : ਤੁਸੀਂ ਚਿੱਠੀ ਲਿਖ ਕੇ ਕਪੂਰ ਸਿੰਘ ਤੋਂ ਨੁਸਖਿਆਂ ਦਾ ਪਤਾ ਕਰੋ ।

## ਟੂੰਡਲਾ ਦਾ ਸਿਖ

ਗੱਡੀ ਟੂੰਡਲਾ ਰੁਕੀ ਤਾਂ ਇਕ ਸਿੰਘ ਨੇ ਇਸ਼ਾਰਾ ਕਰਕੇ ਸਾਡੇ ਕਮਰੇ ਦਾ ਬੂਹਾ ਖੁਲ੍ਹਵਾਇਆ । ਉਹ ਆਪਣੇ ਭਰਾ ਤੇ ਭਰਜਾਈ ਨੂੰ ਸਤਿਗੁਰੂ ਜੀ ਦੇ ਦਰਸ਼ਨ ਕਰਵਾਣਾ ਚਾਹੁੰਦਾ ਸੀ । ਉਸ ਸਤਿਗੁਰਾਂ ਨੂੰ ਦੱਸਿਆ : ਇਹ ਮੇਰਾ ਭਰਾ ਰੇਲਵੇ ਵਿਚ ਮੁਲਾਜ਼ਮ ਹੈ (ਅਫਸੋਸ ਹੈ ਕਿ ਮੈਨੂੰ ਦੋਹਾਂ ਦੇ ਨਾਮ ਨਹੀਂ ਚੇਤੇ ਰਹੇ) । ਦੋਹਾਂ ਜੀਆਂ ਨਮਸਕਾਰ ਕੀਤੀ । ਸਿੰਘ ਨੇ ਦੱਸਿਆ : ਇਹਦਾ ਦੂਜਾ ਭਾਈ ਹਜ਼ਾਰੀ ਬਾਗ ਵਿਚ ਸਰਵਿਸ ਕਰਦਾ ਹੈ ।

## ਸੰਗੀਤ ਸਿਖਿਆ

ਸਤਿਗੁਰੂ ਜੀ ਭਲਾ ਸੰਗੀਤ ਬਿਨਾ ਕਿਵੇਂ ਰਹਿਣ ! ਟੂੰਡਲਾ ਤੋਂ ਗੱਡੀ ਤੁਰੀ ਤਾਂ ਰਾਗੀਆਂ ਨੂੰ ਬੁਲਾਇਆ ਗਿਆ । ਸੱਫ਼ੇ ਤੇ ਸਫ਼ੈਦ ਚੱਦਰ ਵਿਛਾ ਕੇ ਸੰਤ ਖਜ਼ਾਨ ਸਿੰਘ ਤੇ ਸੰਤ ਹਰਬੰਸ ਸਿੰਘ ਘੁੱਲੇ ਨੇ ਸਾਜ਼ ਖੋਲ੍ਹੇ । ਸਤਿਗੁਰਾਂ ਨੇ ਬਸੰਤ-ਮਾਲਕੌਂਸ ਦਾ ਸ਼ਬਦ : ਕਤ ਜਾਈਐ ਰੇ ਘਰਿ ਲਾਗੋ ਰੰਗੁ । ਇਸ ਤੁਕ ਨੂੰ ਅਸਥਾਈ ਬਣਾ ਕੇ ਬਸੰਤ ਅਤੇ ਮਾਲਕੌਂਸ ਦੀਆਂ ਸੁਰਾਂ ਵਿਚ ਗਾਉਂਦਿਆਂ ਰਾਗੀਆਂ ਨੂੰ ਪਿਛਾ ਕਰਨ ਲਈ ਆਖਿਆ । ਟੇਪਰਿਕਾਰਡ ਕੋਲ ਰਖੀ ।

ਇਸ ਮੌਕੇ ਬਾਬਾ ਸੁੰਦਰ ਸਿੰਘ ਜੀ ਫਰੀਦ, ਬੀਬੀ ਪ੍ਰੀਤਮ ਕੌਰ ਢੋਟੀਆਂ, ਬੇਬੇ ਦਲੀਪ ਕੌਰ ਜੀ ਅਤੇ ਸੰਤ ਇਕਬਾਲ ਸਿੰਘ ਮਨਚੰਦਾ ਆਦਿ ਹੋਰ ਸਜਣ ਵੀ ਕੋਲ ਬੈਠੇ ਸਨ ।

## ਸੁਹਜ ਅਤੇ ਦੂਜੇ ਦਾ ਧਿਆਨ

ਨਿਕਟੀ ਸੇਵਕ, ਇਕ ਲੋਹੇ ਦੇ ਟਰੰਕ ਨੂੰ, ਜਿਸ ਵਿਚ ਸਤਿਗੁਰੂ ਜੀ ਦੇ ਊਨੀ

ਬਸਤਰ ਰਖੇ ਜਾਂਦੇ ਹਨ, ਇਕ ਉਮਦਾ ਟੇਬਲ ਤੇ ਟਿਕਾ ਰਹੇ ਸਨ ਅਤੇ ਸਤਿਗੁਰੂ ਜੀ ਵਾਲੇ ਫੋਮ ਅਟੈਚੀ ਨੂੰ ਬਚਾਅ ਰਹੇ ਸਨ। ਸਤਿਗੁਰਾਂ ਧਿਆਨ ਦੁਆਇਆ : ਇਹ ਸਾਰਾ ਕਮਰਾ ਖ਼ੂਬਸੂਰਤ ਹੈ, ਟੇਬਲ ਤੇ ਕੁਰਸੀਆਂ ਵੀ। ਲੋਹੇ ਦੇ ਟਰੰਕ ਨਾਲ ਟੇਬਲ ਦੀ ਸਤਹ ਖਰਾਬ ਹੋ ਜਾਵੇਗੀ, ਇਸਨੂੰ ਆਪਣੇ ਅਟੈਚੀ ਕੇਸ ਉਪਰ ਹੀ ਟਿਕਾਓ।

'ਉਹ ਫਟ ਸਕਦਾ ਹੈ, ਸੱਚੇ ਪਾਤਸ਼ਾਹ !'

'ਕੋਈ ਹਰਜ ਨਹੀਂ। ਜਿਸ ਡੱਬੇ ਵਿਚ ਅਸੀਂ ਸਫ਼ਰ ਕਰ ਰਹੇ ਹਾਂ, ਜੇ ਛੱਡੀਏ ਤਾਂ ਪਹਿਲਾਂ ਤੋਂ ਸਾਫ਼ ਲਗੇ। ਜਾਣ ਲਗਿਆਂ ਵੱਧ ਤੋਂ ਵੱਧ ਸੁੰਦਰ ਹਾਲਤ ਹੋਣੀ ਚਾਹੀਦੀ ਹੈ ਕਮਰੇ ਦੀ।

ਸੇਵਕ ਨੇ ਫਿਰ ਕਿਹਾ : 'ਆਪਣਾ ਅਟੈਚੀ ਖਰਾਬ ਹੋ ਜਾਵੇਗਾ ਜੀ !'

'ਹੋਰ ਲੈ ਲਵਾਂਗੇ। ਆਪਾਂ ਨੂੰ ਹੋਰ ਲੈਣਾ ਸੌਖਾ ਹੈ। ਸਰਕਾਰੀ ਸਾਮਾਨ ਖ਼ਰਾਬ ਹੋ ਗਿਆ ਤਾਂ ਪਤਾ ਨਹੀਂ ਕਿੰਨਾ ਚਿਰ ਇਹ ਖ਼ਰਾਬ ਹੀ ਪਿਆ ਰਹੇ।'

ਅਤੇ ਲੋਹੇ ਦਾ ਟਰੰਕ ਟਿਕਾਣੇ ਸਿਰ ਆ ਗਿਆ।

## ਮੀਰਜ਼ਾਦਾ

ਸਤਿਗੁਰੂ ਜੀ ਨਵੀਂ ਸ਼ਬਦਾਵਲੀ ਅਤੇ ਅਰਥਾਵਲੀ ਦਾ ਨਿਤ ਪਰਵਾਹਤ ਝਰਨਾ ਹਨ। ਅੱਠੇ ਪਹਿਰ ਵਿਅੰਗਾਤਮਿਕ ਪ੍ਰਤੀਕਾਤਮਿਕ ਸ਼ਬਦ ਬਣਦੇ ਵਿਗੜਦੇ ਰਹਿੰਦੇ ਹਨ। ਕਿਸੇ ਨੇ ਹੁਣੇ ਸ਼ਬਦ 'ਮਰਿਆਦਾ' ਵਰਤਿਆ। ਸਤਿਗੁਰਾਂ ਮੇਰੇ ਵਲ ਨੇਤਰ ਉੱਚੇ ਕਰਕੇ ਸਹਿਜ ਭਾ ਕਹਿ ਦਿਤਾ 'ਮੀਰਜ਼ਾਦਾ'। ਮੈਂ ਸੋਚਦਾ ਹੀ ਰਿਹਾ ਕਿ ਇਹ ਸ਼ਬਦ ਕਿਧਰੋਂ ਆਇਆ। ਕਿਵੇਂ ਬਣਿਆ। ਮੈਨੂੰ ਢੂੰਡ ਵਿਚ ਪਿਆਂ ਵੇਖ ਬੋਲੇ : ਇਹ ਤਾਂ ਮਰਿਆਦਾ ਦਾ ਧਵਨੀਆਤਮਕ ਸ਼ਬਦ ਹੈ। ਕਿੰਨਾ ਨੇੜੇ ਦਾ ਸ਼ਬਦ ਹੈ 'ਮੀਰਜ਼ਾਦਾ'।

## ਜੀ ਨਹੀਂ ਕਰਦਾ

ਸੰਗੀਤ ਸਿੱਖਿਆ ਦਾ ਕਾਰਜ ਕਰਮ ਚਲਦਿਆਂ, ਅੱਠੇ ਪਹਿਰ ਹਾਜ਼ਰ ਰਹਿਣ ਵਾਲੇ ਸੇਵਕ ਮਹਿੰਦਰ ਸਿੰਘ ਪੂਰਬਾ ਅਤੇ ਬਲਦੇਵ ਸਿੰਘ ਤਾਂ ਵਕਤ ਦਾ ਲਾਭ ਲੈਣ ਲਈ ਨੀਂਦ ਦੀ ਕਮੀ ਪੂਰਤੀ ਕਰਨ ਲਗੇ। ਸਕੱਤਰ ਤਰਸੇਮ ਸਿੰਘ ਨੇ ਕਲਮ ਲਈ, ਚਿੱਠੀ ਪੱਤਰ ਲਿਖਣ ਲਗਾ। ਸਤਿਗੁਰੂ ਜੀ ਪੌਣੇ ਛੇ ਵਜੇ ਸੰਗੀਤ ਵਾਲਿਆਂ ਨੂੰ ਛੱਡ ਜਲਪਾਣੀ ਛਕਣ ਲਈ ਉਠੇ। ਆਪਣੇ ਸੇਵਕਾਂ ਨੂੰ ਸੁੱਤੇ ਪਿਆਂ ਵੇਖ ਮੇਰੇ ਵਾਲੇ ਕਮਰੇ ਵਿਚ ਸਕੱਤਰ ਪਾਸ ਆਏ। ਕਹਿਣ ਲਗੇ : ਬਲਦੇਵ ਸਿੰਘ ਸੁੱਤਾ ਪਿਆ ਹੈ, ਪੂਰਬੇ ਨੂੰ ਜਗਾਣ ਤੇ ਜੀ ਨਹੀਂ ਕਰਦਾ, ਤੂੰ ਹੀ ਤਰਸੇਮ ਸਿੰਘ ਉਠਕੇ ਪਾਣੀ ਪਿਆਲ ਦੇ !

ਅਤੇ ਤਰਸੇਮ ਸਿੰਘ ਨੇ ਉਠ ਕੇ ਜਲ ਛਕਾਇਆ।

## ਬੇਬੇ ਦਲੀਪ ਕੌਰ ਜੀ

ਜਦੋਂ ਵੀ ਕਦੇ ਸਤਿਗੁਰੂ ਜੀ ਨਾਲ ਸਫ਼ਰ ਦਾ ਅਵਸਰ ਮਿਲਿਆ ਹੈ, ਇਹ ਵੇਖਿਆ ਹੈ ਕਿ ਆਪ ਹਰ ਕਿਸੇ ਦਾ ਧਿਆਨ ਰਖਦੇ ਹਨ। ਵੇਲੇ ਸਿਰ ਖਾਣ ਪੀਣ

ਤੋਂ ਇਲਾਵਾ ਫਲ, ਸੁੱਕੇ ਮੇਵੇ, ਅਤੇ ਘਰ ਤਿਆਰ ਕੀਤੀ ਮਿਠਾਈ ਮਿਲਦੀ ਹੀ ਰਹਿੰਦੀ ਹੈ। ਕਹੁ ਜਨ, ਕਾ ਨਾਹੀ ਘਰਿ ਤਾਕੈ ? ਅਤੇ ਹੁਣ ਸਾਡੀ ਬੋਗੀ ਵਿਚ ਬੇਬੇ ਦਲੀਪ ਕੌਰ ਜੀ ਵੀ ਹਨ। ਇਹਨਾਂ ਦਾ ਉਦਾਰ ਸੁਭਾਉ ਵੀ ਇਹਨਾਂ ਨੂੰ ਹਰੇਕ ਦੇ ਖਾਣ ਪੀਣ ਵਲ ਧਿਆਨ ਰਖਣ ਲਈ ਮਜਬੂਰ ਕਰਦਾ ਹੈ। ਬੇਬੇ ਜੀ ਹੱਥ ਦੀ ਬੁਰਕੀ ਵੀ ਕਿਸੇ ਲੋੜਵੰਦ ਲਈ ਤਿਆਗਣ ਨੂੰ ਤਿਆਰ ਰਹਿੰਦੇ ਹਨ। ਗੱਡੀ ਵਿਚ ਸੰਤਰੇ, ਸੇਬ, ਕੇਲੇ, ਗਜਰੇਲਾ, ਬਰਫ਼ੀ ਪੇਠਾ ਆਦਿ ਹਰ ਕਿਸੇ ਦੀ ਪਹੁੰਚ ਵਿਚ ਸੀ ਤੇ ਪੁਛ ਪੁਛ ਕੇ ਵੀ ਖੁਆਇਆ ਜਾਂਦਾ ਰਿਹਾ ; ਬੇਬੇ ਜੀ, ਸਤਿਗੁਰੂ ਜੀ ਦੀ ਇੱਛਾ ਸਮਝਦਿਆਂ, ਆਪ ਹੀ ਹਰ ਕਿਸੇ ਦਾ ਖਿਆਲ ਰਖਦੇ ਹਨ।

ਬੇਬੇ ਜੀ ਫਲ ਵੰਡਦੇ ਮੇਰੇ ਪਾਸ ਆਏ। ਸਤਿਗੁਰੂ ਜੀ ਵੀ ਬੋਗੀ ਦੀ ਗਲੀ ਵਿਚ ਅਗੋਂ ਆ ਰਹੇ ਸਨ ਕਿ ਕਿਸੇ ਤਰ੍ਹਾਂ ਸਤਿਗੁਰਾਂ ਦੇ ਸਨੇਹ ਦੀ ਗੱਲ ਚੱਲ ਪਈ। ਬੇਬੇ ਦਲੀਪ ਕੌਰ ਜੀ ਦੱਸਿਆ : ਜੀਵਨ ਨਗਰ ਰਹਿੰਦਿਆਂ ਦੀ ਗੱਲ ਹੈ। ਇਕ ਦਿਨ ਸਤਿਗੁਰੂ ਜੀ ਦੇ ਹਸਤ ਕੰਵਲ ਤੇ ਇਕ ਚਿੜੀ ਆ ਬੈਠੀ। ਉਂਗਲ ਤੇ ਬਿਠਾਈ ਸਾਡੇ ਕਈ ਜਣਿਆਂ ਕੋਲ ਆ ਗਏ। ਬਚਨ ਕੀਤੇ ਨੇ : ਇਹਦਾ ਉਡਣ ਤੇ ਜੀ ਹੀ ਨਹੀਂ ਕਰਦਾ। ਇਹ ਉਡੇ ਤਾਂ ਮੈਂ ਕੋਈ ਹੋਰ ਕੰਮ ਕਰਾਂ !

ਬੇਬੇ ਜੀ ਨੇ ਇਕ ਹੋਰ ਘਟਨਾ ਸੁਣਾਈ : ਓਦੋਂ ਛੋਟਾ ਕਾਕਾ (ਠਾਕੁਰ ਉਦੈ ਸਿੰਘ) ਦੋ ਤਿੰਨ ਦਿਨ ਦਾ ਹੀ ਸੀ। ਇਸ ਦੀ ਖੱਬੀ ਅੱਖ ਅੱਧੀ ਇੰਜ ਬੰਦ ਸੀ ਜਿਵੇਂ ਉਪਰ ਮਾਸ ਹੀ ਚੜ੍ਹਿਆ ਹੋਵੇ ਅਤੇ ਜਿਹੜੀ ਅੱਧੀ ਖੁਲ੍ਹੀ ਸੀ, ਉਸ ਵਿਚੋਂ ਪਾਣੀ ਇੰਜ ਵਗ ਰਿਹਾ ਸੀ ਜਿਵੇਂ ਅੱਖ ਨੇ ਬੈਠ ਹੀ ਜਾਣਾ ਹੋਵੇ ! ਮਾਤਾ ਜੀ (ਵੱਡੀ ਭੈਣ) ਨੇ ਕਿਹਾ : ਅਰਜ਼ ਕਰ ਲਈਏ, ਕਿਤੇ ਕੰਮ ਵਿਗੜ ਨਾ ਜਾਵੇ ! ਆਉਣ ਤੇ ਮੈਂ ਆਖਿਆ : ਦੀਨ ਦਿਆਲ, ਕਾਕੇ ਦੀ ਅੱਖ ਵਲੋਂ ਚਿੰਤਾ ਉਠ ਖੜੀ ਹੋਈ ਹੈ। ਸਤਿਗੁਰਾਂ ਬਚਨ ਕੀਤਾ : ਵਖਾਓ ਖਾਂ, ਕਾਹਦੀ ਚਿੰਤਾ ਬਣ ਗਈ ! ਸਤਿਗੁਰੂ ਜੀ ਨੇ ਕਾਕੇ ਦੀਆਂ ਅੱਖਾਂ ਵਲ ਨਜ਼ਰ ਭਰ ਵੇਖ ਕੇ ਫ਼ਰਮਾਇਆ : ਕੌਣ ਕਹਿੰਦਾ ਹੈ, ਅੱਖ ਖ਼ਰਾਬ ਹੈ। ਇਹ ਤਾਂ ਚੰਗੀ ਭਲੀ ਹੈ। ਸੁਹਣੀ ਹੈ, ਵਧੀਆ ਹੈ।

ਮਾਤਾ ਜੀ ਨੇ ਮੋੜਾ ਦਿਤਾ : ਸੱਚੇ ਪਾਤਸ਼ਾਹ, ਤੁਸੀਂ ਹੀ ਕਹਿੰਦੇ ਹੋ ਠੀਕ ਹੈ, ਸਾਥੋਂ ਤਾਂ ਅੱਖ ਵੇਖੀ ਤਕ ਨਹੀਂ ਜਾਂਦੀ। ਸਤਿਗੁਰੂ ਜੀ ਫੇਰ ਬਚਨ ਕੀਤਾ : ਅੱਖ ਕਾਕੇ ਦੀ ਠੀਕ ਠਾਕ ਹੈ, ਚਿੰਤਾ ਨਾ ਕਰੋ। ਪਰ ਮਾਤਾ ਜੀ ਨੇ ਤੀਜੀ ਵਾਰ ਵੀ ਫ਼ਿਕਰ ਦਾ ਜ਼ਿਕਰ ਕੀਤਾ। ਸਤਿਗੁਰੂ ਜੀ ਨੇ ਬਿਨਾ ਤੇਜ਼ੀ ਤੋਂ ਸਹਿਜ ਨਾਲ ਕਿਹਾ : ਚੰਗੀ ਭਲੀ ਅੱਖ ਨੂੰ ਖ਼ਰਾਬ ਨਾ ਆਖੋ। ਇਹ ਸੁੰਦਰ ਹੈ, ਸਵਸਥ ਹੈ।

ਅਤੇ ਅਗਲੇ ਦਿਨ ਸਾਰੇ ਪਰਵਾਰ ਨੂੰ ਤਸੱਲੀ ਹੋਈ ਕਿ ਬਚਨ ਸਤਿਗੁਰੂ ਜੀ ਦਾ ਸੱਤ ਹੈ ਤੇ ਸੱਤ ਹੋਣਾ ਹੁੰਦਾ ਹੈ। ਅਸੀਂ ਹੀ ਡਿਗਦੇ ਡੋਲਦੇ ਰਹਿੰਦੇ ਹਾਂ।

## ਨਿਪਟ ਬਚਪਨ ਦੀ ਯਾਦ

ਸਤਿਗੁਰੂ ਜੀ ਤਾਂ ਕਦੇ ਦੇ ਹੀ ਮੀਟਿੰਗ ਰੂਮ ਵਿਚ ਆਪਣੇ ਸੋਫ਼ੇ ਤੇ ਬੈਠੇ ਹੋਏ ਸਨ। ਅਸੀਂ ਕੁਛ ਸਰੀਰ ਕੋਲ ਬੈਠਣ ਲਈ ਆਏ ਤਾਂ ਆਪ ਨੇ ਬੀਤੀ ਬਾਲ ਅਵਸਥਾ

ਤੇ ਝਾਤ ਮਾਰੀ । ਕਹਿਣ ਲਗੇ : ਦਲੀਪ ਸਿੰਘ ਰਵਿਦਾਸੀਆ (ਇਹ ਵੀ ਸਾਡੇ ਨਾਲ ਨਾਮਧਾਰੀ ਵਿਦਿਆਲਾ ਸ੍ਰੀ ਭੈਣੀ ਸਾਹਿਬ ਵਿਚ ਪੜ੍ਹਿਆ ਕਰਦਾ ਸੀ ।) ਵਧੀਆ ਬੰਦਾ ਸੀ । ਇਸਦੇ ਪਾਸ, ਇਸਦੀ ਕੁਟੀਆ ਵਿਚ ਹਰ ਵਿਦਿਆਰਥੀ ਦਾ ਆਉਣ ਜਾਣ ਸੀ । ਇਕ ਵਾਰ ਰਾਜਿੰਦਰ ਸਿੰਘ ਪੰਡਿਤ (ਸਤਿਗੁਰੂ ਜੀ ਦੇ ਮਾਮੇ ਦਾ ਪੁੱਤ ਭਰਾ, ਜਿਸ ਦੀ ਤੇਜ਼ ਬੁਧ ਹੋਣ ਕਰਕੇ 'ਪੰਡਿਤ' ਅੱਲ ਪੈ ਗਈ ਸੀ) ਦੇ ਸੱਜੇ ਗੋਡੇ ਦੀ ਚੱਪਣੀ ਹੇਠੋਂ ਚਮੜੀ ਦੀ ਪੱਚਰ ਲੱਥੀ ਹੋਈ ਵੇਖੀ ਤਾਂ ਪੁਛਿਆ : ਏਥੇ ਕੀ ਹੋਇਆ ਹੈ ? ਜਵਾਬ ਵਿਚ ਰਜਿੰਦਰ ਸਿੰਘ ਨੇ ਬੜੇ ਮਸਾਲੇ ਲਾ ਕੇ ਤੇ ਗੱਲ ਨੂੰ ਵਧਾ-ਚੜ੍ਹਾ ਕੇ ਦੱਸਿਆ : ਕੋਠੇ ਦੀ ਛੱਤ ਤੋਂ ਡਿਗ ਪਿਆ ਹਾਂ, ਮਸਾਂ ਹੀ ਬਚਿਆ ਹਾਂ । ਇਕ ਵਾਰ ਤਾਂ ਜਾਨ ਨੂੰ ਖ਼ਤਰਾ ਹੋ ਗਿਆ ਸੀ, ਪਰ ਗੋਡੇ ਦੀ ਪੱਚਰ ਦੀ ਬਲੀ ਦਿਤਿਆਂ ਹੀ ਸਰ ਗਿਆ ।

ਸਾਰੀ ਗੱਲਬਾਤ ਸੁਣਨ ਉਪਰੰਤ, ਰਾਜਿੰਦਰ ਸਿੰਘ ਦੇ ਜਾਣ ਬਾਅਦ ਦਲੀਪ ਸਿੰਘ ਨੇ ਅਸਲ ਗੱਲ ਸਪਸ਼ਟ ਕੀਤੀ : ਇਹ ਕੋਈ ਕੋਠੇ-ਕਾਠੇ ਤੋਂ ਨਹੀਂ ਡਿਗਿਆ । ਧਰਤੀ ਤੋਂ ਡਿੱਗਿਆਂ ਹੀ ਇਹਦਾ ਇਹ ਹਾਲ ਹੈ, ਜੇ ਕੋਠੇ ਤੋਂ ਡਿਗਦਾ ਤਾਂ ਕੀ ਹਾਲ ਹੁੰਦਾ, ਅੰਦਾਜ਼ਾ ਲਾ ਲਓ ।

## ਕਿਰਪਾ ਦ੍ਰਿਸ਼ਟੀ

ਸਤਿਗੁਰੂ ਜੀ ਨੇ ਕੋਲ ਬੈਠੇ ਸਰੀਰਾਂ ਨੂੰ ਕਿਹਾ : ਕਵੀ ਹੁਰੀਂ ਬੜਾ ਕੰਮ ਕਰਦੇ ਹਨ । ਕਿਤੇ ਇਹਨਾਂ ਦੀ ਉਮਰ 25 ਸਾਲ ਪਹਿਲਾਂ ਵਾਲੀ ਹੁੰਦੀ ! ਮੈਂ ਉੱਤਰ ਵਿਚ ਸਤਿਕਾਰ ਵਜੋਂ ਕਿਹਾ : ਆਪ ਜੀ ਕਿਰਪਾ ਕਰੋ ਮੈਂ ਅਗਲੇ 25 ਸਾਲ ਜਵਾਨਾਂ ਵਾਂਗ ਜੀਉ ਲਵਾਂ ! ਅਤੇ ਕੰਮ ਕਰਦਾ ਚਲਾ ਜਾਵਾਂ ! ਸਤਿਗੁਰੂ ਜੀ ਬੋਲੇ : ਸੋ ਤੋਂ ਹੈ ਹੀ ।

ਸ਼ਬਦ ਸਿੱਖਿਆ ਦਾ ਪ੍ਰੋਗਰਾਮ ਘੁੱਲੇ ਤੇ ਖ਼ਜ਼ਾਨ ਸਿੰਘ ਹੁਰਾਂ ਨਾਲ 7 ਵਜੇ ਰਾਤ ਤਕ ਚਲਦਾ ਰਿਹਾ । ਬੜੀਆਂ ਤਿਹਾਈਆਂ ਲਗੀਆਂ ਅਤੇ ਸਿਖਾਈਆਂ ਗਈਆਂ ।

## ਪੰਡਿਤ ਜੀ ਨੂੰ ਸੋਧ

ਨਿਤਨੇਮ ਦੀ ਬਾਣੀ, ਰਹਿਰਾਸ ਦਾ ਪਾਠ ਕਰਨ ਲਈ ਸਤਿਗੁਰੂ ਜੀ ਆਪਣੇ ਬੈੱਡਰੂਮ ਵਿਚ ਚਲੇ ਗਏ । ਪਾਠ ਕਰਦੇ ਦੋਬਾਰਾ ਆਏ ਤਾਂ ਪੰਡਿਤ ਗੋਪਾਲ ਸਿੰਘ ਜੀ ਨੂੰ ਬਚਨ ਕੀਤਾ : ਪੰਡਿਤ ਜੀ, ਹੁਣ ਸੋਧ ਕਦੋਂ ਰਖਣੀ ਹੈ ? ਪੰਡਿਤ ਜੀ ਬੜੀ ਲਚਕ ਨਾਲ ਪਾਸਾ ਵਲਾਣ ਦੀ ਕੋਸ਼ਿਸ਼ ਕਰਦੇ ਰਹੇ ਪਰ ਸਤਿਗੁਰੂ ਜੀ ਪੌਣੇ ਘੰਟੇ ਤਕ ਜਦੋਂ ਵੀ ਕੋਈ ਬਚਨ ਕਰਨ ਉਸ ਦਾ ਅੰਤ ਇਸ ਸਮੱਸਿਆ ਪੂਰਤੀ ਉਤੇ ਕਰਨ : ਪੰਡਿਤ ਜੀ, ਸੋਧ ਕਦੋਂ ਰਖਣੀ ਏਂ ? ਅੰਤ ਪੰਡਿਤ ਜੀ ਨੇ ਹੱਸ ਕੇ ਕਿਹਾ : ਜਾਪਦਾ ਹੈ ਆਪ ਜੀ ਹੁਣ ਸੋਧ ਰਖਾ ਕੇ ਹੀ ਛੱਡੋਗੇ ! ਸੁ ਸਤਿ ਬਚਨ, ਜਦੋਂ ਹੁਕਮ ਕਰੋਗੇ !

## ਕਾਨਪੁਰ ਪਹੁੰਚ

ਸਤਿਗੁਰੂ ਜੀ ਨੇ ਚਲਦੇ ਫਿਰਦਿਆਂ ਆਪਣਾ ਨਿਤਨੇਮ ਪੂਰਾ ਕਰ ਲਿਆ । ਅਤੇ

8.45 ਹੁੰਦਿਆਂ ਨੂੰ ਕਾਨਪੁਰ ਦਾ ਸਟਸ਼ਨ ਆ ਗਿਆ । ਅਗੇ ਨਾਮਧਾਰੀ ਸੰਗਤ ਕਾਨਪੁਰ ਦੇ ਨਰ ਨਾਰ ਸੁਆਗਤ ਹਾਰ ਲੈ ਕੇ ਪਲੇਟ ਫਾਰਮ ਤੇ ਖਲੋਤੇ ਸਨ । ਗੱਡੀ ਰੁਕਦਿਆਂ ਹੀ ਜੈਕਾਰਿਆਂ ਨਾਲ ਸਟੇਸ਼ਨ ਗੂੰਜ ਉਠਿਆ । ਸਤਿਗੁਰੂ ਜੀ ਸਫ਼ੈਦ ਖਾਦੀ ਦੇ ਬਸਤਰ ਪਹਿਨੀ ਉਜਲੇ ਉਜਲੇ ਬਾਹਰ ਨਿਕਲੇ । ਜਿਵੇਂ ਸੂਰਜ ਨੇ ਪਰਬਤਾਂ ਉਹਲਿਓਂ ਧਰਤੀ ਤੇ ਪਹਿਲੀ ਝਾਤ ਮਾਰੀ ਹੋਵੇ !

ਸੂਬਾ ਮਹਿੰਦਰ ਸਿੰਘ ਜੀ ਵਲੋਂ ਪਲੇਟ ਫ਼ਾਰਮ ਤੇ ਸਤਿਕਾਰ ਹਿਤ ਰਖੀ ਕੁਰਸੀ ਤੇ ਬਸਤਰ ਵਿਛਾਇਆ ਗਿਆ । ਸਤਿਗੁਰੂ ਜੀ ਦੇ ਬੈਠਣ ਉਪਰੰਤ ਸੂਬਾ ਜੀ, ਇਹਨਾਂ ਦਾ ਵਡਾ ਲੜਕਾ ਜਸਬੀਰ ਸਿੰਘ, ਡਾ: ਕਪੂਰ ਸਿੰਘ, ਸ. ਕੇਸਰ ਸਿੰਘ, ਸ. ਹਜ਼ੂਰਾ ਸਿੰਘ ਆਦਿ ਹੋਰ ਅਨੇਕਾਂ ਸਰੀਰਾਂ ਨੇ ਸਤਿਗੁਰੂ ਜੀ ਦੇ ਗਲੇ ਫੁਲਹਾਰ ਪਹਿਨਾਅ ਕੇ ਫੁੱਲਾਂ ਦੀ ਮੁਸਕਾਨ ਗੁਰੂ ਕੀ ਭੇਟ ਕੀਤੀ । ਸ. ਮਹਿੰਗਾ ਸਿੰਘ ਦੇ ਵੱਡੇ ਲੜਕੇ ਜਦੋਂ ਹਾਰ ਪਹਿਨਾਅ ਨਮਸਕਾਰ ਕੀਤੀ ਤਾਂ ਸਤਿਗੁਰਾਂ ਮੈਨੂੰ ਦੱਸਿਆ : ਇਸ ਨੇ ਇਲੈਕਸ਼ਨਾਂ ਸਮੇਂ ਅਮੇਠੀ ਵਿਚ ਬੜਾ ਕੰਮ ਕੀਤਾ ਹੈ ।

## ਦੀਵਾਨ ਸਥਾਨ ਵਿਚ

ਕਾਰਾਂ ਆਦਿ ਤਾਂ ਸੰਗਤ ਦੀਆਂ ਬਥੇਰੀਆਂ ਸਟੇਸ਼ਨ ਤੇ ਆਈਆਂ ਹੋਈਆਂ ਸਨ ਪਰ ਸਤਿਗੁਰੂ ਜੀ ਨੇ ਮਾਣ ਸੂਬਾ ਮਹਿੰਦਰ ਸਿੰਘ ਜੀ ਦੇ ਸਪੁੱਤਰ ਜਸਬੀਰ ਸਿੰਘ ਨੂੰ ਉਹਦੀ ਗੱਡੀ, ਮਾਟਾਡੋਰ, ਵਿਚ ਬੈਠ ਕੇ ਬਖ਼ਸ਼ਿਆ । ਸਤਿਗੁਰੂ ਜੀ ਦੇ ਨਾਲ ਆਏ ਜਥੇ ਨੇ ਹੋਰ ਸਿੰਘਾਂ ਦੀਆਂ ਕਾਰਾਂ ਵਿਚ ਬੈਠ ਗੁਮਟੀ ਨੰ: 5 ਵਲ ਵਧਣਾ ਸ਼ੁਰੂ ਕੀਤਾ ਤਾਂ ਐਉਂ ਲਗਾ ਜਿਵੇਂ ਖੁਸ਼ੀਆਂ ਅਤੇ ਉਮਾਹ ਦੀ ਗੰਗਾ ਕਾਨਪੁਰ ਦੇ ਗਲੀਆਂ ਬਾਜ਼ਾਰਾਂ ਵਿਚ ਵਹਿ ਤੁਰੀ ਹੋਵੇ । ਬਿਜਲੀ ਬੱਤੀਆਂ ਨਾਲ ਜਗਮਗਾਂਦੀਆਂ ਸੁੱਕੀਆਂ ਗਿਲੀਆਂ ਸੜਕਾਂ ਉਲੰਘਦੇ ਅਸੀਂ ਸ. ਮਹਿੰਗਾ ਸਿੰਘ ਮਾਰਕਿਟ ਵਿਚ ਪਹੁੰਚ ਗਏ ।

ਸਤਿਗੁਰੂ ਜੀ ਤੇ ਸੰਗਤ ਦੇ ਮਾਰਕਿਟ ਵਿਚ ਉਤਰਦਿਆਂ ਸ. ਮਹਿੰਗਾ ਸਿੰਘ ਆਪਣੀ ਪਤਨੀ ਸਮੇਤ ਪੁਸ਼ਪਮਾਲਾ ਲਈ ਸੁਆਗਤ ਸਤਿਕਾਰ ਹਿਤ ਖਲੋਤੇ ਸਨ । ਬਜ਼ੁਰਗ ਸੱਜਣ ਨੇ ਜਿਸ ਦੀ ਨਜ਼ਰ ਕੁਝ ਕਮਜ਼ੋਰ ਪੈ ਗਈ ਹੈ ਆਪਣੇ ਬੱਚਿਆਂ ਦੀ ਮਦਦ ਨਾਲ ਮਾਰਕਿਟ ਵਿਚ ਲਗੇ ਦੀਵਾਨ ਤੋਂ ਪਹਿਲਾਂ ਸੁਆਗਤ ਕੀਤਾ । ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਸ. ਮਹਿੰਗਾ ਸਿੰਘ ਅਤੇ ਇਨ੍ਹਾਂ ਦੇ ਬੱਚਿਆਂ ਨੇ ਅਮੇਠੀ ਚੋਣ ਹਲਕੇ ਵਿਚ, ਜਿਥੇ ਸੰਜੈ ਗਾਂਧੀ ਲੋਕ ਸਭਾ ਦੀ ਇਲੈਕਸ਼ਨ ਲੜ ਰਿਹਾ ਸੀ, ਬੜਾ ਖ਼ਰਚ ਤੇ ਖੇਚਲ ਕੀਤੇ ਹਨ । ਇਕ ਲੱਖ ਰੁਪਏ ਤੋਂ ਉਤੇ ਨਕਦ ਰਕਮ, ਦਸ ਜੀਪਾਂ ਅਤੇ ਸੈਂਕੜੇ ਤੰਬੂਆਂ ਸ਼ਾਮਿਆਨਿਆਂ ਦਾ ਪ੍ਰਬੰਧ ਕਰਕੇ ਚੋਣ ਸਮਾਪਤੀ ਤਕ ਓਥੇ ਡਟੇ ਰਹੇ । ਕਹਿਣ ਲਗੇ, ਗੁਰੂ ਕੇ ਦਰਬਾਰ ਵਲੋਂ ਹੁਕਮ ਆਇਆ ਹੈ, ਕੋਈ ਕਸਰ ਕਿਉਂ ਰਹੇ !

ਸ. ਮਹਿੰਗਾ ਸਿੰਘ ਮਾਰਕਿਟ ਦੇ ਉਪਰਲੇ ਹਾਲ ਵਿਚ ਜਥੇਦਾਰ ਨਿਰੰਜਨ ਸਿੰਘ ਕੱਕੜ ਦਾ, ਹੱਲੇ ਦਾ ਦੀਵਾਨ ਸਜਿਆ ਹੋਇਆ ਸੀ । ਉਹ ਉਚੀਆਂ ਸੁਰਾਂ ਵਿਚ ਅਗਵਾਈ ਦੇ ਰਹੇ ਸਨ : ਜਿਨ੍ਹਾਂ ਤੇ ਨਜ਼ਰ ਮਿਹਰ ਦੀ ਕਰਦੇ, ਲੋਹਿਓਂ ਲਾਲ ਬਣਾਂਦੇ ਆ । ਇਹ ਅਨੁਵਾਦ ਸੀ : 'ਲੋਹਉ ਹੋਇਅਉ ਲਾਲੁ ਨਦਰਿ ਸਤਿਗੁਰੁ ਜਦ ਧਾਰੈ'

ਦਾ । ਅਗੇ ਸਰੋਤਾ ਰੂਪ ਵਿਚ ਬੈਠੇ 100 ਕੁ ਸਿੰਘਾਂ ਦੇ ਮੁਖ ਮੰਡਲ ਤੇ ਇਕ ਆਭਾ ਝਲਕ ਪਈ ਜਦੋਂ ਦੀਵਾਨ ਸਥਾਨ ਵਿਚ ਸਤਿਗੁਰੂ ਜੀ ਨੇ ਆਪਣੇ ਆਸਣ ਵਲ ਪਦਾਰਪਣ ਕੀਤਾ । ਜਿਵੇਂ ਸ਼ੀਸ਼ ਮਹਲ ਵਿਚ ਬਲਬ ਜਗ ਉਠਣ ਤੇ ਆਪਣੀਆਂ ਹੀ ਮੂਰਤਾਂ ਬਣ ਉਠਦੀਆਂ ਹਨ ਤਿਵੇਂ ਸਤਿਗੁਰੂ ਜੀ ਦਾ ਪਰਕਾਸ਼ ਹਰ ਹਿਰਦੇ ਵਿਚ ਹੋ ਗਿਆ ਅਤੇ ਨਮਸਕਾਰਾਂ ਹਿਤ ਨਰ ਨਾਰ ਉਠ ਕੇ ਆਉਣ ਲਗੇ ।

10.00 ਰਾਤ ਤਕ ਦੀਵਾਨ ਦੀ ਸਮਾਪਤੀ ਹੋ ਗਈ ।

## ਸੂਬਾ ਮਹਿੰਦਰ ਸਿੰਘ ਜੀ

ਬੀਬੇ, ਮਿੱਠੇ ਤੇ ਨਿੱਘੇ ਸੂਬਾ ਮਹਿੰਦਰ ਸਿੰਘ ਜੀ 65 ਸਾਲ ਤੋਂ ਉਪਰ ਦੀ ਉਮਰ ਦੇ ਹਨ । ਲੰਮੇ ਸਮੇਂ ਤੋਂ ਆਪ ਕਾਨਪੁਰ ਅਰਥਾਤ ਯੂ. ਪੀ. ਦੇ ਸੂਬਾ ਚਲੇ ਆਉਂਦੇ ਹਨ । ਅੱਜ ਕਲ੍ਹ ਉਨ੍ਹਾਂ ਦੀ ਸਰੀਰਕ ਅਵਸਥਾ ਨੂੰ ਮੁਖ ਰਖ ਕਾਰਜ ਖੇਤਰ ਘਟਾ ਦਿਤਾ ਗਿਆ ਹੈ । ਸੰਤ ਨਗਰ (ਸਰਸਾ) ਦੇ ਸੰਤ ਧਰਮ ਸਿੰਘ ਜੀ ਮੁਕਤਾ ਨੂੰ ਵੀ ਯੂ. ਪੀ. ਦਿਹਾਤੀ ਦਾ ਸੂਬਾ ਬਣਾ ਦਿਤਾ ਗਿਆ ਹੈ । 119/198 ਓਮ ਨਗਰ, ਗੁਮਟੀ ਨੰ: 5 ਵਿਚ ਸੂਬਾ ਜੀ ਦਾ ਘਰ ਅਤੇ ਇਸ ਦੇ ਵਿਚੇ ਹੀ ਸੂਬਾ ਜੀ ਦੇ ਸਪੁੱਤਰ ਜਸਬੀਰ ਸਿੰਘ ਦੀ 'ਇੰਡੀਆ ਪਲਾਸਟਿਕਸ' ਕੰਪਨੀ ਹੈ । ਸਤਿਗੁਰੂ ਜੀ ਦਾ ਡੇਰਾ ਏਸੇ ਘਰ ਸੀ । ਘਰ ਵਿਚ ਹੇਠਾਂ ਪਲਾਸਟਿਕ ਦੇ ਲਿਫ਼ਾਫ਼ੇ ਬਣਾਣ ਦੀ ਫ਼ੈਕਟਰੀ ਹੈ ਅਤੇ ਨਾਲ ਹੀ ਜਸਬੀਰ ਸਿੰਘ ਦਾ ਵਸੇਬਾ ਹੈ । ਸਾਡੇ 'ਚੋਂ ਬਹੁਤ ਸਾਰੇ ਸਰੀਰ ਦੂਜੀ ਛੱਤੇ ਠਹਿਰ ਗਏ । ਏਥੇ ਹੀ ਸੂਬਾ ਜੀ ਦੀ ਦੂਜੇ ਬੱਚਿਆਂ ਨਾਲ ਰਿਹਾਇਸ਼ ਹੈ । ਤੀਸਰੀ ਛੱਤੇ ਸਤਿਗੁਰਾਂ ਦਾ ਨਿਵਾਸ ਸੀ ।

## ਟੈਲੀਫ਼ੋਨ

ਸਤਿਗੁਰੂ ਜੀ ਨੇ ਅਜੇ ਆਪਣੇ ਕਮਰੇ ਵਿਚ ਚਰਨ ਰਖੇ ਹੀ ਸਨ ਕਿ ਟੈਲੀਫ਼ੋਨ ਦੀ ਬੈੱਲ ਬਜ ਉਠੀ । ਇਹ ਤਾਂ ਕਿਸੇ ਨੇ ਸਤਿਗੁਰੂ ਜੀ ਦੀ ਆਮਦ ਬਾਰੇ ਜਾਣਨਾ ਚਾਹਿਆ ਸੀ । ਪਰ ਏਧਰੋਂ ਸਤਿਗੁਰੂ ਜੀ ਨੇ ਦੋਹਾਂ ਸੁਰਿੰਦਰਾਂ (ਮਨਚੰਦਾ ਅਤੇ ਲੁਧਿਆਣਾ) ਦੇ ਨੰਬਰ ਮਿਲਾਣੇ ਸ਼ੁਰੂ ਕਰ ਦਿਤੇ । ਮਨਚੰਦਾ ਮਿਲਿਆ ਤਾਂ ਉਸ ਅਰਜ਼ ਕੀਤੀ : ਆਗਿਆ ਹੋਵੇ ਤਾਂ ਇੰਗਲੈਂਡੋਂ ਹੋ ਆਵਾਂ ? ਸਤਿਗੁਰਾਂ ਪੁਛਿਆ : ਵੱਡਾ ਕਾਕਾ ਅਜੇ ਨਹੀਂ ਆਇਆ ?..."ਆਗਿਆ ਕਰੋ ਤਾਂ ਜਾਕੇ ਬੈਂਗਲੋਰੋਂ ਲੈ ਆਵਾਂ ?...ਕੁਛ ਗੱਲ ਬਾਤ ਹੋਰ ਵੀ ਹੋਈ ।

ਲੁਧਿਆਣਾ ਦੇ ਸੁਰਿੰਦਰ ਸਿੰਘ ਦੇ ਨੰਬਰ ਮਿਲੇ ਤਾਂ ਹਾਲ ਚਾਲ ਪੁਛ ਕੇ ਆਦੇਸ਼ ਕੀਤਾ ਗਿਆ : ਭੈਣੀ ਸਾਹਿਬ ਖ਼ਬਰ ਕਰਕੇ ਛੋਟੇ ਕਾਕੇ ਤੇ ਮੇਰੀ ਸਿੰਘਣੀ (ਸਾਡੇ ਮਾਤਾ ਜੀ) ਨੂੰ ਲੁਧਿਆਣੇ ਬੁਲਾਕੇ ਫ਼ੋਨ ਤੇ ਗੱਲ ਬਾਤ ਕਰਵਾਓ । ਉੱਤਰ ਮਿਲਿਆ : ਠਾਕੁਰ ਉਦੇ ਸਿੰਘ ਜੀ ਨੂੰ ਬੁਖ਼ਾਰ ਹੈ । ਮਾਤਾ ਜੀ ਨੂੰ ਲੈ ਆਉਂਦੇ ਹਾਂ ।

ਫਿਰ ਅੱਧੀ ਰਾਤੀਂ ਗੱਲ ਬਾਤ ਹੋਈ ।

## ਕਾਨਪੁਰ ਦੇ ਕੁਛ ਪਰਵਾਰ

ਬਹੁਤ ਸਾਰੇ ਨਾਮਧਾਰੀ ਪਰਵਾਰਾਂ ਚੋਂ ਮੈਂ ਥੋੜੇ ਜਿਹੇ ਪਰਵਾਰ ਹੀ ਸੰਭਾਲ ਸਕਿਆ ਹਾਂ। ਵੇਰਵਾ ਇਸ ਪਰਕਾਰ ਹੈ :

1. ਸੂਬਾ ਮਹਿੰਦਰ ਸਿੰਘ ਜੀ (65)-ਬੀਬੀ ਅਵਤਾਰ ਕੌਰ (ਮੰਡੀ)
   ਲੜਕੇ : ਜਸਬੀਰ ਸਿੰਘ (31)-ਸੁਸ਼ੀਲ ਕੌਰ, ਦਿੱਲੀ
   ਜਗਜੀਤ ਸਿੰਘ (29)-ਹਰਮੀਤ ਕੌਰ, ਬੈਂਕੋਕ
   ਸੁਰਿੰਦਰ ਪਾਲ ਸਿੰਘ (23)-ਨਰਿੰਦਰ ਕੌਰ, ਸੁਕੇਤ
   ਲੜਕੀਆਂ : ਇੰਦਰਜੀਤ ਕੌਰ (26)-ਪਵਿਤਰ ਸਿੰਘ ਡਾਲਟਨ ਗੰਜ
   ਸੁਰਜੀਤ ਕੌਰ (18)
2. ਡਾ: ਕਪੂਰ ਸਿੰਘ (60)ਸਪੁਤਰ ਸੰਤ ਬੁਧ ਸਿੰਘ-ਬੀਬੀ ਸੋਮਾ ਵੰਤੀ
   ਲੜਕੇ : ਕੁਲਦੀਪ ਸਿੰਘ (45)-ਰਛਪਾਲ ਕੌਰ ਡਾਲਟਨ ਗੰਜ
   ਮੋਹਨ ਜੀ (38)-ਪਰਮਿੰਦਰ ਕੌਰ
   ਸੁਰਿੰਦਰ ਪਾਲ ਸਿੰਘ (33)-ਅਮਰਜੀਤ ਕੌਰ, ਦਿੱਲੀ
   ਕੰਵਲਜੀਤ ਸਿੰਘ (ਲਾਲ ਜੀ)-ਪਰਮਜੀਤ ਕੌਰ ਹੈਦਰਾਬਾਦ
   ਲੜਕੀਆਂ : ਸਰਬਜੀਤ ਕੌਰ-ਪਤਵਿੰਦਰ ਸਿੰਘ
   ਜਸਬੀਰ ਕੌਰ-ਦੀਪ ਸਿੰਘ ਦਿੱਲੀ
3. ਸੰਤ ਜੁਗਿੰਦਰ ਸਿੰਘ (50)-ਬੀਬੀ ਅਮਰ ਕੌਰ ਮੰਡੀ
   ਲੜਕਾ : ਡਾ: ਹੀਰਾ ਸਿੰਘ (31) ਸੁਰਜੀਤ ਕੌਰ, ਦਿੱਲੀ
   ਲੜਕੀਆਂ : ਭੁਪਿੰਦਰ ਕੌਰ-ਬਲਵੰਤ ਸਿੰਘ ਮੰਡੀ
   ਪਰਮਜੀਤ ਕੌਰ-ਜੁਗਿੰਦਰ ਸਿੰਘ ਲਖਨਊ
   ਨਰਿੰਦਰ ਕੌਰ-ਸੁਖਜੀਵਨ ਪਾਲ ਸਿੰਘ, ਦਿੱਲੀ
4. ਸੰਤ ਕਰਤਾਰ ਸਿੰਘ (65)-ਬੀਬੀ ਪ੍ਰਕਾਸ਼ ਕੌਰ
   ਲੜਕੇ : ਜੁਗਿੰਦਰ ਸਿੰਘ (40)-ਮਹਿੰਦਰ ਕੌਰ, ਦਿੱਲੀ
   ਰਣਬੀਰ ਸਿੰਘ (15), ਮਨਮੋਹਨ ਸਿੰਘ (10)
   ਲੜਕੀ : ਸੁਖਮ੍ਰਿਤ ਕੌਰ (8)
5. ਸੰਤ ਹਜ਼ੂਰ ਸਿੰਘ ਸਪੁਤਰ ਸੰਤ ਬੁੱਧ ਸਿੰਘ-ਬੀਬੀ ਸੰਤ ਕੌਰ
   ਲੜਕੇ : ਮਹਿੰਦਰ ਪਾਲ ਸਿੰਘ-ਰਾਜਿੰਦਰ ਕੌਰ ਬੈਂਕੋਕ
   ਸੁਰਿੰਦਰਪਾਲ ਸਿੰਘ-ਜਸਬੀਰ ਕੌਰ, ਮਿਰਜ਼ਾਪੁਰ
   ਲੜਕੀਆਂ : ਜ਼ਿੰਦਰ ਕੌਰ-ਸੁਰਿੰਦਰ ਸਿੰਘ ਪਟਨਾ
   ਕੁਲਦੀਪ ਕੌਰ-ਪ੍ਰੋ. ਹਰਦੀਪ ਸਿੰਘ ਅਮ੍ਰਿਤਸਰ,
6. ਸੰਤ ਕੇਸਰ ਸਿੰਘ ਸਪੁਤਰ ਸੰਤ ਬੁਧ ਸਿੰਘ-ਫੂਲਾਂਵੰਤੀ
   ਲੜਕੀ : ਵੀਣਾ-ਵੀਰਿੰਦਰ ਪਾਲ ਸਿੰਘ ਦਿੱਲੀ

7. ਸੰਤ ਦਰਸ਼ਨ ਸਿੰਘ-ਬੀਬੀ ਵਿਦਿਆ ਵੰਤੀ

ਲੜਕਾ : ਸੁਖਦੇਵ ਸਿੰਘ-ਬਲਜੀਤ ਕੌਰ ਮਿਰਜ਼ਾਪੁਰ

8. ਸੰਤ ਮੇਹਰ ਸਿੰਘ-ਬੀਬੀ ਪ੍ਰਕਾਸ਼ ਕੌਰ

ਲੜਕਾ : ਹੀਰਾ ਸਿੰਘ, ਬਖਸ਼ੀਸ ਸਿੰਘ

9. ਸੰਤ ਮੰਗਲ ਸਿੰਘ-ਬੀਬੀ ਜੁਗਿੰਦਰ ਕੌਰ

ਲੜਕਾ : ਮੌਜੀ

10. ਸ. ਮਹਿੰਗਾ ਸਿੰਘ-ਬੀਬੀ ਸੁਭਾਗ ਵੰਤੀ

ਲੜਕੇ : ਸ. ਮਹਿੰਦਰ ਸਿੰਘ-ਜਗਦੀਸ਼ ਕੌਰ

ਸ. ਜੀਤ ਸਿੰਘ

ਸ. ਚਰਨ ਸਿੰਘ

11. ਸ. ਬਚਿਤਰ ਸਿੰਘ ] ਮੁਸਵਰ ਵਰਿਆਮ ਸਿੰਘ ਜੀ ਦੇ
12. ਸ. ਅਵਤਾਰ ਸਿੰਘ ] ਦੁਹਤੇ

13. ਸ. ਪਿਆਰਾ ਸਿੰਘ-ਬੀਬੀ ਸਰਬਜੀਤ ਕੌਰ, ਮੰਡੀ

ਲੜਕੇ : 5.

14. ਸ. ਸੁਰੈਣ ਸਿੰਘ-ਬੀਬੀ ਜਸਵੰਤ ਕੌਰ

ਲੜਕੇ : ਸ. ਸਰਦੂਲ ਸਿੰਘ-ਅਵਤਾਰ ਕੌਰ

15. ਸੰਤ ਸ਼ਾਮ ਸਿੰਘ-ਬੀਬੀ ਜਸਵੰਤ ਕੌਰ

ਲੜਕੇ : ਕਲਿਆਣ ਸਿੰਘ-ਅਮਰਜੀਤ ਕੌਰ ਮੇਰਠ

ਸੁਰਜੀਤ ਸਿੰਘ

## 3 ਫਰਵਰੀ 1980, ਐਤਵਾਰ
## ਕਾਨਪੁਰ

### ਬਸੰਤ ਦਿਹਾੜਾ

ਕਾਨਪੁਰ ਦੀ ਸੰਗਤ ਦੀ ਚਿਰੋਕਣੀ ਅਰਜ਼ ਸੀ ਕਦੇ ਬਸੰਤ ਮੇਲੇ ਸਮੇਂ ਸਤਿਗੁਰੂ ਜੀ ਵੀ ਦਰਸ਼ਨ ਦੇਣ। ਸੋ ਅਜ ਦਾ ਦਿਨ ਗੁਰੂ ਰਾਮ ਸਿੰਘ ਜੀ ਦੇ ਪਰਕਾਸ਼ ਪਰਬ ਦੇ ਤੌਰ ਮਨਾਇਆ ਜਾ ਰਿਹਾ ਹੈ।

ਸ. ਮਹਿੰਗਾ ਸਿੰਘ ਮਾਰਕਿਟ ਦੇ ਉਪਰਲੇ ਹਾਲ ਵਿਚ ਸੰਤ ਹਰਬੰਸ ਸਿੰਘ ਘੁੱਲੇ ਤੇ ਸੰਤ ਖਜ਼ਾਨ ਸਿੰਘ ਦਾ ਆਸਾ ਦੀ ਵਾਰ ਦਾ ਰਸੀਲਾ ਕੀਰਤਨ ਹੋਇਆ। ਸਤਿਗੁਰੂ ਜੀ ਨੇ ਸਦਾ ਵਾਂਗ ਦਿਲਰੁਬਾ ਵਜਾਂਦਿਆਂ ਕੀਰਤਨ ਦੀ ਅਗਵਾਈ ਕੀਤੀ। 7 ਵਜੇ ਵਾਰ ਦਾ ਭੋਗ ਪਿਆ। ਸੰਤ ਜੁਗਿੰਦਰ ਸਿੰਘ ਵਲੋਂ ਬਸੰਤ ਪਰਬ ਦੀ ਖੁਸ਼ੀ ਵਿਚ ਏਥੇ ਹੀ ਇਕ ਭੋਗ ਪਾਇਆ ਗਿਆ। ਨਾਲ ਹੀ ਸੁੱਖਣਾ ਦੇ ਭੋਗ ਵੀ ਪਏ। ਜੁਗਿੰਦਰ ਸਿੰਘ ਹੁਰੀਂ ਇਕ ਪੈਰਾਸ਼ੂਟ ਕੰਪਨੀ ਵਿਚ ਕੰਮ ਕਰਦੇ ਹਨ।

ਲੰਗਰ ਦਾ ਪ੍ਰਬੰਧ ਵੀ ਸੰਗਤ ਵਲੋਂ ਏਥੇ ਹੀ ਸੀ। ਛਕ ਛਕਾ ਕੇ ਏਥੇ ਜਥੇਦਾਰ

ਦਲੀਪ ਸਿੰਘ ਸੰਤ ਨਗਰ ਨੇ ਦੀਵਾਨ ਸਜਾਇਆ । ਫੇਰ ਪੰਡਿਤ ਗੋਪਾਲ ਸਿੰਘ ਜੀ ਨੇ ਵੀ ਵਿਚਾਰ ਵਰਖਾ ਕੀਤੀ ।

## ਇਕ ਅਖੰਡ ਪਾਠ ਵੀ

ਸੰਤ ਨਗਰ ਤੋਂ ਆਏ ਪਾਠੀ ਸਿੰਘਾਂ ਦੁਆਰਾ ਸੰਤ ਜੁਗਿੰਦਰ ਸਿੰਘ ਦੇ ਘਰ ਇਕ ਅਖੰਡ ਪਾਠ ਰਖਿਆ ਗਿਆ ਸੀ । ਇਸ ਦਾ ਭੋਗ ਅੱਜ ਹੀ ਪੈਣਾ ਸੀ । ਸਤਿਗੁਰੂ ਜੀ ਨੇ ਜਲਪਾਨ ਕਰਕੇ ਸੰਤ ਜੁਗਿੰਦਰ ਸਿੰਘ ਦੇ ਘਰ ਦਰਸ਼ਨ ਦਿਤੇ । ਆਪ ਜੀ ਦੀ ਸੇਵਾ ਵਿਚ ਸਕੱਤਰ ਸੰਤ ਤਰਸੇਮ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਤੇ ਸੰਤ ਸੁਖਚੈਨ ਸਿੰਘ ਗੋਲਾ ਗੋਕਰਨ ਨਾਥ ਅਤੇ ਸ. ਜਸਬੀਰ ਸਿੰਘ ਸਨ । ਜਸਬੀਰ ਸਿੰਘ ਮਾਟਾਡੋਰ ਗੱਡੀਆਂ ਦਾ ਸੁਆਮੀ ਹੈ । ਇਸ ਤੋਂ ਸਤਿਗੁਰਾਂ ਮਾਟਾਡੋਰ ਗੱਡੀਆਂ ਦਾ ਖਰਚਾ, ਰਖ ਰਖਾ, ਇੰਜਨ ਦਾ ਚਲਣਾ ਆਦਿ ਸਾਰੀ ਜਾਣਕਾਰੀ ਲਈ । ਕਾਨਪੁਰ ਵਿਚ ਡੀਜ਼ਲ ਦੀ ਸਮਸਿਆ ਪੁੱਛੀ । ਸਤਿਗੁਰੂ ਜੀ ਨੇ ਜਸਬੀਰ ਸਿੰਘ ਬਾਰੇ ਮੈਨੂੰ ਆਖਿਆ : ਇਹ ਬੜਾ ਬਹਾਦਰ ਹੈ । ਕਹਿੰਦਾ ਹੈ, ਜੇ ਡੀਜ਼ਲ ਦਿੱਲੀਓਂ ਮਿਲੇ ਤਾਂ ਵੀ ਇਹ ਲਿਆ ਦੇਵੇਗਾ । ਨਾਮਧਾਰੀ ਫਾਰਮ ਗੋਲਾ ਤੇ ਇਕ ਮੋਟਰ ਸਾਈਕਲ ਵੀ ਭੇਜ ਛਡਿਆ ਸੂ ।

8.15 ਤਕ ਸ. ਜੁਗਿੰਦਰ ਸਿੰਘ ਕੇ ਘਰ ਅਖੰਡ ਪਾਠ ਦਾ ਭੋਗ ਪੈ ਗਿਆ ।

ਸਤਿਗੁਰੂ ਜੀ ਨੇ ਨਾਲ ਗਏ ਸਿੰਘਾਂ ਅਤੇ ਲੋਕਲ ਸਿਖਾਂ ਨੂੰ ਸੰਤ ਜੁਗਿੰਦਰ ਸਿੰਘ ਦੇ ਕਮਰਿਆਂ ਵਿਚ ਲਗੀਆਂ ਤਸਵੀਰਾਂ ਵਖਾ ਕੇ ਆਖਿਆ : ਸਭ ਤਸਵੀਰਾਂ ਨਾਮ-ਧਾਰੀਆਂ ਵਾਲੀਆਂ ਹਨ । ਦੂਜੀ ਕੋਈ ਨਹੀਂ । ਘਰ ਦਾ ਵਾਤਾਵਰਣ ਸਾਧੂਆਂ ਵਾਲਾ ਹੈ । ਮੈਨੂੰ ਵਡੇ ਵਡੇ ਬੰਗਲਿਆਂ, ਕੋਠੀਆਂ ਨਾਲੋਂ ਅਜਿਹੇ ਘਰ ਵਧੇਰੇ ਜਚਦੇ ਹਨ ਜਿਨ੍ਹਾਂ ਦਾ ਸਮੁਚਾ ਪ੍ਰਭਾਵ ਸਾਤਵਿਕ ਹੋਵੇ ।

ਫਿਰ ਫੁਰਮਾਇਆ : ਪਾਠੀ ਸਿੰਘਾਂ ਦਾ, ਘੱਟੋ ਘੱਟ ਇਕ ਹਜ਼ਾਰ ਦਾ ਗਰੁਪ ਤਿਆਰ ਕਰਨਾ ਚਾਹੀਦਾ ਹੈ ਤਾਕਿ ਜਿਥੇ ਵੀ ਪਾਠ ਕਰਨ ਦੀ ਲੋੜ ਪਵੇ ਪੂਰੀ ਮਰਿਆਦਾ ਵਾਲੇ ਪਾਠੀ ਮਿਲ ਪੈਣ । ਭਜਨ ਬਾਣੀ ਅਤੇ ਪਾਠਾਂ ਵਾਲੇ ਪਾਸੇ ਜ਼ੋਰ ਦਿਤਾ ਜਾਣਾ ਚਾਹੀਦਾ ਹੈ ।

ਏਥੇ ਸੰਤ ਮੇਹਰ ਸਿੰਘ ਗਿਆਨੀ ਲੇਖਕ 'ਪੁਰਖ ਗੁਰੂ' ਖਲੋਤੇ ਸਨ । ਉਹਨਾਂ ਨੂੰ ਸੰਬੋਧਨ ਕਰ ਬਚਨ ਕੀਤਾ : ਕਾਨਪੁਰ ਵਿਚ ਕੋਈ ਪਾਠੀ ਗਰੁਪ ਨਹੀਂ ਤਿਆਰ ਹੋ ਸਕਦਾ ? ਫਿਰ ਆਪ ਹੀ ਉਤਰ ਦਿਤਾ : ਹੋ ਤਾਂ ਸਕਦਾ ਹੈ, ਪਰ ਲੋਕਾਂ ਦਾ ਧਿਆਨ ਆਮ ਕਰਕੇ ਵਿਹਾਰ ਕਾਰ ਵਲ ਹੀ ਹੈ ।

## ਚਰਨ ਪਾਉਣੇ

8.30 ਵਜੇ ਸਵੇਰ ਤੋਂ ਸਿੱਖਾਂ ਦੇ ਘਰੀਂ ਚਰਨ ਪਾਉਣ ਦਾ ਪ੍ਰੋਗਰਾਮ ਜਾਰੀ ਹੋਇਆ । ਸਤਿਗੁਰੂ ਜੀ ਜਿਸ ਘਰ ਵੀ ਜਾਂਦੇ ਨੀਲੇ ਤੇ ਕਾਲੇ ਕਪੜਿਆਂ ਦੀ ਵਰਤੋਂ ਤੋਂ ਪਰਹੇਜ਼ ਕਰਨ ਲਈ ਦੱਸਦੇ, ਨੀਲੀਆਂ ਕਾਲੀਆਂ ਤਸਵੀਰਾਂ ਦੀ ਥਾਂ ਸਾਧੂ ਪੁਰਸ਼ਾਂ ਅਤੇ ਸਤਿਗੁਰੂਆਂ, ਖਾਸ ਕਰ ਨਾਮਧਾਰੀਆਂ ਨਾਲ ਸੰਬੰਧਤ ਤਸਵੀਰਾਂ ਲਗਾਣ ਦੀ

ਪ੍ਰੇਰਨਾ ਕਰਦੇ । ਇਕ ਘੰਟਾ ਰੋਜ਼ਾਨਾ ਨਾਮ ਸਿਮਰਨ, ਪੰਜਾਬੀ ਪੜ੍ਹਨ ਲਿਖਣ, ਫੈਸ਼ਨ ਪ੍ਰਸਤੀ ਤੋਂ ਬਚਣ, ਬੱਚਿਆਂ ਨੂੰ ਮੁੱਢ ਤੋਂ ਹੀ ਨਾਮਧਾਰੀ ਪਹਿਰਾਵਾ ਧਾਰਨ ਕਰਵਾਣ ਦੀ ਪੱਕੀ ਕਰਦੇ । ਬਹੁਤ ਪਿਆਰੇ ਢੰਗ ਨਾਲ ਪ੍ਰੇਰਨਾ ਦਿੰਦੇ ।

ਹੇਠ ਲਿਖੇ ਪਰਵਾਰਾਂ ਘਰੀਂ ਚਰਨ ਪਾਏ :

ਸੰਤ ਸੁਰਿੰਦਰ ਸਿੰਘ, ਸੰਤ ਜੁਗਿੰਦਰ ਸਿੰਘ, ਸੰਤ ਮੇਹਰ ਸਿੰਘ, ਸੰਤ ਹਰਬੰਸ ਸਿੰਘ, ਸੰਤ ਮੇਹਰ ਸਿੰਘ ਦੇ ਪੋਤਰੇ ਅਜੀਤ ਸਿੰਘ ਦੇ ਸਿਰ ਤੇ ਦਸਤਾਰ ਸਜਾਈ ।

9.30 ਤਕ ਅਪਣੇ ਡੇਰੇ ਪਹੁੰਚ ਗਏ ਸਤਿਗੁਰੂ ਜੀ ।

10.30 ਵਜੇ ਵਡੇ ਲੰਮੇ ਦਾੜ੍ਹੇ ਅਤੇ ਇਕਦਮ ਗੋਲ ਉਚੀ ਦਸਤਾਰ ਸਜਾਣ ਵਾਲੇ ਸੰਤ ਤੇਜਾ ਸਿੰਘ (65) ਦੇ ਘਰ ਚਰਨ ਪਾਉਣ ਸਤਿਗੁਰੂ ਜੀ ਪਧਾਰੇ । ਆਕੇ ਦੀਨ ਦਿਆਲ ਜੀ ਨੇ ਦੱਸਿਆ : ਤੇਜਾ ਸਿੰਘ ਹੁਰਾਂ ਨੂੰ ਕਿਹਾ ਸੀ ਮਹਿੰਗਾ ਸਿੰਘ (ਮਾਰਕਿਟ ਵਾਲੇ) ਨਾਲ ਝਗੜਾ ਛਡ ਦਿਓ । ਬਥੇਰੀ ਦੌਲਤ ਹੈ ਤੁਹਾਡੇ ਪਾਸ । ਬਹੁਤ ਧਨ ਧਾਮ ਹੈ । ਇਕ ਤਣਾਉ ਭਰੀ ਲੜਾਈ ਕਿਉਂ ਚਲਾ ਰਖੀ ਹੈ । ਮਨੁਖ ਕਈ ਵਾਰ ਸਭ ਕੁਝ ਕੋਲ ਹੁੰਦੇ ਸੁੰਦੇ, ਹੋਰ ਪ੍ਰਾਪਤੀ ਲਈ ਜਾਂ ਸਦਾ ਹੀ ਤਣਾਉ ਭਰੇ ਵਾਤਾਵਰਣ ਵਿਚ ਰਹਿਣ ਦੀ ਆਦਤ ਨਹੀਂ ਤਿਆਗ ਸਕਦਾ । ਇਰਦ ਗਿਰਦ ਪਏ ਹੋਏ ਸੁਖਾਂ ਦੀ ਥਾਂ ਅਪ੍ਰਾਪਤ ਵਲ ਹੀ ਜ਼ੋਰ ਲਾਂਦਾ ਅੱਖਾਂ ਮੀਟ ਜਾਂਦਾ ਹੈ ।

ਪ੍ਰਸ਼ਾਦ ਪਾਣੀ ਛਕ ਥੋੜਾ ਬਿਰਾਜ ਫਿਰ ਇਸ਼ਨਾਨ ਕਰ, ਸ. ਜਸਬੀਰ ਸਿੰਘ ਦੇ ਮਿੱਤਰ ਚਰਨਜੀਤ ਸਿੰਘ ਜੁ ਕਲੀਨਸ਼ੇਵਡ ਹੈ, ਮਾਟਾਡੋਰ ਮੋਟਰਾਂ ਆਦਿ ਦਾ ਵਿਕਰੇਤਾ ਅਤੇ ਦਿੱਲੀ ਵਾਲੇ ਐਮ. ਪੀ. ਸ. ਚਰਨਜੀਤ ਸਿੰਘ ਕੈਂਪਾ ਕੋਲਾ ਵਾਲਿਆਂ ਦਾ ਸਬੰਧੀ ਹੈ, ਥੋੜਾ ਸਮਾਂ ਬੈਠੇ ।

ਜਸਬੀਰ ਸਿੰਘ ਦਾ ਛੋਟਾ ਭਾਈ ਜਗਜੀਤ ਸਿੰਘ ਮੰਗਲਵਾਰ ਤੋਂ ਬੱਚਿਆਂ ਤੇ ਪਤਨੀ ਸਮੇਤ ਥਾਈਲੈਂਡ ਤੋਂ ਭਾਰਤ ਯਾਤਰਾ ਲਈ ਆਇਆ ਹੋਇਆ ਹੈ । ਉਹ ਅਜ ਸ਼ਾਮੀਂ ਜਾਂ ਕਲ੍ਹ ਸਵੇਰੇ ਹੀ ਵਾਪਸ ਬੈਂਕੋਕ ਜਾ ਰਿਹਾ ਹੈ । ਉਸਨੂੰ ਤਸੱਲੀ ਤੇ ਖੁਸ਼ੀ ਹੈ ਕਿ ਉਸਦੇ ਪਰਵਾਰ ਸਮੇਤ ਆਉਣ ਤੇ ਗੁਰੂ ਕੇ ਦਰਸ਼ਨਾਂ ਦਾ ਲਾਭ ਹੋ ਗਿਆ ਅਤੇ ਉਹ ਵੀ ਉਨ੍ਹਾਂ ਦੇ ਘਰੇ ਕਾਨਪੁਰ ।

## ਸ਼ਾਮ ਦਾ ਦੀਵਾਨ

ਮੇਰਾ ਡੇਰਾ, ਹੇਠਾਂ ਜਸਬੀਰ ਸਿੰਘ ਦੀ ਫ਼ੈਕਟਰੀ ਦੇ ਦਫ਼ਤਰ ਵਿਚ ਸੀ । ਮੈਂ ਕੁਛ ਲਿਖ ਰਿਹਾ ਸਾਂ ਕਿ ਅਚਾਨਕ ਸਤਿਗੁਰੂ ਜੀ ਨੇ ਪਰਵੇਸ਼ ਕੀਤਾ : ਉਹੋ ! ਮੈਂ ਤਾਂ ਤੁਹਾਨੂੰ ਡਿਸਟਰਬ ਕਰ ਦਿਤਾ । ਵਕਤ ਹੋ ਗਿਆ ਹੈ, ਅਰਦਾਸ ਕਰਨੀ ਸੀ ਨਿਤਨੇਮ ਦੀ ਸੁ ਅਟਕ ਗਿਆ । ਮਹਿੰਗਾ ਸਿੰਘ ਮਾਰਕਿਟ ਵਿਚ ਸਾਧ ਸੰਗਤ 2 ਵਜੇ ਤੋਂ ਅਰਦਾਸ ਕਰ ਰਹੀ ਹੋਵੇਗੀ ।

ਅਤੇ ਆਪ ਅਰਦਾਸ ਕਰ, ਕਾਰ ਦੁਆਰਾ, ਮਾਰਕਿਟ ਪਹੁੰਚ ਗਏ । ਮੈਂ ਵੀ 2.15 ਤੇ ਮਾਰਕਿਟ ਪਹੁੰਚ ਗਿਆ । ਦੋ ਕੁ ਸੌ ਸਰੀਰ ਸਿਮਰਨ ਸਮਾਧੀਆਂ ਲਾਈ ਬੈਠੇ ਸਨ ।

ਕੰਨਾਂ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬੋਲ ਸ਼ਹਿਦ ਘੋਲ ਰਹੇ ਸਨ। (ਟੇਪ ਉਪਦੇਸ਼)।

ਸਿਮਰਨ ਉਪਰੰਤ ਹਜ਼ੂਰੀ ਰਾਗੀਆਂ 'ਪਿਰ ਦੇਖਣ ਕੀ ਆਸ' ਬੜੇ ਰਊਂ ਵਿਚ ਗੰਵਿਆਂ। ਸਤਿਗੁਰੂ ਜੀ ਸਾਥ ਦਿਤਾ।

## ਡਾ: ਹੀਰਾ ਸਿੰਘ ਦੀ ਦੁਕਾਨ ਤੇ

ਏਥੋਂ ਉਠ 4 ਵਜੇ, ਡੇਰੇ ਜਾ, ਕੁਛ ਜਲਪਾਨ ਕਰ, ਹਜ਼ੂਰੀ ਸੇਵਕਾਂ ਨਾਲ ਸੱਚੇ ਪਾਤਸ਼ਾਹ, ਜਸਬੀਰ ਸਿੰਘ ਦੀ ਮਾਟਾਡੋਰ ਤੇ ਸੰਤ ਜੁਗਿੰਦਰ ਸਿੰਘ-ਡਾ: ਹੀਰਾ ਸਿੰਘ (ਪਿਤਾ ਪੁੱਤਰ) ਦੀ ਦੁਕਾਨ ਤੇ ਚਰਨ ਪਾਉਣ ਪਧਾਰੇ।

ਰਾਹ ਵਿਚ ਜਾਂਦਿਆਂ ਸਤਿਗੁਰੂ ਜੀ ਦੇ ਮਸਤਕ ਪਰਦੇ ਤੇ ਬਚਪਨ ਦੀਆਂ ਯਾਦਾਂ ਉਭਰਨ ਲਗੀਆਂ, ਜਿਵੇਂ ਬਾਲ ਜੀਵਨ ਦੀ ਫਿਲਮ ਲਗ ਗਈ ਹੋਵੇ। ਅੰਮ੍ਰਿਤਸਰੋਂ ਨਿਕਲਦੇ ਬੱਚਿਆਂ ਦੇ ਇਕ ਮਾਸਿਕ ਪੱਤਰ 'ਬਾਲਕ' ਦੀ ਯਾਦ ਆਈ। ਇਸ ਵਿਚ ਵਿਦਿਆਰਥੀ ਜੀਵਨ ਸਮੇਂ ਦੀ ਇਕ ਮੇਰੀ ਕਹਾਣੀ ਛਪੀ ਸੀ 'ਲੂਰੀ' (ਸਾਡੇ ਪਾਸ ਰਹਿੰਦੀ ਇਕ ਭੂਰੀ ਜੱਤਲ ਕੁੱਤੀ ਦੀ ਗਾਥਾ)। ਸਤਿਗੁਰੂ ਜੀ ਨੇ ਇਸ 'ਚੋਂ ਇਕ ਪਿੱਦੇ ਪਿੱਦੀ ਦੀ ਕਹਾਣੀ ਪੜ੍ਹੀ ਹੋਈ ਸੀ, ਉਹ ਵੇਰਵੇ ਨਾਲ ਸੁਣਾਣੀ ਸ਼ੁਰੂ ਕੀਤੀ।

ਮੈਂ ਉਸ ਦਾ ਸੰਖੇਪ ਲਿਖਦਾ ਹਾਂ।

## ਕਹਾਣੀ ਪਿੱਦੇ ਪਿੱਦੀ ਦੀ

ਕਿਸੇ ਸਮੇਂ ਇਕ ਪਿੱਦਾ ਆਪਣੀ ਪਿੱਦੀ ਨਾਲ ਜੰਗਲ ਵਿਚ ਵਿਚਰ ਰਿਹਾ ਸੀ। ਪਿੱਦੀ ਉਸ ਦੀ ਵਿਸ਼ੇਸ਼ ਸੁੰਦਰ ਸੀ। ਇਤਫ਼ਾਕ ਨਾਲ ਇਕ ਨਾਰੀ ਮੁਗਧ ਰਾਜਾ ਵੀ ਉਸੇ ਜੰਗਲ ਵਿਚ ਸ਼ਿਕਾਰ ਖੇਡਣ ਦੇ ਸ਼ੌਕ ਨਾਲ ਆਇਆ ਹੋਇਆ ਸੀ। ਪਿੱਦੀ ਨੂੰ ਵੇਖਦੇ ਹੀ ਮੋਹਿਆ ਗਿਆ। ਅਤੇ ਉਸ ਨੇ ਜ਼ਬਰਦਸਤੀ ਪਿੱਦੀ ਨੂੰ ਕਬਜ਼ੇ ਵਿਚ ਕਰ ਲਿਆ।

ਪਿੱਦਾ ਬੜਾ ਦੁਖੀ ਹੋਇਆ ਤੇ ਬੇਬਸੀ ਵਿਚ ਤਲਮਲਾਣ ਲਗਾ। ਆਖ਼ਰ ਉਸ ਨੇ ਫ਼ੈਸਲਾ ਕੀਤਾ ਕਿ ਹਰ ਹੀਲੇ ਰਾਜੇ ਤੋਂ ਪਿੱਦੀ ਲੈਣੀ ਹੈ। ਕ੍ਰੋਧ ਨਾਲ ਭਰਿਆ, ਵਿਉਂਤਾਂ ਸੋਚਦਾ ਵਾਪਸ ਪਰਤ ਰਿਹਾ ਸੀ ਕਿ ਉਸ ਨੂੰ ਰਾਹ ਵਿਚ ਇਕ ਬਘਿਆੜ ਮਿਲਿਆ।

'ਮਾਮਾ ਜੀ, ਪਰੇਸ਼ਾਨ ਕਿਉਂ ਫਿਰ ਰਹੇ ਓ ?'

'ਰਾਜੇ ਨੇ ਮੇਰੀ ਪਿੱਦੀ ਖੋਹ ਲਈ ਹੈ। ਪਿੱਦੀ ਦੀ ਵਾਪਸੀ ਲਈ ਸਾਥੀ ਢੂੰਡ ਰਿਹਾ ਹਾਂ।'

'ਮੇਰੀ ਸੇਵਾ ਪਰਵਾਨ ਕਰੋ, ਤੁਹਾਡਾ ਭਣੇਵਾ ਹਾਂ !'

'ਚੰਗਾ, ਵੜ ਜਾ ਮੇਰੇ ਕੰਨ ਦੀ ਕਨੂਲੀ ਵਿਚ।' ਤੇ ਬਘਿਆੜ ਪਿੱਦੇ ਦੇ ਕੰਨ ਵਿਚ ਵੜ ਗਿਆ। ਅੱਗੇ ਜਾਂਦਿਆਂ, ਇਕ ਸ਼ੇਰ ਨੇ ਦੁਖੀ ਪਿੱਦੇ ਦੀ ਮਦਦ ਲਈ ਆਪਣੇ ਆਪ ਨੂੰ ਪੇਸ਼ ਕੀਤਾ। ਪਿੱਦੇ ਨੇ ਕਿਹਾ : ਤਾਂ ਫਿਰ, ਤੂੰ ਵੀ ਵੜ ਜਾ ਮੇਰੇ ਕੰਨ ਦੀ

ਕਨੂਲੀ ਵਿਚ। ਥੋੜ੍ਹਾ ਹੋਰ ਅੱਗੇ ਗਿਆਂ ਇਕ ਨਦੀ ਮਿਲੀ। ਉਸ ਨੇ ਪਿੱਦੇ ਨੂੰ ਹਾਕਲ-ਬਾਕਲ ਹੋਏ ਵੇਖ ਹਾਲ ਪੁਛ ਲਿਆ। ਰਾਜੇ ਦੀ ਜ਼ਿਆਦਤੀ ਦੇ ਵਿਰੋਧ ਵਿਚ ਉਸ ਨੇ ਵੀ ਆਪਣੀ ਸਹਾਇਤਾ ਪਿੱਦੇ ਨੂੰ ਦੇਣੀ ਚਾਹੀ। 'ਤਾਂ ਫਿਰ, ਤੂੰ ਵੀ, ਵੜ ਜਾ ਮੇਰੇ ਕੰਨ ਦੀ ਕਨੂਲੀ ਵਿਚ।' ਪਿੱਦੇ ਨੇ ਕਿਹਾ ਅਤੇ ਨਦੀ ਦਾ ਸਾਰਾ ਵਿਸਥਾਰ ਸੰਖੇਪ ਹੋ ਪਿੱਦੇ ਦੀ ਕਨੂਲੀ ਵਿਚ ਦਾਖ਼ਲ ਹੋ ਗਿਆ।

ਹੁਣ ਪਿੱਦੇ ਨੂੰ ਤਸੱਲੀ ਸੀ ਕਿ ਮੁਹਿੰਮ ਸਰ ਕਰ ਲਵੇਗਾ।

ਰਾਜ ਦਰਬਾਰ ਵਿਚ ਜਾਕੇ ਉਸ ਨੇ ਰਾਜੇ ਨੂੰ ਸਨਿਮਰ ਬਿਨੈ ਕੀਤੀ : ਰਾਜਨ! ਜੇ ਤੁਸੀਂ ਹੀ ਅਨਿਆਇ ਕਰਨ ਲਗ ਪਏ ਤਾਂ ਗਰੀਬ ਪਰਜਾ ਨੂੰ ਨਿਆਂ ਕਿਵੇਂ ਮਿਲੇਗਾ? ਕਿਰਪਾ ਕਰਕੇ ਮੇਰੀ ਪਿੱਦੀ ਮੇਰੇ ਹਵਾਲੇ ਕਰ ਦਿਓ।

ਰਾਜਾ ਇਸਤਰੀ ਗਾਮੀ ਤਾਂ ਸੀ ਹੀ ਨਾਲ ਲਗਦਾ ਘੁਮੰਡੀ ਵੀ ਸੀ। ਉਸ ਨੇ ਸਿਪਾਹੀਆਂ ਨੂੰ ਹੁਕਮ ਦਿਤਾ : ਗੁਸਤਾਖ਼ ਪਿੱਦੇ ਨੂੰ ਬੱਕਰੀਆਂ ਵਾਲੇ ਅੰਦਰ ਦੇ ਦਿਓ, ਆਪੇ ਮਿੱਧਿਆ ਜਾਕੇ ਨਰਕੀਂ ਪਏਗਾ।

ਪਿੱਦੇ ਨੂੰ ਬੱਕਰੀਆਂ ਵਾਲੇ ਅੰਦਰ ਡੱਕ ਦਿਤਾ ਗਿਆ। ਪਹਿਰੇ ਤੇ ਸਿਪਾਹੀ ਹੋ ਗਏ। ਦਿਨ ਚੜ੍ਹੇ ਜਦੋਂ ਸਿਪਾਹੀਆਂ ਬੂਹਾ ਖੋਲ੍ਹਿਆ ਤਾਂ ਉਹ ਵੇਖ ਕੇ ਹੈਰਾਨ ਰਹਿ ਗਏ ਕਿ ਪਿੱਦਾ ਬੱਕਰੀਆਂ ਦੇ ਹੱਡ ਚੰਮ ਦੇ ਢੇਰਾਂ ਤੇ ਫੁਦਕ ਰਿਹਾ ਸੀ।

ਰਾਜੇ ਨੂੰ ਸਾਰਾ ਹਾਲ ਦੱਸ ਦਿਤਾ ਗਿਆ।

ਅਗਲੇ ਦਿਨ ਰਾਜੇ ਦੇ ਹੁਕਮ ਨਾਲ ਪਸ਼ੂਆਂ ਦੇ ਇਕ ਵਾੜੇ ਵਿਚ ਪਿੱਦੇ ਨੂੰ ਡੱਕਿਆ ਗਿਆ। ਖ਼ਿਆਲ ਸੀ ਕਿ ਪਿੱਦਾ ਪਸ਼ੂਆਂ ਦੇ ਪੈਰਾਂ ਥੱਲੇ ਆਕੇ ਮਿੱਧਿਆ ਜਾਵੇਗਾ।

ਪਰ ਦਿਨ ਚੜ੍ਹਦੇ ਹੀ ਘਰ ਘਰ ਕਹਾਣੀਆਂ ਛਿੜ ਪਈਆਂ ਕਿ ਪਿੱਦੇ ਨੇ ਸਾਰਾ ਡੰਗਰ ਵੱਛਾ ਖਾ ਲਿਆ ਹੈ ਅਤੇ ਹੱਡੀਆਂ ਵਗ਼ੈਰਾ ਦੇ ਢੇਰ ਤੇ ਟੱਪਦਾ ਫਿਰਦਾ ਹੈ।

ਰਾਜੇ ਨੂੰ ਹੈਰਾਨੀ ਸੀ, ਆਖ਼ਰ ਇਹ ਪਿੱਦਾ ਜਿਹਾ ਏਨੇ ਜੀਆਂ ਦਾ ਵਨਾਹ ਕਿਵੇਂ ਕਰ ਸਕਦਾ ਹੈ! ਪਰ ਉਹ ਪਿੱਦੀ ਛੱਡਣ ਵਿਚ ਨਹੀਂ ਸੀ ਆ ਰਿਹਾ। ਹਰ ਵਾਰ ਪਿੱਦੇ ਨੇ ਰਾਜੇ ਨੂੰ ਪਿੱਦੀ ਵਾਪਸ ਕਰਨ ਦੀ ਗੁਜ਼ਾਰਸ਼ ਕੀਤੀ ਸੀ।

ਜਦੋਂ ਤੀਜੀ ਵਾਰ, ਪਿੱਦੇ ਨੂੰ ਇਕ ਅੰਦਰ ਤਾੜ ਕੇ ਬਾਹਰੋਂ ਅੱਗ ਲਾ ਦੇਣ ਦੀ ਸੋਚੀ ਗਈ ਤਾਂ ਜਿਵੇਂ ਉਸ ਨੇ ਪਹਿਲਾਂ ਬਘਿਆੜ ਨੂੰ ਕੰਨ ਦੀ ਕਨੂਲੀ 'ਚੋਂ ਕੱਢ ਬੱਕਰੀਆਂ ਖੁਆਈਆਂ, ਸ਼ੇਰ ਨੂੰ ਕਨੂਲੀਓਂ ਕੱਢ ਪਸ਼ੂ ਮਰਵਾਏ, ਤਿਵੇਂ ਹੁਣ ਕਹਿਓ ਸੂ :

> ਅੱਗੇ ਛੱਜ ਤੇ ਪਿੱਛੇ ਬੁਹਾਰੀ।
> ਨਿਕਲ ਨੀ ਨਦੀਏ ਤੇਰੀ ਵਾਰੀ।

ਹੁਣ ਕਨੂਲੀ 'ਚੋਂ ਵਹਿੰਦੀ ਨਦੀ ਬਾਹਰ ਆਈ ਤੇ ਵਿਸਤਾਰ ਕਰਨ ਲਗੀ। ਸਾਰੇ ਸ਼ਹਿਰ ਵਿਚ ਪਾਣੀ ਭਰ ਗਿਆ ਤੇ ਕੁਹਰਾਮ ਮਚ ਗਿਆ। ਪਹਿਲਾਂ ਗਿੱਟੇ ਗਿੱਟੇ, ਫੇਰ ਗੋਡੇ ਗੋਡੇ ਅਤੇ ਜਦੋਂ ਲੱਕ ਲੱਕ ਤੋੜੀਂ ਪਾਣੀ ਚੜ੍ਹ ਗਿਆ ਤਾਂ ਰਾਜੇ ਨੂੰ ਸਾਰੇ ਸ਼ਹਿਰ ਨੇ ਮਜਬੂਰ ਕਰ ਦਿਤਾ ਪਿੱਦੀ ਛਡ ਦੇਣ ਨੂੰ। ਪਿੱਦੀ ਆਪਣੇ ਪਿੱਦੇ ਕੋਲ ਆ

ਗਈ। ਨਦੀ ਉਤਰ ਗਈ। ਲੋਕਾਂ ਸੁਖ ਦਾ ਸਾਹ ਲਿਆ। ਪਿੰਡਾ ਪਿੰਡੀ ਅਨੰਦ ਨਾਲ ਆਪਣੇ ਆਹਲਣੇ ਵਿਚ ਵੱਸਣ ਲਗੇ।

### ਮਸਤਾਨਾ ਟੋਕਰੀਆਂ ਵਾਲਾ

ਅੱਜ ਸਤਿਗੁਰਾਂ ਟੋਕਰੀਆਂ ਵਾਲੇ ਮਸਤਾਨੇ ਨੂੰ ਵੀ ਯਾਦ ਕੀਤਾ। ਇਹ ਮਸਤਾਨਾ ਜੁ ਕਦੇ ਸੰਤ ਕਰਮ ਸਿੰਘ ਹਿੰਮਤਪੁਰੀਆਂ ਦੇ ਜਥੇ ਵਿਚ ਰਿਹਾ ਕਰਦਾ ਸੀ। ਅਣੋਖ ਸਿੰਘ ਇਹਦਾ ਨਾਂ ਸੀ। ਇਹ ਸੰਤਾਂ ਦੇ ਸਰੀਰ ਛਡਣ ਬਾਅਦ ਭੈਣੀ ਸਾਹਿਬ ਆ ਗਿਆ। ਸੰਤ ਲਾਲ ਸਿੰਘ ਡਰਾਈਵਰ ਦੇ ਖੂਹ ਤੇ ਉਹ ਵੀਹਾਂ ਵਰ੍ਹੇ ਟਿਕਿਆ ਰਿਹਾ। ਲੰਗਰ 'ਚੋਂ ਪ੍ਰਸ਼ਾਦਾ ਛਕ ਲੈਣਾ ਅਤੇ ਮਸਤ ਬਿਰਤੀ ਵਿਚ ਦੋਹਾਂ ਮੋਢਿਆਂ ਤੇ ਟੋਕਰੀਆਂ ਦੀ ਵਹਿੰਗੀ ਬਣਾ ਕੇ ਚੁਕੀ ਫਿਰਨੀਂ। ਉਹ ਕਿਹਾ ਕਰਦਾ ਸੀ :

> ਕਲਮ, ਦੁਆਤ, ਸਿਆਹੀ, ਕਿਥੇ ਰੱਖਣੀ।
> ਬਲ੍ਹੋ ਜੀ ਨੇ ਗੱਡੀ ਸੀ ਚਲਾਈ ਸੱਖਣੀ।

ਦੂਜੀ ਗੱਲ ਉਹ ਕਿਹਾ ਕਰਦਾ ਸੀ : ਕੋਈ ਕੱਚੀ ਨਹੀਂ ਰਹੇਗੀ ਸਭ ਪੱਕੀ ਹੀ ਪੱਕੀ। ਅਤੇ ਹੁਣ ਜਦੋਂ ਭੈਣੀ ਸਾਹਿਬ ਵਿਚ ਸਾਰੇ ਪਾਸੇ ਪੱਕੇ ਮਕਾਨ ਹੀ ਦਿਸਦੇ ਹਨ ਤਾਂ ਮਸਤਾਨੇ ਦੀ ਭਵਿੱਖ ਬਾਣੀ ਚੇਤੇ ਆਉਂਦੀ ਹੈ। ਮਸਤਾਨਾ ਟੋਕਰੀਆਂ ਵਾਲਾ ਆਮ ਕਰਕੇ ਛੰਦਾਬੰਦੀ ਵਿਚ ਗੱਲਾਂ ਕਰਿਆ ਕਰਦਾ ਸੀ। ਉਹ ਸੰਤ ਗੁਰਬਖ਼ਸ਼ ਸਿੰਘ ਅਮਲੀ ਦੇ ਖੂਹ ਤੇ ਰਹਿੰਦਿਆਂ ਸਵਾਸ ਪੂਰੇ ਕਰ ਗਿਆ।

### ਦੁਕਾਨ ਤੇ ਚਰਨ

ਜਿਸ ਮਾਟਾਡੋਰ ਨੂੰ ਸ. ਜਸਬੀਰ ਸਿੰਘ ਚਲਾ ਰਿਹਾ ਸੀ, ਸ੍ਰੀ ਸਤਿਗੁਰੁ ਜੀ ਤੋਂ ਇਲਾਵਾ ਇਸ ਵਿਚ, ਸੰਤ ਬਾਬਾ ਫਰੀਦ ਜੀ, ਪੂਰਬਾ ਮਹਿੰਦਰ ਸਿੰਘ, ਸੰਤ ਬਲਵੰਤ ਸਿੰਘ ਡਾਲਟਨ ਗੰਜ, ਸ. ਸੁਖਚੈਨ ਸਿੰਘ ਗੋਲਾ ਫਾਰਮ, ਸੂਬਾ ਮਹਿੰਦਰ ਸਿੰਘ ਜੀ ਅਤੇ ਸੰਤ ਸੁਖਦੇਵ ਸਿੰਘ ਡਰਾਈਵਰ ਵੀ ਸਨ।

ਜਦੋਂ ਅਸੀਂ ਡਾ: ਹੀਰਾ ਸਿੰਘ ਦੀ ਦੁਕਾਨ ਤੇ ਪੁੱਜੇ ਤਾਂ ਅਗੇ ਸਾਰਾ ਪਰਵਾਰ ਸੁਆਗਤ ਲਈ ਖਲੋਤਾ ਹੋਇਆ ਸੀ। ਸਭ ਨੇ ਸਤਿਗੁਰਾਂ ਨੂੰ ਹਾਰ ਪਹਿਨਾਅ ਚਰਨੀਂ ਹੱਥ ਲਾਇਆ। ਹੋਰ ਸਦ ਉਪਦੇਸ਼ ਦਿੰਦਿਆਂ ਡਾ: ਹੀਰਾ ਸਿੰਘ ਨੂੰ ਸਤਿਗੁਰੂ ਜੀ ਨੇ ਇਹ ਵੀ ਕਿਹਾ : ਤੁਸੀਂ ਜਤਨ ਕਰੋ ਕਿ ਤੁਹਾਡੀਆਂ ਹੋਮੀਓਪੈਥਿਕ ਦਵਾਈਆਂ ਅਲਕੋਹਲ ਤੋਂ ਤਿਆਰ ਨ ਹੋਣ ਸਗੋਂ ਮਿਲਕ ਪ੍ਰੇਰਤ ਹੋਣ। ਆਪਣਾ ਢੰਗ ਤਬਦੀਲ ਕਰੋ।

ਏਥੋ ਦਰਸ਼ਨ ਮੇਲਾ ਦੇ ਸਤਿਗੁਰੂ ਜੀ ਨੇੜੇ ਪੈਂਦੇ ਇਕ ਇਤਿਹਾਸਕ ਪਿੰਡ ਬਿਠੂਰ ਨੂੰ ਹੋ ਤੁਰੇ। ਦੋ ਕਾਰਾਂ ਹੋਰ ਵੀ ਪਿਛੇ ਪਿਛੇ ਸਨ।

### ਲਵ-ਕੁਸ਼ ਸਥਾਨ 'ਬਿਠੂਰ'

ਕਾਨਪੁਰ ਤੋਂ 22 ਕਿਲੋਮੀਟਰ ਦੇ ਫਾਸਲੇ ਤੇ ਲਵਕੁਸ਼ ਜਨਮ ਸਥਾਨ, ਬਿਠੂਰ

ਪਿੰਡ ਵਿਚ ਕੁਝ ਪੁਰਾਣੇ ਮੰਦਰ ਦੇਖਣ ਲਈ ਜਸਬੀਰ ਸਿੰਘ ਨੇ ਸਤਿਗੁਰੂ ਜੀ ਨੂੰ ਆਗ੍ਰਹਿ ਕੀਤਾ ਹੋਇਆ ਸੀ। ਅਸੀਂ ਜੁੜੇ ਬਣੇ ਓਧਰ ਨੂੰ ਹੋ ਤੁਰੇ।

ਮਹਾਂ ਉਦਯੋਗ ਨਗਰੀ ਕਾਨਪੁਰ ਵਿਚ ਗਰੀਬ ਤਬਕੇ ਦੀ ਭਰਮਾਰ ਹੈ। ਵਡੇ ਕਾਰੋਬਾਰੀਆਂ ਤੋਂ ਉਤਰ ਕੇ ਸਭ ਛੋਟੇ ਹੀ ਛੋਟੇ ਹਨ। ਪਤਲੇ ਸਰੀਰ, ਨਾਟੇ ਕੱਦ, ਮੈਲੇ ਕੱਪੜੇ, ਸਾਈਕਲਾਂ ਰਿਕਸ਼ਿਆਂ ਦੀ ਭਰਮਾਰ, ਜੀਪਾਂ ਵਿਰਲੀਆਂ, ਕਾਰਾਂ ਹੋਰ ਵੀ ਘੱਟ ਅਤੇ ਸੜਕਾਂ ਦੁਆਲੇ ਗੰਦ ਪਿੱਲ। ਇਹ ਹੈ ਕਾਨਪੁਰ। ਜੀ. ਟੀ. ਰੋਡ ਤੇ ਸਫਰ ਕੀਤਾ ਤਾਂ ਬਾਰ ਬਾਰ ਪੰਜਾਬ, ਹਰਿਆਣਾ, ਦਿੱਲੀ ਯਾਦ ਆਉਣ। ਤੰਗ ਜਿਹੀ ਟੁੱਟੀ ਫੁੱਟੀ ਸੜਕ, ਭਾਵੇਂ ਮੁਰੰਮਤ ਹੋ ਰਹੀ ਸੀ, ਪਰ ਸਮੁਚੇ ਤੌਰ ਤੇ ਜੀ. ਟੀ. ਰੋਡ ਦਾ ਪ੍ਰਭਾਵ ਨਹੀਂ ਪਾਉਂਦੀ ਸੀ।

ਅਸੀਂ 5.45 ਤੇ ਸ਼ਾਮੀ ਗੰਗਾ ਦੇ ਕੰਢੇ ਵਸੇ ਬਿਠੂਰ ਗਾਂਵ ਪਹੁੰਚੇ, ਜਿਥੇ ਪਰਵੇਸ਼ ਦੇ ਨਾਲ ਹੀ ਰਾਮ ਪਤਨੀ ਸੀਤਾ ਜੀ ਦੇ ਪੁਤਰਾਂ ਲਵ ਅਤੇ ਕੁਸ਼ ਦਾ ਜਨਮ ਸਥਾਨ ਸੀ। ਮੰਦਰ ਅੰਦਰ ਸ਼ਿਵਲਿੰਗ ਸਥਾਪਤ ਸੀ। ਨਾਲ ਹੀ ਪਰ੍ਹਾਂ ਲਵ ਕੁਸ਼ ਦੀ ਪਾਠ-ਸ਼ਾਲਾ, ਸੀਤਾ ਕੁੰਡ, ਸੀਤਾ ਰਸੋਈ, ਬਾਲਮੀਕ ਦਾ ਰਮਾਇਣ ਰਚਨਾ ਸਥਾਨ, ਬਾਲਮੀਕ ਦੇ ਬਟ ਮਾਰ (ਰਾਹ-ਲੁਟੇਰਾ) ਰੂਪ ਦਾ ਬੁਤ ਆਦਿ ਸਥਾਨ। ਇਹ ਤਾਂ ਪੁਰਾਤਤਵ ਵਿਭਾਗ ਵਾਲੇ ਹੀ ਜਾਣਨ ਕਿ ਤ੍ਰੇਤੇ ਜੁਗ ਦੀ ਇਹ ਯਾਦ ਸਥਲੀ ਕਿਵੇਂ ਬਚੀ ਰਹੀ। ਤਾਂ ਵੀ ਇਹਨਾਂ ਸਥਾਨਾਂ ਦੀ ਸ਼ਕਲੋਂ ਸੂਰਤ ਪੁਰਾਣੀ-ਪੁਰਾਣੀ ਲਗਦੀ ਹੈ। ਨਾਲ ਹੀ ਵਗਦੀ ਗੰਗਾ ਦੇ ਕਿਨਾਰੇ ਵੀ ਕੁਝ ਸਮਾਂ ਸਤਿਗੁਰੂ ਜੀ ਸੰਗਤ ਨਾਲ ਬੈਠੇ।

ਪੱਛਮ ਵਿਚ ਸੂਰਜ ਅਸਤ ਨੂੰ ਪੌਣਾ ਘੰਟਾ ਹੋ ਗਿਆ ਸੀ। ਹਨੇਰਾ ਪਸਰ ਰਿਹਾ ਸੀ। ਉਸ ਵਿਚ ਗੰਗਾ ਦਾ ਪਾਣੀ ਵੀ ਕਾਲੀ ਕਾਲੀ ਭਾਹ ਮਾਰਦਾ ਸੀ। ਮਨਾਂ ਵਿਚ ਤੇਜ਼ੀ ਵਿਆਪ ਗਈ। ਕਾਹਲੀ ਕਾਹਲੀ ਸਾਰੇ ਮੰਦਰਾਂ ਦੀ ਯਾਤਰਾ ਕਰ, ਪੰਡਿਆਂ ਪੁਜਾਰੀਆਂ ਲਈ 5-5, 10-10 ਰੁਪੈ ਦੇ, ਮਹਾਂ ਪੰਡੇ ਲਈ ਸਤਿਗੁਰਾਂ 20/- ਭਿਜਵਾਏ। ਉਹ ਮੌਕੇ ਤੇ ਉਪਸਥਿਤ ਨਹੀਂ ਸੀ। ਇਕ ਨੌਜਵਾਨ ਸ਼ੁਕਲਾ ਨਾਂ ਦੇ ਨੇ ਸਾਨੂੰ ਨਾਲ ਹੋ ਸਾਰੇ ਥਾਂ ਵਖਾਏ। ਸਤਿਗੁਰਾਂ ਦੀ ਉਦਾਰਤਾ ਮੰਦਰਾਂ ਦੇ ਰਖਵਾਲਿਆਂ ਤਕ ਵੀ ਪਹੁੰਚੀ।

## ਜੇ. ਕੇ. ਮੰਦਰ

ਸਾਡੀਆਂ ਗੱਡੀਆਂ ਉਚੀਆਂ ਨੀਵੀਆਂ ਸੜਕਾਂ ਤੇ ਤੇਜ਼ੀ ਨਾਲ ਵਾਪਸੀ ਲਈ ਦੌੜੀਆਂ। ਕਾਨਪੁਰ ਆਕੇ ਸਤਿਗੁਰੂ ਜੀ ਅਤੇ ਨਾਲ ਦਾ ਜਥਾ ਤਾਂ ਲੁੜੀਂਦਾ ਛਕਣ-ਛਕਾਣ ਕਰ ਬਿਰਾਜਣ ਦੇ ਆਹਰ-ਪਾਹਰ ਵਿਚ ਹੋਇਆ ਪਰ ਮੈਨੂੰ ਜਸਬੀਰ ਸਿੰਘ ਨੇ ਜੇ. ਕੇ. ਵਿਸ਼ੇਸ਼ ਮੰਦਰ ਵਖਾਣ ਦਾ ਲਾਲਚ ਦਿਤਾ ਹੋਇਆ ਸੀ।

ਅਸੀਂ ਸ਼ਹਿਰ ਦੇ ਇਕ ਪਾਸੇ ਨੂੰ ਹੋ ਤੁਰੇ ਜਿਧਰ ਕਾਨਪੁਰ ਮਿਉਨਸਪੈਲਟੀ ਦਾ ਦਫ਼ਤਰ ਹੈ। ਏਥੇ ਦੋ ਸੁੰਦਰ ਪਰ ਸੁਕੀਆਂ ਝੀਲਾਂ ਨੂੰ ਵੇਖ ਕਲਪਣਾ ਕੀਤੀ ਕਿ ਜਦੋਂ ਇਹ ਪਾਣੀ ਨਾਲ ਭਰ ਜਾਂਦੀਆਂ ਹੋਣਗੀਆਂ, ਮਿਉਨਸਪਲ ਦਫ਼ਤਰਾਂ ਦੀ ਸ਼ੋਭਾ ਕਿੰਨੀ ਵਧ ਜਾਂਦੀ ਹੋਵੇਗੀ।

ਥੋੜਾ ਹੋਰ ਅਗੇ ਗਏ ਤਾਂ ਇਕ ਮਹਾਨ ਵਿਸ਼ਾਲ ਆਂਗਣ ਵਿਚ ਪਹੁੰਚ ਆਗਰੇ ਦੇ ਤਾਜ ਮਹਲ ਦੀ ਯਾਦ ਆ ਗਈ। ਮੰਦਰਾਂ ਦੀਆਂ ਤ੍ਰੈ ਉਠਾਣਾਂ ਪ੍ਰਭਾਵਸ਼ਾਲੀ ਢੰਗ ਨਾਲ ਇਸ ਸਨਅਤੀ ਸ਼ਹਿਰ ਵਿਚ ਖਲੋਤੀਆਂ ਹਨ, ਜਿਵੇਂ ਇਸ ਸਾਰੀ ਨਗਰੀ ਦੀਆਂ ਇਹੋ ਮਾਲਕ ਹੋਣ, ਇਹੋ ਭਗਵਾਨ ਹੋਣ !

ਪਹਿਲੀ ਦੱਖ ਤਾਂ ਦਿੱਲੀ ਦੇ ਬਿਰਲਾ ਮੰਦਰ ਵਾਲੀ ਲਗਦੀ ਹੈ। ਪਰ ਮੰਦਰ ਮੂਹਰਲੀ ਧਰਤ ਵਿਸ਼ਾਲਤਾ, ਜਲ ਨਹਿਰਾਂ, ਫੁਹਾਰੇ ਆਦਿ ਅਤੇ ਬਗੀਚੀਆਂ ਮੰਦਰ ਦੀ ਸੁੰਦਰਤਾ ਨੂੰ ਚਾਰ ਚੰਨ ਲਾਉਂਦੇ ਹਨ। ਜੇ ਅੰਦਰ ਗਏ ਤਾਂ ਸ਼ੋਭਾ ਹੋਰ ਵੀ ਅਦੁਤੀ ਸੀ। ਸਾਰੀ ਮਰਮਰੀ ਇਮਾਰਤ, ਸੁੰਦਰ ਨੱਕਾਸ਼ੀ ਅਤੇ ਮੋਹਕ ਖੁਦਾਈ ਦਾ ਕੰਮ, ਭਾਰਤ ਦੀਆਂ ਪਰਾਚੀਨ ਗਾਥਾਵਾਂ ਸੁੰਦਰ ਰੰਗੀਨ ਪੱਥਰਾਂ ਨੂੰ ਜੋੜ ਜੋੜ ਬਣਾਈਆਂ ਗਈਆਂ ਸਨ। ਕਲਾਮਈ ਤਰਾਸ਼ਣ ਨਾਲ। ਰੰਗ ਰੋਗਨ ਦੀ ਵਿਵਧਤਾ ਹੋਰ ਵੀ ਚਿੱਤਾਕਰਸ਼ਕ ਸੀ। ਸਾਹਮਣੇ ਮੰਦਰਾਂ ਦੇ ਵਖ ਵਖ ਕਮਰਿਆਂ ਵਿਚ ਸ਼ਿਵਲਿੰਗ, ਲਕਸ਼ਮੀ ਨਾਰਾਇਣ, ਸੀਤਾ ਰਾਮ ਅਤੇ ਹਨੂਮਾਨ ਦੀਆਂ ਮੂਰਤੀਆਂ ਸਨ। ਹਨੂਮਾਨ ਤਾਂ ਸ਼ੁਧਾ ਹੀ ਸੋਨੇ ਦਾ ਸੀ। ਵਡੇ ਆਕਾਰ ਦੀ ਮੂਰਤੀ ਪੀਲੇ ਸੋਨੇ ਨਾਲ ਡਹਿਕਦੀ ਸੀ। ਦੱਸਿਆ ਗਿਆ ਇਹ ਮੂਰਤੀ ਠੋਸ ਸੋਨੇ ਦੀ ਹੈ। ਦੂਜੀਆਂ ਮੂਰਤੀਆਂ ਚਾਂਦੀ ਦੀਆਂ ਹਨ। ਮੰਦਰ ਦੇ ਸਾਰੇ ਦਰਵਾਜੇ ਚਾਂਦੀ ਦੇ ਸਨ। ਜਸਬੀਰ ਸਿੰਘ ਨੇ ਦੱਸਿਆ ਕਿ ਮੰਦਰ ਦੇ ਕੁਲ ਖਰਚੇ ਅਦਾ ਕਰਨ ਵਾਲਾ ਜੇ. ਕੇ. ਕਾਰੋਬਾਰਾਂ ਦਾ ਸੁਆਮੀ ਸ੍ਰੀ ਸਿੰਘਾਨੀਆ ਹੈ ਜਿਸਨੂੰ ਇਸ ਮੰਦਰ ਅੰਦਰ ਕੁਝ ਨ ਕੁਝ ਬਣਾਈ ਜਾਣ ਦੀ ਦੈਵੀ ਮਜਬੂਰੀ ਹੈ। ਇਸ ਲਈ ਪਿਛਲੇ 40 ਸਾਲਾਂ ਤੋਂ ਇਨ੍ਹਾਂ ਮੰਦਰਾਂ ਵਿਚ ਕੁਝ ਨ ਕੁਝ ਕੰਮ ਹੁੰਦਾ ਰਹਿੰਦਾ ਹੈ। ਬੇਸ਼ਕ ਮੰਦਰਾਂ ਦੇ ਅੰਦਰ ਮੁਕੰਮਲ ਹਨ ਫਿਰ ਵੀ ਕੁਝ ਨ ਕੁਝ ਨਵਾਂ ਬਣਦਾ ਹੀ ਰਹਿੰਦਾ ਹੈ। ਕਿਹਾ ਜਾਂਦਾ ਹੈ ਕਿ ਮੰਦਰ ਬਣਵਾਣ ਵਾਲੇ ਦੀ ਜ਼ਿੰਦਗੀ ਇਹਦੇ ਬਣਾਈ ਚਲੇ ਜਾਣ ਨਾਲ ਹੀ ਬਝੀ ਹੋਈ ਹੈ।

ਰਾਮ ਮੰਦਰ ਬੰਦ ਹੋਣ ਸਮੇਂ ਅਸੀਂ ਘਰ ਨੂੰ ਪਰਤੇ।

**4 ਫਰਵਰੀ 1980, ਸੋਮਵਾਰ**
**ਕਾਨਪੁਰ**

### ਤਾੜਨਾ ਸੰਗਤ ਨੂੰ

ਆਸਾ ਦੀ ਵਾਰ ਦਾ ਕੀਰਤਨ ਸ, ਮਹਿੰਗਾ ਸਿੰਘ ਮਾਰਕਿਟ ਵਾਲੇ ਉਪਰਲੇ ਹਾਲ ਵਿਚ ਹੀ ਹੋਇਆ। ਸੰਗਤ ਮੁਕਾਬਲਤਨ ਥੋੜੀ ਸੀ। ਸਤਿਗੁਰੂ ਜੀ ਨੇ ਸੰਗਤ ਨੂੰ ਤਾੜਨਾ ਕੀਤੀ : ਜੇ ਸੰਗਤ ਨੇ ਏਸੇ ਤਰ੍ਹਾਂ ਘੱਟ ਹੀ ਆਉਣਾ ਹੋਵੇ, ਸਾਥੋਂ ਡਰ ਹੀ ਲਗਦਾ ਹੋਵੇ ਤਾਂ ਤੁਸੀਂ ਹੀ ਦੱਸੋ, ਅਸਾਂ ਏਥੇ ਕੀ ਕਰਨ ਆਉਣਾ ਹੈ ? ਨਾਮਧਾਰੀ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਕੀਰਤਨ ਵਿਚ ਨਾ ਆਉਣ ਤਾਂ ਕਾਹਦੇ ਨਾਮਧਾਰੀ ਹਨ ? ਇਹ ਸਾਧ ਸੰਗਤ ਵਾਲਾ ਕੰਮ ਨਹੀਂ। ਵੇਖੋ, ਤੁਹਾਡੇ ਪਾਸ ਹੀ (ਨਾਂ ਲੈ ਕੇ) ਉਹਨਾਂ ਦਾ ਟੱਬਰ ਹੈ। ਪਹਿਲਾਂ ਕੈਸਾ ਸੀ, ਹੁਣ ਕਿਹੋ ਜਿਹਾ ਹੋ ਗਿਆ ਹੈ। ਪੈਸਾ

ਵਧ ਗਿਆ ਹੈ। ਮਾਇਆ ਦੇ ਪਰਪੰਚ ਨੇ ਸਿਖੀ ਵਾਲੇ ਪਾਸਿਓਂ ਘਟਾ ਦਿਤਾ ਹੈ। ਇਹ ਹਸਪਤਾਲ, ਇਹ ਮਹਿਲ ਮਾੜੀਆਂ ਕਿਸੇ ਕੰਮ ਨਹੀਂ, ਜੇ ਸਾਧ ਸੰਗਤ ਵਿਚ ਆਉਣ ਜਾਣ ਨਹੀਂ, ਜੇ ਸਤਿਗੁਰੂ ਦੀ ਪਰਵਾਨਗੀ ਅਥਵਾ ਪ੍ਰਸੰਨਤਾ ਨਹੀਂ।

ਜਾਪਦਾ ਸੀ ਸਤਿਗੁਰੂ ਜੀ ਅੱਜ ਇਕ ਪਰਵਾਰ ਨਾਲ ਹਰ ਤਰ੍ਹਾਂ ਨਿਪਟਣਾ ਚਾਂਹਦੇ ਸਨ। ਉਹਨਾਂ ਇਕ ਵਿਆਹ ਵੀ ਭਰਪੂਰ ਲੋਕਾਚਾਰ ਵਾਲਾ ਕੀਤਾ ਸੀ, ਨਾਮਧਾਰੀ ਅਨੁਸ਼ਾਸਨ ਨੂੰ ਇਕ ਪਾਸੇ ਰਖ ਕੇ। ਸਤਿਗੁਰੂ ਜੀ ਨੇ ਅਗੋਂ ਤੋਂ ਕਾਨਪੁਰ ਨਾ ਆਉਣ ਦੇ ਵਿਚਾਰ ਨੂੰ ਤਿਹਰਾਇਆ। ਤਾਂ ਸੂਬਾ ਮਹਿੰਦਰ ਸਿੰਘ ਜੀ ਤੇ ਦੋ ਚਾਰ ਸਰੀਰ ਉਠਕੇ, ਹੱਥ ਜੋੜ ਖਲੋ ਗਏ : ਸੱਚੇ ਪਾਤਸ਼ਾਹ, ਖਿਮਾ ਕਰੋ। ਅਸੀਂ ਜ਼ੋਰ ਲਗਾਵਾਂਗੇ। ਸੰਗਤ ਬੁਲਾਵਾਂਗੇ।

ਸਤਿਗੁਰੂ ਜੀ : ਤੁਸੀਂ ਬੈਠ ਜਾਓ। ਤੁਸੀਂ ਤਾਂ ਮੇਲੇ ਹੋਲੇ ਭੈਣੀ ਸਾਹਿਬ ਵੀ ਜਾਂਦੇ ਹੋ। ਆਗਿਆ ਵਿਚ ਰਹਿੰਦੇ ਹੋ। ਮੇਰੀ ਗੱਲ ਤਾਂ ਉਹਨਾਂ ਨਾਲ ਹੈ ਜੋ ਮਰਿਆਦਾ ਦੇ ਉਲਟ ਘਰ ਵਿਆਹ ਕਰਦੇ ਹਨ। ਗ਼ਲਤ ਥਾਵਾਂ ਵਿਚ ਜਾਂਦੇ ਹਨ, ਸੰਗਤ ਵਿਚ ਆਉਣੋਂ ਕਤਰਾਂਦੇ ਹਨ। ਬੜੀ ਸਿੱਧੀ ਪੱਧਰੀ ਗੱਲ ਹੈ, ਗੁਰਮੁਖਤਾ ਤੇ ਮਨਮੁਖਤਾ ਦੋ ਵਖ ਵਖ ਚੀਜ਼ਾਂ ਹਨ। ਗੁਰੂ ਘਰ ਵਿਚ ਗੁਰਮੁਖਤਾ ਦੀ ਪ੍ਰਸੰਸਾ ਹੈ। ਓਸੇ ਲਈ ਥਾਂ ਹੈ, ਮਨਮੁਖਤਾ ਲਈ ਨਹੀਂ। ਗੁਰਮੁਖਤਾ ਤੇ ਸਨਮੁਖਤਾ ਇਹੋ ਮਾਨਵਤਾ ਹੈ।

ਥੋੜਾ ਚਿਰ ਸਤਿਗੁਰੂ ਜੀ ਦੇ ਰੋਹ ਭਰੇ ਬਚਨ ਸੁਣ ਕੇ ਸ. ਹਜ਼ੂਰ ਸਿੰਘ ਉਠ ਖਲੋਤੇ, ਹੱਥ ਜੋੜੇ ਤੇ ਬਿਨਤੀ ਕੀਤੀ : ਸੱਚੇ ਪਾਤਸ਼ਾਹ, ਕਿਰਪਾ ਕਰੋ। ਅਸੀਂ ਜੀਵ ਹਾਂ, ਭੁਲੱਕੜ ਹਾਂ। ਇਸ ਵਾਰ ਬਖਸ਼ੋ, ਅਗਲੀ ਵਾਰ ਸਾਰੇ ਹੀ ਆਉਣਗੇ।

## ਮਾਈ ਤੇ ਕਿਰਪਾ

ਇਸੇ ਦੌਰਾਨ ਸੰਤ ਮੇਹਰ ਸਿੰਘ ਗਿਆਨੀ ਇਕ ਬਿਰਧ ਮਾਈ ਨੂੰ ਨਾਲ ਲੈ ਕੇ ਹਜ਼ੂਰੀ ਵਿਚ ਆਏ। ਉਸਦੇ ਕਿਸੇ ਕਸ਼ਟ ਦੀ ਨਵਿਰਤੀ ਬਾਰੇ ਅਰਜ਼ ਕੀਤੀ। ਤੁਰਤ ਸਹਿਜ ਅਵਸਥਾ ਵਿਚ ਆਇਆਂ, ਸਤਿਗੁਰਾਂ ਫ਼ਰਮਾਇਆ : ਢਾਈ ਮਾਲਾ ਭਜਨ ਅਤੇ ਇਕ ਭਗਉਤੀਆਂ ਦੀ ਮਾਲਾ ਫੇਰ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਜ਼ ਕੀਤਾ ਕਰੋ, ਸਤਿਗੁਰੂ ਕਿਰਪਾ ਕਰਨਗੇ।

## ਮੁਸੱਵਰ ਜੀ ਦੇ ਦੁਹਤੇ

ਮੁਸੱਵਰ ਵਰਿਆਮ ਜੀ ਦਿੱਲੀ (ਘਰ ਬਾਰ ਜੀਵਨ ਨਗਰ) ਦੇ ਦੁਹਤੇ ਸ਼੍ਰੀ ਅਮੋਲਕ ਸਿੰਘ-ਬਚਿਤਰ ਸਿੰਘ ਨੇ ਨਮਸਕਾਰ ਕਰਕੇ ਤੱਕਿਆ ਹੀ ਸੀ ਕਿ ਕੋਲ ਬੁਲਾ ਕੇ ਉਨ੍ਹਾਂ ਨੂੰ ਸਾਧ ਸੰਗਤ ਵਿਚ ਆਉਣ, ਭਜਨ ਬਾਣੀ ਕਰਨ ਦੀ ਪ੍ਰੇਰਨਾ ਕੀਤੀ। ਦੱਸਿਆ ਕਿ ਉਹਨਾਂ ਦਾ ਨਾਨਾ ਕਿੰਨਾ ਉਤਮ ਪੁਰਸ਼ ਹੈ। ਦੋਵੇਂ ਜਣੇ ਇਕ ਮਨ ਹੋ, ਟਿਕ ਕੇ ਮਿਹਨਤ ਕਰਨ ਤੇ ਪੈਰਾਂ ਸਿਰ ਖਲੋਣ। ਕੁਸੰਗਤ ਤੋਂ ਹਰ ਤਰ੍ਹਾਂ ਬਚਣ। ਐਉਂ ਲਗਾ ਜਿਵੇ, ਅਮੋਲਕ ਸਿੰਘ ਕਿਸੇ ਥਾਂ ਟਿਕ ਕੇ ਕੰਮ ਨਹੀਂ ਕਰਦਾ।

ਸਤਿਗੁਰੂ ਜੀ ਜਿੰਨੇ ਨਾਰਾਜ਼ਗੀ ਦੇ ਰੁਖ਼ ਵਿਚ ਸਨ, ਬੱਚਿਆਂ ਨਾਲ ਬਚਨ ਕਰਨ ਸਮੇਂ ਓਨੇ ਹੀ ਮੋਹ ਭਿਜੇ ਤੇ ਪ੍ਰੇਰਕ ਸਨ ।

## ਮੁੜ ਰਗੜਾ

ਇਹਨਾਂ ਬੱਚਿਆਂ ਵਲੋਂ ਵਿਹਲੇ ਹੋ ਸਤਿਗੁਰੂ ਜੀ ਫਿਰ ਓਸੇ ਰੋਹ ਭਰੇ ਮੂਡ ਵਿਚ ਹੋ ਗਏ ਅਤੇ ਓਸੇ ਟੋਨ ਵਿਚ ਬੋਲੇ : ਗੁਰਸਿੱਖੀ ਦਾ ਮੁੱਲ ਭਾਈ ਲਹਿਣੇ ਨੂੰ ਪਤਾ ਸੀ । ਸਿੱਖੀ ਦੀ ਸਾਰ ਭਾਈ ਭਿਖਾਰੀ ਜਾਣਦਾ ਸੀ । ਅੱਜ ਕੱਲ੍ਹ ਤਾਂ ਘੁਤਿੱਤਬਾਜ਼ਾਂ ਦੀ ਚੜ੍ਹ ਹੈ । ਪਿਛਲੀ ਵਾਰ ਏਥੇ ਗੁਰਬਖਸ਼ ਸਿੰਘ ਬਰੇਲੀ ਵਾਲੇ ਮਿਲੇ । ਉਨ੍ਹਾਂ ਨਾਲ ਬੱਚਿਆਂ ਦੇ ਸੁਦੇਸ਼ੀ ਬਸਤਰ, ਨਾਮਧਾਰੀ ਤਰਜ਼ ਦੇ ਪਹਿਨਣ ਦੀ ਗੱਲ ਕੀਤੀ ਤਾਂ ਕਹਿਣ ਲਗੇ : ਟੀ. ਵੀ., ਪੈਂਟਾਂ, ਕੋਟਾਂ ਤੇ ਏਨਾ ਖਰਚ ਕੀਤਾ ਗਿਆ ਹੈ, ਉਹਦਾ ਕੀ ਕਰੀਏ ? ਅਜੇ ਪੁੱਤਰਾਂ ਨਾਲ ਗੱਲ ਹੁੰਦੀ ਤਾਂ ਉਹ ਮੰਨ ਜਾਂਦੇ, ਪਰ ਇਹ ਪਿਤਾ ਸੀ ਜੁ ਪੈਰਾਂ ਤੇ ਪਾਣੀ ਨਹੀਂ ਸੀ ਪੈਣ ਦਿੰਦਾ । ਮੈਂ ਗੁਰਬਖਸ਼ ਸਿੰਘ ਨੂੰ ਆਖਿਆ : ਘਰ ਜਾ ਕੇ, ਸਾਰਾ ਹਿਸਾਬ ਕਿਤਾਬ ਕਰੋ ਜੁ ਅਜਿਹੀਆਂ ਚੀਜ਼ਾਂ ਤੇ ਖਰਚ ਆਇਆ ਹੈ, ਰਕਮ ਮੇਰੇ ਕੋਲੋਂ ਲੈ ਜਾਓ, ਪਰਵਾਰ ਸਾਰਾ ਨਾਮਧਾਰੀ ਪਹਿਰਾਵਾ ਪਾਵੇ ਤੇ ਏਸੇ ਢੰਗ ਨਾਲ ਰਹੇ । ਪੰਜਾਹ ਹਜ਼ਾਰ ਰੁਪੈਆ ਲਗ ਜਾਣ ਨਾਲ ਵੀ ਜੇ ਸਿਖੀ ਬਚ ਰਹੇ ਤਾਂ ਸਸਤੀ ਹੈ ।

ਸਤਿਗੁਰੂ ਜੀ ਨੇ ਕਿਸੇ ਵੇਲੇ ਦੇ ਭੈਣੀ ਸਾਹਿਬ ਦੇ ਪ੍ਰਬੰਧਕ ਰਹੇ ਸੰਤ ਹਜ਼ਾਰਾ ਸਿੰਘ ਚੱਠੇ ਦੇ ਲੜਕੇ ਭਗਵਾਨ ਸਿੰਘ ਦੇ ਬਚਪਨ ਦੀ ਮਿਸਾਲ ਦਿਤੀ : ਇਕ ਵਾਰ, ਘਰ ਵਿਚ ਕਿਸੇ ਗੱਲੋਂ, ਭਗਵਾਨ ਸਿੰਘ ਦੇ ਮਾਂ ਬਾਪ ਨੇ ਉਸ ਦਾ ਖਾਣਾ ਦਾਣਾ ਬੰਦ ਕਰ ਦਿਤਾ । ਉਹ ਕਹਿਣ ਲਗਾ : ਵੇਖੋ, ਲੰਗਰ ਤਾਂ ਹਰੇਕ ਨੂੰ ਸਤਿਗੁਰੂ ਹੀ ਦਿੰਦਾ ਹੈ, ਤੁਸੀਂ ਸਮਝਦੇ ਹੋ ਤੁਸੀਂ ਹੀ ਮੇਰੇ ਅੰਨਦਾਤਾ ਹੋ । ਮੈਂ ਸਮਝਦਾ ਹਾਂ, ਮੈਨੂੰ ਸਭ ਕੁਝ ਸਤਿਗੁਰੂ ਦਿੰਦਾ ਹੈ । ਤੁਹਾਡੇ ਚੁਲ੍ਹੇ ਦੀ ਰੋਟੀ ਜਿ ਮੈਨੂੰ ਨਾ ਮਿਲੇਗੀ ਤਾਂ ਗੁਰੂ ਕਾ ਲੰਗਰ ਤਾਂ ਮੇਰਾ ਸੁਆਗਤ ਕਰੇਗਾ ਹੀ । ਛੇਤੀ ਹੀ ਮਾਂ-ਬਾਪ ਨੂੰ ਬੱਚੇ ਦੀ ਪਹੁੰਚ ਦਾ ਪਤਾ ਲਗ ਗਿਆ ।

ਇਸੇ ਸਮੇਂ ਇਕ ਹੋਰ ਦੁਖੀ ਇਸਤਰੀ ਨੂੰ ਦੁਖ ਨਬੇੜੇ ਲਈ ਪੂਰੀ ਨਰਮੀ ਨਾਲ, ਭਜਨ ਭਗਉਤੀਆਂ ਦੀਆਂ ਮਾਲਾਵਾਂ ਦੱਸ ਕੇ ਨਿਵਾਜਿਆ ਗਿਆ ।

## ਵਤੀਰੇ ਦੀ ਸਖ਼ਤੀ

ਪ੍ਰਤੀਤ ਹੁੰਦਾ ਸੀ ਸਤਿਗੁਰੂ ਜੀ ਦੇ ਨਿਸ਼ਾਨੇ ਦੇ ਪਰਵਾਰ ਨਾਲ ਅਜ ਇਕ ਦੂੰ ਇਕ ਹੋ ਕੇ ਰਹੇਗੀ । ਜਦੋਂ ਸਤਿਗੁਰੂ ਜੀ ਨੇ ਫਿਰ ਵਿਅਕਤੀ ਵਿਸ਼ੇਸ਼ ਦਾ ਨਾਂ ਲੈਕੇ ਚਰਚਾ ਸ਼ੁਰੂ ਕੀਤੀ ਤਾਂ ਪੰਡਿਤ ਗੋਪਾਲ ਸਿੰਘ ਵਿਚੋਲਗੀ ਕਰਦਿਆਂ ਬੋਲੇ : ਦੀਨ ਦਿਆਲ, ਉਹ ਠੀਕ ਹੋ ਜਾਣਗੇ । ਮੈਂ ਉਨ੍ਹਾਂ ਨੂੰ ਮਨਾਵਾਂਗਾ । ਸਤਿਗੁਰੂ ਜੀ ਨੇ ਪੰਡਿਤ ਜੀ ਨੂੰ ਵੀ ਛਿਣਕ ਦਿਤਾ : ਬਸ ਕਰੋ । ਰਹਿਣ ਦਿਓ । ਉਹ ਕਿਸੇ ਦੀ ਮੰਨਣ ਵਾਲਾ ਨਹੀਂ । ਮੈਂ ਨਹੀਂ ਛੱਡਣਾ । ਮਰਜ਼ੀ ਆਪਣੀ ਕਰਨੀ ਤੇ ਮਾਲਾ ਫੇਰ ਫੇਰ ਵਖਾਣਾ । ਇਹ ਕੁਛ ਵੀ ਲੇਖੇ ਨਹੀਂ । ਤੁਸੀਂ ਬੈਠੇ ਰਹੋ ਚੁਪ ਕਰਕੇ ।

ਪੰਡਿਤ ਜੀ ਨੇ ਬਥੇਰੇ ਤਰਲੇ ਲਏ ਪਰ ਸਤਿਗੁਰੂ ਜੀ ਪ੍ਰਚੰਡ ਸਨ : ਜਦ ਤਕ ਉਹ ਸਾਧ ਸੰਗਤ ਵਿਚ ਨਾ ਖਲੋਵੇਗਾ, ਡੰਨ ਨ ਲੁਆਵੇਗਾ, ਉਸ ਨਾਲ ਕੋਈ ਗੱਲ ਨਹੀਂ ।

ਸਤਿਗੁਰਾਂ ਆਪਣੇ ਵਤੀਰੇ ਨੂੰ ਹੋਰ ਸਖ਼ਤ ਕਰਦਿਆਂ ਕਿਹਾ : ਮੈਂ ਏਥੇ ਕੀ ਕਰਨ ਆਉਣਾ ਹੈ, ਜੇ ਤੁਸਾਂ ਆਪਣੇ ਘਰੋ ਘਰੀ ਰਹਿਣਾ ਹੈ, ਮਨਮਤ ਕਰਨੀ ਹੈ ।

ਅਤੇ ਇਹ ਕਹਿ ਕੇ ਸਤਿਗੁਰੂ ਜੀ ਹਾਲ ਵਿਚੋਂ ਉਠ ਆਏ ।

ਆਗਿਆਕਾਰੀ ਸੰਗਤ ਵਾਸਤੇ ਤਾਂ ਅਸਮਾਨ ਪਾਟ ਜਾਣ ਵਾਲੀ ਗੱਲ ਸੀ । ਅੱਵਗਿਆਕਾਰੀ ਵੀ ਘਬਰਾਹਟ ਵਿਚ ਸਨ; ਪਤਾ ਨਹੀਂ ਹੁਣ ਕੀ ਬਣੇ !

ਸਤਿਗੁਰੂ ਜੀ ਮਾਰਕਿਟ ਦੀਆਂ ਪੌੜੀਆਂ ਉਤਰਨ ਲਗੇ ਤਾਂ ਸ੍ਰੀ ਮਾਨ ਜੀ ਦੀ ਪਤਨੀ ਨੇ ਜਾ ਗੁਰੂ ਚਰਨ ਪਕੜੇ : ਦੀਨ ਦਿਆਲ, ਇੰਜ ਨਹੀਂ ਜਾਣ ਦੇਣਾ । ਬਖਸ਼ੋ ! ਬਖਸ਼ੋ !!

ਸਤਿਗੁਰੂ ਜੀ : ਬੀਬੀ ਤੇਰਾ ਕੋਈ ਕਸੂਰ ਨਹੀਂ, ਤੂੰ ਕਿਉਂ ਮੈਨੂੰ ਰੋਕਦੀ ਹੈਂ !

"ਸੱਚੇ ਪਾਤਸ਼ਾਹ, ਉਹ ਆਪ ਜੀ ਤੋਂ ਬਖਸ਼ਸ਼ ਮੰਗਣਗੇ, ਜਿਵੇਂ ਜਾਣਦੇ ਹੋ, ਖਿਮਾ ਕਰੋ ।"

ਤਦ ਨੂੰ ਦੂਜਿਆਂ ਦੇ ਪਰੇਰੇ ਅਤੇ ਆਪਣੇ ਅਹਿਸਾਸ ਜਾਗ੍ਰਤ ਹੋਣ ਕਰਕੇ ਬੀਬੀ ਦੇ ਪਤੀ ਦੇਵ ਵੀ ਪਹੁੰਚ ਗਏ । ਚਰਨੀਂ ਆ ਲਗੇ : ਮਹਾਰਾਜ, ਖਿਮਾ ਕਰ ਦਿਓ । ਮਾਫ਼ ਕਰ ਦਿਓ ।

"ਮਾਫ਼ੀ ਮੁਫ਼ੀ ਕੋਈ ਨਹੀਂ । ਡੰਨ ਲਗੇਗਾ ।"

"ਡੰਨ ਲਾਓ ਜਾਂ ਜਿਵੇਂ ਮਰਜ਼ੀ ਜੇ ਕਰੋ, ਮੈਂ ਤੁਹਾਡਾ ਹਾਂ ।"

"ਏਥੇ ਨਹੀਂ, ਸਾਧ ਸੰਗਤ ਵਿਚ ਚਲੋ ।"

ਅਤੇ ਉਠੀ, ਬੈਠੀ, ਤੁਰੀ, ਖਲੋਤੀ ਸੰਗਤ ਇਕਦਮ ਹਾਲ ਵਿਚ ਇਕੱਤਰ ਹੋ ਗਈ । ਸਾਰੇ ਹੀ ਸਥਿਤੀ ਨੂੰ ਸਾਧਾਰਣ ਅਤੇ ਖੁਸ਼ੀ ਭਰਪੂਰ ਵੇਖਣ ਦੇ ਚਾਹਵਾਨ ਸਨ । ਸਤਿਗੁਰੂ ਜੀ ਆਪਣੇ ਆਸਣ ਤੇ ਆ ਵਿਰਾਜੇ । ਸਿੱਖ ਸਮੇਤ ਪਤਨੀ ਦੇ ਸਾਹਵੇਂ ਆ ਖਲੋਤਾ, ਹੱਥ ਜੋੜ ਕੇ । ਭਰਾ ਵੀ ਦੋਵੇਂ ਨਾਲ ਸਨ । ਸਤਿਗੁਰਾਂ ਦੂਜਿਆਂ ਸਭ ਨੂੰ ਬੈਠ ਜਾਣ ਲਈ ਕਿਹਾ । ਅਤੇ ਸੰਬੰਧਤ ਸਿਖ ਵਲ ਜ਼ਰਾ ਸਖ਼ਤੀ ਨਾਲ ਵੇਖਦਿਆਂ ਆਖਿਆ : ਰੋਜ਼ ਰੋਜ਼ ਇਹ ਮਖੌਲ ਨਹੀਂ । ਜੇ ਸਿੱਧੇ ਹੋ ਕੇ ਚਲਣਾ ਹੈ ਤਾਂ ਹੀ ਖਿਮਾ ਮੰਗੋ ।

ਸਿਖ ਨੇ ਸਿਰ ਝੁਕਾ ਕੇ ਮਨਜ਼ੂਰ ਕੀਤਾ ।

ਸਤਿਗੁਰੂ ਜੀ ਨੇ ਫੇਰ ਸਖ਼ਤ ਹੋ ਕਿਹਾ : ਜੋ ਡੰਨ ਲਗੇ, ਪਰਵਾਨ ਹੈ ਨ ?

"ਪਰਵਾਨ ਹੈ, ਮਹਾਰਾਜ !"

"ਪਹਿਲੀ ਗੱਲ ਤਾਂ ਇਹ ਹੈ ਕਿ ਜੋ ਕੁਝ ਕੁੜਮਾਂ ਦੇ ਘਰੋਂ ਮੁੰਡੇ ਦੀ ਸ਼ਾਦੀ ਤੇ ਪ੍ਰਾਪਤ ਕੀਤਾ ਹੈ, ਵਾਪਸ ਕਰੋ ।"

ਸਿੰਘ ਵਜ਼ਾਹਤ ਕਰਨ ਲਗਾ ਕਿ ਉਸ ਨੇ ਕਿਸ ਢੰਗ ਨਾਲ ਵਾਪਸ ਕੀਤਾ ਹੈ ।

ਸਤਿਗੁਰੂ ਜੀ ਬਚਨ ਕੀਤਾ : ਹੋਰ ਸਾਰੇ ਢੰਗ ਬੇਕਾਰ ਹਨ, ਅਗਲੇ ਦੇ ਘਰ ਸਾਰਾ ਸਾਮਾਨ ਜਾਣਾ ਚਾਹੀਦਾ ਹੈ ।

"ਸਤਿ ਬਚਨ ਜੀ, ਵਾਪਸ ਕਰਾਂਗਾ ।"

"ਚੰਗਾ ਫਿਰ 20,000/- ਡੰਨ ਤੇ 10 ਦਿਨ ਭੈਣੀ ਸਾਹਿਤ ਜਾ ਕੇ ਗੋਹਾ ਕੂੜਾ ਕਰੋ ।"

"ਸਤਿ ਬਚਨ ਸੀ ।"

"ਚੰਗਾ ਫਿਰ ਡੰਨ ਤਾਂ ਕੇਵਲ 5000/-, 10 ਦਿਨਾਂ ਲਈ ਭੈਣੀ ਸਾਹਿਬ ਜਾਓ । ਬਾਕੀ ਸਭ ਮਾਫ਼ ! ਡੰਨ ਕਦੋਂ ਦੇਵੇਂਗਾ ?

'ਅੱਜੇ ਦਿੰਦਾ ਹਾਂ ਜੀ ।'

ਬਖ਼ਸ਼ਬੰਦੀ ਹੋ ਗਈ । ਪਰਵਾਰ ਵਿਚ, ਸੰਗਤ ਵਿਚ ਸੁਖਦਾਈ ਵਾਤਾਵਰਣ ਹੋ ਗਿਆ । ਹਰ ਕੋਈ ਪ੍ਰਸੰਨ ਸੀ ।

## ਸ. ਮਹਿੰਗਾ ਸਿੰਘ

ਸਤਿਗੁਰੂ ਜੀ ਜਦੋਂ ਦੋਬਾਰਾ ਪੌੜੀਆਂ ਉਤਰ ਰਹੇ ਸਨ ਡੇਰੇ ਜਾਣ ਲਈ, ਉਸੇ ਵੇਲੇ ਦੂਜੀ ਗੱਡੀ ਵਿਚ ਮਾਰਕਿਟ ਮਾਲਕ ਮਹਿੰਗਾ ਸਿੰਘ ਵੀ ਨਾਲ ਹੋ ਤੁਰੇ । ਡੇਰੇ ਆਕੇ ਸ. ਮਹਿੰਗਾ ਸਿੰਘ ਨੇ 500/- ਰਖ ਕੇ ਗੁਰੂ ਚਰਨਾਂ ਤੇ ਮੱਥਾ ਟੇਕਿਆ ਅਤੇ ਆਪਣੇ ਘਰ ਚਰਨ ਪਾਉਣ ਦੀ ਅਰਜ਼ ਕੀਤੀ । ਮੱਥਾ ਟੇਕ ਸ. ਮਹਿੰਗਾ ਸਿੰਘ ਘਰ ਪਰਤ ਗਏ ਤਾਂ 9 ਵਜੇ ਸਤਿਗੁਰੂ ਜੀ ਮਹਿੰਗਾ ਸਿੰਘ ਦੇ ਘਰ ਚਰਨ ਪਾਉਣ ਪਧਾਰੇ । ਰਾਹ ਵਿਚ ਸਤਿਗੁਰੂ ਜੀ ਨੇ ਮੇਰੇ ਨਾਲ ਸ. ਮਹਿੰਗਾ ਸਿੰਘ ਦੀ ਉਦਾਰਤਾ ਅਤੇ ਆਗਿਆਕਾਰਤਾ ਦਾ ਜ਼ਿਕਰ ਕੀਤਾ । ਸ. ਮਹਿੰਗਾ ਸਿੰਘ ਦੇ ਸਾਰੇ ਬਚਿਆਂ ਵਾਸਤੇ ਵਖ ਵਖ ਸੁੰਦਰ ਕੋਠੀਆਂ ਦਾ ਇਕ ਸਮੂਹ ਹੈ । ਰਤਨ ਨਗਰ ਵਿਚ ਇਕ ਚੰਗਾ ਚੋਖਾ ਇਲਾਕਾ ਕਬਜ਼ੇ ਵਿਚ ਹੈ । ਸਾਰੇ ਥਾਂ ਵਖਾਂਦਿਆਂ ਸਤਿਗੁਰੂ ਜੀ ਵਾਸਤੇ ਵਿਛਾਏ ਗਏ ਬਿਸਤਰ ਤੇ ਬੈਠਾਂਦਿਆਂ ਪਤੀ-ਪਤਨੀ ਨੇ ਫਿਰ 5-5 ਸੌ ਮੱਥਾ ਟੇਕ ਕੇ ਫਲਾਂ ਦੀਆਂ ਟੋਕਰੀਆਂ ਭੇਟਾ ਧਰੀਆਂ । ਸਤਿਗੁਰੂ ਜੀ ਨੇ ਸ. ਜੀ ਦੇ ਵਡੇ ਲੜਕੇ ਬਾਰੇ ਪੁਛਿਆ । ਸਰਦਾਰ ਜੀ ਦਸਿਆ ਕਿ ਪਹਿਲਾਂ ਤੋਂ ਪ੍ਰੋਗਰਾਮ ਨਿਸਚਿਤ ਸੀ ਅਤੇ ਉਹ ਸੰਜੈ ਗਾਂਧੀ ਦੇ ਸੁਆਗਤ ਲਈ ਏਅਰ ਪੋਰਟ ਤੇ ਗਿਆ ਹੋਇਆ ਹੈ ।

ਸਤਿਗੁਰਾਂ ਪੋਤਰਿਆਂ ਵਲ ਵੇਖ ਫ਼ਰਮਾਇਆ : ਇਹਨਾਂ ਨੂੰ ਨਾਮਧਾਰੀ ਬਸਤਰ ਹੁਣ ਤੋਂ ਪੁਆਣੇ ਸ਼ੁਰੂ ਕਰੋ । ਨਾਮਧਾਰੀ ਬਣਾਓ । ਤੁਹਾਡੇ ਵਾਂਗ ਇੰਦਰਪਾਲ ਵੀ ਐਚਕਨ ਪਜਾਮਾ ਪਾਏ । ਜਪੁਜੀ ਸਾਹਿਬ ਦੀ ਭਾਵੇਂ ਇਕ ਇਕ ਤੁਕ ਯਾਦ ਕਰਨ, ਪਰ ਬੱਚੇ ਯਾਦ ਜ਼ਰੂਰ ਕਰਨ । ਪੰਜ ਤੋਂ ਪੰਦਰਾਂ ਵੀਹ ਮਿੰਟ ਤਕ ਰੋਜ਼ ਭਜਨ ਕਰਨ, ਫਿਰ ਅੱਧੇ ਘੰਟੇ ਤਕ ਬੈਠਣ ।

ਦੋਵੇਂ ਬਿਰਧ ਜੀ ਅੱਧੇ ਘੰਟੇ ਤੋਂ ਖਲੋਤੇ ਸਤਿਗੁਰੂ ਜੀ ਦੀ ਇੰਤਜ਼ਾਰ ਕਰ ਰਹੇ ਸਨ । ਹਾਰ ਪਹਿਨਾਅ ਕੇ ਇਨ੍ਹਾਂ ਸੁਆਗਤ ਕੀਤਾ । ਬਾਅਦ ਵਿਚ ਸਤਿਗੁਰੂ ਜੀ ਮੈਨੂੰ ਕਿਹਾ, ਅਕਾਲ ਪੁਰਖ ਨੇ ਮਹਿੰਗਾ ਸਿੰਘ ਨੂੰ ਪੈਸੇ ਤਾਂ ਦਿਤੇ ਹੀ ਹਨ, ਦਿਲ ਵੀ

ਤਕੜਾ ਦਿਤਾ ਹੈ । ਪੈਸੇ ਹੋਣ ਪਰ ਦਿਲ ਨ ਹੋਵੇ ਤਾਂ ਪਦਾਰਥ ਕਿਸ ਅਰਥ !

## ਤਿੰਨ ਸੌ ਪੈਂਹਠ ਘੰਟੇ

ਸ. ਮਹਿੰਗਾ ਸਿੰਘ ਘਰੋਂ ਵਾਪਸ ਡੇਰੇ ਆਏ । ਸਤਿਗੁਰੂ ਜੀ ਨੇ ਇਸ਼ਨਾਨ ਪਾਣੀ ਕਰ ਪ੍ਰਸ਼ਾਦ ਛਕਿਆ । ਪੌਣੇ 12 ਵਜੇ ਫੇਰ ਮੈਨੂੰ ਦਰਸ਼ਨਾਂ ਦਾ ਅਵਸਰ ਮਿਲਿਆ । ਹੁਣ, ਛੇਤੀ ਹੀ ਕਾਨਪੁਰ ਨੂੰ ਤਿਆਗਣਾ ਸੀ ।

ਸਤਿਗੁਰੂ ਜੀ ਨੇ ਸੂਬਾ ਮਹਿੰਦਰ ਸਿੰਘ ਜੀ, ਸੰਤ ਮੋਹਰ ਸਿੰਘ ਜੀ, ਸੂਬਾ ਹਰਬੰਸ ਸਿੰਘ ਜੀ ਦੋਸ਼ੀ ਲਖਨਊ ਅਤੇ ਮੈਨੂੰ ਦੱਸਿਆ : ਡਾ: ਕਪੂਰ ਸਿੰਘ ਦੇ ਜ਼ਿਮੇਂ ਸਾਰੀ ਸੰਗਤ ਨੂੰ ਮਿਲਕੇ ਨਾਮ ਜਪਾਣ ਦੀ ਡਿਊਟੀ ਲਗਾਈ ਹੈ । ਉਸਨੂੰ ਕਿਹਾ ਹੈ, ਹਰੇਕ ਸਿਖ ਦੇ ਸਾਲ ਵਿਚ 365 ਘੰਟੇ ਭਜਨ ਦੇ ਹੋਣੇ ਚਾਹੀਦੇ ਹਨ । ਹਜ਼ੂਰ ਸਿੰਘ ਦੇ ਜ਼ਿਮੇ ਹਰੇਕ ਪਾਸੋਂ ਦਸਵੰਧ ਕਢਾਣ ਦਾ ਕੰਮ ਲਾਇਆ ਹੈ, ਹਰਬੰਸ ਸਿੰਘ (ਸੂਬਾ) ਜੀ ਤੁਸਾਂ ਵੀ ਗਾਹੇ ਬਗਾਹੇ ਪੁਛਦੇ ਰਹਿਣਾ ।

ਖਿਮਾ ਮੰਗਣ ਵਾਲੇ ਸਿੰਘ ਬਾਰੇ ਕੋਲ ਖਲੋਤਿਆਂ ਨੂੰ ਕਿਹਾ : ਜੇ ਤੁਸੀਂ ਏਨੀ ਨਾ ਕਰਦੇ ਤਾਂ ਸਾਥੋਂ ਮੁੜ ਕੇ ਆਇਆ ਨਹੀਂ ਸੀ ਜਾਣਾ । ਨਾ ਉਸਦੇ ਅਭਿਮਾਨ ਅਗੇ ਝੁਕਿਆ ਜਾਣਾ ਸੀ । ਸਿੰਘਾਂ ਕਿਹਾ : ਸੱਚੇ ਪਾਤਸ਼ਾਹ ਆਪ ਨੇ ਕਿਰਪਾ ਹੀ ਕੀਤੀ ਹੈ । ਜੀਅ ਭੁਲਣਹਾਰ ਹੀ ਹੁੰਦੇ ਹਨ ।

ਸਿੰਘ ਸਭਾ ਗੁਰਦੁਆਰੇ ਦੇ ਇਕ ਆਗੂ, ਸ. ਕਰਤਾਰ ਸਿੰਘ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਜੀ ਇਕ ਵਾਰੀ ਨਾਮਧਾਰੀ ਦੀਵਾਨ ਸਿੰਘ ਸਭਾ ਗੁਰਦੁਆਰੇ ਵੀ ਲਗਾਣ । ਸਤਿਗੁਰੂ ਜੀ ਬਚਨ ਕੀਤਾ : ਆਪਣੇ ਸਾਥੀਆਂ ਨੂੰ ਪੁਛ ਲਓ, ਸਾਡਾ ਦੀਵਾਨ ਤਾਂ ਸਾਡੇ ਕਾਇਦੇ ਮੁਤਾਬਕ ਹੀ ਲਗੇ ਗਾ ।

## ਸੁਖ ਮੰਦਰ ਵਿਚ

ਅਜ 1.00 ਵਜੇ ਟਾਟਾ ਐਕਸਪ੍ਰੈੱਸ ਨਾਲ ਸਾਡਾ ਸੈਲੂਨ ਲਗਣਾ ਸੀ । ਜੀਪਾਂ ਕਾਰਾਂ ਤੇ ਸਾਮਾਨ ਸਟੇਸ਼ਨ ਤੇ ਜਾਣ ਲਗਾ । ਸ. ਮਹਿੰਗਾ ਸਿੰਘ ਪਤਨੀ ਸਮੇਤ ਸਟੇਸ਼ਨ ਤੇ ਸਤਿਗੁਰੂ ਜੀ ਨੂੰ ਵਿਦਾ ਕਰਨ ਆਏ । ਸਤਿਗੁਰੂ ਜੀ 12 ਵਜੇ ਆਪਣੇ ਜਥੇ ਨਾਲ ਸਟੇਸ਼ਨ ਤ ਪਧਾਰੇ । ਸੰਗਤ ਏਥੇ ਵੀ ਕਾਫ਼ੀ ਇਕੱਤਰ ਹੋ ਗਈ । ਸੰਤ ਹਜ਼ੂਰ ਸਿੰਘ, ਸੰਤ ਕੇਸਰ ਸਿੰਘ, ਡਾ: ਕਪੂਰ ਸਿੰਘ, ਸੰਤ ਬੁਧ ਸਿੰਘ ਸ਼ੇਖੂਪੁਰਾ ਦੇ ਸਪੁਤਰ, ਪਰਵਾਰਾਂ ਸਮੇਤ ਵਿਦਾ ਕਰਨ ਆਏ । ਸੰਤ ਕੇਸਰ ਸਿੰਘ (ਸਤਿਗੁਰੂ ਜੀ ਦਾ ਸਹਿਪਾਠੀ) ਤੇ ਉਹਦੇ ਭਰਾਵਾਂ ਨੂੰ ਸਾਰਾ ਸੈਲੂਨ ਨਾਲ ਹੋ ਵਖਾਇਆ । ਸੰਤ ਹਜ਼ੂਰ ਸਿੰਘ ਨੇ ਕਿਹਾ : ਬੜਾ ਸਸਤਾ ਹੈ ਸੈਲੂਨ ! ਅਸੀਂ ਕਿਤੇ ਬੰਬਈ ਤੋਂ ਕਾਨਪੁਰ ਆਈਏ ਤਾਂ ਇਕ ਵਾਰ ਦਾ ਕਰਾਇਆ 400/- ਹੁੰਦਾ ਹੈ । ਤੁਸਾਂ ਤੇਰਾਂ ਜਣਿਆਂ 22 ਦਿਨਾਂ ਵਾਸਤੇ ਕੁਲ 12,500/- ਦੇਣਾ ਹੈ, ਬਹੁਤ ਸਸਤਾ ਹੈ । ਨਾਲੇ ਘਰ ਵਰਗਾ ਘਰ !

ਸਤਿਗੁਰੂ ਜੀ ਪਲੇਟ ਫਾਰਮ ਤੇ ਕੁਰਸੀ ਉਤੇ ਬੈਠ ਗਏ । ਕੋਲ ਸਫਾਂ ਤੇ ਸੰਗਤ ਹੋ ਬੈਠੀ । ਸਤਿਗੁਰੂ ਜੀ ਨੇ ਸਾਰੀ ਸੰਗਤ ਨੂੰ ਅੰਮ੍ਰਿਤ ਵੇਲੇ ਜਾਗਣ, ਜੰਗਲ ਜਾ,

ਸਕੇਸ਼ ਸ਼ਨਾਨ ਕਰਨ, ਇਕ ਘੰਟਾ ਨਾਮ ਸਿਮਰਨ ਕਰਨ, ਗੁਰਬਾਣੀ ਪੜ੍ਹਨ ਅਤੇ ਮਾਇਆ ਪਵਿਤਰ ਕਰਨ ਹਿਤ ਦਸਵੰਧ ਕੱਢਦੇ ਰਹਿਣ ਦੀ ਪ੍ਰੇਰਨਾ ਦਿਤੀ।

ਟਾਟਾ ਐਕਸਪ੍ਰੈੱਸ 1.25 ਤੇ ਟਾਟਾ ਨਗਰ ਜਾਣ ਵਾਸਤੇ ਹਰਕਤ ਵਿਚ ਆਈ। ਸਾਧ ਸੰਗਤ ਭਰੇ ਹਿਰਦਿਆਂ ਨਾਲ ਵਾਪਸ ਜਾਣ ਤੇ ਮਜਬੂਰ ਹੋਈ।

ਸਤਿਗੁਰੂ ਜੀ ਨੇ ਮੈਨੂੰ ਚਲਦੀ ਗੱਡੀ ਵਿਚ ਦੱਸਿਆ : ਮੈਨੂੰ ਜੁਗਿੰਦਰ ਸਿੰਘ ਦਾ ਘਰ ਹੀ ਚੰਗਾ ਲਗਦਾ ਹੈ। ਜਿਸ ਦਾ ਬਾਲ ਬੱਚਾ ਨਾਮਧਾਰੀ ਢੰਗ ਨਾਲ ਰਹਿੰਦਾ-ਬਹਿੰਦਾ ਹੈ। ਜੋ ਆਪ ਨਾਮ ਜਾਪਦਾ ਅਤੇ ਦੂਜਿਆਂ ਤੋਂ ਜਪਾਂਦਾ ਹੈ। ਆਪ ਗੁਰਸਿਖ ਹੈ। ਸੰਤਾਨ ਨੂੰ ਗੁਰਸਿਖੀ ਵਲ ਸੇਧਿਆ ਹੋਇਆ ਹੈ। ਅਸਾਂ ਕਿਸੇ ਦੀਆਂ ਕਾਰਾਂ, ਕੋਠੀਆਂ, ਕਾਰੋਬਾਰ ਦੇ ਆਡੰਬਰ ਨੂੰ ਕੀ ਕਰਨਾ ਹੈ ਜੇ ਗੁਰਸਿਖੀ ਹੈ ਨਹੀਂ।

ਭਲੀ ਸੁਹਾਵੀ ਛਾਪਰੀ ਜਾ ਮਹਿ ਗੁਣ ਗਾਏ।
ਕਿਤਹੀ ਕਾਮ ਨ ਧਉਲਹਰ ਜਿਤੁ ਹਰਿ ਬਿਸਰਾਏ।

ਸੈਲੂਨ ਵਿਚ 3 ਤੋਂ 4 ਤਕ ਸਭ ਨੇ ਇਕੱਤਰ ਹੋ ਸਤਿਗੁਰੂ ਜੀ ਦੇ ਸਨਮੁਖ ਨਾਮ ਸਿਮਰਨ ਕੀਤਾ।

ਇਸ ਤੋਂ ਪਿਛੋਂ ਸ੍ਰੀ ਦਸਮ ਗ੍ਰੰਥ ਜੀ ਦਾ ਸੰਥਾ ਪਾਠ ਆਰੰਭ ਹੋਇਆ। ਸਤਿਗੁਰੂ ਜੀ ਸੁਣਦੇ ਅਤੇ ਪਾਠ ਸੁਧੀ ਦੱਸਦੇ। ਸੰਤ ਸੁੰਦਰ ਸਿੰਘ ਫ਼ਰੀਦ ਜੀ ਪਾਠ ਸੁਣਦੇ ਵਿਚਾਰਦੇ। ਅਗਲੇ ਸਾਰੇ ਸਫ਼ਰ ਵਿਚ ਰੋਜ਼ਾਨਾ ਇਕ ਘੰਟਾ ਇਹ ਪਾਠ-ਵਿਚਾਰ ਕਾਰਜ ਕਰਮ ਜਾਰੀ ਰਹੇਗਾ।

## ਕਮਰਾ ਵੰਡ

ਸੈਲੂਨ ਨੂੰ ਇਸ਼ਨਾਨ ਕਮਰਿਆਂ ਵਾਲੇ ਪਾਸਿਓਂ ਨੰਬਰ ਲਗੇ ਹਨ। ਪਹਿਲਾ ਦੋ-ਬਿਸਤਰ ਕਮਰਾ ਬੇਨੰਬਰਾ ਹੈ।

ਪਹਿਲਾ : ਬੀਬੀ ਪ੍ਰੀਤਮ ਕੌਰ ਢੋਟੀਆਂ (60) ਅਤੇ ਲਾਂਗਰੀ ਬਲਦੇਵ ਸਿੰਘ (30)।

ਦੂਜਾ : ਸ੍ਰੀ ਸਤਿਗੁਰੂ ਜੀ, ਬੇਬੇ ਦਲੀਪ ਕੌਰ ਜੀ ਅਤੇ ਸੰਤ ਮਹਿੰਦਰ ਸਿੰਘ ਪੂਰਬਾ।

ਤੀਜਾ : ਸੰਤ ਫਰੀਦ ਜੀ, ਪੰ: ਗੋਪਾਲ ਸਿੰਘ ਅਤੇ ਸੰਤ ਇਕਬਾਲ ਸਿੰਘ ਮਨਚੰਦਾ।

ਚੌਥਾ : ਸੰਤ ਖਜਾਨ ਸਿੰਘ ਰਾਗੀ, ਹਰਬੰਸ ਸਿੰਘ ਘੁੱਲਾ ਅਤੇ ਪ੍ਰੀਤਮ ਸਿੰਘ ਕਵੀ।

ਪੰਜਵਾਂ : (ਡਾਇਨਿੰਗ ਹਾਲ) ਸਕਤਰ ਸੰਤ ਤਰਸੇਮ ਸਿੰਘ ਅਤੇ ਸੰਤ ਕਿਰਪਾਲ ਸਿੰਘ ਝੱਬਰ।

ਇਸ ਤੋਂ ਅਗਲੇ ਕਮਰੇ ਵਿਚ ਤਿੰਨ ਰੇਲਵੇ ਕਰਮਚਾਰੀ।

### ਪੰਡਿਤ ਜੀ ਨੂੰ ਸੋਧ

ਇਕ ਡੇਢ ਘੰਟਾ ਸਤਿਗੁਰੂ ਜੀ ਰਾਗੀ ਸਿੰਘਾਂ ਨਾਲ ਸੰਗੀਤ ਵਿਚ ਸ਼ਬਦ ਦੱਸਣ ਲਈ ਬੈਠਦੇ ਹਨ। ਕਦੇ ਕਦੇ ਤਿਹਾਈਆਂ ਲਗਾਣ ਦਾ ਐਸਾ ਦੌਰ ਚਲਦਾ ਹੈ ਕਿ ਸਮੇਂ ਨੂੰ ਸਮਝ ਨਹੀਂ ਆਉਂਦੀ ਕਿ ਕੀ ਕਰੇ !

ਸੰਗੀਤ ਤੋਂ ਵਿਹਲੇ ਹੋ, ਹਾਲ ਵਿਚ ਆ, ਪੰਡਿਤ ਗੋਪਾਲ ਸਿੰਘ ਹੋਰਾਂ ਨੂੰ ਸਤਿਗੁਰਾਂ ਸੋਧ ਰਖਣ ਲਈ ਬਚਨ ਕੀਤਾ, ਪੰਡਿਤ ਜੀ ਘੁਸਾਈ ਮਾਰਨਾ ਚਾਹੁੰਦੇ ਸਨ। ਸਿੱਧੇ ਤੌਰ ਤੇ 'ਨਾਂਹ' ਨਹੀਂ ਸਨ ਕਰ ਸਕਦੇ। ਅਤੇ ਨਾ ਹੀ 'ਹਾਂ' ਕਰਨ ਤੇ ਜੀ ਕਰਦਾ ਸੀ। ਸਤਿਗੁਰੂ ਜੀ ਮੌਜ ਵਿਚ ਆਏ ਕਈ ਪਰਕਾਰ ਦੇ ਬਚਨ ਕਰਦੇ ਪਰ ਤੋੜਾ ਇਸ ਗੱਲ ਤੇ ਪੈਂਦਾ : ਹਾਂ ਫਿਰ, ਪੰਡਿਤ ਜੀ ਸੋਧ ਕਦੋਂ ਰਖਣੀ ਹੈ ? ਇਉਂ ਲਗੇ ਜਿਵੇਂ ਕਿਸੇ ਕਵਿਤਾ ਵਿਚ ਸਮੱਸਿਆ ਪੂਰਤੀ ਹੁੰਦੀ ਹੈ : ਹਾਂ, ਫਿਰ ਪੰਡਿਤ ਜੀ ਸੋਧ ਕਦੋਂ ਰਖਣੀ ਹੈ।

### ਟੇਪ ਉਪਦੇਸ਼ਾਂ ਬਾਰੇ

ਸਤਿਗੁਰੂ ਜੀ ਨੇ ਮੈਨੂੰ ਪੱਕੀ ਕੀਤੀ : ਕਵੀ ਜੀ, ਚੇਤੇ ਰਖਣਾ, ਮਹਾਰਾਜ ਜੀ ਆਉਣ ਤਾਂ ਉਨ੍ਹਾਂ ਨਾਲ ਮਿਲ ਕੇ ਵਿਚਾਰ ਕਰਨੀ ਹੈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਟੇਪ ਰਿਕਾਰਡ ਕੀਤੀ ਹੋਈ ਜੁ ਕਥਾ ਹੈ ਜਾਂ ਉਪਦੇਸ਼ ਹਨ ਉਹਨਾਂ ਨੂੰ ਕਲਮ ਬੰਦ ਕਰ, ਸੰਪਾਦਿਤ ਕਰਵਾ, ਛਪਵਾ ਦੇਣਾ ਹੈ। ਇਹ ਡੂੰਗੀ ਧਿਆਨ ਮੰਗਦਾ ਕੰਮ ਹੈ। ਇਸ ਬਾਰੇ ਹਰ ਤਰ੍ਹਾਂ ਦਾ ਫ਼ੈਸਲਾ ਕਰਕੇ ਅਮਲ ਕਰਨਾ ਹੈ।

### ਪ੍ਰਭਾਵ ਤੋਂ ਸਿੱਖ

ਸਾਡੇ ਸੈਲੂਨ ਤੋਂ ਇਲਾਵਾ ਵੀ 12-14 ਸਿਖ ਸਾਡੇ ਨਾਲ ਸੰਬੰਧਤ ਗੱਡੀ ਵਿਚ ਸਫ਼ਰ ਕਰਦੇ ਸਨ। ਨਾਮਧਾਰੀਆਂ ਦੇ ਸਫ਼ੈਦ ਬਸਤਰ, ਗਲੇ ਅਠੋਤਰੀ ਉੱਨ ਦੀ ਮਾਲਾ, ਪਰਸਪਰ ਸਤਿਕਾਰ ਪਿਆਰ, ਭਜਨ ਬਾਣੀ ਆਦਿ ਦਾ ਵਰਤਾਰਾ ਵੇਖ ਸ੍ਰੀ ਅਨਿਲ ਕੁਮਾਰ ਯਾਦਵ ਜੁ ਅਲਾਹਾਬਾਦ ਦਾ ਸੱਜਣ ਸੀ, ਭਜਨ ਪੁਛ ਕੇ ਸਿਖ ਸਜ ਗਿਆ। ਉਸਨੇ ਬੇਨਤੀ ਕਰਕੇ ਨਾਮ ਪ੍ਰਾਪਤ ਕੀਤਾ : ਉਸਦਾ ਪਤਾ ਹੈ :

ਸ੍ਰੀ ਅਨਿਲ ਕੁਮਾਰ ਯਾਦਵ
33 ਏ, ਬੇਲੀ ਰੋਡ, ਨਿਊ ਕਟਰਾ
ਅਲਾਹਾਬਾਦ, ਯੂ. ਪੀ.

ਫਿਰ ਜਦੋਂ ਸਤਿਗੁਰੂ ਜੀ ਅਲਾਹਾਬਾਦ ਸਟੇਸ਼ਨ ਤੇ ਉਤਰੇ ਤਾਂ ਸ੍ਰੀ ਅਨਿਲ ਕੁਮਾਰ ਨੇ ਚਰਨੀਂ ਹੱਥ ਲਾ, ਗੁਰੂ ਮੂਰਤ ਹਿਰਦੇ ਵਿਚ ਵਸਾਈ ਤੇ ਵਿਦਾ ਹੋਇਆ।

ਇਸ ਗੱਡੀ ਦੇ ਹੇਠ ਲਿਖੇ ਅਨੁਸਾਰ ਸਟਾਪਿਜ (ਠਹਿਰਾਉ) ਸਨ :

| | |
|---|---|
| 2.35 ਪੀ. ਐਮ. | ਫਤਹ ਪੁਰ |
| 3.05 | ਖਾਗਾ |

| 4.20 | ਅਲਾਹਾਬਾਦ |
|---|---|
| 6.25 | ਮਿਰਜ਼ਾ ਪੁਰ |

ਫਿਰ ਅਨ੍ਹੇਰਾ ਛਾ ਗਿਆ ਅਤੇ ਅਸੀਂ ਸੁਖ ਸੇਜਾ ਤੇ ਬਿਰਾਜ ਗਏ ।

## 5 ਫਰਵਰੀ 1980, ਮੰਗਲਵਾਰ
## ਗਦਵਾ

### ਗਢਵਾ ਵਿਖੇ ਪਹੁੰਚ

ਸੁਖ ਮੰਦਰ (ਸੈਲੂਨ) ਵਿਚ ਸੁੱਤੇ ਪਿਆਂ, ਅਚਾਨਕ ਉੱਚੇ ਹੋਏ ਜੈਕਾਰਿਆਂ ਦੀ ਗੂੰਜ ਨੇ ਜਗਾਇਆ । ਸਟੇਸ਼ਨ ਗਢਵਾ ਰੋਡ (ਬਿਹਾਰ ਪ੍ਰਾਂਤ) ਤੇ ਗੱਡੀ ਰੁਕਦਿਆਂ ਹੀ 'ਨਾਮਧਾਰੀ ਪੰਥ ਕੀ ਜੈ !' 'ਸਤਿਗੁਰੂ ਰਾਮ ਸਿੰਘ ਜੀ ਕੀ ਜੈ !!' 'ਸਤਿਗੁਰੂ ਜਗਜੀਤ ਸਿੰਘ ਜੀ ਕੀ ਜੈ' !!! ਅਤੇ 'ਬੋਲੇ ਸੋ ਨਿਹਾਲ' ਦੇ ਜੈਕਾਰੇ ਕੰਨ ਪਾੜੂ ਆਵਾਜ਼ ਵਿਚ ਉੱਚੇ ਹੋਏ । ਇਹ ਜੰਕਸ਼ਨ ਸੀ ਜਿਥੇ ਸਾਡੇ ਸੈਲੂਨ ਨੇ ਟਾਟਾ ਐਕਸਪ੍ਰੈਸ ਤੋਂ ਵੱਖ ਹੋ ਜਾਣਾ ਸੀ ।

ਆਪਣਾ ਆਪਣਾ ਲਟਾ-ਪਟਾ ਲੈ ਕੇ ਸੈਲੂਨ ਤੋਂ ਹੇਠਾਂ ਉਤਰੇ । ਸਮਾਂ ਅੰਮ੍ਰਿਤ ਵੇਲੇ 1.30 ਦਾ ਸੀ । ਗਢਵੇ ਅਤੇ ਡਾਲਟਨ ਗੰਜ ਦੀ ਸੰਗਤ ਸੇਵਾ, ਸਤਿਕਾਰ ਅਤੇ ਸੁਆਗਤ ਲਈ ਉਤਾਵਲੀ ਸੀ । ਅਸਾਂ ਪਿਛਲਾ ਸਾਰਾ ਸਫ਼ਰ ਸੁੱਕੇ ਅਸਮਾਨ ਹੇਠ ਹੀ ਕੀਤਾ ਸੀ ਪਰ ਏਥੇ ਧਰਤੀ ਗਿੱਲੀ ਸੀ ਜਿਵੇਂ ਸੁਖਾਵੀਂ ਬਰਸਾਤ ਹੋ ਕੇ ਹਟੀ ਹੋਵੇ । ਅਸਮਾਨ ਅਜੇ ਵੀ ਗਮਰੁੱਠ ਜਿਹਾ ਸੀ, ਜਿਵੇਂ ਹੁਣੇ ਟੁੱਟ ਪੈਣਾ ਹੋਵੇ । ਸਾਧ ਸੰਗਤ ਵਲੋਂ ਅਜਿਹੇ ਵਿਚ ਵੀ ਆਪਣੇ ਪਿਆਰੇ ਅਤੇ ਪੂਜਿਅ ਸਤਿਗੁਰੂ ਜੀ ਨੂੰ ਫੂਲ ਹਾਰ ਪਹਿਨਾਅ ਅਤੇ ਫੂਲ ਪੱਤੀਆਂ ਦੀ ਵਰਖਾ ਕਰ ਸਤਿਕਾਰਿਆ ਗਿਆ ।

ਕਾਰ, ਜੀਪ, ਬਸ ਇੰਤਜ਼ਾਰ ਵਿਚ ਖਲੋਤੀਆਂ ਸਨ । ਸੰਗਤ ਨੇ ਹੱਥੋ ਹੱਥੀ ਸਾਮਾਨ ਗੱਡੀਓਂ ਉਤਾਰ ਬਸ ਵਿਚ ਰਖ ਲਿਆ । ਅਤੇ ਕਾਰ ਜਿਸ ਵਿਚ ਸਤਿਗੁਰੂ ਜੀ ਸਵਾਰ ਸਨ, ਦੀ ਅਗਵਾਈ ਵਿਚ ਚਲਦਿਆਂ 8-10 ਕਿਲੋਮੀਟਰ ਦੇ ਫਾਸਲੇ ਤੇ ਸ਼ਹਿਰ 'ਗਢਵੇ' ਪਹੁੰਚ ਹੋ ਗਈ ।

ਜਦੋਂ ਲੋਕ ਗੂੜ੍ਹੀ ਨੀਂਦ ਦੀ ਗੋਦ ਵਿਚ ਆਪਾ ਭੁੱਲੇ ਪਏ ਸਨ, ਓਦੋਂ 'ਜਾਗਨ ਸੰਤ ਜਨਾ ਮੇਰੇ ਰਾਮ ਪਿਆਰੇ ਰਾਮ' ਵਾਲੀ ਦਸ਼ਾ ਸੀ । ਭੀੜੀਆਂ ਸੜਕਾਂ-ਗਲੀਆਂ ਲੰਘਦੇ, ਸੰਤ ਸਾਧਾ ਸਿੰਘ-ਗੁਰਮੀਤ ਸਿੰਘ ਕੇ ਘਰ ਪਹੁੰਚ ਗਏ । ਸੁਆਗਤ ਲਈ ਜਗਮਗਾਂਦਾ ਸਥਾਨ । ਸਾਰੀ ਸੰਬੰਧਤ ਗਲੀ ਸੁਗੰਧੀਆਂ ਤੇ ਬਲਬ-ਲੜੀਆਂ ਨਾਲ ਪਰੁਤੀ ਹੋਈ, ਰੌਸ਼ਨ, ਰੌਸ਼ਨ । ਪਰਵੇਸ਼ ਦੁਆਰ 'ਜੀਉ ਆਇਆਂ' ਦੇ ਪਟ ਨਾਲ ਸੋਭਦਾ । ਤੇਲ ਚੋ, ਸ਼ਗਨਾਂ ਨਾਲ ਸਤਿਗੁਰੂ ਜੀ ਦਾ ਗ੍ਰਹਿ ਪਰਵੇਸ਼ ਕੀਤਾ ਗਿਆ । ਵਿਸ਼ਾਲ ਘਰ ਤੇ ਖੁਲ੍ਹੇ ਵਿਹੜੇ ਵਿਚ ਰੌਣਕਾਂ ਦੀ ਬਹਾਰ ਸੀ । ਚੁਤਰਫੀਂ ਫੂਲ ਪੱਤੀਆਂ ਦਾ ਬਿਖਰਾਵ ਸੁਆਗਤ ਚਾਅ ਦਰਸਾਂਦਾ ਸੀ ।

ਲਾਂਗਰੀ ਸਿੰਘ ਚੁਲ੍ਹਿਆਂ ਦੁਆਲੇ ਹੋਏ ਛਕਣ ਪਦਾਰਥ ਤਿਆਰ ਕਰਨ ਵਿਚ

ਜੁਟ ਗਏ। ਦੂਸਰੇ ਸਿੰਘ ਖੂਹਾਂ-ਨਲਕਿਆਂ ਤੇ ਇਸ਼ਨਾਨ ਸਾਧਣ ਲਗੇ ਅਤੇ ਡੇਰੇ ਲਗਣ-ਲਗਾਣ ਉਪਰੰਤ 4 ਵਜੇ ਆਸਾ ਦੀ ਵਾਰ ਦੀਆਂ ਧੁਨਾਂ ਉਚੀਆਂ ਹੋ ਗਈਆਂ। ਕੀਰਤਨ ਲਈ ਪ੍ਰਬੰਧ ਦੂਜੀ ਛੱਤ ਉਪਰ ਸ਼ਾਮਿਆਨਿਆਂ ਹੇਠ ਸੀ। 6.30 ਵਜੇ ਬਸੰਤ ਦੀ ਵਾਰ ਅਤੇ ਅਨੰਦ ਗਾਇਨ ਬਾਅਦ ਕੀਰਤਨ ਦੀ ਸਮਾਪਤੀ ਹੋ ਗਈ।

ਸਾਰੇ ਦਿਨ ਦਾ ਪ੍ਰੋਗਰਾਮ ਦੱਸਿਆ ਗਿਆ। ਮੱਠਾ ਮੱਠਾ ਮੀਂਹ ਬਰਸਦਾ ਰਿਹਾ। ਚੋਂਦੀ ਚਾਨਣੀ ਹੇਠ ਸੰਗਤ ਅਹਿਲ ਬੈਠੀ ਸੁਣਦੀ ਰਹੀ।

## ਫਿਰ ਨਾਰਾਜ਼ਗੀ ਵਾਲਾ ਦ੍ਰਿਸ਼

ਮੈਂ ਜੋ ਦ੍ਰਿਸ਼ ਕਾਨਪੁਰ ਦੇ ਅੰਤਮ ਦੀਵਾਨ ਸਮੇਂ ਸਵੇਰੇ ਸਵੇਰੇ ਡਿੱਠਾ ਸੀ, ਉਹੋ ਮੁੜ ਉਪਸਥਿਤ ਹੋ ਗਿਆ। ਕੀਰਤਨ ਬਾਅਦ ਸਤਿਗੁਰੂ ਜੀ ਆਪਣੇ ਆਸਣ ਤੇ ਬਿਰਾਜੇ ਹੋਏ ਸਨ ਕਿ ਕਿਸੇ ਨੇ 'ਅਗਲਾ ਪ੍ਰੋਗਰਾਮ' ਪੁਛਿਆ। ਡਾਲਟਨ ਗੰਜ ਦੇ ਬਹੁਤ ਸਾਰੇ ਸਰੀਰ ਏਥੇ ਮੌਜੂਦ ਸਨ। ਸਤਿਗੁਰੂ ਜੀ ਨੇ ਆਪਣਾ ਮਨ ਇੰਜ ਦਸਿਆ : ਹੁਣ ਤਾਂ ਇਹ ਜੀ ਕਰਦਾ ਹੈ ਕਿ ਡਾਲਟਨ ਗੰਜ ਵਾਲਾ ਦਿਨ ਵੀ ਏਥੇ ਹੀ ਲਗ ਜਾਵੇ। ਪਹਿਲਾਂ ਗੜ੍ਹਵ ਦਾ ਸਮਾਂ ਬਹੁਤਾ ਜਾਪਦਾ ਸੀ। ਥੋੜ੍ਹਾ ਉਦਮ ਕਰੋ। ਚੰਗੀ ਜਿਹੀ ਥਾਂ ਵੇਖੋ ਤੇ ਖਰੀਦੋ ਅਤੇ ਮਾੜੀ ਮੋਟੀ ਧਰਮਸਾਲਾ ਉਸਾਰਨ ਦਾ ਉਪਰਾਲਾ ਕਰੋ। ਡਾਲਟਨ ਗੰਜ ਵਿਚ ਮਾਇਆਧਾਰੀ ਬਹੁਤੇ ਨੇ, ਉਹ ਮੇਰੇ ਮੇਚ ਨਹੀਂ ਆਉਂਦੇ। ਮਾਇਆਧਾਰੀ ਮੈਨੂੰ ਆਪਣਾ ਅਨੁਸਾਰੀ ਬਣਾਣਾ ਚਾਹੁੰਦੇ ਹਨ। ਗੁਰੂ ਸਾਹਿਬਾਂ ਠੀਕ ਹੀ ਕਿਹਾ ਹੈ ;

> ਮਾਇਆ ਧਾਰੀ ਅਤਿ ਅੰਨਾ ਬੋਲਾ।
> ਸਬਦਿ ਨ ਸੁਣਈ ਬਹੁ ਰੋਲ ਘਚੋਲਾ।

ਅਗੇ ਏਧਰਲੀ ਖਿੱਚ ਬਣੀ ਹੀ ਰਹਿੰਦੀ ਸੀ, ਹੁਣ ਬੜੇ ਜ਼ੋਰ ਨਾਲ ਖਿੱਚ ਕੇ ਏਧਰਲਾ ਪ੍ਰੋਗਰਾਮ ਬਣਾਇਆ ਹੈ।

ਸਤਿਗੁਰੂ ਜੀ ਨੂੰ ਜ਼ਰਾ ਰੁਕਿਆ ਜਾਣ, ਸ. ਸਾਧਾ ਸਿੰਘ ਭਰਾਵਾਂ ਦੇ 95 ਸਾਲਾ ਪਿਤਾ ਬਾਬਾ ਬੁਧ ਸਿੰਘ ਨੇ ਹੱਥ ਜੋੜ, ਸਨਿਮਰ ਬਿਨੈ ਕੀਤੀ : ਸੱਚੇ ਪਾਤਸ਼ਾਹ, ਜਦ ਤਕ ਮੈਂ ਜੀਉਂਦਾ ਹਾਂ, ਆਪ ਜੀ ਦੇ ਹਰ ਛਿਮਾਹੀ ਦਰਸ਼ਨ ਹੁੰਦੇ ਰਹਿਣ! ਛੇਈਂ ਮਹੀਨੀਂ ਜ਼ਰੂਰ ਦਰਸ਼ਨ ਦਿਆ ਕਰੋ ਜੀ!

"ਅਤੇ ਫਿਰ ?" ਸਤਿਗੁਰਾਂ ਮੁਸਕਰਾ ਕੇ ਪੁਛਿਆ "ਫਿਰ ਇਹ (ਬੱਚੇ) ਜਾਣਨ ਤੇ ਇਹਨਾਂ ਦਾ ਕੰਮ!" ਗੱਲ ਖ਼ਤਮ ਹੁੰਦਿਆਂ ਹੀ ਸ. ਸੁਹਿੰਦਰ ਸਿੰਘ ਬੋਲ ਪਿਆ : ਦੀਨ ਦਿਆਲ ਫਿਰ ਹਰ ਤਿੰਨੀਂ ਮਹੀਨੀਂ ਦਰਸ਼ਨ ਦੇਣ ਦੀ ਕਿਰਪਾ ਕਰਨੀ।

ਸੰਤ ਗੁਰਦਿਆਲ ਸਿੰਘ ਰਾਇਸਰੀ ਨੂੰ ਹੁਕਮ ਹੋਇਆ ਕਿ ਜਿੰਨ੍ਹੀਂ ਘਰੀਂ ਚਰਨ ਪਾਉਣ ਦਾ ਕਾਰਜ ਕਰਮ ਬਣੇ, ਉਹਨੀਂ ਘਰੀਂ ਪਾਠ ਜ਼ਰੂਰ ਦਿਤੇ ਜਾਣ। (ਸਵਾ ਲੱਖ ਪਾਠਾਂ ਵਿਚੋਂ ਕੁਛ ਥੋੜੇ ਕੁ ਰਹਿੰਦੇ ਹਨ।) ਅੱਠ ਪਰਵਾਰਾਂ ਦੀ ਘਰੀਂ ਅਤੇ ਦੁਕਾਨੀਂ ਚਰਨ ਪਾਉਣ ਦੀ ਪ੍ਰਾਰਥਨਾ ਪਰਵਾਨ ਹੋਈ।

ਸਤਿਗੁਰੂ ਜੀ ਦੇ ਸਕੱਤਰ ਨੇ ਉਹ ਨੇਮ ਦੱਸੇ ਜਿਨ੍ਹਾਂ ਦੇ ਧਾਰਨੀਆਂ ਦੇ ਘਰੀਂ

ਹੀ ਸਤਿਗੁਰਾਂ ਚਰਨ ਪਾਉਣੇ ਸਨ। ਸਤਿਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਫੇਰ ਫ਼ਰਮਾਇਆ : ਸਿਨਮਾ ਨਾ ਵੇਖਿਆ ਕਰੋ। ਟੀ. ਵੀ. ਤੇ ਵੀ ਫਿਲਮ ਨਾ ਵੇਖੋ। ਕੇਸੀ ਸ਼ਨਾਨ ਕਰਿਆ ਕਰੋ। ਰੋਜ਼ਾਨਾ ਇਕ ਘੰਟਾ ਭਜਨ ਜ਼ਰੂਰ ਕਰਿਆ ਕਰੋ ਅਤੇ ਹਿਸਾਬ ਰੱਖਿਆ ਕਰੋ ਜਿਵੇਂ ਰੁਪੈ ਪੈਸਿਆਂ ਦਾ ਰਖਦੇ ਹੋ। 365 ਘੰਟੇ ਸਾਲ ਦੇ ਅਖੀਰ ਤਕ ਜ਼ਰੂਰ ਭਜਨ ਕੀਤਾ ਹੋਵੇ। ਮੈਂ ਉਨ੍ਹਾਂ ਦੇ ਘਰੀਂ ਹੀ ਜਾਵਾਂਗਾ ਜੁ ਗੁਰਸਿਖੀ ਦੇ ਨੇਮਾਂ ਤੇ ਚਲਦੇ ਹੋਣ। ਜਦੋਂ ਮੈਂ ਫੇਰ ਏਥੇ ਆਇਆ ਕੱਲੇ ਕੱਲੇ ਦਾ ਪਤਾ ਕਰਾਂਗਾ ਕਿ ਉਹ ਕਿੰਨਾ ਕੁ ਨੇਮਾਂ ਤੇ ਚਲਦਾ ਹੈ।

ਡਾਲਟਨ ਗੰਜੀ ਭਰਾਵਾਂ (ਸੇਠ ਕਿਰਪਾਲ ਸਿੰਘ-ਮਹਿੰਦਰ ਸਿੰਘ) ਨੂੰ ਵੇਖ ਸਤਿਗੁਰਾਂ ਦੇ ਕਥਨ ਦਾ ਮੁਹਾਣ ਫਿਰ ਮੁੜ ਗਿਆ : ਜਮ ਜਮ ਪੈਸਾ ਕਮਾਓ। ਪਰ ਜਦੋਂ ਪੈਸਾ ਆਵੇ ਉਹਦਾ ਅਸਰ ਨਾ ਕਬੂਲੋ। ਮਨ ਤੇ ਪੈਸੇ ਦਾ ਪ੍ਰਭਾਵ ਨਾ ਹੋਵੇ, ਸਤਿਗੁਰੂ ਵਾਲੇ ਪਾਸੇ ਦਾ ਧਿਆਨ ਰਵ੍ਹੇ। ਜਿਵੇਂ ਅੱਜ ਕਲ੍ਹ ਕੰਧਾਂ ਤੇ ਲਿਖਿਆ ਪੜ੍ਹਦੇ ਹੋ, ਮੱਛਰ ਰਵ੍ਹੇਗਾ, ਮਲੇਰੀਆ ਨਹੀਂ। ਮਾਇਆ ਦਾ ਮੱਛਰ ਤਾਂ ਬੇਸ਼ਕ ਹੋਵੇ ਪਰ ਅਭਿਮਾਨ ਦਾ ਮਲੇਰੀਆ ਨਹੀਂ ਹੋਣਾ ਚਾਹੀਦਾ। ਪੈਸੇ ਦਾ ਪ੍ਰਭਾਵ ਕਬੂਲਣ ਵਾਲਾ ਸਾਧ ਸੰਗਤ ਨਾਲ ਇਕ ਸੁਰ ਨਹੀਂ ਹੋ ਸਕਦਾ। ਦਸ ਰੁਪੈ ਵਾਲਾ ਵੀ ਮਾਇਆਧਾਰੀ ਹੈ ਜੇ ਉਸ ਨੇ ਦਸਾਂ ਦਾ ਪ੍ਰਭਾਵ ਆਪਣੇ ਤੇ ਪੈਣ ਦਿਤਾ ਹੈ। ਲੱਖਾਂ ਰੁਪੈ ਵੀ ਕੋਲ ਹੋਣ ਪਰ ਮਨੁਖ ਸਤਿਗੁਰੂ ਦਾ, ਸੰਗਤ ਦਾ ਪ੍ਰਭਾਵ ਹੀ ਕਬੂਲ ਕਰੇ ਤਾਂ ਹੀ ਭਲਾ ਹੈ।

ਸਤਿਗੁਰੂ ਜੀ ਦਾ ਨਿਸ਼ਾਨਾ ਸਮਝ ਕੁਝ ਇਸਤਰੀਆਂ ਡੁਸਕ ਰਹੀਆਂ ਸਨ ਕੁਛ ਆਦਮੀ ਧੌਣਾਂ ਨੀਵੀਂਆਂ ਪਾਈ ਸੁਣ ਸਮਝ ਰਹੇ ਸਨ।

## ਬੀਬੀਆਂ ਨੂੰ ਉਪਦੇਸ਼

ਜਦੋਂ ਕੱਲੇ ਕੱਲੇ ਪਰਵਾਰ ਨਾਲ ਚਰਨ ਪਾਉਣ ਦੀਆਂ ਸ਼ਰਤਾਂ ਤੈ ਹੋਣ ਲਗੀਆਂ ਤਾਂ ਸ. ਸਾਧਾ ਸਿੰਘ ਨੇ ਵੱਡੀ ਨੂੰਹ (ਗੁਰਦੀਪ ਕੌਰ, ਪੇਕੇ ਸੁੰਦਰ ਨਗਰ) ਨੂੰ ਤੇ ਫਿਰ ਛੋਟੀ ਨੂੰ ਆਵਾਜ਼ ਮਾਰੀ ਜੁ ਫਾਜ਼ਲਕੇ ਤੋਂ ਹੈ। ਸਤਿਗੁਰੂ ਜੀ ਨੇ ਸਮਝਾਇਆ : ਬੀਬੀਆਂ ਵੀ ਮਰਦਾਂ ਨੂੰ ਫਿਲਮਾਂ ਵੇਖਣੋਂ ਰੋਕਣ। ਕੁਝ ਨਹੀਂ ਪਿਆ ਫਿਲਮਾਂ ਵਿਚ। ਚਰਿਤਰ ਹੀ ਭ੍ਰਸ਼ਟ ਕਰਦੀਆਂ ਹਨ। ਆਮ ਕਰਕੇ ਮਾੜੇ ਪਾਸੇ ਨੂੰ ਹੀ ਪ੍ਰੇਰਦੀਆਂ ਹਨ। ਬੀਬੀਆਂ ਭਰਵੱਟੇ ਨਾ ਕੱਟਣ। ਅੱਜ ਕਲ੍ਹ ਇਹ ਬਿਮਾਰੀ ਪੰਜਾਬ ਵਿਚ ਬਹੁਤ ਫੈਲ ਰਹੀ ਹੈ। ਮੈਂ ਉਹਨਾਂ ਦੇ ਘਰੀਂ ਹੀ ਜਾਣਾ ਹੈ ਜੁ ਭੌਂਵਾਂ ਨਹੀਂ ਕਟਦੀਆਂ। ਸੁਥਣਾਂ ਨੂੰ ਸਲਵਾਰਾਂ ਵਾਂਗ ਨਾ ਬਣਾਓ। ਸੂਰਜੋਂ ਪਹਿਲਾਂ ਉਠ ਸਕੇਸ਼ ਸ਼ਨਾਨ ਕਰਿਆ ਕਰੋ। ਕਲਿਜੁਗ ਦੇ ਵੱਸ ਨ ਪਵੋ। ਦਾਤਨ ਰੋਜ਼ ਕਰੋ। ਘਰਾਂ ਵਿਚ ਜਾਂ ਬਾਹਰ ਬੋਲ ਚਾਲ ਵਿਚ ਗਾਲ੍ਹਾਂ ਦੀ ਵਰਤੋਂ ਨਾ ਕਰੋ। ਬੋਲੀ ਮਿੱਠੀ ਅਤੇ ਸੁਥਰੀ ਕਰੋ। ਭਗਉਤੀਆਂ ਦੀ ਇਕ ਮਾਲਾ ਜ਼ਰੂਰ ਜਾਂ ਘੱਟੋ ਘੱਟ 40 ਭਗਉਤੀਆਂ ਜ਼ਰੂਰ ਕਰੋ। ਨਿੰਦਿਆ ਨਾ ਕਰੋ, ਨਾ ਸੁਣੋ। ਗੁਰੂ ਨਿੰਦਕਾਂ ਦੀ ਸੰਗਤ ਤੋਂ ਬਚੋ।

ਇਕ ਬੀਬੀ, ਸ਼ਾਇਦ ਜੀਤਾਂ ਉਹਦਾ ਨਾਂ ਸੀ, ਮੋਹ ਭਿੱਜੀ ਅਵਾਜ਼ ਵਿਚ ਅਰਜ਼

ਕੀਤੀ : ਤਰਲੇ ਕਰ ਕਰ ਤੇ ਸੁੱਖਣਾ ਸੁਖ ਸੁਖ, ਮਸਾਂ ਕਿਤੇ ਆਹ ਸਮਾਂ ਲਿਆਂਦਾ ਏ, ਭਾਗ ਹੋਏ ਨੇ ਤਾਂ ਦਰਸ਼ਨ ਪਾਏ ਨੇ, ਨਿੰਦਾ ਭਲਾ ਸੁਣ ਸਕਦੇ ਹਾਂ !

ਸਤਿਗੁਰੂ ਜੀ ਨੇ ਬੀਬੀਆਂ ਨੂੰ ਹੀ ਫਿਰ ਸੰਬੋਧਨ ਕੀਤਾ : ਬੀਬੀਓ ! ਸੋਧਾਂ ਰਖੋ, ਪੈਸੇ ਜੁ ਵਖਰਿਆਂ ਰਖਦੀਆਂ ਹੋ । ਸਭ ਤੋਂ ਜ਼ਰੂਰੀ ਚੀਜ਼ ਧਰਮ ਹੈ । ਇਸ ਨੂੰ ਧਾਰਨ ਕਰੋ । ਕਾਂਟੇ, ਮੁੰਦਰੀਆਂ ਸੋਨੇ ਦੀਆਂ, ਕੱਚ ਦੀਆਂ ਚੂੜੀਆਂ ਗੁਰਸਿਖਾਂ ਨੂੰ ਨਹੀਂ ਸੋਭਦੀਆਂ । ਪੁਰਾਣੀਆਂ ਕੂਕਣਾਂ ਗਾਇਆ ਕਰਦੀਆਂ ਸਨ : 'ਗੁਰਾਂ ਸੱਚ ਦਾ ਚੂੜਾ ਚਾੜ੍ਹਿਆ ਏ ਭੰਨ ਸੁੱਟੀ ਏ ਕੱਚ ਦੀ ਵੰਗ ਮੇਰੀ ।' ਸਾਨੂੰ ਸਤਿਗੁਰਾਂ ਇਕੋ ਇਕ ਉਤਮ ਗਹਿਣਾ ਬਖ਼ਸ਼ਿਆ ਹੈ—ਕੜਾ । ਇਹ ਕੜੇ ਵੀ ਮੋਟੇ ਮੋਟੇ ਤੇ ਦੰਦੇਦਾਰ ਨਹੀਂ, ਸਾਧਾਰਣ ਪਤਲਾ ਕੜਾ ਹੀ ਸਾਡਾ ਗਹਿਣਾ ਹੈ ।

ਇਸ ਮੌਕੇ ਮਾਤਾ ਚੰਨਣ ਦੇਈ ਨੂੰ ਬੀਬੀਆਂ ਦਾ ਮੁਖੀ ਸਥਾਪਤ ਕੀਤਾ ।

ਅਸਮਾਨ ਜਿਵੇਂ ਸਤਿਗੁਰੂ ਜੀ ਦੀ ਆਮਦ ਤੇ ਤ੍ਰੁੱਠ ਪਿਆ । ਹਲਕੀ ਹਲਕੀ ਬਾਰਸ਼ ਜਾਰੀ ਰਹੀ । ਸੰਗਤ ਵਰਾਂਡੇ ਨੁਮਾ ਸ਼ੈੱਡ ਹੇਠ ਬੈਠੀ ਇਸ ਸਮੇਂ ਦਾ ਲਾਭ ਲੈ ਰਹੀ ਸੀ ।

## ਚਰਨ ਪਾਉਣੇ

ਬਾਰਸ਼ ਰੁਕਣ ਤੇ ਸਤਿਗੁਰਾਂ ਹੇਠਲੀ ਛੱਤੇ ਆਪਣੇ ਡੇਰੇ ਆ ਜਲਪਾਨ ਕੀਤਾ । ਏਨੇ ਵਿਚ ਚਰਨ ਇਛਕ ਪ੍ਰੇਮੀ ਘਰੋ ਘਰੀ ਜਾ ਕੇ ਤਿਆਰੀਆਂ ਕਰਨ ਲਗੇ ।

ਪਹਿਲ ਸ. ਸਾਧੂ ਸਿੰਘ ਘਰ ਚਰਨ ਪਾਉਣ ਦੀ ਹੋਈ । ਸਤਿਗੁਰੂ ਜੀ ਪੂਰਬਾ ਮਹਿੰਦਰ ਸਿੰਘ ਨੂੰ ਨਾਲ ਲੈ ਕੇ ਡੇਰਿਓਂ ਉਤਰੇ ਤਾਂ ਨਾਲ ਸਾਧੂ ਸਿੰਘ-ਸੁਰਜੀਤ ਸਿੰਘ ਜੀ ਹੋ ਤੁਰੇ । ਇਸ ਘਰ ਪਲੰਘ ਤੇ ਬੈਠ ਕੁਝ ਸਮਾਂ ਦਰਸ਼ਨ ਦਿਤੇ, ਫਿਰ ਸਾਧੂ ਸਿੰਘ ਜੀ ਦੇ ਸਪੁੱਤਰਾਂ ਘਰੀਂ ਚਰਨ ਪਾਏ ।

ਫਿਰ ਹੇਠ ਲਿਖੇ ਸਰੀਰਾਂ ਦੇ ਘਰੀਂ ਜਾ ਕੇ ਦਰਸ਼ਨ ਦਿਤੇ :

1. ਸੰਤ ਦਰਸ਼ਨ ਸਿੰਘ ਮਕਾਨ ਅਤੇ ਦੋ ਦੁਕਾਨਾਂ ਵਿਚ
2. ਸ. ਸੁਹਿੰਦਰ ਸਿੰਘ ਮਕਾਨ ਅਤੇ ਦੁਕਾਨ ਤੇ ਨਵੀਂ ਦੁਕਾਨ ਵਿਚ
3. ਸੰਤ ਅਮਰ ਸਿੰਘ ਮਕਾਨ ਅਤੇ ਦੁਕਾਨ ਵਿਚ
4. ਸੰਤ ਕੁਲਦੀਪ ਸਿੰਘ ,, ,,
5. ਸੰਤ ਮਹਿੰਦਰ ਸਿੰਘ ,, ,,
6. ਸੰਤ ਸਵਰਨ ਸਿੰਘ ਦੋ ਦੁਕਾਨਾਂ ਵਿਚ
7. ਸੰਤ ਅਵਤਾਰ ਸਿੰਘ-ਗੁਰਦੀਪ ਸਿੰਘ ਦੁਕਾਨ
8. ਸੰਤ ਕੁਲਦੀਪ ਸਿੰਘ ਮੁਨਿਆਰੀ ਦੀ ਦੁਕਾਨ
9. ਸੰਤ ਗੁਰਦੇਵ ਸਿੰਘ ਸਪੁਤਰ ਸੰਤ ਸਾਧੂ ਸਿੰਘ ਦੁਕਾਨ ਮੁਨਿਆਰੀ
10. ਸੰਤ ਸਾਧੂ ਸਿੰਘ-ਸਵਰਨ ਸਿੰਘ ਕਪੜੇ ਦੀ ਦੁਕਾਨ
11. ਸ. ਬਲਵੰਤ ਸਿੰਘ ਦੇ ਘਰ ਚਰਨ ਪਾਏ

12. ਸੰਤ ਮਹਿੰਦਰ ਸਿੰਘ ਸਲੂਜਾ ਸਪੁਤਰ ਸੰਤ ਸੁੰਦਰ ਸਿੰਘ
ਵਰਕਸ਼ਾਪ : ਮਹਿੰਦਰਾ ਇੰਜਨੀਅਰਿੰਗ ਵਰਕਸ ਅਤੇ ਘਰ ਵਿਚ
13. ਸੰਤ ਸਵਰਨ ਸਿਘ ਦੇ ਘਰ ਚਰਨ ਪਾਏ ।

ਹਰ ਥਾਂ ਫੁੱਲਾਂ ਦੇ ਹਾਰ, ਜੈਕਾਰਾ, ਨਕਦੀ ਅਤੇ ਪ੍ਰਸ਼ਾਦ ਆਦਿ ਰਖ ਮੱਥਾ ਟੇਕਿਆ ਗਿਆ ।

ਡੇਰੇ ਪਰਤਦਿਆਂ, ਮੇਲੇ ਵਾਲੇ ਘਰ, (ਸ. ਸਾਧੂ ਸਿੰਘ ਕੇ) ਛੋਲੇ ਪੂਰੀਆਂ ਦਾ ਲੰਗਰ ਚਲ ਰਿਹਾ ਸੀ । ਨਾਮਧਾਰੀ ਸੰਗਤ ਤੋਂ ਇਲਾਵਾ ਹੋਰ ਸਿਖ ਵੀ ਅਤੇ ਗ਼ਰੀਬ ਗੁਰਬਾ ਵੀ ਫੈਜ਼ਯਾਬ ਹੋ ਰਿਹਾ ਸੀ । 11 ਵਜੇ ਸਤਿਗੁਰੂ ਜੀ ਵੀ ਸੋਧ ਦਾ ਇਸ਼ਨਾਨ ਕਰ, ਪ੍ਰਸ਼ਾਦ ਛਕ, ਕੁਝ ਸਮਾਂ ਵਿਸ਼ਰਾਮ ਕੀਤਾ ।

## ਗੱਲਾਂ ਗੜਵੇ ਦੀਆਂ

ਬਿਹਾਰ ਰਾਜ ਦੇ ਪਲਾਮੂ ਜ਼ਿਲੇ ਦਾ ਗੜਵਾ ਸ਼ਹਿਰ ਸਬ ਡਵੀਜ਼ਨ ਹੈ । ਵੱਸੋਂ ਕੋਈ 30 000 ਦੇ ਲਾਗੇ ਚਾਗੇ । ਭੀੜੀਆਂ, ਕੱਚੀਆਂ, ਪਰ ਪਥਰੀਲੀਆਂ, ਗੰਦੀਆਂ ਨਾਲੀਆਂ ਵਾਲੀਆਂ ਗਲੀਆਂ । ਬਹੁਤੇ ਮਕਾਨ ਢਾਲਵੀਆਂ, ਲਾਲ ਖਪਰੈਲਾਂ ਦੀਆਂ ਤਿਕੋਨੀਆਂ ਛੱਤਾਂ ਵਾਲੇ. ਦੱਖਣ ਵਲ ਮਸੂਨਵਾ ਪਰਬਤ ਲੜੀ, ਖੁਸ਼ਕ ਜਿਹੀਆਂ ਪਹਾੜੀਆਂ, ਇਕ ਖੁਸ਼ਕ ਨਦੀ, ਵਿਚਾਲੇ ਦੀ ਲੰਘਦੀ । 50% ਆਬਾਦੀ ਕੇਸਰਵਾਨੀ ਸਨੀਆ ਜਾਤੀ ਦੀ, 25% ਮੁਸਲਿਮ ਅਤੇ 25% ਹੋਰ ਜਾਤੀਆਂ ਦੇ ਲੋਕ, ਨਾਮ-ਧਾਰੀਆਂ ਦਾ ਕੰਮ ਕਾਰ ਅੱਛਾ ਅਤੇ ਇਹ ਆਮ ਕਰਕੇ ਕਪੜੇ ਵੇਚਣ ਦਾ ਧੰਧਾ ਹੀ ਕਰਦੇ ਹਨ । ਸਾਰੇ ਹੀ ਸੌਖੇ ਅਤੇ ਪਰਸਪਰ ਪ੍ਰੇਮ ਨਾਲ ਰਹਿੰਦੇ ਹਨ ।

## ਨਾਮਧਾਰੀ ਕਾਲਿਜ

ਮੈਂ ਦਿਨੇ ਸੰਤ ਸਵਰਨ ਸਿੰਘ-ਬੀਬੀ ਰਣਜੀਤ ਕੌਰ ਦੇ ਘਰ ਆ ਡੇਰਾ ਲਾਇਆ । ਇਹ ਜੋੜਾ ਪਿਛਲੇ ਸਾਲ ਮੇਰੇ ਕਲਕਤੇ ਗਿਆਂ ਦਾ ਵਾਕਫ਼ ਸੀ । ਵਧੀਆ ਦੁਮੰਜ਼ਲੇ ਮਕਾਨ । ਪਰਵਾਰ ਨੂੰ ਮੇਰੇ ਗਿਆਂ ਸੁਭਾਵਕ ਖੁਸ਼ੀ ਸੀ । ਮੈਂ ਸਵਰਨ-ਰਣਜੀਤ ਕੇ ਘਰ ਹੀ ਬੈਠਾ ਸਾਂ ਕਿ ਨਾਲ ਬੈਠੇ ਹਿੰਦੂ ਜੈਂਟਲਮੈਨ ਨਾਲ ਗੱਲਾਂ ਕਰਦਿਆਂ ਪਤਾ ਲਗਾ ਕਿ ਉਹ ਸ਼੍ਰੀਮਾਨ ਸਤਿਗੁਰੂ ਜਗਜੀਤ ਸਿੰਘ ਨਾਮਧਾਰੀ ਕਾਲਿਜ ਦਾ ਪ੍ਰਿੰਸੀਪਲ ਹੈ । ਨਾਮ ਹੈ : ਭਗਵਾਨ ਤਿਵਾੜੀ । ਵਰਤਮਾਨ ਸਤਿਗੁਰੂ ਜੀ ਦੇ ਨਾਮ ਦਾ ਇਹ ਕਾਲਿਜ ਗੜਵੇ ਹੀ ਹੈ, 1973 ਵਿਚ ਇਸ ਲਈ 12 ਏਕੜ ਜਗਹ ਖ਼ਰੀਦੀ ਗਈ ਸੀ । 8 ਜੂਨ 1974 ਨੂੰ ਆਪਣੇ ਨਾਮ ਨਾਲ ਸੰਬੰਧਤ ਇਸ ਕਾਲਿਜ ਦਾ ਸ਼ਿਲਾ ਨਿਆਸ ਵੀ ਸਤਿਗੁਰਾਂ ਹੀ ਕੀਤਾ ਸੀ । ਡਾਲਟਨ ਗੰਜ ਦੇ ਨਾਮਧਾਰੀ ਇਸਦਾ ਖਰਚਾ ਬਰਦਾਸ਼ਤ ਕਰਦੇ ਹਨ । ਅਤੇ ਇਸ ਦੇ ਸਰਕਾਰੀ ਕਰਨ ਦੀ ਤਜਵੀਜ਼ 11.11.1979 ਨੂੰ ਸਤਿਗੁਰਾਂ ਨੂੰ ਮਿਲ ਗਈ ਸੀ । ਨਾਮਧਾਰੀਆਂ ਬਾਰੇ ਵਿਸ਼ੇਸ਼ ਗਿਆਨ, ਨੀਤੀ ਸ਼ਾਸਤਰ ਦੇ ਪੀਰੀਅਡ ਸਮੇਂ, ਅਲਪ ਸੰਖਿਅਕ ਦੇ ਤੌਰ ਤੇ ਪੜ੍ਹਾਇਆ ਜਾਇਆ ਕਰੇਗਾ । ਅੱਜ ਕੱਲ੍ਹ ਹਫ਼ਤੇ ਵਿਚ ਇਕ ਵਾਰ ਇਹ ਸਿੱਖਿਆ ਦਿਤੀ ਜਾਂਦੀ ਹੈ । ਇਹ ਕਾਲਿਜ

ਰਾਂਚੀ ਯੂਨੀਵਰਸਿਟੀ ਨਾਲ ਸੰਬੰਧਤ ਹੈ।

ਇਸ ਸਮੇਂ ਇਸ ਕਾਲਿਜ ਤੋਂ ਕੁਲ 375 ਵਿਦਿਆਰਥੀ ਲਾਭ ਪ੍ਰਾਪਤ ਕਰ ਰਹੇ ਹਨ। ਇਹ ਗਿਣਤੀ ਬਾਰ੍ਹਵੀਂ ਤੋਂ ਸੋਲ੍ਹਵੀਂ ਤਕ ਦੇ ਵਿਦਿਆਰਥੀਆਂ ਦੀ ਹੈ। ਇਹਨਾਂ ਵਿਦਿਆਰਥੀਆਂ ਵਿਚ 29 ਲੜਕੀਆਂ ਹਨ।

ਸੁਭਾਵਕ ਸੀ ਇਹ ਜਾਣ ਕੇ ਖੁਸ਼ੀ ਹੁੰਦੀ ਕਿ ਕੋਈ ਕਾਲਿਜ ਨਾਮਧਾਰੀਆਂ ਵਲੋਂ ਵੀ ਚਲਾਇਆ ਜਾ ਰਿਹਾ ਹੈ। 'ਸਤਿਜੁਗ' ਜੀਵਨ ਨਗਰ ਵਿਚ ਇਸ ਬਾਰੇ ਇਕ ਚਲਾਵੀਂ ਜਿਹੀ ਖਬਰ ਪੜ੍ਹੀ ਸੀ ਤੇ ਫੇਰ ਕੁਛ ਪਤਾ ਨ ਲਗ ਸਕਿਆ।

ਪ੍ਰਿੰਸੀਪਲ ਭਗਵਾਨ ਤਿਵਾੜੀ ਹਰ ਤਰ੍ਹਾਂ ਸੰਤੁਸ਼ਟ ਜਾਪਦਾ ਤੇ ਕਾਲਿਜ ਦੀ ਵਧੇਰੇ ਕਾਰ ਕਰਦਗੀ ਬਾਰੇ ਉਤਸਾਹ ਰਖਦਾ ਸੀ।

## ਨਾਮਧਾਰੀ ਪਰਵਾਰ

ਛਕਣ-ਛਕਾਣ ਉਪਰੰਤ ਮੇਰੀ ਇਹ ਜਗਿਆਸਾ ਸੀ ਕਿ ਗਢਵੇ ਦੇ ਨਾਮਧਾਰੀ ਪਰਵਾਰਾਂ ਬਾਰੇ ਜਾਣਾਂ। ਇਸ ਕੰਮ ਲਈ ਮੇਰੇ ਕੋਲ ਦੋ ਹੀ ਉਪਯੁਕਤ ਆਦਮੀ ਸਨ, ਸੰਤ ਸਵਰਨ ਸਿੰਘ ਜਿਸਨੂੰ ਮੈਂ ਪਹਿਲਾਂ ਤੋਂ ਜਾਣਦਾ ਸਾਂ ਜਾਂ ਇਸ ਸ਼ਹਿਰ ਦੇ ਮੁਖੀ ਨਾਮਧਾਰੀ ਸੰਤ ਸਾਧੂ ਸਿੰਘ। ਮੈਂ ਦੋਹਾਂ ਤੋਂ ਮਦਦ ਲਈ। ਇਹਨਾਂ ਦਾ ਧਨਵਾਦ ਕਰਦਿਆਂ ਨਾਮਧਾਰੀ ਪਰਵਾਰਾਂ ਦਾ ਵੇਰਵਾ ਦਿੰਦਾ ਹਾਂ।

ਨਾਮਧਾਰੀ ਘਰਾਣੇ ਗਢਵੇ ਵਿਚ ਦੇਸ਼ ਵੰਡ ਦੇ ਸਮੇਂ 1948-49 ਵਿਚ ਹੀ ਆਏ। ਸਰਬ ਪ੍ਰਥਮ ਗਿਣਨ ਯੋਗ ਹਨ।

1. ਸੰਤ ਬੁਧ ਸਿੰਘ (95)-ਬੀਬੀ ਵੀਰਾਂ ਦੇਈ (ਸਵ:)
   ਲੜਕੇ : ਸ. ਸਾਧੂ ਸਿੰਘ, ਸ. ਕੁਲਦੀਪ ਸਿੰਘ
   ਸ. ਸੁਹਿੰਦਰ ਸਿੰਘ, ਸ. ਦਰਸ਼ਨ ਸਿੰਘ
   ਸ. ਮਹਿੰਦਰ ਸਿੰਘ, ਸ. ਸਵਰਨ ਸਿੰਘ
   ਲੜਕੀਆਂ : ਬੀਬੀ ਜਸਵੰਤ ਕੌਰ ਡਾਲਟਨ ਗੰਜ
   ਬੀਬੀ ਬਲਵੰਤ ਕੌਰ ਭੋਪਾਲ
   ਬੀਬੀ ਗੁਰਬਚਨ ਕੌਰ ਡਾਲਟਨ ਗੰਜ

ਇਹਨਾਂ ਦਾ ਵਿਸਥਾਰ :

1. ਸ. ਸਾਧੂ ਸਿੰਘ (66)-ਬੀਬੀ ਪ੍ਰਕਾਸ਼ ਕੌਰ ਨੌਤਨਵਾ, ਗੋਰਖਪੁਰ
   ਲੜਕੇ : ਗੁਰਜੀਤ ਸਿੰਘ (30)-ਗੁਰਦੀਪ ਕੌਰ ਸੁੰਦਰ ਨਗਰ (ਹਿ: ਪ੍ਰ:)
   ਗੁਰਦੇਵ ਸਿੰਘ (25)-ਜੁਗਿੰਦਰ ਕੌਰ ਫਾਜ਼ਿਲਕਾ
   ਪਰਦੀਪ ਸਿੰਘ (19), ਬਲਰਾਜ ਸਿੰਘ (14)
   ਲੜਕੀਆਂ : ਬਲਬੀਰ ਕੌਰ (21), ਗੁਰਦੇਵ ਸਿੰਘ ਸੁਲਤਾਨਪੁਰ ਯੂ. ਪੀ.
   ਸੁਖਦੇਵ ਕੌਰ (17)-ਸਤਬੀਰ ਕੌਰ (12)
   ਸੁਖਦੀਪ ਕੌਰ (9)

2. ਸ. ਕੁਲਦੀਪ ਸਿੰਘ (55)–ਬੀਬੀ ਸੁਰਜੀਤ ਕੌਰ ਅੰਮ੍ਰਿਤਸਰ

ਲੜਕੇ : ਅਵਤਾਰ ਸਿੰਘ (28)–ਕੰਵਲਜੀਤ ਕੌਰ ਮੰਡੀ.
ਭੁਪਿੰਦਰ ਸਿੰਘ (22), ਬਚਿਤਰ ਸਿੰਘ (19)
ਗੁਰਮੁਖ ਸਿੰਘ (8)

ਲੜਕੀਆਂ : ਹਰਜੀਤ ਕੌਰ (30)–ਕੁਲਦੀਪ ਸਿੰਘ ਪਟਨਾ
ਕਵਲਜੀਤ ਕੌਰ (24)–ਕੁਲਦੀਪ ਸਿੰਘ ਮੰਡੀ
ਪਰਮਜੀਤ ਕੌਰ (18), ਹਰਮੀਤ ਕੌਰ (14)

3. ਸ. ਸਵਰਨ ਸਿੰਘ (50)–ਬੀਬੀ ਮਹਿੰਦਰ ਕੌਰ ਜੌਨਪੁਰ, ਯੂ. ਪੀ.

ਲੜਕੇ : ਗੁਰਸੇਵਕ ਸਿੰਘ (12), ਗੁਰਮੀਤ ਸਿੰਘ (10)

ਲੜਕੀਆਂ : ਸੁਰਿੰਦਰ ਕੌਰ (22)–ਦੇਵਿੰਦਰ ਸਿੰਘ ਪਠਾਨ ਕੋਟ
ਹਰਮੀਤ ਕੌਰ (16)

4. ਸ. ਦਰਸ਼ਨ ਸਿੰਘ (45)–ਬੀਬੀ ਬੇਅੰਤ ਕੌਰ ਡਾਲਟਨ ਗੰਜ

ਲੜਕੇ : ਜਗਮੋਹਨ ਸਿੰਘ (11)

ਲੜਕੀਆਂ : ਹਰਭਜਨ ਕੌਰ (19)–ਸੁੰਦਰ ਸਿੰਘ ਰਾਂਚੀ
ਰਾਮਪਾਲ ਕੌਰ (17), ਮਨਜੀਤ ਕੌਰ (15)
ਸਤਨਾਮ ਕੌਰ (7), ਕਿਰਨਦੀਪ ਕੌਰ (2½)

5. ਸ. ਸੁਹਿੰਦਰ ਸਿੰਘ (43)–ਬੀਬੀ ਵਿੱਦਿਆਵੰਤੀ ਅੰਮ੍ਰਿਤਸਰ

ਲੜਕੇ : ਜਸਪਾਲ ਸਿੰਘ (17), ਜਗਤਾਰ ਸਿੰਘ (14)
ਪ੍ਰੀਤਮ ਸਿੰਘ (11), ਦੇਵਿੰਦਰ ਪਾਲ ਸਿੰਘ (6)

ਲੜਕੀ : ਰਵਿੰਦਰ ਕੌਰ (19)

6. ਸੰਤ ਮਹਿੰਦਰ ਸਿੰਘ (34)–ਬੀਬੀ ਰਤਨਜੀਤ ਬਿਕ੍ਰਮ ਗੰਜ (ਬਿਹਾਰ)

ਲੜਕੇ : ਆਤਮਾ ਸਿੰਘ (10), ਗੁਰਪ੍ਰੀਤ ਸਿੰਘ (4 ਮਹੀਨੇ)

ਲੜਕੀ : ਹਰਪ੍ਰੀਤ ਕੌਰ (7)

7. ਸ. ਕਰਤਾਰ ਸਿੰਘ (ਸਵ:)–ਬੀਬੀ ਇੰਦਰ ਕੌਰ (60)

ਲੜਕੀਆਂ : ਸਤਪਾਲ ਕੌਰ (30)–ਜਸਵੰਤ ਸਿੰਘ ਬਨਾਰਸ
ਰਣਜੀਤ ਕੌਰ (28)–ਮਹਿੰਦਰ ਸਿੰਘ ਡਾਲਟਨ ਗੰਜ
ਨਰਿੰਦਰ ਕੌਰ (26)–ਭਗਵੰਤ ਪਾਲ ਸਿੰਘ ਮੰਡੀ

8. ਸੰਤ ਗੁਰਦਿਤ ਸਿੰਘ ਦਾ ਪਰਵਾਰ

ਸ. ਅਮਰ ਸਿੰਘ (65)–ਬੀਬੀ ਗੁਰਚਰਨ ਕੌਰ

ਲੜਕੇ : ਅਵਤਾਰ ਸਿੰਘ (34)–ਮਨਜੀਤ ਕੌਰ ਬਰੇਲੀ
ਸਵਰਨ ਸਿੰਘ (32)–ਰਣਜੀਤ ਕੌਰ ਪਟਨਾ
ਸੇਵਾ ਸਿੰਘ (30)–ਪਰਵਿੰਦਰ ਕੌਰ ਪ੍ਰਤਾਪਗੜ੍ਹ
ਗੁਰਮੀਤ ਸਿੰਘ (28)–ਸੁਰਜੀਤ ਕੌਰ ਮੰਡੀ
ਸੁਰਜੀਤ ਸਿੰਘ (26)

ਲੜਕੀਆਂ : ਹਰਭਜਨ ਕੌਰ-ਨਰਿੰਦਰ ਸਿੰਘ ਸੇਠੀ ਬੈਂਕੌਕ
ਗੁਰਬਚਨ ਕੌਰ-ਮਹਿੰਦਰ ਸਿੰਘ ਗਦਵਾ
ਸਤਨਾਮ ਕੌਰ-

9. ਸ. ਅਵਤਾਰ ਸਿੰਘ-ਬੀਬੀ ਮਨਜੀਤ ਕੌਰ
2 ਲੜਕੀਆਂ, 1 ਲੜਕਾ
10. ਸ. ਸਵਰਨ ਸਿੰਘ-ਬੀਬੀ ਰਣਜੀਤ ਕੌਰ
2 ਲੜਕੇ
11. ਸ. ਸੇਵਾ ਸਿੰਘ-ਬੀਬੀ ਪਰਵਿੰਦਰ ਕੌਰ
1 ਲੜਕੀ
12. ਸ. ਗੁਰਮੀਤ ਸਿੰਘ-ਬੀਬੀ ਸੁਰਜੀਤ ਕੌਰ
1 ਲੜਕੀ

### ਅਜੇ ਸੰਗਰਾਮ ਮੁੱਕਾ ਨਹੀਂ

ਸ. ਸਾਧੂ ਸਿੰਘ ਦੇ ਮਕਾਨ ਦੀ ਉਪਰਲੀ ਛੱਤੇ ਸ਼ਾਮਿਆਨਿਆਂ ਹੇਠ ਪਹਿਲਾਂ ਤਾਂ ਜਥੇਦਾਰ ਸੇਵਾ ਸਿੰਘ ਜਗਾਧਰੀ ਨੇ ਹੋਲੇ ਦਾ ਦੀਵਾਨ ਲਾਇਆ। ਫੇਰ 2 ਤੋਂ 3 ਵਜੇ ਤਕ ਨਾਮ ਸਿਮਰਨ ਹੋਇਆ ਜਿਸ ਵਿਚ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿਤੇ। ਇਕ ਸੌ ਦੇ ਕਰੀਬ ਨਰ ਨਾਰ ਉਪਸਥਿਤ ਸਨ। ਡਾਲਟਨ ਗੰਜ ਵਾਲੇ ਸੇਠ ਕਿਰਪਾਲ ਸਿੰਘ ਮਹਿੰਦਰ ਸਿੰਘ ਹੁਰੀਂ ਵੀ ਬੈਠੇ ਹੋਏ ਸਨ। ਨਾਮ ਸਿਮਰਨ ਸਮਾਪਤੀ ਦੀ ਅਰਦਾਸ ਹੁੰਦਿਆਂ ਹੀ ਸੰਤ ਹਾਕਮ ਸਿੰਘ ਨਗਰ ਨੇ ਬੇਨਤੀ ਕੀਤੀ ਕਿ ਕਸਬੇ ਨਗਰ ਅਤੇ ਭੂ ਨਾਥ ਵਿਖੇ ਵੀ ਦਰਸ਼ਨ ਦੇਣ ਦੀ ਕਿਰਪਾ ਕੀਤੀ ਜਾਇ। ਪ੍ਰਿੰਸੀਪਲ ਭਗਵਾਨ ਤਿਵਾੜੀ ਨੇ ਵੀ ਉਠ ਕੇ, ਸਨਮੁਖ ਹੋ, ਪ੍ਰਾਰਥਨਾ ਕੀਤੀ ਕਿ ਸਤਿਗੁਰੂ ਜਗਜੀਤ ਸਿੰਘ ਨਾਮਧਾਰੀ ਕਾਲਿਜ ਵਿਚ ਦਰਸ਼ਨ ਦਿਤੇ ਜਾਣ।

ਸਤਿਗੁਰੂ ਜੀ ਨੇ ਟਾਲਵਾਂ ਜਿਹਾ ਉੱਤਰ ਦਿਤਾ। ਪ੍ਰਤੀਤ ਹੁੰਦਾ ਸੀ ਕਿ ਸਤਿਗੁਰੂ ਜੀ ਡਾਲਟਨ ਗੰਜ ਵਾਲਿਆਂ ਨਾਲ ਸਿੱਖੀ ਦੀ ਠੰਢੀ ਜੰਗ ਨੂੰ ਹੰਨੇ ਜਾਂ ਬੰਨੇ ਲਾਣਾ ਚਾਹੁੰਦੇ ਸਨ। ਰਮਜ਼ ਸਮਝ ਸੇਠ ਮਹਿੰਦਰ ਸਿੰਘ ਬੋਲਿਆ : ਸਾਰਿਆਂ ਨੂੰ ਇਕ ਦੀ ਸਜ਼ਾ ਕਿਉਂ ਮਿਲੇ ?

ਸਤਿਗੁਰੂ ਜੀ : ਮੈਂ ਕਿਸੇ ਨੂੰ ਵੀ ਸਜ਼ਾ ਦੇਣ ਦੇ ਹੱਕ ਵਿਚ ਨਹੀਂ। ਇਕ ਨੂੰ ਵੀ ਨਹੀਂ। ਕੋਈ ਸਜ਼ਾ ਕਿਉਂ ਲਵੇ ਤੇ ਮੈਂ ਸਜ਼ਾ ਕਿਉਂ ਦੇਵਾਂ! ਜੇ ਰਾਹੇ ਰਾਸਤੀ ਤੇ ਆਇਆ ਜਾਵੇ।

ਰਾਗੀਆਂ ਨੇ ਸਾਜ਼ ਖੋਲ੍ਹੇ ਤਾਂ ਹਰਬੰਸ ਸਿੰਘ ਘੁੱਲੇ ਪੁਛਿਆ "ਸੇ ਉਧਰੇ..." ਸ਼ਬਦ ਪੜ੍ਹ ਲਈਏ ?

ਸਤਿਗੁਰੂ ਜੀ ਨਿਸ਼ਾਨੇ ਤੇ ਚੋਟ ਕਰਦਿਆਂ ਬੋਲੇ : ਸੇ ਉਧਰੇ ਪੜ੍ਹ ਤਾਂ ਲਓ ਪਰ ਅਗਲੀ ਤੁਕ ਨ ਪੜ੍ਹਿਓ, 'ਜਤਨ ਮਾਇਆ ਕੇ ਕਾਮ ਨ ਆਏ।' ਕਿਤੇ ਮਾਇਆਧਾਰੀ ਗੁੱਸੇ ਨ ਹੋ ਜਾਣ! ਅਤੇ ਗੁਰੂ ਸਿੱਖਾਂ ਦੀ ਤਣਾਉ ਭਰੀ ਸਥਿਤੀ ਸ਼ਬਦ ਦੀਆਂ ਸੁਰਾਂ,

ਤੁਕਾਂ, ਅਰਥਾਂ ਵਿਚ ਤੱਲੀਨ ਹੋ ਗਈ। ਪਰ ਸਤਿਗੁਰੂ ਜੀ ਦੇ ਮਨ ਨੂੰ ਇਸ ਅਵਸਰ ਤੇ ਇਕ ਬੈਤ ਨੇ ਬੜਾ ਟੁੰਬ ਘੱਤਿਆ। ਆਪ ਨੇ ਇਕ ਰੁੱਕੇ ਉਤੇ ਹੇਠ ਲਿਖਿਆ ਬੰਦ ਉਤਾਰਿਆ ਅਤੇ ਮੇਰੇ ਵਲ ਵਧਾ ਦਿਤਾ :

ਅਲਫ਼ ਇਕ ਦੇ ਨਾਲ ਪ੍ਰੀਤ ਚੰਗੀ
ਅਸਲ ਚਿ ਅੱਛਾ ਨ ਹੁੰਦਾ ਪਿਆਰ ਥਾਂ ਥਾਂ।
ਥਾਂ ਥਾਂ ਦੀ ਦੋਸਤੀ ਹੈ ਮੰਦੀ
ਜਦੋਂ ਕਦੋਂ ਕਰਦੀ ਮੰਦੇ ਹਾਲ ਥਾਂ ਥਾਂ।
ਇੱਕ, ਇੱਕ ਪਿਛੇ ਉਮਰ ਗਾਲ ਦਿੰਦੇ
ਇੱਕ, ਰੋਜ਼ ਬਣਾਂਵਦੇ ਯਾਰ ਥਾਂ ਥਾਂ।
ਹਸਨ ਸ਼ਾਹ ਇਕ ਯਾਰ ਨੂੰ ਪਕੜ ਬੈਠੀਂ
ਬਹੁਤੇ ਯਾਰ ਕਰਦੇ ਮਿੱਟੀ ਖ਼ਵਾਰ ਥਾਂ ਥਾਂ।

ਏਧਰ ਖ਼ਜ਼ਾਨ ਸਿੰਘ-ਘੁੱਲਾ ਨਾਇਕੀ ਕਾਨੜੇ ਵਿਚ ਗਉਂ ਰਹੇ ਸਨ :

ਸੇ ਉਧਰੇ ਜਿਨਿ ਰਾਮ ਧਿਆਏ।
ਜਤਨ ਮਾਇਆ ਕੇ ਕਾਮਿ ਨ ਆਏ।

ਸਤਿਗੁਰੂ ਜੀ ਦੀ ਸੁੰਦਰਤਾ ਓਦੋਂ ਹੋਰ ਵੀ ਨਿਖਰ ਉਠਦੀ ਹੈ ਜਦੋਂ ਆਪ ਦਿਲਰੁਬਾ ਤੇ ਉਂਗਲਾਂ ਨਚਾਂਦੇ ਹਨ। ਜਾਂ ਗਜ਼ ਦੀ ਖਿੱਚ ਨਾਲ ਹਿਰਦੇ ਧੂਹ ਲੈ ਜਾਣ ਵਾਲੀਆਂ ਸੁਰਾਂ ਕਢਦੇ ਹਨ। ਅੱਜ ਮਾਇਆ ਵਿਰੋਧੀ ਪ੍ਰਮਾਣਾਂ ਦੀ ਝੜੀ ਲਗਾਦਿਆਂ ਦਿਲਰੁਬਾ ਤੇ ਤਰਬਕਾਰੀ ਵੀ ਕੀਤੀ ਗਈ। ਪੈਲਾਂ ਪਾਂਦੇ ਮੋਰ ਦੇ ਪਿਛਲੇ ਪਰਾਂ ਦੀ ਧੜਕਣ ਵਾਂਗ ਆਪ ਜੀ ਦੀਆਂ ਉਂਗਲਾਂ ਵੀ ਕੰਬਦੀਆਂ, ਤਰਬਾਂ ਤੇ ਨਚਦੀਆਂ ਮਨ ਭਾਂਦੀ ਸੁਰ ਸੁੰਦਰਤਾ ਸਿਰਜਦੀਆਂ ਸਨ।

### ਬੇਨਤੀਆਂ

ਇਕ ਘੰਟੇ ਤਕ ਸ਼ਬਦ ਕੀਰਤਨ ਹੁੰਦਾ ਰਿਹਾ। ਫਿਰ ਪੰਡਿਤ ਗੋਪਾਲ ਸਿੰਘ ਜੀ ਨੇ ਅਰਦਾਸ ਕੀਤੀ। ਹੁਣ ਦਿਨ ਨਿਖਰਿਆ ਹੋਇਆ ਸੀ ਅਤੇ ਏਥੇ ਛਾਂ ਭਲੀ ਭਲੀ ਲਗਦੀ ਸੀ।

ਸੰਤ ਅਜੀਤ ਸਿੰਘ ਨਾਮ ਦੇ ਇਕ ਸੱਜਣ ਬਿਕ੍ਰਮ ਗੰਜ (ਬਿਹਾਰ) ਤੋਂ ਆਏ ਸਨ। ਇਨ੍ਹਾਂ ਇਕਵੰਜਾ ਰੁਪਏ ਰਖ ਕੇ ਨਮਸਕਾਰ ਕੀਤੀ ਤੇ ਜਿਵੇਂ ਦਰਸ਼ਨ ਕਰਕੇ ਭਰਪੂਰ ਹੋ ਗਏ।

ਕਿਰਪਾਲ ਸਿੰਘ-ਮਹਿੰਦਰ ਸਿੰਘ ਭਰਾਵਾਂ ਉਠ ਕੇ, ਹੱਥ ਜੋੜ ਅਰਜ਼ ਕੀਤੀ : ਸਵੇਰੇ ਆਸਾ ਦੀ ਵਾਰ ਦਾ ਦੀਵਾਨ ਡਾਲਟਨ ਗੰਜ ਸਜੇ। ਇਸ ਮੌਕੇ ਸੇਠ ਮਹਿੰਦਰ ਸਿੰਘ ਦੇ ਚਿਹਰੇ ਅਤੇ ਅੱਖੀਆਂ ਵਿਚ ਪ੍ਰੇਮ ਦੀ ਇਕ ਅਨੂਠੀ ਅਤੇ ਅਠੱਲ੍ਹ ਕਾਂਗ ਉਠੀ ਹੋਈ ਸੀ। ਕਿਰਪਾਲ ਸਿੰਘ ਹੁਰੀਂ ਵੀ ਸ਼ਰਧਾ ਅਤੇ ਪ੍ਰੇਮ ਨਾਲ ਲਬਰੇਜ਼ ਸਨ। ਪ੍ਰੰਤੂ ਸਤਿਗੁਰੂ ਜੀ ਇਨ੍ਹਾਂ ਦੇ ਛੋਟੇ ਭਰਾ ਉਤੇ ਨਾਰਾਜ਼ ਲਗਦੇ ਸਨ। ਉਸ ਦੀ ਕੋਈ ਬੇਪਰਵਾਹੀ ਭਰੀ ਅਵੱਗਿਆ ਏਧਰ ਅਸਰ ਅੰਦਾਜ਼ ਸੀ। ਸਤਿਗੁਰੂ ਜੀ ਮਨ ਕਰਕੇ

ਭਾਵੇਂ ਇਨ੍ਹਾ ਹਾਲਾਤ ਤੋਂ ਉਚੇ ਹੀ ਰਹਿੰਦੇ ਹਨ ਪਰ ਸਿੱਖਾਂ ਨੂੰ ਰਾਹੇ ਰਾਸਤੀ ਤੇ ਲਿਆਉਣ ਹਿਤ ਜਿਹੋ ਜਿਹਾ ਕੋਈ ਹੋਵੇ ਉਹੋ ਜਿਹਾ ਹਥਿਆਰ ਵਰਤ ਲੈਂਦੇ ਹਨ। ਸਤਿਗੁਰਾਂ ਦੋਹਾਂ ਵਡੇ ਭਰਾਵਾਂ ਦੀ ਪ੍ਰੇਮ ਭਰਪੂਰ ਅਰਜ਼ ਦੇ ਜਵਾਬ ਵਿਚ ਆਖਿਆ : ਤੁਸੀਂ ਆਸਾ ਦੀ ਵਾਰ ਮੰਗਦੇ ਹੋ। ਮੈਂ ਕਹਿਨਾਂ, ਮਸਾਂ ਦੋ ਤਿੰਨ ਘੰਟੇ ਹੀ ਡਾਲਟਨ ਗੰਜ ਅਟਕਿਆ ਜਾਵੇ। ਤੁਸੀਂ ਪਹਿਲਾਂ ਇੰਦਰ ਸਿੰਘ ਨੂੰ ਠੀਕ ਕਰੋ। ਜੇ ਤੁਹਾਡਾ ਨਹੀਂ ਵੀ ਜੀ ਕਰਦਾ ਉਹਨੂੰ ਕੁਛ ਕਹਿਣ ਤੇ, ਤਾਂ ਵੀ ਕਹੋ। ਉਹਦੇ ਤੇ ਸਾਨੂੰ ਵਡੀਆਂ ਆਸਾਂ ਹਨ। ਉਹ ਹੁਣੇ ਹੀ ਅੜ ਬੈਠਾ ਹੈ!

ਸੇਠ ਮਹਿੰਦਰ ਸਿੰਘ : ਗਰੀਬ ਨਿਵਾਜ਼, ਆਪ ਹੀ ਕਿਰਪਾ ਕਰੋ, ਉਸ ਨੂੰ ਪ੍ਰੇਰੋ।

ਸਤਿਗੁਰੂ ਜੀ : ਮੈਂ ਇਹ ਗੱਲ 'ਕਿਰਪਾ ਕਰਨ' ਲਈ ਹੀ ਕੀਤੀ ਹੈ। ਸਵੇਰ ਤੋਂ ਹੀ 'ਕਿਰਪਾ' ਕਰ ਰਿਹਾ ਹਾਂ। ਤੁਸੀਂ ਵੀ ਕੋਸ਼ਸ਼ ਕਰੋ ਨ?

ਮਹਿੰਦਰ ਸਿੰਘ : ਸੱਚੇ ਪਾਤਸ਼ਾਹ, ਉਹਦਾ ਮਨ ਬਣੇ ਤਾਂ ਹੀ ਲਿਆਈਏ ਨ?

ਸਤਿਗੁਰੂ ਜੀ : ਉਹ ਜੇ ਏਥੇ ਨਾ ਵੀ ਆਵੇ ਤਦ ਵੀ ਕੋਈ ਹਰਜ਼ ਨਹੀਂ। ਪਰ, ਮਨੋਂ ਠੀਕ ਹੋ ਜਾਵੇ, ਸਿੱਧਾ ਹੋ ਜਾਵੇ।

ਮਹਿੰਦਰ ਸਿੰਘ : ਜੇ ਉਹ ਆ ਗਿਆ ਤਾਂ ਆਸਾ ਦੀ ਵਾਰ ਸਾਨੂੰ ਦਿਓਗੇ?

ਸਤਿਗੁਰੂ ਜੀ : ਉਹ ਆ ਗਿਆ, ਤਾਂ ਮੈਂ ਓਸੇ ਵੇਲੇ ਤੁਹਾਡੇ ਨਾਲ ਚਲਾ ਜਾਵਾਂਗਾ। ਆਸਾ ਦੀ ਵਾਰ ਦੀ ਗੱਲ ਤੁਸਾਂ ਗਢਵੇ ਵਾਲਿਆਂ ਨਾਲ ਕਰ ਲੈਣੀ।

ਅਤੇ ਸੇਠ ਕਿਰਪਾਲ ਸਿੰਘ-ਮਹਿੰਦਰ ਸਿੰਘ, ਪ੍ਰੋ: ਇੰਦਰ ਸਿੰਘ, ਆਪਣੇ ਸਭ ਤੋਂ ਛੋਟੇ ਵੀਰ ਨੂੰ ਗੁਰੂ ਚਰਨਾਂ ਵਿਚ ਲੈ ਆਉਣ ਦੀ ਆਗਿਆ ਲੈ ਕੇ ਚਲੇ ਗਏ।

ਹੁਣ ਪੰਡਿਤ ਕੁੰਦਨ ਲਾਲ ਜੀ ਹੱਥ ਜੋੜ ਗੁਰੂ ਚਰਨਾਂ ਵਿਚ ਹਾਜ਼ਰ ਹੋ ਗਏ। ਆਪ ਜੀ ਦੀ ਜੋਦੜੀ ਸੀ ਕਿ ਦੀਨ ਦਿਆਲ ਉਹਨਾਂ ਦੇ ਪਿੰਡ ਮਿਟਾਲ ਵਿਖੇ ਚਰਨ ਪਾਉਣ ਦੀ ਕਿਰਪਾ ਕਰਨ।

## ਸੂਬੇਦਾਰ ਬਿਸ਼ਨ ਸਿੰਘ

ਦੀਵਾਨ ਦਾ ਭੋਗ ਪੈ ਗਿਆ। ਸਤਿਗੁਰੂ ਜੀ ਜਲਪਾਨ ਲਈ ਹੇਠਲੀ ਛਤੇ ਜਾਣ ਲਈ ਉਤਰੇ ਤਾਂ ਮੈਨੂੰ ਇਕ ਸਿੰਘ ਵਲ ਇਸ਼ਾਰਾ ਕਰਕੇ ਕਹਿਣ ਲਗੇ : ਸੂਬੇਦਾਰ ਬਿਸ਼ਨ ਸਿੰਘ ਸਾਡੇ ਪਾਸੋਂ ਹਰ ਤਰ੍ਹਾਂ ਦੇ ਜ਼ਿਮੇ ਲਗੇ ਕੰਮ ਨਿਪਟਾਂਦਾ ਹੈ। ਖੇੜਾ ਇਸਦੇ ਮਸਤਕ ਤੇ ਰਹਿੰਦਾ ਹੈ। ਅਸੀਂ ਇਨ੍ਹਾਂ ਦੀ ਓਨੀ ਦੇਖ ਭਾਲ ਨਹੀਂ ਕਰਦੇ ਜਿੰਨਾ ਇਹ ਸਾਡਾ ਸਵਾਰਦੇ ਹਨ। ਅਤੇ ਸਤਿਗੁਰੂ ਜੀ ਦਾ ਸਿੰਘ ਦੀ ਕੰਡ ਤੇ ਫਿਰਦਾ ਹਸਤ ਕਮਲ ਉਸ ਦੇ ਤਨ ਮਨ ਨੂੰ ਲਹਿਰਾਅ ਰਿਹਾ ਸੀ।

ਗਦ ਗਦ ਕੰਠ ਬਿਸ਼ਨ ਸਿੰਘ ਨੇ ਸਿਰਫ਼ ਏਨੇ ਸ਼ਬਦ ਹੀ ਆਖੇ : ਆਪ ਜੀ ਦਾ ਅੰਦਰ ਹੱਥ ਰਹਿਣਾ ਚਾਹੀਦਾ ਹੈ। ਸਭ ਤੇਰਾ ਕਰਾਇਆ ਹੀ ਕਰਦੇ ਹਾਂ। ਤੇਰੀ ਕਿਰਪਾ ਨ ਹੋਵੇ ਤਾਂ ਸਭ ਸੱਖਣੇ ਹੀ ਹਾਂ।

### ਸੰਤ ਬਲਵੰਤ ਸਿੰਘ

ਦੀਵਾਨ ਸਥਾਨ ਵਿਚ ਪੰ: ਗੋਪਾਲ ਸਿੰਘ ਜੀ ਨੇ ਸ਼ਾਮੀ ਹੱਲੇ ਦਾ ਦੀਵਾਨ ਲਾਇਆ। ਏਥੇ ਸੰਤ ਬਲਵੰਤ ਸਿੰਘ (ਡਾਲਟਨ ਗੰਜ—ਹੁਣ ਦਿੱਲੀ) ਵੀ ਆਇਆ ਹੋਇਆ ਸੀ। ਹਰਮੋਨੀਅਮ ਨਾਲ, ਬੈਠ ਕੇ ਕੀਰਤਨ ਕਰਦਿਆਂ ਪ੍ਰਭਾਵਸ਼ਾਲੀ ਵਿਆਖਿਆ ਕਰਦਾ ਹੈ। ਪਰ ਇਸ ਦੀ ਕਮਜ਼ੋਰੀ ਇਹ ਹੈ ਕਿ ਇਹ ਦੇਹਧਾਰੀ ਗੁਰੂ ਦੇ ਮੰਡਨ ਰੂਪ ਵਿਚ ਪਰਚਾਰ ਦੀ ਥਾਂ, ਨਾਮਧਾਰੀ ਇਤਿਹਾਸ ਵਿਚੋਂ ਸਾਖੀਆਂ ਦੀ ਥਾਂ, ਨਾਮਧਾਰੀ ਸਾਧੂ ਸੰਤਾਂ ਦੇ ਵਿਰਤਾਂਤ ਦੱਸਣ ਦੀ ਥਾਂ, ਇਹੋ ਜਿਹਾ ਗੋਲ ਮੋਲ ਪਰਚਾਰ ਕਰਦਾ ਹੈ ਜਿਸ ਤੋਂ ਇਹਦੀ ਆਪਣੀ ਸਿੱਖੀ ਤਾਂ ਬਣੇ, ਸਤਿਗੁਰੂ ਨਾਲ ਕਿਸੇ ਦਾ ਸਨੇਹ ਜਾਗੇ ਜਾਂ ਨਾ।

ਇਸ ਦੇ ਬਾਰੇ ਸ਼ਕਾਇਤ ਸੀ ਕਿ ਇਹ ਅਵੱਗਿਆ ਪੂਰਨ ਫੜ੍ਹਾਂ ਵੀ ਮਾਰਦਾ ਹੈ। ਇਹਦੇ ਅੰਦਰ ਸੰਤ ਮੋਹਣ ਸਿੰਘ ਵਾਂਗ ਮਹਾਨ ਸੰਤ ਬਣਨ ਦੀ ਇੱਛਾ ਹੈ। ਪਦਾਰਥ ਤੇ ਪੈਸੇ ਵਲੋਂ ਵੀ ਸਮਰਿਧ ਹੋਣ ਦੀ ਤਮੰਨਾ ਹੈ। ਸੰਤ ਬਲਵੰਤ ਸਿੰਘ (ਸੇਠ) ਡਾਲਟਨ ਗੰਜ, ਸੰਤ ਅਮਰ ਸਿੰਘ ਡਾਲਟਨ ਗੰਜ, ਸੰਤ ਸਵਰਨ ਸਿੰਘ ਅਤੇ ਇਕ ਦੋ ਹੋਰ ਸੱਜਣ ਮੈਨੂੰ ਵੀ ਨਾਲ ਲੈ ਕੇ ਸੰਤ ਨੂੰ ਮਿਲੇ। ਉਸ ਨੂੰ ਸਮਝਾਇਆ ਕਿ ਗੁਰੂ ਘਰ ਵਿਚ ਇਹ ਮਹੰਤੀ ਤੇ ਸੰਤੀ ਤਾਂ ਹੀ ਚਲ ਸਕਦੀ ਹੈ ਜੇ ਸਤਿਗੁਰੂ ਨੂੰ ਹੀ ਮੁਖ ਰਖਿਆ ਜਾਵੇ। ਸੰਤ ਬਲਵੰਤ ਸਿੰਘ ਨੇ ਸਿਆਣਪ ਕੀਤੀ ਤੇ ਤੁਰਤ ਸਤਿਗੁਰੂ ਜੀ ਪਾਸੋਂ ਖਿਮਾ ਮੰਗਣ ਲਈ ਤੁਰ ਪਿਆ।

ਸਤਿਗੁਰੂ ਜੀ ਓਦੋਂ ਆਪਣੇ ਕਮਰੇ ਵਿਚ ਰਜ਼ਾਈ ਲਈ ਮੰਜੇ ਉਪਰ ਬੈਠੇ ਹੋਏ ਸਨ ਜਦੋਂ ਮੈਂ ਅੰਦਰ ਸੰਤਾਂ ਦੇ ਆਉਣ ਬਾਰੇ ਸੁਨੇਹਾ ਘੱਲਿਆ। ਸਤਿਗੁਰਾਂ ਮੈਨੂੰ ਅੰਦਰ ਬੁਲਾਇਆ ਤੇ ਫ਼ਰਮਾਇਆ : ਮੇਰੇ ਪਾਸ ਉਸ ਦੇ ਆਉਣ ਦੀ ਲੋੜ ਨਹੀਂ। ਖਿਮਾ ਮੰਗਣਾ, ਮਾਫ਼ੀਆਂ ਦੇਣੀਆਂ ਇਕ ਵਾਧੂ ਜਿਹੀ ਗੱਲ ਹੈ। ਬਲਵੰਤ ਸਿੰਘ ਨੂੰ ਕਹੋ ਉਹਦੀ ਰੀਪੋਰਟ ਅੱਛੀ ਆਵੇ।

ਅਤੇ ਅਸੀਂ ਸਾਰੇ ਜੁੜੇ-ਬਣੇ ਡੇਰਿਓਂ ਹਿਠਾਂਹ ਉਤਰ ਆਏ।

### ਖ਼ੁਸ਼ੀਆਂ ਦੀ ਬਹਾਰ

ਸਵਾ ਅੱਠ ਵਜੇ ਮੈਨੂੰ ਗੁਰੂ ਕੇ ਡੇਰੇ ਬੁਲਾਇਆ ਗਿਆ। ਮੈਂ ਆ ਦਰ ਖੋਲ੍ਹੇ। ਤੱਕਿਆ, ਪ੍ਰੋ: ਇੰਦਰ ਸਿੰਘ ਜੁ ਅੱਜ ਕਲ੍ਹ ਬਿਹਾਰ ਰਾਜ ਪਥ ਪਰਿਵਹਨ ਨਿਗਮ ਦੇ ਚੇਅਰਮੈਨ ਹਨ, ਆਪਣੇ ਇਕਲੌਤੇ ਬੇਟੇ ਨਾਲ ਆਏ, ਸਤਿਗੁਰੂ ਜੀ ਦੇ ਸੋਹੇਂ ਬੈਠੇ ਹਨ। ਸੇਠ ਕਿਰਪਾਲ ਸਿੰਘ-ਸੇਠ ਮਹਿੰਦਰ ਸਿੰਘ ਅਤੇ ਸ਼ਾਇਦ ਦੂਜੇ ਭਰਾਵਾਂ 'ਚੋਂ ਵੀ ਕੋਈ ਕੋਲ ਬੈਠੇ ਹਨ। ਗਦਵੇ ਦੇ ਮੁਖੀ ਸਿਖ ਵੀ ਰੌਣਕ ਵਿਚ ਵਾਧਾ ਕਰ ਰਹੇ ਸਨ। ਸਤਿਗੁਰੂ ਜੀ ਗੋਡਿਆਂ ਉਤੇ ਲੇਫ ਓਢੀ ਮੁਸਕਰਾ ਰਹੇ ਸਨ। ਮੈਂ ਬੈਠਾ ਤਾਂ ਹੇਠ ਲਿਖੇ ਅਨੁਸਾਰ ਗੱਲ ਬਾਤ ਹੋਈ। ਭਾਵੇਂ ਮੈਂ ਵੀ ਗੱਲ ਬਾਤ ਵਿਚ ਭਾਈਵਾਲ ਸਾਂ। ਪਰ ਮੈਂ ਕੇਵਲ ਸਤਿਗੁਰੂ ਜੀ ਅਤੇ ਉਨ੍ਹਾਂ ਦੇ ਪਿਆਰੇ ਸਿਖਾਂ ਦਾ ਵਾਰਤਾਲਾਪ ਹੀ ਪੇਸ਼

ਕਰਦਾ ਹਾਂ। ਵਾਤਾਵਰਣ ਅਤਿਅੰਤ ਪ੍ਰਸੰਨਤਾ ਭਰਿਆ ਸੀ, ਕਹਿਕਹੇ, ਠਹਾਕੇ ਤੇ ਟਣੱਕੇ ਲਗ ਰਹੇ ਸਨ।

ਸਤਿਗੁਰੂ ਜੀ ਮਹਿੰਦਰ ਸਿੰਘ ਨੂੰ : ਅਜੇ ਤਾਂ ਨੇੜੇ ਹੀ ਆਏ ਹਾਂ। ਵਿਚ ਵੜਾਂਗੇ ਤਾਂ ਪਤਾ ਲਗੇਗਾ ਕਿ ਇੰਦਰ ਸਿੰਘ ਨੂੰ ਤੁਸਾਂ ਲਿਆਂਦਾ ਏ ਜਾਂ ਉਹਦਾ ਆਪਣਾ ਜੀਅ ਹੀ ਲੁੜਛ ਰਿਹਾ ਸੀ। (ਚੁਤਰਫਿਓਂ ਹਾਸਿਆਂ ਦਾ ਜਿਵੇਂ ਹੜ੍ਹ ਆ ਗਿਆ।)

ਮੇਰੀਆਂ ਕੁਛ ਪ੍ਰਾਰੰਭਕ ਗੱਲਾਂ ਦੀ ਪੂਰਤੀ ਹਿਤ ਸੱਚੇ ਪਾਤਸ਼ਾਹ ਜੀ ਨੇ ਫ਼ਰਮਾਇਆ :

'ਤਿਨ ਕੇ ਤੁਰੇ, ਜੀਨ, ਖੁਰਗੀਰ, ਸਭਿ ਪਵਿਤੁ ਹਹਿ,
ਜਿਨੀ ਗੁਰਮੁਖਿ, ਸੇਵਕ, ਸਿਖ ਅਭਿਆਗਤ ਜਾਇ ਵਰਸਾਤੇ।'

ਭਾਵ ਇਹ ਕਿ ਇਹ ਪਦਵੀਆਂ, ਇਹ ਪੈਸਾ, ਇਹ ਵਿੱਦਿਆ ਤਾਂ ਹੀ ਪਵਿੱਤਰ ਤੇ ਲਾਭਦਾਇਕ ਹਨ ਜੇ ਗੁਰੂ ਅਤੇ ਗੁਰੂ ਕੇ ਸਿਖਾਂ ਦੇ ਵੀ ਕੰਮ ਆਉਣ।

ਚੱਲਦੀ ਗੱਲੇ ਮੈਂ ਫੇਰ ਗੁਸਤਾਖ਼ੀ ਕਰ ਬੈਠਾ, ਕਹਿ ਦਿਤਾ : ਸਤਿਗੁਰੂ ਜੀ ਪੱਕੇ ਧੜੇ ਬਾਜ਼ ਹਨ। ਮਹਿੰਦਰ ਸਿੰਘ ਪੂਰਤੀ ਕੀਤੀ : ਨਹੀਂ, ਕੁਛ ਵਧੇਰੇ ਹੀ ਧੜੇਬਾਜ਼ ਹਨ। (ਅਤੇ ਹਾਸੜ ਫਿਰ ਖ਼ੂਬ ਮੱਚੀ)। ਸਤਿਗੁਰੂ ਜੀ ਨੇ ਸਵੀਕਾਰੋਕਤੀ ਕਰਦਿਆਂ ਸ੍ਰੀ ਆਦਿ ਗ੍ਰੰਥ ਜੀ ਤੋਂ ਇਕ ਹਵਾਲਾ ਦਿਤਾ :

ਕਿਸਹੀ ਧੜਾ ਕੀਆ ਮਿਤ੍ਰ, ਸੁਤ, ਨਾਲਿ ਭਾਈ।
ਕਿਸਹੀ ਧੜਾ ਕੀਆ ਕੁੜਮ ਸਕੇ ਨਾਲਿ, ਜੁਆਈ।
ਕਿਸਹੀ ਧੜਾ ਕੀਆ ਸਿਕਦਾਰ, ਚਉਧਰੀ ਨਾਲਿ ਆਪਣੈ ਸੁਆਈ।
ਹਮਾਰਾ ਧੜਾ ਹਰਿ, ਰਹਿਆ ਸਮਾਈ।
ਮੇਰਾ ਧੜਾ ਤਾਂ ਏਹੋ ਹੈ। (366)

ਸੇਠ ਮਹਿੰਦਰ ਸਿੰਘ : ਮੈਂ ਅਮਰ ਸਿੰਘ ਆਦਿ ਸਾਰੇ ਭਰਾਵਾਂ ਨੂੰ ਆਖਿਆ ਸੀ ਕਿ ਤੁਸੀਂ ਛੱਡੋ ਇਸ (ਇੰਦਰ ਸਿੰਘ) ਨੂੰ।

ਸਤਿਗੁਰੂ ਜੀ : ਬਸ, ਆ ਗਏ ਤਾਂ ਗੱਲ ਮੁੱਕੀ (ਦੋ ਸਾਲ ਤੋਂ ਇਹ ਅੰਦਰੂਨੀ ਵਿਰੋਧ ਚਲ ਰਿਹਾ ਸੀ। ਅਸਲ ਵਿਚ ਕੋਈ ਵਿਰੋਧ ਤਾਂ ਨਹੀਂ ਸੀ, ਬੇਸੁਆਦੀ ਹੀ ਸੀ।)

ਪ੍ਰੋ: ਇੰਦਰ ਸਿੰਘ ਮੁਸਕਰਾ ਰਿਹਾ ਸੀ, ਕਦੇ ਕਦੇ ਉੱਚਾ ਹੱਸ ਵੀ ਪੈਂਦਾ। ਅਤੇ ਮਾਹੌਲ ਸਰਗਰਮ ਰਖਣ ਲਈ ਮੈਂ ਜਨਤਾ ਪਾਰਟੀ ਦੀ ਹੋਣੀ ਉਤੇ 4-5 ਮਿੰਟ ਦੀ ਗੱਲ ਚਲਾ ਦਿਤੀ। ਇੰਦਰ ਸਿੰਘ ਹੁਰੀਂ ਜਨਤਾ ਪਾਰਟੀ ਦੇ ਹਿਤੂ ਅਤੇ ਸੰਗਰਾਮੀਏ ਸਾਥੀ ਹਨ। ਸਤਿਗੁਰੂ ਜੀ ਨੇ ਮੇਰੀ ਗੱਲ ਮੁਕਦਿਆਂ ਹੀ ਬਚਨ ਕੀਤਾ : ਸਾਡੀ ਗੱਲ ਇਹ ਹੈ ਕਿ ਅਸਾਂ ਸਹੀ ਬੰਦਿਆਂ ਦੀ ਸਪੋਰਟ ਕਰਨੀ ਹੁੰਦੀ ਹੈ। ਜਿੱਤਦਾ ਕੌਣ ਹੈ ਤੇ ਕੌਣ ਨਹੀਂ, ਏਹਦੇ ਨਾਲ ਓਨਾ ਵਾਸਤਾ ਨਹੀਂ, ਸਾਡੀ ਤਾਂ ਪਹੁੰਚ ਸਹੀ ਹੋਣੀ ਚਾਹੀਦੀ ਹੈ। ਸਾਡਾ ਤਾਂ ਆਧਾਰ ਇਸ ਗੱਲ ਤੇ ਹੁੰਦਾ ਹੈ ਕਿ ਅਸੀਂ ਸਹੀ ਥਾਂ ਖਲੋਤੇ ਹਾਂ ਜਾਂ ਗਲਤ ਥਾਂ ਤੇ।

ਸ਼ਤਿਗੁਰਾਂ ਹੋਰ ਫਰਮਾਇਆ : ਐਸ ਵੇਲੇ ਚਰਚਾ ਇਹ ਹੈ ਕਿ ਜਨ ਸੰਘ ਨੇ

ਜਨਤਾ ਪਾਰਟੀ ਵਿਚ ਆਕੇ ਆਪਣੇ ਆਪ ਨੂੰ ਗਵਾ ਲਿਆ। ਜਨ ਸੰਘ ਜੇ ਕੱਲਾ ਰਹਿੰਦਾ ਤਾਂ ਕੁਝ (ਸੀਟਾਂ) ਲੈ ਜਾਂਦਾ। ਜਨਤਾ ਵਾਲਿਆਂ, ਜਿੰਨੀ ਕਦਰ ਚਾਹੀਦੀ ਸੀ, ਨਹੀਂ ਕੀਤੀ। ਮੈਂ ਇਹ ਜ਼ਰੂਰ ਮਹਿਸੂਸ ਕਰਦਾ ਹਾਂ ਕਿ ਜਿਹੜੇ ਏਨੇ ਚਿਰ ਦੇ ਇਕੱਠੇ ਸਨ, ਉਹ, ਜੇ ਇੰਦਰਾ ਆ ਹੀ ਗਈ ਸੀ, ਤਾਂ ਚਾਰ ਦਿਨ ਹੋਰ ਖਲੋ ਜਾਂਦੇ। ਅਤੇ ਇੰਦਰਾ ਨੂੰ ਮਿਲ ਗਏ ਦਲ ਬਦਲੂ। ਪਤਾ ਨਹੀਂ ਕਿੰਨੇ ਗੇੜੇ ਖਾ-ਖੁਆਕੇ ਫਿਰ ਆਨੇ ਵਾਲੀ ਥਾਂ ਤੇ ਆਏ? ਪੰ: ਪੰਤ ਆਗਿਐ ਕਿ ਨਹੀਂ ਅਜੇ? ਅਤੇ ਅਰਸ ਦਾ ਅਸਤੀਫ਼ਾ ਕਿਹੜੇ ਰਾਹ ਵਲ ਦਾ ਹੈ? (ਦੂਜਿਆਂ ਨੇ ਹਾਂ ਜਾਂ ਨਾਂਹ ਵਿਚ ਜਵਾਬ ਦਿਤਾ। ਸਤਿਗੁਰੂ ਜੀ ਜਾਰੀ ਰਹੇ) ਮੈਂ ਪੰਤ ਨੂੰ ਬੰਦੇ ਘੱਲੇ ਸਨ। ਕਹਿਣ ਲਗਾ, ਮੈਂ ਬਿਲਕੁਲ ਠੀਕ ਹਾਂ, ਉਹ ਤਾਂ ਬੀਬੀ (ਇੰਦਰਾ ਗਾਂਧੀ) ਵਲੋਂ ਹੀ ਗੱਲ ਢਿੱਲੀ ਹੈ। ਜਿਵੇਂ ਆਪਾਂ ਕਰਦੇ ਹੁੰਦੇ ਹਾਂ ਕਈ ਵੇਰ। ਬੀਬੀ ਨੇ ਲੜਾਈ ਲੜੀ ਹੈ ਉਹ ਜਿਥੇ ਮੁਢੋਂ ਖਲੋਤੀ ਹੋਈ ਸੀ, ਉਹਨਾਂ ਇਸ਼ੂਆਂ ਤੇ ਹੀ ਲੜੀ ਹੈ।

ਅਤੇ ਕੁਝ ਸਮਾਂ ਸਿਆਸੀ ਗੱਲਬਾਤ ਵਿਚ ਹੀ ਬੀਤ ਗਿਆ। ਸਤਿਗੁਰੂ ਜੀ ਨੇ ਦੇਵੀ ਲਾਲ (ਚੌਧਰੀ, ਹਰਿਆਣਾ) ਦਾ ਜ਼ਿਕਰ ਕਰਦਿਆਂ ਕਿਹਾ: ਕਿਸੇ ਨੇ ਅਮਰ ਸਿੰਘ (ਨੰਬਰਦਾਰ, ਜੀਵਨ ਨਗਰ) ਨੂੰ ਪੁੱਛਿਆ, ਤੁਹਾਡੀ ਕਿਸੇ ਤਰ੍ਹਾਂ ਦੇਵੀ ਲਾਲ ਨਾਲ ਮੁਕ ਸਕਦੀ ਹੈ? ਉਸ ਕਿਹਾ, ਹਾਂ, ਮੁਕ ਸਕਦੀ ਹੈ। 'ਕਿਵੇਂ?' ਇਸ ਤਰ੍ਹਾਂ ਕਿ ਹੁਣ ਉਹ ਮੁਖ ਮੰਤਰੀ ਹੈ, ਜਦੋਂ ਮੁਖ ਮੰਤਰੀ ਪੁਣੇ ਤੋਂ ਹਟ ਕੇ ਸਾਡੇ ਨਾਲ ਗੱਲ ਕਰੇਗਾ, ਫਿਰ ਮੁਕਣ ਮੁਕਾਣ ਹੋਵੇਗਾ।

ਹੋਰ ਬਚਨ ਕਰਦਿਆਂ ਆਰ. ਐਸ. ਐਸ. ਵਾਲਿਆਂ ਦਾ ਜ਼ਿਕਰ ਕੀਤਾ: ਹੋਰ ਤਾਂ ਮੇਰਾ ਵਾਹ ਨਹੀਂ ਪਿਆ ਕਿਸੇ ਨਾਲ। ਅਡਵਾਨੀ (ਸ੍ਰੀ ਲਾਲ ਕ੍ਰਿਸ਼ਨ) ਨਾਲ ਵਾਹ ਪਿਆ ਸੀ, ਮੈਨੂੰ ਉਹ ਬੰਦਾ ਚੰਗਾ ਵੀ ਲਗਾ ਹੈ। ਵਿਜੈ ਕੁਮਾਰ ਮਲਹੋਤਰਾ ਵੀ ਬੜਾ ਵਧੀਆ ਲਗਾ ਹੈ। ਮੈਨੂੰ ਉਹਦੀ ਇਕੋ ਗੱਲ ਨੇ ਮੋਹ ਲਿਆ ਸੀ। ਜਦੋਂ ਵੀ.ਵੀ. ਗਿਰੀ ਨੇ ਕੋਈ ਧਰਮ ਬਾਰੇ ਗੱਲ ਕੀਤੀ ਤਾਂ ਇਹਨੇ ਉਠ ਕੇ ਆਖਿਆ ਸੀ: ਜਿਹੜਾ ਧਰਮਹੀਨ ਹੈ, ਜੀਹਦਾ ਧਰਮ ਹੀ ਕੋਈ ਨਹੀਂ, ਉਹ ਕੋਈ ਬੰਦਾ ਏ? ਉਹ ਆਦਮੀ ਏ ਕਿ ਹੈਵਾਨ ਏ? ਇਸ ਤਰ੍ਹਾਂ ਦੀ ਗੱਲ ਕਹੀ। ਇਹ ਗੱਲ ਇਕ ਸਕਿੰਟ ਦੀ ਏ, ਪਰ ਮੇਰੇ ਤੇ ਇਸ ਨੇ ਡੂੰਘਾ ਅਸਰ ਕੀਤਾ।

ਗੱਲ ਬਾਤ ਹੁੰਦਿਆਂ ਕਾਫ਼ੀ ਵਕਤ ਬੀਤ ਗਿਆ। ਸਤਿਗੁਰਾਂ ਗੱਲ ਬਾਤ ਨੂੰ ਵਲ੍ਹੇਟਦਿਆਂ ਫ਼ਰਮਾਇਆ: ਮੈਂ ਤਾਂ ਕਿਹਾ ਸੀ, ਇੰਦਰ ਸਿੰਘ ਆ ਜਾਏ ਗਾ ਤਾਂ ਮੈਂ ਓਸੇ ਵੇਲੇ ਡਾਲਟਨ ਗੰਜ ਨੂੰ ਤੁਰ ਪਵਾਂਗਾ, ਸੋ ਮੈਂ ਤਿਆਰ ਹਾਂ। ਆਸਾ ਦੀ ਵਾਰ ਬਾਰੇ ਤੁਸੀਂ ਗਦਵੇ ਵਾਲਿਆਂ ਨਾਲ ਨਜਿੱਠ ਲਵੋ।

## ਸੰਗਤਾਂ ਡਾਲਟਨ ਗੰਜ

ਅਤੇ ਪਰਸਪਰ ਵਿਚਾਰ ਕਰਦਿਆਂ ਅੰਤ ਆਸਾ ਦੀ ਵਾਰ ਤਾਂ ਗਦਵੇ ਹੀ ਰਹੀ ਪਰ ਸਤਿਗੁਰੂ ਜੀ ਅਤੇ ਨਾਲ ਦਾ ਜਥਾ ਡਾਲਟਨ ਗੰਜ ਵਾਲੇ ਭਰਾਵਾਂ ਦੀ ਖੁਸ਼ੀ ਲਈ 40 ਕਿਲੋਮੀਟਰ ਦਾ ਸਫ਼ਰ ਕਰਕੇ ਡਾਲਟਨ ਗੰਜ ਜਾਣ ਅਤੇ ਫਿਰ ਅੰਮ੍ਰਿਤ ਵੇਲੇ

4 ਵਜੇ ਏਥੇ ਆਸਾ ਦੀ ਵਾਰ ਵਿਚ ਆਉਣ ਲਈ ਮਨ ਬਣਾ ਲਿਆ ਅਤੇ ਪਲੋਂ ਪਲੀ ਵਿਚ ਗੱਡੀਆਂ ਤਿਆਰ ਹੋ ਗਈਆਂ । ਸਾਮਾਨ ਲੱਦਿਆ ਗਿਆ । ਸਤਿਗੁਰੂ ਜੀ, ਬੇਬੇ ਜੀ, ਪੂਰਬਾ, ਬਲਦੇਵ ਸਿੰਘ, ਸੰਤ ਕਿਰਪਾਲ ਸਿੰਘ ਝੱਬਰ ਅਤੇ ਹੋਰ ਸਰੀਰ ਗੱਡੀਆਂ ਵਿਚ ਡਾਲਟਨ ਗੰਜ ਨੂੰ ਹੋ ਤੁਰੇ ! ਭਲਾ, ਅਜਿਹੇ ਵਿਚ ਮੈਂ ਏਥੇ ਕਿਵੇਂ ਰਹਿ ਜਾਂਦਾ !

ਪ੍ਰੋ: ਇੰਦਰ ਸਿੰਘ ਚੇਅਰਮੈਨ, ਬਿਹਾਰ ਸਟੇਟ ਪਰਿਵਹਨ, ਲਾਖੀ ਕਾਲੀ ਅਤੇ ਲਾਲ ਬੱਤੀ ਵਾਲੀ ਕਾਰ ਲੈ ਕੇ ਆਇਆ ਸੀ, ਉਸ ਦੀ ਗੱਡੀ ਵਿਚ ਸ੍ਰੀ ਸਤਿਗੁਰੂ ਜੀ ਬੈਠੇ, ਪ੍ਰੋਫੈਸਰ ਸਾਹਿਬ ਨੇ ਗੱਡੀ ਆਪ ਚਲਾਈ । ਦੋ ਸਾਲਾਂ ਦੀ ਬੇਸੁਆਦੀ ਭਰਪੂਰ ਸੁਆਦ ਵਿਚ ਬਦਲੀ ਹੋਈ ਸੀ ਅਤੇ ਕਈ ਪਰਕਾਰ ਦੀਆਂ ਖੁਸ਼ੀਆਂ ਲੈਂਦੇ ਦੇਂਦੇ ਸ੍ਰੀ ਸਤਿਗੁਰੂ ਜੀ ਡਾਲਟਨ ਗੰਜ ਵਿਖੇ ਸੰਤ ਜੋਧ ਸਿੰਘ ਜੀ ਦੇ ਸਪੁੱਤਰਾਂ ਨੂੰ ਭਾਗ ਲਾਣ ਪਹੁੰਚ ਗਏ ।

ਜਾਂਦਿਆਂ ਨੂੰ ਖੁੱਲ੍ਹੀਆਂ ਚੋੜੀਆਂ ਕੋਠੀਆਂ ਦੇ ਮੱਥੇ ਬਲਬ ਲੜੀਆਂ ਨਾਲ ਜਗਮਗਾ ਰਹੇ ਸਨ । ਸਤਿਗੁਰੂ ਜੀ ਇਕ ਵਿਛੇ ਹੋਏ ਮੰਜੇ ਉਪਰ ਵਰਾਂਡੇ ਵਿਚ ਬੈਠ ਗਏ ਤੇ ਡਾਲਟਨ ਗੰਜ ਦੇ ਲਗਭਗ ਸਾਰੇ ਹੀ ਨਾਮਧਾਰੀ ਆ ਆ ਚਰਨ ਸਪਰਸ਼ ਕਰਨ ਲਗੇ । ਸਤਿਗੁਰਾਂ ਦੀ ਮੁਸਕਾਨ ਸਾਰਿਆਂ ਹੀ ਚਿਹਰਿਆਂ ਤੇ ਤਲਕ ਰਹੀ ਸੀ ।

10 ਵਜੇ ਰਾਤੀਂ ਏਥੇ ਪੁੱਜੇ ਸਾਂ । ਚੇਅਰਮੈਨ ਨੇ ਆਪਣੇ ਸਮੇਂ ਵਿਚ ਡਾਲਟਨ ਗੰਜ ਵਿਖੇ ਬਣਾਇਆ ਉਹ ਸੁੰਦਰ ਬਸ ਸਟੈਂਡ ਵੀ ਵਖਾਇਆ ਜਿਸ ਵਿਚ ਉਸ ਦੇ ਨਾਮ ਦਾ 'ਨਾਮਧਾਰੀ' ਸ਼ਬਦ ਨਾਲ ਸ਼ਿਲਾਨਿਆਸ ਕੀਤਾ ਗਿਆ ਸੀ ।

ਅਤੇ 10.30 ਵਜੇ ਸਤਿਗੁਰੂ ਜੀ ਸੰਗਤ ਵਿਚੋਂ ਅਛੋਪਲੇ ਉਠ ਤੁਰੇ ਆਰਾਮ ਕਰਨ ਲਈ ।

## 'ਮਰ੍ਹਾਲ' ਵਿਚ ਚਰਨ

ਸੰਤ ਮਹਿੰਦਰ ਸਿੰਘ ਪੂਰਬਾ ਨੇ ਦੱਸਿਆ ਕਿ ਅੱਜ ਸ਼ਾਮੀ 6.55 ਤੇ ਸਤਿਗੁਰੂ ਜੀ ਆਪਣੇ ਸੇਵਕਾਂ ਨਾਲ ਇੰਦਰਾ ਸਪੋਰਟਰ ਸ੍ਰੀ ਕੁੰਦਨ ਲਾਲ ਦੇ ਪਿੰਡ ਮਰ੍ਹਾਲ ਪਧਾਰੇ । ਏਥੇ ਕੁੰਦਨ ਲਾਲ ਜੀ ਦਾ ਘਰ ਚਰਨ ਪਾ ਕੇ ਨਿਵਾਜਣਾ ਸੀ ।

ਸਤਿਗੁਰੂ ਜੀ ਦੇ ਪਿਛਲੇ ਦੌਰੇ ਸਮੇਂ ਕੁੰਦਨ ਲਾਲ ਜੀ ਨੇ ਭਜਨ ਪੁਛ ਕੇ ਚਾਹ ਅਤੇ ਪਾਨ ਦਾ ਤਿਆਗ ਕਰ ਦਿਤਾ ਸੀ । ਅੱਜ ਉਨ੍ਹਾਂ ਦੇ ਵਡੇ ਛੋਟੇ ਦੋਵੇਂ ਲੜਕੇ ਅਤੇ ਇਕ ਲੜਕੀ ਭਜਨ ਪੁਛ ਕੇ ਤਿਆਗਣ ਯੋਗ ਚੀਜ਼ਾਂ ਛਡ ਸਿੱਧੇ ਸਾਦੇ ਰਸਤੇ ਦੇ ਧਾਰਨੀ ਬਣੇ । ਸੁਨੀਲ ਕੁਮਾਰ (ਵੱਡਾ) ਅਤੇ ਅਖਿਲੇਸ਼ ਕਾਲੀਆ (ਛੋਟਾ) ਦੋਹਾਂ ਦੇ ਨਾਮ ਹਨ ।

ਸ੍ਰੀ ਕੁੰਦਨ ਲਾਲ ਦਾ ਪਿਤਾ, 115 ਸਾਲ ਦਾ, ਡਾਢਾ ਬਿਰਧ ਹੈ । ਇਸ ਦੀ ਇੱਛਾ ਜਾਣ, ਉਪਰ ਚਰਨ ਕਟਕੇ, ਉਸ ਦੇ ਮਸਤਕ ਨਜ਼ਦੀਕ ਕੀਤੇ ਜਿਨ੍ਹਾਂ ਨੂੰ ਛੁਹ ਕੇ ਉਸ ਨੇ ਅਪਾਰ ਪ੍ਰਸੰਨਤਾ ਅਨੁਭਵ ਕੀਤੀ ।

ਇਕ ਘੰਟੇ ਬਾਅਦ ਏਥੋਂ ਪਰਤਿਆ ਗਿਆ ।

## 6 ਫਰਵਰੀ 1980, ਬੁਧਵਾਰ
## ਗਦਵਾ—ਡਾਲਟਨ ਗੰਜ

ਸਤਿਗੁਰੂ ਜੀ ਅਤੇ ਡਾਲਟਨ ਗੰਜ ਮੁਖੀ ਸਿੱਖਾਂ ਦੇ ਦਰਮਿਆਨ ਮੁੜ ਤੋਂ ਪਿਆਰੇ ਸੰਬੰਧ ਹੋਣ ਨਾਲ ਡਾਲਟਨ ਗੰਜ ਤੇ ਗਦਵੇ ਵਿਚ ਬੜੀ ਖੁਸ਼ੀ ਮਹਿਸੂਸ ਕੀਤੀ ਜਾ ਰਹੀ ਹੈ। ਆਸਾ ਦੀ ਵਾਰ ਦਾ ਆਯੋਜਨ ਤਾਂ ਗਦਵੇ ਹੀ ਸੀ ਸੋ 4.30 ਤਕ ਵਿਰ ਤੋਂ ਗਦਵੇ ਪੁਜਿਆ ਗਿਆ। ਇੰਦਰ ਸਿੰਘ ਭਰਾਵਾਂ ਵਿਚ ਅਮਿਤਵਾਂ ਚਾਉ ਪ੍ਰਤੀਤ ਹੋ ਰਿਹਾ ਹੈ। ਅੱਜ ਆਸਾ ਦੀ ਵਾਰ ਸਮੇਂ ਸਤਿਗੁਰੂ ਜੀ ਦਾ ਘੇਰਾ ਇਹਨਾਂ ਸਰੀਰਾਂ ਦਾ ਹੈ: ਸੰਤ ਦਰਸ਼ਨ ਸਿੰਘ ਗਦਵਾ, ਸੰਤ ਮਹਿੰਦਰ ਸਿੰਘ ਸਲੂਜਾ, ਸੰਤ ਬੁੱਧ ਸਿੰਘ ਗਦਵਾ, ਸੇਠ ਮਹਿੰਦਰ ਸਿੰਘ ਡਾਲਟਨ ਗੰਜ, ਸੰਤ ਕਿਰਪਾਲ ਸਿੰਘ ਝੱਬਰ, ਸੰਤ ਇਕਬਾਲ ਸਿੰਘ ਮਨਚੰਦਾ, ਪੰ: ਗੋਪਾਲ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਸੂਬਾ ਦੀਵਾਨ ਸਿੰਘ ਜੀ, ਸੰਤ ਸਾਧੂ ਸਿੰਘ ਅਤੇ ਦੂਜੇ ਭਰਾ, ਸੰਤ ਭੂਪਿੰਦਰ ਸਿੰਘ ਭੂਰਜੀ। ਵਾਰ ਦਾ ਭੋਗ 6.30 ਵਜੇ ਪੈ ਗਿਆ ਅਤੇ ਚੰਡੀ ਦੀ ਵਾਰ ਦਾ ਪਾਠ ਵੀ ਸੂਰਜ ਦੀ ਟਿੱਕੀ ਨਾਲ ਹੋ ਗਿਆ। ਬਸੰਤ ਦੀ ਵਾਰ ਤੇ ਬਸੰਤ ਦੇ ਸ਼ਬਦ ਵੀ ਗਾਏ ਗਏ ਅਤੇ ਪੂਰੇ ਦੀਵਾਨ ਦੀ ਸਮਾਪਤੀ 6.45 ਹੋ ਗਈ।

### ਲਾਂਗਰੀ ਅਤੇ ਜਥੇਦਾਰ

ਗਦਵੇ ਵਿਖੇ, ਪਰਸੋਂ ਦੇ ਹੀ ਲੰਗਰ ਦੀ ਸੇਵਾ ਕਰਨ ਲਈ ਸੰਤ ਮਹਿੰਦਰ ਸਿੰਘ ਦਮਦਮਾ, ਸੰਤ ਪਾਲਾ ਸਿੰਘ ਸੰਤ ਨਗਰ ਅਤੇ ਸੰਤ ਗੁਰਬਚਨ ਸਿੰਘ ਦਮਦਮਾ ਪਹੁੰਚੇ ਹੋਏ ਹਨ। ਦੀਵਾਨ ਸਜਾਣ ਲਈ ਸੰਤ ਹਜ਼ਾਰਾ ਸਿੰਘ ਲਖਨਊ, ਜਥੇਦਾਰ ਦਲੀਪ ਸਿੰਘ ਸੰਤ ਨਗਰ, ਸੂਬਾ ਧਰਮ ਸਿੰਘ ਯੂ. ਪੀ. ਵਾਲੇ ਹਾਜ਼ਰ ਹਨ। ਪੁਸਤਕਾਂ ਦੀ ਵਿਕਰੀ ਲਈ ਨਾਲ ਹਨ ਸੰਤ ਬਿਅੰਤ ਸਿੰਘ ਸੋਖਲ ਅਤੇ ਪਾਠਾਂ ਨਾਲ ਸੰਬੰਧਤ ਸੰਤ ਗੁਰਦਿਆਲ ਸਿੰਘ ਰਾਇਸਰੀ। ਏਥੇ ਦਰਸ਼ਨ ਕਰਨ ਅਤੇ ਲੜਕੀ ਦੇ ਆਨੰਦ ਕਾਰਜ ਦੀ ਆਗਿਆ ਹਾਸਲ ਕਰਨ ਲਈ ਸੰਤ ਜਸਵੰਤ ਸਿੰਘ ਬੈਂਗਲੋਰ ਤੋਂ ਪਹੁੰਚੇ ਹੋਏ ਸਨ। ਰੌੜਕੇਲਾ ਤੋਂ ਸੰਤ ਗੁਰਬਚਨ ਸਿੰਘ ਬੇਨਤੀ ਲੈ ਕੇ ਆਏ ਸਨ ਕਿ ਰੌੜਕੇਲਾ ਵਿਚ ਸਤਿਗੁਰੂ ਜੀ ਜ਼ਰੂਰ ਦਰਸ਼ਨ ਦੇਣ।

### ਨਗਰ ਵਿਚ ਚਰਨ

ਗਦਵੇ ਤੋਂ 36 ਕਿਲੋਮੀਟਰ ਦੇ ਫਾਸਲੇ ਤੇ ਇਕ ਕਸਬਾ ਹੈ ਨਗਰ, ਜਿਸ ਵਿਚ ਸੰਤ ਗੁਰਚਰਨ ਸਿੰਘ ਸਪੁੱਤਰ ਸੰਤ ਹਾਕਮ ਸਿੰਘ, ਜਿਨ੍ਹਾਂ ਭੈਣੀ ਸਾਹਿਬ ਰਹਿ ਕੇ ਬਹੁਤ ਸਮਾਂ ਪਾਠਾਂ ਅਤੇ ਹੋਰ ਜ਼ਿੰਮੇਵਾਰੀਆਂ ਵਿਚ ਸੇਵਾ ਕੀਤੀ ਹੈ, ਨਵੇਂ ਘਰ ਦੀ ਉਸਾਰੀ ਕਰਵਾ ਚੁਕੇ ਹਨ। ਇਹਨਾਂ ਦੀ 'ਚਰਨ ਪਾਉਣ ਦੀ ਬੇਨਤੀ' ਪਹਿਲਾਂ ਤੋਂ ਹੀ ਪ੍ਰੋਗਰਾਮ ਵਿਚ ਸੀ। ਸੋ ਆਸਾ ਦੀ ਵਾਰ ਤੋਂ ਫ਼ਾਰਗ ਹੁੰਦਿਆਂ ਹੀ ਜਲ ਪਾਣੀ ਛਕ ਕੇ ਸਤਿਗੁਰੂ ਜੀ ਨਗਰ ਲਈ ਕਾਰ ਸਵਾਰ ਹੋਏ। ਤਿੰਨ ਕਾਰਾਂ ਦੀ ਸੰਗਤ ਹੋਰ ਨਾਲ ਸੀ।

ਨਗਰ ਪਹੁੰਚੇ ਤਾਂ ਗਲੀ ਦੇ ਪਰਵੇਸ਼ ਤੇ 'ਧੰਨ ਸਤਿਗੁਰੂ ਰਾਮ ਸਿੰਘ ਜੀ' ਦਾ ਪਟਕਾ ਲਟਕ ਰਿਹਾ ਸੀ । ਨਵੇਂ ਘਰਾਂ ਵਿਚ, ਜਿਨ੍ਹਾਂ ਦੀ ਤਿਆਰੀ ਅਜੇ ਨਾ-ਮੁਕੰਮਲ ਸੀ ਖ਼ੂਬਸੂਰਤ ਚੰਦੋਏ ਹੇਠ ਸਤਿਗੁਰੂ ਜੀ ਨੂੰ ਬੈਠਾਅ ਕੇ, ਪੁਸ਼ਪ ਮਾਲਾਵਾਂ ਪਹਿਨਾਅ ਪਰਵਾਰ ਵਲੋਂ ਸੁਆਗਤ ਕੀਤਾ ਗਿਆ । ਕੁਛ ਥੋੜ੍ਹਾ ਛਕਣ ਛਕਾਣ ਇਸ ਪਰਵਾਰ ਦੇ ਘਰ ਵੀ, ਸੰਗਤ ਸਮੇਤ, ਹੋਇਆ ।

ਸੰਤ ਗੁਰਚਰਨ ਸਿੰਘ ਕਪੜੇ ਦੀ ਦੁਕਾਨ ਕਰਦੇ ਹਨ । ਸਤਿਗੁਰਾਂ ਏਥੇ ਵੀ ਚਰਨ ਪਾਉਣ ਦੀ ਕਿਰਪਾ ਕੀਤੀ ।

ਇਹਨਾਂ ਦਾ ਪਰਵਾਰ ਇਸ ਪ੍ਰਕਾਰ ਹੈ :

ਸੰਤ ਗੁਰਚਰਨ ਸਿੰਘ-ਬੀਬੀ ਮਹਿੰਦਰ ਕੌਰ (ਸੂਬਾ ਹਵੇਲਾ ਸਿੰਘ ਜੀ ਬੰਬਈ ਦੀ ਪੁਤਰੀ)

ਲੜਕੇ : ਦੇਸਿੰਦਰ ਸਿੰਘ-ਸਤਵੰਤ ਕੌਰ ਮੰਡੀ (ਹਿ: ਪ੍ਰ:)
ਗੁਰਦਿਆਲ ਸਿੰਘ, ਸ਼ਮਸ਼ੇਰ ਸਿੰਘ

ਲੜਕੀਆਂ : ਸੁਸ਼ੀਲ ਕੌਰ-ਜਸਬੀਰ ਸਿੰਘ ਕੈਨੇਡਾ
ਭੁਪਿੰਦਰ ਕੌਰ-ਸੰਤੋਖ ਸਿੰਘ ਡਾਲਟਨ ਗੰਜ
ਸਤਵਿੰਦਰ ਸਿੰਘ-ਸਰੂਪ ਸਿੰਘ ਪੰਡੋਹ
ਮਨਜੀਤ ਕੌਰ, ਰਾਜਪਾਲ ਕੌਰ

**ਭਵਨਾਥ ਪੁਰ**

ਸੰਤ ਹਾਕਮ ਸਿੰਘ ਜੀ ਦੀ ਬੇਨਤੀ ਅਨੁਸਾਰ, ਸੱਚੇ ਪਾਤਸ਼ਾਹ ਅਤੇ ਨਾਲ ਆਏ ਸਰੀਰ ਏਥੋਂ ਭਵਨਾਥ ਪੁਰ (ਬਿਹਾਰ) ਨੂੰ ਚਲੇ ਜੁ ਏਥੋਂ 20 ਕਿਲੋਮੀਟਰ ਦਾ ਫਾਸਲਾ ਹੈ । 8.50 ਸਵੇਰੇ ਭਵਨਾਥ ਪੁਰ ਪਹੁੰਚ ਸੇਠ ਹਾਕਮ ਸਿੰਘ-ਮੇਹਰ ਸਿੰਘ ਜੀ ਦੇ ਕਾਰੋਬਾਰ (ਆਟਾ ਚੱਕੀ) ਵਿਚ ਚਰਨ ਪਾਏ । ਦੋਹਾਂ ਭਰਾਵਾਂ ਦਾ ਏਥੇ ਵਾਹਵਾ ਰਸੂਖ ਹੈ । ਸੀ. ਓ., ਬੀ. ਡੀ. ਓ. ਅਤੇ ਹੋਰ ਅਨੇਕਾਂ ਬਿਹਾਰੀ ਹਜ਼ੂਰ ਦੇ ਸੁਆਗਤ ਲਈ ਖਲੋਤੇ ਸਨ ।

ਇਹ ਨਿੱਕਾ ਜਿਹਾ ਕਸਬਾ, ਪਥਰੀਲੀ ਧਰਤੀ ਉਤੇ, ਵਿਰਲੇ-ਟਾਵੇਂ ਸਾਲ ਦੇ ਰੁੱਖਾਂ ਵਿਚ, ਖੁਸ਼ਕੀ ਦੇ ਖੇਤਰ ਅੰਦਰ ਹੈ । ਸਾਧਾਰਨ ਮਕਾਨ. ਖਪਰੈਲ ਦੀਆਂ ਢਾਲਵੀਆਂ ਛੱਤਾਂ । ਮਹਿੰਦਰ ਸਿੰਘ ਹੁਰਾਂ ਦੀ ਬੇਨਤੀ ਤੇ 4 ਮੀਲ ਬਹੁਤ ਹੀ ਭੈੜੀ ਸੜਕ ਤੇ ਗੱਡੀ ਚਲਾ ਕੇ ਸਤਿਗੁਰੂ ਜੀ ਭਵਨਾਥ ਪੁਰ ਟਾਊਨਸ਼ਿਪ ਵਿਖੇ ਪਧਾਰੇ ਜਿਥੇ ਉਕਤ ਸੰਤ ਜੀ ਦੀਆਂ ਚੱਕੀ ਦੁਕਾਨਾਂ ਵਿਚ ਚਰਨ ਪਾਉਣੇ ਸਨ । ਸਤਿਗੁਰੂ ਜੀ ਨੂੰ ਭੁੱਖ ਵੀ ਲੱਗੀ ਹੋਈ ਸੀ ਤੇ ਪਿਛੇ ਜਾਣ ਦੀ ਤਾਂਘ ਵੀ ਸੀ ਕਿਉਂ ਜੁ ਅੱਜ ਡਾਲਟਨ ਗੰਜ ਪਹੁੰਚਣਾ ਹੈ, ਸੁ ਆਉਣ-ਜਾਣ ਕਰ ਸਿੱਖਾਂ ਦੀਆਂ ਖੁਸ਼ੀਆਂ ਲੈ, ਸਤਿਗੁਰੂ ਜੀ ਨੇ ਗੜ੍ਹਵੇ ਲਈ ਵਾਪਸੀ ਕੀਤੀ ।

## ਨਾਮਧਾਰੀ ਕਾਲਿਜ ਗਢਵਾ

11.30 ਇਸ਼ਨਾਨ ਕਰ, ਪ੍ਰਸ਼ਾਦ ਛਕ ਕੇ ਹੀ ਸਤਿਗੁਰੂ ਜਗਜੀਤ ਸਿੰਘ ਨਾਮਧਾਰੀ ਕਾਲਿਜ ਗਢਵਾ ਵਾਸਤੇ ਜਾਣਾ ਸੀ ਜਿਥੇ ਕਾਲਿਜ ਦੇ ਅਧਿਕਾਰੀ ਅਤੇ ਪ੍ਰੋਫੈਸਰ ਸਾਹਿਬਾਨ ਹਜ਼ੂਰ ਦਾ ਸੁਆਗਤ ਕਰਨ ਲਈ ਮਾਲਾਵਾਂ ਤੇ ਫੁਲ ਹਾਤ ਲਈ ਖਲੋਤੇ ਸਨ । ਮੌਕੇ ਉਤੇ ਕਾਲਿਜ ਦਾ ਖਰਚਾ ਉਠਾਣ ਵਾਲੇ ਸੇਠ ਕਿਰਪਾਲ ਸਿੰਘ-ਮਹਿੰਦਰ ਸਿੰਘ, ਸੰਤ ਬਲਵੰਤ ਸਿੰਘ-ਅਮਰ ਸਿੰਘ ਅਤੇ ਚੇਅਰਮੈਨ ਇੰਦਰ ਸਿੰਘ ਡਾਲਟਨ ਗੰਜ ਅਤੇ ਸ. ਸਾਧੂ ਸਿੰਘ ਗਢਵਾ ਤੋਂ ਬਿਨਾ ਹੋਰ ਵੀ ਅਨੇਕਾਂ ਸਿੱਖ ਸੰਤ ਸਨ ।

ਸਤਿਗੁਰੂ ਜੀ ਉਡੀਕਵਾਨਾਂ ਵਿਚ ਪਧਾਰੇ ਤਾਂ ਜਿਵੇਂ ਖੁਸ਼ੀਆਂ ਨੂੰ ਤੁਗ਼ਿਆਨੀ ਆ ਗਈ। ਅੰਦਰ ਹਾਲ ਵਿਚ ਜਾਂਦਿਆਂ ਇਕ ਵਜ ਗਿਆ । ਏਥੇ ਕਾਲਿਜ ਦੇ ਵਿਦਿਆਰਥੀ ਅਤੇ ਵਿਦਿਆਰਣਾਂ ਨੇ ਉਠ ਕੇ ਅਤੇ ਜੈ ਬੁਲਾ ਕੇ ਹਜ਼ੂਰ ਦਾ ਸੁਆਗਤ ਕੀਤਾ । ਬੈਠਣ ਲਈ ਇਕ ਮੰਚ ਸੁਸਜਿਤ ਸੀ । ਸਤਿਗੁਰੂ ਜੀ ਦੇ ਸੁਆਗਤ ਵਿਚ ਅਤੇ ਵਿਦਿਆਰਥੀ ਯੁਵਕ ਯੁਕਤੀਆਂ ਨੂੰ ਜਾਣਕਾਰੀ ਦੇਣ ਹਿਤ ਪ੍ਰੋ: ਇੰਦਰ ਸਿੰਘ ਚੇਅਰਮੈਨ ਦੇ ਸੁੰਦਰ ਸ਼ਬਦਾਵਲੀ ਅਤੇ ਭਾਵ ਭਰੇ ਹਿਰਦੇ ਨਾਲ ਇਕ ਤਕਰੀਰ ਕੀਤੀ ।

ਇੰਦਰ ਸਿੰਘ ਜੀ ਨੇ ਖੁਸ਼ੀ ਦਾ ਪ੍ਰਗਟਾਵਾ ਕੀਤਾ ਕਿ ਜਿਸ ਪਰਮ ਪੂਜ ਵਿਅਕਤੀ ਦੇ ਨਾਮ ਤੇ ਇਸ ਕਾਲਿਜ ਦਾ ਨਾਮਕਰਣ ਹੈ ਉਹ ਖ਼ੁਦ ਵਿਦਿਆਰਥੀਆਂ, ਪ੍ਰੋਫ਼ੈਸਰਾਂ ਅਤੇ ਪ੍ਰਬੰਧਕਾਂ ਦੇ ਦਰਮਿਆਨ ਸੁਸ਼ੋਭਤ ਹੋ ਰਹੀ ਹੈ ।

"ਆਮ ਲੋਕ ਜਿਸ ਵੀ ਖੇਤਰ ਵਿਚ ਉਹ ਕੰਮ ਕਰਦੇ ਹਨ, ਮਹਾਂਪੁਰਸ਼ਾਂ ਤੋਂ ਪ੍ਰੇਰਨਾ ਲੈਂਦੇ ਹਨ, ਤੁਸੀਂ ਆਪਣੇ ਮਹਾਂਪੁਰਸ਼ ਸਤਿਗੁਰੂ ਜੀ ਤੋਂ ਪ੍ਰੇਰਣਾ ਲੈ ਕੇ ਅਗੇ ਵਧੋ ।

"ਵਿਦਿਆ ਨਿਮਰਤਾ ਸਿਖਾਂਦੀ ਹੈ । ਭਰਪੂਰਤਾ ਵਿਚ ਵਿਅਕਤੀ ਅੰਦਰ ਨਿਉਣ ਅਰਥਾਤ ਨਮਰਤਾ ਦਾ ਗੁਣ ਆਉਂਦਾ ਹੈ । ਬੱਦਲ ਬਰਸਾਤ ਲਈ ਤਿਆਰ ਹੋਦੇ ਝੁਕ ਜਾਂਦੇ ਹਨ । ਰੁਖ ਬਿਰਛਾਂ ਨੂੰ ਫਲ ਲਗੇ ਤਾਂ ਉਹ ਵੀ ਝੁਕ ਜਾਂਦੇ ਹਨ ।

"ਜਿਨ੍ਹਾਂ ਤੋਂ ਅਸਾਂ ਪ੍ਰੇਰਣਾ ਲੈਣੀ ਹੈ ਤੇ ਜਿਨ੍ਹਾਂ ਦੇ ਨਾਮ ਤੇ ਇਸ ਕਾਲਿਜ ਦਾ ਨਾਮ ਹੈ, ਇਹ ਸੁਭਾਗ ਹੈ ਕਿ ਉਹ ਸਤਿਗੁਰੂ ਜੀ ਅੱਜ ਸਾਡੇ ਦਰਮਿਆਨ ਹਨ । ਅੱਜ ਸਭ ਵਿਦਿਆਰਥੀ ਉਨ੍ਹਾਂ ਦੀ ਹਜ਼ੂਰੀ ਵਿਚ ਪ੍ਰਣ ਕਰਨ ਕਿ ਇਹ ਜੀਵਨ ਦੇ ਜਿਸ ਖੇਤਰ ਵਿਚ ਵੀ, ਵਿਦਿਆ ਹਾਸਲ ਕਰਕੇ, ਜਾਣਗੇ ਈਮਾਨਦਾਰੀ ਨਾਲ ਕੰਮ ਕਰਨਗੇ ।

"ਸਤਿਗੁਰੂ ਜੀ ਦਾ ਜੀਵਨ ਹੀ ਦੇਸ਼ਭਗਤੀ ਭਰਪੂਰ ਹੈ ਅਤੇ ਆਪ ਜੀ ਤਿਆਗ ਦੀ ਮੂਰਤੀ ਹਨ ।

"ਸਰਕਾਰ ਵਲੋਂ ਇਸ ਕਾਲਿਜ ਨੂੰ ਮਾਨਤਾ ਮਿਲ ਚੁਕੀ ਹੈ ਅਤੇ ਮੇਰੀ ਕਲਪਨਾ ਅਤੇ ਵਿਸ਼ਵਾਸ ਹੈ ਕਿ ਇਹ ਇਕ ਦਿਨ ਵਿਸ਼ਾਲ ਵਿਸ਼ਵ ਵਿਦਿਆਲਾ ਬਣੇਗਾ ।"

ਪ੍ਰੋ: ਇੰਦਰ ਸਿੰਘ ਦੀ ਭੂਮਿਕਾ ਪਿਛੋਂ ਸ੍ਰੀ ਸਤਿਗੁਰੂ ਜੀ ਨੇ ਸੰਬੋਧਨ ਕੀਤਾ ।

ਆਪ ਜੀ ਨੇ ਸਰਲ ਹਿੰਦੀ ਵਿਚ ਆਪਣੇ ਭਾਵ ਪਰਗਟ ਕੀਤੇ। ਸੰਖੇਪ ਪੰਜਾਬੀਕਰਣ ਇਸ ਪਰਕਾਰ ਹੈ :

''ਜੋ ਆਦਮੀ ਆਸ਼ਾਵਾਦੀ ਹੈ ਉਹ ਕੁਛ ਨ ਕਛ ਕਰ ਹੀ ਲੈਂਦਾ ਹੈ। ਜੋ ਆਦਮੀ ਕੁਛ ਸੋਚਦਾ ਹੈ ਉਹ ਇਕ ਦਿਨ ਆਪਣੀ ਸੋਚ ਨੂੰ ਸਾਕਾਰ ਵੀ ਕਰ ਲੈਂਦਾ ਹੈ। ਆਦਮੀ ਨੂੰ ਨਿਰਾਸ ਤਾਂ ਕਿਸੇ ਹਾਲਤ ਵਿਚ ਵੀ ਨਹੀਂ ਹੋਣਾ ਚਾਹੀਦਾ। ਅੱਜ ਦੇ ਨੌਜੁਆਨ ਹੀ ਕੱਲ੍ਹ ਦੇ ਨੇਤਾ ਹਨ ਅਤੇ ਦੇਸ਼ ਦੀਆਂ ਜ਼ਿਮੇਵਾਰੀਆਂ ਸੰਭਾਲਨ ਵਾਲੇ ਹਨ, ਇਸ ਲਈ ਉਨ੍ਹਾਂ ਨੂੰ ਨਿਰਾਸਤਾ ਪਾਸ ਨਹੀਂ ਫਟਕਣ ਦੇਣੀ ਚਾਹੀਦੀ।

''ਆਪਣੇ ਖਾਨਪਾਨ ਸ਼ੁਧ ਰਖਣ ਦਾ ਜਤਨ ਕਰੋ। ਸ਼ੁਧ ਖਾਨਪਾਨ ਹੀ ਮਨ ਨੂੰ ਸ਼ੁਧ ਰਖਣ ਵਿਚ ਸਹਾਇਕ ਹੁੰਦਾ ਹੈ। ਮਾਸ ਸ਼ਰਾਬ ਖਾਣ ਪੀਣ ਵਾਲੇ ਦੇ ਤਾਂ ਹੱਥੋਂ ਵੀ ਕੁਛ ਲੈ ਕੇ ਨ ਖਾਓ। ਇਹ ਬੁਧ ਭ੍ਰਸ਼ਟ ਕਰਨ ਵਾਲਾ ਖਾਣਾ ਹੈ।

''ਪੱਛਮੀ ਲੋਕ ਜੁ ਸਾਡੇ ਹਾਕਮ ਰਹੇ, ਉਹਨਾਂ ਸਾਡੀ ਬੁੱਧੀ ਭ੍ਰਸ਼ਟ ਕਰਨ ਦੀ ਕੋਸ਼ਿਸ਼ ਕੀਤੀ। ਉਹ ਸਾਨੂੰ ਆਪਣੇ ਗੁਲਾਮ ਬਣਾਈ ਰਖਣ ਲਈ ਅਜਿਹੀਆਂ ਲੀਹਾਂ ਤੇ ਪਾਉਂਦੇ ਰਹੇ ਜੁ ਦੇਸੀ ਅਰਥਾਤ ਭਾਰਤੀ ਨਹੀਂ ਸਨ ਵਿਦੇਸ਼ੀ ਅਤੇ ਅ-ਭਾਰਤੀ ਸਨ। ਅਤੇ ਸਾਡੀਆਂ ਸਾਰੀਆਂ ਮਾਨਤਾਵਾਂ ਅਤੇ ਪਰੰਪਰਾਵਾਂ ਦੇ ਵਿਰੁਧ ਸਨ।

''ਅੱਜ ਸਾਡੇ ਦੇਸੀ ਹਾਕਮ ਵੱਧ ਤੋਂ ਵੱਧ ਪੱਛਮੀ ਵਿਚਾਰ ਫੈਲਾਣ ਵਿਚ ਅੱਗੇ ਤੋਂ ਅੱਗੇ ਰਹਿੰਦੇ ਹਨ। ਆਮ ਕਰਕੇ ਪੱਛਮੀ ਪ੍ਰਭਾਵਾਂ ਨੂੰ ਫੌਰਨ ਕਬੂਲਿਆ ਜਾਂਦਾ ਹੈ। ਤੁਸੀਂ, ਜੁ ਇਸ ਕਾਲਿਜ ਦੇ ਵਿਦਿਆਰਥੀ ਹੋ, ਤੁਸੀਂ ਭਾਰਤੀ ਪਰੰਪਰਾ ਨੂੰ ਪੜ੍ਹੋ ਅਤੇ ਸਮਝੋ ਅਤੇ ਉਸੇ ਦੇ ਪ੍ਰਚਾਰਕ ਬਣੋ। ਲੇਟ ਸੌਣਾ, ਲੇਟ ਜਾਗਣਾ ਪੱਛਮੀ ਜੀਵਨ ਢੰਗ ਹੈ। ਸਵਖਤੇ ਸੌਣਾ ਅਤੇ ਸਵਖਤੇ ਜਾਗਣਾ ਇਹ ਭਾਰਤੀ ਜੀਵਨ ਜਾਚ ਦਾ ਇਕ ਅੰਗ ਹੈ।

''ਮੇਰਾ ਆਗ੍ਰਹਿ ਹੈ ਕਿ ਤੁਸੀਂ ਜਿਸ ਵੀ ਧਰਮ ਦੇ ਧਾਰਨੀ ਹੋ, ਅੰਮ੍ਰਿਤ ਵੇਲੇ ਉਠ, ਇਸ਼ਨਾਨ ਕਾਰ, ਉਸੇ ਮਾਨਤਾ ਅਨੁਸਾਰ ਈਸ਼ਵਰੀ ਸਿਮਰਨ ਕਰੋ। ਇਹ ਕਰਮ ਤੁਹਾਡੇ ਮਨ ਨੂੰ ਪਵਿੱਤਰ ਰਖੇਗਾ।

''ਮੇਰੇ ਰੋਕਣ ਦੇ ਬਾਵਜੂਦ ਇਹਨਾਂ (ਇੰਦਰ ਸਿੰਘ ਕਿਰਪਾਲ ਸਿੰਘ ਆਦਿ) ਨੇ ਇਸ ਕਾਲਿਜ ਦਾ ਨਾਮ ਮੇਰੇ ਨਾਂ ਤੇ ਰਖ ਦਿਤਾ। ਇਹ ਇਹਨਾਂ ਦੀ ਭਾਵਨਾ ਹੈ। ਹੁਣ ਮੈਨੂੰ ਵੀ ਇਹਨਾਂ ਦੇ ਪਿਛੇ ਚਲਣਾ ਪੈ ਰਿਹਾ ਹੈ।''

ਉਤਸਾਹ ਅਤੇ ਪ੍ਰੇਰਣਾ ਭਰੇ ਵਾਤਾਵਰਣ ਵਿਚ ਵਿਦਿਆਰਥੀਆਂ-ਪ੍ਰੋਫ਼ੈਸਰਾਂ ਦਾ ਇਹ ਆਯੋਜਨ ਸਮਾਪਤ ਹੋਇਆ। 1.45 ਹੋ ਚੁਕੇ ਸਨ ਦੁਪਹਿਰ ਦੇ, ਹੁਣ ਡਾਲਟਨ ਗੰਜ ਨੂੰ ਧਾਈਆਂ ਹੋ ਗਈਆਂ।

## ਡਾਲਟਨ ਗੰਜ ਵਿਖੇ

ਬਿਹਾਰ ਪ੍ਰਾਂਤ ਦੇ ਪਲਾਮੂ ਜ਼ਿਲੇ ਦੀ ਇਹ ਧਰਤੀ ਖੁਸ਼ਕ, ਪਥਰੀਲੀ ਅਤੇ ਵਖ ਵਖ ਖਣਿਜ ਪਦਾਰਥਾਂ ਨਾਲ ਭਰਪੂਰ ਹੈ। ਮੀਂਹ, ਸਾਰਾ ਸਾਲ ਨਹੀਂ ਪਿਆ। ਸਰਕਾਰ ਵਲੋਂ ਜ਼ਿਲਾ ਪਲਾਮੂ ਨੂੰ 'ਕਹਿਤ ਮਾਰਿਆ' ਘੋਸ਼ਿਤ ਕੀਤਾ ਗਿਆ ਹੈ। ਲਾਲ ਕਾਰਡ

ਤੇ ਗਰੀਬਾਂ ਨੂੰ ਮੁਫ਼ਤ ਰਾਸ਼ਨ ਮਿਲ ਰਿਹਾ ਹੈ। ਵਿਰਲੇ ਟਾਂਵੇਂ ਸਾਗਵਾਨ ਤੇ ਹੋਰ ਲਕੜੀ ਦੇ ਰੁੱਖ ਨਜ਼ਰ ਪੈਂਦੇ ਹਨ। ਪਾਣੀ ਲਈ ਤਰਸੇਵਾਂ ਹਰ ਵਣ ਤ੍ਰਿਣ ਵਿਚ ਹੈ। ਸਾਧਾਰਣ ਪਿੰਡ, ਕੱਚੀਆਂ ਕੰਧਾਂ, ਲਾਲ ਖਪਰੈਲ ਦੀਆਂ ਢਾਲਵੀਆਂ ਛੱਤਾਂ, ਜਿਥੇ ਕਿਤੇ ਕਣਕ ਦੇ ਨਿੱਕੇ ਮੋਟੇ ਖੇਤ ਨਜ਼ਰ ਪਏ ਭੇੜਚੂ ਜਿਹੇ ਕਣਕ ਦੇ ਜਾੜ। ਮਾੜਚੂ ਜਿਹੀ ਅਰਹਰ ਵੀ ਕਿਤੇ ਕਿਤੇ ਖੇਤੀਂ ਖਲੋਤੀ ਨਜ਼ਰ ਪੈਂਦੀ।

ਸਤਿਗੁਰੂ ਜੁ ਅੰਮ੍ਰਿਤ ਵੇਲੇ ਡਾਲਟਨ ਗੰਜ ਤੋਂ ਗਢਵੇ ਆਸਾ ਦੀ ਵਾਰ ਸੁਣਨ ਪਧਾਰੇ ਸਨ। ਸਵਾ ਸੌ ਕਿਲੋਮੀਟਰ ਦੇ ਸਫਰ ਵਿਚ 40 ਕਿਲੋਮੀਟਰ ਹੋਰ ਵਾਧੂ ਸਫਰ ਝਾਗ ਸੰਗਤ ਨਾਲ ਡਾਲਟਨ ਗੰਜ ਮੁੜ ਪਹੁੰਚ ਗਏ। ਇਹ ਸਾਰਾ ਸਫਰ ਚੇਅਰਮੈਨ ਦੀ ਕਾਰ ਦੁਆਰਾ ਹੀ ਹੋਇਆ। ਸਾਧ ਸੰਗਤ ਲਈ ਇਕ ਬਸ ਵੀ ਭਾੜੇ ਤੇ ਸੀ। 3 ਵਜਦੇ ਨੂੰ ਡਾਲਟਨ ਗੰਜ ਪਹੁੰਚ ਹੋ ਗਈ।

ਸਤਿਗੁਰੂ ਜੀ ਅਤੇ ਆਪ ਜੀ ਦੇ ਜਥੇ ਦਾ ਉਤਾਰਾ ਸੰਤ ਬਲਵੰਤ ਸਿੰਘ, ਸੰਤ ਜੋਧ ਸਿੰਘ ਜੀ ਦੇ ਵਡੇ ਸਪੁਤਰ ਵਲ ਹੋਇਆ। ਪਰਵਾਰ ਨੇ ਆਪ ਸੁੰਗੜ ਸਿਮਟ ਕੇ ਸਾਰੀ ਵਿਸ਼ਾਲ ਤੇ ਸੁੰਦਰ ਦੋ ਛੱਤੀ ਕੋਠੀ ਪਰਾਹੁਣਿਆਂ ਦੇ ਹਵਾਲੇ ਕਰ ਦਿਤੀ। ਸੰਤ ਬਲਵੰਤ ਸਿੰਘ ਜੀ ਉੱਤਮ ਕਿਸਮ ਦੀ ਸਾਧੂ ਬਿਰਤੀ ਦੇ ਮਾਲਿਕ ਹਨ। ਇਨ੍ਹਾ ਦੇ ਨੂੰਹਾਂ-ਪੁਤਰ ਹੱਥ ਬੰਨ੍ਹੀ ਹਰੇਕ ਦੀ ਸੇਵਾ ਪੁੱਛ ਪੁੱਛ ਕੇ ਕਰਦੇ। ਸਤਿਗੁਰੂ ਜੀ ਨੇ ਉਪਰਲੀ ਛੱਤੇ ਇਕ ਘੰਟਾ ਆਰਾਮ ਕਰਕੇ ਪਿਆਰੇ ਅਤੇ ਸੋਧੀ ਨੌਜਵਾਨ ਸਿਖ ਗੁਰਦੇਵ ਸਿੰਘ ਸਪੁਤਰ ਸੰਤ ਬਲਵੰਤ ਸਿੰਘ ਤੋਂ ਘੰਟਾ ਭਰ ਸਿਤਾਰ ਸੁਣੀ। ਰਾਗੀ ਸਿੰਘਾਂ ਨਾਲ ਤਿਹਾਈਆਂ ਵੀ ਸਾਂਝੀਆਂ ਕੀਤੀਆਂ !

## ਨਾਮਧਾਰੀ ਧਰਮਸਾਲਾ ਵਿਚ

ਡਾਲਟਨ ਗੰਜ ਵਿਚ ਨਾਮਧਾਰੀ ਸਿੰਘਾਂ ਦੇ ਉਦਮ ਨਾਲ ਉਸਰੀ ਧਰਮਸਾਲਾ ਦੇ 30'×40' ਦੇ ਹਾਲ ਵਿਚ 4 ਵਜੇ ਤੋਂ ਹੀ ਸੰਗਤਾਂ ਇਕੱਤਰਿਤ ਸਨ। ਏਥੇ ਨਾਮਧਾਰੀ ਮਰਿਆਦਾ ਅਨੁਸਾਰ ਇਕ ਅਖੰਡ ਪਾਠ ਵੀ ਜਾਰੀ ਸੀ। ਸੰਤ ਨਗਰੀਏ ਪਾਠੀ ਆਗਰੇ ਅਤੇ ਕਾਨਪੁਰੋਂ ਅਖੰਡ ਪਾਠ ਕਰ ਏਥੇ ਵੀ ਪਹੁੰਚੇ ਹੋਏ ਸਨ। ਸੰਤ ਨਗਰ ਦੇ ਇਹ ਸਰੀਰ ਮਾਇਆ ਦੇ ਲਾਲਚ ਤੋਂ ਬਿਨਾ, ਸੇਵਾ ਰੂਪ ਵਿਚ ਪਾਠ ਕਰਦੇ ਚਲੇ ਆ ਰਹੇ ਹਨ। ਇਹ ਟੀਮ ਇਹਨਾਂ ਸਰੀਰਾਂ ਤੇ ਨਿਰਭਰ ਹੈ : ਜਥੇਦਾਰ ਦਲੀਪ ਸਿੰਘ, ਜਥੇਦਾਰ ਮੇਵਾ ਸਿਘ, ਸੰਤ ਸਰਦੂਲ ਸਿੰਘ ਜੋਤਸ਼ੀ, ਸੰਤ ਬਿਅੰਤ ਸਿੰਘ ਸੋਖਲ।

ਸਾਧ ਸੰਗਤ ਨੇ, ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਦਿਆਂ, ਇਕ ਘੰਟਾ ਨਾਮ ਸਿਮਰਨ ਕੀਤਾ। ਸੰਤ ਬਲਵੰਤ ਸਿੰਘ ਦਿੱਲੀ ਨੇ ਵੱਜਦ ਵਿਚ ਆਕੇ ਕੀਰਤਨ ਕੀਤਾ। ਟੇਕ ਸੀ : ਗੰਗਾ ਕੀ ਲਹਿਰ ਮੇਰੀ ਟੁਟੀ ਜੰਜੀਰ।

ਸੰਤ ਭੁਪਿੰਦਰ ਸਿੰਘ ਭੁਰਜੀ ਦਿੱਲੀ ਦੀ ਸਰਕਰਦਗੀ ਹੇਠ, ਪੰ: ਜਸਵੰਤ ਸਿੰਘ ਭੈਣੀ ਸਾਹਿਬ, ਸੂਬੇਦਾਰ ਬਿਸ਼ਨ ਸਿੰਘ ਭੈ: ਸਾ: ਅਤੇ ਡਾਲਟਨ ਗੰਜ ਦੇ ਨੌਜੁਆਨ ਗੁਰੂਬਚਨ ਸਿੰਘ ਹੁਰਾਂ ਨੇ ਸਤਿਗੁਰੂ ਜੀ ਨੂੰ ਰੀਪੋਰਟ ਕੀਤਾ ਕਿ ਉਹ ਜਗਨਨਾਥ ਪੁਰੀ (ਉੜੀਸਾ) ਵਿਚ ਆਪ ਜੀ ਦੀ ਰਿਹਾਇਸ਼ ਦੀ ਕੀ ਅਤੇ ਕਿਵੇਂ ਵਿਵਸਥਾ ਕਰਕੇ ਆਏ

ਹਨ। ਨਾਮਧਾਰੀ ਸਿੰਘ ਤਾਂ ਪੁਰੀ ਵਿਚ ਕੀ ਹੋਣੇ ਸਨ, ਦੂਜੇ ਸਿਖਾਂ ਵਿਚੋਂ ਵੀ ਕੇਵਲ ਇਕੋ ਪਰਵਾਰ ਮਹਿਰੋ ਸਿਖਾਂ ਦਾ ਓਥੇ ਵਸਦਾ ਹੈ।

ਨਾਮਧਾਰੀ ਧਰਮਸਾਲਾ, ਸਾਧ ਸੰਗਤ ਡਾਲਟਨ ਗੰਜ ਅਤੇ ਸੇਠ ਕਿਰਪਾਲ ਸਿੰਘ-ਬਲਵੰਤ ਸਿੰਘ ਆਦਿ ਭਰਾਵਾਂ ਦੇ ਭਰਪੂਰ ਸਹਿਯੋਗ ਨਾਲ 1963-64 ਵਿਚ ਬਣ ਕੇ ਤਿਆਰ ਹੋਈ। ਬਿਹਾਰ ਪ੍ਰਾਂਤ ਵਿਚ ਨਾਮਧਾਰੀਆਂ ਦਾ ਇਹ ਫ਼ਖ਼ਰਯੋਗ ਕੇਂਦਰ ਹੈ। ਚੌ-ਗਿਰਦੇ ਖੁਲ੍ਹੇ ਵਰਾਂਡੇ ਅਤੇ ਅੰਦਰ 30×40 ਫੁਟ ਦਾ ਹਾਲ ਹੈ। ਅੰਦਰ ਹਾਲ ਵਿਚ ਸਾਹਮਣੀ ਦੀਵਾਰ ਤੇ ਘੜੀ, ਉਪਰ ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ, ਸਤਿਗੁਰੂ ਨਾਨਕ ਦੇਵ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਵਿਸ਼ਾਲ ਚਿਤਰ ਸਸ਼ੋਭਤ ਹਨ। ਅੱਜ ਸਤਿਗੁਰਾਂ ਦੇ ਆਗਮਨ ਕਾਰਨ ਸੁਆਗਤ ਪ੍ਰਗਟਾਵੇ ਵਜੋਂ ਬਲਬ-ਲੜੀਆਂ ਦੀ ਲੀਲ੍ਹਾ ਵੀ ਵੇਖਣਯੋਗ ਹੈ। ਝੰਡੇ ਝੰਡੀਆਂ ਦੀ ਰੌਣਕ ਵੀ ਦਰਸ਼ਨੀਆ ਹੈ।

## ਗ੍ਰਹਿ ਚਰਨ ਪਾਏ

ਕਿਉਂਕਿ ਕੱਲ੍ਹ ਸਵੇਰੇ ਹੀ, ਨਾਮਧਾਰੀ ਸੂਬਿਆਂ ਲਈ ਇਕ ਸਮੇਂ ਦੀ ਜੇਲ, ਹਜ਼ਾਰੀ ਬਾਗ ਵਿਖੇ ਪਹੁੰਚਣਾ ਹੈ, ਸੁ ਸਾਧ ਸੰਗਤ ਦੇ ਘਰੀਂ ਚਰਨ ਪਾਉਣ ਦੀ ਪ੍ਰਬੰਧਕਾਂ ਵਲੋਂ ਬਿਨੈ ਹੋਈ। ਸਤਿਗੁਰੂ ਜੀ ਨੇ ਪ੍ਰਾਰਥਨਾ ਪਰਵਾਨ ਕੀਤੀ ਅਤੇ ਹੇਠ ਲਿਖੀ ਤਰਤੀਬ ਅਨੁਸਾਰ ਘਰ ਘਰ ਦਰਸ਼ਨ ਦਿਤੇ। ਹਰ ਘਰ ਫਲ ਫਰੂਟ, ਬਾਦਾਮ, ਮਿਸ਼ਰੀ ਆਦਿ ਨਾਲ ਨਕਦ ਭੇਟਾ ਸਤਿਗੁਰੂ ਜੀ ਦੇ ਚਰਨਾਂ ਵਿਚ ਰਖੀ ਜਾਂਦੀ, ਸਾਧ ਸੰਗਤ ਜੋਗ ਪ੍ਰਸ਼ਾਦ ਵੀ ਹੁੰਦਾ।

1. ਸੇਠ ਕਿਰਪਾਲ ਸਿੰਘ-ਬੀਬੀ ਸ਼ਾਂਤੀ
2. ਸ. ਪ੍ਰੀਤਮ ਸਿੰਘ
3. ਬੀਬੀ ਦ੍ਰੋਪਦੀ ਦੇਵੀ ਸੁਪਤਨੀ ਸੰਤ ਜੋਧ ਸਿੰਘ ਜੀ
4. ਸ. ਅਜੀਤ ਸਿੰਘ-ਬੀਬੀ ਹਰਭਜਨ ਕੌਰ
5. ਸੰਤ ਅਮਰ ਸਿੰਘ-ਬੀਬੀ ਜੀਤ ਕੌਰ
6. ਪ੍ਰੋ: ਇੰਦਰ ਸਿੰਘ ਚੇਅਰਮੈਨ ਬਿਹਾਰ ਰਾਜਪਥ ਪਰਿਵਹਨ ਨਿਗਮ
7. ਸੰਤ ਸੁੰਦਰ ਸਿੰਘ ਸਲੂਜਾ
8. ਸੰਤ ਅਜੀਤ ਸਿੰਘ ਸਪੁਤਰ ਸੰਤ ਜੈ ਸਿੰਘ
9. ਸੰਤ ਜੈ ਸਿੰਘ ਪਰਵਾਰ
10. ਸੰਤ ਤਿਰਲੋਕ ਸਿੰਘ-ਮਹਿੰਦਰ ਸਿੰਘ
11. ਸੰਤ ਬਲਵੰਤ ਸਿੰਘ ਕੀਰਤਨੀਏ
12. ਸੇਠ ਮਹਿੰਦਰ ਸਿੰਘ
13. ਸ. ਗੁਲਵੰਤ ਸਿੰਘ ਪੰਜਾਬ ਐਂਡ ਸਿੰਧ ਬੈਂਕ
14. ਸੰਤ ਧਰਮ ਸਿੰਘ

ਇਸ ਨੌਜੁਆਨ ਨੇ, ਖੜਗਪੁਰ ਵਿਖੇ ਇਕ ਨਾਮਧਾਰੀ ਸਿੰਘ, ਸ. ਦਰਸ਼ਨ ਸਿੰਘ

ਦੇ ਪਿਤਾ ਦੀ ਵਾਰਤਾ ਸੁਣਾਈ : ਸੰਤ ਹਜ਼ਾਰਾ ਸਿੰਘ (ਚੁਗਾਵਾਂ) ਨੂੰ ਇਕ ਵਾਰ, ਇਕ ਹੋਟਲ ਵਿਚ ਅੱਗ ਲੱਗ ਜਾਣ ਕਾਰਨ, ਨਿਕਲਣ ਦੇ ਸਾਰੇ ਰਾਹ ਬੰਦ ਹੋ ਜਾਣ ਕਰਕੇ, ਤੀਸਰੀ ਮੰਜ਼ਲ ਤੋਂ ਭੁੰਜੇ ਛਾਲ ਮਾਰਨ ਦੀ ਮਜਬੂਰੀ ਆ ਪਈ। ਸਿੰਘ ਨੇ ਇਕਾਗਰ ਚਿੱਤ ਹੋ ਅਰਦਾਸ ਕਰ, ਛਲਾਂਗ ਲਗਾ ਦਿਤੀ। ਸਰੀਰ ਜਿਵੇਂ ਫੁੱਲਾਂ ਦੇ ਢੇਰ ਤੇ ਆ ਡਿਗਾ। ਕਿਤੇ ਵੀ ਜ਼ਰਾ ਜਿੰਨੀ ਚੋਟ ਨਹੀਂ ਲਗੀ।

ਹਜ਼ਾਰਾ ਸਿੰਘ ਹੁਰਾਂ ਨੂੰ ਹੀ ਫੇਰ ਕਿਤੇ ਕੈਂਸਰ ਹੋ ਗਿਆ। ਤਾਂ ਡਾ: ਉਪਰੇਸ਼ਨ ਤੇ ਜ਼ੋਰ ਦੇਣ ਲਗੇ ਅਤੇ ਖ਼ੁਰਾਕ ਵਿਚ ਮਾਸ ਸ਼ਰਾਬ ਦੀ ਵਰਤੋਂ ਕਰਨੀ ਸਮਝਾਣ ਲਗੇ। ਹਜ਼ਾਰਾ ਸਿੰਘ ਨੇ ਉਪਰੇਸ਼ਨੋਂ ਇਨਕਾਰ ਕਰ, ਘਰ ਆਕੇ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ। ਅਰਦਾਸ ਜਿਵੇਂ ਧੁਰ ਦਰਗਾਹੇ ਸੁਣੀ ਗਈ। ਹੌਲੀ ਹੌਲੀ ਸਿੰਘ ਦਾ ਕੈਂਸਰ ਖਤਮ ਹੋ ਗਿਆ ਅਤੇ ਉਸ ਪੂਰੀ ਉਮਰ ਭੋਗ ਸਹਿਜ ਅਵਸਥਾ ਵਿਚ ਸਰੀਰ ਤਿਆਗਿਆ।

ਸਾਡੇ ਇਸ ਦੌਰੇ ਵਾਸਤੇ, ਖੜਗਪੁਰ ਵਿਚ ਕੋਈ ਨਾਮਧਾਰੀ ਪਰਵਾਰ ਲਭਣਾ ਸੀ। ਸ. ਧਰਮ ਸਿੰਘ ਨੇ ਸੰਤ ਭੁਪਿੰਦਰ ਸਿੰਘ ਭੁਰਜੀ ਆਦਿ ਨੂੰ ਨਾਲ ਲੈ, ਇਸ ਸੰਦਰਭ ਵਿਚ ਢੂੰਡ ਭਾਲ ਕੀਤੀ, ਅੰਤ ਸੰਤ ਹਜ਼ਾਰਾ ਸਿੰਘ ਦੇ ਸਪੁਤਰ ਸ. ਦਰਸ਼ਨ ਸਿੰਘ ਨੂੰ ਲੱਭ ਲੈਣ ਵਿਚ ਸਫਲ ਹੋਏ।

15. ਸੰਤ ਅਵਤਾਰ ਸਿੰਘ-ਇਹਨਾਂ ਦਾ ਇਕਲੌਤਾ ਲੜਕਾ ਇਕ ਘੰਟਾ ਰੋਜ਼ਾਨਾ ਨਾਮ ਸਿਮਰਨ ਕਰਦਾ ਹੈ।

16. ਸੰਤ ਕਿਰਪਾਲ ਸਿੰਘ

17. ਸੰਤ ਕਿਰਪਾਲ ਸਿੰਘ (ਸੰਤ ਜੈ ਸਿੰਘ ਦਾ ਭਾਈ)

ਰਾਤ 9.30 ਤਕ ਘਰੀਂ ਚਰਨ ਪਾ ਕੇ ਸਤਿਗੁਰੂ ਜੀ ਆਪਣੇ ਨਿਵਾਸ ਸਥਾਨ ਵਿਖੇ ਪਹੁੰਚੇ। ਇਸ ਸਮੇਂ ਜਲਪਾਨ ਕਰ ਆਰਾਮ ਕਰਨ ਹਿਤ ਵਿਹਲੇ ਹੋਏ।

## ਸੰਤ ਜੋਧ ਸਿੰਘ ਪਰਵਾਰ

ਡਾਲਟਨ ਗੰਜ ਵਿਚ ਮੁਖੀ ਨਾਮਧਾਰੀ ਪਰਵਾਰ ਸੰਤ ਜੋਧ ਸਿੰਘ (ਸਵ:)-ਬੀਬੀ ਦਰੋਪਦੀ (80) ਦੀ ਸੰਤਾਨ ਹੈ। ਕਾਰੋਬਾਰ ਅਤੇ ਗੁਰੂ-ਚਰਨ ਪ੍ਰੇਮ ਵਲੋਂ ਇਨ੍ਹਾਂ ਸਭ ਤੇ ਬਹੁਤ ਕਿਰਪਾ ਹੈ। ਹੋਰ ਪਰਵਾਰਕ ਜਾਣਕਾਰੀ ਦੱਸਣ ਤੋਂ ਪਹਿਲਾਂ ਇਹ ਪਤਾ ਦੇਣਾ ਵੀ ਯੋਗ ਹੈ ਕਿ ਉਪ੍ਰੋਕਤ ਜੋੜਾ ਕਾਫ਼ੀ ਲੰਮਾ ਸਮਾਂ ਸਾਲਾਨਾ ਅਖੰਡ ਪਾਠਾਂ ਦੀਆਂ ਇਕੋਤਰੀਆਂ ਕਰਵਾਂਦਾ ਚਲਾ ਆਇਆ ਹੈ। ਹੁਣ ਵੀ ਸਮੁਚਾ ਪਰਵਾਰ ਇਹ ਖਰਚ ਤੇ ਖੇਚਲ ਬਰਕਰਾਰ ਰਖ ਰਿਹਾ ਹੈ। ਬਹੁਤ ਸਾਰੇ ਨਾਮਧਾਰੀ ਪਰਵਾਰ ਡਾਲਟਨ ਗੰਜ ਦੀ ਸ਼ੋਭਾ ਇਨ੍ਹਾਂ ਦੇ ਸਹਿਯੋਗ ਤੇ ਸਹਾਇਤਾ ਨਾਲ ਹੀ ਬਣੇ ਹਨ।

ਸੰਤ ਜੋਧ ਸਿੰਘ (ਸਵ:)-ਬੀਬੀ ਦਰੋਪਦੀ (80)

ਲੜਕੇ : 1. ਸੰਤ ਬਲਵੰਤ ਸਿੰਘ-ਬੀਬੀ ਇੰਦਰ ਕੌਰ ਬੈਂਕੋਕ
2. ਸੰਤ ਕਿਰਪਾਲ ਸਿੰਘ-ਬੀਬੀ ਸ਼ਾਂਤੀ
3. ਸੰਤ ਅਮਰ ਸਿੰਘ-ਬੀਬੀ ਜੀਤਾਂ

4. ਸੰਤ ਮਹਿੰਦਰ ਸਿੰਘ-ਬੀਬੀ ਇੰਦਰ ਕੌਰ ਦਿੱਲੀ
5. ਸੰਤ ਸੁਹਿੰਦਰ ਸਿੰਘ-ਬੀਬੀ ਮਨਜੀਤ ਕੌਰ ਬੈਂਕੋਕ
6. ਪ੍ਰੋ: ਇੰਦਰ ਸਿੰਘ-ਬੀਬੀ ਮਨਵਿੰਦਰ ਕੌਰ ਲੁਧਿਆਣਾ
7. ਸੰਤ ਪ੍ਰੀਤਮ ਸਿੰਘ-ਬੀਬੀ ਤਸਵੀਰ ਕੌਰ ਮੰਡੀ
8. ਸੰਤ ਅਜੀਤ ਸਿੰਘ-ਬੀਬੀ ਭਜਨ ਕੌਰ ਬੈਂਕੋਕ

ਲੜਕੀ : ਬੀਬੀ ਸੁਰਿੰਦਰ ਕੌਰ-ਸੇਠ ਤਰਨ ਸਿੰਘ ਬੈਂਕੋਕ

ਪਰਵਾਰ ਵਿਸਥਾਰ :

1. ਸੰਤ ਬਲਵੰਤ ਸਿੰਘ-ਬੀਬੀ ਇੰਦਰ ਕੌਰ ਬੈਂਕੋਕ

ਲੜਕੇ : ਸ. ਸੁਵਿੰਦਰ ਸਿੰਘ-ਬੀਬੀ ਗੁਰਚਰਨ ਕੌਰ ਬਨਾਰਸ
ਸ. ਸੁਖਦੇਵ ਸਿੰਘ-ਬੀਬੀ ਸੁਰਜੀਤ ਕੌਰ ਦਿੱਲੀ
ਸ. ਸੰਤੋਖ ਸਿੰਘ-ਬੀਬੀ ਭੁਪਿੰਦਰ ਕੌਰ ਨਗਰ
ਸ. ਗੁਰਦੇਵ ਸਿੰਘ-

ਲੜਕੀਆਂ : ਬੀਬੀ ਰਛਪਾਲ ਕੌਰ-ਸ. ਕੁਲਦੀਪ ਸਿੰਘ ਲਖਨਊ
ਬੀਬੀ ਬੇਅੰਤ ਕੌਰ-ਸ. ਜੰਗ ਸਿੰਘ ਲਖਨਊ
ਬੀਬੀ ਬਲਬੀਰ ਕੌਰ-ਸ. ਗਿਆਨ ਸਿੰਘ ਬੈਂਕੋਕ
ਬੀਬੀ ਹਰਭਜਨ ਕੌਰ-ਸ. ਨਰਿੰਦਰ ਸਿੰਘ ਖੁਰਾਣਾ ਦਿੱਲੀ

2. ਸੰਤ ਕਿਰਪਾਲ ਸਿੰਘ-ਬੀਬੀ ਸ਼ਾਂਤੀ

ਲੜਕੇ : ਸ. ਪਵਿਤਰ ਸਿੰਘ-ਬੀਬੀ ਇੰਦਰਜੀਤ ਕੌਰ ਕਾਨਪੁਰ
ਸ. ਬਚਿੱਤਰ ਸਿੰਘ-ਬੀਬੀ ਹਰਜੀਤ ਕੌਰ ਮਿਰਜ਼ਾਪੁਰ
ਸ. ਓਅੰਕਾਰ ਸਿੰਘ-ਬੀਬੀ ਪਰਮਜੀਤ ਕੌਰ ਜਗਜੀਤ ਨਗਰ

ਲੜਕੀਆਂ : ਬੀਬੀ ਰਵਿੰਦਰ ਕੌਰ-ਸ. ਹਰਭਜਨ ਸਿੰਘ ਚੰਡੀਗੜ੍ਹ
ਬੀਬੀ ਜੁਗਿੰਦਰ ਕੌਰ-ਸ. ਗੁਬਿੰਦਰ ਸਿੰਘ ਸੁੰਦਰ ਨਗਰ
ਬੀਬੀ ਕਿਰਨ ਦੀਪ ਕੌਰ-

3. ਸੰਤ ਅਮਰ ਸਿੰਘ-ਬੀਬੀ ਜੀਤ ਕੌਰ

ਲੜਕੇ : ਸ. ਸੰਤੋਖ ਸਿੰਘ-ਬੀਬੀ ਦੇਵਿੰਦਰ ਕੌਰ ਦਿੱਲੀ
ਸ. ਸਰਨਪਾਲ ਸਿੰਘ-ਬੀਬੀ ਦਮਨਜੀਤ ਕੌਰ ਪਟਨਾ
ਸ. ਗੁਰ ਸੰਗਤ ਸਿੰਘ-

ਲੜਕੀਆਂ : ਬੀਬੀ ਹਰਮੀਤ ਕੌਰ-ਸ. ਰਜਿੰਦਰ ਸਿੰਘ ਬੈਂਕੋਕ
ਬੀਬੀ ਸਰਬਜੀਤ ਕੌਰ-

4. ਸੰਤ ਮਹਿੰਦਰ ਸਿੰਘ-ਬੀਬੀ ਇੰਦਰ ਕੌਰ ਦਿੱਲੀ

ਲੜਕੇ : ਸ. ਰਵਿੰਦਰ ਸਿੰਘ-ਬੀਬੀ ਜਗਜੀਤ ਕੌਰ ਮੰਡੀ
ਸ. ਸੁੱਚਾ ਸਿੰਘ-

ਲੜਕੀ : ਬੀਬੀ ਰਤਨ ਕੌਰ

5. ਸੰਤ ਸੁਹਿੰਦਰ ਸਿੰਘ-ਬੀਬੀ ਮਨਜੀਤ ਕੌਰ ਬੈਂਕੌਕ
ਲੜਕੇ ਸ. ਦਰਸ਼ਨ ਸਿੰਘ-ਸਰਬਜੀਤ ਕੌਰ ਬਨਾਰਸ
ਸ. ਉਦੈ ਸਿੰਘ
ਸ. ਅਨੂਪ ਸਿੰਘ
ਲੜਕੀਆਂ : ਬੀਬੀ ਪਰਦੀਪ ਕੌਰ-ਸ. ਪ੍ਰੇਮ ਸਿੰਘ ਸਚਦੇਵ ਬੈਂਕੌਕ
ਬੀਬੀ ਗੁਰਸ਼ਰਨ ਕੌਰ
ਬੀਬੀ ਸੁਰਜੀਤ ਕੌਰ
ਬੀਬੀ ਰਤਨਜੀਤ ਕੌਰ
6. ਪ੍ਰੋ: ਇੰਦਰ ਸਿੰਘ-ਬੀਬੀ ਮਨਵਿੰਦਰ ਕੌਰ ਲੁਧਿਆਣਾ
ਲੜਕਾ : ਸ਼੍ਰੀ ਦਲੀਪ ਸਿੰਘ
ਲੜਕੀਆਂ : ਬੀਬੀ ਸੁਦਰਸ਼ਨ ਕੌਰ, ਬੀਬੀ ਅੰਮ੍ਰਿਤ ਕੌਰ
ਬੀਬੀ ਪਰਮਜੀਤ ਕੌਰ, ਬੀਬੀ ਸੁਖਦੀਪ ਕੌਰ
ਬੀਬੀ ਪਰਵਿੰਦਰ ਕੌਰ
7. ਸੰਤ ਪ੍ਰੀਤਮ ਸਿੰਘ-ਬੀਬੀ ਤਸਵੀਰ ਕੌਰ, ਮੰਡੀ
ਲੜਕੇ : ਸ਼੍ਰੀ ਪ੍ਰੇਮ ਸਿੰਘ, ਸ਼੍ਰੀ ਰਤਨ ਸਿੰਘ
ਸ਼੍ਰੀ ਧਰਮਬੀਰ ਸਿੰਘ, ਸ਼੍ਰੀ ਰਾਜਬੀਰ ਸਿੰਘ
ਲੜਕੀ : ਬੀਬੀ ਪਰਮਜੀਤ ਕੌਰ
8. ਸੰਤ ਅਜੀਤ ਸਿੰਘ-ਬੀਬੀ ਹਰਭਜਨ ਕੌਰ ਮਿਰਜ਼ਾਪੁਰ
ਲੜਕਾ : ਸ਼੍ਰੀ ਗੁਰਸੇਵ ਸਿੰਘ
ਲੜਕੀਆਂ : ਬੀਬੀ ਕਵਲਜੀਤ ਕੌਰ, ਬੀਬੀ ਤਰਨਜੀਤ ਕੌਰ

**7 ਫਰਵਰੀ 1980, ਵੀਰਵਾਰ**
**ਹਜ਼ਾਰੀ ਬਾਗ**

### ਇਕ ਸਫ਼ਰ ਸਫ਼ਰ

ਇਹ ਸਾਲ ਸੂਬਾ ਸਾਹਿਬ ਸਿੰਘ ਸ਼ਤਾਬਦੀ ਨੂੰ ਸਮਰਪਿਤ ਹੈ। 10 ਜੂਨ 1879 ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਇਕ ਵਿਸ਼ਵਸਤ ਅਤੇ ਆਦਰਸ਼ ਪਰਣਾਏ ਸੂਬੇ ਨੂੰ, ਜਿਸ ਬਾਰੇ ਗੁਰੂ ਰਾਮ ਸਿੰਘ ਜੀ ਦਾ ਪੱਕਾ ਜਾ-ਨਸ਼ੀਨ ਹੋਣ ਦਾ ਵਿਸ਼ਵਾਸ ਕੀਤਾ ਜਾਂਦਾ ਸੀ ਹਜ਼ਾਰੀ ਬਾਗ ਦੀ ਪੈਂਟੈਂਸ਼ਜਰੀ ਜੇਲ ਵਿਚ ਸੁਰਗਵਾਸ ਹੋ ਗਿਆ ਸੀ।

ਸਤਿਗੁਰੂ ਜੀ ਦੀ ਆਗਿਆ ਅਨੁਸਾਰ ਸੂਬਾ ਸਾਹਿਬ ਸਿੰਘ ਜੀ ਬਾਰੇ ਪ੍ਰੋਗਰਾਮਾਂ ਦੀ (ਸ਼ਤਾਬਦੀ ਸੰਬੰਧੀ) ਅੱਜ ਤੋਂ ਸਮਾਪਤੀ ਹੋਣੀ ਸੀ। ਸੁ ਨਾਮਧਾਰੀ ਧਰਮਸਾਲਾ ਡਾਲਟਨ ਗੰਜ ਵਿਖੇ 4 ਵਜੇ ਤੋਂ ਆਰੰਭ ਹੋਈ ਆਸਾ ਦੀ ਵਾਰ ਦੀ ਸਮਾਪਤੀ 6.45 ਤੇ ਹੋ ਗਈ।

ਸੰਤ ਬਲਵੰਤ ਸਿੰਘ ਦੀ ਕੋਠੀ ਵਿਖੇ ਸੋਧ ਦੀ ਬੂੰਦੀ ਦਾ ਲੰਗਰ ਤਿਆਰ ਸੀ।

ਨਾਲ ਜਾਣ ਵਾਲੀ ਸੰਗਤ ਨੇ ਦੀਵਾਨ ਦੀ ਸਮਾਪਤੀ ਤੋਂ ਤੁਰਤ ਬਾਦ ਲੰਗਰ ਛਕ ਲਿਆ। ਪਾਠੀ, ਲਾਂਗਰੀ, ਸੇਵਕ ਤੇ ਹੋਰ ਸਿੰਘ ਬਸਾਂ, ਕਾਰਾਂ, ਜੀਪਾਂ ਦੁਆਰਾ ਹਜ਼ਾਰੀ ਬਾਗ ਨੂੰ ਪ੍ਰਸਥਾਨ ਕਰਨ ਲਗੇ।

ਪ੍ਰੋ: ਇੰਦਰ ਸਿੰਘ ਚੇਅਰਮੈਨ ਦੀ ਕ਼ਾਰ ਤੇ ਸਤਿਗੁਰੂ ਜੀ, ਬੇਬੇ ਜੀ ਅਤੇ ਪੂਰਬਾ ਸਭ ਤੋਂ ਅਖ਼ੀਰ ਵਿਚ ਚਲੇ।

ਅਸੀਂ ਹੋਰ ਸਾਰੇ ਪਹਿਲੀਆਂ ਗੱਡੀਆਂ ਵਿਚ ਸਾਂ। ਹਜ਼ਾਰੀ ਬਾਗ ਨੂੰ ਸੜਕ ਰਸਤੇ ਜਾਂਦਿਆਂ ਜੋ ਕੁਝ ਉਦਾਲੇ ਪੁਦਾਲੇ ਵੇਖਿਆ ਉਸ ਤੋਂ ਸਪੱਸ਼ਟ ਦਿਸਦਾ ਸੀ ਕਿ ਇਹ ਇਲਾਕਾ ਮਹਾਂ ਸੋਕੇ ਦਾ ਸ਼ਿਕਾਰ ਹੈ। ਸੁੱਕੇ ਖੇਤ, ਪਿਆਸੀ ਤੇ ਤਰੇੜੀ ਹੋਈ ਧਰਤੀ ਭਿਆਨਕ ਕਾਲ ਦੀ ਸੂਚਨਾ ਦੇ ਰਹੇ ਸਨ। ਹਜ਼ਾਰੀ ਬਾਗ ਤੋਂ 40 ਕਿਲੋਮੀਟਰ ਦੇ ਫਾਸਲੇ ਤਕ ਕਿਤੇ ਕਿਤੇ ਕੋਈ ਖੇਤ ਢੀਂਗਲੀਆਂ ਦੁਆਰਾ ਕੱਢੇ ਪਾਣੀ ਨਾਲ ਸਿੰਚਤ ਨਜ਼ਰ ਪੈਂਦਾ। ਪਰ ਫਸਲ਼ਾਂ ਦਾ ਨਾ ਵਿਸ਼ੇਸ਼ ਕੱਦ ਨਾ ਭਰਪੂਰ ਬੂਟੇ। ਅਨੇਕਾਂ ਪਿੰਡਾਂ ਵਿਚ ਢੀਂਗਲੀਆਂ ਵੀ ਬੇਬਸ ਹੋਈਆਂ ਖਲੋਤੀਆਂ ਵੇਖੀਆਂ ਜਿਵੇਂ ਚਲਾਣ ਵਾਲਿਆਂ ਵਿਚ ਆਂਗਸ ਅਤੇ ਖੂਹਾਂ ਵਿਚ ਪਾਣੀ ਹੀ ਨ ਹੋਵੇ! ਇਕ ਦੁਸਾਂਗੜ ਧਰਤੀ ਵਿਚ ਗੱਡ, ਉਸ ਦੇ ਦੁਸਾਂਗ ਵਿਚ ਆਰ-ਪਾਰ ਲੋਹੇ ਜਾਂ ਲਕੜੀ ਦਾ ਡੰਡਾ ਪਾ ਉਸ ਨਾਲ ਇਕ ਲੰਮੀ ਲੱਕੜੀ ਬੰਨ੍ਹ, ਉਸ ਦੇ ਇਕ ਸਿਖਰ ਤੇ ਭਾਰ ਬੰਨ੍ਹ, ਦੂਜੀ ਸਿਖਰ ਤੇ ਲੱਜ ਨਾਲ ਡੋਲ ਜਾਂ ਬਾਲਟੀ ਬੰਨ੍ਹ, ਪਤਲਾ ਸਿਰਾ ਨਿਵਾ, ਕੱਚੀਆਂ ਖੂਹੀਆਂ 'ਚੋਂ ਪਾਣੀ ਕਢਿਆ ਜਾਂਦਾ ਹੈ। ਬਾਲਟੀਆਂ ਦੇ ਪਾਣੀ ਨਾਲ ਕਿੰਨੀ ਕੁ ਖੇਤੀ!

ਦੁਖ ਦੀ ਭਿਆਨਕਤਾ ਤਾਂ ਇਹ ਕਿ ਖੂਹਾਂ ਵਿਚ ਪਾਣੀ ਹੁਣ ਨਾਂ ਮਾਤਰ ਨੂੰ ਵੀ ਨਹੀਂ ਰਹਿ ਗਿਆ!

ਜ਼ਮੀਨ ਆਮ ਕਰਕੇ ਪਥਰੀਲੀ, ਉਚਾਣਾਂ-ਨਿਵਾਣਾਂ ਭਰੀ। ਲਾਲ, ਚਿੱਟੀ ਮਿੱਟੀ ਦੀਆਂ ਕੱਚੀਆਂ ਕੰਧਾਂ ਤੇ ਖਪਰੇਲਾਂ ਵਾਲੀਆਂ ਛੱਤਾਂ ਦੇ ਢਾਲਵੇਂ ਘਰ। ਸਿਰੋਂ ਪੈਰੋਂ ਨੰਗੇ ਲੋਕ, ਸਰੀਰੋਂ ਮਾੜੇ, ਰੰਗੋਂ ਕਾਲੇ, ਬੇਬਸ ਇਸਤਰੀਆਂ ਮਰਦ ਮਾਨਵੀ ਹਿਰਦਾ ਪਿਘਲਾ ਪਿਘਲਾ ਧਰਦੇ ਹਨ। ਲਾਤੇਹਾਰ ਥਾਣੇ ਦੇ ਇਲਾਕੇ ਵਿਚ, ਜੋ ਕਿ ਡਾਲਟਨ ਗੰਜ ਤੋਂ 64 ਕਿਲੋਮੀਟਰ ਦੇ ਫ਼ਾਸਲੇ ਤੇ ਹੈ, ਲੋਕਾਂ ਨੂੰ ਜੰਗਲ ਵਿਚੋਂ ਲਕੜੀਆਂ ਲੈਣ ਜਾਂਦਿਆਂ ਵੇਖਿਆ, ਠੱਕੇ ਦੇ ਮੌਸਮ ਵਿਚ ਵੀ ਇਕੋ ਕਪੜੇ ਜਾਂ ਇਕੋ ਚੁੰਨੀ ਨਾਲ ਤਨ ਨੂੰ ਜਿਵੇਂ ਕਿਵੇਂ ਲਪੇਟਿਆ ਹੋਇਆ। ਗੋਡਿਆਂ ਤਕ ਕੱਜਣ ਕਿਸੇ ਨ ਕਿਸੇ ਤਰ੍ਹਾਂ!

ਚੰਦਵਾ ਤੇ ਧਰਮਰਾ ਮੋੜ ਤਕ ਜਾਂਦਿਆਂ ਸੜਕ ਦੇ ਦੋਹੀਂ ਪਾਸੀਂ ਜੰਗਲ ਘਣੇ ਤੇ ਝਾੜੀਦਾਰ। ਸਾਗਵਾਨ ਫਲਾਹ ਵਗੈਰਾ ਦੇ ਰੁਖ। ਜੰਗਲ ਦੇ ਰੁੱਖ ਵੀ ਪਾਣੀ ਦੀ ਤਿੱਪ ਨੂੰ ਸਹਿਕਦੇ। ਇਕ ਅਜਿਹੀ ਵਿਆਪਕ ਖੁਸ਼ਕੀ ਜਿਸ ਦੀ ਹੋਂਦ ਗੰਭੀਰ ਕਹਿਤ ਦੀ ਲਖਾਇਕ ਹੈ। ਤਾਂ ਵੀ ਜ਼ਿੰਦਗੀ ਦੀ ਤਾਂਘ ਮਨੁੱਖ ਨੂੰ ਕਿਸੇ ਨ ਕਿਸੇ ਤਰ੍ਹਾਂ ਜਿਊਂਦੇ ਰਹਿਣ ਦੀ ਪ੍ਰੇਰਨਾ ਦਿੰਦੀ ਰਹਿੰਦੀ ਹੈ।

ਹਜ਼ਾਰੀ ਬਾਗ਼ ਤੋਂ 20-30 ਕਿਲੋਮੀਟਰ ਪਹਿਲਾਂ ਤਕ ਜੰਗਲਾਂ ਵਿਚੋਂ ਗੁਜ਼ਰਦੀ ਸੜਕ ਹੁਣ ਫਿਰ ਅਸਲੋਂ ਖੁਸ਼ਕ ਖੇਤਾਂ ਦੇ ਸੰਸਾਰ ਵਿਚ ਲੈ ਆਈ। ਸ਼ਹਿਰ ਹਜ਼ਾਰੀ ਬਾਗ ਦੇ ਨਜ਼ਦੀਕ ਪੈਂਦੇ ਪਿੰਡ ਤੇ ਘਰ ਵੇਖਣ ਨੂੰ ਸਾਫ਼ ਸੁਥਰੇ, ਭਾਵੇਂ ਉਨ੍ਹਾਂ ਦੀ

ਬਣਤਰ ਵਿਚ ਵੀ ਗਰੀਬੀ ਜਿਉਂ ਕਾ ਤਿਉਂ ਝਲਕਦੀ ।

### ਹਜ਼ਾਰੀ ਬਾਗ

ਘੱਟ ਮੋਕਲੇ ਬਾਜ਼ਾਰਾਂ ਵਾਲਾ ਇਕ ਸਾਫ਼ ਸੁਥਰਾ ਸ਼ਹਿਰ । ਇਸ ਦੀਆਂ ਛੱਤਾਂ ਆਮ ਕਰਕੇ ਇਕਹਿਰੀਆਂ । ਕਿਤੇ ਵਿਰਲੇ ਦੋ ਛੱਤੇ ਮਕਾਨ । ਦੁਕਾਨਾਂ ਸਾਮਾਨ ਭਰਪੂਰ । ਪ੍ਰਤੀਤ ਇੰਜ ਹੁੰਦਾ ਹੈ ਜਿਵੇਂ ਅਸੀਂ ਦੇਸ ਦੇ ਕੋਨੇ ਤੇ ਆ ਗਏ ਹੋਈਏ । ਅੰਗਰੇਜ਼ ਹਕੂਮਤ ਸ਼ੁਰੂ ਸ਼ੁਰੂ ਵਿਚ ਹਜ਼ਾਰੀ ਬਾਗ ਨੂੰ ਦੇਸ਼ ਦੀ ਰਾਜਧਾਨੀ ਬਣਾਨ ਬਾਰੇ ਸੋਚਦੀ ਰਹੀ, ਦੱਸੀ ਜਾਂਦੀ ਹੈ ।

ਏਥੇ ਇਕ ਸਾਦਾ ਹੋਟਲ ਵਿਚ ਸਤਿਗੁਰੂ ਜੀ ਦੇ ਨਾਲ ਆਇਆਂ ਦਾ ਨਿਵਾਸ, ਖਾਲਸਾ ਨੈਸ਼ਨਲ ਹਾਈ ਸਕੂਲ ਵਿਚ ਲੰਗਰ ਦਾ ਪ੍ਰਬੰਧ ਅਤੇ ਆਮ ਸੰਗਤ ਲਈ ਵਿਸ਼ਰਾਮ ਸਥਾਨ ਵੀ ਇਹੋ ਹੀ ਸੀ ਪ੍ਰੰਤੂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਾਸਤੇ ਸਰਕਟ ਹਾਊਸ ਬੁਕ ਕਰਵਾ ਲਿਆ ਗਿਆ ਸੀ । ਸ. ਇੰਦਰ ਸਿੰਘ ਰਾਂਚੀ ਮੈਜਿਸਟਰੇਟ ਨੇ ਇਸ ਜਤਨ ਵਿਚ ਵਿਸ਼ੇਸ਼ ਹਿਸਾ ਪਾਇਆ । ਡਾਲਟਨ ਗੰਜ, ਗਢਵਾ ਰਾਂਚੀ ਦੀ ਸੰਗਤ ਏਥੇ ਕਾਫ਼ੀ ਗਿਣਤੀ ਵਿਚ ਆਈ ਹੋਈ ਸੀ ।

ਸ਼ਹਿਰ ਦੇ ਲੋਕੀਂ ਸਫ਼ੈਦ ਬਸਤਰਾਂ ਵਾਲੇ ਨਵੇਂ ਨਵੇਂ ਆਏ ਲੋਕਾਂ ਨੂੰ ਵੇਖ ਹੈਰਾਨ ਵੀ ਹੁੰਦੇ ਅਤੇ ਪ੍ਰਸੰਨ ਵੀ ।

### ਦੀਵਾਨ ਸਥਾਨ

ਸ਼ਹਿਰ ਨੂੰ ਆਉਂਦੀ ਮੇਨ ਸੜਕ ਦੇ ਇਕ ਪਾਸੇ ਵਿਸ਼ਾਲ ਵੇਹੜੇ ਵਾਲੇ, ਕਿਸੇ ਸੰਸਥਾ ਦੇ ਤਿਕੋਨੀ ਛੱਤ ਵਾਲੇ ਹਾਲ ਵਿਚ ਦੀਵਾਨ ਦਾ ਇੰਤਜ਼ਾਮ ਸੀ । ਇਹ ਸਥਾਨ ਕਿਸੇ ਬੰਗਾਲੀ ਸਮਾਜ ਦਾ ਨਾਟਕ ਘਰ ਲਗਦਾ ਸੀ । ਇਸ ਦੇ ਮੰਚ ਉਤੇ ਸ੍ਰੀ ਸਤਿਗੁਰੂ ਜੀ ਦਾ ਆਸਣ ਅਤੇ ਕੋਲ ਕੁਝ ਜ਼ਰੂਰੀ ਸਿਖਾਂ ਲਈ ਥਾਂ ਸੀ । ਸਰੋਤੇ ਸਾਹਵੇਂ ਬੈਠੇ ਹੋਏ ਸਨ । ਪਹਿਲਾਂ ਤਾਂ ਏਥੇ 3 ਤੋਂ 4 ਤਕ ਸਮੂਹਕ ਨਾਮ ਸਿਮਰਨ ਹੋਇਆ ਫਿਰ 4 ਵਜੇ ਤੋਂ ਸੂਬਾ ਸਾਹਿਬ ਸਿੰਘ ਜੀ ਨੂੰ ਸ਼ਰਧਾਂਜਲੀਆਂ ਦੇਣ ਦਾ ਸਮਾਂ ਆ ਗਿਆ ।

ਸ਼ੁਰੂ ਵਿਚ ਹੱਲੇ ਦੇ ਦੀਵਾਨ ਦੁਆਰਾ ਪੰਡਿਤ ਗੋਪਾਲ ਸਿੰਘ ਜੀ ਨੇ ਸਤਿਗੁਰੂ ਦੀ ਮਹੱਤਤਾ, ਵਿਸ਼ੇਸ਼ਤਾ ਅਤੇ ਉਨ੍ਹਾਂ ਦੇ ਪ੍ਰਭਾਵ ਨੂੰ ਬਿਆਨ ਕੀਤਾ ਫਿਰ ਉਨ੍ਹਾਂ ਤੋਂ ਵਰੋਸਾਏ ਤੇ ਪ੍ਰਭਾਵਤ ਹੋਏ ਸੂਬਾ ਸਾਹਿਬ ਸਿੰਘ ਜੀ ਦੀ ਜੀਵਨੀ ਤੇ ਰੋਸ਼ਨੀ ਪਾਂਦਿਆਂ ਹੱਲੇ ਦੇ ਸ਼ਬਦ ਪੜ੍ਹਦਿਆਂ ਆਨੰਦ ਸਿਰਜਿਆ । ਹਾਰਮੋਨੀਅਮ ਗੁਰਬਖ਼ਸ਼ ਸਿੰਘ ਸੰਤ ਨਗਰ, ਢੋਲਕੀ ਨਾਰਾਇਣ ਸਿੰਘ ਸੰਤ ਨਗਰ ਅਤੇ ਖੜਤਾਲਾਂ ਜਥੇਦਾਰ ਸੇਵਾ ਸਿੰਘ ਜਗਾਧਰੀ ਨੇ ਵਜਾਕੇ ਰੰਗ ਬੰਨ੍ਹ ਦਿਤਾ ।

4.15 ਤਕ ਹਿੰਦੂ ਸਮਾਜ ਦੇ ਵੀ ਬਹੁਤ ਸਾਰੇ ਸੱਜਣ ਦੀਵਾਨ ਸੁਣਨ ਆ ਗਏ । ਪਰ ਇਹਨਾਂ ਦੇ ਆਉਂਦਿਆਂ ਹੀ ਸਟੇਜ ਸਕੱਤਰ ਪ੍ਰੋ: ਇੰਦਰ ਸਿੰਘ ਚੇਅਰਮੈਨ ਨੇ ਵਿਦਵਤਾ ਅਤੇ ਸ਼ਰਧਾ ਭਾਵ ਨਾਲ ਭਰੇ ਵਿਚਾਰ ਪੇਸ਼ ਕਰ ਸ਼ਰਧਾਂਜਲੀ ਸਮਾਗਮ ਦਾ ਮੁੱਢ ਬੰਨ੍ਹਿਆ । ਏਨੇ ਨੂੰ ਸ਼ਹਿਰ ਦੇ ਕੁਛ ਹੋਰ ਸਿਖ ਵੀ ਪਹੁੰਚ ਗਏ । ਇਕ ਜਚਦਾ-

ਬਣਦਾ ਇਕੱਠ ਹੋ ਗਿਆ ।

ਮੈਂ ਤਕਰੀਰਾਂ ਦਾ ਸੰਖੇਪ ਏਥੇ ਦੇ ਰਿਹਾ ਹਾਂ । ਪ੍ਰੋ: ਇੰਦਰ ਸਿੰਘ ਨੇ ਮੰਚ ਸਕੱਤਰ ਦੇ ਤੌਰ ਪ੍ਰਥਮ ਤਕਰੀਰ ਕੀਤੀ, ਵਿਦਵਤਾ, ਸ਼ਰਧਾ ਅਤੇ ਜਜ਼ਬਿਆਂ ਗੁਧੇ ਵਿਚਾਰਾਂ ਨੇ ਸਰੋਤਿਆਂ ਤੇ ਡੂੰਘਾ ਅਸਰ ਕੀਤਾ । ਉਨ੍ਹਾਂ ਕਿਹਾ : ਭਗਤੀ ਜੇ ਸ਼ਕਤੀ ਨਾ ਦੇਵੇ ਤਾਂ ਭਗਤੀ ਨਹੀਂ । ਅੱਜ ਦਾ ਦਿਨ ਸੰਕਲਪ ਦਾ ਦਿਨ ਹੈ । ਜਿਸ ਸੁਤੰਤਰਤਾ ਦੇ ਮਹਲ ਵਿਚ ਬੈਠੇ ਅਸੀਂ ਆਪਣੀ ਕਿਸਮਤ ਦੇ ਆਪ ਮਾਲਿਕ ਬਣੇ ਹੋਏ ਹਾਂ, ਸੂਬਾ ਸਾਹਿਬ ਸਿੰਘ ਉਸ ਮਹਲ ਦੀ ਨੀਂਹ ਦੀ ਇੱਟ ਸਨ । ਸਾਨੂੰ ਚਾਹੀਦਾ ਹੈ ਅਸੀਂ ਉਸ ਮਹਾਂਪੁਰਸ਼ ਦਾ ਛੇਤੀ ਹੀ ਏਥੇ ਸਮਾਰਕ ਸਥਾਪਤ ਕਰੀਏ । ਮੈਂ ਘੋਸ਼ਣਾ ਕਰਦਾ ਹਾਂ ਕਿ ਸਤਿਗੁਰੂ ਜੀ ਨਾਲ ਵਿਚਾਰ ਵਿਮਰਸ਼ ਕਰਕੇ ਇਸ ਸੰਬੰਧ ਵਿਚ ਠੋਸ ਪ੍ਰਯਤਨ ਛੇਤੀ ਕਰਾਂਗਾ । ਅਸੀਂ ਜਦ ਤਕ ਮਾਨਸ ਰੂਪ ਵਿਚ ਤਿਆਰ ਨ ਹੋਈਏ ਅਗੇ ਨਹੀਂ ਵਧਿਆ ਜਾ ਸਕਦਾ ' ਸਥਾਨਕ ਲੋਕ ਇਸ ਕਾਰਜ ਲਈ ਤਿਆਰ ਰਹਿਣ ।

ਇੰਦਰ ਸਿੰਘ ਆਪਣੇ ਭਾਵ ਪੇਸ਼ ਕਰਦੇ ਵੈਰਾਗ ਰੂਪ ਹੋਏ ਪਏ ਸਨ ਅਤੇ ਇਸ ਦਾ ਪ੍ਰਮੁਖ ਪ੍ਰਭਾਵ ਸਰੋਤਿਆਂ ਤੇ ਵੀ ਲਭਦਾ ਸੀ । ਸੈਂਕੜਿਆਂ ਦੀ ਗਿਣਤੀ ਵਿਚ ਸਰੋਤੇ ਵੀ ਇੰਦਰ ਸਿੰਘ ਜੀ ਵਾਲੀ ਹਾਲਤ ਵਿਚ ਪਹੁੰਚ ਚੁਕੇ ਸਨ ।

ਜਿਹੜਾ ਦੂਜਾ ਵਕਤਾ ਉਠਿਆ, ਉਹਦਾ ਨਾਮ ਤਾਂ ਯਾਦ ਨਹੀਂ ਰਿਹਾ, ਪਰ ਉਸ ਦਾ ਕਥਨ ਮੇਰੀ ਕਲਮ ਨੇ ਸੰਭਾਲ ਲਿਆ । ਉਸ ਕਿਹਾ :

ਮਹਾਂਪੁਰਸ਼ ਯੁਗ ਨਿਰਮਾਤਾ ਹੁੰਦੇ ਹਨ । ਸੂਬਾ ਸਾਹਿਬ ਸਿੰਘ ਜੀ ਨੇ ਮੁਲਕ ਦੀ ਆਜ਼ਾਦੀ ਲਈ ਆਪਣਾ ਆਪ ਕੁਰਬਾਨ ਕਰ ਦਿਤਾ । ਉਨ੍ਹਾਂ ਦੀ ਸਰੀਰਕ ਆਹੂਤੀ ਦੇ ਕਾਰਨ ਹੀ ਅੱਜ ਅਸੀਂ ਆਜ਼ਾਦ ਹਾਂ । ਹਜ਼ਾਰੀ ਬਾਗ਼ ਦੇ ਇਕ ਇਕ ਵਿਅਕਤੀ ਦਾ ਫ਼ਰਜ਼ ਹੈ ਕਿ ਉਹ ਸਾਹਿਬ ਸਿੰਘ ਜੀ ਦੀ ਮੁਨਾਸਬ ਯਾਦਗਾਰ ਉਸਾਰਨ ਵਿਚ ਆਪਣਾ ਅੰਸ਼ ਦਾਨ ਕਰੇ ।

ਹਜ਼ਾਰੀ ਬਾਗ਼ ਦੇ ਨਗਰ ਪਿਤਾ ਸ੍ਰੀ ਬ੍ਰਿਜ ਕਿਸ਼ੋਰ ਜੀ ਭਾਵੇਂ ਸਾਡੇ ਦਰਮਿਆਨ ਮੌਜੂਦ ਸਨ, ਪਰ ਉਨ੍ਹਾਂ ਆਪਣੀ ਪ੍ਰਤੀਨਿਧਤਾ ਕਰਨ ਲਈ ਸ. ਸੁਰਜੀਤ ਸਿੰਘ ਹੁਰਾਂ ਨੂੰ ਕਿਹਾ । ਉਨ੍ਹਾਂ ਨੇ ਪਹਿਲੇ ਵਕਤਿਆਂ ਵਾਂਗ ਆਪਣੇ ਭਾਵ ਹਿੰਦੀ ਵਿਚ ਵਿਅਕਤ ਕੀਤੇ । ਉਨ੍ਹਾਂ ਕਿਹਾ :

ਦਸਵਾਂ ਵਰ੍ਹਾ ਹੈ ਏਥੇ ਸ੍ਰੀ ਮਾਨ ਸੂਬਾ ਸਾਹਿਬ ਸਿੰਘ ਜੀ ਦੀ ਯਾਦ ਨੂੰ ਮਨਾਂਦਿਆਂ ਅਤੇ ਅਜ ਅਸੀਂ ਉਸ ਮਹਾਂਪੁਰਸ਼ ਦੀ ਪਹਿਲੀ ਸ਼ਹੀਦੀ ਸ਼ਤਾਬਦੀ ਮਨਾਣ ਲਈ ਏਥੇ ਇਕਤਰ ਹੋਏ ਹਾਂ । ਸਾਡੇ ਵਿਚੋਂ ਅਗਲੀ ਸਦੀ ਕੋਈ ਭਾਗਾਂ ਵਾਲਾ ਹੀ ਵੇਖ ਸਕੇਗਾ । ਸਿਖ ਰਾਜ ਦੀ ਸਮਾਪਤੀ ਵੇਲੇ ਗੁਰੂ ਬਾਲਕ ਸਿੰਘ ਜੀ ਨੇ ਸਿਖਾਂ ਦੀ ਚਰਿਤਰਹੀਨਤਾ ਨੂੰ ਦੋਸ਼ੀ ਠਹਿਰਾਇਆ ਅਤੇ ਮੁੜ ਚਰਿਤਰ ਉਸਾਰੀ ਦਾ ਜਤਨ ਅਰੰਭਿਆ ਪਰ ਗੁਰੂ ਰਾਮ ਸਿੰਘ ਜੀ ਨੇ ਸਮੁਚੇ ਤੌਰ ਤੇ ਗੁਲਾਮੀ ਦੇ ਗੜ੍ਹੇ ਵਿਚ ਡਿਗੇ ਪਏ ਦੇਸ ਵਾਸੀਆਂ ਨੂੰ ਉਭਾਰਨ ਵਾਸਤੇ ਮੁਢ ਵਿਚ ਪੰਜਾਬੀਆਂ ਨੂੰ ਪ੍ਰੇਰਨਾ ਦਿਤੀ । ਨਾਮਿਲਵਰਤਨ ਦਾ ਅਸਤਰ ਗੁਰੂ ਰਾਮ ਸਿੰਘ ਜੀ ਦੀ ਹੀ ਈਜਾਦ ਹੈ । ਬ੍ਰਿਟਿਸ਼ ਗਵਰਨਮੈਂਟ ਜਿਵੇਂ ਭਾਰਤੀ ਲੋਕਾਂ ਤੇ ਜ਼ੁਲਮ ਢਾਹ ਰਹੀ ਸੀ, ਉਹਦਾ ਹੀ ਸਿੱਟਾ ਸੀ ਕਿ ਹਜ਼ਾਰੀ ਬਾਗ ਵਿਚ ਸੂਬਾ

ਸਾਹਿਬ ਸਿੰਘ ਜੀ ਦੇ ਪ੍ਰਾਣ ਅੰਤ ਹੋਏ। ਸੂਬਾ ਜੀ ਦੀ ਸਿਮ੍ਰਤੀ ਵਿਚ ਉਸਾਰੇ ਜਾਣ ਵਾਲੇ ਸਮਾਰਕ ਵਿਚ ਨਗਰ ਪਿਤਾ ਬ੍ਰਿਜ ਕਿਸ਼ੋਰ ਜੀ ਹਰ ਪ੍ਰਕਾਰ ਦਾ ਸਹਿਯੋਗ ਕਰਨਗੇ, ਸਹਾਇਤਾ ਦੇਣਗੇ।

ਫਿਰ ਸਥਾਨੀਅ ਵਕੀਲ ਸ੍ਰੀ ਅਰਜੁਨ ਬੋਲੇ : ਜਿਸ ਮਹਾਪੁਰਸ਼ ਦੀ ਅੱਜ ਯਾਦ ਮਨਾਈ ਜਾ ਰਹੀ ਹੈ ਉਸ ਦੇ ਨਾਮ ਤੇ ਸਥਾਪਤ ਹੋਇਆ ਸਮਾਰਕ ਅਸਾਂ ਲੋਕਾਂ ਲਈ ਸਦੀਵੀ ਪ੍ਰੇਰਨਾ ਸਰੋਤ ਬਣੇਗਾ।

ਸ੍ਰੀ ਜੈ ਪਰਕਾਸ਼ ਨਾਰਾਇਣ ਨਾਲ ਜੇਲੋਂ ਭੱਜਣ ਵਾਲੇ ਦੇਸ਼ ਭਗਤ ਸ੍ਰੀ ਸਾਲਿਗਰਾਮ ਸਿੰਘ ਨੇ ਆਖਿਆ :

ਜੋ ਵੀ ਏਥੇ ਸੂਬਾ ਸਾਹਿਬ ਸਿੰਘ ਜੀ ਦਾ ਸਮਾਰਕ ਬਣੇਗਾ। ਉਸ ਵਾਸਤੇ ਅਸੀਂ ਘਰ ਘਰ ਜਾ ਕੇ ਜੋ ਕਰਨਾ ਹੋਇਆ ਕਰਾਂਗੇ। ਵੱਧ ਤੋਂ ਵੱਧ ਸਹਿਯੋਗ ਦਿਆਂਗੇ।

ਲੋਕਲ ਗੁਰਦੁਆਰਾ ਸਾਹਿਬ ਦੇ ਸਕੱਤਰ ਸ. ਹਵੇਲਾ ਸਿੰਘ ਨੇ ਉਤਸਾਹ ਪਰਗਟ ਕਰਦਿਆਂ ਕਿਹਾ :

ਖਾਲਸਾ ਕੌਮ ਸ਼ਹੀਦਾਂ ਦੀ ਕੌਮ ਹੈ। ਜਦੋਂ ਵੀ, ਹਰ ਸਾਲ ਸੂਬਾ ਸਾਹਿਬ ਸਿੰਘ ਜੀ ਦਾ ਦਿਨ ਮਨਾਇਆ ਜਾਂਦਾ ਹੈ, ਸਾਨੂੰ ਪ੍ਰੇਰਨਾ, ਉਤਸਾਹ ਅਤੇ ਬਲ ਮਿਲਦਾ ਹੈ। ਜੋ ਵੀ ਤੇ ਜਿਵੇਂ ਵੀ ਏਥੇ ਸੂਬਾ ਸਾਹਿਬ ਸਿੰਘ ਸਮਾਰਕ ਬਣਨ ਦੀ ਵਿਉਂਤ ਬਣੇਗੀ ਅਸੀਂ ਭਰਪੂਰ ਸਹਿਯੋਗ ਦਿਆਂਗੇ। 17 ਤੇ 18 ਜਨਵਰੀ 1872 ਦਾ ਦਿਹਾੜਾ ਸਦਾ ਯਾਦ ਰਖਣ ਵਾਲਾ ਹੈ। ਇਹਨਾਂ ਦਿਨਾਂ ਵਿਚ ਕੂਕਾ ਸ਼ਹੀਦਾਂ ਦਾ ਮੇਲਾ ਮਲੇਰ ਕੋਟਲੇ ਵਿਖੇ ਲਗਦਾ ਹੈ। ਕੂਕਾ ਮੂਵਮੈਂਟ ਦਾ ਦਿਗ ਦਰਸ਼ਨ ਕਰਵਾਂਦਿਆਂ ਸੂਬਾ ਸਾਹਿਬ ਸਿੰਘ ਜੀ ਏਥੇ ਹਜ਼ਾਰੀ ਬਾਗ ਦੀ ਜੇਲ ਵਿਚ ਹੀ 1879 ਨੂੰ ਸ਼ਹੀਦ ਹੋ ਗਏ।

ਮਿਸਟਰ ਜੀ. ਸੀ. ਚਕ੍ਰਵਰਤੀ ਨੇ ਅੰਗਰੇਜ਼ੀ ਵਿਚ ਭਾਸ਼ਣ ਕੀਤਾ। ਤੱਤ ਹੈ : ਸੂਬਾ ਸਾਹਿਬ ਸਿੰਘ ਦੀ ਕੁਰਬਾਨੀ ਦਾ ਜ਼ਿਕਰ ਹਿਸਟਰੀ ਵਿਚ ਸੁਨਹਿਰੀ ਅਖਰਾਂ ਨਾਲ ਲਿਖਿਆ ਗਿਆ ਹੈ। ਸ਼ਹੀਦ ਹੀ ਕੌਮਾਂ ਨੂੰ ਜ਼ਿੰਦਗੀ ਬਖ਼ਸ਼ਦੇ ਹਨ। ਕੂਕੇ ਆਜ਼ਾਦੀ ਸੰਗਰਾਮ ਦੀ ਸ਼ਮਹ ਦੇ ਪਹਿਲੇ ਪਰਵਾਨੇ ਹਨ। ਇਹ ਬੱਚੇ-ਬਾਲੇ-ਬੁੱਢੇ ਅਤੇ ਇਸਤਰੀਆਂ ਤਕ ਵੀ ਸਭ ਦੇ ਸਭ ਨਿਡਰ ਸੰਗਰਾਮੀਏ ਸਨ। ਸਾਹਿਬ ਸਿੰਘ ਜੀ ਦਾ ਸਮਾਰਕ ਬਣਾਕੇ ਉਨ੍ਹਾਂ ਦਾ ਸਤਿਕਾਰ ਕਰਨਾ, ਉਨ੍ਹਾਂ ਵਾਸਤੇ ਨਹੀਂ, ਸਾਡੇ ਆਪਣੇ ਜੀਉਂਦੇ ਰਹਿਣ ਲਈ ਜ਼ਰੂਰੀ ਹੈ। ਕਿਸੇ ਵੀ ਤਰ੍ਹਾਂ ਦੀ ਉਸਾਰੀ ਗਈ ਯਾਦ ਵਿਚ ਸਹਿਯੋਗ ਦੇਣ ਲਈ ਮੈਂ ਆਪਣੇ ਸਾਰੇ ਵਸੀਲੇ ਵਰਤਾਂਗਾ।

ਫੇਰ ਇਕ ਹੋਰ ਵਕੀਲ ਸ੍ਰੀ ਧਰਮ ਗੋਪਾਲ ਜੈਨ ਬੋਲੇ : ਪਿਛਲੇ ਸਾਲ ਵੀ ਅਸਾਂ ਇਹ ਸੰਕਲਪ ਲਿਆ ਸੀ ਪਰ ਅਸੀਂ ਸ਼ਰਮਿੰਦਾ ਹਾਂ ਕਿ ਅਸੀਂ ਉਹ ਕੁਛ ਕਰ ਨਹੀਂ ਪਾਏ ਜੋ ਕੁਝ ਕਹਿੰਦੇ ਰਹੇ ਹਾਂ। ਹੁਣ ਸਾਨੂੰ ਕਥਨੀ ਨੂੰ ਕਰਨੀ ਵਿਚ ਬਦਲਣਾ ਚਾਹੀਦਾ ਹੈ।

ਇਨ੍ਹਾਂ ਤੋਂ ਪਿਛੋਂ ਸ੍ਰੀ ਵਿਜੈ ਬਾਬੂ ਐਡਵੋਕੇਟ ਦੀ ਵਾਰੀ ਆਈ। ਇਹਨਾਂ ਦਾ ਕਹਿਣ ਸੀ : ਨਸ਼ਵਰ ਸਰੀਰ ਤਾਂ ਰਹਿਣਾ ਹੀ ਨਹੀਂ ਸੀ ਪਰ ਸੂਬਾ ਸਾਹਿਬ ਸਿੰਘ ਜੀ ਦੇਸ਼ ਕੌਮ ਦੇ ਲੇਖੇ ਸਰੀਰ ਲਾਕੇ ਅਮਰ ਹੋ ਗਏ। ਸਿਖ ਇਕ ਬਹਾਦਰ ਕੌਮ ਹੈ।

ਇਸ ਦੀ ਉਤਪਤੀ ਹੀ ਦੇਸ਼ ਦੀ ਰਖਿਆ ਲਈ ਹੋਈ ਹੈ । ਹਜ਼ਾਰੀ ਬਾਗ਼ 1857 ਵਿਚ ਆਜ਼ਾਦੀ ਲਈ ਆਹੂਤ ਹੋਣ ਵਿਚ ਆਪਣਾ ਹਿੱਸਾ ਪਾ ਚੁਕਾ ਹੈ । ਮੰਗਲ ਪਾਂਡੇ ਅਤੇ ਹੈਦਰ ਅਲੀ ਨੇ ਅੰਗਰੇਜ਼ੀ ਫ਼ੌਜਾਂ ਨਾਲ ਲੜਦਿਆਂ ਏਥੇ ਹੀ ਪ੍ਰਾਣ ਨਿਓਛਾਵਰ ਕੀਤੇ । ਸ਼ਹੀਦੀਆਂ ਪਾਣ ਵਿਚ ਹਜ਼ਾਰੀ ਬਾਗ ਪਿਛੇ ਨਹੀਂ ਰਿਹਾ । ਸਾਨੂੰ ਖ਼ੁਸ਼ੀ ਹੈ ਕਿ ਇਕ ਉਚੇਰੇ ਕਾਜ਼ ਲਈ ਸੂਬਾ ਸਾਹਿਬ ਸਿੰਘ ਜੀ ਨੇ ਆਪਣਾ ਨਸ਼ਵਰ ਸਰੀਰ ਏਥੇ ਹੀ ਵਿਸਰਜਤ ਕੀਤਾ । ਮੇਰਾ ਸੁਝਾਉ ਹੈ ਕਿ 'ਫਾਂਸੀ ਮੈਦਾਨ' ਬਿਹਾਰ ਸਰਕਾਰ ਤੋਂ ਪ੍ਰਾਪਤ ਕੀਤਾ ਜਾਇ । ਇਹੋ 'ਸ਼ਹੀਦੀ ਮੈਦਾਨ' ਦੇ ਨਾਂ ਨਾਲ ਬੋਲਿਆ ਜਾਵੇ ਅਤੇ ਏਥੇ ਹੀ ਸਾਹਿਬ ਸਿੰਘ ਜੀ ਦੀ ਸ਼ਾਨ ਦੇ ਸ਼ਾਇਆ ਸਮਾਰਕ ਬਣੇ । ਅਸੀਂ ਆਸ਼ਵਾਸਨ ਦਿੰਦੇ ਹਾਂ ਕਿ ਏਥੇ ਜੋ ਵੀ ਯਾਦਗਾਰ ਉਸਰੇਗੀ ਅਸੀ ਉਸ ਵਿਚ ਪੂਰਾ ਸਹਿਯੋਗ ਦਿਆਂਗੇ । ਪਰ ਸਥਾਨ ਉਪਯੁਕਤ ਬਣੇ ਅਤੇ ਇਹੋ ਉਹ ਸਥਾਨ ਹੈ ਜਿਥੇ ਪਿਛਲੇ 10 ਸਾਲ ਤੋਂ ਅਸੀਂ ਗੁਰੂ ਜੀ ਦੇ ਪਾਵਨ ਦਰਸ਼ਨ ਕਰਦੇ ਤੇ ਪ੍ਰਣ ਕਰਦੇ ਚਲੇ ਆ ਰਹੇ ਹਾਂ । ਪਰ ਏਥੋਂ ਜਾਣ ਤੋਂ ਬਾਅਦ ਸਾਰੀਆਂ ਗੱਲਾਂ ਭੁਲ ਜਾਂਦੇ ਹਾਂ । ਅੱਜ ਠੋਸ ਨਿਰਣਾ ਹੋਣਾ ਚਾਹੀਦਾ ਹੈ । ਇਹੋ ਸੱਚੀ ਸ਼ਰਧਾਂਜਲੀ ਹੈ ।

ਸ. ਅੰਗਦ ਸਿੰਘ ਏਥੋਂ ਦੇ ਮੋਢੀ ਤੇ ਸਹਾਇਕ ਸੱਜਣ ਹਨ, ਉਨ੍ਹਾਂ ਸ਼ਰਧਾਂਜਲੀ ਹਿਤ ਇਹ ਸ਼ਬਦ ਕਹੇ : (ਇਨ੍ਹਾਂ ਦੇ ਉਠ ਕੇ ਖਲੋਣ ਸਮੇਂ ਸਤਿਗੁਰੂ ਜੀ ਨੇ ਮੇਰੇ ਕੰਨ ਵਿਚ ਕਿਹਾ, ਇਸ ਨੂੰ ਕਿਸੇ ਸਾਧੂ ਸੰਤ ਦੀ ਸੰਗਤ ਪ੍ਰਾਪਤ ਹੈ । ਬੜਾ ਪ੍ਰੇਮ ਕਰਦਾ ਹੈ, ਅਤੇ ਅੰਦਰੋਂ ਕਰਦਾ ਹੈ । ਹਰ ਸਾਲ ਆਪਣੇ ਘਰ ਲੈ ਕੇ ਜਾਂਦਾ ਹੈ । ਇਹਨਾਂ ਦੇ ਘਰ ਵਿਚੋਂ ਕਿਸੇ ਨੇ ਭਜਨ ਵੀ ਲਿਆ ਹੋਇਆ ਹੈ ।)

ਸ਼ਹੀਦਾਂ ਦਾ ਨਾਮ ਸਦਾ ਜ਼ਿੰਦਾ ਰਹਿੰਦਾ ਹੈ । ਅਤੇ ਉਨ੍ਹਾਂ ਨਮਿਤ ਬਣਾਏ ਸਥਾਨ ਸਾਡੇ ਜੀਉਂਦੇ ਰਹਿਣ ਦਾ ਸਾਧਨ ਬਣਦੇ ਹਨ । ਸੂਬਾ ਸਾਹਿਬ ਸਿੰਘ ਜੀ ਬਾਰੇ ਬਣਨ ਵਾਲੇ ਸਥਾਨ ਲਈ ਮੈਂ ਅਤੇ ਮੇਰੇ ਵਸੀਲੇ ਹਾਜ਼ਰ ਹਨ । ਅਸੀਂ ਖਿਮਾ ਮੰਗਦੇ ਹਾਂ ਕਿ ਹਰ ਸਾਲ ਨਾਮਧਾਰੀ ਸਿੰਘ ਦੂਰ ਦੂਰ ਤੋਂ ਆ ਕੇ ਇਹ ਦਿਨ ਮਨਾਂਦੇ ਹਨ ਅਤੇ ਅਸੀਂ ਉਨ੍ਹਾਂ ਦੀ ਮੁਨਾਸਬ ਸੇਵਾ-ਸੰਭਾਲ ਵੀ ਨਹੀਂ ਕਰ ਸਕਦੇ । ਮੇਰੇ ਵਲੋਂ ਅਤੇ ਏਥੋਂ ਦੀ ਸਿੰਘ ਸਭਾ ਵਲੋਂ ਹਾਰਦਿਕ ਸ਼ਰਧਾਂਜਲੀ ਪਰਵਾਨ ਹੋਵੇ ।

## ਸ੍ਰੀ ਸਤਿਗੁਰੂ ਜੀ ਦਾ ਪ੍ਰਵਚਨ

ਸਭ ਵਕਤਿਆਂ ਤੋਂ ਪਿਛੋਂ ਸ੍ਰੀ ਸਤਿਗੁਰੂ ਜੀ ਵਲੋਂ ਸ਼ਰਧਾਂਜਲੀ ਸਮਾਗਮ ਦੀ ਸਮਾਪਤੀ ਦਾ ਪ੍ਰਵਚਨ ਹੋਇਆ । ਆਪ ਜੀ ਦੇ ਕਥਨ ਦੇ ਨੁਕਤੇ ਇਹ ਹਨ :

—ਹਰ ਹਕੂਮਤ ਆਪਣੇ ਤੋਂ ਮੁਖ਼ਾਲਿਫ਼ ਵਿਚਾਰ ਰਖਣ ਵਾਲਿਆਂ ਨੂੰ ਦਬਾਣਾ ਅਤੇ ਕੁਚਲਣਾ ਆਪਣਾ ਕਰਤੱਵ ਸਮਝਦੀ ਹੈ । ਅਤੇ ਜਿਹੜੇ ਹਕੂਮਤਾਂ ਦੀ ਪਰਵਾਹ ਨਹੀਂ ਕਰਦੇ ਉਨ੍ਹਾਂ ਬਾਰੇ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਕਥਨ ਹੈ :

ਤਿਲਕ ਜੰਞੂ ਰਾਖਾ ਪ੍ਰਭ ਤਾਕਾ ।
ਕੀਨੋ ਬਡੋ ਕਲੂ ਮਹਿ ਸਾਕਾ ।

—ਨਾਮਧਾਰੀਆਂ ਵੀ ਗੁਲਾਮੀ ਦੇ ਖਿਲਾਫ਼ ਜਹਾਦ ਖੜਾ ਕਰਕੇ, ਅਤੇ ਪ੍ਰਾਣ ਨਿਓਛਾਵਰ ਕਰਕੇ ਇਕ ਮਹਾਨ ਸਾਕਾ ਹੀ ਕੀਤਾ ਸੀ। ਅੰਗਰੇਜ਼ ਦਾ ਪ੍ਰਭਾਵ ਅਜਿਹਾ ਸੀ ਕਿ ਜਿਨ੍ਹਾਂ ਸਿੱਖਾਂ ਨੇ ਆਪਣੇ ਸ਼ਹੀਦ ਵੀਰਾਂ ਦੇ ਹੱਕ ਵਿਚ ਆਵਾਜ਼ ਬੁਲੰਦ ਕਰਨੀ ਸੀ ਉਹੋ ਦੇਸ਼ ਭਗਤ ਕੂਕਿਆਂ ਦੇ ਵਿਰੋਧ ਵਿਚ ਖਲੋ ਗਏ!

—ਅੱਜ ਵੀ ਅੰਗਰੇਜ਼ ਭਾਵੇਂ ਚਲੇ ਗਏ ਹਨ ਪਰ ਸਾਡੇ ਵਿਚੋਂ ਅੰਗਰੇਜ਼ੀਅਤ ਨਹੀਂ ਗਈ।

—ਕੂਕਿਆਂ ਨੇ ਜੋ ਕੁਝ ਵੀ ਕੀਤਾ, ਦੇਸ਼ ਹਿਤ ਕੀਤਾ। ਸਾਡੇ ਵਾਸਤੇ ਤਾਂ ਇਹੋ ਖੁਸ਼ੀ ਦੀ ਗੱਲ ਸੀ ਕਿ ਅਸੀਂ ਪੌਣੀ ਸਦੀ ਪਿਛੋਂ ਉਸ ਸਥਾਨ ਦਾ ਪਤਾ ਕਰਨ ਵਿਚ ਸਫਲ ਹੋ ਗਏ ਜਿਥੇ ਸੂਬਾ ਸਾਹਿਬ ਸਿੰਘ ਜੀ ਨੇ ਜੇਲ ਜੀਵਨ ਬਤੀਤ ਕੀਤਾ ਅਤੇ ਅੰਤ ਪ੍ਰਾਣ ਤਿਆਗ ਗਏ।

—ਏਥੇ ਸੂਬਾ ਜੀ ਦੇ ਨਾਮ ਤੇ ਇਕ ਸੜਕ ਦਾ ਨਾਮ ਰਖਵਾਣ ਦਾ ਜਤਨ ਕੀਤਾ ਸੀ, ਕੁਛ 'ਹਜ਼ਾਰੀ ਬਾਗੀਆਂ' ਨੇ ਉਸਨੂੰ 'ਆਊਟ ਸਾਈਡਰ' ਕਹਿਕੇ, ਉਸ ਪ੍ਰੋਪੋਜ਼ਲ ਦਾ ਵਿਰੋਧ ਕੀਤਾ ਸੀ।

—ਨਾਮਧਾਰੀ ਹੋਲਾ-ਮੇਲਾ ਮਾਰਚ ਵਿਚ ਆ ਰਿਹਾ ਹੈ। ਇਥੇ ਕੁਛ ਲੋਕਾਂ ਦੀ ਇਕਤਰਤਾ ਕਰਕੇ ਗੱਲਬਾਤ ਕਰਾਂਗੇ ਕਿ ਸੂਬਾ ਸਾਹਿਬ ਸਿੰਘ ਜੀ ਦੀ ਯਾਦ ਵਿਚ ਕੀ ਕੁਝ ਅਤੇ ਕਿਵੇਂ ਕੀਤਾ ਬਣਾਇਆ ਜਾਵੇ।

—ਅਸੀਂ ਹੋਲੇ ਤੇ ਫੈਸਲਾ ਕਰਕੇ ਅਜਿਹਾ ਪ੍ਰਬੰਧ ਕਰਾਂਗੇ ਕਿ ਸਾਨੂੰ ਫੇਰ ਨ ਸੁਣਨਾ ਪਵੇ ਕਿ 10 ਵਰ੍ਹਿਆਂ ਵਿਚ ਕੁਛ ਵੀ ਨਹੀਂ ਹੋ ਸਕਿਆ। ਪਰ ਯਾਦ ਰਖਣ ਵਾਲਾ ਨੁਕਤਾ ਇਹ ਹੈ ਕਿ ਬਿਰਛ ਨੂੰ ਫਲ ਸਮਾਂ ਆਉਣ ਤੇ ਹੀ ਲਗਦਾ ਹੈ।

ਰਾਤ ਦੇ 7 ਵਜ ਚੁਕੇ ਸਨ। ਸਰਦੀ ਤੇਜ਼ੀ ਨਾਲ ਵਧ ਰਹੀ ਸੀ। ਦੀਵਾਨ ਸਮਾਪਤੀ ਉਪਰੰਤ ਲੰਗਰ ਅਤੇ ਰਿਹਾਇਸ਼ ਲਈ ਸੰਗਤਾਂ ਨੂੰ ਭੱਜ ਨੱਠ ਜ਼ਰੂਰੀ ਸੀ। ਏਸੇ ਥਾਂ ਉਤੇ ਰਾਤੀਂ 8.30 ਜਥੇਦਾਰ ਨਿਰੰਜਨ ਸਿੰਘ ਕੱਕੜ ਦਾ ਹੱਲੇ ਦਾ ਦੀਵਾਨ ਸਜਿਆ।

**8 ਫਰਵਰੀ 1980, ਸ਼ੁਕਰਵਾਰ**
**ਡਾਲਟਨ ਗੰਜ**

## ਹਜ਼ਾਰੀ ਬਾਗ਼ ਤੋਂ ਵਾਪਸੀ

ਇਹ ਪਤਾ ਰਾਤ ਦਾ ਹੀ ਸਭਨਾਂ ਨੂੰ ਸੀ ਕਿ ਸਵੇਰੇ ਆਸਾ ਦੀ ਵਾਰ ਛੇਤੀ ਸਮਾਪਤ ਕਰ ਕੇ ਡਾਲਟਨ ਗੰਜ ਨੂੰ ਧਾਈਆਂ ਹਨ, ਸੋ ਬੰਗਾਲੀ ਸਭਾਗਾਰ ਵਿਚ ਹੀ ਸੰਤ ਹਰਬੰਸ ਸਿੰਘ ਘੁੱਲਾ-ਸੰਤ ਖਜ਼ਾਨ ਸਿੰਘ ਰਾਗੀ ਵਲੋਂ ਆਸਾ ਦੀ ਵਾਰ ਦਾ ਕੀਰਤਨ ਜਾਰੀ ਹੋ ਗਿਆ ਨਾਲ ਹੀ ਇਸ ਸਮੇਂ ਸ੍ਰੀ ਸਤਿਗੁਰੂ ਜੀ ਹਜ਼ੂਰੀ ਵਿਚ ਹਵਨ ਭੀ ਹੋ ਗਿਆ। 6 ਵਜੇ ਦੀਵਾਨ ਦਾ ਭੋਗ ਪੈਂਦਿਆਂ ਹੀ ਪਹਿਲਾਂ ਸਤਿਗੁਰੂ ਜੀ ਨੇ ਡਾਲਟਨ

ਰੰਜ ਨੂੰ ਪਿਆਨਾ ਕੀਤਾ, ਫਿਰ ਕਾਰਾਂ, ਜੀਪਾਂ ਵਾਲਿਆਂ ਅੰਤ ਤੇ ਬੱਸਾਂ ਵ ਲਿਆਂ ਨੇ ।

6.30 ਦੇ ਤੁਰੇ 200 ਕਿਲੋਮੀਟਰ ਸਫਰ 10.32 ਤੇ ਕਰ ਡਾਲਟਨ ਗੰਜ ਪਹੁੰਚ ਗਏ । ਰਾਹ ਵਿਚਲੇ ਵਡਿਆਂ ਸ਼ਹਿਰਾਂ ਬਾਲੂ ਮਾਥ, ਮਾਨਿਕ, ਲਾਤੇਹਾਰ ਆਦਿ ਥਾਵਾਂ ਤੇ ਅਸੀਂ ਨ ਰੁਕੇ ।

## ਡਾਲਟਨ ਗੰਜ ਚਰਨ ਪਾਉਣੇ

ਆਉਂਦਿਆਂ ਹੀ ਡੇਰਾ ਸੇਠ ਕਿਰਪਾਲ ਸਿੰਘ ਵਲ ਲਗ ਗਿਆ । ਬੀਬੀ ਸ਼ਾਂਤੀ ਤੇ ਇਹਦੀਆਂ ਦਰਾਣੀਆਂ ਜਿਠਾਣੀਆਂ ਲੰਗਰ ਦੀ ਤਿਆਰੀ ਵਿਚ ਲਗ ਗਈਆਂ । ਭਾਵੇਂ ਅਸਾਂ ਅੱਜ ਹੀ ਏਥੋਂ ਚਾਲੇ ਪਾ ਜਾਣੇ ਸਨ ਪਰ ਸ਼ਾਮ ਤਕ ਸੇਠ ਕਿਰਪਾਲ ਸਿੰਘ ਦੀ ਕੋਠੀ ਦਾ ਸੁਖ ਹੀ ਮਾਣਨਾ ਸੀ ।

ਸਤਿਗੁਰੂ ਜੀ ਤਾਂ ਸੇਠ ਕਿਰਪਾਲ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਅਤੇ ਸੂਬਾ ਦੀਵਾਨ ਸਿੰਘ ਜੀ ਨੂੰ ਨਾਲ ਲੈ ਪਰਵਾਨ ਕੀਤੀਆਂ ਗਈਆਂ ਅਰਜ਼ਾਂ ਅਨੁਸਾਰ ਸਿੰਘਾਂ ਦੀ ਘਰੀਂ ਜਾਂ ਦੁਕਾਨਾਂ ਤੇ ਚਰਨ ਪਾਉਣ ਹਿਤ ਤੁਰ ਪਏ । ਮੈਂ ਵੀ ਭੱਜ ਕੇ ਨਾਲ ਰਲਿਆ । ਹੇਠ ਲਿਖੇ ਸਥਾਨਾਂ ਤੇ ਚਰਨ ਪਾਉਣ ਦੀ ਕਿਰਪਾ ਕੀਤੀ ਗਈ । ਪ੍ਰਸ਼ਾਦ, ਫਲ, ਮਿਸ਼ਰੀ ਆਦਿ ਦਾ ਅਤੇ ਨਕਦ ਭੇਟਾ ਹੁੰਦੀ ਰਹੀ ।

1. ਬੂਟ ਦੁਕਾਨ-ਸੰਤ ਜੁਗਿੰਦਰ ਸਿੰਘ (ਸਪੁਤਰ ਸੰਤ ਕਿਸ਼ਨ ਸਿੰਘ) ਸੰਤ ਭੁਪਿੰਦਰ ਸਿੰਘ (ਇਹ ਸ੍ਰੀਮਾਨ ਜੀ ਡੀਫੈਂਸ ਮਨਿਸਟਰੀ ਵਿਚ ਅਸਿਸਟੈਂਟ ਲੈਕਚਰਰ ਹਨ)
2. ਸੰਤ ਗੁਰਵਿੰਦਰ ਸਿੰਘ
3. ਚਾਰ ਛੱਤੀ ਬਿਲਡਿੰਗ ਜੁ ਅਜੇ ਤਿਆਰੀ ਅਧੀਨ ਹੈ, ਵਿਚ ਚਰਨ ਪਾਏ । ਏਹ ਸੇਠ ਮਹਿੰਦਰ ਸਿੰਘ ਦੀ ਮਲਕੀਅਤ ਹੈ ।
4. ਸੰਤ ਗੁਰਦੇਵ ਸਿੰਘ ਸਪੁਤਰ ਸੰਤ ਬਲਵੰਤ ਸਿੰਘ
5. ਸ. ਜਨਕ ਸਿੰਘ ਸਪੁਤਰ ਭਾਈ ਹਰੀ ਸਿੰਘ
6. ਕਪੜੇ ਦੀ ਦੁਕਾਨ-ਸੇਠ ਪ੍ਰੀਤਮ ਸਿੰਘ (ਨਾਮਧਾਰੀ ਕਟਪੀਸ)
7. ਕਪੜੇ ਦੀ ਥੋਕ ਦੁਕਾਨ-ਸੰਤ ਬਚਿਤਰ ਸਿੰਘ-ਮਹਿੰਦਰ ਸਿੰਘ
8. ਨਿਊ ਨਾਮਧਾਰੀ ਕਲਾਥ ਹਾਊਸ-ਸੰਤ ਬਲਵੰਤ ਸਿੰਘ-ਸੰਤੋਖ ਸਿੰਘ (ਪਿਤਾ ਪੁੱਤਰ)
9. ਨਾਮਧਾਰੀ ਕਲਾਥ ਹਾਊਸ-ਸ. ਗੁਰ ਸੰਗਤ ਸਿੰਘ ਸਪੁਤਰ ਸੰਤ ਅਮਰ ਸਿੰਘ
10. (ੳ) ਨਾਮਧਾਰੀ ਜਨਰਲ ਸਟੋਰ-ਸ. ਸੁਖਦੇਵ ਸਿੰਘ-ਸਤਵਿੰਦਰ ਸਿੰਘ
    (ਅ) ਮੈਡੀਕਲ ਏਜੈਂਸੀ ਸਪੁਤਰ ਸੰਤ ਬਲਵੰਤ ਸਿੰਘ
11. ਨਾਮਧਾਰੀ ਬ੍ਰਦਰਜ਼ (ਸਟੀਲ ਦੇ ਬਰਤਨ)-ਸੇਠ ਅਜੀਤ ਸਿੰਘ
12. ਕਪੜੇ ਦੀ ਦੁਕਾਨ-ਸੰਤ ਕਰਤਾਰ ਸਿੰਘ-ਅਜੀਤ ਸਿੰਘ
13. ਹੋਜ਼ਰੀ ਦਾ ਸਾਮਾਨ-ਸ. ਮਹਿੰਦਰ ਸਿੰਘ ਹਜ਼ਾਰੀ ਬਾਗ਼ ਵਾਲਾ
14. ਗਾਰਮੈਂਟ-ਸੰਤ ਅਵਤਾਰ ਸਿੰਘ-ਜਗਤ ਸਿੰਘ
15. ਸ਼੍ਰੀ ਪ੍ਰਤਾਪ ਭੰਡਾਰ (ਕਰਿਆਨਾ)-ਸੰਤ ਹਰਭਜਨ ਸਿੰਘ-ਪ੍ਰਿਤਪਾਲ ਸਿੰਘ

16. ਮਹਿੰਦਰਾ ਸਟੋਰ (ਕਪੜਾ)-ਸੰਤ ਅਮਰ ਸਿੰਘ
17. ਕਪੜੇ ਦੀ ਦੁਕਾਨ-ਸ. ਇੰਦਰ ਸਿੰਘ-ਨਰਿੰਦਰ ਸਿੰਘ
18. ਉੱਨ ਭੰਡਾਰ-ਸੰਤ ਜੈ ਸਿੰਘ, ਬੀਬੀ ਸ਼ਾਂਤੀ ਦੇ ਪਿਤਾ
19. ਸੰਤ ਓਅੰਕਾਰ ਸਿੰਘ-100 ਕਮਰੇ ਵਾਲੀ ਦੋ ਛੱਤੀ ਮਾਰਕਿਟ ਵਿਚ
20. ਵਰਕਸ਼ਾਪ-ਸੰਤ ਸੁੰਦਰ ਸਿੰਘ ਸਲੂਜਾ
21. ਲੋਕਪ੍ਰਿਅ ਵਸਤ੍ਰਾਲੈ-ਸੰਤ ਪ੍ਰਤਾਪ ਸਿੰਘ ਸਪੁਤਰ ਸੂਬਾ ਦੀਵਾਨ ਸਿੰਘ ਜੀ
22. ਸੰਤ ਗੁਰਦੀਪ ਸਿੰਘ ਸਪੁਤਰ ਸੰਤ ਅਜੀਤ ਸਿੰਘ
23. ਕਰਿਆਨਾ-ਸੰਤ ਸੁਖਦੇਵ ਸਿੰਘ ਸਪੁਤਰ ਸੰਤ ਹਾਕਮ ਸਿੰਘ
24. ਸੰਤ ਜੋਧ ਸਿੰਘ ਨਾਮਧਾਰੀ ਮਹਾ ਵਿਦਿਆਲਾ ਅਤੇ ਚੈਨਪੁਰ ਵਿਚ
25. ਸ੍ਰੀ ਹਰੀ ਪ੍ਰਤਾਪ ਉਚ ਵਿਦਿਆਲਾ ਵੀ ਡਾਲਟਨ ਗੰਜੀ ਭਰਾਵਾਂ ਦੇ ਉਦਮ ਨਾਲ ਚਲ ਰਿਹਾ ਹੈ ।

ਜਦੋਂ ਸਤਿਗੁਰੂ ਜੀ ਚਰਨ ਪਾਊ ਕਾਰਜ ਕਰਮ ਵਲੋਂ ਵਿਹਲੇ ਹੋਏ ਤਾਂ ਸਿਧੇ ਸੇਠ ਕਿਰਪਾਲ ਸਿੰਘ-ਸ਼ਾਂਤੀ ਕੇ ਘਰ ਪਧਾਰੇ ਜਿਥੇ ਲੰਗਰ ਪਾਣੀ ਤਿਆਰ ਸੀ । ਸਾਧ ਸੰਗਤ ਸੇਠ ਮਹਿੰਦਰ ਸਿੰਘ ਵਲੋਂ ਕਢਵਾਈਆਂ ਜਾ ਰਹੀਆਂ ਜਲੇਬੀਆਂ ਨਾਲ ਸੰਤੁਸ਼ਟ ਹੋ ਰਹੀ ਸੀ ।

ਸਮੁਚੇ ਤੌਰ ਤੇ ਬਹੁਤ ਹੀ ਖੁਸ਼ੀਆਂ ਭਰਿਆ ਮਾਹੌਲ ਸੀ ਕਿਉਂਕਿ ਅਰਸਾ ਦੋ ਢਾਈ ਸਾਲ ਤੋਂ ਜੋ ਤਣਾਉ ਸਤਿਗੁਰੂ ਜੀ ਅਤੇ ਖਾਸ ਸਿਖਾਂ ਦਰਮਿਆਨ ਚਲਿਆ ਆ ਰਿਹਾ ਸੀ, ਪਰਸੋਂ ਰਾਤ ਦਾ ਹੀ ਸਤਿਗੁਰਾਂ ਦੀ ਕਿਰਪਾ ਦੁਆਰਾ, ਖ਼ਤਮ ਹੋ ਗਿਆ ਸੀ ।

ਸਤਿਗੁਰੂ ਜੀ ਨੇ ਇਸ਼ਨਾਨ ਪਾਣੀ ਕਰ, ਪ੍ਰਸ਼ਾਦ ਛਕ, ਆਰਾਮ ਸੰਤ ਬਲਵੰਤ ਸਿੰਘ ਵੱਡੇ ਭਾਈ ਵਲ ਹੀ ਜਾ ਕੀਤਾ । ਸੰਤ ਬਲਵੰਤ ਸਿੰਘ ਜੀ ਅਤੇ ਪਰਵਾਰ ਦੀ ਪ੍ਰਗਾਢ ਸਿਖੀ ਭਾਵਨਾ, ਅਟੁੱਟ ਸਤਿਕਾਰ ਤੇ ਪਿਆਰ ਦੇ ਜਜ਼ਬੇ ਨੂੰ ਸਤਿਗੁਰੂ ਜੀ ਵਲੋਂ ਮਾਣ ਮਿਲਦਾ ਰਹਿੰਦਾ ਹੈ । ਏਧਰ ਇਕਾਂਤ ਵੀ ਵਧੇਰੇ ਹੈ ।

2.00 ਵਜੇ ਫੇਰ ਇਸ਼ਨਾਨ ਪਾਣੀ ਕਰ ਸਤਿਗੁਰੂ ਜੀ ਨੇ ਸੇਠ ਕਿਰਪਾਲ ਸਿੰਘ-ਸੇਠ ਮਹਿੰਦਰ ਸਿੰਘ-ਸੇਠ ਪ੍ਰੀਤਮ ਸਿੰਘ ਆਦਿ ਨੂੰ ਨਾਲ ਲੈ ਸੰਤ ਲਾਲ ਸਿੰਘ ਜੀ ਅਤੇ ਹੋਰ ਸਿਖਾਂ ਦੇ ਘਰੀਂ ਚਰਨ ਪਾਏ ।

ਡਾਲਟਨ ਗੰਜ ਦੀ ਨਾਮਧਾਰੀ ਧਰਮਸਾਲਾ ਸਤਿਗੁਰੂ ਸਤਿਕਾਰ ਵਾਸਤੇ ਸਦਾ ਤਿਆਰ ਰਹਿੰਦੀ ਹੈ । 3.30 ਤੋਂ 4.30 ਤਕ ਏਥੇ ਸਮੂਹਿਕ ਨਾਮ ਸਿਮਰਨ ਹੋਇਆ । ਦੂਰ ਵਸਦੇ ਸਿਖਾਂ ਨੂੰ ਅਜਿਹਾ ਸਮਾਂ ਭਾਗਾਂ ਨਾਲ ਹੀ ਮਿਲਦਾ ਹੈ ਜਦੋਂ ਸਤਿਗੁਰੂ ਜੀ ਦੇ ਪਾਸ ਬੈਠ ਕੇ, ਉਨ੍ਹਾਂ ਦੀ ਮੂਰਤੀ ਦੇ ਦਰਸ਼ਨ ਕਰਦਿਆਂ, ਹਿਰਦੇ ਵਿਚ ਵਸਾ ਸਿਮਰਨ ਕੀਤਾ ਜਾਵੇ । ਇਸ ਦੈਵੀ ਦ੍ਰਿਸ਼ ਨੂੰ ਜੋ ਵੀ ਵੇਖਦਾ ਹੈ ਉਸਦੀ ਸਾਤਵਿਕਤਾ ਹੁਲਾਰਾ ਲੈ ਉਠਦੀ ਹੈ ।

ਜਦੋਂ ਸ਼ਬਦ ਕੀਰਤਨ ਸਮੇਂ ਰਾਗੀਆਂ ਮਿੱਠੀਆਂ ਅਤੇ ਵੈਰਾਗਮਈ ਸੁਰਾਂ ਖਿਚਕੇ

'ਪਿਰ ਦੇਖਨ ਕੀ ਆਸ' ਸ਼ਬਦ ਪੜ੍ਹਿਆ ਤਾਂ ਸਿਖਾਂ ਦੇ ਹਿਰਦਿਆਂ ਵਿਚ ਇਕ ਹੂਕ ਫਿਰ ਗਈ ਤੇ ਗੁਰੂ ਰਾਮ ਸਿੰਘ ਜੀ ਦਾ ਪ੍ਰਦੇਸ ਨਿਵਾਸ ਚੇਤੇ ਆ ਗਿਆ ।

ਇਕ ਜੁਆਨ ਬੀਬੀ ਜਿਸਦੀ ਨਜ਼ਰ ਪਿਛਲੇ ਦਿਨੀਂ ਉੱਕਾ ਹੀ ਜਵਾਬ ਦੇ ਗਈ ਸੀ, ਆਪਣੀ ਮਾਂ ਦੇ ਮੋਢੇ ਤੇ ਹੱਥ ਰਖ ਦੀਵਾਨ ਵਿਚ ਗੁਰੂ ਕੇ ਹਜ਼ੂਰ ਆਈ । ਡਾਕਟਰਾਂ ਨੇ ਉਹਦੀ ਨਜ਼ਰ ਬਹਾਲੀ ਤੋਂ ਇਨਕਾਰ ਕਰ ਦਿਤਾ, ਹੁਣ ਸਤਿਗੁਰੂ ਵੈਦ ਦਾ ਹੀ ਆਸਰਾ ਸੀ । ਧੀ ਦੇ ਪਿਆਰ ਨਾਲ ਮੁੱਠੀ ਮਾਂ ਨੇ ਸ੍ਰੀ ਚਰਨਾਂ ਵਿਚ ਧੀ ਦੀ ਨਜ਼ਰ ਵਾਪਸੀ ਦੀ ਬਿਨੈ ਕੀਤੀ । ਸਤਿਗੁਰੂ ਜੀ ਨੇ ਆਪਣਾ ਨੁਸਖ਼ਾ ਦੱਸਿਆ : ਅੰਮ੍ਰਿਤ ਵੇਲੇ ਉੱਠ, ਸਕੇਸ ਸ਼ਨਾਨ ਕਰਕੇ, ਇਕ ਮਾਲਾ ਭਜਨ ਤੇ ਇਕ ਭਗਉਤੀਆਂ ਦੀ ਕਰਕੇ ਰੋਜ਼ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਜ਼ ਕਰਿਆ ਕਰੋ ।

## ਰਾਮ ਵਿਲਾਸ ਸਿੰਘ ਸ਼ਰਮਾ

ਡਾਲਟਨ ਗੰਜ ਵਿਚ ਇਕ ਰਾਮ ਵਿਲਾਸ ਸਿੰਘ ਨਾਮ ਦੇ ਪੰਡਿਤ ਹਨ । ਇਹਨਾਂ ਨੇ ਕੇਸ ਦਾੜ੍ਹੀ ਵੀ ਰਖੇ ਹੋਏ ਹਨ ਅਤੇ ਸ਼ਾਸਤਰੀ ਸੰਗੀਤ ਦੇ ਅੱਛੇ ਹਰਮੋਨੀਅਮ ਵਾਦਕ ਹਨ । ਭਲਾ ਉਹ ਸਤਿਗੁਰਾਂ ਤੋਂ ਕਿਵੇਂ ਬਚ ਕੇ ਰਹਿੰਦੇ । ਸਤਿਗੁਰੂ ਜੀ ਨੇ ਚੋਖੇ ਚਿਰਾਂ ਦਾ ਭਜਨ ਦੱਸ ਕੇ ਇਹਨਾਂ ਨੂੰ ਆਪਣਾ ਸੇਵਕ ਬਣਾਇਆ ਹੋਇਆ ਸੀ । ਸਾਊ, ਨਿਰਮਾਣ ਅਤੇ ਸੁਰੀਲਾ, ਭਰਵੇਂ ਤੇ ਦਰਮਿਆਨੇ ਸਰੀਰ ਦਾ ਮਾਲਿਕ, ਇਹ ਵਿਅਕਤੀ ਜਦੋਂ ਪਰਸੋਂ ਸ਼ਾਮੀਂ ਨਮਸਕਾਰ ਕਰਨ ਆਇਆ ਸੀ, ਉਸ ਨਾਲ ਅੱਜ ਰਾਤੀਂ ਸੰਗੀਤ ਸੁਣਨਾ ਤੈ ਕਰ ਲਿਆ ਗਿਆ ਸੀ ।

ਦੀਵਾਨ ਦੀ ਸਮਾਪਤੀ ਬਾਅਦ 5.45 ਵਜੇ ਸਾਮੀਂ ਇਹਨਾਂ ਦੀ ਪੇਟੀ ਵਜਾਉਣ ਦੀ ਕਲਾ ਸੁਣਨ ਦਾ, ਗੁਰੂ ਕੀ ਹਜ਼ੂਰੀ ਵਿਚ, ਮੈਨੂੰ ਵੀ ਅਵਸਰ ਮਿਲਿਆ । ਰਾਗ ਯਮਨ ਵਿਚ ਪਹਿਲਾਂ ਕੇਵਲ ਹਰਮੋਨੀਅਮ ਵਜਾ ਕੇ, ਫਿਰ ਇਕ ਬੁੱਢੇ ਨਿਸੱਤੇ ਤਬਲਾ-ਵਾਦਕ ਦੀ ਸੰਗਤ ਨਾਲ ਰਾਮ ਵਿਲਾਸ ਸਿੰਘ ਨੇ ਬੜਾ ਸੁਰ ਤੇ ਮਸਤੀ ਵਿਚ ਭਿਜ ਕੇ ਗੰਵਿਆ ਪਰ ਬੁੱਢੇ ਪਖਾਵਜੀ ਦਾ 'ਇਆਂ ਇਆਂ' ਕਰਕੇ ਜ਼ੋਰ ਲਗਾਣਾ ਤੇ ਪੈਰ ਫਟਕਣਾ ਵਧੇਰੇ ਧਿਆਨ ਆਕਰਸ਼ਤ ਕਰ ਰਿਹਾ ਸੀ ।

## ਦਸਤਾਰ ਬੰਧਨ

ਇਸੇ ਦੌਰਾਨ ਸੰਤ ਸੰਤੋਖ ਸਿੰਘ ਨੇ ਆਪਣੇ ਛੋਟੇ ਲੜਕਿਆਂ ਹਰਮੀਤ ਸਿੰਘ ਅਤੇ ਅਤੇ ਪਰਵਿੰਦਰ ਸਿੰਘ ਨੂੰ ਹਜ਼ੂਰੀ ਵਿਚ ਪੇਸ਼ ਕੀਤਾ ਬੱਚਿਆਂ ਦੇ ਸਿਰ ਤੇ ਦਸਤਾਰਾਂ ਸਜਾਣ ਲਈ । ਦੀਨ ਦਿਆਲ ਜੀ ਨੇ ਸੰਤ ਬਲਵੰਤ ਸਿੰਘ ਕੀਰਤਨੀਏ ਨੂੰ ਆਗਿਆ ਕੀਤੀ । ਉਨ੍ਹਾਂ ਬੱਚਿਆਂ ਨੂੰ ਦਸਤਾਰ ਬੰਨ੍ਹਣ ਦਾ ਆਰੰਭ ਕਰਵਾਇਆ ।

## ਰੋਗੀ ਨੂੰ ਦਰਸ਼ਨ

**6.45 ਤੇ ਦੀਵਾਨ ਦੀ ਸਮਾਪਤੀ ਉਪਰੰਤ, ਕੀਤੀ ਗਈ ਬਿਨੈ ਪਰਵਾਨ ਕਰ ਸਤਿਗੁਰੂ ਜੀ ਸੰਤ ਜੈ ਸਿੰਘ ਦੇ ਘਰ ਪਧਾਰੇ ਜੁ ਧਰਮਸਾਲਾ ਦੇ ਨਜ਼ਦੀਕ ਹੀ ਸੀ ।**

ਇਥੇ ਉਨ੍ਹਾਂ ਦੀ ਬਿਮਾਰ ਪਤਨੀ ਨੂੰ ਜਾ ਦਰਸ਼ਨ ਦਿਤੇ। ਬਿਸਤਰ ਤੇ ਲੇਟੀ ਬੀਬੀ ਦੀ ਸੰਤੁਸ਼ਟਤਾ ਹਿਤ ਸ਼੍ਰੀ ਚਰਨ ਉਚੇ ਕਰਕੇ ਉਸਦੀ ਨਮਸਕਾਰ ਦੀ ਇਛਾ ਪੂਰਨ ਕੀਤੀ। ਇਸ ਮੌਕੇ ਬਹੁਤ ਸਾਰੀ ਸੰਗਤ ਹਜ਼ੂਰ ਦੇ ਨਾਲ ਸੀ।

### ਇਹਾਤੇ ਵਿਚ ਚਰਨ

ਸੇਠ ਸੰਤ ਕਿਰਪਾਲ ਸਿੰਘ ਦੇ ਘਰ ਵਲ ਜਾਂਦਿਆਂ ਰਾਹ ਵਿਚ ਇਹਨਾਂ ਦੇ ਹੀ ਛੋਟੇ ਭਾਈ ਸੰਤ ਅਮਰ ਸਿੰਘ-ਬੀਬੀ ਜੀਤਾਂ ਕੇ ਇਹਾਤੇ ਵਿਚ ਸ੍ਰੀ ਸਤਿਗੁਰੂ ਜੀ ਨੇ ਪ੍ਰਾਰਥਨਾ ਸਵੀਕਾਰ ਕਰ ਚਰਨ ਪਾਏ। ਪਤਾਸਿਆਂ ਦਾ ਪ੍ਰਸ਼ਾਦ ਖੁਲ੍ਹਾ ਵਰਤਿਆ।

ਸ਼ਾਮ ਦੇ ਜਲਪਾਨ ਲਈ ਵੀ ਸੱਚੇ ਪਾਤਸ਼ਾਹ ਜੀ ਨੇ ਉਪ੍ਰੋਕਤ ਜੋੜੇ ਨੂੰ ਨਿਵਾਜਿਆ। ਗਵਵੇ ਵਿਚ ਸਤਿਗੁਰੂ ਜੀ ਨੇ ਆਪਣੇ ਪਿਆਰੇ ਡਾਲਟਨ ਗੰਜ ਦੇ ਸਿਖਾਂ ਨੂੰ ਸੋਧਣ ਹਿਤ ਜੁ ਸ਼ਬਦ ਬਾਣ ਚਲਾਏ ਸਨ, ਉਨ੍ਹਾਂ ਦਾ ਬੀਬੀ ਜੀਤ ਕੌਰ ਤੇ ਗਹਿਰਾ ਪ੍ਰਭਾਵ ਸੀ, ਇਹਦੇ ਨੇਤਰਾਂ ਵਲ ਮੇਰਾ ਧਿਆਨ ਸੀ, ਇਹ ਬਾਰ ਬਾਰ ਭਰ ਭਰ ਉਛਲਦੀ ਸੀ। ਸਤਿਗੁਰੂ ਜੀ ਨੇ ਅਜ ਇਨ੍ਹਾਂ ਦੋਹਾਂ ਜੀਆਂ ਨੂੰ ਪਿਆਰ ਦੇਣਾ ਸੀ, ਥੋੜਾ ਫਲ ਫਰੂਟ ਛਕ ਕੇ। ਸਿਖਾਂ ਦੇ ਹਿਰਦੇ ਸੇਵਾ ਸਵੀਕਾਰ ਹੋਈ ਤੋਂ ਕੰਵਲ ਵਾਂਗ ਟਹਿਕ ਉਠੇ।

### ਬਰਵਾਡੀ ਨੂੰ

ਜਲਪਾਣੀ ਛਕ ਸਤਿਗੁਰੂ ਜੀ ਸੰਤ ਬਲਵੰਤ ਸਿੰਘ ਕੀ ਕੋਠੀ, ਆਪਣੇ ਡੇਰੇ, ਪਧਾਰੇ। ਏਥੇ ਸੰਤ ਕਿਰਪਾਲ ਸਿੰਘ-ਮਹਿੰਦਰ ਸਿੰਘ ਭਰਾਵਾਂ ਨਾਲ ਵਿਸ਼ੇਸ਼ ਗੱਲਬਾਤ ਹੁੰਦੀ ਰਹੀ। ਹੁਣ ਸਾਡੇ ਪ੍ਰਸਥਾਨ ਦਾ ਵੇਲਾ ਨਜ਼ਦੀਕ ਸੀ, ਸੋ ਸਤਿਗੁਰੂ ਜੀ ਤੇ ਨਾਲ ਆਏ ਜਥੇ ਨੂੰ ਵਿਦਾ ਕਰਨ ਲਈ ਏਸੇ ਕੋਠੀ ਵਿਚ ਤਕੜੀ ਇਕਤਰਤਾ ਹੋ ਗਈ। ਅੰਦਰ ਸਤਿਗੁਰਾਂ ਪਾਸ ਬਹੁਤ ਗਿਣਤੀ ਵਿਚ ਭਾਈ, ਬਾਹਰ ਵਡੀ ਗਿਣਤੀ ਵਿਚ ਬੀਬੀਆਂ। ਸਨੇਹ ਸਤਿਕਾਰ ਦੀ ਗੰਗਾ ਅੰਦਰ ਬਾਹਰ ਵਹਿ ਰਹੀ ਸੀ। ਸੰਤ ਅਮਰ ਸਿੰਘ ਹੁਰਾਂ ਮੈਨੂੰ ਦੱਸਿਆ : ਤਰਲਾ ਲਿਆ ਹੈ ਸਤਿਗੁਰੂ ਜੀ ਪਾਸ ਕਿ ਹਰ ਛੇਈਂ ਮਹੀਨੀਂ ਜ਼ਰੂਰ ਦਰਸ਼ਨ ਦੀ ਕਿਰਪਾ ਕਰਿਆ ਕਰਨ। ਕਲਿਜੁਗ ਦੇ ਪ੍ਰਭਾਵ ਤੋਂ ਇਹਨਾਂ ਦੇ ਦਰਸ਼ਨਾਂ ਹੀ ਬਚਾਣਾ ਹੈ। ਸਤਿਗੁਰਾਂ ਆਗਿਆ ਕੀਤੀ ਹੈ, ਤਰਸੇਮ ਸਿੰਘ ਨੂੰ ਨੋਟ ਕਰਵਾ ਦਿਓ।

ਰਾਤ ਦੇ 9.15 ਹੋਏ ਸਨ ਕਿ ਸਤਿਗੁਰੂ ਜੀ ਨੇ ਉਪਰਲੀ ਛਤੋਂ ਪੌੜੀਆਂ ਉਤਰ-ਦਿਆਂ ਹਰ ਪ੍ਰੇਮੀ ਵਿਅਕਤੀ ਨੂੰ ਇਕ ਇਕ ਦੋ ਦੋ ਸ਼ਬਦਾਂ ਨਾਲ ਨਿਵਾਜਿਆ। ਪ੍ਰੋ: ਇੰਦਰ ਸਿੰਘ ਚੇਅਰਮੈਨ ਦੀ ਕਾਰ ਤੇ ਸਵਾਰ ਹੋ ਬਰਵਾਡੀ ਸਟੇਸ਼ਨ ਨੂੰ ਚਲ ਪਏ ਜਿਥੇ ਏਅਰ ਕੰਡੀਸ਼ਨ ਸੈਲੂਨ ਸਾਡੀ ਇੰਤਜ਼ਾਰ ਵਿਚ ਖਲੋਤਾ ਸੀ। ਸਤਿਗੁਰੂ ਜੀ ਵਾਲੀ ਕਾਰ ਵਿਚ ਕਿਰਪਾਲ ਸਿੰਘ-ਮਹਿੰਦਰ ਸਿੰਘ ਵੀਰ ਵੀ ਜਾ ਬੈਠੇ ਜੁ ਸਤਿਗੁਰੂ-ਪ੍ਰੇਮ ਕੁੱਠੇ ਸਨ।

ਦੂਜੀ ਕਾਰ ਵਿਚ ਪੂਰਬਾ, ਸਕੱਤਰ, ਬੇਅੰਤ ਸਿੰਘ ਸੋਖਲ, ਗੁਰਦਿਆਲ ਸਿੰਘ ਰਾਇਸਰੀ ਅਤੇ ਮੇਰੇ ਤੋਂ ਬਿਨਾ ਮਰੀਅਲ ਜਿਹਾ ਇਕ ਬਿਹਾਰੀ ਡਰਾਈਵਰ ਸੀ। 25-30

ਕਿਲੋਮੀਟਰ ਜੰਗਲ ਵਿਚੋਂ ਗੁਜ਼ਰੇ ਸਾਂ ਕਿ ਸਟੇਸ਼ਨ ਤੋਂ 6 ਕੁ ਮੀਲ ਉਰ੍ਹਾਂ ਹੀ ਸਾਡੀ ਗੱਡੀ ਦਾ ਟਾਇਰ ਪੰਕਚਰ ਹੋ ਗਿਆ। ਸੰਘਣਾ ਅਨ੍ਹੇਰਾ, ਦੁਆਲੇ ਭਰਪੂਰ ਜੰਗਲ, ਪਾਸ ਚਾਨਣ ਦੀ ਅਣਹੋਂਦ, ਹੁਣ ਕੀ ਕੀਤਾ ਜਾਵੇ। ਯਾਦ ਆਇਆ। ਮੇਰੇ ਪਾਸ ਇਕ ਪੈੱਨ ਬੈਟਰੀ ਹੈ। ਸਿੰਘਾਂ ਨੇ ਮਿੱਟੀ ਪੁੱਟ, ਕਾਰ ਨੂੰ ਬਿਨਾ ਜੈੱਕ ਤੋਂ ਉਚਾ ਉਠਾ ਕੇ, ਆਪ ਹੀ ਜਤਨ ਕਰਕੇ ਟਾਇਰ ਬਦਲੀ ਕਰਕੇ, ਪੌਣੇ ਘੰਟੇ ਪਿਛੋਂ ਬਰਵਾਡੀ ਦਾ ਰਾਹ ਲਿਆ। ਨਾਲ ਜਾਣ ਵਾਲੇ ਬਾਕੀ ਸਰੀਰ ਵੀ ਬਰਵਾਡੀ ਪਹੁੰਚ ਗਏ।

ਸਤਿਗੁਰੂ ਜੀ ਨੇ ਡਾਲਟਨ ਗੰਜੀ ਭਰਾਵਾਂ ਨੂੰ ਏਅਰ ਕੰਡੀਸ਼ਨ ਸੈਲੂਨ ਦੀਆਂ, ਨਾਲ ਹੋ, ਫਿਰ ਕੇ, ਸਾਰੀਆਂ ਖੂਬੀਆਂ ਸਮਝਾਈਆਂ। ਸਤਿਗੁਰੂ ਜੀ ਨੇ ਮੇਰਾ ਧਿਆਨ ਇਨ੍ਹਾਂ ਭਰਾਵਾਂ ਵਲ ਕਰਵਾਕੇ ਬਚਨ ਕੀਤਾ : ਇਹਨਾਂ ਨੂੰ ਸੈਲੂਨ ਪਸੰਦ ਆ ਗਿਆ ਹੈ ਅਤੇ ਛੇਤੀ ਹੀ ਇਹਨਾਂ ਨਾਲ ਕੰਨਿਆਂ ਕੁਮਾਰੀ ਤਕ ਦੱਖਣ ਭੌਂਵਾਂ ਗੇ ਸੈਲੂਨ ਤੇ। ਹੋਲੇ ਤੇ ਵੀ ਇਸ ਤ੍ਰਿਮੂਰਤੀ ਨੂੰ ਆਉਣ ਲਈ ਕਿਹਾ ਹੈ। ਹਜ਼ਾਰੀ ਬਾਗ ਵਿਚ ਮੁਨਾਸਬ ਜਗਹ ਬਣਾਨ ਵਾਸਤੇ ਸਲਾਹ ਮਸ਼ਵਰਾ ਕਰਾਂਗੇ।

11 ਵਜੇ ਰਾਤ ਤਕ ਸਭ ਨੂੰ ਛੁੱਟੀ ਦੇ ਦਿਤੀ ਗਈ। ਸ੍ਰੀ ਸਤਿਗੁਰੂ ਜੀ ਸੈਲੂਨ ਵਿਚ ਬਿਰਾਜ ਗਏ ਅਤੇ ਹੋਰ ਯਾਤਰੀ ਵੀ। 3.18 ਸਵੇਰੇ ਟਾਟਾ ਐਕਸਪ੍ਰੈਸ ਨਾਲ ਲਗ ਕੇ ਸਾਡੇ ਸੈਲੂਨ ਨੇ ਦੁਪਹਿਰੇ 12.30 ਤੇ ਟਾਟਾ ਨਗਰ ਪਹੁੰਚਣਾ ਹੈ।

## 9 ਫ਼ਰਵਰੀ 1980, ਸ਼ਨੀਵਾਰ
## ਜਮਸ਼ੇਦ ਪੁਰ (ਟਾਟਾ ਨਗਰ)

ਅੰਮ੍ਰਿਤਵੇਲੇ ਦੇ ਇਸ਼ਨਾਨ ਉਪਰੰਤ ਆਸਾ ਦੀ ਵਾਰ ਦਾ ਕੀਰਤਨ ਸੈਲੂਨ ਦੇ ਡਾਈਨਿੰਗ ਹਾਲ ਵਿਚ ਹੀ ਹੋਇਆ। ਸਤਿਗੁਰੂ ਜੀ ਕੀਰਤਨ ਸਮੇਂ ਕੇਵਲ ਬੁਨਾਇਣ ਪਹਿਨੀ ਤੇ ਗਰਮ ਚਦਰ ਓਢੀ ਰਾਗੀਆਂ ਦੀ ਅਗਵਾਈ ਕਰਦੇ ਰਹੇ। ਮੇਰੇ ਧਿਆਨ ਵਿਚ ਆ ਰਿਹਾ ਸੀ ਏਸ ਡਰਾਇੰਗ ਰੂਮ ਵਿਚ ਦੂਜੀ ਤਰ੍ਹਾਂ ਦੇ ਲੋਕ ਸ਼ਰਾਬਾਂ ਦੇ ਦੌਰ ਚਲਾਂਦੇ ਹਨ, ਪਰ ਸਤਿਗੁਰੂ ਆਪਣੀ ਸਾਤਵਿਕਤਾ ਨਾਲ ਜਿਥੇ ਜਾਂਦੇ ਹਨ, ਓਥੇ ਆਪਣਾ ਵਾਤਾਵਰਣ ਬਣਾ ਲੈਂਦੇ ਹਨ। ਇਸ ਵੇਲੇ ਸਾਰੇ ਸਹਿਯਾਤਰੀ ਕੀਰਤਨ ਸੁਣਨ ਤੇ ਕਰਨ ਦੇ ਸਹਿਭਾਗੀ ਸਨ।

ਜਦੋਂ ਤੋਂ ਦਿਨ ਚੜ੍ਹਿਆ, ਰੇਲ ਦੇ ਦੋਹੀਂ ਪਾਸੀਂ ਜਾਂ ਇਕੋ ਪਾਸੇ ਪਹਾੜੀਆਂ ਅਤੇ ਜੰਗਲ ਦਾ ਸੰਘਣਾਪਣ ਦ੍ਰਿਸ਼ਟੀ ਪੈਂਦਾ ਰਿਹਾ। ਕੁਲੂ-ਮਨਾਲੀ ਵਰਗੀ ਪਹਾੜੀ ਹਰਿਆਲੀ ਨਹੀਂ। ਚਸ਼ਮੇ ਨਹੀਂ, ਝਰਨੇ ਨਹੀਂ। ਇਸ ਇਲਾਕੇ ਦੀਆਂ ਪਹਾੜੀਆਂ ਤੇ ਝਾੜੀਆਂ ਬੂਟੇ ਹੈਨ। ਪਤਲਾਤੂ ਸਟੇਸ਼ਨ ਤੇ ਸਾਨੂੰ ਸੂਰਜ ਨੇ ਵਖਾਲੀ ਦਿਤੀ। ਅਤੇ ਨਾਲ ਹੀ ਅਗੇ ਖੇਤਾਂ ਦੇ ਵੱਟਾਂ ਬੰਨੇ ਨਜ਼ਰ ਪੈਣੇ ਸ਼ੁਰੂ ਹੋਏ। ਭਾਵੇਂ ਰਾਜ ਪੂਰੀ ਤਰ੍ਹਾਂ ਖੁਸ਼ਕੀ ਦਾ ਸੀ। ਰਾਹ ਵਿਚ ਬਰਕਾਨਾ ਜੰਕਸ਼ਨ ਆਇਆ ਜਿਥੋਂ ਮੂਰੀ, ਰਾਂਚੀ ਅਤੇ ਟਾਟਾ ਨਗਰ ਨੂੰ ਲਾਈਨ ਬਦਲਦੀ ਹੈ। ਬਰਕਾਨਾ ਤੋਂ ਰਾਚੀ ਨੂੰ ਜਾਂਦਿਆਂ ਇਕ ਦੋ ਥਾਵਾਂ ਤੇ ਵਧੀਆ ਗੰਨਾ (ਕਮਾਦ) ਅਤੇ ਉਮਦਾ ਫਸਲ ਵੀ ਦਿੱਸੀ। ਏਥੇ ਤਾਂ ਢੀਂਗਲੀ ਦੀ ਹੀ ਕਰਾਮਾਤ ਸੀ। ਖੇਤਾਂ ਵਿਚ ਇਕਸਾਰਤਾ ਅਰਥਾਤ ਪੱਧਰਾਪਣ

ਨਹੀਂ ਸੀ ।...ਇਹ ਲੰਘ ਕੇ ਫੇਰ ਜੰਗਲ ਅਤੇ ਪਰਬਤ ! ਅਤੇ ਅਸੀਂ ਸਾ ਕਿ ਹਰ ਪਲ ਅਗਾਹਾਂ ਵਧੀ ਜਾ ਰਹੇ ਸਾਂ ।

## ਦਸਮ ਗ੍ਰੰਥ ਦੀ ਸੰਥਾ

10 ਵਜੇ ਤਾਂ ਸਤਿਗੁਰੂ ਜੀ ਦੇ ਕਮਰਿਓਂ ਪੰਡਿਤ ਗੋਪਾਲ ਸਿੰਘ ਜੀ ਅਤੇ ਸੰਤ ਫਰੀਦ ਜੀ ਨੂੰ ਸੁਨੇਹਾ ਆਇਆ ਕਿ ਦਸਮ ਦੀ ਸੈਂਚੀ ਦਾ ਪਾਠ ਜਾਰੀ ਕਰੀਏ। ਇਸ ਅਵਸਰ ਦਾ ਲਾਭ ਸ੍ਰੀ ਇਕਬਾਲ ਸਿੰਘ ਮਨਚੰਦਾ ਬੈਂਕੌਕ ਵਾਲੇ ਜ਼ਰੂਰ ਉਠਾਂਦੇ। ਮੈਂ ਵੀ ਇਸ ਯੋਗ ਸਾਂ। ਸਤਿਗੁਰੂ ਜੀ ਦਿਲ ਦੀਆਂ ਤਾਰਾਂ ਨਾਲ ਮੈਨੂੰ ਬੁਲਾ ਰਹੇ ਪ੍ਰਤੀਤ ਹੁੰਦੇ ਪਰ ਮੈਂ ਜੀ ਕਰੜਾ ਕਰਕੇ, ਚਿੱਠੀਆਂ ਲਿਖਣ, ਫੋਟੋ ਦਰੁਸਤ ਕਰਨ ਤੇ ਪਿਠ ਅੰਕਣ ਦਾ ਕੰਮ ਕਰਦਾ ਰਹਿੰਦਾ। ਮੇਰਾ ਜੀ ਤਾਂ ਦਸਮ ਗ੍ਰੰਥ ਦੇ ਪਾਠ ਦਾ ਲਾਭ ਲੈਣ ਤੇ ਕਰਦਾ, ਪਰ ਨਿਜ ਦੀਆਂ ਜ਼ਿੰਮੇਵਾਰੀਆਂ ਨਿਭਾਉਣ ਲਈ ਮੈਂ ਢੀਠਤਾਈ ਦੀ ਵਰਤੋਂ ਕਰ ਲੈਂਦਾ।

ਇਸ ਅਵਸਰ ਤੇ ਮੇਰੇ ਕਮਰਾ ਸਾਥੀ ਜਾਂ ਆਰਾਮ ਕਰ ਰਹੇ ਹੁੰਦੇ ਜਾਂ ਵਾਰਤਾਲਾਪ। ਸੰਤ ਖਜ਼ਾਨ ਸਿੰਘ ਰਾਗੀ ਇਕ ਘੰਟਾ ਨਾਮ ਸਿਮਰਨ ਅਵੱਸ਼ ਕਰਦੇ। ਮੈਂ ਸਮਝਿਆ ਕਰਦਾ ਸੀ ਕਿ ਉਹ ਕੇਵਲ ਹਾਜ਼ਰ ਜਵਾਬ ਤੇ ਮਿੱਠੀਆਂ ਸ਼ਰਾਰਤਾਂ ਕਰਨ ਵਾਲੇ ਵਿਅਕਤੀ ਹੀ ਹਨ ਪਰ ਏਥੇ ਮੈਂ ਉਨ੍ਹਾਂ ਨੂੰ ਆਪਣਾ ਭਜਨ ਬਾਣੀ ਦਾ ਰੋਜ਼ਾਨਾ ਪ੍ਰੋਗਰਾਮ ਕਦੇ ਵੀ ਤਿਆਗਦੇ ਨਾ ਵੇਖਿਆ।

ਪਾਠ ਕਰਦਿਆਂ ਹੀ 'ਮੂਰੀ' ਜੰਕਸ਼ਨ ਆ ਗਿਆ। ਗੱਡੀ ਨੇ ਕੁਝ ਸਮਾਂ ਏਥੇ ਰੁਕਣਾ ਸੀ। ਗੱਡੀ ਵਿਚ ਸਾਡੇ ਸਾਥੀਆਂ ਨੇ ਜ਼ਰੂਰ ਕੁਛ ਚਰਚਾ ਕੀਤੀ ਹੋਵੇਗੀ, ਇਸ ਸਟੇਸ਼ਨ ਤੋਂ ਕੁਝ ਲੋਕ ਸਤਿਗੁਰੂ ਜੀ ਦੇ ਦਰਸ਼ਨ ਪਰਸਨ ਆਏ। ਅਜਿਹੇ ਅਵਸਰ ਸਮੇਂ ਜਾਂ ਤਾਂ ਸਤਿਗੁਰੂ ਜੀ ਪਲੇਟਫਾਰਮ ਤੇ ਉਤਰ ਖਲੋਂਦੇ ਹਨ ਜਾਂ ਸ਼ੀਸ਼ੇ ਦਾ ਪਰਦਾ ਉਠਾ ਛਡਦੇ।

11.30 ਤਕ ਦਸਮ ਦਾ ਪਾਠ ਚਲਦਾ ਰਿਹਾ।

ਜਲ ਪਾਣੀ ਛਕਣ ਤੇ ਕੁਛ ਆਰਾਮ ਲਈ ਸਤਿਗੁਰੂ ਜੀ ਨੇ ਇਕਾਂਤ ਲਈ। ਹੁਣ ਗੱਡੀ ਚਲਣਾ ਸ਼ੁਰੂ ਕਰ ਚੁਕੀ ਸੀ। ਗੱਡੀਓਂ ਬਾਹਰ ਜੋ ਕੁਝ ਨਜ਼ਰ ਪੈਂਦਾ ਉਹ ਸੀ ਧਰਤੀ ਦੀ ਉਚਾਣ ਨਿਵਾਣ। ਜੰਗਲ ਘਣੇ ਜਾਂ ਵਿਰਲੇ ਰੁੱਖਾਂ ਦੇ। ਜਿਥੇ ਕਿਤੇ ਖੇਤ ਹੁੰਦੇ ਖੁਸ਼ਕ ਜਾਂ ਮੀਂਹ ਮੰਗਦੇ।

ਐਨ 12.30 ਤੇ ਦੁਪਹਿਰੇ ਜਮਸ਼ੇਦਪੁਰ ਦਾ ਸਟੇਸ਼ਨ ਆ ਗਿਆ ਜਿਹੜਾ ਸਾਡੀ ਅੱਜ ਦੀ ਮੰਜ਼ਿਲ ਸੀ, ਅਤੇ ਜਿਹੜਾ ਮੇਰੇ ਲਈ ਦਰਸ਼ਨੀ ਸਥਲ ਸੀ।

## ਸਟੇਸ਼ਨ ਤੇ ਭਰਵਾਂ ਸੁਆਗਤ

ਬਿਹਾਰ, ਉੜੀਸਾ ਅਤੇ ਬੰਗਾਲ ਦੇ ਤਿਹੱਦੇ ਉਤੇ ਵੱਸਿਆ ਇਹ ਲੋਹਾ ਢਾਲਣ ਵਾਲਾ ਸ਼ਹਿਰ ਇਕ ਵਿਸ਼ਾਲ ਵਰਕਸ਼ਾਪ ਹੀ ਤਾਂ ਹੈ ਜਿਥੇ ਪ੍ਰਸਿਧ ਕਾਰੋਬਾਰੀ ਜਮਸ਼ੇਦ ਜੀ ਟਾਟਾ ਨੇ ਲੋਹੇ ਦੇ ਢਾਲਣ ਦੇ ਪਹਿਲੇ ਅਨੁਭਵ ਕੀਤੇ, ਜਿਥੇ ਦੂਰੋਂ ਹੀ ਚਿਮਨੀਆਂ

ਦੀ ਭਰਮਾਰ ਅਤੇ ਸਾਫ਼ ਸੁਥਰੇ ਮਕਾਨ-ਕਵਾਟਰ ਨਜ਼ਰ ਪੈਂਦੇ ਹਨ! ਅਸਲ ਵਿਚ ਇਹ ਕਾਮਿਆਂ ਦਾ ਹੀ ਸ਼ਹਿਰ ਹੈ ਜਾਂ ਕਾਮਿਆਂ ਨੂੰ ਪ੍ਰਬੰਧ ਹੇਠ ਰਖਣ ਵਾਲੇ ਬਾਬੂਆਂ ਦਾ।

ਪਲੈਟ ਫਾਰਮ ਤੇ ਜਿਵੇਂ ਸਾਡੇ ਸੈਲੂਨ ਦੇ ਰੁਕਣ ਦਾ ਸਥਾਨ ਪਹਿਲਾਂ ਹੀ ਪਤਾ ਸੀ। "ਧਰਤੀ ਕੀਤੀ ਏ ਸੁਹਾਵੀ ਮੇਰੇ ਸਤਿਗੁਰ ਨੇ!" ਹੱਲੇ ਦੀ ਤਰਜ਼ ਨਾਲ ਸ਼ਬਦ ਪੜ੍ਹਦਿਆਂ ਢੋਲਕੀ ਛੈਣਿਆਂ ਦੀ ਕੜਕੁਟ ਵਿਚ ਸਤਿਗੁਰੂ ਜੀ ਦਾ ਸੁਆਗਤ ਹੋਇਆ ਸ਼ਹਿਰ ਦੇ ਪਤਵੰਤੇ, ਸ਼ਰਧਾਲੂ ਤੇ ਸਿਦਕੀ ਸਿੱਖ ਸਿਖਣੀਆਂ ਦਰਜਨਾਂ ਦੀ ਤਾਦਾਦ ਵਿਚ ਫੁਲ ਹਾਰ ਲੈ ਕੇ ਪਹੁੰਚੇ ਹੋਏ ਸਨ। ਇਕ ਕੁਰਸੀ ਤੇ ਸਤਿਗੁਰੂ ਜੀ ਵਿਰਾਜਮਾਨ ਹੋਏ ਅਤੇ ਪੁਸ਼ਪ ਮਾਲਾਵਾਂ ਗਲੇ ਪੈਣ ਲਗੀਆਂ। ਸਤਿਗੁਰੂ ਜੀ ਗਲਿਓਂ ਹਾਰ ਲਾਹ ਲਾਹ ਕੋਲ ਖਲੋਤੇ ਨਿਜੀ ਸੇਵਕ ਪੂਰਬਾ ਮਹਿੰਦਰ ਸਿੰਘ ਨੂੰ ਥਮਾਈ ਜਾਂਦੇ।

ਏਥੇ ਹੀ, ਜਦੋਂ ਨਮਸਕਾਰਾਂ ਅਤੇ ਚਰਨ ਭੇਟਾਵਾਂ ਹੋ ਰਹੀਆਂ ਸਨ ਦੋ ਕੱਥਕ ਨ੍ਰਿਤ ਦੇ ਗੁਣੀ, ਜਿਨ੍ਹਾਂ ਨੂੰ ਸਤਿਗੁਰੂ ਜੀ ਜਲੰਧਰ ਵਿਚ ਆਪਣੇ ਨਾਮਧਾਰੀ ਬੱਚਿਆਂ ਦਾ ਉਸਤਾਦ ਬਣਾ ਚੁਕੇ ਸਨ, ਜਿਨ੍ਹਾਂ ਦੀ ਨ੍ਰਿਤਕਾਰੀ ਦੀ ਪਹਿਲਾਂ ਹੀ ਪ੍ਰਸੰਸਾ ਕਰ ਚੁਕੇ ਸਨ ਆਪਣੇ ਬਜ਼ੁਰਗ ਪਿਤਾ ਨਾਲ ਸੁਆਗਤ ਸਤਿਕਾਰ ਹਿਤ ਆਏ। ਸ੍ਰੀ ਪ੍ਰਭੂ ਸ਼ੰਕਰ, ਜਗਦੀਸ਼ ਸ਼ੰਕਰ ਅਤੇ ਇਨ੍ਹਾਂ ਦੇ ਪਿਤਾ ਸ੍ਰੀ ਜਾਦੂ ਨਾਥ। ਇਹਨਾਂ ਤਿੰਨਾਂ ਸਤਿਗੁਰੂ ਜੀ ਨੂੰ ਹਾਰ ਪਹਿਨਾਏ ਤਾਂ ਅੱਖੀਆਂ ਪ੍ਰੇਮ ਜਲ ਨਾਲ ਭਰ ਆਈਆਂ। ਜਾਦੂ ਨਾਥ ਜੀ ਤਾਂ ਪਹਿਲੀ ਵਾਰ ਹੀ ਦਰਸ਼ਨ ਕੀਤੇ ਸਨ। ਸ਼ੋਭਾਮਈ ਦਰਸ਼ਨਾਂ ਨੇ ਨਿਹਾਲ ਕਰ ਦਿਤਾ, "ਆਪ ਨੇ ਮਹਾਨ ਕ੍ਰਿਪਾ ਕੀ, ਹਮ ਗਰੀਬੋਂ ਕੀ ਦਰਸ਼ਨੋਂ ਕੀ ਸਾਧਯ ਪੂਰੀ ਹੁਈ।"

ਸਟੇਸ਼ਨ ਤੇ ਜੀਉ ਆਇਆਂ ਉਪਰੰਤ ਪ੍ਰਾਪਤ ਸਾਧਨਾਂ ਦੁਆਰਾ ਸੰਤ ਗੋਪਾਲ ਸਿੰਘ ਦੇ ਘਰ, ਆਦਿਤ ਨਗਰ ਵਲ ਸਾਰੀ ਸੰਗਤ ਚਲੀ। ਸਤਿਗੁਰੂ ਜੀ ਵਾਸਤੇ ਸ. ਦੇਵਿੰਦਰ ਸਿੰਘ 68 ਰੀਫੀਊਜੀ ਕਾਲੋਨੀ ਵਾਲਿਆਂ ਨੇ ਆਪਣੀ ਕਾਰ ਲਿਆਂਦੀ ਹੋਈ ਸੀ। ਉਸ ਤੇ ਸਵਾਰ ਹੋ ਕੇ ਚਲੇ ਤਾਂ ਮੁਕਾਮ ਤੋਂ 3 ਫਰਲਾਂਗ ਪਹਿਲਾਂ ਇਕ ਹੋਰ ਸੱਜਣ ਕਾਰ ਲੈ ਕੇ ਆ ਗਿਆ। ਇਹ ਕਿਸੇ ਕਾਰਨ ਸਟੇਸ਼ਨ ਤੇ ਪਹੁੰਚਣੋਂ ਪਛੜ ਗਿਆ ਸੀ। ਸਤਿਗੁਰੂ ਜੀ ਨੇ ਆਪਣੇ ਵਾਲੀ ਕਾਰ ਰੁਕਵਾ, ਉਸ ਦੇ ਪ੍ਰੇਮ ਨੂੰ ਸਵੀਕਾਰ ਕੀਤਾ। ਉਹ ਪਿਛਲੇ ਦੌਰੇ ਵੀ ਆਪਣੀ ਕਾਰ ਲੈ ਕੇ ਹਾਜ਼ਰ ਹੋਇਆ ਸੀ।

## ਆਦਿਤ ਨਗਰ ਵਿਚ

ਡੇਰੇ ਪਹੁੰਚੇ ਤਾਂ ਕੋਲ ਹੀ ਇਕ ਪਲਾਟ ਵਿਚ ਕਨਾਤਾਂ ਸ਼ਾਮਿਆਨਿਆਂ ਨਾਲ ਖੁਲ੍ਹਾ ਪੰਡਾਲ ਬਣਿਆ ਹੋਇਆ ਸੀ। ਪਰ ਸਤਿਗੁਰੂ ਜੀ ਘਰ ਆਏ। ਵਿਹੜੇ ਵਿਚ ਕੁਰਸੀ ਡੱਠ ਗਈ, ਜਿਸ ਤੇ ਸਤਿਗੁਰੂ ਜੀ ਸਫੇਦ ਬਸਤਰਾਂ ਤੇ ਰੰਗਦਾਰ ਐਨਕ ਨਾਲ ਸਸ਼ੋਭਤ ਦਰਸ਼ਨ ਦੇ ਰਹੇ ਸਨ। ਸਾਹਮਣੇ ਸਫਾਂ ਤੇ ਬੈਠੀ ਟਾਟਾ ਨਗਰ ਦੀ ਸੰਗਤ ਗੁਰੂ ਮੁਖ ਨਿਹਾਰ ਰਹੀ ਸੀ। ਏਥੇ ਸਿੱਖ ਟੇਢੀਆਂ ਪੱਗਾਂ ਵਾਲੇ ਵੀ ਸਨ ਤੇ ਸਿੱਧੀਆਂ ਪੱਗਾਂ ਵਾਲੇ ਵੀ ਸਨ। ਇਹ ਸਰੀਰ ਦਰਸ਼ਨ ਕਰ ਸੁਭਾਗੇ ਹੋ ਰਹੇ ਸਨ: ਸੰਤ

ਗੋਪਾਲ ਸਿੰਘ, ਸੰਤ ਬਾਵਾ ਸਿੰਘ, ਸ. ਇਕਬਾਲ ਸਿੰਘ, ਸ. ਕੁਲਵੰਤ ਸਿੰਘ, ਸ. ਜਸਵੰਤ ਸਿੰਘ, ਸ. ਜਸਪਾਲ ਸਿੰਘ, ਸੰਤ ਜੀਤ ਸਿੰਘ, ਸੰਤ ਅਮਰ ਸਿੰਘ ਭਾਗੋਵਾਲੀਆ, ਸੰਤ ਕਰਮ ਸਿੰਘ, ਸੰਤ ਪ੍ਰਕਾਸ਼ ਸਿੰਘ, ਸੰਤ ਕਰਤਾਰ ਸਿੰਘ ਬਾਰਿਡੀ, ਸ. ਸੋਹਣ ਸਿੰਘ, ਸ. ਬਲਦੇਵ ਸਿੰਘ, ਸ. ਬਲਕਾਰ ਸਿੰਘ, ਸ. ਕੁੰਦਨ ਸਿੰਘ, ਸ. ਸੰਪੂਰਨ ਸਿੰਘ, ਸ. ਨੱਥਾ ਸਿੰਘ, ਸ. ਕਰਤਾਰ ਸਿੰਘ, ਸ. ਹਰਭਜਨ ਸਿੰਘ ਆਦਿ। ਚੋਖੀਆਂ ਸਾਰੀਆਂ ਬੀਬੀਆਂ ਵੀ ਇਕਟਕ ਦਰਸ਼ਨ ਕਰਦੀਆਂ ਸੁਖ ਪ੍ਰਾਪਤ ਕਰ ਰਹੀਆਂ ਸਨ।

2? ਕੁ ਮਿੰਟ ਏਥੇ ਹਰੀ ਹਰੀ ਵਾੜ ਦੇ ਦਰਮਿਆਨ ਵਿਹੜੇ ਵਿਚ ਬੈਠੇ ਸਤਿਗੁਰੂ ਇਸ਼ਨਾਨ ਪਾਣੀ ਲਈ ਜਾਣ ਲਗੇ ਤਾਂ ਜੀਤ ਸਿੰਘ ਹੁਰਾਂ ਨੂੰ ਹੁਕਮ ਹੋਇਆ : ਪ੍ਰੋਗਰਾਮ ਬਣਾਓ, ਕਵੀ ਹੁਰਾਂ ਨੂੰ ਕੌਣ ਟਾਟਾ ਦਾ ਕਾਰਖਾਨਾ ਵਖਾ ਕੇ ਲਿਆਉਂਦਾ ਹੈ। ਸੰਤ ਇਕਬਾਲ ਸਿੰਘ ਮਨਚੰਦਾ, ਮੈਂ ਅਤੇ ਇਕ ਦੋ ਹੋਰ ਸਰੀਰ ਹੀ ਇਹ ਮਹਾਨ ਕਾਰੋਬਾਰ ਵੇਖਣਾ ਚਾਹੁੰਦੇ ਸਾਂ। ਪਰ ਕੋਈ ਐਸਾ ਵਿਘਨ ਐਨ ਵੇਲੇ ਸਿਰ ਉਪਸਥਿਤ ਹੋ ਗਿਆ ਕਿ ਅਸੀਂ ਟਾਟੇ ਦਾ ਕਾਰਖਾਨਾ ਵੇਖਣ ਨਹੀਂ ਜਾ ਸਕੇ। ਮੁਖ ਕਾਰਨ ਇਹ ਸੀ ਕਿ ਅੱਜ ਸ਼ਨੀਵਾਰ ਹੋਣ ਕਰਕੇ ਆਗਿਆ ਪ੍ਰਾਪਤੀ ਨੂੰ ਕਾਫ਼ੀ ਕੁਵੇਲ ਹੋ ਚੁਕੀ ਸੀ।

## ਲੰਗਰ ਅਤੇ ਦੀਵਾਨ

ਦੋਹਰੀ ਛੱਤ ਦੇ ਫਲੈਟ ਉਤੇ ਲੰਗਰ ਤਿਆਰ ਸੀ। ਸਤਿਗੁਰੂ ਜੀ ਨੇ ਇਸ਼ਨਾਨ ਕਰ, ਪ੍ਰਸ਼ਾਦ ਛਕ, ਇਕ ਘੰਟਾ ਆਰਾਮ ਕੀਤਾ। ਸਾਧ ਸੰਗਤ ਨੇ ਵੀ ਲੰਗਰ ਛਕ ਕੇ ਤ੍ਰਿਪਤੀ ਪਾਈ।

ਪੰਡਾਲ ਵਿਚ ਲਖਨਊ ਵਾਲੇ ਜਥੇਦਾਰ ਹਜ਼ਾਰਾ ਸਿੰਘ ਨੇ ਹੱਲੇ ਦਾ ਦੀਵਾਨ ਸਜਾਇਆ। 3 ਤੋਂ 4 ਤਕ ਏਥੇ ਹੀ ਸਮੂਹਕ ਨਾਮ ਸਿਮਰਨ ਹੋਇਆ। ਅੱਜ ਰਾਗੀ ਸਿੰਘਾਂ ਗੰਵਿਆ : ਸਤਿਗੁਰ ਮੂਰਤਿ ਕਉ ਬਲਿ ਜਾਉ। ਗੁਰਦੁਆਰਾ ਸੰਗਤ ਸਰ, ਬੰਬਈ ਰੋਡ, ਜਮਸ਼ੇਦ ਪੁਰ ਦੇ ਮੁਖੀ ਸੰਤ ਖਜ਼ਾਨ ਸਿੰਘ ਵੀ ਏਸ ਸਮੇਂ ਦਰਸ਼ਨ ਕਰਨ ਤੇ ਦੀਵਾਨ ਸੁਣਨ ਹਿਤ ਪਹੁੰਚੇ ਹੋਏ ਸਨ। ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਇਹਨਾਂ ਨੂੰ ਜਦੋਂ ਵੀ ਮੇਰੇ ਆਉਣ ਦਾ ਪਤਾ ਲਗੇ ਜ਼ਰੂਰ ਪਹੁੰਚਦੇ ਹਨ। ਬੜੇ ਪ੍ਰੇਮੀ ਸੰਤ ਹਨ। ਦੀਵਾਨ ਵਿਚ ਹੀ 3-4 ਸਰੀਰਾਂ ਆਪ ਉਠ ਕੇ ਭਜਨ ਪੁਛਿਆ। 6 ਵਜੇ ਇਸ ਦੀਵਾਨ ਦੀ ਸਮਾਪਤੀ ਹੋਈ ਤਾਂ ਜੱਥੇਦਾਰ ਸੇਵਾ ਸਿੰਘ ਜਗਾਧਰੀ ਵਾਲਿਆਂ ਏਸ ਸਥਾਨ ਤੇ 7 ਤੋਂ 9 ਰਾਤ ਤਕ ਕੀਰਤਨ ਕੀਤਾ।

## ਸੰਤ ਫੌਜਾ ਸਿੰਘ ਦਾ ਪਰਵਾਰ

ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਦੀਵਾਨ ਦੀ ਸਮਾਪਤੀ ਤੇ ਆਪਣੇ ਕਮਰੇ ਵਿਚ ਪਹੁੰਚੇ ਤਾਂ ਸੰਗਤ ਦੇ ਇਕ ਹੋਰ ਸਮੂਹ ਵਿਚ ਪਰਵਾਰੇ ਹੋਏ ਚੰਦ੍ਰਮਾਂ ਵਾਂਗ ਘਿਰੇ ਹੋਏ ਖਲੋਤੇ ਸਨ। ਹਜ਼ਾਰੀ ਬਾਗ (ਬਿਹਾਰ) ਦੇ ਰਾਹ ਵਿਚ ਇਕ ਜਗਹ 'ਚਾਈ ਬਾਸ਼ਾ'

ਨਾਮ ਦੀ ਹੈ, ਓਥੋਂ ਦੇ ਸ. ਫੌਜਾ ਸਿੰਘ (60) ਆਪਣੇ ਸਾਰੇ ਪਰਵਾਰ ਸਮੇਤ, ਪਹਿਲਾਂ ਪਤਾ ਲਗ ਜਾਣ ਕਾਰਨ, ਦਰਸ਼ਨ ਕਰਨ ਹਿਤ ਆਏ ਹੋਏ ਸਨ। ਖਲੇ ਖਲੋਤੇ ਹੀ ਸਾਰਾ ਸਮਾਂ ਬਚਨ ਹੋਏ।

ਸਤਿਗੁਰੂ ਜੀ ਨੇ ਮੇਰੇ ਧਿਆਨ ਵਿਚ ਲਿਆਂਦਾ : ਸ. ਫੌਜਾ ਸਿੰਘ ਦੇ ਪਿਤਾ ਸ. ਨੱਥਾ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਦੇ ਚਰਨ ਭੌਰੇ ਸਨ। ਸਦਾ ਹੀ ਦਰਸ਼ਨਾਂ ਦਾ ਸਮਾਂ ਪ੍ਰਾਪਤ ਕਰ ਲੈਂਦੇ, ਜਦੋਂ ਵੀ ਸਤਿਗੁਰੂ ਜੀ ਕਿਤੇ ਰੋੜੀ, ਸੱਖਰ ਵਲ ਜਾਂਦੇ। ਸ. ਫੌਜਾ ਸਿੰਘ ਹੁਰਾਂ ਦੱਸਿਆ ਕਿ ਉਨ੍ਹਾਂ ਦਾ ਪਰਵਾਰ 1925 ਈ: ਤੋਂ ਹੀ ਗੁਰੂ ਘਰ ਨਾਲ ਸੰਬੰਧਤ ਹੈ।

ਏਥੇ ਹੀ ਗੱਲ ਬਾਤ ਕਰਦਿਆਂ ਪਤਾ ਲਗਾ ਕਿ ਸੱਖਰ ਵਿਚ ਦੋ ਪ੍ਰੇਮੀ ਸਿਖ, ਸ. ਰਾਮ ਸਿੰਘ ਤੇ ਸ. ਕਿਸ਼ਨ ਸਿੰਘ ਨੇ ਇਕ ਸਿੰਘ ਸਭਾ ਗੁਰਦੁਆਰੇ ਦੇ ਮੱਥੇ ਤੇ 'ਸਤਿਗੁਰੂ ਰਾਮ ਸਿੰਘ ਜੀ ਸਹਾਇ' ਉਕਰਵਾ ਜਾਂ ਲਿਖਾ ਛਡਿਆ ਹੈ।

ਸ. ਫੌਜਾ ਸਿੰਘ ਪਰਵਾਰ 'ਚੋਂ ਛੋਟੇ ਲੜਕੇ ਨੂੰ ਪਿਆਰ ਨਾਲ ਪਲੋਸਦਿਆਂ ਸਤਿਗੁਰਾਂ ਬਚਨ ਕੀਤਾ : ਇਹਨਾਂ ਨੂੰ ਹੁਣ ਤੋਂ ਹੀ ਨਾਮਧਾਰੀ ਪਹਿਰਾਵਾ ਪੁਆਣਾ ਸ਼ੁਰੂ ਕਰੋ। ਸ਼ਾਮ ਨੂੰ ਬੈਠ ਕੇ ਦੀਵਾਨ ਲਾਉਣਾ ਸਿਖਾਓ। ਸਾਰੇ ਬਾਲਗ ਸਾਲ ਦੇ 365 ਘੰਟੇ ਭਜਨ ਕਰੋ ਅਰਥਾਤ ਰੋਜ਼ ਦਾ ਇਕ ਘੰਟਾ ਭਜਨ ਹਿਸਾਬ ਨਾਲ ਪੂਰਾ ਕਰੋ। ਫਿਲਮ ਨਹੀਂ ਵੇਖਣੀ, ਟੀ. ਵੀ. ਤੇ ਵੀ ਨਹੀਂ। ਸਭ ਨੇ ਸੱਤਿ ਸੱਤਿ ਕੀਤਾ ਤੇ ਪ੍ਰਸ਼ਾਦ ਲੈ ਕੇ ਨਿਵਾਸ ਦੇ ਪ੍ਰਬੰਧ ਲਈ ਹੇਠਾਂ ਉਤਰੇ।

ਏਥੇ ਇਕ ਸੱਜਣ ਸ. ਜਸਪਾਲ ਸਿੰਘ, ਪਿਛੋਂ ਪਿੰਡ ਬੰਡਾਲਾ ਜ਼ਿਲਾ ਅੰਮ੍ਰਿਤਸਰ ਦੇ ਸਨ, ਜਿਨ੍ਹਾਂ ਬਸਤਰ ਤਾਂ ਨਾਮਧਾਰੀ ਪਹਿਨ ਰਖੇ ਸਨ ਪਰ ਭਜਨ ਅਜੇ ਨਹੀਂ ਸੀ ਪੁਛਿਆ। ਇਹਨਾਂ ਸੰਤ ਅਮਰ ਸਿੰਘ ਭਾਗੋਵਾਲੀਏ ਦੁਆਰਾ ਅਰਜ਼ ਕਰਕੇ ਭਜਨ ਪੁੱਛਿਆ।

## ਚਰਨ ਪਾਉਣੇ

ਮੌਕੇ ਉਤੇ 'ਚਾਈ ਬਾਸ਼ਾ' ਵਾਲੇ ਸ. ਫੌਜਾ ਸਿੰਘ ਦੇ ਸਪੁਤਰ ਸ. ਬਲਜੀਤ ਸਿੰਘ ਹੁਰਾਂ ਆਪਣੀ ਕਾਰ ਸਤਿਗੁਰੂ ਜੀ ਦੇ ਚਰਨ ਪਾਊ ਪ੍ਰੋਗਰਾਮ ਹਿਤ ਪੇਸ਼ ਕੀਤੀ ਅਤੇ ਏਨਾ ਸਮਾਂ ਆਪ ਹੀ ਡਰਾਈਵ ਕੀਤੀ। ਅੱਜ. ਹੇਠ ਲਿਖੇ ਸਰੀਰਾਂ ਘਰੀਂ ਚਰਨ ਪਾਏ :

1. ਸ. ਇਕਬਾਲ ਸਿੰਘ ਟਰਾਂਸਪੋਰਟਰ, ਭੱਠਾ ਰਾਮਦਾਸ, ਵਿਸ਼ਨੂਪੁਰ, ਜਮਸ਼ੇਦਪੁਰ।
2. ਡਾ: ਹਰਚਰਨ ਸਿੰਘ ਅਤੇ ਬੀਬੀ ਪਿਆਰੀ।

   ਇਹਨਾਂ ਸਤਿਗੁਰੂ ਜੀ ਦੇ ਬਾਲ ਅਵਸਥਾ ਦੇ ਨਾਮ 'ਬੇਅੰਤ ਜੀ' ਦੇ ਨਾਮ ਤੇ ਰਖੇ, ਸ੍ਰੀ ਬੇਅੰਤ ਜੀ ਨਰਸਰੀ ਸਕੂਲ ਵਿਚ ਚਰਨ ਪੁਆਏ। ਬਿਲਡਿੰਗ ਦਾ ਅਜੇ ਕੁਝ ਕੰਮ ਹੋਣ ਵਾਲਾ ਸੀ। ਇਹਨਾਂ ਦੇ ਆਪਣੇ ਬੱਚੇ, ਉਦੈ ਸਿੰਘ ਅਤੇ ਅਜੈ ਸਿੰਘ। ਲੜਕੀਆਂ : ਜੈਅੰਤੀ ਕੌਰ, ਰਸ਼ਮੀ ਰਾਣੀ। ਆਪਣੇ ਘਰ ਵੀ ਚਰਨ ਪੁਆਏ।
3. ਸ. ਰਘੁਬੀਰ ਸਿੰਘ, 107 ਸੀਤਾ ਰਾਮ ਡੇਰਾ, ਮੋ: ਆ: ਐਗਰੀਕੋ, ਜਮਸ਼ੇਦ ਪੁਰ।

ਇਹਨਾਂ ਦੇ ਪਰਵਾਰ ਨੂੰ, ਸਤਿਗੁਰੂ ਜੀ ਨੇ ਸੰਤ ਪੂਰਬੇ ਨੂੰ ਕਹਿ ਕੇ, ਭਜਨ ਦਿਵਾਇਆ। ਹੇਠ ਲਿਖੇ ਸਰੀਰਾਂ ਭਜਨ ਪੁਛਿਆ :

ਸ. ਪ੍ਰਿਤਪਾਲ ਸਿੰਘ-ਬੀਬੀ ਜਸਪਾਲ ਕੌਰ (ਨੂੰਹ ਪੁਤ)

ਸ. ਧਿਆਨ ਸਿੰਘ (ਸਪੁਤਰ)

ਬੀਬੀ ਜਸਪਾਲ ਕੌਰ, ਬੀਬੀ ਜਗਦੀਸ਼ ਕੌਰ

ਸੰਤ ਸ਼ਾਮ ਸਿੰਘ (80) ਇਹ ਸ਼ਾਮ ਨਗਰ, ਅੰਮ੍ਰਿਤਸਰ ਦੇ ਸਨ। ਇਹਨਾਂ ਨੇ ਵੀ ਉਚੇਚਿਆਂ ਆਕੇ ਚਰਨ ਪਰਸੇ।

ਸੱਚੇ ਪਾਤਸ਼ਾਹ ਜੀ ਨੇ ਇਸ ਪਰਵਾਰ ਵਿਚ 15 ਮਿੰਟ ਬੈਠ ਕੇ ਦਰਸ਼ਨ ਦਿਤੇ। ਸੇਉ, ਸੰਤਰੇ, ਕੇਲੇ ਆਦਿ ਦਾ ਖੁਲ੍ਹਾ ਪ੍ਰਸ਼ਾਦ ਵਰਤਿਆ। ਸਤਿਗੁਰੂ ਜੀ ਨੇ ਸਿਖੀ ਵਿਚ ਸੁਦ੍ਰਿੜ ਰਹਿਣ ਲਈ ਉਪਦੇਸ਼ ਦਿਤਾ। ਉਤਸਾਹ ਅਤੇ ਉਮਾਹ ਦੇ ਇਸ ਵਾਤਾਵਰਣ ਵਿਚ ਸਤਿਗੁਰੂ ਜੀ ਨੇ ਮੁਖ ਨੁਕਤਾ ਦੱਸਿਆ, ਮਨ ਦੀ ਦੌੜ ਨੂੰ ਮਾਇਆ ਪਿਛੇ ਨ ਲਾਕੇ ਸਿੱਖੀ ਪਿਛੇ ਲਾਓ। ਮਾਇਆ ਦੁਖਦਾਈ ਨਹੀਂ, ਸੁਖਦਾਈ ਰਹੇਗੀ।

4. ਡਾ: ਜੁਗਿੰਦਰ ਸਿੰਘ, 44-45, ਰੀਫੀਊਜੀ ਕਾਲੋਨੀ, ਜਮਸ਼ੇਦਪੁਰ।
5. ਸ. ਕੁੰਦਨ ਸਿੰਘ ਧੋਤੀ ਵਾਲੇ 69, ,, ,,
6. ਸ. ਗੁਰਬਚਨ ਸਿੰਘ 70, ,, ,,
7. ਸ. ਕਰਤਾਰ ਸਿੰਘ 67, ,, ,,
8. ਸ. ਬਲਕਾਰ ਸਿੰਘ 68, ,, ,,
9. ਸ. ਹਰਭਜਨ ਸਿੰਘ

ਸ. ਕੁੰਦਨ ਸਿੰਘ ਦੇ ਘਰੋਂ ਬੀਬੀ ਨੇ ਅਰਜ਼ ਕੀਤੀ : ਸੱਚੇ ਪਾਤਸ਼ਾਹ, ਹੁਣ ਤਾਂ ਬਹੁਤ ਦੇਰ ਬਾਅਦ ਦਰਸ਼ਨ ਹੁੰਦੇ ਹਨ, ਸਾਲ ਦੇ ਸਾਲ ਦਰਸ਼ਨ ਦੇਣ ਦੀ ਕਿਰਪਾ ਕਰਿਆ ਕਰੋ।

10. ਸ. ਪੂਰਨ ਸਿੰਘ 45-46 ਰੀਫੀਊਜੀ ਕਾਲੋਨੀ, ਜਮਸ਼ੇਦਪੁਰ।

ਲੜਕੇ : ਸ. ਤਲਵਿੰਦਰ ਸਿੰਘ, ਰਛਪਾਲ ਸਿੰਘ।

11. ਸ. ਨੱਥਾ ਸਿੰਘ ਨਾਮਧਾਰੀ, 71 ਰੀਫੀਊਜੀ ਕਾਲੋਨੀ

ਸਾਰੇ ਹੀ ਬੱਚਿਆਂ ਨੂੰ, ਫਰੀਦ ਜੀ ਨੂੰ ਕਹਿ ਕੇ ਭਜਨ ਦਿਵਾਇਆ।

12. ਸ. ਗੁਰਬਖਸ਼ ਸਿੰਘ-ਸ. ਮੁਖਿੰਦਰ ਸਿੰਘ, 71 ਰੀਫੀਊਜੀ ਕਾਲੋਨੀ
13. ਸ. ਮਨੋਹਰ ਸਿੰਘ 27, ਰੀਫੀਊਜੀ ਕਾਲੋਨੀ

ਰੀਫੀਊਜੀ ਕਾਲੋਨੀ ਵਾਲੇ ਸਾਰੇ ਪੰਜਾਬੀਆਂ ਦੀ ਇਹ ਤੀਬਰ ਇੱਛਾ ਸੀ ਕਿ ਸਤਿਗੁਰੂ ਜੀ ਦਾ ਡੇਰਾ ਅਤੇ ਦੀਵਾਨ ਏਥੇ ਕਾਲੋਨੀ ਵਿਚ ਲਗੇ। ਅੰਤ ਨੂੰ ਸਤਿਗੁਰੂ ਜੀ ਵਲੋਂ ਸੰਤ ਗੋਪਾਲ ਸਿੰਘ ਦੀ ਇਹੋ ਅਰਜ਼ ਪਰਵਾਨ ਹੋ ਗਈ।

ਬਾਬਾ ਜੋਤਾ ਸਿੰਘ ਦੇ ਘਰ ਲੰਗਰ ਆਦਿ ਦਾ ਪ੍ਰਬੰਧ ਕੀਤਾ ਗਿਆ ਅਤੇ ਰਾਤ ਦਾ ਵਿਸ਼ਰਾਮ ਸ. ਬਲਕਾਰ ਸਿੰਘ ਕੇ ਘਰ। ਮੈਨੂੰ ਡੇਰਾ ਸ. ਨੱਥਾ ਸਿੰਘ ਬੱਦੋਂ ਰੱਤਾ (ਜ਼ਿਲਾ

ਗੁਜਰਾਂਵਾਲਾ) ਦੇ ਘਰ ਮਿਲਿਆ। ਉਹਨਾਂ ਦੀ ਪਰਵਾਰਕ ਜਾਣਕਾਰੀ :

ਸ. ਨੱਥਾ ਸਿੰਘ-ਬੀਬੀ ਅਮਰ ਕੌਰ (ਪਿੰਡ ਮਸੰਦਾਂ)

ਲੜਕੇ : 1. ਸ. ਗੁਰਬਖਸ਼ ਸਿੰਘ-ਕੁਲਦੀਪ ਕੌਰ
2. ਸ. ਜੁਗਿੰਦਰ ਸਿੰਘ-ਮਨਜੀਤ ਕੌਰ
3. ਸ. ਮੁਖਿੰਦਰ ਸਿੰਘ-ਸਤਨਾਮ ਕੌਰ
4. ਸ. ਰਘਬੀਰ ਸਿੰਘ-ਸੁਰਜੀਤ ਕੌਰ ਚਾਈਬਾਸ਼ਾ
5. ਸ. ਗੁਰਮੁਖ ਸਿੰਘ-ਜਸਬੀਰ ਕੌਰ
6 ਸ. ਜਸਪਾਲ ਸਿੰਘ

ਲੜਕੀ : ਬਿਅੰਤ ਕੌਰ-ਸ. ਗੁਰਬਚਨ ਸਿੰਘ ਮਾਟਾ, ਦਿੱਲੀ

## ਸੰਗੀਤ ਸਭਾ

ਬਾਬਾ ਕੁੰਦਨ ਸਿੰਘ ਦੇ ਭਰਾ ਦੇ ਘਰ ਅੰਦਰ ਵਰਾਂਡੇ ਤੇ ਬਾਹਰਲੇ ਚੋਗਾਨ ਵਿਚ ਚੋਖੀਆਂ ਦਰੀਆਂ ਵਿਛ ਗਈਆਂ, ਸਪੀਕਰ ਲਗ ਗਿਆ, ਸੰਗਤ ਇਕੱਤਰ ਹੋਣ ਲਗੀ। ਸਤਿਗੁਰੂ ਜੀ ਵੀ ਜਲਪਾਨ ਕਰ ਪੂਰੇ 8 ਵਜੇ ਦਰਸ਼ਨ ਦਿਤੇ। ਸੰਗੀਤ ਸਭਾ ਜਾਰੀ ਹੋ ਗਈ। ਸ਼੍ਰੀ ਪ੍ਰਭੂ ਸ਼ੰਕਰ, ਸ਼੍ਰੀ ਜਗਦੀਸ਼ ਸ਼ੰਕਰ ਅਤੇ ਇਹਨਾਂ ਦੇ ਪਿਤਾ ਸ਼੍ਰੀ ਜਾਦੂ ਨਾਥ ਆਏ ਹੋਏ ਸਨ।

ਸਤਿਗੁਰੂ ਜੀ ਨੇ ਸੰਗਤ ਨੂੰ ਸੰਬੋਧਨ ਕੀਤਾ : ਤੁਹਾਡੇ ਕੰਨ ਆਮ ਕਰਕੇ ਰਾਗੀਆਂ ਦਾ ਕੀਰਤਨ ਸੁਣਨ ਵਾਲੇ ਹਨ। ਜਿਹੜਾ ਪ੍ਰੋਗਰਾਮ ਏਥੇ ਸ਼ੁਰੂ ਕਰ ਰਹੇ ਹਾਂ, ਇਸ ਦੀਆਂ ਵੀ ਸੁਰਾਂ ਉਹੋ ਹਨ, ਪਰ ਇਹ ਜ਼ਰਾ ਬਾਰੀਕੀ ਦਾ ਕੰਮ ਹੈ। ਇਹ ਇਵੇਂ ਹੀ ਹੈ ਜਿਵੇਂ ਬੀ. ਏ. ਐਮ. ਏ. ਦੀ ਪੜ੍ਹਾਈ ਛੋਟੀਆਂ ਜਮਾਤਾਂ ਵਾਲਿਆਂ ਨੂੰ ਸਮਝ ਨਹੀਂ ਪੈਂਦੀ। ਕੋਸ਼ਸ਼ ਕੀਤੀ ਸੀ ਕਿ ਏਥੇ ਵੀ ਪਹਿਲਾਂ ਦੀਵਾਨ ਲਗ ਜਾਂਦਾ (ਹੱਲੇ ਦਾ), ਸ਼ਬਦ ਪੜ੍ਹੇ ਜਾਂਦੇ (ਰਾਗੀਆਂ ਦਾ ਕੀਰਤਨ ਹੁੰਦਾ) ਅਤੇ ਹੋਰ ਵੀ ਸਾਰਾ ਪ੍ਰੋਗਰਾਮ ਹੋ ਜਾਂਦਾ, ਪਰ ਹੁਣ ਤੁਹਾਨੂੰ ਇਕਦਮ ਉਚੀਆਂ ਜਮਾਤਾਂ ਵਾਲਾ ਪ੍ਰੋਗਰਾਮ ਸੁਣਨਾ ਪਵੇਗਾ। ਧੀਰਜ ਨਾਲ ਸੁਣੋਗੇ ਤਾਂ ਇਸ ਵਿਚੋਂ ਵੀ ਆਨੰਦ ਲਓਗੇ।

ਸਤਿਗੁਰਾਂ ਦੇ ਸ਼ਬਦ ਸਮਾਪਤੀ ਤੇ ਹੀ ਸਨ ਕਿ ਸ਼੍ਰੀ ਜਾਦੂ ਨਾਥ ਬੋਲੇ : ਮੈਂ ਨੇ ਭੀ ਹਾਜ਼ਰੀ ਭਰਨੀ ਹੈ ਆਪ ਕੇ ਸ਼੍ਰੀ ਚਰਨੋਂ ਮੇਂ !

"ਕਿਉਂ ਨਹੀਂ। ਮੈਂ ਪਹਿਲ ਕਰਦਾ ਹਾਂ, ਫਿਰ ਤੁਹਾਡੇ ਤੋਂ ਵੀ ਸੁਣਾਂਗੇ। ਇਹ ਪ੍ਰੋਗਰਾਮ ਤਾਂ ਰੱਖਿਆ ਹੀ ਤੁਹਾਡੇ ਲਈ ਹੈ।"

ਅਤੇ ਸਤਿਗੁਰੂ ਜੀ ਨੇ ਦਿਲਰੁਬਾ ਦੀਆਂ ਤਰਬਾਂ ਰਾਗ ਯਮਨ ਵਿਚ ਮੇਲ ਕੇ ਤਰਬਕਾਰੀ ਕੀਤੀ। ਜਗਦੀਸ਼ ਚੰਦਰ 20 ਮਿੰਟ ਤਕ ਜ਼ੋਰਦਾਰ ਤਬਲਾ ਵਜਾਂਦਾ ਰਿਹਾ। ਪੰ: ਕਿਸਨ ਮਹਾਰਾਜ ਬਨਾਰਸੀ ਵਾਲੇ ਅੰਦਾਜ਼ ਵਿਚ ਗੋਡਣੀਆਂ ਲਗਾ ਕੇ ਪਰ ਸਤਿਗੁਰੂ ਜੀ ਇਕਸਾਰ ਟਿਕਵੀਂ ਲੈਅ ਵਿਚ ਤਰਬਾਂ ਵਜਾਉਂਦੇ ਰਹੇ, ਬਾਰ ਬਾਰ ਤਿਹਾਈਆਂ ਦਰ ਤਿਹਾਈਆਂ ਤੁਰੀਆਂ ਆਉਂਦੀਆਂ। ਸਮ ਉਤੇ ਆਕੇ ਐਸੀ ਖੂਬਸੂਰਤੀ ਉਘੜਦੀ ਕਿ ਸਮਝਦਾਰ ਘਾਇਲ ਹੋ ਹੋ ਜਾਂਦੇ। ਜਗਦੀਸ਼ ਚੰਦਰ ਅਨੇਕਾਂ ਅਨਜਾਣੀਆਂ

ਗਤਾਂ ਦੀ ਤਾਲ ਭਿੰਨਤਾ ਪਰਗਟ ਕਰਦਾ ਰਿਹਾ ਪਰ ਸਤਿਗੁਰੂ ਜੀ ਦੀ ਲੈਅ-ਸਵਾਰੀ ਨੂੰ ਕੌਣ ਡਾਂਵਾਂ ਡੋਲ ਕਰੇ !

ਥੋੜੇ ਸਮੇਂ ਲਈ ਬਜ਼ੁਰਗ ਜਾਦੂ ਨਾਥ ਨੇ, ਜਿਸਦੀ ਛੋਟੀ, ਸਫੈਦ, ਕਾਟਵੀਂ ਦਾੜ੍ਹੀ, ਕੁਤਰਵੇਂ ਦੰਦ, ਚੰਦਨ ਨਾਲ ਸਫੇਦ ਕੀਤੇ ਮਸਤਕ ਉਤੇ ਲਾਲ ਤਿਲਕ ਦੀਆਂ ਧਾਰੀਆਂ, ਰੰਗ ਸਾਂਵਲਾ, ਨੱਕ ਤਿਖਾ, ਬਹੁਤ ਸਿਰ ਮਾਰਦਿਆਂ ਤਿੰਨ ਤਾਲ ਦੀ ਪਖਾਵਜ ਵਜਾਕੇ ਸਰੋਤਿਆਂ ਦੀ ਬਿਰਤੀ ਕੇਂਦਰਤ ਕੀਤੀ ਰਖੀ ।

ਫਿਰ ਜਗਦੀਸ਼ ਸ਼ੰਕਰ ਦੇ ਲੜਕੇ ਜੈ ਸ਼ੰਕਰ (6) ਨੇ ਵੀ ਪ੍ਰਾਰੰਭਕ ਤਬਲਾ ਖ਼ੂਬ ਵਜਾ ਕੇ ਵਖਾਇਆ । ਲੈਅ-ਤਾਲ ਦੀ ਸਮਝ ਏਸੇ ਉਮਰੋਂ ਇਸ ਵਿਚ ਬੀਜੀ ਗਈ ਸੀ । ਕਲਾਕਾਰਾਂ ਦੀਆਂ ਤਿੰਨ ਪੀੜ੍ਹੀਆਂ ਸਾਡੇ ਸਾਹਵੇਂ ਸਨ, ਪਹਿਲਾਂ ਦਾਦਾ, ਫਿਰ ਪੋਤਰਾ ਅਤੇ ਹੁਣ ਪੁਤਰਾਂ ਦੀ ਵਾਰੀ ਸੀ ।

ਰਾਤ ਦੇ 8.50 ਤੇ ਪ੍ਰਭੂ ਸ਼ੰਕਰ ਪੈਰੀਂ ਘੁੰਘਰੂ ਬੰਨ੍ਹ ਸ੍ਰੀ ਸਤਿਗੁਰੂ ਜੀ ਦੇ ਚਰਨ ਛੂਹੇ ਅਤੇ ਫਿਰ ਧਮਾਰ ਵਿਚ ਨਿਰਤ ਸ਼ੁਰੂ ਕੀਤੀ । ਸਤਿਗੁਰੂ ਜੀ ਨੇ ਤੁਰਤ ਧਮਾਰ ਤਾਲ ਦਾ ਨਗਮਾ ਤਿਆਰ ਕਰਕੇ ਸੰਤ ਘੁੱਲੋ ਨੂੰ ਸਿਖਾਇਆ । ਘੁੱਲੇ ਨੇ ਸਮਝ ਕੇ ਸਾਰਾ ਸਮਾਂ ਇਹੋ ਵਜਾਇਆ । ਇਹੋ ਨਗ਼ਮਾ ਸੀ ਜਿਸ ਦੀਆਂ ਲੈਅ-ਸੁਰਾਂ ਤੇ ਨਿਰਤਕਾਰ ਦੇ ਪੈਰ ਧਰਤੀ ਨੂੰ ਥਪਥਪਾਂਦੇ ਰਹੇ । ਵਖ ਵਖ ਗਤਾਂ ਵਿਚ ਹਰਕਤ ਕਰਦੇ ਅਨੰਦ ਸਿਰਜਦੇ ਰਹੇ । ਪ੍ਰਭੂ ਦੀ ਨਿਰਤਕਾਰੀ ਚਲਦਿਆਂ ਹੀ ਸਤਿਗੁਰੂ ਜੀ ਨੇ ਇਕ ਨਿਰਤ ਬੋਲ ਦੀ ਤਿਹਾਈ ਲਿਆਂਦੀ, ਜਿਸ ਉਤੇ ਫਿਰ ਨਿਰਤਕਾਰ ਨੇ ਘੁੰਘਰੂ ਬੰਨ੍ਹੇ ਪੈਰਾਂ ਨਾਲ ਪੂਰਣੀ ਕੀਤੀ । ਸਤਿਗੁਰੂ ਜੀ ਦੇ ਨ੍ਰਿਤ ਬੋਲਾਂ ਨੇ ਗੁਣੀ ਜਨਾਂ ਨੂੰ ਮੁਗਧ ਕਰ ਦਿਤਾ । ਕਲਾਕਾਰ ਦੀਆਂ ਘੁੰਮਣ-ਘੇਰੀਆਂ ਅਤੇ ਪੈਰਾਂ ਦੀ ਥਪ ਥਪ ਥਿਪ ਥਿਪ ਜਦੋਂ ਖ਼ਤਮ ਹੋਈ, ਸਤਿਗੁਰੂ ਜੀ ਦਾ ਕਥਨ ਸੀ : ਪਹਿਲਾਂ ਨਾਲੋਂ ਬਹੁਤ ਫ਼ਰਕ ਹੈ ।

ਇਹ ਫ਼ਰਕ ਮੇਰੇ ਵਰਗੇ ਅੰਞਾਣ ਬੁਧੀ ਨੂੰ ਵੀ ਲਭਦਾ ਪਿਆ ਸੀ ਕਿ ਜਲੰਧਰ ਵਿਚ ਸਾਲ 1976-77 ਨਾਲੋਂ ਪ੍ਰਭੂ ਦੀ ਨਿਰਤਕਾਰੀ ਨੇ ਕੱਦ ਕਰਾ ਲਿਆ ਸੀ । ਇਹ ਸਾਰਾ ਪ੍ਰੋਗਰਾਮ 9.15 ਤੇ ਸਮਾਪਤ ਹੋ ਗਿਆ ।

## 10 ਫਰਵਰੀ 1980, ਐਤਵਾਰ
## ਜਮਸ਼ੇਦਪੁਰ (ਟਾਟਾ ਨਗਰ)

### ਚਰਨ ਪਾਉਣੇ

ਰਾਤ ਵਾਲੇ ਸਭਾ ਸਥਲ ਤੇ ਹੀ ਅੰਮ੍ਰਿਤ ਵੇਲੇ ਸੰਤ ਖਜ਼ਾਨ ਸਿੰਘ-ਹਰਬੰਸ ਸਿੰਘ ਘੁੱਲੇ ਵਲੋਂ ਆਸਾ ਦੀ ਵਾਰ ਆਰੰਭ ਹੋ ਗਈ । ਜਿਸਦਾ ਭੋਗ 6.30 ਤੇ ਪਿਆ । 200 ਇਸਤਰੀ ਪੁਰਸ਼ ਕੀਰਤਨ ਸੁਣਦੇ ਸ੍ਰੀ ਸਤਿਗੁਰੂ ਜੀ ਦਾ ਦਰਸ਼ਨ ਕਰ ਰਹੇ ਸਨ । ਰਾਤ ਵਾਲੇ ਕਲਾਕਾਰ ਵੀ ਇਸ਼ਨਾਨ ਕਰ ਸਵਖਤੇ ਹੀ ਰਾਗੀਆਂ ਦੇ ਪਿਛੇ ਆ ਬੈਠੇ ਸਨ । ਵਾਰ ਪਿਛੋਂ ਬਸੰਤ ਦਾ ਸ਼ਬਦ "ਸਲਿਲ ਮੈ ਧਰਨਿ ਧਰਨਿ ਮੈ ਸ਼ਲਿਲ" ਸਤਿਗੁਰੂ ਜੀ ਦੀ ਅਗਵਾਈ ਵਿਚ ਪੜ੍ਹਿਆ ਗਿਆ । ਬਸੰਤ ਦੀ ਵਾਰ ਪਿਛੋਂ, ਸਤਿਗੁਰੂ

ਜੀ ਦੱਸਿਆ, ਪਹਿਲੇ ਰਾਗੀ ਰਬਾਬੀ 'ਧੀਰੇ ਸੱਚਿਆ' ਕਿਹਾ ਕਰਦੇ ਸਨ, ਪਰ ਖਜ਼ਾਨ ਸਿੰਘ ਹੁਣ 'ਧੀਰੇ' ਤੇ ਹੀ ਬਰੇਕਾਂ ਲਾ ਦਿੰਦਾ ਹੈ।

7.20 ਤੇ ਸ. ਦੇਵਿੰਦਰ ਸਿੰਘ ਨੇ ਕਾਰ ਦੀ ਡਰਾਈਵਿੰਗ ਕਰਦਿਆਂ ਸ੍ਰੀ ਸਤਿਗੁਰੂ ਜੀ ਦੁਆਰਾ ਚਰਨ ਪਾਉਣ ਦਾ ਬਣਾਇਆ ਕਾਰਜ ਕਰਮ ਨਿਬਾਹਿਆ। ਇਕ ਗੱਡੀ ਵਿਚ ਸਤਿਗੁਰੂ ਜੀ ਨਾਲ ਮਹਿੰਦਰ ਸਿੰਘ ਸੰਤ ਪੂਰਬਾ, ਪ੍ਰੀਤਮ ਸਿੰਘ ਕਵੀ (ਲੇਖਕ) ਅਤੇ ਸੰਤ ਗੋਪਾਲ ਸਿੰਘ ਸਪੁਤਰ ਜਥੇਦਾਰ ਅੱਛਰ ਸਿੰਘ ਦਿੱਲੀ ਸਨ। ਸੰਤ ਗੋਪਾਲ ਸਿੰਘ ਏਥੋਂ ਦੇ ਮੁਖੀ ਹੋਣ ਕਾਰਨ ਅੱਠੇ ਪਹਿਰ ਸਤਿਗੁਰੂ ਜੀ ਦੇ ਨਾਲ ਰਹਿੰਦੇ। ਦੂਜੀ ਗੱਡੀ ਵਿਚ ਸੰਤ ਬਾਵਾ ਸਿੰਘ, ਜਿਸ ਦੀ ਨਜ਼ਰ ਹੁਣ ਖ਼ਤਮ ਹੋ ਚੁਕੀ ਹੈ ਬਾਬਾ ਕੁੰਦਨ ਸਿੰਘ ਧੱਬਲੀ ਵਾਲਾ ਸਿੰਘ, ਤੇ ਉਸਦੇ ਪੰਜ ਭਰਾ ਵੀ ਨਾਲ ਰਹੇ। ਸ. ਇਕਬਾਲ ਸਿੰਘ ਉੱਚਾ ਲੰਮਾ ਪੋਠੋਹਾਰੀ ਆਗੂ ਰੋਲ ਅਦਾ ਕਰਦਿਆਂ ਨਾਲ ਨਾਲ ਰਿਹਾ।

ਹੁਣ ਉਸ ਜੀਤ ਸਿੰਘ ਦੇ ਘਰ ਗਏ, ਜਿਸ ਦੇ ਬਾਰੇ, ਉਸਦੇ ਮਾਮੇ ਸੰਤ ਅਮਰ ਸਿੰਘ ਨੇ ਮੈਨੂੰ ਦੱਸਿਆ ਸੀ ਕਿ ਇਹ ਅਸਲੋਂ ਰਾਕਸ਼ਸ ਬੁੱਧੀ ਸੀ। 4-4, 5-5 ਕੁਕੜ ਧੋਣ ਮਰੋੜ ਕੇ ਖਾ ਜਾਣ ਵਾਲਾ ਉੱਚਾ ਲੰਮਾ ਜੀਤ ਸਿੰਘ ਹੁਣ ਸਿੱਧੀ ਦਸਤਾਰ ਸਜਾਂਦਾ, ਨਾਮਧਾਰੀ ਪਹਿਰਾਵਾ ਪਹਿਨਦਾ, ਭਜਨ ਬਾਣੀ ਕਰਨ ਵਾਲਾ ਸੰਤ ਬਣ ਗਿਆ ਹੈ।

ਸਤਿਗੁਰੂ ਜੀ ਨੇ ਜੀਤ ਸਿੰਘ ਦੇ ਘਰ ਅੱਜ ਪਹਿਲਾਂ ਚਰਨ ਪਾਉਣ ਦੀ ਕਿਰਪਾ ਕੀਤੀ। ਇਹ ਸਥਾਨ ਬਾਰੀ ਡੋਹ, ਮੁਖ ਸ਼ਹਿਰ ਤੋਂ ਦੂਰ ਸੀ। ਪਰਵਾਰਕ ਜਾਣਕਾਰੀ ਇੰਜ ਹੈ :

1. ਸੰਤ ਜੀਤ ਸਿੰਘ ਭਾਗੋਵਾਲੀ-ਬੀਬੀ ਪਰਮਜੀਤ ਕੌਰ ਤਿੱਬੜ
   ਲੜਕੇ : ਕਮਲਜੀਤ ਸਿੰਘ (16), ਜਗਜੀਤ ਸਿੰਘ (9)
   ਲੜਕੀਆਂ : ਮਨਜੀਤ ਕੌਰ (17), ਬਲਜੀਤ ਕੌਰ (10)
2. ਸੰਤ ਜਸਵੰਤ ਸਿੰਘ (45)-ਬੀਬੀ ਪ੍ਰਕਾਸ਼ ਕੌਰ (ਪੰਨੂ ਸੁਹਲੀ)
   ਲੜਕੇ : ਦਲਜੀਤ ਸਿੰਘ, ਰਣਜੀਤ ਸਿੰਘ
   ਲੜਕੀਆਂ : ਮਨਵਿੰਦਰ ਕੌਰ, ਸਰਬਜੀਤ ਕੌਰ, ਛਿੰਦਰ ਕੌਰ
3. ਸ. ਸੋਹਣ ਸਿੰਘ-ਬੀਬੀ ਮਹਿੰਦਰ ਕੌਰ
   ਲੜਕੇ : ਹਰਦੀਪ ਸਿੰਘ, ਸਤਪਾਲ ਸਿੰਘ, ਨਿਰਮਲ ਸਿੰਘ
   ਲੜਕੀਆਂ : ਚਰਨਜੀਤ ਕੌਰ, ਪਰਮਜੀਤ ਕੌਰ
4. ਸ. ਪ੍ਰਕਾਸ਼ ਸਿੰਘ (46)-ਬੀਬੀ ਜੁਗਿੰਦਰ ਕੌਰ ਭੰਗਾਲੀ
   ਲੜਕੇ : ਮਨਿੰਦਰ ਪਾਲ ਸਿੰਘ, ਪਰਮਿੰਦਰ ਸਿੰਘ

### (30-40 ਸਾਲ ਬਾਅਦ ਓਹੋ ਦਰਸ਼ਨ)

5. ਸ. ਪ੍ਰਕਾਸ਼ ਸਿੰਘ ਦੇ ਘਰ, ਉਸਦੇ ਪਿਤਾ ਸ. ਹਰਨਾਮ ਸਿੰਘ (80) ਨੇ ਆਪਣੇ ਵਲ ਧਿਆਨ ਕਰਵਾ ਕੇ ਸਤਿਗੁਰੂ ਜੀ ਨੂੰ ਆਖਿਆ : ਅੱਜ ਆਪ ਜੀ ਦੇ ਦਰਸ਼ਨ ਕਰਕੇ ਬੇਓੜਕੀ ਖੁਸ਼ੀ ਹੋਈ ਹੈ। 30-40 ਸਾਲ ਹੋ ਗਏ ਹੋਣੇ ਨੇ, ਬਾਬੂ ਨਰੈਣ

ਸਿੰਘ (ਚਾਟੀ ਵਿੰਡ) ਜੋ ਲਖਨਉ ਰਹਿੰਦੇ ਰਹੇ ਹਨ ਦੀ ਪ੍ਰੇਰਨਾ ਤੇ ਉਸਨੂੰ ਨਾਲ ਲੈ ਕੇ ਮੈਂ ਚੁਗਾਵਾਂ ਜ਼ਿਲਾ ਅੰਮ੍ਰਿਤਸਰ ਵਿਚ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਓਥੇ ਦਰਸ਼ਨ ਦੇ ਰਹੇ ਸਨ। ਮੈਂ ਆਪਣੇ ਘਰ ਚਰਨ ਪਾਉਣ ਦੀ ਬੇਨਤੀ ਕੀਤੀ ਸੀ। ਅੱਜ ਮੈਨੂੰ ਓਸੇ ਸਰੂਪ ਦੇ ਏਨੇ ਚਿਰ ਬਾਅਦ ਦਰਸ਼ਨ ਹੋ ਰਹੇ ਹਨ। ਅਤੇ, ਬਾਬਾ ਜੀ ਵੈਰਾਗੀ ਹੋ ਗਏ।

6. ਸ. ਕਰਤਾਰ ਸਿੰਘ-ਬੀਬੀ ਸਵਰਨ ਕੌਰ

ਲੜਕਾ : ਹਰਭਜਨ ਸਿੰਘ

ਲੜਕੀਆਂ : ਬੀਰਾਂ, ਬਿਮਲਾ, ਹਰਦੀਪ ਕੌਰ, ਮਨਜੀਤ ਕੌਰ ਬੇਬੀ, ਕੁਲਵੰਤ ਕੌਰ

ਬੇਨਤੀ ਕੀਤੇ ਜਾਣ ਤੇ, ਹੁਕਮ ਨਾਲ ਪੂਰਬੇ ਨੇ ਸਾਰੀਆਂ ਬੱਚੀਆਂ ਨੂੰ ਭਜਨ ਦਿਤਾ।

7. ਸੰਤ ਬਾਵਾ ਸਿੰਘ-ਬੀਬੀ ਪ੍ਰਕਾਸ਼ ਕੌਰ

ਲੜਕੇ : ਸੁਰਜੀਤ ਸਿੰਘ, ਹਰਜਿੰਦਰ ਸਿੰਘ,
ਲਖਮੀਰ ਸਿੰਘ, ਮਨਜੀਤ ਸਿੰਘ

ਲੜਕੀਆਂ : ਜਸਪਾਲ ਕੌਰ, ਰਣਜੀਤ ਕੌਰ,

8. ਸ. ਕੁਲਵੰਤ ਸਿੰਘ-ਬੀਬੀ ਅਮਰਜੀਤ ਕੌਰ

ਲੜਕੇ : ਜਸਪਾਲ ਸਿੰਘ, ਰਘੁਬੀਰ ਸਿੰਘ
ਜਗਜੀਤ ਸਿੰਘ, ਰਵਿੰਦਰ ਸਿੰਘ

9. ਬਾਬਾ ਜੋਤਾ ਸਿੰਘ ਮਲਹੋਤਰਾ-ਬੀਬੀ ਧਨ ਦੇਦੀ

ਲੜਕੇ : ਸ. ਮੁਕੰਦ ਸਿੰਘ-ਬੀਬੀ ਰਾਜਪਾਲ ਕੌਰ
ਸ. ਪ੍ਰੀਤਮ ਸਿੰਘ-ਬੀਬੀ ਸਤਨਾਮ ਕੌਰ
ਸ. ਕਰਤਾਰ ਸਿੰਘ-ਬੀਬੀ ਸਤਵਿੰਦਰ ਕੌਰ
ਸ. ਕਿਰਪਾਲ ਸਿੰਘ-ਬੀਬੀ ਜਸਬੀਰ ਕੌਰ
(ਇਹ ਚਾਰੇ ਜੋੜੇ ਬੈਂਕੌਕ ਵਿਚ ਰਹਿੰਦੇ ਹਨ)
ਸ. ਲਾਲ ਸਿੰਘ-ਬੀਬੀ ਸੁਰਜੀਤ ਕੌਰ (ਡਾਲਟਨ ਗੰਜ)

ਲੜਕੀਆਂ : ਬੀਬੀ ਸੁਲਖਾਂ ਦੇਵੀ-ਸੇਠ ਨਰੈਣ ਸਿੰਘ ਬੈਂਕੌਕ
ਬੀਬੀ ਸੁਮਿਤਰਾ ਦੇਵੀ-ਸ. ਕਰਤਾਰ ਸਿੰਘ ਗੰਭੀਰ ਟਾਟਾ ਨਗਰ
ਬੀਬੀ ਮਹਿੰਦਰ ਕੌਰ-ਸ. ਅਰਜਨ ਸਿੰਘ ਛਾਬੜਾ

## ਝੂਠੇ ਮੁਕੱਦਮਿਆਂ ਦਾ ਇਲਾਜ

ਬਾਬਾ ਜੋਤਾ ਸਿੰਘ ਮਲਹੋਤਰਾ ਸੁਮੱਧਰ ਕੱਦ, ਹੱਥ ਸੋਟਾ, ਉਠਣਾ ਬੈਠਣਾ ਮੁਸ਼ਕਲ- ਸਤਿਗੁਰੂ ਜੀ ਨੂੰ ਪ੍ਰਸ਼ਾਦ ਛਕ ਕੇ ਆਉਂਦਿਆਂ ਨੂੰ ਘੇਰ ਕੇ, ਡੌਲਿਓਂ ਫੜਕੇ 'ਅਰਜ਼' ਕਰਨ ਲਗਾ : ਮੇਰੇ ਤੇ ਝੂਠੇ ਮੁਕੱਦਮੇ ਲੋਕ ਬਣਾ ਰਹੇ ਹਨ, ਕਿਰਪਾ ਕਰੋ। ਸਤਿਗੁਰੂ ਮੁਸਕਰਾ ਪਏ : ਸਰੀਰ ਤੁਹਾਡਾ ਚੱਲਣ ਹੀ ਵਾਲਾ ਹੈ (80 ਤੋਂ 90 ਸਾਲ ਦੇ ਦਰਮਿਆਨ ਉਮਰ), ਕਿੰਨੇ ਕੁ ਮੁਕੱਦਮੇ ਬਣਾ ਲੈਣਗੇ ਲੋਕ!

ਬਾਬਾ ਜੀ ਨੇ ਜਵਾਬ ਸੁਣਕੇ ਤਸੱਲੀ ਮਹਿਸੂਸ ਕੀਤੀ ਤੇ ਬੀਬੀ ਧਨ ਦੇਈ ਨੂੰ ਅੰਦਰੋਂ 'ਵਾਜ ਮਾਰ ਕੇ ਸਤਿਗੁਰੂ ਜੀ ਨੂੰ ਨਕਦੀ ਮੱਥਾ ਟੇਕੀ। ਜਿਵੇਂ ਹਰ ਘਰ ਜਿਥੇ ਚਰਨ ਪਾਏ ਗਏ ਭੇਟਾ ਹੋਈ।

ਪੰਡਿਤ ਗੋਪਾਲ ਸਿੰਘ ਜੀ 10 ਤੋਂ 12.30 ਤਕ ਆਸਾ ਦੀ ਵਾਰ ਵਾਲੇ ਸਥਾਨ ਤੇ ਇਕ ਪ੍ਰਭਾਵਸ਼ਾਲੀ ਹੱਲੇ ਦਾ ਦੀਵਾਨ ਲਾਇਆ। ਨੁਕਤਾ ਸੀ ਸਤਿਗੁਰੂ ਦੀ ਮਹਤਤਾ। ਕਈਆਂ ਮਾਸ ਸ਼ਰਾਬ ਛਡਿਆ। ਸੱਤ ਜਣਿਆਂ ਨੇ ਭਜਨ ਪੁਛਿਆ।

## ਮੈਨੂੰ ਕਦੋਂ ਲੈ ਜਾਣਗੇ ਭੈਣੀ ਸਾਹਿਬ ?

ਜਿਉਂ ਹੀ ਅਸੀਂ ਕੱਲ੍ਹ ਟਾਟਾ ਨਗਰ ਪਹੁੰਚੇ ਅਤੇ ਮੈਨੂੰ ਸੰਤ ਅਮਰ ਸਿੰਘ ਭਾਗੋ-ਵਾਲੀਆ ਮਿਲਿਆ। ਘੁੱਟ ਕ੍ਰੇ ਗਲ ਲਾ, ਰੋ ਪਿਆ। ਕਹਿਣ ਲਗਾ: ਸਤਿਗੁਰੂ ਮੈਨੂੰ ਕਦੋਂ ਭੈਣੀ ਸਾਹਿਬ ਲੈ ਜਾਣਗੇ ? ਉਨ੍ਹਾਂ ਨੂੰ ਕਹੋ, ਮੈਨੂੰ ਲੈ ਜਾਣ। ਕਦ ਤਕ ਹੋਰ ਸਜ਼ਾ ਦੇਣੀ ਨੇ ?

ਬੜੇ ਵਧੀਆ ਪਾਠੀ, ਸਿਆਣੇ ਦੁਕਾਨਦਾਰ ਅਤੇ ਹਰ ਤਰ੍ਹਾਂ ਤੇਜ਼ ਤੂੰਦ ਅਮਰ ਸਿੰਘ ਉਤੇ ਹੁਣ ਪਤਝੜ ਦੇ ਦਿਨ ਸਨ। ਉੱਚਾ ਕੱਦ ਕਾਠ, ਕਮਜ਼ੋਰ ਕਾਇਆਂ, ਸਰੀਰ ਵਿਚੋਂ ਪੈਰਾਂ ਕੋਲੋਂ ਨਿਕਲਦਾ ਜ਼ਹਿਰ! ਉਸਨੂੰ ਮੈਂ ਏਨਾਂ ਕੁ 1935-36 ਦਾ ਹੀ ਜਾਣਦਾ ਸਾਂ ਕਿ ਉਹ ਚੰਗਾ ਪਾਠੀ, ਅਖੰਡ ਪਾਠੀ ਅਤੇ ਪੁਸਤਕ ਸੰਗ੍ਰਹਿ ਕਰਤਾ ਹੈ। ਉਸਨੇ ਓਦੋਂ ਵੀ ਬਹੁਤ ਮਹਿੰਗੀਆਂ ਅਤੇ ਸਮਗਰੀ ਵਲੋਂ ਉਤਮ ਪੁਸਤਕਾਂ ਪਾਠ ਕਰ ਕਰ ਹੀ ਖਰੀਦੀਆਂ ਸਨ ਅਤੇ ਫੇਰ ਭੈਣੀ ਸਾਹਿਬ ਆ ਕੇ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਲਾਇਬਰੇਰੀ ਲਈ ਭੇਟਾ ਕਰ ਦਿਤੀਆਂ ਸਨ। ਪਰ ਅਗਲੀ ਗੱਲ ਉਸਨੇ ਆਪ ਸੁਣਾਈ, ਉਹਦੀ ਜ਼ਬਾਨੀ ਸੁਣੋ:

"ਕਵੀ ਜੀ, ਤੁਸੀਂ ਜਾਣਦੇ ਹੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਹਿਲੇ ਸਵਾ ਲਖ ਪਾਠਾਂ ਸਮੇਂ ਮੈਂ ਕਿਵੇਂ ਦਿਨ ਰਾਤ ਭੈਣੀ ਸਾਹਿਬ ਕੰਮ ਕਰਦਾ ਰਿਹਾ ਤੇ ਪਾਠਾਂ ਦਾ ਹਿਸਾਬ ਕਿਤਾਬ ਰਖਦਾ ਰਿਹਾ। ਪਿਛੋਂ ਜਾ ਕੇ ਸਤਿਗੁਰਾਂ ਨੂੰ ਰੱਜ ਕੇ ਨਫ਼ਰਤ ਕਰਨ ਲਗਾ। ਡੂੰਘੀ ਘਿਰਣਾ ਨੇ ਮੈਨੂੰ ਅਵੱਗਿਆਕਾਰੀ ਬਣਾ ਦਿਤਾ, ਹੋਰ ਤੇ ਹੋਰ ਸਤਿਗੁਰੂ ਜੀ ਨੂੰ ਗਾਲਾਂ ਕਢਣੋਂ ਵੀ ਮੈਨੂੰ ਸੰਕੋਚ ਨਹੀਂ ਸੀ। ਭੈਣੀ ਸਾਹਿਬੋਂ ਆਕੇ ਮੈਂ ਏਥੇ, ਟਾਟਾ ਨਗਰ ਪਹੁੰਚਾ। ਮੇਰੇ ਭਣੇਵੇਂ ਜੀਤ ਸਿੰਘ ਨੇ ਮੇਰੀ ਹਰ ਪਰਕਾਰ ਮਦਦ ਕੀਤੀ ਤੇ ਮੈਂ ਏਥੇ ਪੁਸਤਕਾਂ ਦੀ ਦੁਕਾਨ ਬਣਾ ਲਈ। (ਮੈਨੂੰ ਅਮਰ ਸਿੰਘ ਨੇ ਪੁਸਤਕਾਂ ਦੀ ਦੁਕਾਨ ਵਖਾਈ, 80 ਹਜ਼ਾਰ ਤੋਂ ਲੱਖ ਰੁਪਏ ਤਕ ਦੀ ਮਾਲਕੀਅਤ ਦੀਆਂ ਪੁਸਤਕਾਂ ਸਨ। ਦੁਕਾਨ ਛਡਣ ਦੀ ਕੀਮਤ ਇਸ ਤੋਂ ਵਖਰੀ।) ਟਾਟਾ ਨਗਰ ਵਿਚ ਮੈਂ ਸਾਰੇ ਉਚ ਅਧਿਕਾਰੀਆਂ ਅਤੇ ਵਡੇ ਮਾਇਆਧਾਰੀਆਂ ਵਿਚ ਪਹੁੰਚ ਰਖਦਾ ਸਾਂ। ਕਮਿਊ-ਨਿਸਟ ਵਿਚਾਰ ਫੈਲਾਣ ਵਿਚ ਵੀ ਮੈਂ ਅੱਗੇ ਅੱਗੇ ਸਾਂ।

"ਮੇਰੀ ਬਦਕਿਸਮਤੀ ਨੂੰ ਇਕ ਔਰਤ ਮੇਰੇ ਸੰਪਰਕ ਵਿਚ ਆਈ। ਜਿਸਨੇ ਆਪਣੀ ਬਦਕਾਰੀ ਨੂੰ ਸੌ ਮੁਲੰਮਿਆਂ ਦੇ ਪਰਦੇ ਹੇਠ ਲੁਕਾਇਆ ਹੋਇਆ ਸੀ। ਮੈਂ ਇਸਤਰੀ ਦਾ ਲੋੜਵੰਦ ਸਾਂ। ਉਸ ਵਿਚੋਂ ਮੇਰੇ ਦੋ ਬੱਚੇ ਵੀ ਹੋਏ ਜੁ ਹੁਣ ਸਤਿਗੁਰੂ ਜਗਜੀਤ

ਸਿੰਘ ਜੀ ਦੇ ਧਿਆਨ ਅਤੇ ਕਿਰਪਾ ਸਦਕਾ ਪਰਵਰਸ਼ ਪਾ ਰਹੇ ਹਨ ।

"ਉਸ ਬਦਜ਼ਾਤ ਔਰਤ ਨੇ ਮੈਨੂੰ ਚਿਥ ਚੂਸ ਕੇ, ਕਿਸੇ ਹੋਰ ਵਲ ਡੋਰੇ ਡਾਲਣੇ ਸ਼ੁਰੂ ਕੀਤੇ ਅਤੇ ਨੀਚਤਾ ਏਥੋਂ ਤਕ ਵਧ ਗਈ ਕਿ ਮੈਨੂੰ ਜ਼ਹਿਰ ਦੇ ਦਿਤਾ ਗਿਆ । ਸਤਿਗੁਰੂ ਜਗਜੀਤ ਸਿੰਘ ਮੈਨੂੰ ਹਰ ਮੋੜ ਤੇ ਸੁਪਨਿਆਂ ਵਿਚ ਦਰਸ਼ਨ ਦੇ ਕੇ ਮੇਰੀ ਮਦਦ ਕਰਦੇ ਰਹੇ, ਪਰ ਮੈਂ ਨਭਾਗੇ ਨੇ ਜੁ ਪਹਿਲਾਂ ਗੁਰੂ ਘਰ ਦੀ ਨਿੰਦਾ ਅਤੇ ਅਵੱਗਿਆ ਕੀਤੀ ਸੀ, ਓਸੇ ਦੀ ਸਜ਼ਾ ਮੈਨੂੰ ਮਿਲ ਰਹੀ ਸੀ । ਉਹ ਕੰਬਖ਼ਤ ਔਰਤ ਮੈਨੂੰ ਛੱਡ ਵੀ ਗਈ ਤੇ ਮੈਨੂੰ ਬਰਬਾਦ ਕਰਨ ਲਈ ਉਸ ਮੇਰੇ ਤੇ ਮੁਕੱਦਮਾ ਵੀ ਕਰ ਦਿਤਾ । ਪਰ ਸਤਿਗੁਰੂ ਜੀ ਨੇ ਮੈਨੂੰ ਸਾਰੀਆਂ ਮੁਸੀਬਤਾਂ 'ਚੋਂ ਮਖਣ ਵਿਚੋਂ ਵਾਲ ਵਾਂਗ ਕੱਢ ਲਿਆ । ਮੈਂ ਦਵਾਈ ਖਾ ਰਿਹਾ ਹਾਂ ਤੇ ਮੇਰਾ ਜ਼ਹਿਰ ਨਿਕਲ ਰਿਹਾ ਹੈ ।

"ਹੁਣ ਮੈਂ ਟਾਟਾ ਨਗਰ ਤੋਂ ਉਦਾਸ ਹਾਂ । ਕਾਰੋਬਾਰ ਤੋਂ ਨਿਰਾਸ ਹਾਂ । ਮੇਰਾ ਸਰੀਰ ਸਤਿਗੁਰ ਦਾ ਹੈ । ਸਤਿਗੁਰੂ ਦੀ ਕਿਰਪਾ ਨਾਲ ਮੈਂ ਹਰ ਦੇਸ਼ ਦੀ ਬੋਲੀ ਅਤੇ ਲਿਪੀ ਨੂੰ ਬੱਚਿਆਂ ਅੰਦਰ ਜਲਦੀ ਰੋਪ ਸਕਦਾ ਹਾਂ । ਸ਼ੁਧ ਉਚਾਰਣ ਦੀ ਜਾਚ ਸਿਖਾ ਸਕਦਾ ਹਾਂ । ਬੱਸ ਇਹੋ ਜੀ ਕਰਦਾ ਹੈ ਛੇਤੀ ਤੋਂ ਛੇਤੀ ਭੈਣੀ ਸਾਹਿਬ ਚਲਾ ਜਾਵਾਂ । ਮੇਰੀ ਇਹ ਜਿੰਦ ਹੁਣ ਸਤਿਗੁਰੂ ਜੀ ਦੀ ਹੀ ਹੈ ।"

ਅਤੇ ਅਮਰ ਸਿੰਘ ਦਾ ਫੇਰ ਗੱਚ ਭਰ ਆਇਆ । ਮੈਂ ਸਤਿਗੁਰੂ ਜੀ ਨੂੰ ਉਸਦੀ ਰਾਮ ਕਹਾਣੀ ਸੰਖੇਪ ਵਿਚ ਦੱਸਣੀ ਚਾਹੀ, ਪਰ ਉਨ੍ਹਾਂ ਸੁਣੀ ਨਹੀਂ । ਇਕੋ ਗੱਲ ਪੁਛੀ : ਕੀ ਚਾਹੁੰਦਾ ਹੈ ?

"ਭੈਣੀ ਸਾਹਿਬ ਜਾਣਾ !"

"ਕੌਣ ਰੋਕਦਾ ਹੈ, ਘਰ ਹੈ ਉਸਦਾ, ਚਲਾ ਜਾਵੇ ! ਕਰਾਇਆ ਚਾਹੀਦਾ ਹੈ ?"

"ਨਹੀਂ, ਉਸ ਪਾਸ ਤਿੰਨ ਹਜ਼ਾਰ ਰੁਪਏ ਜਮਾ ਹਨ । ਉਹ ਵੀ ਆਪ ਜੀ ਦੀ ਭੇਟਾ ਸਮਝਦਾ ਹੈ । ਕਿਤਾਬਾਂ ਦੀ ਦੁਕਾਨ ਨੂੰ ਕੀ ਕਰੇ ?"

"ਤੁਹਾਡੇ ਖਿਆਲ ਵਿਚ ਕੀ ਕਰੇ ?"

"ਮੈਂ ਤਾਂ ਉਸਨੂੰ ਸਭ ਕੁਝ ਤਿਆਗ ਦੇਣ ਬਾਰੇ ਹੀ ਕਿਹਾ ਹੈ । ਉਹ ਜੰਜਾਲ ਵਿਚ ਕਿਉਂ ਪਿਆ ਰਹੇ । ਜੇ ਉਸਦਾ ਜੀ ਨਹੀਂ ਲਗਦਾ ਏਥੇ !"

ਸਤਿਗੁਰੂ ਜੀ ਹੱਲ ਤਲਾਸ਼ਿਆ : ਧਾਰਮਿਕ ਪੁਸਤਕਾਂ ਭੈਣੀ ਸਾਹਿਬ ਜਾਂ ਦਿੱਲੀ ਆਪਣੀ ਲਾਇਬਰੇਰੀ ਵਿਚ ਲੈ ਜਾਵਾਂਗੇ । ਬਾਕੀ ਦੀਆਂ ਬਾਰੇ ? ਮੈਂ ਸੁਝਾਉ ਦਿਤਾ : ਕਮਿਊਨਿਸਟ ਲਿਟਰੇਚਰ ਪੰਜਾਬ ਬੁਕ ਸੈਂਟਰ ਚੰਡੀਗੜ੍ਹ ਨੂੰ ਦੇ ਦੇਈਏ ਜਾਂ ਜਿਵੇਂ ਸੀ. ਪੀ. ਆਈ. ਪੰਜਾਬ ਵਾਲਿਆਂ ਦਾ ਜੀ ਕਰੇ ।

ਇਹ ਗੱਲ ਹਾਲਾਤ ਤੇ ਛੱਡੀ ਗਈ ਕਿ ਕਿਤਾਬਾਂ ਦੀ ਕੁਛ ਰਕਮ ਵੱਟਣੀ ਹੈ ਕਿ ਨਹੀਂ ।

ਅਮਰ ਸਿੰਘ ਨੂੰ ਦੱਸਿਆ ਗਿਆ ਤਾਂ ਉਸਨੇ ਕਿਹਾ : ਮੈਂ ਦਵਾਈ ਖਾ ਰਿਹਾ ਹਾਂ ਏਥੇ । ਜਦ ਤਕ ਰਹਾਂਗਾ, ਕਿਤਾਬਾਂ ਵੇਚਣ ਦਾ ਜਤਨ ਕਰਾਂਗਾ । ਜਦੋਂ ਰਾਜ਼ੀ ਹੋ ਗਿਆ, ਭੈਣੀ ਸਾਹਿਬ ਜਾਂ ਤੁਹਾਨੂੰ ਲਿਖ ਦਿਆਂਗਾ ।

ਅਮਰ ਸਿੰਘ ਨੇ ਦੱਸਿਆ ਕਿ ਉਸਦੇ ਪਾਸ ਬੈਂਕ ਵਿਚ ਧਰੇ ਤੋਂ ਇਲਾਵਾ ਕੋਈ

ਪੈਸਾ ਨਹੀਂ । ਸਤਿਗੁਰਾਂ ਨੂੰ 100/- ਮੱਥਾ ਟੇਕਣਾ ਚਾਹੁੰਦਾ ਸੀ । ਗਾਹਕ ਕੋਈ ਬਹੁੜਦਾ ਨਹੀਂ ਸੀ । ਪਰ ਅੱਜ ਸਤਿਗੁਰਾਂ ਆਉਣਾ ਸੀ, ਕੱਲ੍ਹ ਉਸਨੂੰ ਢਾਈ ਸੌ ਰੁਪੈਆ ਮਿਲ ਗਿਆ । ਉਸ ਨੇ ਅੱਜ ਸ੍ਰੀ ਚਰਨਾਂ ਠੇ 100/- ਰਖ ਕੇ ਨਮਸਕਾਰ ਕਰ ਤਸੱਲੀ ਹਾਸਲ ਕੀਤੀ ਹੈ ।

## 40 ਸਾਲ ਪਹਿਲਾਂ ਦੀ ਗੱਲ

ਜਦੋਂ ਸਤਿਗੁਰੂ ਜੀ ਅੱਜ ਸਿੱਖਾਂ ਦੇ ਘਰੀਂ ਚਰਨ ਪਾਉਣ ਜਾ ਰਹੇ ਸਨ । ਕਿਸੇ ਕਾਰਨ ਆਪ ਜੀ ਦਾ ਧਿਆਨ ਬਹੁਤ ਪਿਛੇ ਨੂੰ ਚਲਾ ਗਿਆ । ਲੱਗਭਗ 40 ਸਾਲ ਪਿਛੇ । 1940 ਦੇ ਸਮੇਂ ਦੀ ਗੱਲ ਯਾਦ ਆ ਗਈ । ਆਪ ਜੀ ਨੇ ਦੱਸਿਆ :

"ਉਹਨੀਂ ਦਿਨੀਂ ਅਕਾਲੀਆਂ ਨੇ ਮਾ: ਤਾਰਾ ਸਿੰਘ ਆਦਿ ਦੀ ਸਰਦਾਰੀ ਹੇਠ ਪੰਜਾਬ ਵਿਚ ਪੰਡਿਤ ਜਵਾਹਰ ਲਾਲ ਨਹਿਰੂ ਨੂੰ ਕਿਸੇ ਤਰ੍ਹਾਂ ਦੀ ਤਕਰੀਰ ਨਾ ਕਰਨ ਦੇਣ ਦਾ ਪ੍ਰੋਗਰਾਮ ਬਣਾ ਲਿਆ । ਸਤਿਗੁਰੂ ਪ੍ਰਤਾਪ ਸਿੰਘ ਜੀ ਇਸ ਤਖ਼ਰੀਬੀ ਕਾਰਵਾਈ ਨੂੰ ਅੰਗਰੇਜ਼ਾਂ ਦੀ ਚੁੱਕ ਤੇ ਚੜ੍ਹਨ ਵਾਲੀ ਗੱਲ ਮਿਥਦੇ ਸਨ । ਉਹ ਸਮਝਦੇ ਸਨ ਅਕਾਲੀ ਭਾਵੇਂ ਕੋਈ ਵੀ ਬਹਾਨਾ ਬਣਾ ਲੈਣ ਜਾਂ ਇਸ ਹਰਕਤ ਨੂੰ ਅਸਲੋਂ ਸਮੇਂ ਦੀ ਲੋੜ ਸਮਝਣ ਪਰ ਇਹਨਾਂ ਦੀ ਕਾਰਵਾਈ ਅੰਗਰੇਜ਼ਾਂ ਨੂੰ ਹੀ ਸੰਤੁਸ਼ਟ ਕਰਦੀ ਹੈ । ਇਸ ਗੱਲ ਵਿਚ ਦੇਸ਼ ਦੀ ਭਲਾਈ ਉੱਕਾ ਨਹੀਂ ।

"ਸਤਿਗੁਰੂ ਜੀ ਨੇ ਇਸ ਸਾਲ ਪੰ: ਜਵਾਹਰ ਲਾਲ ਨੂੰ ਨਨਕਾਣੇ ਦੇ ਮੇਲੇ ਤੇ ਬੁਲਾਣ ਦਾ ਇਰਾਦਾ ਕਰ ਲਿਆ । ਸਾਰੇ ਨਾਮਧਾਰੀ ਸਿੰਘਾਂ ਨੂੰ ਸੁਚੇਤ ਕਰ ਦਿਤਾ ਅਤੇ ਵਡੀ ਗਿਣਤੀ ਵਿਚ ਨਨਕਾਣਾ ਸਾਹਿਬ ਆਉਣ ਲਈ ਸੁਨੇਹੇ ਘੱਲ ਦਿਤੇ । ਲਾਹੌਰ ਤੋਂ ਮੈਨੂੰ ਆਗਿਆ ਕੀਤੀ ਕਿ ਪੰਡਿਤ ਨਹਿਰੂ ਜੀ ਨੂੰ ਲੁਧਿਆਣੇ ਤੋਂ ਮੈਂ ਨਨਕਾਣਾ ਸਾਹਿਬ ਮੇਲੇ ਤੇ ਲੈ ਕੇ ਆਵਾਂ !

"ਮੈਂ ਹਰੀ ਸਿੰਘ ਵਡਾਣੀਏ ਨੂੰ ਨਾਲ ਲੈ ਕੇ ਲੁਧਿਆਣੇ ਗਿਆ । ਏਥੇ ਇਕ ਜਲਸੇ ਵਿਚ ਨਹਿਰੂ ਜੀ ਬੋਲਣਾ ਸੀ । ਦਰੇਸ਼ੀ ਗਰਾਊਂਡ ਵਿਚ ਜਲਸਾ ਸੀ । ਨਹਿਰੂ ਜੀ ਇਕ ਮੁਸਲਿਮ ਮਿੱਤਰ ਦੇ ਘਰ ਟਿਕੇ ਹੋਏ ਸਨ । ਮੁਸਲਿਮ ਲੀਗੀਆਂ ਨੇ ਉਨ੍ਹਾਂ ਦੇ ਖ਼ਿਲਾਫ਼ ਤਕੜੀ ਭੀੜ ਇਕੱਠੀ ਕੀਤੀ ਹੋਈ ਸੀ ।

"ਅਸੀਂ ਬਹੁਤ ਅਉਖਿਆਈ ਨਾਲ ਹੀ ਪੰਡਿਤ ਜੀ ਤਕ ਪਹੁੰਚ ਸਕੇ । ਜਿਹੜੀ ਵੀ ਸਵਾਰੀ ਲਈ, ਬੇਕਾਰ ਸਾਬਤ ਹੋਈ । ਜੋ ਕਾਰ ਅਸਾਂ ਭੈਣੀ ਸਾਹਿਬ ਤੋਂ ਲਿਆਂਦੀ ਉਸ ਦਾ ਪਲੇਟ ਨੰ: 33 ਯੂ. ਪੀ. ਸੀ । ਅਸੀਂ ਪੰਡਿਤ ਜੀ ਨੂੰ ਓਸੇ ਕਾਰ ਵਿਚ ਲਈ ਆਉਂਦੇ ਸਾਂ ਕਿ ਮੁਸਲਿਮ ਲੀਗੀ ਭੀੜ ਨੇ ਨਹਿਰੂ ਜੀ ਦੇ ਖ਼ਿਲਾਫ਼ ਨਾਅਰੇ ਲੋਣੇਂ ਤੇ ਮੰਦਾ ਫਿੱਕਾ ਕਹਿਣਾ ਸ਼ੁਰੂ ਕਰ ਦਿਤਾ । ਨਹਿਰੂ ਜੀ ਦੀ ਨਿਧੜਕਤਾ ਉਸ ਦਿਨ ਦੇਖੀ । ਕਾਰ ਦੀ ਤਾਕੀ ਖੋਲ੍ਹ, ਸਾਥੋਂ ਜ਼ਬਰਦਸਤੀ ਲੀਗੀਆਂ ਦੀ ਭੀੜ ਵਿਚ ਪਹੁੰਚ ਗਏ । ਕਹਿਣ ਲਗੇ : ਕਰੋ, ਜੋ ਮੁਝੇ ਕਰਨਾ ਹੈ । ਕਹੋ ਜੁ ਮੁਝੇ ਕਹਿਨਾ ਹੈ । ਇਸ ਦਲੇਰੀ ਭਰੇ ਆਤਮ ਵਿਸ਼ਵਾਸ ਅਗੇ ਹਜੂਮ ਸ਼ੁੱਰ ਹੋ ਗਿਆ ।

"ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਨਨਕਾਣੇ ਹਰ ਤਰ੍ਹਾਂ ਦੀ ਸੁਰੱਖਿਆ ਦਾ

ਪ੍ਰਬੰਧ ਕੀਤਾ ਹੋਇਆ ਸੀ । ਨਹਿਰੂ ਜੀ ਅਚਾਨਕ ਦੀਵਾਨ ਵਿਚ ਜਾ ਪਰਗਟ ਹੋਏ ਤੇ ਦੀਵਾਨ ਜਲਸੇ ਦਾ ਰੂਪ ਲੈ ਗਿਆ ।"

(ਸਤਿਗੁਰੂ ਜੀ ਦੀ ਡੀਟੇਲ ਫੈਕਟ ਤੇ ਫਿੱਗਰ ਭਰੀ ਸੀ ਮੈਂ ਤਾਂ ਘਟਨਾ ਹੀ ਸੰਭਾਲੀ ਹੈ ।)

## ਗੁਣਾਂ ਦੀ ਗਾਹਕੀ

ਸਾਧ ਸੰਗਤ ਦੇ ਘਰੀਂ ਚਰਨ ਪਾਉਣ ਦੀ ਪਰਕਿਰਿਆ ਦੌਰਾਨ ਹੀ ਇਕ ਵਾਰ ਸੰਤ ਗੋਪਾਲ ਸਿੰਘ ਨੇ ਆਖਿਆ : ਸੱਚੇ ਪਾਤਸ਼ਾਹ ! ਬਹੁਤ ਜਤਨ ਕਰੀ ਦਾ ਏ ਇਹਨਾਂ (ਅਕਾਲੀਆਂ, ਸਿੰਘ ਸਭੀਆਂ) ਲੋਕਾਂ ਨਾਲ ਸਹਿਜ ਸੰਬੰਧਾਂ ਲਈ, ਫਿਰ ਵੀ ਇਹ ਕਸੂਤੇ ਹੋਣੋਂ ਤੇ ਖਰਾਬਾ ਕਰਨੋਂ ਨਹੀਂ ਹਟਦੇ ।

ਸਤਿਗੁਰੂ ਜੀ ਨੇ ਸਮਝਾਇਆ : ਮੈਂ ਔਗੁਣ ਵੇਖਕੇ ਅਣਡਿੱਠ ਕਰਨ ਦੀ ਸਲਾਹ ਨਹੀਂ ਦਿੰਦਾ । ਮੈਂ ਕਹਿੰਦਾ ਹਾਂ ਔਗੁਣ ਵੇਖਕੇ ਮਨੁਖ ਨੂੰ ਵੱਧ ਤੋਂ ਵੱਧ ਪ੍ਰੇਮ ਨਾਲ ਹੀ ਸਮਝਾਉਣਾ ਚਾਹੀਦਾ ਏ । ਅਗਲਾ ਇਹ ਨ ਸਮਝੇ ਕਿ ਉਸਨੂੰ ਸਿਆਣਪ ਵਖਾਈ ਜਾ ਰਹੀ ਹੈ, ਉਸ ਨੂੰ ਸਪਸ਼ਟ ਪ੍ਰਤੀਤ ਹੋਵੇ ਕਿ ਉਸਦਾ ਹਿਤ ਹੋ ਰਿਹਾ ਹੈ । ਜੇ ਮੁੜ ਗਲਤੀ ਹੋ ਜਾਵੇ ਤਾਂ ਵੀ ਚਿੜਨਾ ਨਹੀਂ ਚਾਹੀਦਾ । ਜੇ ਡਾਕਟਰ ਮਰੀਜ਼ਾਂ ਦੀਆਂ ਗੱਲਾਂ ਤੇ ਜਾਵੇ ਤਾਂ ਅੱਧੇ ਰੋਗੀ ਮਾਰ ਹੀ ਦਿਆ ਕਰੇ । ਸੁ ਡਰੋ ਨਾ, ਘਬਰਾਓ ਨਾ, ਥੱਕੋ ਅੱਕੋ ਨਾ, ਆਪਣਾ ਫ਼ਰਜ਼ ਪੂਰਾ ਕਰਦਿਆਂ ਸੰਕੋਚ ਨ ਕਰੋ, ਅੰਤ ਤੁਸੀਂ ਹੀ ਜਿਤੋਗੇ ।

## ਭਜਨ ਦੇਣ ਦੀ ਆਗਿਆ

ਅੱਜ ਇਕ ਮੌਕੇ ਮੈਨੂੰ ਸੰਤ ਗੋਪਾਲ ਸਿੰਘ ਨੇ ਆਖਿਆ : ਵੇਖੋ ਜੀ, ਸਤਿਗੁਰੂ ਜੀ ਨੇ ਮੇਰੇ ਜਿਹੇ ਨੀਚ-ਨਿਕਰਮੇ ਆਦਮੀ ਨੂੰ ਵੀ ਇਕ ਵਡਾ ਸਾਰਾ ਕੰਮ ਸੌਂਪ ਦਿਤਾ ਏ । ਸੱਚੇ ਪਾਤਸ਼ਾਹ ਨੇ ਮੈਨੂੰ ਆਗਿਆ ਕਰ ਦਿਤੀ ਏ ਕਿ ਮੈਂ ਲੋੜਵੰਦਾਂ ਨੂੰ ਭਜਨ ਦੇ ਦਿਆ ਕਰਾਂ । ਇਹ ਤਾਂ ਬੜੀ ਵੱਡੀ ਗੱਲ ਹੈ ਜੀ । ਮੈਂ ਤਾਂ ਏਨਾ ਯੋਗ ਨਹੀਂ ।

"ਤਾਂ ਫਿਰ ਸਤਿਗੁਰਾਂ ਨੂੰ ਤਾਂ ਕੋਈ ਪਤਾ ਨਹੀਂ ਕਿ ਯੋਗ ਕੌਣ ਅਤੇ ਅਯੋਗ ਕਿਹੜਾ ਹੈ ?" ਸਿੰਘ ਮੇਰੀ ਗੱਲ ਸੁਣ ਠਠੰਬਰ ਗਿਆ । ਮੈਂ ਸਪਸ਼ਟ ਕੀਤਾ : ਤੁਹਾਨੂੰ ਯੋਗ ਸਮਝ ਕੇ ਹੀ ਭਜਨ ਦੇਣ ਦੀ ਆਗਿਆ ਕੀਤੀ ਗਈ ਹੈ । ਐਵੇਂ ਨ ਘਬਰਾਓ ਪਏ ।

ਸੰਤ ਗੋਪਾਲ ਸਿੰਘ ਨੂੰ ਅੱਜ ਹੀ ਭਜਨ ਦੇਣ ਦੀ ਆਗਿਆ ਮਿਲੀ ਹੈ ।

ਸਤਿਗੁਰੂ ਜੀ ਨੇ ਕਾਰ ਵਿਚ ਜਾਂਦਿਆਂ ਸੰਤ ਗੋਪਾਲ ਸਿੰਘ ਨੂੰ ਸਮਝਾਇਆ ਸੀ : ਈਰਖਾ, ਦਵੈਸ਼ ਤੋਂ ਇਉਂ ਬਚੋ ਜਿਵੇਂ ਅਸੀਂ ਕਪੜੇ ਨੂੰ ਘੱਟੇ ਤੋਂ ਬਚਾਂਦੇ ਹਾਂ । ਧੂੜ ਤਾਂ ਉਡਦੀ ਹੀ ਰਹਿੰਦੀ ਹੈ, ਸਿਆਣੇ ਆਦਮੀ ਹਵਾ ਦਾ ਰੁਖ਼ ਵੇਖਕੇ ਜਾਂ ਉਹਲਾ ਪਰਦਾ ਕਰਕੇ ਘੱਟੇ ਮਿੱਟੀ ਤੋਂ ਬਚਦੇ ਹਨ । ਈਰਖਾ ਦਵੈਸ਼ ਤੋਂ ਵੀ ਇੰਜ ਹੀ ਬਚਣਾ ਚਾਹੀਦਾ ਹੈ ।

## ਆਸਣ ਵਿਛਾ ਕੇ ਮਾਲਾ ਕਿਉਂ

ਸਤਿਗੁਰੂ ਜੀ ਕੁਛ ਚਿਰ ਪੰਡਿਤ ਜੀ ਦੇ ਦੀਵਾਨ ਵਿਚ ਬੈਠੇ ਸਨ। ਡੇਢ ਵਜੇ ਦੁਪਹਿਰੇ ਫਿਰ ਅਸਾਂ ਤੁਰਨਾ ਹੈ। ਹੋਰ ਸਾਰੇ ਸੰਬੰਧਤ ਸਿਖ ਤਿਆਰੀ ਵਿਚ ਰੁਝੇ ਹੋਏ ਸਨ ਜਾਂ ਸਟੇਸ਼ਨ ਤੇ ਪਹੁੰਚ ਗਏ ਸਨ। ਏਧਰ ਸਤਿਗੁਰੂ ਜੀ ਸਿਖਾਂ ਵਿਚ ਬੈਠੇ ਦੀਵਾਨ ਦੇ ਅੰਤਮ ਚਰਣ ਦਾ ਲੈਕਚਰ ਸੁਣ ਰਹੇ ਸਨ। ਕੁਝ ਸਿੰਘ ਰੋੜ ਕੇਲਾ ਤੋਂ ਏਥੇ ਦਰਸ਼ਨ ਕਰਨ ਆਏ ਹੋਏ ਸਨ। ਇਹਨਾਂ 'ਚੋਂ ਇਕ ਸਿੰਘ ਜੋ ਉਮਰੋਂ 60 ਕੁ ਸਾਲਾਂ ਦਾ ਲਗਦਾ ਸੀ, ਮਾਈਕ ਸਾਹਵੇਂ ਆਕੇ ਬੋਲਿਆ : ਰੋੜ ਕੇਲਾ ਗੁਰਦੁਆਰੇ ਵਿਚ ਅਸੀਂ ਨਾਮਧਾਰੀ ਆਪਣੇ ਆਸਣ ਵਿਛਾ, ਉਪਰ ਬੈਠ ਕੇ ਭਜਨ ਕਰਿਆ ਕਰਦੇ ਸਾਂ, ਇਕ ਦਿਨ ਕੁਝ ਅਕਾਲੀ ਸਿਖਾਂ ਸਾਨੂੰ ਰੋਕਿਆ : ਇਹ ਕੀ ਪਖੰਡ ਕਰਦੇ ਹੋ ? ਗੁਰਸਿਖਾਂ ਵਾਂਗ ਨਹੀਂ ਬੈਠਦੇ, ਵਖਰੀਆਂ ਈ ਗੱਦੀਆਂ ਲਾਉਂਦੇ ਓ ! ਉਹਨਾਂ ਨੂੰ ਅਸਾਂ ਦੱਸਿਆ ਕਿ ਇਹ ਮਾਲਾ ਦੇ ਆਦਰ ਲਈ ਹੈ। ਜੇ ਭੁੰਜੇ ਬੈਠੀਏ ਤਾਂ ਪਵਿਤਰ ਮਾਲਾ ਧਰਤੀ ਤੇ ਲਗੇ। ਅਤੇ ਅਸੀਂ ਤਾਂ ਭਾਈ ਇਸ਼ਨਾਨ ਕਰਕੇ ਪਵਿਤਰ ਹੋ ਕੇ ਬੈਠਦੇ ਤੇ ਭਜਨ ਕਰਦੇ ਹਾਂ ! ਪਰ ਫਿਰ ਅਸਾਂ ਸਵਾਲ ਕੀਤਾ : ਗੁਰਦੁਆਰੇ ਵਿਚ ਤਾਂ ਮਾਲਾ ਫਿਰਦੀ ਤੁਹਾਨੂੰ ਚੰਗੀ ਨਹੀਂ ਲਗਦੀ, ਸਾਡੇ ਆਸਣ ਵੀ ਰੜਕਦੇ ਅਤੇ ਸ਼ਰਮਸਾਰ ਦਿੰਦੇ ਹਨ ਪਰ ਓਦੋਂ ਨਹੀਂ ਤੁਹਾਨੂੰ ਕੁਝ ਅਹਿਸਾਸ ਹੁੰਦਾ ਜਦੋਂ ਮੁਸਲਮਾਨਾਂ ਦੀਆਂ ਹਲਾਲੀ ਦੀਆਂ ਦੁਕਾਨਾਂ ਤੇ ਕਤਾਰਾਂ ਬੰਨ੍ਹ ਕੇ ਖੜੇ ਹੁੰਦੇ ਹੋ ? ਫਿਰ ਕਿਸ ਬੋਲਣਾ ਸੀ !

ਇਕ ਹੋਰ ਬਜ਼ੁਰਗ ਕਵੀ ਨੇ ਵੀ ਕਵਿਤਾ ਪੜ੍ਹ ਕੇ ਸੰਗਤ ਨੂੰ ਆਨੰਦਿਤ ਕੀਤਾ ਸੀ।

## ਚਾਈ ਬਾਸ਼ਾ ਦਾ ਸਿਖ

ਸ. ਫੌਜਾ ਸਿੰਘ (60) ਆਪਣੇ ਬਾਲ ਬੱਚੇ ਸਮੇਤ ਘਰ ਦੀ ਕਾਰ ਉਤੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਟਾਟਾ ਨਗਰ ਆਇਆ ਸੀ। ਕੱਲ੍ਹ ਦਾ ਉਹ ਪਰਵਾਰ ਏਥੇ ਹੀ ਟਿਕਿਆ ਹੋਇਆ ਦਰਸ਼ਨ ਲਾਭ ਲੈ ਰਿਹਾ ਸੀ। ਅੱਜ ਸਾਨੂੰ ਏ. ਸੀ. ਸੈਲੂਨ ਤੇ ਵਿਦਾ ਕਰਨ ਵੀ ਆਇਆ, ਉਸ ਦੀ ਪਰਵਾਰਕ ਜਾਣਕਾਰੀ :

ਸ. ਫੌਜਾ ਸਿੰਘ (60)-ਬੀਬੀ ਬਲਬੀਰ ਕੌਰ
ਲੜਕੇ : ਗੁਰਮੁਖ ਸਿੰਘ, ਸੁਰਜੀਤ ਸਿੰਘ
ਬਲਜੀਤ ਸਿੰਘ, ਹਰਭਜਨ ਸਿੰਘ
ਲੜਕੀਆਂ : ਸਤਵੰਤ ਕੌਰ, ਨਿਰਮਲ ਜੀਤ ਕੌਰ
ਪਰਮਜੀਤ ਕੌਰ, ਕੁਲਵੰਤ ਕੌਰ

## ਪਲੇਟ ਫ਼ਾਰਮ ਤੇ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ 1.20 ਤੇ ਜਮਸ਼ੇਦਪੁਰ ਸਟੇਸ਼ਨ ਦੇ ਪਲੇਟ ਫ਼ਾਰਮ ਉਤੇ ਪਹੁੰਚ ਚੁਕੇ ਸਨ। ਸਾਡੇ ਸੈਲੂਨ ਦੇ ਨੇੜੇ ਹੀ ਪਲੇਟ ਫ਼ਾਰਮ ਤੇ ਸਫ਼ਾਂ ਵਿਚ ਗਈਆਂ। ਸਾਧ ਸੰਗਤ ਮਿੰਟਾਂ ਸਕਿੰਟਾਂ ਵਿਚ ਜੁੜ ਗਈ। ਇਨ੍ਹਾਂ ਸਫ਼ੈਦ ਤੇ ਅਲੌਕਿਕ

ਬਸਤਰ ਧਾਰੀਆਂ ਵਿਚ ਕੁਰਸੀ ਉਤੇ ਸਭ ਦਾ ਪਿਆਰਾ ਅਤੇ ਅੱਖੀਆਂ ਦਾ ਤਾਰਾ ਆਪਣੇ ਪ੍ਰਭਾਵਸ਼ਾਲੀ ਵਿਅਕਤਿਤਵ ਨਾਲ ਵਿਰਾਜਮਾਨ ਸੀ। ਦੂਜੀ ਦੁਨੀਆਂ ਏਧਰ ਕੌਤੂਹਲ ਨਾਲ ਵੇਖ ਰਹੀ ਸੀ।

ਇਸ ਦ੍ਰਿਸ਼ ਤੋਂ ਹੀ ਪ੍ਰਭਾਵਤ ਹੋਏ ਖੜਗਪੁਰ ਗੋਲ ਬਾਜ਼ਾਰ ਦੇ ਇਕ ਸੱਜਣ ਏ. ਐਨ. ਦਾਸ, ਹੱਥ ਜੋੜ ਕੇ ਹਜ਼ੂਰੀ ਵਿਚ ਖਲੋ ਗਏ। ਬੇਨਤੀ ਕੀਤੀ : ਭਜਨ ਦਿਓ। ਕ੍ਰਿਤਾਰਥ ਕਰੋ। ਇਸ਼ਾਰਾ ਪਾਕੇ ਪੂਰਬਾ ਜੀ ਨੇ ਉਸ ਨੂੰ ਭਜਨ ਦੱਸਿਆ।

ਸਿੱਖਾਂ ਨੇ ਨਿੱਕੀਆਂ ਨਿੱਕੀਆਂ ਕਈ ਬੇਨਤੀਆਂ ਕੀਤੀਆਂ ਅਤੇ ਉਨ੍ਹਾਂ ਦੇ ਉੱਤਰ ਸੁਣੇ। ਜਥੇਦਾਰ ਅੱਛਰ ਸਿੰਘ ਦਿੱਲੀ ਵਾਲਿਆਂ ਦੀ ਰਿਸ਼ਤੇਦਾਰਨੀ ਬੀਬੀ ਮਹਿੰਦਰ ਕੌਰ ਆਈ ਦਰਸ਼ਨ ਕਰਨ, ਨਾਲ ਨੂੰਹਾਂ ਵੀ ਲਿਆਈ। ਬੀਬੀ ਹਰਭਜਨ ਕੌਰ ਤੇ ਉਹਦੇ ਲੜਕੇ ਸੁਚਾ ਸਿੰਘ ਨੇ ਏਸੇ ਮੌਕੇ ਤੇ ਭਜਨ ਪੁੱਛ ਲਿਆ। ਏਥੇ ਬੈਠਿਆਂ ਦੁਪਹਿਰ ਦੀ ਧੁਪ ਜ਼ਰਾ ਰੜਕਦੀ ਸੀ। ਸੰਗਤ ਨੂੰ ਇਹ ਦੁਰਲਭ ਅਵਸਰ ਮਸਾਂ ਮਸਾਂ ਮਿਲਿਆ ਸੀ ਪੈਸੰਜਰ ਟ੍ਰੇਨ ਨਾਲ ਸੈਲੂਨ ਨੇ ਜੁੜਨਾ ਸੀ ਅਤੇ ਉਹ ਸੁੱਖ ਨਾਲ 45 ਮਿੰਟ ਲੇਟ ਪਹੁੰਚਣੀ ਸੀ। ਇਹ ਸੂਚਨਾ ਏਥੇ ਹੀ ਮਿਲੀ।

ਸ. ਇਕਬਾਲ ਸਿੰਘ ਜੋ ਟਰੱਕਾਂ ਦਾ ਕਾਰੋਬਾਰੀ ਅਤੇ ਸਿਦਕੀ ਸਿੱਖ ਸੀ, ਸਤਿਗੁਰੂ ਜੀ ਉਸ ਨਾਲ ਲੰਮਾ ਸਮਾਂ ਬਚਨ ਕਰਦੇ ਰਹੇ। ਸਤਿਗੁਰੂ ਜੀ ਨੇ ਇਕਬਾਲ ਸਿੰਘ ਬਾਰੇ ਮੈਨੂੰ ਦੱਸਿਆ : ਇਕ ਬੱਚੇ ਦਾ ਇਹ ਵਿਆਹ ਕਰਕੇ ਥਾਈਲੈਂਡ ਗਿਆ। ਮੱਥਾ ਟੇਕਿਉ ਸੂ ਤਾਂ ਮੈਂ ਕਾਬੂ ਕਰ ਲਿਆ। ਇਹ ਸਜ਼ਾ ਤੋਂ ਬਚਣਾ ਚਾਹੇ, ਮੈਂ ਛੱਡਣਾ ਨਹੀਂ ਸੀ। ਅੰਤ ਖਲੋ ਕੇ ਮੁਆਫ਼ੀ ਮੰਗੀ। ਐਨ ਸਿੱਧਾ ਹੋ ਗਿਆ। ਸ. ਇਕਬਾਲ ਸਿੰਘ ਬੋਲਿਆ : ਸੱਚੇ ਪਾਤਸ਼ਾਹ ! ਤੁਸੀਂ ਕਦੋਂ ਕਿਸੇ ਨੂੰ ਲੁਕਣ ਦਿੰਦੇ ਹੋ, ਜਦੋਂ ਫੜਨ ਤੇ ਆ ਜਾਓ।

ਜੁੜੀ ਬਣੀ ਸੰਗਤ ਨੂੰ ਸਤਿਗੁਰੂ ਜੀ ਨੇ ਰੋਜ਼ਾਨਾ ਇਕ ਘੰਟਾ ਨਾਮ ਸਿਮਰਨ, ਇਕ ਘੰਟਾ ਸੂਰਜੋਂ ਪਹਿਲਾਂ ਸਰੇਸੀ ਸ਼ਨਾਨ ਕਰਨ, ਬਾਣੀ ਪੜ੍ਹਨ, ਗੁਰਮੁਖੀ ਅੱਖਰ ਪਰਵਾਰਾਂ ਵਿਚ ਸਿਖਾਣ, ਬੱਚਿਆਂ ਨੂੰ ਮੁਢ ਤੋਂ ਹੀ ਨਾਮਧਾਰੀ ਕਾਟ ਦੇ ਬਸਤਰ ਪਾਉਣ ਦੀ ਆਦਤ, ਪਟਕਿਆਂ ਦੀ ਥਾਂ ਦਸਤਾਰਾਂ ਸਜਾਣੀਆਂ ਆਦਿ ਸਮਾਜਿਕ ਰਹਿਣ-ਸਹਿਣ ਦੀ ਪ੍ਰੇਰਨਾ ਦਿਤੀ ਅਤੇ ਪੱਕੀ ਕੀਤੀ।

ਨੌਜੁਆਨ ਬੱਚੇ ਸਤਿਗੁਰੂ ਜੀ ਨੂੰ ਇਕ ਟਕ ਦੇਖਦੇ ਅਤੇ ਬਚਨ ਸੁਣਦੇ ਰਹੇ। ਜ਼ਰੂਰ ਜੀ ਕਰਦਾ ਹੋਵੇਗਾ ਬਚਨ ਮੰਨਣ ਤੇ। ਜਦੋਂ ਸਾਡੀ ਗੱਡੀ ਆ ਗਈ, ਸੈਲੂਨ ਉਸ ਨਾਲ ਜੁੜ ਗਿਆ। ਸਤਿਗੁਰੂ ਜੀ ਉਠ ਕੇ ਉਸ ਵਿਚ ਸਵਾਰ ਹੋਏ। ਪਲੇਟ ਫਾਰਮ ਤੋਂ ਬੀਬੀ ਪ੍ਰਕਾਸ਼ ਕੌਰ ਦੀ ਪਹਿਲ ਤੇ ਬੀਬੀਆਂ ਤੇ ਸਿੰਘ ਸਤਿਗੁਰੂ ਜੀ ਵਲ ਉਠ ਤੁਰੇ ਅਤੇ ਕੋਲ ਜਾ ਕੂਕ ਉਠੇ : ਛੇਤੀ ਦਰਸ਼ਨ ਦੇਣੇ। ਪੀਆ ਜੀ ਸਾਨੂੰ ਯਾਦ ਰਖਣਾ। ਵਿਦਾ-ਜੈਕਾਰੇ ਛਡੇ ਗਏ। ਗੱਡੀ ਨੇ ਛੂਕ ਛੂਕ ਕੀਤੀ ਤੇ ਹੌਲੀ ਹੌਲੀ ਸਾਧ ਸੰਗਤ ਨੂੰ ਸਟੇਸ਼ਨ ਤੇ ਭਰੇ ਹਿਰਦਿਆਂ ਨਾਲ ਛਡ ਤੁਰੀ।

### ਯਾਦ ਕਰਨ ਦੇ ਬਹਾਨੇ

ਗੱਡੀ ਚਲਦੀ ਜਾ ਰਹੀ ਸੀ । ਮੈਂ ਆਪਣੇ ਕਮਰੇ ਵਿਚ ਕਾਗਜ਼ ਕਲਮ ਦੇ ਸੰਜੋਗ ਦਾ ਕਾਰਨ ਬਣਿਆਂ ਬੈਠਾ ਸਾਂ । ਮੇਰੇ ਕਮਰਾ ਸਾਥੀ ਘੂਕ ਸੁੱਤੇ ਹੋਏ ਸਨ । ਸਤਿਗੁਰੂ ਜੀ ਉਠ ਕੇ ਮੇਰੇ ਉਤੇ ਅਛੋਪਲੇ ਆ ਖਲੋਤੇ ਤੇ ਮੇਰੇ ਕੰਨ ਵਿਚ ਆਖਿਆ : ਦਿੱਲੀ ਨੂੰ ਚਿੱਠੀ ਲਿਖੋ ਕਿ ਇਸ ਵਾਰ, ਮੇਰੇ ਦਿੱਲੀ ਆਉਣ ਤੇ, ਹਜ਼ਾਰੀ ਬਾਗ਼ ਬਾਰੇ ਜ਼ਰੂਰ ਵਿਚਾਰ ਹੋਵੇ । ਇਹ ਚਿੱਠੀ ਸ. ਹਰਵਿੰਦਰ ਸਿੰਘ ਹੰਸਪਾਲ ਨੂੰ ਲਿਖਣੀ ਸੀ ।

ਅਜੇ 5-7 ਮਿੰਟ ਹੀ ਗਇਆਂ ਨੂੰ ਹੋਏ ਸਨ ਕਿ ਸਤਿਗੁਰੂ ਜੀ ਫਿਰ ਆ ਗਏ । ਇਸ ਵਾਰ ਆਪ ਨੇ ਡਾ: ਅਮਰ ਭਾਰਤੀ ਨੂੰ ਯਾਦ ਕੀਤਾ । ਕਹਿਣ ਲੱਗੇ : ਭਾਰਤੀ ਨੂੰ ਲਿਖੋ, ਉਸ ਆਪਣੀ ਕਿਤਾਬ ਵਿਚ ਕਿਤੇ ਹਵਾਲਾ ਦਿਤਾ ਹੈ : ਮਨੂਆ ਗੁਰ, ਮੂਰ ਮਨਸਾ ਮਾਈ, ਇਸ ਦਾ ਅਰਥ ਲਿਖ ਕੇ ਭੇਜੇ ਕੋਠੀ, ਦਿੱਲੀ ।

ਵਾਪਸ ਤੁਰੇ ਤੁਰੇ ਜਾਂਦਿਆਂ ਫੇਰ ਰੁਕੇ ਤੇ ਆਖਿਓ ਨੇ : ਪ੍ਰੋਫੈਸਰ ਕਸੇਲ (ਕਿਰਪਾਲ ਸਿੰਘ ਪਟਿਆਲਾ) ਨੂੰ ਵੀ ਲਿਖੋ ਤੇ ਕਰਮ ਸਿੰਘ ਕਪੂਰ (ਡਾਇਰੈਕਟਰ ਭਾਸ਼ਾ ਵਿਭਾਗ ਪਟਿਆਲਾ) ਨੂੰ ਵੀ ਲਿਖੋ ਕਿ ਉਹ ਇਸ ਤੁਕ ਦੇ ਅਰਥ ਲਿਖ ਕੇ ਭੇਜਣ ।

ਮੇਰੇ ਅੰਦਰ ਬਾਰ ਬਾਰ ਆਉਂਦੀ ਸੀ ਕਿ ਸਤਿਗੁਰਾਂ ਨੇ ਜਿੰਨ੍ਹੇ ਯਾਦ ਕਰਨਾ ਹੋਵੇ, ਉਹਦੇ ਲਈ ਬਹਾਨਾ ਲਭਣਾ ਆਪ ਨੂੰ ਮੁਸ਼ਕਲ ਨਹੀਂ ਹੁੰਦਾ । ਇਹਨਾਂ ਵਿਅਕਤੀਆਂ ਨੂੰ ਨਿਵਾਜਣਾ ਹੈ । ਇਹ ਪੱਤਰ ਸੰਪਰਕ ਉਨ੍ਹਾਂ ਲਈ ਖੁਸ਼ੀ ਬਖ਼ਸ਼ ਹੋਏਗਾ ।

## ਖੜਗ ਪੁਰ (ਬੰਗਾਲ)

### ਸੁਆਗਤ ਪ੍ਰਭਾਵਸ਼ਾਲੀ

ਜਿਸ ਸ਼ਹਿਰ ਖੜਗਪੁਰ ਵਿਚ ਇਕੋ ਇਕ ਨਾਮਧਾਰੀ ਸੀ, ਜਿਸ ਦੇ ਬਾਬਤ ਯਕੀਨ ਨਹੀਂ ਸੀ ਕਿ ਉਹ ਮਿਲੇਗਾ ਵੀ ਜਾਂ ਨਹੀਂ, ਅਤੇ ਇਹ ਵੀ ਬੇ-ਯਕੀਨੀ ਸੀ ਕਿ ਉਹ ਅਜੇ ਤਕ ਨਾਮਧਾਰੀ ਪੁਣਾ ਕਾਇਮ ਵੀ ਰੱਖ ਸਕਿਆ ਹੋਵੇ ! ਜਿਸ ਪਰਵਾਰ ਨੂੰ 26 ਸਾਲ ਪਹਿਲਾਂ ਉਹਨਾਂ ਦੇ ਘਰ ਡੇਰਾ ਲਾ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਿਵਾਜਣ ਦੀ ਕਿਰਪਾ ਕੀਤੀ ਸੀ, ਅੱਜ ਉਸ ਤੋਂ ਸੁਆਗਤ ਸਤਿਕਾਰ ਦੀ ਉਮੀਦ ਨਹੀਂ ਸੀ, ਅਤੇ ਸ਼ਾਇਦ ਇਹ ਪਹਿਲਾ ਥਾਂ ਹੀ ਸੁਆਗਤ ਰਹਿਤ ਹੋਣਾ ਸੀ, ਪਰ ਏਥੇ, ਇਸੇ ਖੜਗ ਪੁਰ ਸਟੇਸ਼ਨ ਤੇ ਏਨਾ ਭਰਪੂਰ ਸੁਆਗਤ ਹੋ ਗਿਆ ਕਿ ਖ਼ੁਦ ਵਿਧਾਤਾ ਵੀ ਹੈਰਾਨ ਰਹਿ ਗਿਆ ! ਜਿਉਂ ਹੀ ਸ਼ਾਮੀ 5.35 ਤੇ ਪੈਸੰਜਰ ਟ੍ਰੇਨ ਖੜਗਪੁਰ ਸਟੇਸ਼ਨ ਤੇ ਆ ਕੇ ਰੁਕੀ, ਸਾਡੇ ਸੈਲੂਨ ਦੇ ਕੋਲਵਾਰ ਸੁਆਗਤਕਾਰੀਆਂ ਦੀ ਇਕ ਤਕੜੀ ਵਿਵਸਥਿਤ ਲੋਕਾਈ ਨੇ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦਾ ਜੈਕਾਰਾ ਗਜਾ ਕੇ ਸ੍ਰੀ ਸਤਿਗੁਰੂ ਜੀ ਤੇ ਨਾਲ ਆਇਆਂ ਦਾ ਅਭਿਵਾਦਨ ਕੀਤਾ । ਕਤਾਰ ਵਿਚ ਖਲੋਤੇ ਕੁਛ ਨੌਜਵਾਨਾਂ ਦੇ ਹੱਥ ਵਿਚ ਸੁਆਗਤ ਪਟਕੇ ਸਨ, ਜਿਨ੍ਹਾਂ ਉਤੇ ਗੁਰਮੁਖੀ

ਅਤੇ ਰੋਮਨ ਅੱਖਰਾਂ ਵਿਚ ਲਿਖਿਆ ਹੋਇਆ ਸੀ : 'ਸ਼੍ਰੀ ਸ਼੍ਰੀ ਜਗਜੀਤ ਸਿੰਘ ਜੀ ਮਹਾਰਾਜ' ਹੇਠਾਂ ਅੰਕਤ ਸੀ : ਗੁਰਦੁਆਰਾ ਗੁਰੂ ਨਾਨਕ ਬਾੜੀ ਚੰਦਰ ਕੋਟਾ ਵਲੋਂ। ਕੇਸਰੀ ਨਿਸ਼ਾਨ ਸਾਹਿਬਾਂ ਦਾ ਜੋੜਾ ਵੀ ਖਾਲਸਾ ਕਲੱਬ ਦੇ ਨੌਜਵਾਨਾਂ ਵਲੋਂ ਸੁਆਗਤ ਹਿਤ ਹਾਜ਼ਰ ਸੀ।

ਦਰਜਨਾਂ ਨਰ ਨਾਰ 'ਜੀਉ ਆਇਆਂ' ਕਹਿਣ ਲਈ ਪਲੈਟ ਫਾਰਮ ਤੇ ਪਹੁੰਚੇ ਹੋਏ ਸਨ। ਸਤਿਗੁਰੂ ਜਗਜੀਤ ਸਿੰਘ ਜੀ ਜਿਉਂ ਹੀ ਸੈਲੂਨ ਤੋਂ ਉਤਰੇ, ਇਕ ਸਜਾਈ ਬਣਾਈ ਕੁਰਸੀ ਤੇ ਆਪ ਜੀ ਨੂੰ ਬੈਠਣ ਦੀ ਅਰਜ਼ ਕੀਤੀ ਗਈ। ਫਿਰ ਚਰਨੀਂ ਹੱਥ ਲਾਉਣਾ ਅਤੇ ਗਲੇ ਹਾਰ ਪਹਿਨਾਉਣਾ ਸ਼ੁਰੂ ਹੋ ਗਿਆ। ਸਭ ਤੋਂ ਪਹਿਲੋਂ ਏਥੋਂ ਦੇ ਗੁਰਦੁਆਰਾ ਸਾਹਿਬ ਦੇ ਪ੍ਰਧਾਨ, ਨੌਜਵਾਨ ਸ. ਮੇਵਾ ਸਿੰਘ ਨੇ ਨਮਸਕਾਰ ਕੀਤੀ ਅਤੇ ਪੁਸ਼ਪ ਮਾਲਾ ਪਹਿਨਾਈ। ਫਿਰ ਸ. ਜਸਵੰਤ ਸਿੰਘ ਨਾਮਧਾਰੀ, ਸ. ਗਿਆਨ ਸਿੰਘ ਸੋਹਨਪਾਲ ਐਕਸ ਮਨਿਸਟਰ, ਸ. ਨਰਿੰਦਰ ਸਿੰਘ ਸਕੱਤਰ ਗੁਰਦੁਆਰਾ ਚੰਦਰ ਕੋਟਾ, ਸ. ਹਰਭਜਨ ਸਿੰਘ ਸਕੱਤਰ, ਸ. ਹਰਭਜਨ ਸਿੰਘ ਖਾਲਸਾ ਕਲਬ। ਇਤਿਆਦ ਦੋ ਦਰਜਨ ਸਰੀਰਾਂ ਨੇ ਹਾਰ ਪਹਿਨਾਅ ਚਰਨੀਂ ਲਗ ਨਮਸਕਾਰ ਕੀਤੀ। ਜਾਂ ਨਾਲ ਆਈਆਂ ਮਾਈਆਂ ਬੀਬੀਆਂ ਵੀ ਮੱਥਾ ਟੇਕ ਲਿਆ ਤੇ ਕਿਸੇ ਨੇ ਸ਼ਬਦ ਦੀ ਟੇਕ ਲਈ "ਸਤਿਗੁਰ ਤੁਮਰੇ ਕਾਜ ਸਵਾਰੇ।" ਸਤਿਗੁਰੂ ਜੀ ਕੁਰਸੀਓਂ ਉਠ ਖਲੋਤੇ : ਇਹ ਗੁਰਬਾਣੀ ਦਾ ਨਿਰਾਦਰ ਹੈ ਕਿ ਮੈਂ ਕੁਰਸੀ ਤੇ ਬੈਠਾ ਹੋਵਾਂ ਤੇ ਤੁਸੀਂ ਸ਼ਬਦ ਪੜ੍ਹੋ ਖਲੋ ਕੇ।

ਏਥੇ ਸੁਆਗਤ ਸਤਿਕਾਰ ਵਿਚ 20 ਮਿੰਟ ਲੰਘ ਗਏ। ਸਾਡੇ ਨਾਲ ਲੋੜੀਂਦਾ ਸਾਮਾਨ ਸਿੰਘਾਂ ਨੇ ਉਠਾ ਲਿਆ ਤੇ ਇਕ ਜਲੂਸ ਦੀ ਸ਼ਕਲ ਵਿਚ ਖੜਗ ਪੁਰ ਦੇ ਸਿੰਘ ਸਤਿਗੁਰੂ ਜੀ ਅਤੇ ਸੇਵਾ ਵਿਚ ਨਾਲ ਆਏ ਜਥੇ ਨੂੰ ਲੈ ਤੁਰੇ। ਅੱਗੇ ਅੱਗੇ ਨਿਸ਼ਾਨ ਸਾਹਿਬਾਂ ਦਾ ਜੋੜਾ ਮੋਟਰ ਸਾਈਕਲਾਂ ਤੇ ਬਰਾਬਰ ਬਰਾਬਰ, ਇਕੋ ਸਪੀਡ ਤੇ ਰਖ ਕੇ, ਪਿਛੇ ਸੁਆਗਤ ਪਟਕੇ, ਦੋਹਾਂ ਮੋਟਰ ਸਾਇਕਲਾਂ ਤੇ, ਇਸ ਸਪੀਡ ਨਾਲ ਕਿ ਅੱਖਰ ਸਾਫ ਪੜ੍ਹੇ ਜਾ ਸਕਣ : ਸ਼੍ਰੀ ਸ਼੍ਰੀ ਜਗਜੀਤ ਸਿੰਘ ਜੀ ਮਹਾਰਾਜ, ਪਿਛੇ ਕੁਛ ਹੋਰ ਮੋਟਰ ਸਾਈਕਲ ਤੇ ਫਿਰ ਸ. ਮੇਵਾ ਸਿੰਘ ਦੀ ਕਾਰ ਉਤੇ ਸ੍ਰੀ ਸਤਿਗੁਰੂ ਜੀ, ਉਪ੍ਰੰਤ ਅਸੀਂ ਨਾਲ ਆਏ ਸਾਰੇ ਸਰੀਰ!

ਉਤਸਾਹ, ਉਮਾਹ, ਸ਼ਰਧਾ ਤੇ ਸਤਿਕਾਰ ਦਾ ਇਹ ਦਰਿਆ ਗੁਰਦੁਆਰਾ ਚੰਦਰ ਕੋਟਾ ਤਕ ਵਹਿੰਦਾ ਚਲਾ ਗਿਆ। ਸਤਿਗੁਰੂ ਜੀ ਨੇ ਪ੍ਰਧਾਨ ਸਾਹਿਬ ਨੂੰ ਪਲੈਟ ਫਾਰਮ ਤੇ ਕਿਹਾ ਸੀ : ਤੁਸਾਂ ਬੜੀ ਖੇਚਲ ਕੀਤੀ। ਆਪ ਵੀ ਉਡੀਕਣ ਦਾ ਕਸ਼ਟ ਕੀਤਾ। ਨਾਲ ਹੀ ਸੰਗਤ ਨੂੰ ਉਡੀਕ ਦੀ ਪਰੇਸ਼ਾਨੀ ਹੋਈ। ਪ੍ਰਧਾਨ ਸਾਹਿਬ ਸ. ਮੇਵਾ ਸਿੰਘ ਨੇ ਸਨਿਮਰ ਆਖਿਆ : ਤਕਲੀਫ ਤੇ ਖੇਚਲ ਕਾਹਦੀ ਜੀ, ਅਸੀਂ ਤਾਂ ਆਪ ਜੀ ਦੇ ਚਰਨਾਂ ਦੀ ਧੂੜ ਹਾਂ।

ਪ੍ਰਧਾਨ ਸ. ਮੇਵਾ ਸਿੰਘ ਦਾ ਤਨ ਮਨ ਆਨੰਦ ਭਰਪੂਰ ਸੀ ਕਿਉਂਕਿ ਉਸ ਨੂੰ ਪ੍ਰਤੀਤ ਹੋ ਰਿਹਾ ਸੀ ਕਿ ਸ਼੍ਰੀ ਸਤਿਗੁਰੂ ਜੀ ਦਾ, ਅਰਥਾਤ ਇਕ ਉਪਯੁਕਤ ਵਿਅਕਤੀ ਦਾ, ਮੁਨਾਸਬ ਸਤਿਕਾਰ ਕੀਤਾ ਜਾ ਸਕਿਆ ਹੈ।

## ਸ. ਜਸਵੰਤ ਸਿੰਘ ਦੇ ਘਰ

ਗੱਲ ਪੈਰ ਫੂਕ ਫੂਕ ਰਖਣ ਵਾਲੀ ਸੀ । 26 ਸਾਲ ਪਿਛੋਂ ਇਕੱਲਾ ਨਵੇਕਲਾ ਸਿਖ ਕਿੰਨਾ ਕੁ ਨਾਮਧਾਰੀ ਹੋਵੇ ਅਤੇ ਕਿੰਨਾ ਕੁ ਸੰਸਾਰਕ ਪ੍ਰਭਾਵ ਲੈ ਬੈਠਾ ਹੋਵੇ, ਡਰ ਸੀ । ਸਤਿਗੁਰੂ ਜੀ ਨੇ ਆਪਣੇ ਯਾਦ ਖਜ਼ਾਨੇ ਵਿਚੋਂ ਪਹਿਲਾਂ ਤਾਂ ਇਸ ਸਿਖ ਦਾ ਨਾਮ ਲਭਿਆ : ਜਸਵੰਤ ਸਿੰਘ । ਫੇਰ ਸੰਤ ਕਰਮ ਸਿੰਘ ਡਾਲਟਨ ਗੰਜ ਤੇ ਸ. ਭੁਪਿੰਦਰ ਸਿੰਘ ਭੁਰਜੀ ਆਦਿਕ ਸਰੀਰਾਂ ਨੂੰ ਸਿਖ ਦਾ ਪਤਾ ਕਰਨ, ਤੇ ਉਸ ਦੇ ਥਾਂ ਟਿਕਾਣੇ ਨੂੰ ਲੱਭਣ ਲਈ ਭੇਜਿਆ ਸੀ । ਸਿਖ ਨੂੰ ਜਦੋਂ ਪਤਾ ਲਗਾ, ਸਤਿਗੁਰਾਂ ਆਪ ਆਉਣਾ ਏ, ਚਾਅ ਚੜ੍ਹ ਗਏ । ਸ. ਜਸਵੰਤ ਸਿੰਘ-ਸ. ਦਰਸ਼ਨ ਸਿੰਘ ਦੋਹਾਂ ਭਰਾਵਾਂ ਨੇ ਆਪਣੇ ਰਸੂਖ ਨੂੰ ਵਰਤਿਆ । ਘਰ ਦੇ ਨਾਲ ਹੀ ਗੁਰਦੁਆਰਾ ਸੀ । ਸਾਰੇ ਸਿੱਖਾਂ ਨੂੰ ਸਹਿਯੋਗੀ ਬਣਾਇਆ ਅਤੇ ਸਤਿਗੁਰਾਂ ਦੀ ਉਡੀਕ ਹੋਣ ਲਗੀ ।

ਅੱਜ ਸਤਿਗੁਰੂ ਜੀ 'ਘਰਿ ਮੰਦਰਿ ਸੋਹਾਏ' ਕਰਨ ਆਪ ਘਰ ਆ ਪਹੁੰਚੇ ਸਨ । ਮਕਾਨ ਦੀ ਉਤਲੀ ਛੱਤੇ ਲੜਕੇ, ਸੁਖਦਿਆਲ ਸਿੰਘ ਹੁਰਾਂ ਸਫ਼ੈਦ ਖੱਦਰ ਨੂੰ ਦੀਵਾਰਾਂ ਨਾਲ ਤਣ ਕੇ ਅਜਿਹਾ ਸੁੰਦਰ ਸਾਦਾ ਮਹਲ ਤਿਆਰ ਕਰ ਦਿਤਾ ਕਿ ਨਿਰਾ ਪਵਿੱਤਰਤਾ ਦਾ ਸ਼ਾਹਕਾਰ ਜਾਪਣ ਲਗਾ । ਏਥੇ ਇਕ ਕਮਰੇ ਵਿਚ ਸਤਿਗੁਰੂ ਜੀ ਨੂੰ ਨਿਵਾਸ ਦਿਤਾ ਗਿਆ । ਕਮਰੇ ਵਿਚ ਉਸ ਨਾਮਧਾਰੀ ਸੰਤ ਹਜ਼ਾਰਾ ਸਿੰਘ ਦੀ ਫੋਟੋ ਲਟਕ ਰਹੀ ਸੀ ਜਿਸ ਨੇ ਕੈਂਸਰ ਦੇ ਇਲਾਜ ਲਈ, ਡਾਕਟਰਾਂ ਦੀ ਨਹੀਂ, ਸਤਿਗੁਰਾਂ ਦੀ ਸ਼ਰਣ ਲਈ ਸੀ ।

ਸੰਤ ਹਜ਼ਾਰਾ ਸਿੰਘ ਦੀ ਹੁਣ ਸੰਤਾਨ ਹੈ :

ਸ. ਅਜਾਇਬ ਸਿੰਘ<br>ਸ. ਦਰਸ਼ਨ ਸਿੰਘ ਅਤੇ ] ਰੇਲਵੇ ਵਰਕਸ਼ਾਪ ਵਿਚ ਕੰਮ ਕਰਦੇ

ਸ. ਜਸਵੰਤ ਸਿੰਘ-ਫਰਨੀਚਰ ਦੀ ਵਧੀਆ ਦੁਕਾਨ ਹੈ ।

ਸ. ਜਸਵੰਤ ਸਿੰਘ ਦੇ ਚਾਰ ਲੜਕੇ ਅਤੇ ਚਾਰ ਹੀ ਲੜਕੀਆਂ ਹਨ ।

ਸਤਿਗੁਰੂ ਜੀ ਨੇ ਜਸਵੰਤ ਸਿੰਘ ਅਤੇ ਦਰਸ਼ਨ ਸਿੰਘ ਹੁਰਾਂ ਨੂੰ ਬੁਲਾ ਕੇ ਪਰਵਾਰ ਦੀ ਹਾਲਤ ਜਾਣੀ । ਮਾਸ ਸ਼ਰਾਬ ਦੀ ਵਰਤੋਂ ਤੋਂ ਬਚੇ ਹੋਏ ਨੇ ? ਸਭ ਕੁਝ ਠੀਕ ਪਾਇਆ ਤਾਂ ਅਗੇ ਤੋਂ ਰਿਸ਼ਤੇਦਾਰੀਆਂ ਨਾਮਧਾਰੀਆਂ ਵਿਚ ਕਰਨ ਦੀ ਪ੍ਰੇਰਨਾ ਦਿਤੀ । ਸਤਿਗੁਰਾਂ ਕਿਹਾ : ਅੱਗੇ ਤੋਂ ਵਿਆਹ ਸ਼ਾਦੀਆਂ ਨਾਮਧਾਰੀਆਂ ਵਿਚ ਕਰੋ, ਜੇ ਰਿਸ਼ਤੇ ਨਾ ਮਿਲਣ ਤਾਂ ਮੈਨੂੰ ਦੱਸੋ ।

ਬੇਬੇ ਜੀ, ਪ੍ਰੀਤਮ ਕੌਰ ਤੇ ਪੂਰਬਾ ਆਦਿ ਹੋਰ ਸੇਵਕ ਨਾਲ ਦੇ ਕਮਰਿਆਂ ਵਿਚ ਡਟ ਗਏ ਅਤੇ ਸੱਚੇ ਪਾਤਸ਼ਾਹ ਜੀ ਨੂੰ ਜਲਪਾਨ ਕਰਵਾਇਆ ਗਿਆ ।

## ਗ੍ਰੰਥ ਗੁਰੂ ਤੇ ਸਤਿਗੁਰੂ ਦੀ ਸਹਿਹੋਂਦ

ਖੜਗਪੁਰ ਵਿਚ ਚੰਦਰ ਕੋਟਾ ਵਿਚ ਬੜਾ ਸੁੰਦਰ ਅਤੇ ਵਿਸ਼ਾਲ ਗੁਰਦੁਆਰਾ ਗੁਰੂ ਨਾਨਕ ਬਾੜੀ ਹੈ । ਅਸਲੋਂ ਸ. ਜਸਵੰਤ ਸਿੰਘ ਕੇ ਘਰ ਨਾਲ ਲਗਦਾ । ਗੁਰਦੁਆਰੇ

ਦੇ ਪਰਵੇਸ਼ ਦੁਆਰ ਤੋਂ ਅਗੇ ਆਂਗਨ ਵਿਚ ਇਕ ਪਾਸੇ ਕਮਰੇ, ਦੂਜੇ ਪਾਸੇ ਗੁਰਦਆਰਾ ਹਾਲ ਹੈ। ਇਸ ਦੇ ਇਕ ਜੰਗਲੇ ਨਾਲ ਸਤਿਗੁਰੂ ਜੀ ਦੇ ਨਾਮ ਦੇ ਮਾਟੋ ਲਗੇ ਹੋਏ ਹਨ, ਜਿਨ੍ਹਾਂ ਤੋਂ ਹਰੇਕ ਨੂੰ ਮਾਲੂਮ ਹੁੰਦਾ ਸੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਅੱਜ ਕਲ੍ਹ ਏਥੇ ਹਨ। ਵਿਸ਼ਾਲ ਹਾਲ ਵਿਚ, ਦਾਖ਼ਲੇ ਦੇ ਇਕਦਮ ਸਾਮ੍ਹਣੇ ਉਚੇ ਥੜੇ ਤੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਪਾਲਕੀ ਵਿਚ ਪ੍ਰਕਾਸ਼ਤ ਸਨ।

ਜਦੋਂ ਮੈਂ ਰਾਤੀਂ 7.30 ਵਜੇ ਗੁਰਦੁਆਰੇ ਵਿਚ ਦਾਖ਼ਲ ਹੋਇਆ ਤਾਂ ਵੇਖਿਆ ਸ੍ਰੀ ਗ੍ਰੰਥ ਸਾਹਿਬ ਜੀ ਦੀ ਪਾਲਕੀ ਸਾਹਵੇਂ, ਖੱਬੇ ਪਾਸੇ, ਸ੍ਰੀ ਸਤਿਗੁਰੂ ਜੀ ਆਪਣੇ ਨਿਤ ਵਿਛੀਂਦੇ ਆਸਣ ਤੇ ਵਿਰਾਜਮਾਨ ਸਨ। ਇਹਨਾਂ ਦੇ ਸਾਹਵੇਂ ਸ੍ਰੀ ਗ੍ਰੰਥ ਸਾਹਿਬ ਜੀ ਦੇ ਪ੍ਰੇਮੀਆਂ ਲਈ ਲਾਂਘਾ ਛਡ ਕੇ ਰਾਗੀਆਂ ਸਿੰਘਾਂ ਵਾਲੇ ਸਥਾਨ ਤੇ ਜਥੇਦਾਰ ਨਿਰੰਜਨ ਸਿੰਘ ਕੱਕੜ (ਸੰਤ ਨਗਰ) ਦਾ ਹੱਲੇ ਦਾ ਦੀਵਾਨ ਸਜਿਆ ਹੋਇਆ ਸੀ। ਮੈਨੂੰ ਦੱਸਿਆ ਗਿਆ, ਜਦੋਂ 7.20 ਤੇ ਸਤਿਗੁਰੂ ਜੀ ਗੁਰਦੁਆਰਾ ਹਾਲ ਵਿਚ ਆਏ ਤਾਂ ਪੰਡਿਤ ਗੋਪਾਲ ਸਿੰਘ ਹੁਰਾਂ ਜੈਕਾਰਾ ਛਡਕੇ, ਸਤਿਗੁਰੂ ਜੀ ਦਾ ਆਗਮਨ ਸੂਚਤ ਕੀਤਾ ਸੀ। ਸਾਰੀ ਸੰਗਤ, ਲਗ ਭਗ ਭਰਪੂਰ ਹਾਲ ਸੁਆਗਤ ਲਈ ਉਠ ਖਲੋਤਾ। ਸਤਿਗੁਰੂ ਜੀ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਨੂੰ ਸਾਦਰ, ਬਾਣੀਆਂ ਸਿਰ ਬਾਣੀ ਹੋਣ ਕਰਕੇ ਮੱਥਾ ਟੇਕਿਆ ਅਤੇ ਆਪਣੇ ਸਥਾਨ ਤੇ ਆ ਸੁਸਜਿਤ ਹੋਏ। ਸੰਤ ਗੁਰਬਚਨ ਸਿੰਘ ਰੋਡੇ ਨੇ ਚੌਰੀ ਕਰਨੀ ਸ਼ੁਰੂ ਕਰ ਦਿਤੀ। ਕਿਸੇ ਤਰ੍ਹਾਂ ਦਾ ਕੋਈ ਸੰਕੋਚ ਨਾ ਏਧਰੋਂ ਨਾ ਓਧਰੋਂ ਸੀ।

ਮੱਥਾ ਟੇਕਣ ਵਾਲਿਆਂ ਵਿਚੋਂ ਨਾਮਧਾਰੀ ਸਿੰਘ ਤਾਂ, ਪਹਿਲਾਂ ਬੈਠੇ ਸਤਿਗੁਰੂ ਜੀ ਨੂੰ ਨਮਸਕਾਰ ਕਰ ਕੇ ਫਿਰ ਦਰਬਾਰ ਸਾਹਿਬ ਨੂੰ ਮੱਥਾ ਜਾ ਟੇਕਦੇ। ਦੂਸਰੇ ਸਿੰਘ ਸਿੱਧੇ ਗ੍ਰੰਥ ਸਾਹਿਬ ਜੀ ਪਾਸ ਜਾ ਸਿਰ ਝੁਕਾਉਂਦੇ ਤੇ ਫਿਰ ਬੈਠਦੇ। ਖੜਗਪੁਰੀ ਦੂਜਿਆਂ ਚੋਂ ਮਸਾਂ 3-4 ਸਰੀਰਾਂ ਸਤਿਗੁਰੂ ਜੀ ਨੂੰ ਚਰਨ ਬੰਦਨ ਕੀਤੀ।

ਪਰ ਜਥੇਦਾਰ ਨਿਰੰਜਨ ਸਿੰਘ ਕੱਕੜ ਦਾ ਜੋ ਦੀਵਾਨ ਦੇਹਧਾਰੀ ਗੁਰੂ ਦੀ ਹੋਂਦ, ਹਸਤੀ, ਮਹਾਨਤਾ, ਸਭ ਤੋਂ ਉਚਾ ਸਥਾਨ ਅਤੇ ਹਰ ਸਿਖ ਦਾ ਸਤਿਗੁਰ ਜੀ ਦੇ ਚਰਨਾਂ ਤੋਂ ਬਲਿਹਾਰ ਜਾਣਾ ਗੁਰਬਾਣੀ ਅਨੁਸਾਰ ਅਤੇ ਗੁਰ ਇਤਿਹਾਸ ਵਿਚੋਂ ਪ੍ਰਮਾਣ ਲੈ ਲੈ ਵਿਆਖਿਆ ਕਰਦਾ ਸੀ, ਉਸ ਤੋਂ ਪ੍ਰੇਰਿਤ ਹੋਏ-ਹੋਏ ਹੌਲੀ ਹੌਲੀ 30-35 ਸਰੀਰ-ਇਸਤਰੀਆਂ ਪੁਰਸ਼ ਉਠ ਕੇ, ਵਿਸ਼ੇਸ਼ ਤੌਰ ਤੇ ਨਕਦ ਭੇਟਾ ਧਰ ਨਮਸਕਾਰ ਕਰਕੇ ਆਪਣੇ ਥਾਵਾਂ ਤੇ ਜਾ ਬੈਠੇ।

ਮੈਂ ਵੇਖ ਰਿਹਾ ਸਾਂ, ਪੂਰਵ ਸਤਿਗੁਰੂਆਂ ਵਾਲਾ ਹੀ ਇਹ ਦ੍ਰਿਸ਼ ਸੀ। ਉਹਨਾਂ ਵੇਲੇ ਵੀ ਇੰਜ ਹੀ ਗੁਰਬਾਣੀ ਦਾ ਸਤਿਕਾਰ ਅਤੇ ਦੇਹਧਾਰੀ ਸਤਿਗੁਰੂਆਂ ਦੀ ਪੂਜਾ ਹੁੰਦੀ ਸੀ, ਏਥੋਂ ਵਾਲੇ ਸਿੰਘਾਂ ਦੇ ਮਨਾਂ ਵਿਚ ਕਈ ਤਰ੍ਹਾਂ ਦੇ ਉਤਰਾਉ ਚੜ੍ਹਾਉ ਆ ਸਕਦੇ ਹਨ, ਪਰ ਕਿਸੇ ਨੇ ਕਿਸੇ ਪਰਕਾਰ ਦੀ ਵੀ, ਵਿਰੋਧਤਾ ਦਾ ਸੁਰ ਉਚਾ ਨਹੀਂ ਕੀਤਾ। ਗ੍ਰੰਥ ਸਾਹਿਬ ਜੀ ਨੇ ਤਾਂ ਕਹਿਣਾ ਹੀ ਕੀ ਸੀ, ਸਗੋਂ ਉਨ੍ਹਾਂ ਵਿਚ ਲਿਖੀਆਂ ਸਤਿਗੁਰੂ ਸਤਿਕਾਰ ਦੀਆਂ ਤੁਕਾਂ ਹੀ ਸਕਾਰਥ ਹੋ ਰਹੀਆਂ ਸਨ।

ਮੈਨੂੰ ਵੀ ਅੱਜ ਹੀ ਜਥੇਦਾਰ ਨਿਰੰਜਨ ਸਿੰਘ ਨੂੰ ਸੁਣਨ ਦਾ ਵਧੇਰੇ ਸਮਾਂ

ਮਿਲਿਆ। ਦਰਮਿਆਨੀ ਉਮਰ ਦਾ ਇਹ ਭਰਪੂਰ ਦੇਹੀ ਦਾ ਮਾਲਿਕ, ਖ਼ੂਬ ਉੱਚੀ ਆਵਾਜ਼ ਨਾਲ, ਸਿੱਧੀ ਸਾਦੀ ਬੋਲੀ ਵਰਤ ਕੇ, ਗੁਰ ਇਤਿਹਾਸ ਸੁਣਾਂਦਿਆਂ, ਗੁਰਬਾਣੀ ਦੇ ਪ੍ਰਮਾਣ ਜਿਸ ਸ਼ਰਧਾ ਨਾਲ ਪੇਸ਼ ਕਰ ਰਿਹਾ ਸੀ, ਉਹ ਸਰੋਤਿਆਂ ਨੂੰ ਸਚ ਤੇ ਝੂਠ ਸੁਚ ਤੇ ਜੂਠ ਦਾ ਫ਼ਰਕ ਸਮਝਾਈ ਚਲਾ ਜਾਂਦਾ ਸੀ।

300 ਦੇ ਕਰੀਬ ਹਾਜ਼ਰੀ ਹੋਵੇਗੀ। ਰਾਤੀਂ 9.20 ਤੇ ਪੰ: ਗੋਪਾਲ ਸਿੰਘ ਹੋਰਾਂ ਦੁਆਰਾ ਬਾਰਾਂ ਪਾਤਸ਼ਾਹੀਆਂ ਦੀ ਅਰਦਾਸ ਹੋ ਕੇ ਦੀਵਾਨ ਦੀ ਸਮਾਪਤੀ ਹੋ ਗਈ। ਉਪ੍ਰੰਤ ਬਜ਼ੁਰਗ ਗ੍ਰੰਥੀ ਨੇ, ਜੁ ਇਹ ਸਾਰਾ ਸਮਾਂ ਤਾਬਿਆ ਬੈਠਾ ਰਿਹਾ, ਅੱਜ ਰਾਤ ਲਈ ਗੁਰਬਾਣੀ ਦਾ ਵਾਕ ਲਿਆ।

## 11 ਫਰਵਰੀ 1980, ਸੋਮਵਾਰ
## ਖੜਗਪੁਰ (ਵੇਸਟ ਬੈਂਗਾਲ)

ਗੁਰੂ ਨਾਨਕ ਬਾੜੀ ਚੰਦਰ ਕੋਟਾ ਗੁਰਦੁਆਰਾ ਵਿਖੇ ਹੀ ਅੰਮ੍ਰਿਤ ਵੇਲੇ ਆਸਾ ਦੀ ਵਾਰ ਦੀਆਂ ਧੁਨਾਂ ਗੂੰਜ ਉਠੀਆਂ। 4.15 ਤਕ ਸਤਿਗੁਰੂ ਜੀ ਵੀ, ਪਸ਼ਮੀਨੇ ਦੀ ਦੋਹਰੀ ਚੱਦਰ ਓਢੀ ਆਸਣ ਤੇ ਆ ਬਿਰਾਜੇ। ਸੰਤ ਘੁੱਲਾ ਤੇ ਖ਼ਜ਼ਾਨ ਸਿੰਘ ਜੀ ਰਸ ਗੁੱਧਾ ਕੀਰਤਨ ਕਰ ਰਹੇ ਸਨ। ਨਾਮਧਾਰੀ ਸੰਗਤ ਤਾਂ ਸੀ ਹੀ, ਲੋਕਲ ਜਨ ਵੀ ਸਵੇਰੇ ਸਵੇਰੇ ਭਰਪੂਰ ਸਨ। ਸਤਿਕਾਰ ਨਾਲ ਸੁਭਾਉ ਤੋਂ ਉਲਟ ਅੰਮ੍ਰਿਤ ਵੇਲੇ ਉਠ ਨਹਾ ਧੋ ਕੇ ਆ ਰਹੇ ਸਨ। 7.20 ਵਾਰ ਦੀ ਸਮਾਪਤੀ ਹੋ ਗਈ।

ਏਥੇ ਮੈਂ ਪਹਿਲੇ ਨਾਮਧਾਰੀ ਸਿੰਘ ਦਾ ਜੁ ਪਿਛਲੇ ਸਾਲੀਂ ਗੁਰਚਰਨੀਂ ਜਾ ਬਿਰਾਜਿਆ ਦੇ ਅਗਲੇ ਪਰਵਾਰਾਂ ਦਾ ਵੇਰਵਾ ਦੇ ਰਿਹਾ ਹਾਂ।

ਸ. ਹਜ਼ਾਰਾ ਸਿੰਘ-ਬੀਬੀ ਹਰਨਾਮ ਕੌਰ (ਦੋਨੋ ਸਵਰਗਵਾਸ)

ਲੜਕੇ : 1. ਸ. ਅਜਾਇਬ ਸਿੰਘ
2. ਸ. ਦਰਸ਼ਨ ਸਿੰਘ
3. ਸ. ਜਸਵੰਤ ਸਿੰਘ

1. ਸ. ਅਜਾਇਬ ਸਿੰਘ ਦਾ ਲੜਕਾ ਸ. ਜੁਗਿੰਦਰ ਸਿੰਘ ਆਸਾਮ ਵਿਚ ਹੈ।
2. ਸ. ਦਰਸ਼ਨ ਸਿੰਘ ਪਰਵਾਰ
   ਲੜਕੇ : ਸ. ਸੰਤੋਖ ਸਿੰਘ ਟਾਟਾ ਨਗਰ ਵਿਚ
   ਸ. ਹਰਭਜਨ ਸਿੰਘ ਖੜਗਪੁਰ ਵਿਚ ਹੀ
3. ਸ. ਜਸਵੰਤ ਸਿੰਘ ਪਰਵਾਰ :
   ਲੜਕੇ : ਸ. ਜਗਦੀਸ਼ ਸਿੰਘ, ਸ. ਸਰਬਦਿਆਲ ਸਿੰਘ
   ਸ਼੍ਰੀ ਜਸਪਾਲ ਸਿੰਘ, ਸ਼੍ਰੀ ਬਲਬੀਰ ਸਿੰਘ

### ਹੱਲੇ ਦੇ ਦੀਵਾਨ

ਕੱਲ੍ਹ ਦੇ ਦੱਸੇ ਪ੍ਰੋਗਰਾਮ ਅਨੁਸਾਰ, ਗੁਰਦੁਆਰੇ ਦੇ ਸੰਗਤ ਭਰਪੂਰ ਹਾਲ ਵਿਚ, ਜਥੇਦਾਰ ਨਿਰੰਜਨ ਸਿੰਘ ਕੱਕੜ ਦਾ ਦੀਵਾਨ ਸੇਵਾ ਦੇ ਮਹੱਤਵ ਉਤੇ 8 ਤੋਂ 10 ਵਜੇ

ਤਕ ਪ੍ਰਭਾਵਸ਼ਾਲੀ ਢੰਗ ਨਾਲ ਲਗਾ ।

ਉਪਰੰਤ ਪੰ: ਗੋਪਾਲ ਸਿੰਘ ਹੁਰਾਂ ਗੁਰੂ ਅਤੇ ਸਿੱਖਾਂ ਦੇ ਪਰਸਪਰ ਸੰਬੰਧਾਂ ਅਤੇ ਸਿੱਖ ਦੇ ਚਰਿੱਤਰ ਬਾਰੇ ਸਰੋਤਿਆਂ ਨੂੰ ਨਿਹਾਲ ਕਰਨ ਵਾਲਾ, ਗੁਰਬਾਣੀ ਪਰਮਾਣਾਂ ਤੇ ਇਤਿਹਾਸਕ ਕਥਾਵਾਂ ਨਾਲ ਓਤਪੋਤ ਕੀਰਤਨ ਕੀਤਾ ।

## ਘਰ ਵਿਚ ਦਰਸ਼ਨ

ਅੱਜ ਸ਼ਾਮ ਨੂੰ ਖੜਗਪੁਰੋਂ ਸਤਿਗੁਰੂ ਜੀ ਅਤੇ ਉਨ੍ਹਾਂ ਦੇ ਜਥੇ ਦੀ ਵਿਦਾਇਗੀ ਹੋਣੀ ਸੀ । ਅਤੇ ਅੱਜ ਦਾ ਹੀ ਦਿਨ ਸੀ ਜਿਸ ਤੋਂ ਸੰਗਤ ਨੇ ਨਾਮਧਾਰੀ ਕੀਰਤਨ ਅਤੇ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਲਾਭ ਉਠਾਣਾ ਸੀ ।

ਸ, ਜਸਵੰਤ ਸਿੰਘ ਹੁਰਾਂ ਨੇੜੇ ਦੇ ਸੰਬੰਧੀਆਂ ਅਤੇ ਮਿੱਤਰਾਂ ਮੁਤਲਾਸ਼ੀਆਂ ਨੂੰ ਘਰ ਬੁਲਾਇਆ । ਸੁਖਦਿਆਲ ਸਿੰਘ ਦੁਆਰਾ ਤਿਆਰ ਕੀਤੇ ਕਮਰੇ ਦੇ ਸਾਹਮਣੇ ਵਾਲੇ ਥਾਂ ਤੇ ਕੁਰਸੀ ਉਤੇ ਬੈਠ ਸਤਿਗੁਰੂ ਜੀ ਨੇ ਘਰ ਪਰਵਾਰ ਨੂੰ ਦਰਸ਼ਨ ਦਿਤੇ । ਪੈਂਤੀ ਮਿੰਟਾਂ ਦੇ ਦਰਸ਼ਨਾਂ ਅਤੇ ਬਚਨਾਂ ਦਾ ਇਹ ਪ੍ਰਭਾਵ ਪਿਆ ਕਿ 30 ਜਣਿਆਂ ਨੂੰ ਸ੍ਰੀ ਪੂਰਬਾ ਦੁਆਰਾ ਭਜਨ ਦੱਸਿਆ ਗਿਆ । ਅੱਖ ਦੇ ਉਪਰੇਸ਼ਨ ਕਰਕੇ ਆਮ ਤੌਰ ਤੇ ਸਤਿਗੁਰੂ ਜੀ ਰੰਗੀਨ ਸ਼ੀਸ਼ਿਆਂ ਵਾਲਾ ਸੁਨਹਿਰੀ ਚਸ਼ਮਾ ਪਹਿਨੀ ਰਖਦੇ ਹਨ । ਅੱਜ ਵੀ ਖੁਲ੍ਹੇ ਨੇਤਰਾਂ ਦੇ ਦਰਸ਼ਨ ਕਿਸੇ ਨੂੰ ਨਹੀਂ ਹੋਏ ਪਰ ਸਤਿਗੁਰੂ ਜੀ ਨੇ ਜਗਿਆਸੂਆਂ ਨਾਲ ਸਾਦਗੀ, ਸਿੱਖੀ, ਭਜਨ ਦੀ ਮਹੱਤਤਾ, ਖਾਣ-ਪਹਿਨਣ ਦੀ ਬੰਦਸ਼ ਆਦਿ ਵਿਚਾਰਾਂ ਤੇ ਬਚਨ ਕੀਤੇ ।

ਇਸ ਮੌਕੇ ਦਰਸ਼ਨ ਲਾਭ ਉਠਾਣ ਵਾਲਿਆਂ 'ਚੋਂ ਹੇਠ ਲਿਖੇ ਸਰੀਰਾਂ ਦੇ ਨਾਮ ਮੈਨੂੰ ਯਾਦ ਰਹਿ ਸਕੇ ਹਨ : ਸ. ਦਰਸ਼ਨ ਸਿੰਘ-ਜਸਵੰਤ ਸਿੰਘ ਸਮੇਤ ਆਪਣੀਆਂ ਪਤਨੀਆਂ ਤੇ ਪੁੱਤਰਾਂ ਨੂੰਹਾਂ ਦੇ ।

1. ਸ. ਮੋਹਣ ਸਿੰਘ-ਬੀਬੀ ਮਹਿੰਦਰ ਕੌਰ
   ਲੜਕੇ : ਸ. ਹਰਿੰਦਰ ਸਿੰਘ, ਸ. ਬ੍ਰਹਮਾਨੰਦ ਸਿੰਘ
   ਲੜਕੀ : ਕੁਲਦੀਪ ਕੌਰ
2. ਸ. ਦਰਸ਼ਨ ਸਿੰਘ-ਬੀਬੀ ਜੀਤ ਕੌਰ
   ਲੜਕਾ : ਸ੍ਰੀ ਜਗਦੀਸ਼ ਸਿੰਘ
3. ਸ. ਸੋਹਣ ਸਿੰਘ-ਬੀਬੀ ਪ੍ਰਕਾਸ਼ ਕੌਰ
   ਲੜਕੀ : ਕਮਲਜੀਤ ਕੌਰ
4. ਸ. ਸਰਦੂਲ ਸਿੰਘ-ਬੀਬੀ ਸੁਵਿੰਦਰ ਕੌਰ
   ਲੜਕੇ : ਜਸਬੀਰ ਸਿੰਘ, ਜਰਨੈਲ ਸਿੰਘ
   ਲੜਕੀਆਂ : ਨਿਰਮਲ ਜੀਤ ਕੌਰ, ਰਣਜੀਤ ਕੌਰ

## ਗੁਰਦੁਆਰਾ ਸਾਹਿਬ ਵਿਚ

ਗੁਰਦੁਆਰਾ ਗੁਰੂ ਨਾਨਕ ਬਾੜੀ ਚੰਦਰ ਕੋਟਾ ਨੇ ਕਦੇ ਅਜਿਹਾ ਦੈਵੀ ਦ੍ਰਿਸ਼ ਨਹੀਂ

ਵੇਖਿਆ ਹੋਣਾ, 8 ਤੋਂ 2 ਵਜੇ ਤਕ ਨਿਰੰਤਰ ਸ਼ਬਦ ਕੀਰਤਨ ਅਤੇ ਫਿਰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬੈਠ 300 ਤੋਂ ਵਧ ਨਰ ਨਾਰਾਂ ਦਾ ਇਕ ਘੰਟਾ ਨਾਮ ਸਿਮਰਨ। ਸਾਰੇ ਸ਼ਹਿਰ ਦੀ ਸਿਖ ਵਸੋਂ ਗੁਰਦੁਆਰੇ ਪਹੁੰਚੀ ਹੋਈ ਸੀ। ਅੱਜ ਫਿਰ ਸਿਖਾਂ ਦੇ ਗ੍ਰੰਥ ਗੁਰੂ ਤੇ ਦੇਹਧਾਰੀ ਗੁਰੂ ਮਿਲਵੇਂ ਦਰਸ਼ਨ ਦੇ ਰਹੇ ਸਨ ਤੇ ਇਹਨਾਂ ਦੇ ਮੰਨਣ ਵਾਲੇ ਪੁਰ ਅਮਨ ਸਿਮਰਨ ਕਰ ਰਹੇ ਸਨ। ਪਰ ਅੱਜ ਲਗਭਗ ਅੱਧੀ ਸੰਗਤ ਨੇ ਚਰਨਾਂ ਵਿਚ ਭੇਟਾ ਧਰੀ ਸੀ। ਜਥੇਦਾਰ ਕੱਕੜ ਤੇ ਪੰਡਿਤ ਗੋਪਾਲ ਸਿੰਘ ਦੇ ਦੀਵਾਨ ਦੇ ਪ੍ਰਭਾਵ ਨੇ ਸਰੋਤਿਆਂ ਅੰਦਰ ਭਾਵਨਾ ਜਗਾਈ ਸੀ।

ਉਪਰੰਤ ਇਕ ਘੰਟਾ ਨਾਮ ਸਿਮਰਨ ਹੋ ਕੇ, ਰਾਗੀਆਂ ਸਿੰਘਾਂ ਵਲੋਂ ਕੀਰਤਨ ਹੋਇਆ, 3.45 ਤੇ ਕੀਰਤਨ ਦਾ ਭੋਗ ਪੈ ਗਿਆ।

ਦੋ ਦਿਨਾਂ ਦੇ ਸੰਗਤ ਅਤੇ ਸਤਿਗੁਰੂ ਜੀ ਦੇ ਦਰਸ਼ਨ, ਪਰਜਪਰ ਪ੍ਰੇਮ, ਸਹਿਯੋਗ ਤੇ ਸਹਿਨਸ਼ੀਲਤਾ ਤੋਂ ਮੁਤਾਸਰ ਹੋ ਕੇ ਇਸ ਲੇਖਕ ਨੇ ਖੜਗਪੁਰ ਦੀ ਸਿਖ ਸੰਗਤ ਦੀ ਪ੍ਰਸੰਸਾ ਵਿਚ ਚੰਦ ਸ਼ਬਦ ਆਖੇ। ਇਕ ਕਵੀਜਨ ਨੇ ਨਾਮਧਾਰੀ ਪੰਥ ਦੀ ਸ਼ਲਾਘਾ ਵਿਚ ਕੁਛ ਛੰਦ ਸੁਣਾਏ। ਇਕ ਹੋਰ ਵਕਤਾ ਨੇ ਇਸੇ ਮਹਿਮਾ ਨੂੰ ਆਪਣੀ ਲਿਖਤੀ ਤਕਰੀਰ ਵਿਚ ਬਿਆਨਿਆ।

## ਸਤਿਗੁਰਾਂ ਨੂੰ ਸਿਰੋਪਾਉ

ਏਨੇ ਨੂੰ ਮੰਚ ਸਕੱਤਰ ਨੇ ਐਲਾਨ ਕੀਤਾ ਕਿ ਹੁਣ ਸ. ਮੇਵਾ ਸਿੰਘ ਜੀ ਪ੍ਰਧਾਨ ਗੁਰਦੁਆਰਾ ਗੁਰੂ ਨਾਨਕ ਬਾੜੀ, ਚੰਦਰ ਕੋਟਾ, ਖੜਗਪੁਰ ਦੀ ਸਿੱਖ ਸੰਗਤ ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੂੰ ਸਿਰੋਪਾਉ ਭੇਟ ਕਰਨਗੇ।

ਅਤੇ ਨੌਜਵਾਨ ਸ. ਮੇਵਾ ਸਿੰਘ ਪ੍ਰਧਾਨ ਨੇ ਇਕ ਸਟੀਲ ਦੇ ਥਾਲ ਵਿਚ, ਸੁੱਕੇ ਮੇਵੇ, ਇਕ ਦਸਤਾਰ ਅਤੇ ਕੁਝ ਨਕਦ ਰਕਮ ਸਿਰੋਪਾਉ ਵਜੋਂ ਸਤਿਗੁਰੂ ਜੀ ਦੀ ਸੇਵਾ ਵਿਚ ਅਰਪਤ ਕੀਤੀ। ਸ੍ਰੀ ਸਤਿਗੁਰੂ ਜੀ ਨੇ ਦਸਤਾਰ ਆਦਿ ਸਵੀਕਾਰ ਕਰ ਆਸ਼ੀਰਵਾਦ ਦੇ ਤੌਰ ਕੋਲੋਂ ਹੋਰ ਰਕਮ ਪਾਕੇ ਗੁਰਦੁਆਰਾ ਫੰਡ ਵਿਚ ਸਹਾਇਤਾ ਕੀਤੀ।

ਇਸ ਸੰਬੰਧ ਵਿਚ ਫਿਰ ਗੁਰਦੁਆਰਾ ਮੁਖੀ ਵਲੋਂ ਸਤਿਗੁਰੂ ਜੀ ਦੀ ਸੇਵਾ ਵਿਚ ਕੁਛ ਸ਼ਬਦ ਬੋਲ ਕੇ ਧਨਵਾਦ ਕੀਤਾ ਗਿਆ।

## ਸਤਿਗੁਰ ਬਚਨ

ਹੁਣ 4.35 ਲਉਢੇ ਪਹਿਰ ਦੇ ਹੋ ਚੁਕੇ ਸਨ। ਸ੍ਰੀ ਸਤਿਗੁਰੂ ਜੀ ਨੂੰ ਅਸ਼ੀਰਵਾਦ ਹਿਤ ਕੁਝ ਮਿੰਟ ਕਿਰਪਾ ਕਰਨ ਲਈ ਅਰਜ਼ ਕੀਤੀ ਗਈ। ਸਤਿਗੁਰੂ ਜੀ ਨੇ 25 ਮਿੰਟ ਤਕ ਸੰਗਤ ਪ੍ਰਤੀ ਉਪਦੇਸ਼ ਦਿਤਾ। ਹੇਠ ਲਿਖੇ ਨੁਕਤਿਆਂ ਤੇ ਸਤਿਗੁਰੂ ਜੀ ਦਾ ਕਥਨ ਸੀ :

**—ਸੰਸਾਰ ਵਿਚ ਦੇਵਤੇ ਅਤੇ ਦੈਤਾਂ ਦਾ ਸੰਗਰਾਮ ਸਦਾ ਤੋਂ ਚਲਦਾ ਆਇਆ ਹੈ, ਅਤੇ ਇਹ ਹੁਣ ਵੀ ਜਾਰੀ ਹੈ।**

—ਆਸੁਰੀ ਚੀਜ਼ਾਂ ਦਾ ਪ੍ਰਚਲਣ, ਮਾਸ ਅਤੇ ਸ਼ਰਾਬ ਦੈਂਤਾਂ ਦਾ ਖਾਣ ਪੀਣ ਹੈ, ਇਹ ਖਾਜਾ ਦੇਵਤਿਆਂ ਦਾ ਨਹੀਂ ।

—ਗੁਰੂ ਨਾਨਕ ਤੋਂ ਲੈ ਕੇ ਪਿਛੋਂ ਆਏ ਸਤਿਗੁਰੂਆਂ ਨੇ ਮਨੁਖਾਂ ਨੂੰ, ਰਾਕਸ਼ਾਂ ਤੋਂ ਦੇਵਤੇ ਬਣਾਨ ਦਾ ਜਤਨ ਕੀਤਾ । ਸਤਿਗੁਰੂ ਰਾਮ ਸਿੰਘ ਜੀ ਨੇ ਅਜਿਹੇ ਦੇਵਤੇ ਪੈਦਾ ਕੀਤੇ ਜਿਨ੍ਹਾਂ ਦੀ ਝਲਕ ਦੂਜਿਆਂ ਵਿਚ ਵੀ ਦੈਵੀ ਗੁਣ ਜਗਾਉਣ ਵਿਚ ਸਹਾਈ ਹੁੰਦੀ ਸੀ । ਉਹ ਨਾ ਮੌਤ ਤੋਂ ਡਰੇ, ਨਾ ਹੀ ਤੋਪਾਂ ਤੋਂ । ਬਿਸ਼ਨ ਸਿੰਘ, ਮਰ੍ਹਾਜ ਵਾਲੇ ਦੇ ਵਰਿਆਮ ਸਿੰਘ ਨੇ ਜ਼ਿੰਦਗੀ ਦੀ ਪਰਵਾਹ ਨ ਕਰਕੇ ਵਿਦੇਸ਼ੀਆਂ, ਅੰਗਰੇਜ਼ਾਂ, ਦੇ ਹਰ ਚੈਲਿੰਜ ਨੂੰ ਪਰਵਾਨ ਕੀਤਾ ।

—ਲੜਾਈ ਅਸੂਲਾਂ ਦੀ ਹੈ, ਬੰਦਿਆਂ ਦੀ ਨਹੀਂ ।

—ਸਿਖ ਇਤਿਹਾਸ ਅਨੁਸਾਰ ਗੁਰੂ ਤੇਗ ਬਹਾਦਰ ਜੀ ਅਤੇ ਗੁਰੂ ਰਾਮ ਸਿੰਘ ਜੀ ਨੂੰ ਗੁਰਦੁਆਰੇ ਵਿਚ ਨਹੀਂ ਵੜਨ ਦਿਤਾ ਗਿਆ ।

—ਗੁਰੂ ਨਾਨਕ ਦੇਵ ਜੀ ਨੂੰ ਕੀਤੀ ਦੇਵਲੂਤ ਦੀ ਅਰਜ਼ ਅਤੇ ਸਤਿਗੁਰੂ ਜੀ ਦਾ ਬਚਨ ਸਦਾ ਯਾਦ ਰਖੋ ਕਿ,

"ਪ੍ਰਥਮ ਤਜਹੁ ਆਮਿਖ ਕੋ ਖਾਨਾ ।
ਕਰੋ ਜਾਸ ਹਿਤ ਜੀਵਨ ਹਾਨਾ ।"

— ਜਿਥੇ ਵਿਆਹ ਜਾਓ, ਮਕਾਣੇ ਜਾਓ, ਘਰ ਵਾਲਿਆਂ ਨੂੰ ਕਹਿ ਦਿਓ, ਖਾਣਾ ਤਾਂ ਹੈ ਜੇ ਮਾਸ ਸ਼ਰਾਬ ਦਾ ਤਿਆਗ ਕਰਦੇ ਓ ਤਾਂ । ਖਾਣਾ ਸਾਤਵਿਕ ਕੀਤਿਆਂ ਹੀ ਸਾਡਾ ਮਨ ਭਜਨ ਬਾਣੀ ਵਾਲੇ ਪਾਸੇ ਲਗੇਗਾ । ਇਸ ਸੁਕਰਮ ਲਈ ਤਿਆਰ ਹੋਵੇਗਾ ।

—ਗੁਰੂ ਨਾਨਕ ਦੇਵ ਜੀ ਦੇ ਸਿਖਾਂ ਨੂੰ 'ਮਰਨਾ ਸੱਚ ਤੇ ਜੀਉਣਾ ਕੂੜ' ਲਗਣ ਲਗ ਪਿਆ ਸੀ । ਮੇਰਾ ਜੀ ਕਰਦਾ ਏ ਤੁਹਾਨੂੰ ਵੀ ਪਤਾ ਲਗ ਜਾਇ ਕਿ ਅਸਾਂ ਜਦੋਂ ਮਿਰਤੂ ਨੂੰ ਪ੍ਰਾਪਤ ਹੋਣਾ ਹੈ ਤੇ ਜੀਵਨ ਮਰਨ ਦੀ ਵਿੱਥ ਖ਼ਤਮ ਹੋਣੀ ਹੈ, ਓਦੋਂ ਅਸੀਂ ਇਸਦਾ ਲਾਭ ਉਠਾ ਸਕੀਏ ।

—ਗੁਰਸਿਖੀ ਨੂੰ ਧਾਰਨ ਕਰੋ । ਬੱਚਿਆਂ ਨੂੰ ਨਾਵਲਾਂ ਦੀ ਥਾਂ ਗੁਰੂਆਂ ਦੇ ਚਰਿਤਰ ਪੜ੍ਹਾਓ । ਮਾਸ ਸ਼ਰਾਬ ਦਾ ਤਿਆਗ ਕਰੋ । ਰੋਮਾਂ ਦੀ ਬੇਅਦਬੀ ਕਿਸੇ ਤਰ੍ਹਾਂ ਵੀ ਨਾ ਹੋਵੇ । ਤੜਕੇ ਉਠ, ਸਕੇਸ਼ ਸ਼ਨਾਨ ਕਰਕੇ ਭਜਨ ਕਰਿਆ ਕਰੋ । ਪਰਸਪਰ ਪ੍ਰੇਮ ਨਾਲ ਰਹੋ ।

—ਇਸ ਥਾਲ ਦੇ ਤੁੱਲ ਦਾ 10 ਸੇਰ ਪੱਕਾ ਸੋਨਾ ਵੀ ਨਹੀਂ, ਜੁ ਤੁਸੀਂ ਸੌਗੀ, ਬਦਾਮਾਂ, ਛੁਹਾਰਿਆਂ, ਠੂਠੀ ਆਦਿ ਨਾਲ ਭੇਟਾ ਧਰਿਆ ਹੈ । ਇਸ ਦਾ ਮੁੱਲ ਤਾਂ ਸੱਚਾ ਸੁੱਚਾ ਪ੍ਰੇਮ ਹੀ ਹੈ, ਜੁ ਸਾਨੂੰ ਸਤਿਗੁਰਾਂ ਸਿਖਾਇਆ ਹੈ । ਜਿਸ ਬਿਨਾ ਅੰਦਰ ਖਾਲੀ ਹੁੰਦੇ ਅਤੇ ਢਹਿ ਢੇਰੀ ਤਨ ਛਾਰ ਵਾਲੀ ਹਾਲਤ ਹੁੰਦੀ ਹੈ ।

ਪੰਡਿਤ ਜੀ ਦੁਆਰਾ ਅਰਦਾਸ ਹੋ ਕੇ ਦੀਵਾਨ ਦੀ ਸਮਾਪਤੀ ਹੋ ਗਈ । ਸੰਗਤ ਵਿਚ ਉਤਸਾਹ ਅਤੇ ਉਮਾਹ ਦੀ ਲਹਿਰ ਵਿਆਪਤ ਸੀ ।

## ਚਰਨ ਪਾਉਣੇ

ਜਿਸ ਖੜਗਪੁਰ ਵਿਚ, ਏਧਰਲੇ ਦੌਰੇ ਦੀ ਇਕ ਰਾਤ ਦੀ ਠਾਹਰ ਲਈ, ਇਕ ਪੁਰਾਣਾ ਨਾਮਧਾਰੀ 4-5 ਸੌ ਰੁਪੈਆ ਖਰਚ ਕਰ, ਦੋ ਸਿਖਾਂ ਦੀ ਘਾਲਣਾ ਨਾਲ ਤਲਾਸ਼ ਕੀਤਾ ਗਿਆ ਸੀ, ਓਥੇ ਅਜ ਅਨੇਕਾਂ ਪਰਵਾਰਾਂ ਵਲੋਂ ਘਰੋ ਘਰੀ ਸ੍ਰੀ ਗੁਰੂ ਚਰਨਾਂ ਲਈ ਅਰਜ਼ਾਂ ਹੋਈਆਂ ਅਤੇ 5.30 ਸ਼ਾਮੀ ਜਿਉਂ ਹੀ ਸਤਿਗੁਰੂ ਜੀ ਨਿਵਾਸ ਕਮਰਿਓਂ ਉਤਰੇ :

1. ਸ. ਜਸਵੰਤ ਸਿੰਘ ਪਰਵਾਰ ਦੇ ਵੱਸੋਂ ਵਾਲੇ ਕਮਰੇ ਵਿਚ ਆਏ। ਵਿਛੇ ਹੋਏ ਮੰਜੇ ਤੇ ਸਤਿਗੁਰਾਂ ਦੇ ਬੈਠਦਿਆਂ ਹੀ ਸ. ਜਸਵੰਤ ਸਿੰਘ ਅਤੇ ਉਨ੍ਹਾਂ ਦੀ ਪਤਨੀ ਨੇ ਗਲੇ ਵਿਚ ਪੁਸ਼ਪਮਾਲਾ ਪਹਿਨਾਅ ਕੇ, ਚਰਨੀਂ ਹੱਥ ਲਾ ਸੁਆਗਤ ਕੀਤਾ ਅਤੇ ਨਕਦੀ ਚਰਨਾਂ ਤੇ ਰੱਖ ਮੱਥਾ ਟੇਕਿਆ। ਏਥੇ ਇਹਨਾਂ ਦੀ ਭੈਣ ਵੀ ਸੀ ਅਤੇ ਹੋਰ ਗਲੀ ਗੁਆਢ ਦੇ ਲੋਕੀਂ ਵੀ, ਸਭ ਨੇ ਇਸ ਸਮੇਂ ਤੋਂ ਲਾਭ ਉਠਾਇਆ। ਇਹਨਾਂ ਦੇ ਕਰਾਏਦਾਰ ਵੀ ਸ਼ਾਕਾਹਾਰੀ ਹਨ, ਉਹ ਵੀ ਭੇਟਾ ਲੈ ਕੇ ਆਏ। ਦਰਸ਼ਨ ਕਰ ਗਦ ਗਦ ਹੋਏ।
2. ਪ੍ਰਧਾਨ ਸ. ਮੇਵਾ ਸਿੰਘ ਨੇ ਸ. ਜਸਵੰਤ ਸਿੰਘ ਦੇ ਘਰ ਦੇ ਨੇੜੇ ਹੀ ਗੁਰਦੁਆਰੇ ਦੀ ਇਕ ਇਮਾਰਤ ਵਿਚ ਚਰਨ ਪੁਆਏ। ਇਹ 18'×18' ਫੁਟ ਦੇ 10 ਕਮਰਿਆਂ ਦਾ ਦੋ ਤੱਲਾ ਸੈੱਟ ਸੀ. ਜੋ ਉਸ ਨੇ ਦੱਸਿਆ ਕਿ ਇਹ ਖੜਗਪੁਰ ਆਉਣ ਜਾਣ ਵਾਲੇ ਯਾਤਰੂਆਂ ਦੀ ਸਹੂਲਤ ਲਈ ਹਨ। ਪ੍ਰਧਾਨ ਆਪਣੀ ਕੀਤੀ ਗੁਰਦੁਆਰਾ ਸੇਵਾ ਬਾਰੇ ਦੱਸ ਰਿਹਾ ਸੀ। ਸਤਿਗੁਰੂ ਜੀ ਉਹਦੇ ਉੱਦਮ ਦੀ ਪ੍ਰਸੰਸਾ ਕਰ ਰਹੇ ਸਨ।
3. ਫਿਰ ਸ. ਮੇਵਾ ਸਿੰਘ ਸਤਿਗੁਰੂ ਜੀ ਨੂੰ ਆਪਣੀ ਕਾਰ ਵਿਚ ਬੈਠਾਲ ਕੇ ਸ੍ਰੀ ਪੂਰਬਾ ਤੇ ਮੈਨੂੰ ਨਾਲ ਲੈ ਕੇ, ਦੂਰ ਦਰਾਜ਼ ਦੇ ਇਲਾਕੇ, ਨੀਮ ਪੁਰਾ, ਵਲ ਚਲੇ। ਦੋ ਕੁ ਗੱਡੀਆਂ ਵਿਚ ਹੋਰ ਵੀ ਸੰਗਤ ਨਾਲ ਸੀ। ਏਥੇ ਸ. ਨਿਰੰਜਨ ਸਿੰਘ ਮਿਸਤਰੀ ਕਮੋਂਖਰ ਦੇ ਘਰ ਚਰਨ ਪਾਏ। ਬਹੁਤ ਲੋਕ ਇਸ ਘਰ ਵੀ ਦਰਸ਼ਨਾਂ ਨੂੰ ਆਏ। ਅੰਦਰ ਅਤੇ ਬਾਹਰ ਦਰਸ਼ਨ ਪ੍ਰੇਮੀਆਂ ਨਾਲ ਭਰਿਆ ਪਿਆ ਸੀ। ਜਾਪਦਾ ਸੀ ਜਿਵੇਂ ਖੁਲ੍ਹੇ ਵੇਹੜੇ ਵਿਚ ਮੇਲਾ ਲਗਿਆ ਹੋਵੇ।

   ਪ੍ਰਧਾਨ ਸਾਹਿਬ ਨੇ ਕੱਲੇ ਕੱਲੇ ਜੀਅ ਦੀ ਜਾਣਕਾਰੀ ਦਿਤੀ। ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਮਿ: ਨਿਰੰਜਨ ਸਿੰਘ ਦੇ ਘਰੋਂ ਸੰਤ ਸੋਹਣ ਸਿੰਘ ਬੱਲੋ ਵਾਲੀ ਸਰਸਾ ਵਾਲਿਆਂ ਦੀ ਭੈਣ ਹੈ। ਇਹਨਾਂ ਨੇ ਲੜਕੇ ਨੂੰ, ਭਜਨ ਪੁਛਵਾਇਆ।
4. ਸ. ਜਸਵੰਤ ਸਿੰਘ ਦੇ ਭਾਈ, ਸ. ਦਰਸ਼ਨ ਸਿੰਘ ਦਾ ਘਰ ਵੀ ਨੀਮ ਪੁਰੇ, ਏਥੇ ਨਾਲ ਹੀ ਸੀ, ਓਥੇ ਚਰਨ ਪਾਏ। ਸਭ ਤੋਂ ਛੋਟਾ ਸਪੁਤਰ ਸ. ਹਰਭਜਨ ਸਿੰਘ ਘਰ ਮਿਲਿਆ। ਤਕੜੀ ਖ਼ਲਕਤ ਨਾਲ ਸੀ। ਉਤਸਾਹ ਦਾ ਇਕ ਵਧੀਆ ਮਾਹੌਲ।
5. ਫਿਰ ਸ. ਜਸਵੰਤ ਸਿੰਘ ਦੇ ਪਹਿਲੇ ਘਰ ਆਏ ਜੁ ਅਜੇ ਖਾਲੀ ਹੀ ਸੀ।

6. ਇਥੋਂ ਵਾਪਸੀ ਤੇ ਸ. ਹਰਭਜਨ ਸਿੰਘ ਸਕੱਤਰ ਖਾਲਸਾ ਕਲੱਬ ਵਾਲਿਆਂ ਦੇ ਗਏ। ਏਥੇ ਦੋ ਭਰਾਵਾਂ ਨੇ ਹਜ਼ੂਰ ਦਾ ਬੜਾ ਨਿਘਾ ਸੁਆਗਤ ਕੀਤਾ। ਮੋਤੀਏ ਦੇ ਹਾਰ, ਸਾਰੇ ਪਰਵਾਰ ਨੇ ਸਤਿਗੁਰੂ ਜੀ ਨੂੰ ਪਹਿਨਾਅ ਕੇ ਹਾਰਦਿਕ ਪ੍ਰਸੰਨਤਾ ਅਨੁਭਵ ਕੀਤੀ। ਫਲਾਂ ਦਾ ਟੋਕਰਾ ਭੇਟ ਕੀਤਾ।

ਸਤਿਗੁਰੂ ਜੀ ਦੀ ਸ਼ਰਤ ਸੀ ਕਿ ਭਜਨ ਪੁਛੋ, ਮਾਸ ਸ਼ਰਾਬ ਛਡੋ, ਤਾਂ ਹੀ ਸੇਵਾ ਪਰਵਾਨ ਹੋ ਸਕਦੀ ਹੈ। ਉਂਜ ਸਾਰਾ ਪਰਵਾਰ ਹੀ ਬਲਿਹਾਰੇ ਸਦਕੇ ਜਾ ਰਿਹਾ ਸੀ। ਇਹ ਸਰਦਾਰ ਜੀ ਹੀ ਸਨ ਜਿਨ੍ਹਾਂ ਨੇ ਸਤਿਗੁਰਾਂ ਦੇ ਨਾਮ ਦੇ ਮਾਟੋ ਬਣਾ ਕੇ ਮੋਟਰ ਸਾਈਕਲਾਂ ਦੁਆਰਾ ਆਪਣੇ ਕਲੱਬ ਮੈਂਬਰਾਂ ਨਾਲ ਉਤਸਾਹ ਭਰਪੂਰ ਸੁਆਗਤ ਜਲੂਸ ਵਿਚ ਭਾਗ ਲਿਆ ਸੀ।

ਪ੍ਰੇਮ ਦੇ ਵੱਸ ਆਏ ਹੋਏ, ਪਤੀ-ਪਤਨੀ ਅਤੇ ਲੜਕੇ ਜਸਬੀਰ ਸਿੰਘ ਨੇ, ਜੋ 'ਡੀਲੱਕਸ' ਨਾਮ ਦੀ ਡਰਾਈਕਲੀਨਿੰਗ ਦੀ ਦੁਕਾਨ ਚਲਾਂਦਾ ਹੈ, ਲੜਕੀ ਅਤੇ ਭਾਈ ਨੇ ਭਜਨ ਪੁੱਛ ਲਿਆ। ਸਤਿਗੁਰੂ ਜੀ ਨੇ ਇਕ ਘੰਟਾ ਰੋਜ਼ਾਨਾ ਭਜਨ ਕਰਨ ਲਈ ਪੱਕੀ ਕੀਤੀ ਤੇ ਦੱਸਿਆ ਵਿਆਖਿਆ ਕਰਕੇ, ਹਰਿ ਕੇ ਭਜਨ ਕੌਨ ਕੌਨ ਨ ਤਾਰੇ ?

7. ਏਥੇ ਇਲਾਕਾ 'ਇੰਦਾ' ਹੈ, ਜਿਸ ਵਿਚ ਪ੍ਰਧਾਨ ਸ. ਮੇਵਾ ਸਿੰਘ ਦੀ ਖੁੱਲ੍ਹੀ ਚੌੜੀ ਦੋਤੱਲਾ ਕੋਠੀ ਹੈ। ਪ੍ਰਧਾਨ ਸਾਹਿਬ ਨੇ ਆਪਣੀ ਕੋਠੀ ਵਿਚ ਸਤਿਗੁਰਾਂ ਦੇ ਚਰਨ ਪੁਆਏ। ਉਪਰਲੀ ਛੱਤੇ ਸਾਰਾ ਪਰਵਾਰ ਹਾਰਦਿਕ ਸੁਆਗਤ ਕਰਨ ਹਿਤ ਨਿਓਛਾਵਰ ਹੋ ਰਿਹਾ ਸੀ। ਵਿਛੇ ਹੋਏ ਬਸਤਰਾਂ ਤੇ ਉੱਚੀ ਜਗਹ ਸਤਿਗੁਰਾਂ ਦਾ ਆਸਣ ਕੀਤਾ ਗਿਆ। ਫਲ ਆਦਿਕ ਭੇਟਾ ਹੋਏ ਤਾਂ ਸਤਿਗੁਰੂ ਜੀ ਨੇ ਮਾਸ ਸ਼ਰਾਬ ਛੱਡਣ ਤੇ ਭਜਨ ਪੁਛਣ ਦੀ ਸ਼ਰਤ ਰਖ ਦਿਤੀ। ਸ. ਸੁਖਬੀਰ ਸਿੰਘ, ਸ. ਪਰਬਤ ਸਿੰਘ ਆਦਿ ਪੁੱਤਰਾਂ, ਮਾਤਾ, ਪਤਨੀ ਤੇ ਧੀਆਂ ਨੇ ਭਜਨ ਪੁਛ ਕੇ ਜਨਮ ਸਫਲਾ ਕੀਤਾ। ਹੋਰ ਪਰਵਾਰ ਵੀ ਦਰਸ਼ਨਾਂ ਨੂੰ ਆਏ ਬੈਠੇ ਸਨ। ਸ. ਮੇਵਾ ਸਿੰਘ ਦੀ ਭਾਵਨਾ ਦਾ ਧਿਆਨ ਕਰਦਿਆਂ ਸਤਿਗੁਰੂ ਜੀ ਨੇ ਇਸ ਘਰ ਕਾਫ਼ੀ ਸਮਾਂ ਦਿਤਾ।

ਹੁੰਦੇ ਕਰਦਿਆਂ ਰਾਤ ਦੇ 7.30 ਹੋ ਗਏ।

## ਭਰੇ ਹੋਏ ਹਿਰਦਿਆਂ ਨਾਲ ਵਿਦਾਇਗੀ

ਪ੍ਰੇਮ, ਸੇਵਾ, ਸਤਿਕਾਰ ਅਤੇ ਸ਼ਰਧਾ ਦਾ ਇਹ ਅਦਭੁਤ ਸੰਗਮ ਉਸ ਸਮੇਂ ਹੋਰ ਵੀ ਹੁਲਾਰੇ ਵਿਚ ਆ ਗਿਆ ਜਦੋਂ ਸਤਿਗੁਰੂ ਜੀ ਅਤੇ ਸੇਵਾ ਵਿਚ ਆਏ ਜਥੇ ਦੀ ਜਾਣ ਲਈ ਤਿਆਰੀ ਹੋਈ।

ਪ੍ਰਧਾਨ ਜੀ ਦੀ ਕੋਠੀਓਂ ਆ ਕੇ ਸਤਿਗੁਰੂ ਜੀ ਨੇ ਥੋੜਾ ਜਲਪਾਨ ਕੀਤਾ ਤੇ ਸਟੇਸ਼ਨ ਵੱਲ ਨੂੰ ਤਿਆਰੀ ਹੋ ਗਈ। ਸਾਡੇ ਚੋਂ ਇਕ ਹਿੱਸਾ ਪਹਿਲਾਂ ਹੀ ਸਟੇਸ਼ਨ ਤੇ ਜਾ ਚੁਕਾ ਸੀ। ਸਤਿਗੁਰੂ ਜੀ ਦੇ ਜਾਣ ਸਮੇਂ ਫਿਰ ਖੜਗ ਪੁਰ ਦੀ ਖਾਲਸਾ ਕਲੱਬ ਦੇ ਜਵਾਨਾਂ ਨੇ ਅਗੇ ਕੇਸਰੀ ਨਿਸ਼ਾਨ ਸਾਹਿਬ ਪਿੱਛੇ 'ਹਰਟੀਐਸਟ ਸੈਂਡ ਆਫ' (ਹਾਰਦਿਕ

ਵਿਦਾਇਗੀ) ਦੇ ਮਾਟੋ ਨਾਲ ਸਤਿਗੁਰੂ ਜੀ ਦਾ ਨਾਮ ਲਿਖ ਮੋਟਰ ਸਾਈਕਲ ਸਵਾਰਾਂ ਦੋਵੇਂ ਕੰਨੀਆਂ ਤੋਂ ਫੜ ਕੇ ਉਠਾ ਲਿਆ। ਸ. ਮੇਵਾ ਸਿੰਘ ਦੀ ਕਾਰ ਪਿਛੇ ਤਿੰਨ ਕਾਰਾਂ ਹੋਰ ਲਗ ਗਈਆਂ। ਅਤੇ ਹੋਰ ਅਨੇਕਾਂ ਨਰ-ਨਾਰ ਸਤਿਗੁਰੂ ਜੀ ਦੀ ਸਤਿਕਾਰਿਤ ਵਿਦਾਇਗੀ ਲਈ ਸਟੇਸ਼ਨ ਤੇ ਆ ਗਏ।

ਅਨ੍ਹੇਰਾ ਕਾਫ਼ੀ ਹੋ ਗਿਆ ਸੀ, ਬਿਜਲੀ ਦੀ ਰੌਸ਼ਨੀ ਨਾਲ ਬਾਜ਼ਾਰ ਜਗਮਗਾ ਰਹੇ ਸਨ। ਖੜਗ ਪੁਰ ਇਕ ਵਿਸ਼ਾਲ ਰੇਲਵੇ ਵਰਕਸ਼ਾਪ ਹੈ। ਸ਼ਹਿਰ ਦੀ ਬਣਤਰ ਮਹਿਦੂਦ ਜਿਹੇ ਢੰਗ ਦੀ ਹੈ। ਸਭ ਲੋਕ ਜਿਵੇਂ ਦਿਨ ਕਟਵੀਂ ਹਾਲਤ ਵਿਚ ਰਹਿੰਦੇ ਹਨ। ਬਾਜ਼ਾਰ ਦੇ ਵਾਧੇ, ਬਿਲਡਿੰਗਾਂ, ਦੁਕਾਨਾਂ ਆਦਿ ਸੰਖੇਪ ਜਿਹੀ ਅਵਸਥਾ ਵਿਚ ਰਹਿੰਦੇ ਹਨ। ਸ਼ੈੱਡਾਂ ਹੇਠ ਸਿਰ ਲੁਕਾਵੇਂ ਢੰਗ ਦੀ ਆਮ ਕਰਕੇ ਦੁਕਾਨਦਾਰੀ ਹੈ।

ਸਤਿਗੁਰੂ ਜੀ ਨੇ ਮੈਨੂੰ ਸ. ਜਸਵਿੰਦਰ ਸਿੰਘ ਸਪੁਤਰ ਮਿ: ਨਿਰੰਜਨ ਸਿੰਘ ਬਾਰੇ ਦੱਸਿਆ : ਇਹ ਨੌਜਵਾਨ ਖੇਡਾਂ ਵਿਚ ਬੜੀ ਦਿਲਚਸਪੀ ਰਖਦਾ ਹੈ। ਸ਼ਾਟ ਪੁਟ (ਗੋਲਾ ਸੁੱਟਣ) ਦਾ ਚੈਂਪੀਅਨ ਹੈ। ਹੈਮਰ ਅਤੇ ਡਿਸਕਸ ਵੀ ਖ਼ੂਬ ਕਰਤਬੀ ਢੰਗ ਨਾਲ ਪੇਸ਼ ਕਰਦਾ ਹੈ। ਪਤਾ : ਵੀ. ਪੀ. ਓ. ਨੀਮਪੁਰਾ (ਮਿਦਨਾਪੁਰ), ਖੜਗ ਪੁਰ-4 ਵੈਸਟ ਬੈਂਗਾਲ।

ਖੜਗ ਪੁਰ ਦਾ ਸਟੇਸ਼ਨ ਵਿਦਾਇਗੀ ਦੀ ਬਿਹਬਲਤਾ ਦਾ ਨਜ਼ਾਰਾ ਵੇਖ ਰਿਹਾ ਸੀ। ਗੱਡੀ ਕੁਝ ਲੇਟ ਸੀ। ਸਤਿਗੁਰੂ ਜੀ ਵਾਸਤੇ ਕੁਰਸੀ ਡੱਠ ਗਈ। ਇਸਤਰੀ ਪੁਰਸ਼ਾਂ ਦਾ ਇਕ ਤਕੜਾ ਘੇਰਾ ਗਿਰਦੇ ਹੋ ਗਿਆ। ਪ੍ਰੇਮ ਪਿਆਰ ਦੇ ਬਚਨ ਹੁੰਦੇ ਰਹੇ। ਕੁਝ ਸਫ਼ਾਂ ਸਾਡੇ ਸੈਲੂਨ ਵਿਚ ਸਨ, ਉਹ ਆ ਗਈਆਂ। ਸੰਗਤ ਬਹੁਤੀ ਬੈਠ ਗਈ, ਕੁਝ ਖਲੋਤੀ ਰਹੀ।

ਖੜਗ ਪੁਰ ਦੀਆਂ ਇਸਤਰੀ ਸਤਿਸੰਗ ਦੀਆਂ ਭੈਣਾਂ ਦੀ ਮੁਖੀ ਬੀਬੀ ਪ੍ਰੀਤਮ ਕੌਰ ਨੇ ਆਪਣੀਆਂ 25 ਭੈਣਾਂ ਨਾਲ 111/- ਰਖ ਕੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ ਤੇ ਪੁਸ਼ਪਮਾਲਾ ਪਹਿਨਾਅ ਕੇ ਵਿਦਾਇਗੀ ਦਿਤੀ।

## ਸਰਬ ਧਰਮੀਏ

ਏਥੇ ਹੀ ਇਕ ਹਿੰਦੂ ਜੈਂਟਲਮੈਨ ਸੁਧੀਰ ਦੱਤ ਨੇ ਪ੍ਰੇਮ ਵਿਚ ਲਬਰੇਜ਼ ਹੋ, ਮਾਲਕੌਂਸ ਦੀਆਂ ਸੁਰਾਂ ਵਿਚ ਸ਼ਬਦ ਗਾਉਣਾ ਸ਼ੁਰੂ ਕੀਤਾ : 'ਬਿਨ ਗੁਰ ਪੂਰੇ ਨਹੀਂ ਉੱਧਾਰ।' ਸਤਿਗੁਰੂ ਜੀ ਬਾਣੀ ਦੇ ਅਦਬ ਨੂੰ ਮੁਖ ਰਖ, ਕੁਰਸੀ ਛਡ, ਖਲੋ ਗਏ। ਸ੍ਰੀ ਸੁਧੀਰ ਦੱਤ ਨੇ ਸ਼ਬਦ ਦੀ ਸਮਾਪਤੀ ਤੇ ਸਤਿਗੁਰੂ ਦੇ ਚਰਨਾਂ ਤੇ ਸਾਸ਼ਟਾਂਗ ਪ੍ਰਣਾਮ ਕੀਤੀ।

ਇਕ ਹੋਰ ਸਰਦਾਰ ਜੀ ਛੋਟਕਾ ਸਰੀਰ, ਚਿੱਟੇ ਕਪੜੇ, ਨੀਲੀ ਪੱਗ, ਸ. ਪ੍ਰਤਾਪ ਸਿੰਘ ਬੜੇ ਜਗਿਆਸੂ ਅਤੇ ਸੇਵਾ ਬਿਰਤੀ ਦੇ ਸਨ, ਇਹਨਾਂ ਦੋਹਾਂ—ਸ੍ਰੀ ਸੁਧੀਰ ਦੱਤ ਅਤੇ ਸ. ਪ੍ਰਤਾਪ ਸਿੰਘ—ਨੇ ਹਿੰਦੂ ਸਿੱਖ ਸੱਚੀ ਏਕਤਾ ਦੀ ਚੰਗੀ ਪਿਰਤ ਪਾਈ ਹੈ। ਇਹਨਾਂ ਮਿਲਵੇਂ ਜਤਨਾਂ ਨਾਲ ਖੜਗ ਪੁਰ ਵਿਚ ਇਕ ਗੀਤਾ ਮੰਦਰ, ਕੁਰਾਨ ਮੰਦਰ ਅਤੇ ਇਕ ਗੁਰਦੁਆਰਾ ਸਾਹਿਬ ਦੀ ਉਸਾਰੀ ਕਰਵਾਈ ਹੈ। ਨੇਕੀ ਅਤੇ ਪਰਉਪਕਾਰ ਦੇ ਕੰਮਾਂ ਵਿਚ ਇਹ ਜੋੜੀ ਅੱਗੇ-ਅੱਗੇ ਰਹਿੰਦੀ ਹੈ। ਮੈਨੂੰ ਦੱਸਿਆ ਗਿਆ ਕਿ ਸਾਰੇ

ਖੜਗ ਪੁਰ ਵਿਚ ਇਸ ਜੋੜੀ ਨੇ ਰਿਕਸ਼ੇ ਵਿਚ ਬੈਠ, ਲਾਊਡ ਸਪੀਕਰ ਲਾ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਗਮਨ ਦਾ ਘਰ-ਘਰ ਸੰਦੇਸ਼ ਪੁਚਾਇਆ ਹੈ। ਹੁਣ ਵੀ ਸ੍ਰੀ ਸੁਧੀਰ ਦੱਤ ਤੇ ਸ. ਪ੍ਰਤਾਪ ਸਿੰਘ ਮੰਤਰ ਮੁਗਧ ਹੋਏ ਸਤਿਗੁਰੂ ਜੀ ਦੇ ਬਚਨ ਸੁਣ ਅਤੇ ਦਰਸ਼ਨ ਕਰ ਰਹੇ ਹਨ।

ਗੱਡੀ ਨੇ ਕਿਤੇ 9.30 ਵਜੇ ਰਾਤੀਂ ਚੱਲਣਾ ਸੀ। ਸਤਿਗੁਰਾਂ ਨੇ ਸਾਧ ਸੰਗਤ ਨੂੰ ਘਰੋਂ ਘਰੀ ਜਾਣ ਲਈ ਬਥੇਰਾ ਕਿਹਾ ਪਰ ਕਿਸੇ ਦਾ ਵੀ ਸਤਿਗੁਰਾਂ ਨੂੰ ਬੈਠਿਆਂ ਛਡ ਕੇ ਜਾਣ ਨੂੰ ਜੀ ਨਹੀਂ ਸੀ ਕਰਦਾ। ਸਟੇਸ਼ਨ ਤੇ 50-60 ਸਰੀਰਾਂ ਦਾ ਇਕੱਠ ਬਦੋਬਦੀ ਦੂਜਿਆਂ ਦਾ ਧਿਆਨ ਆਕਰਸ਼ਤ ਕਰ ਰਿਹਾ ਸੀ। ਸਤਿਗੁਰੂ ਜੀ ਇਨ੍ਹਾਂ ਸੁੱਚੇ ਮੋਤੀਆਂ ਵਿਚ ਕੋਹਿਨੂਰ ਹੀਰੇ ਵਾਂਗ ਦਮਕ ਰਹੇ ਸਨ।

ਗੱਡੀ ਹੋਰ ਵੀ ਲੇਟ ਹੋ ਗਈ। 10 ਵਜੇ ਆਈ। ਸੰਗਤ ਨੇ ਨੀਰ ਭਰੀਆਂ ਅੱਖੀਆਂ ਨਾਲ ਆਪਣੇ ਹਿਰਦਿਆਂ ਦੇ ਚਾਨਣ ਨੂੰ ਅਗਲੇ ਸਫ਼ਰ ਲਈ ਵਿਦਾ ਕੀਤਾ।

## ਥਾਈਲੈਂਡ ਸੰਗਤ ਦੀ ਸਥਿਤੀ

ਸ੍ਰੀ ਸਤਿਗੁਰੂ ਜੀ ਨੇ ਮੈਨੂੰ ਅਤੇ ਪੰ: ਗੋਪਾਲ ਸਿੰਘ ਹੁਰਾਂ ਨੂੰ ਆਪਣੇ ਕਮਰੇ ਵਿਚ, ਨਾਲ ਦੇ ਬਿਸਤਰ ਤੇ ਬੈਠਾ ਕੇ ਥਾਈਲੈਂਡ ਦੀ ਰਾਜਧਾਨੀ ਬੈਂਕੋਕ ਦੀ ਨਾਮਧਾਰੀ ਸੰਗਤ ਦੀ ਵਰਤਮਾਨ ਸਥਿਤੀ ਉਤੇ ਚਾਨਣਾ ਪਾਇਆ। ਸੰਖੇਪ ਇਸ ਪਰਕਾਰ ਹੈ।

ਗਰੁਪ 43 ਜੁ ਵਿਰੋਧ ਵਿਚ ਕੰਮ ਕਰਦਾ ਰਿਹਾ ਹੈ, ਇਸ ਦੇ ਮੁਖੀ ਹਨ : ਗਿਆਨੀ ਹਰਬੰਸ ਸਿੰਘ, ਸ, ਗੁਰਮੁਖ ਸਿੰਘ, ਸ. ਸੇਵਾ ਸਿੰਘ ਰਾਣੀ ਸਿਲਕ ਜੋ ਕਿ ਸੋਇ ਅਸੋਕ ਨਾਮਧਾਰੀ ਧਰਮਸਾਲਾ ਨੂੰ ਸਰਕਾਰੀ ਤੋਰ ਤੇ ਜੰਦਰੇ ਲੁਆਕੇ ਆਪਣੀ ਫਤਹ ਮਹਿਸੂਸ ਕਰਦੇ ਹਨ। ਇਹਨਾਂ ਦਾ ਧੜਾ ਸ. ਗੁਰਮੁਖ ਸਿੰਘ ਦੀ 43 ਨੰ: ਕੋਠੀ ਵਿਚ ਆਪਣਾ ਸ਼ਬਦ ਕੀਰਤਨ ਅਤੇ ਧੜੇਬੰਧਕ ਵਿਚਾਰ ਵਟਾਂਦਰਾ ਕਰਦਾ ਹੈ।

ਇਹਨਾਂ ਵਿਚੋਂ 6-7 ਜਣਿਆਂ, ਮੁਖੀਆਂ ਦੇ ਰੂਪ ਵਿਚ ਸਤਿਗੁਰੂ ਜੀ ਦੀ ਸੇਵਾ ਵਿਚ ਬੇਨਤੀ ਭੇਜੀ ਕਿ ਇਹਨਾਂ ਨੂੰ ਕਿਤੇ ਦਰਸ਼ਨ ਕਰਨ ਤੇ ਬਚਨ ਕਰਨ ਦਾ ਮੌਕਾ ਦਿਤਾ ਜਾਇ, ਉਹ ਖਿਮਾ ਯਾਚਨਾ ਕਰਨਾ ਚਾਹੁੰਦੇ ਹਨ, ਪਰ ਇਹ ਜਗਹ ਸੇਠ ਤਰਲੋਕ ਸਿੰਘ ਦਾ ਬੰਗਲਾ ਨ ਹੋਵੇ ! ਪਰ ਸਤਿਗੁਰੂ ਜੀ ਵਲੋਂ ਇਕੋ ਇਕ ਸ਼ਰਤ ਹੀ ਇਹ ਸੀ ਕਿ ਜੇ ਮਿਲਣਾ ਹੈ ਤਾਂ ਸੇਠ ਤਰਲੋਕ ਸਿੰਘ ਦੇ ਬੰਗਲੇ ਹੀ ਆਇਆ ਜਾਇ।

ਸੋ 6-7 ਸਰੀਰ ਸੇਠ ਤਰਲੋਕ ਸਿੰਘ ਦੇ ਬੰਗਲੇ ਹੀ ਆ ਗਏ। ਮੁਖੀ ਸਨ : ਸ. ਸੇਵਾ ਸਿੰਘ ਉਨ੍ਹਾਂ ਦੇ ਪ੍ਰਧਾਨ, ਸ. ਇੰਦਰ ਸਿੰਘ, ਸੇਠ ਸੰਪੂਰਨ ਸਿੰਘ। ਇਹਨਾਂ ਨੇ ਸਤਿਗੁਰੂ ਜੀ ਦੀ ਸੇਵਾ ਵਿਚ ਉਪਸਥਿਤ ਹੋ ਵਿਧੀ ਪੂਰਵਕ ਨਮਸਕਾਰ ਕਰਕੇ ਬੇਨਤੀ ਕੀਤੀ ਕਿ ਪਿਛਲੀਆਂ ਸਭ ਗ਼ਲਤੀਆਂ ਨਜ਼ਰ ਅੰਦਾਜ਼ ਕਰਕੇ ਇਸ, ਸਾਰੇ 43 ਗਰੁਪ ਤੇ, ਬਖਸ਼ਸ਼ ਕੀਤੀ ਜਾਇ। ਮਹਾਰਾਜ ਜੀ (ਇਹ ਪਿਛਲੀ ਫੇਰੀ ਦੀ ਗੱਲ ਹੈ) ਕਿਉਂਕਿ ਡਾ: ਸੁਚਾਟ ਦੇ ਸਵੱਨਾ ਫੂਮ (ਧਰਮ ਧਰਤੀ) ਗਏ ਹੋਣ ਕਰ, ਸਤਿਗੁਰੂ ਜੀ ਨੇ 43 ਦੇ ਗਰੁਪ ਨੂੰ ਸ਼ਾਮ ਦਾ ਸਮਾਂ ਮਿਲਣ ਲਈ ਦਿਤਾ, ਜਦੋਂ ਮਹਾਰਾਜ ਆ ਗਏ ਤਾਂ ਸ਼ਾਮ ਦੇ ਸਮੇਂ ਫੇਰ ਉਪਰਲੇ ਸੱਜਣ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋ ਖਲੋ ਗਏ ਅਤੇ

ਬੇਨਤੀ ਕੀਤੀ ਗਈ ਕਿ ਸਭ ਅਗਲੇ-ਪਿਛਲੇ ਗੁਨਾਹ-ਗਲਤੀਆਂ ਖਿਮਾ ਕਰ ਦਿਤੀਆਂ ਜਾਣ ਅਤੇ ਚਰਨਾਂ ਦਾ ਆਸਰਾ ਬਖਸ਼ਿਆ ਜਾਵੇ !

ਸਤਿਗੁਰੂ ਜੀ ਨੇ ਇਕਦਮ ਨਵੀਂ ਪ੍ਰਸਥਿਤੀ ਦਾ ਸਾਹਮਣਾ ਕਰਨਾ ਸੀ । ਕਿਉਂਕਿ ਹੁਣ ਤਕ ਬੈਂਕੋਕ ਦਾ ਇਹ ਵਿਰੋਧੀ ਧੜਾ ਆਪਣੀ ਇੱਛਾ ਅਨੁਸਾਰ ਹੀ ਗੁਰਦੁਆਰੇ ਦੀ ਮਰਿਆਦਾ ਚਲਾਣ ਤੇ ਬਜ਼ਿਦ ਸੀ । ਇਹਨਾਂ ਚੋਂ ਕਈਆਂ ਨੂੰ ਸੰਗਤ ਚੋਂ ਖਾਰਜ ਕੀਤਾ ਗਿਆ ਹੋਇਆ ਸੀ । ਓਧਰ ਸੰਗਤ ਦੇ ਸਾਰੇ ਹਲਕਿਆਂ ਵਿਚ ਇਸ ਮਿਲਣੀ ਦੀ ਖ਼ਾਸ ਦਿਲਚਸਪੀ ਸੀ । ਹਰ ਕੋਈ ਆਪਣੇ ਆਪਣੇ ਨੁਕਤੇ ਤੋਂ ਸੋਚ ਰਿਹਾ ਸੀ । ਵਧੇ ਹੋਏ ਵਿਰੋਧ ਦੇ ਰੂਬਰੂ ਖਿਮਾ ਮਿਲਣ ਦੀ ਗੁੰਜਾਇਸ਼ ਘੱਟ ਹੀ ਸੀ ।

ਪਰ ਇਕ ਚਮਤਕਾਰ ਵਾਪਰ ਗਿਆ । ਸਤਿਗੁਰੂ ਜੀ ਨੇ ਸਭ ਸ਼ਰਨ ਆਇਆਂ ਨੂੰ ਬਖ਼ਸ਼ ਦਿਤਾ । ਮੌਕੇ ਤੇ ਮੇਰਾ ਨ ਹੋਣਾ ਇਸ ਘਟਨਾ ਨੂੰ ਠੀਕ ਤਰ੍ਹਾਂ ਅੰਗ ਨਹੀਂ ਸਕਦਾ ਪਰ ਤੱਤ ਦੀ ਗੱਲ ਇਹ ਹੈ ਗਰੁਪ 43 ਸਮੁੱਚੇ ਰੂਪ ਵਿਚ ਬਖ਼ਸ਼ ਦਿਤਾ ਗਿਆ । ਅਤੇ ਇਹਨਾਂ ਸਭ ਨੇ ਅਰਜ਼ ਕੀਤੀ ਕਿ ਅੱਜ ਦਾ ਦੀਵਾਨ 43 ਨੰਬਰ ਵਿਚ ਹੀ ਲਗਾਇਆ ਜਾਇ, ਪਰ ਅੱਜ ਦਾ ਦੀਵਾਨ ਨ ਪਰਵਾਨ ਕਰਕੇ ਕਲ੍ਹ ਨੂੰ 43 ਨੰ: ਜਾਣ ਦੀ ਮਨਜ਼ੂਰੀ ਮਿਲ਼ੀ ।

ਗੱਲ ਕੀ ਅਗਲੇ ਦਿਨ ਦਾ ਦੀਵਾਨ 43 ਨੰ: ਵਿਚ ਲਗਾ, ਜਿਸ ਵਿਚ ਸਮੁਚੀ ਸੰਗਤ ਹੀ ਹੁੰਮ-ਹੁਮਾਕੇ ਆਈ । ਸਭ ਨੇ ਇਸ ਏਕਤਾ ਤੋਂ ਸੁਖ ਦਾ ਸਾਹ ਲਿਆ । ਸਤਿਗੁਰੂ ਜੀ ਨੇ ਆਪਣੀ ਵਿਸ਼ੇਸ਼ ਕਿਰਪਾ ਕਰਕੇ ਸਭ ਜ਼ਿਆਦਤੀਆਂ ਬੇਹੁਰਮਤੀਆਂ ਨੂੰ ਬਖ਼ਸ਼ ਕੇ ਇਹਨਾਂ ਸਭ ਨੂੰ ਗਲ ਲਾਇਆ ।

ਉਪ੍ਰੋਕਤ ਸਾਰੀ ਗੱਲ ਬਾਤ ਜਿਸ ਨੂੰ ਮੈਂ ਆਪਣੇ ਤੋਰ ਤੇ ਲਿਖਿਆ ਹੈ, ਦੱਸ ਕੇ ਸਤਿਗੁਰੂ ਜੀ ਨੇ ਬਚਨ ਕੀਤਾ : ਅਸਾਂ ਆਪਣੇ ਵਲੋਂ ਗੇਂਦ ਉਨ੍ਹਾਂ ਦੇ ਵੇਹੜੇ ਸੁੱਟ ਦਿਤਾ ਹੈ, ਵੇਖੋ ਉਹ ਆਪਣਾ ਥਾਂ ਛਡਦੇ ਹਨ ਕਿ ਨਹੀਂ ।

ਇਸ ਅਵਸਰ ਤੇ ਪ੍ਰਧਾਨ ਜਸਪਾਲ ਸਿੰਘ ਨੂੰ ਤਕਲੀਫ ਹੋਣੀ ਤਾਂ ਸੁਭਾਵਕ ਹੈ ਪਰ ਜੇ ਉਸ ਦੇ ਤਿਆਗ ਨਾਲ ਸਮੁਚੀ ਸਾਧ ਸੰਗਤ ਦਾ ਬਚਾਅ ਹੋ ਜਾਵੇ ਤਾਂ ਕਿੰਨਾ ਭਲਾ ਹੋ ਜਾਵੇ ।

## 12 ਫਰਵਰੀ 1980, ਮੰਗਲਵਾਰ
## ਸ਼੍ਰੀ ਜਗਨਨਾਥ ਪੁਰੀ (ਉੜੀਸਾ)

ਆਸਾ ਦੀ ਵਾਰ ਦਾ ਕੀਰਤਨ, ਸਮੇਂ ਸਿਰ ਸੈਲੂਨ ਵਿਚ ਹੀ ਹੋਇਆ । ਰਾਤ ਭਰ ਦਾ ਸਫ਼ਰ ਸੈਲੂਨ ਦੁਆਰਾ ਹੀ ਕੀਤੇ ਜਾਣ ਕਾਰਨ ਇਸ਼ਨਾਨ ਪਾਣੀ ਤੇ ਕੀਰਤਨ ਗੱਡੀ ਵਿਚ ਹੀ ਕੀਤਾ ਗਿਆ ।

ਸਵੇਰੇ ਜਦੋਂ ਰੌਸ਼ਨੀ ਵਿਓਮ ਵਿਚ ਵਿਆਪੀ ਤਾਂ ਚਲਦੀ ਗੱਡੀ ਵਿਚੋਂ ਬਾਹਰ ਦਿਸਦੀ ਦ੍ਰਿਸ਼ਾਵਲੀ ਸਾਡੇ ਮਸਤਕ ਪਟਲ ਤੇ ਆਉਣ ਲਗੀ : ਭਰਪੂਰ ਹਰੇਵਾਈ, ਤਾਜ਼ੀ ਰੁੱਖਾਂ ਦੀ ਬਹੁਤਾਤ, ਕੇਲੇ ਬਾਂਸ, ਸਰਸਬਜ਼ ਬਗੀਚੇ, ਹਰੇ ਭਰੇ ਰੁੱਖਾਂ ਦੇ ਝੁੰਡ, ਮੂੰਹ ਝਾਖਰੇ ਤੋਂ ਪ੍ਰਕਾਸ਼ ਵਲ ਪਲ ਪਲ ਵਧਦਿਆਂ ਸੁਹਾਵਣੇ ਦ੍ਰਿਸ਼ਾਂ ਦੇ ਦਰਸ਼ਨ ।

ਜਿਉਂ ਜਿਉਂ ਪ੍ਰਕਾਸ਼ ਵਧ ਰਿਹਾ ਸੀ ਤਿਉਂ ਤਿਉਂ ਧੁੰਦ ਵਿਸਤਾਰ ਵੀ ਹੋ ਰਿਹਾ

ਸੀ । ਸੁੱਕੇ ਘਾਹ ਅਤੇ ਤਾੜ ਦੇ ਪੱਤਿਆਂ ਨਾਲ ਕੱਜੀਆਂ ਛਤਾਂ ਵਾਲੇ ਮਕਾਨ, ਜਿਵੇਂ ਹਿੱਪੀਆਂ ਦੇ ਅਣਵਗੇ ਵਾਲ ਹਿਠਾਂਹ ਨੂੰ ਪਲਮਦੇ ਹੋਣ ! ਨਦੀਆਂ, ਬਰੇਤੇ ਅਤੇ ਜੋਹੜ ਸਭ ਚੀਜ਼ਾਂ ਦੱਸ ਰਹੀਆਂ ਸਨ ਕਿ ਅਸੀਂ ਸਮੁੰਦਰ ਕਿਨਾਰੇ ਦੇ ਸੰਗ ਸਾਥ ਹੀ ਜਾ ਰਹੇ ਹਾਂ ਜਾਂ ਸਾਗਰ ਤਟ ਸਾਡੇ ਨੇੜੇ ਨੇੜੇ ਆ ਰਿਹਾ ਹੈ ।

ਸੂਰਜ ਦੀਆਂ ਪਹਿਲ ਪਰਥਮੇ ਦੀਆਂ ਕਿਰਨਾਂ ਦੀ ਪੀਲੀ ਭਾਹ ਨਾਲ ਸਾਰਾ ਪੁਰੀ ਸਟੇਸ਼ਨ ਦਾ ਪਲੇਟ ਫਾਰਮ ਜਿਵੇਂ ਉੱਘਲਟੇ ਤੋਂ ਉਠ ਰਿਹਾ ਸੀ ਜਦੋਂ ਕਿ ਸਾਡੀ ਗੱਡੀ ਪਲੇਟ ਫਾਰਮ ਤੇ ਜਾ ਰੁਕੀ । ਏਥੇ ਜਥੇਦਾਰ ਸੇਵਾ ਸਿੰਘ ਅਤੇ ਜਥੇਦਾਰ ਹਜ਼ਾਰਾ ਸਿੰਘ ਆਪਣੇ ਆਪਣੇ ਜਥਿਆਂ ਨਾਲ ਢੋਲਕ ਛੈਣਿਆਂ ਦੁਆਰਾ ਸੁਆਗਤੀ ਸ਼ਬਦ ਪੜ੍ਹਦੇ ਆ ਗਏ ।

ਇਹ ਉਹ ਜਗਹ ਸੀ ਜਿਥੇ ਨਾਮਧਾਰੀਆਂ ਬਾਰੇ ਸਾਧਾਰਣ ਜਾਣਕਾਰੀ ਵਾਲਾ ਵੀ ਕੋਈ ਨਹੀਂ ਸੀ । ਸਭ ਲੋਕਾਂ ਲਈ ਅਸੀਂ ਅਸਲੋਂ ਨਵੇਂ ਵਿਅਕਤੀ ਸਾਂ ਅਤੇ ਸਾਡੇ ਵਾਸਤੇ ਏਥੋਂ ਦਾ ਸਭ ਕੁਝ ਨਵਾਂ ! ਪਰ ਸਾਡੇ ਵਿਸ਼ੇਸ਼ ਪਰਕਾਰ ਦੇ ਪਹਿਰਾਵੇ, ਸ੍ਰੀ ਸਤਿਗੁਰੂ ਜੀ ਦੇ ਪ੍ਰਭਾਵ ਪੂਰਣ ਦਰਸ਼ਨ ਹਰੇਕ ਨੂੰ ਸਾਡੇ ਵਲ ਵੇਖਣ ਵਾਸਤੇ ਪ੍ਰੇਰਦੇ ਸਨ । ਇਥੇ ਭੇਜੇ ਹੋਏ ਰਿਹਾਇਸ਼ ਅਤੇ ਲੰਗਰ ਦੀ ਤਿਆਰੀ ਵਾਲੇ ਸਿੰਘ, ਸ. ਧਰਮ ਸਿੰਘ ਡਾਲਟਨ ਗੰਜ ਦੇ ਉਦਮ ਨਾਲ, ਪੁਸ਼ਪ ਮਾਲਾਆਂ ਲੈ ਕੇ ਪਹੁੰਚੇ ਹੋਏ ਸਨ । ਫੂਲਹਾਰ ਪਹਿਨਾਅ ਕੇ ਸਤਿਗੁਰੂ ਜੀ ਦਾ ਸੁਆਗਤ ਸਤਿਕਾਰ ਕੀਤਾ ਗਿਆ । ਸਤਿਗੁਰੂ ਜੀ ਤਦ ਤਕ ਪਲੇਟ ਫਾਰਮ ਤੇ ਖਲੋਤੇ ਰਹੇ ਜਦ ਤਕ ਸੈਲੂਨ ਚੋਂ ਸਾਰਾ ਸਾਮਾਨ ਉਤਰ ਨਹੀਂ ਗਿਆ ।

ਸੂਰਜ ਦੀਆਂ ਪਲੋਪਲੀ ਸਫ਼ੈਦ ਹੋਈ ਜਾ ਰਹੀਆਂ ਕਿਰਨਾਂ ਵਿਚ ਨਾਮਧਾਰੀ ਸਿੰਘਾਂ ਦੇ ਸਫ਼ੈਦ ਬਸਤਰ ਵੀ ਜਿਵੇਂ ਟਿਊਬ ਲਾਈਟਾਂ ਵਾਂਗ ਚਮਕ ਉਠੇ । ਹਰ ਪਰਕਾਰ ਦਾ ਇੰਤਜ਼ਾਮ ਕਰਕੇ ਸਾਡਾ ਕਾਫ਼ਲਾ ਟੈਕਸੀ ਗੱਡੀਆਂ ਤੇ, ਪਲੇਟ ਫ਼ਾਰਮੋਂ ਜਾਣ ਲਗਾ ।

### ਮਹੋਦਧੀ ਨਿਵਾਸ

ਸਤਿਗੁਰੂ ਜੀ ਵਾਸਤੇ ਇਕ ਸਰਕਾਰੀ ਟੂਰਿਸਟ ਬੰਗਲਾ "ਮਹੋਦਧੀ ਨਿਵਾਸ" ਦੋ ਦਿਨਾਂ ਲਈ ਕਿਰਾਏ ਤੇ ਲਿਆ ਗਿਆ ਸੀ । ਕੇਵਲ ਇਸ ਦੇ ਦੋ ਕਮਰੇ 50/- ਪ੍ਰਤੀ ਰਾਤ ਦੇ ਭਾੜੇ ਨਾਲ । ਸਾਡੇ ਵਾਸਤੇ 'ਸ੍ਰੀ ਨਿਵਾਸ' ਨਾਂ ਦੀ ਜਗਹ ਕਿਰਾਏ ਕੀਤੀ ਗਈ, ਜਿਥੇ 7 ਕਮਰੇ ਸਾਡੇ ਕਬਜ਼ੇ ਵਿਚ ਸਨ । 5/- ਪ੍ਰਤੀ ਬਿਸਤਰ ਦੇ ਹਿਸਾਬ ਨਾਲ, ਅਤੇ ਅਸੀਂ ਏਥੋਂ ਦੇ ਵਸਨੀਕ 21 ਜਣੇ ਸਾਂ ।

ਮਹੋਦਧੀ ਨਿਵਾਸ ਦੇ ਐਨ ਸਾਹਮਣੇ, ਸੜਕ ਅਤੇ ਕੁਛ ਬਰੇਤਾ ਪਾਰ ਕਰ, ਖਿਤਿਜ ਤਕ ਦਿਸਦੀ ਸਮੁੰਦ ਸਾਗਰ ਦੀ ਅਪਰੰਪਾਰਤਾ ਸੀ । ਸਮੁੰਦਰ, ਜੰਗਲ ਅਤੇ ਪਰਬਤ ਸਦਾ ਹੀ ਸਤਿਗੁਰੂ ਜੀ ਦਾ ਆਕਰਸ਼ਣ ਰਹੇ ਹਨ ।

ਸਵੇਰ ਦੇ 7.30 ਤਕ 'ਮਹੋਦਧੀ ਨਿਵਾਸ' ਪੁੱਜਿਆ ਗਿਆ ਸੀ । ਬਰੇਤੇ ਵਿਚ ਖਲੋਤੀ, ਗੂੜ੍ਹੀਆਂ ਲਾਲ ਪੱਥਰ-ਇੱਟਾਂ ਤੋਂ ਬਣਾਈ ਗਈ ਇਹ ਫਬਦੀ-ਫਬਦੀ

ਬਿਲਡਿੰਗ ਹੀ ਮਹੋਦਧੀ ਨਿਵਾਸ ਹੈ। ਇਸ ਵਿਚ ਲਾਨ (ਘਾਹ ਕਿੱਤੇ) ਫੁਲ-ਬੂਟੇ ਹੈ ਨਹੀਂ, ਚੰਦ ਨਵੇਂ ਪੌਦਿਆਂ ਨੂੰ ਛੱਡ ਕੇ। ਇਸ ਵਿਚ 9 ਪਰਿਵਾਰਾਂ ਦੀ ਰਿਹਾਇਸ਼ ਦਾ ਪ੍ਰਬੰਧ ਹੈ। ਦੂਜੇ ਕਮਰੇ ਬਹੁਤ ਸੁਥਰੇ, ਹਰੇਕ ਵਿਚ 3 ਬਿਸਤਰ ਅਤੇ ਏਥੇ ਹੀ ਸਤਿਗੁਰੂ ਜੀ ਅਤੇ ਸੇਵਕਾਂ ਲਈ ਰਾਸ਼ਨ ਪ੍ਰਬੰਧ ਸੀ, ਜਿਥੇ ਸੰਤ ਮਹਿੰਦਰ ਸਿੰਘ ਦਮਦਮਾ, ਸੰਤ ਗੁਰਦਿਆਲ ਸਿੰਘ-ਸੰਤ ਗੁਰਨਾਮ ਸਿੰਘ ਸੰਤ ਨਗਰ ਵਾਲੇ ਲੰਗਰ ਤਿਆਰ ਕਰ ਰਹੇ ਸਨ।

ਸਤਿਗੁਰੂ ਜੀ ਤਾਂ ਕਮਰਿਆਂ ਨੂੰ ਅੰਦਰੋਂ ਬਾਹਰੋਂ ਨਿਹਾਰ ਸਿੱਧੇ ਸਮੁੰਦਰ ਨੂੰ ਹੋ ਤੁਰੇ। ਨੀਲੇ ਜਲ ਭਰੇ ਵਿਸ਼ਾਲ ਸਾਗਰ ਦੀਆਂ ਮੌਜਾਂ ਜਿਵੇਂ ਆਪ ਨੂੰ 'ਆ ਜਾਓ' 'ਆ ਜਾਓ' ਕਹਿ ਰਹੀਆਂ ਹੋਣ। ਮੈਨੂੰ ਵੀ ਨਾਲ ਜਾਣ ਦਾ ਸੁਭਾਗਾ ਅਵਸਰ ਮਿਲਿਆ। ਬੇਬੇ ਦਲੀਪ ਕੌਰ ਜੀ, ਬੀਬੀ ਪ੍ਰੀਤਮ ਕੌਰ ਅਤੇ ਹੋਰ ਦੋ ਚਾਰ ਸਿੱਖ ਛੇਤੀ ਛੇਤੀ ਪਿੱਛਾ ਕਰਦੇ ਆ ਰਹੇ ਸਨ।

## ਮਹਿੰਦਰ ਸਿੰਘ ਪੂਰਬਾ

ਪਤਾ ਨਹੀਂ ਕਿਵੇਂ ਗੱਲ ਸ਼ੁਰੂ ਹੋਈ ਕਿ ਸਤਿਗੁਰੂ ਜੀ ਨੇ ਆਪਣੇ ਨਿਜੀ ਸੇਵਕ ਸੰਤ ਮਹਿੰਦਰ ਸਿੰਘ ਪਿੰਡ ਪੂਰਬਾ (ਖੰਨਾ-ਸਮਰਾਲਾ) ਬਾਰੇ ਆਪਣੇ ਵਿਚਾਰ ਦਸਦਿਆਂ ਕਿਹਾ: ਪੂਰਬਾ ਅਜੇ ਤਕ ਤਾਂ ਠੀਕ ਹੈ। ਰੁਪਏ-ਪੈਸੇ ਵਲੋਂ ਈਮਾਨਦਾਰ ਹੈ। ਖਰਚ-ਵਰਚ ਧਿਆਨ ਨਾਲ ਤੇ ਸੰਕੋਚ ਕੇ ਕਰਦਾ ਹੈ। ਜਦੋਂ, ਜਿਸ ਨੂੰ ਤੇ ਜਿੰਨੇ ਰੁਪਏ ਕਹਾਂ ਦਿੰਦਿਆਂ ਚੂੰ-ਚਰਾਂ ਨਹੀਂ ਕਰਦਾ। ਮੈਂ ਤਾਂ ਨਾ ਰਕਮਾਂ ਲੈਂਦਾ, ਨਾ ਗਿਣਦਾ ਤੇ ਨਾ ਕੋਲ ਰਖਦਾ ਹਾਂ। ਮੇਰੇ ਨਿਜੀ ਸਹਾਇਕ ਨੇ ਹੀ ਇਹ ਕੰਮ ਕਰਨਾ ਹੁੰਦਾ ਹੈ ਕਈ ਵਾਰ ਮੇਰੇ ਸੇਵਕ ਇਹਨਾਂ ਰਕਮਾਂ ਤੇ ਜਿਵੇਂ ਜਕੜ ਲਾ ਕੇ ਬੈਠ ਜਾਂਦੇ ਹਨ ਤੇ ਚਾਹੁੰਦੇ ਹਨ ਕਿ ਰਕਮਾਂ ਉਨ੍ਹਾਂ ਦੀ ਮਰਜ਼ੀ ਮੁਤਾਬਕ ਖਰਚ ਕੀਤੀਆਂ ਜਾਣ। ਜਿਨ੍ਹਾਂ ਲਈ ਉਹ ਆਪ ਉਦਾਰ ਹੋਣ ਉਨ੍ਹਾਂ ਲਈ ਗੁਥਲੀ ਦੇ ਮੂੰਹ ਖੁਲ੍ਹ ਜਾਂਦੇ ਹਨ। ਜਿਨ੍ਹਾਂ ਨੂੰ ਮੈਂ ਚਾਹਾਂ ਅਤੇ ਉਹ ਪਸੰਦ ਨਾ ਕਰਨ ਉਨ੍ਹਾਂ ਲਈ ਮੂੰਹ ਘੁੱਟੇ-ਭੀੜੇ ਜਾਂਦੇ ਹਨ। ਪੂਰਬਾ ਖਜ਼ਾਨਚੀ ਤਾਂ ਮੇਰੇ ਪਸੰਦ ਦਾ ਹੈ ਪਰ ਸੌਣ ਦਾ ਪ੍ਰੇਮੀ ਹੈ। ਸੁੱਤੇ ਪਏ ਨੂੰ ਜੇ ਉਠਾਈਏ ਤਾਂ ਬੇਪਰਵਾਹੀ ਕਰ ਜਾਂਦਾ ਹੈ।

## ਸੰਤ ਕਿਰਪਾਲ ਸਿੰਘ ਝੱਬਰ

ਪੂਰਬੇ ਦੇ ਜ਼ਿਕਰ ਤੋਂ ਵੀ ਪਹਿਲਾਂ ਸੰਤ ਕਿਰਪਾਲ ਸਿੰਘ ਦੀ ਗੱਲ ਚੱਲੀ। ਇਹ ਸੱਜਣ ਸਤਿਗੁਰੂ ਜੀ ਦੇ ਤਨ ਬਦਨ ਦੇ ਬਸਤਰ ਧੋਣ ਦਾ ਸੇਵਕ ਹੈ। ਸਤਿਗੁਰਾਂ ਇਸ ਬਾਰੇ ਬਚਨ ਕੀਤਾ: ਬਸਤਰਾਂ ਤਕ ਤਾਂ ਕਿਰਪਾਲ ਸਿੰਘ ਪੂਰਾ ਧਿਆਨ ਦਿੰਦਾ ਹੈ, ਪਰ ਸੁਭਾਅ ਦਾ ਕੌੜਾ ਹੈ। ਪਤਾ ਨਹੀਂ ਇਸ ਦੀ ਕਿਥੇ ਤੇ ਕਿੰਨੀ ਕੁੜਤਣ ਡੁੱਲ੍ਹ ਪੈਂਦੀ ਹੈ।

## ਬੇਬੇ ਦਲੀਪ ਕੌਰ ਜੀ

ਸਤਿਗੁਰੂ ਜੀ ਆਪਣੀ ਛੋਟੀ ਭਰਜਾਈ, ਸੁਪਤਨੀ ਮਹਾਰਾਜ ਬੀਰ ਸਿੰਘ ਜੀ, ਬੇਬੇ ਦਲੀਪ ਕੌਰ ਜੀ ਨੂੰ 'ਬੀਬੀ ਜੀ' ਸ਼ਬਦ ਨਾਲ ਪੁਕਾਰਿਆ ਕਰਦੇ ਹਨ। ਇਹਨਾਂ ਬਾਰੇ ਜ਼ਿਕਰ ਕਰਦਿਆਂ ਸਤਿਗੁਰੂ ਜੀ ਨੇ ਦੱਸਿਆ : ਬੀਬੀ ਜੀ ਇਸ ਗੱਲ ਦਾ ਪੂਰਾ ਧਿਆਨ ਰਖਦੇ ਹਨ ਕਿ ਮੇਰੀ ਕਿਸ ਮਸਲੇ ਤੇ ਕੈਸੀ ਪਹੁੰਚ ਹੈ। ਹਰ ਗੱਲ ਆਗਿਆ ਨਾਲ ਕਰਦੇ ਹਨ। ਅਵੱਗਿਆ ਜਿਵੇਂ ਇਹਨਾਂ ਦੇ ਜੀਵਨ ਦਾ ਹਿੱਸਾ ਹੀ ਨਹੀਂ। ਗੱਲ ਪੂਰੇ ਧਿਆਨ ਨਾਲ ਸੁਣਨੀ, ਸਮਝਣੀ ਅਤੇ ਕਰਨੀ ਇਹਨਾਂ ਦੀ ਹੀ ਸਿਫਤ ਹੈ। ਨਾਲ ਲੈ ਆਓ ਤਾ ਖੁਸ਼ੀ, ਨਾ ਲਿਆਓ ਤਾਂ ਪ੍ਰਸੰਨ। ਜਦੋਂ ਕਦੇ ਇਹ ਕੁਝ ਆਖਣ ਤਾਂ ਮੰਨ ਲੈਣਾ ਮੇਰਾ ਵੀ ਫ਼ਰਜ਼ ਬਣ ਜਾਂਦਾ ਹੈ।

ਹੋਰ ਬਚਨ ਕਰਦਿਆਂ ਸਤਿਗੁਰੂ ਜੀ ਦੱਸਿਆ : ਛੋਟੇ ਕਾਕੇ (ਉਦੇ ਸਿੰਘ) ਨੂੰ ਬੁਖ਼ਾਰ ਹੋ ਗਿਆ ਹੈ। ਵੱਡਾ (ਠਾਕੁਰ ਦਲੀਪ ਸਿੰਘ) ਅਜੇ ਥਾਈਲੈਂਡ ਤੋਂ ਹੀ ਨਹੀਂ ਆਇਆ। ਨਹੀਂ ਤਾਂ ਦੋਹਾਂ 'ਚੋਂ, ਕਿਸੇ ਨਾ ਕਿਸੇ ਨੂੰ ਨਾਲ ਲੈ ਆਉਣਾ ਸੀ।

## ਸਾਗਰ ਤਟ ਤੇ

ਸਮੁੰਦਰ ਕੰਢੇ ਗਿਆਂ, ਜਿਥੇ ਵਿਸ਼ਾਲ ਅਤੇ ਦੂਰ ਦਿਸਹੱਦੇ ਤਕ ਜਲ ਰਾਸ਼ੀ ਦੀ ਹਰਿਆਲੀ ਮਿਲੀ ਨੀਲੱਤਣ ਭਾਹ ਮਾਰਦੀ ਸ਼ੀ, ਓਥੇ ਸਾਗਰ ਦੀਆਂ ਹਰਿਆਲੀਆਂ ਕੋਰਾਂ ਨਾਲ ਜਗਮਗਾਂਦੀਆਂ ਛੱਲਾਂ ਸਮੁੰਦਰ ਦੇ ਕੰਢੇ ਵਲ ਆ ਆ ਖ਼ਤਮ ਹੋ ਰਹੀਆਂ ਸਨ। ਇਹ ਪਰਕਿਰਿਆ ਹਾਥੀ ਦੀ ਸੁੰਡ ਵਾਂਗ ਬੇਚੈਨ ਸੀ। ਸਮੁੰਦਰ ਜਿਵੇਂ ਸਤਿਗੁਰੂ ਜੀ ਨੂੰ ਬੁਲਾ ਰਿਹਾ ਹੋਵੇ : ਆਵੋ ਨਾ ਮੇਰੀ ਗੋਦ ਵਿਚ, ਮੈਨੂੰ ਪਵਿੱਤਰ ਵੀ ਕਰੋ, ਮੇਰੇ ਤੇ ਮੌਜਾਂ ਵੀ ਲਓ। ਪਰ ਸਤਿਗੁਰੂ ਜੀ ਇਸ ਘੜੀ ਸਮੁੰਦਰ ਤਾਰੀਆਂ ਲਈ ਤਿਆਰ ਨਹੀਂ ਸਨ। ਆਪ ਕਿਨਾਰੇ ਤੇ ਪਏ ਮੋਟੇ ਮੋਟੇ ਤੇ ਠੰਢੇ ਰੇਤੇ ਉਤੇ ਕੁਛ ਅਰਸੇ ਲਈ ਬੈਠ ਗਏ। ਬੇਬੇ ਜੀ, ਪੂਰਬਾ, ਪ੍ਰੀਤਮ ਕੌਰ, ਬਲਦੇਵ ਸਿੰਘ ਜੌੜਕੀਆਂ ਤੇ ਸੰਤ ਕਿਰਪਾਲ ਸਿੰਘ ਪੌਣੇ ਕੁ ਘੰਟੇ ਲਈ, ਸਾਗਰ ਜਲ ਨੂੰ ਚੱਟ ਚੱਟ ਆਉਂਦੀ ਪਉਣ ਦਾ ਅਨੰਦ ਮਾਣਦੇ ਰਹੇ।

ਸਮੁੰਦਰ ਕੰਢੇ ਮਛਿਆਰੇ, ਧੁੱਪਾਂ ਦੇ ਮਾਰੇ, ਕਾਲੇ-ਕਲੂਟੇ, ਮੱਛੀਆਂ ਪ੍ਰਾਪਤ ਕਰਨ ਲਈ ਗਹਿਰੇ ਪਾਣੀਆਂ ਵਿਚ ਜਾਲ ਸੁੱਟ ਅਤੇ ਖਿੱਚ ਰਹੇ ਸਨ। ਦਰਸ਼ਕ ਦਰਜਨਾਂ ਦੀ ਤਾਦਾਦ ਵਿਚ ਕਿਨਾਰੇ ਨਾਲ ਪਏ ਬਰੇਤੇ ਉਤੇ ਚੱਲ ਫਿਰ ਰਹੇ ਸਨ। ਕੁਲ ਮਿਲਾ ਕੇ ਦ੍ਰਿਸ਼ ਨਵੇਕਲਾ-ਸੀ ਜਦੋਂ ਕਿ ਕੇਵਲ ਫਰਲਾਂਗ ਕੁ ਦੇ ਫ਼ਾਸਲੇ ਤੇ ਪੁਰੀ ਸ਼ਹਿਰ ਦੀਆਂ ਉਚੀਆਂ ਨੀਵੀਆਂ ਇਮਾਰਤਾਂ ਸਮੁੰਦਰੀ ਛੱਲਾਂ ਦੀ ਕ੍ਰੀੜਾ ਨੂੰ ਇਕ ਟਕ ਵੇਖੀ ਜਾ ਰਹੀਆਂ ਸਨ।

ਜਾਪਦਾ ਇੰਜ ਸੀ ਜਿਵੇਂ ਜਗੰਨਾਥ ਪੁਰੀ ਸਮੁੰਦਰ ਦੀ ਵਿਸ਼ਾਲ ਜਲ ਰਾਸ਼ੀ ਅਤੇ ਅਮਾਪ ਵਡੱਪਣ ਦੀ ਚਿੰਤਾ ਨਾ ਕਰਦਿਆਂ ਸਾਗਰ ਸਾਹਵੇਂ ਤਣਿਆਂ ਖਲਾ ਹੈ। ਸਦੀਆਂ ਤੋਂ ਇਕੱਠੇ ਵਸਦੇ ਆਇਆਂ ਨੂੰ ਜਿਵੇਂ ਸ੍ਰੀ ਜਗਨ ਨਾਥ ਨੇ ਸਹਿਹੋਂਦ ਦੀ

ਜਾਚ ਸਿਖਾ ਦਿਤੀ ਹੋਵੇ ! ਅਤੇ ਇਹ ਗਿਆਨ ਕਰਵਾ ਦਿਤਾ ਹੋਵੇ ਪੁਰੀ ਨੂੰ ਕਿ ਭਾਵੇਂ ਇਹ ਜਲ ਭੰਡਾਰ ਸਮੁੱਚੀ ਧਰਤੀ ਤੋਂ ਤਿੰਨ ਗੁਣਾ ਜ਼ਿਆਦਾ ਹੈ ਪਰ ਇਹ ਇਕ ਮਰਿਆਦਾ ਅਧੀਨ ਹੈ ਤੇ ਇਹ ਇਸ ਨੂੰ ਪਰੇਸ਼ਾਨ ਨਹੀਂ ਕਰੇਗਾ। ਪੁਰੀ ਪੂਰੀ ਨਿਡਰਤਾ ਨਾਲ ਤੇ ਸੁਤੰਦਤਾ ਪੂਰਵਕ ਵਧ ਫੁਲ ਰਿਹਾ ਹੈ।

## ਕੋਤਾਹੀ ਦੀ ਸਜ਼ਾ

ਸ. ਧਰਮ ਸਿੰਘ ਦੁਆਰਾ ਇਕ ਕਾਰ 100/- ਰੋਜ਼ਾਨਾ ਦੇ ਕਰਾਏ ਤੇ ਕੀਤੀ ਗਈ ਸੀ। ਪਰ ਡਰਾਈਵਰ ਸਮੇਂ ਸਿਰ ਕਾਰ ਲੈ ਕੇ ਮਹੋਦਧੀ ਨਿਵਾਸ ਨਾ ਪਹੁੰਚ ਸਕਿਆ। ਸਤਿਗੁਰੂ ਜੀ ਨੇ ਸਾਗਰ ਕਿਨਾਰੇ ਕੁਝ ਸਮਾਂ ਬਤੀਤ ਕਰ, ਵਾਪਸ ਨਿਵਾਸ ਆ ਕੇ ਦੂਜਾ ਇਸ਼ਨਾਨ ਕਰ ਲਿਆ। ਸੁੱਚੇ ਬਸਤਰ ਪਹਿਨ ਸ੍ਰੀ ਨਿਵਾਸ ਜਾਣ ਲਈ ਤਿਆਰ ਹੋ ਗਏ; 10 ਵਜ ਗਏ ਪਰ ਕਾਰ ਨਾ ਆਈ। ਨਿਵਾਸ ਵਾਲਿਆਂ ਦੂਜੇ ਸਰੀਰਾਂ ਨਾਲ ਸਤਿਗੁਰੂ ਜੀ ਸ੍ਰੀਨਿਵਾਸ ਨੂੰ ਪੈਦਲ ਹੀ ਚਲ ਪਏ। ਗਰਮੀ ਦਾ ਬੜਾ ਜ਼ੋਰ ਸੀ। ਤੇ ਜਿਥੋਂ ਦੀ ਲੰਘਣਾ ਸੀ ਉਹ ਬੜਾ ਗ਼ਲੀਜ਼ ਰਸਤਾ ਸੀ। ਗ਼ਰੀਬ ਮਛਿਆਰਾਂ ਦੇ ਪਰਵਾਰਾਂ ਦੀਆਂ, ਕੱਖ ਕਾਨਿਆਂ ਨਾਲ ਕੱਜੀਆਂ ਤੇ ਮੱਛੀ ਦੀ ਬੋ ਮਾਰਦੀਆਂ ਝੁਗੀਆਂ ਵੀ ਏਸੇ ਰਸਤੇ ਤੇ ਪੈਂਦੀਆਂ ਸਨ। ਬੱਚਿਆਂ ਨੇ ਸੜਕ ਦੇ ਕਿਨਾਰੇ ਵਾਹਵਾ ਗੰਦੇ ਕੀਤੇ ਹੋਏ ਸਨ। ਸਾਰੇ ਪਾਸੇ ਕੁਦ੍ਰਿਸ਼ਾਂ ਦੀ ਸਰਦਾਰੀ ਸੀ। ਸਤਿਗੁਰੂ ਜੀ ਵੀ ਰਾਹ ਦਾ ਅੰਦਾਜ਼ਾ ਕਰਕੇ ਹੀ ਚਲ ਪਏ ਸਨ। ਜਿਉਂ ਹੀ ਅਸਾਂ ਵੇਖਿਆ ਕਿ ਸੱਚੇ ਪਾਤਸ਼ਾਹ ਪੈਦਲ, ਕਸੂਤੇ ਰ ਹ ਥਾਣੀ ਪ੍ਰਸ਼ਾਦ ਛਕਣ ਆ ਰਹੇ ਹਨ, ਬੜਾ ਅਹਿਸਾਸ ਹੋਇਆ। ਉਨ੍ਹਾਂ ਦੀ ਖੇਚਲ ਵਲੋਂ ਵੀ, ਸੁੱਚਮਤਾ ਵਲੋਂ ਤੇ ਸੂਰਜ ਦੀ ਤਪਸ਼ ਵਲੋਂ ਵੀ। ਪਰ ਹੁਣ ਕੀ ਹੋ ਸਕਦਾ ਸੀ !

ਸਤਿਗੁਰੂ ਜੀ ਨੇ ਸਾਡੇ ਪਾਸ ਆ ਕੇ ਧਰਮ ਸਿੰਘ ਨੂੰ ਏਨਾ ਹੀ ਆਖਿਆ : ਕਾਰ ਵਾਲੇ ਨਾਲ ਗੱਲ ਨਹੀਂ ਸੀ ਕੀਤੀ ? ਉਡੀਕ ਉਡੀਕ ਕੇ ਤੁਰ ਹੀ ਪਏ ! ਸੋਚਿਆ ਕਿ 10 ਮਿੰਟ ਹੋਰ ਉਡੀਕ ਕੇ ਵੀ ਏਹੋ ਕੰਮ ਕਰਨਾ ਪੈਣਾ ਸੀ, ਜੁ ਹੁਣ ਕਰਨਾ ਪਿਆ।

ਧਰਮ ਸਿੰਘ ਕੋਲ ਹੁਣ, ਪਛਤਾਵੇਂ ਤੋਂ ਬਿਨਾ ਹੋਰ ਕੀ ਸੀ !

## ਨਾਮ ਸਿਮਰਨ ਨਿਤ ਦਾ ਨੇਮ

ਪ੍ਰਸ਼ਾਦ ਛਕਦੇ ਕਰਦਿਆਂ ਨੂੰ 12 ਹੋ ਗਏ। ਸਤਿਗੁਰੂ ਜੀ ਡੇਰੇ ਜਾ ਵਿਸ਼ਰਾਮ ਕਰਨ ਲਗੇ। ਨਿਤਨੇਮ ਨਾਮ ਸਿਮਰਨ ਅੱਜ ਏਥੇ ਹੀ ਕਰਨਾ ਸੀ। ਇਕ ਵਜੇ ਤਕ ਸਾਰਾ ਜਥਾ 'ਮਹੋ ਦਧੀ ਨਿਵਾਸ' ਦੇ ਕਮਰਾ ਨੰ: 3 ਵਿਚ ਜਾ ਜੁੜਿਆ। ਪੰਡਿਤ ਗੋਪਾਲ ਸਿੰਘ ਦੁਆਰਾ ਅਰਦਾਸ ਹੋ ਕੇ ਸਤਿਗੁਰੂ ਜੀ ਦੇ ਕਮਰੇ ਵਿਚ ਹੀ ਨਾਮ ਸਿਮਰਨ ਸ਼ੁਰੂ ਹੋ ਗਿਆ। ਸਭ ਲਈ ਭੁੰਜੇ ਬੈਠਣ ਦਾ ਯੋਗ ਪ੍ਰਬੰਧ ਸੀ। ਹੇਠ ਲਿਖੇ ਸਰੀਰ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬੈਠ ਕੇ ਚੁਅੱਖਰੇ ਸ਼ਬਦ ਦਾ ਜਾਪ ਕਰਨ ਲਗੇ : 2. ਬੇਬੇ ਜੀ, 3. ਬੀਬੀ ਪ੍ਰੀਤਮ ਕੌਰ, 4. ਸੰਤ ਮਹਿੰਦਰ ਸਿੰਘ ਪੂਰਬਾ, 5. ਸੰਤ ਬਲਦੇਵ ਸਿੰਘ ਲਾਂਗਰੀ, 6. ਸੰਤ ਕਿਰਪਾਲ ਸਿੰਘ ਭੱਬਰ, 7. ਪੰ: ਗੋਪਾਲ ਸਿੰਘ, 8. ਸੰਤ

ਸੁੰਦਰ ਸਿੰਘ ਫਰੀਦ, 9. ਸੂਬਾ ਧਰਮ ਸਿੰਘ ਜੀ ਮੁਕਤਾ, 10. ਸੰਤ ਇਕਬਾਲ ਸਿੰਘ ਮਨਚੰਦਾ, ਬੈਂਕੋਕ, 11. ਸੰਤ ਗੁਰਬਚਨ ਸਿੰਘ ਰੋਡੇ, 12. ਸੰਤ ਸੇਵਾ ਸਿੰਘ ਜਥੇਦਾਰ ਜਗਾਧਰੀ, 13. ਜਥੇਦਾਰ ਹਜ਼ਾਰਾ ਸਿੰਘ ਲਖਨਊ, 14. ਸੰਤ ਤਰਸੇਮ ਸਿੰਘ ਸਕੱਤਰ, 15. ਸੰਤ ਧਰਮ ਸਿੰਘ ਡਾਲਟਨ ਗੰਜ, ਪ੍ਰਬੰਧਕ, 16. ਸੰਤ ਗੁਰਦਿਆਲ ਸਿੰਘ ਰਾਦਿਸਰੀ, 17. ਸੰਤ ਬੇਅੰਤ ਸਿੰਘ ਸੋਖਲ, 18. ਸੰਤ ਗੁਰਦਿਆਲ ਸਿੰਘ ਲਾਂਗਰੀ, 19. ਸੰਤ ਮਹਿੰਦਰ ਸਿੰਘ ਲਾਂਗਰੀ, 20. ਸੰਤ ਗੁਰਨਾਮ ਸਿੰਘ ਲਾਂਗਰੀ, 21. ਸੰਤ ਖ਼ਜ਼ਾਨ ਸਿੰਘ ਰਾਗੀ, 22. ਸੰਤ ਹਰਬੰਸ ਸਿੰਘ ਘੁੱਲਾ, 23. ਪ੍ਰੀਤਮ ਸਿੰਘ ਕਵੀ (ਇਹ ਲੇਖਕ) ਅਤੇ 24. ਸ. ਸਰਦਾਰ ਸਿੰਘ ਛਾਬੜਾ, ਗੁਜਰਾਤੀ । ਜੁ ਪਿਛਲੇ ਬਾਈ ਸਾਲ ਤੋਂ ਪੁਰੀ ਦਾ ਵਸਨੀਕ ਹੈ, 27. ਇਸ ਦੇ ਦੋ ਮੁੰਡੇ ਅਤੇ ਇਕ ਕੁੜੀ ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਆਕਰਸ਼ਣ ਨਾਲ ਐਸੀ ਪਰਿਪਾਟੀ ਪਾ ਦਿੱਤੀ ਹੈ ਕਿ ਸਮੂਹਕ ਨਾਮ ਸਿਮਰਨ ਸਮੇਂ ਵੱਧ ਤੋਂ ਵੱਧ ਹਾਜ਼ਰੀ ਹਜ਼ੂਰ ਦੇ ਸਨਮੁਖ ਬੈਠ ਕੇ ਭਜਨ ਕਰਦੀ ਹੈ ।

2 ਵਜੇ ਨਾਮ ਸਿਮਰਨ ਤੋਂ ਪਿਛੋਂ ਗੁਜਰਾਤੀ ਸਰਦਾਰ ਦੇ ਸਾਰੇ ਪਰਵਾਰ ਨੂੰ ਭਜਨ ਦੱਸ ਕੇ ਮਾਸ ਸ਼ਰਾਬ ਤੋਂ ਰਹਿਤ ਜੀਵਨ ਢੰਗ ਦੀ ਪੱਕੀ ਕੀਤੀ ਗਈ । ਇਸ ਸਰਦਾਰ ਦਾ ਵਡਾ ਲੜਕਾ ਸ. ਦਰਸ਼ਨ ਸਿੰਘ ਪੁਰੀ ਦਾ ਮਨੀਲੈਂਡਰ ਅਰਥਾਤ ਸੂਦ ਤੇ ਪੈਸੇ ਦੇਣ ਵਾਲਾ ਹੈ ।

## ਸ਼੍ਰੀ ਸ਼ੰਕਰਾਚਾਰੀਆ ਨਾਲ ਮਿਲਣੀ

ਮਹਾਰਾਜ ਬੀਰ ਸਿੰਘ ਜੀ ਨੇ ਇਸ ਦੌਰੇ ਦੀ ਸ਼ੁਰੂਆਤ ਸਮੇਂ ਇਕ ਚਿੱਠੀ ਪੁਰੀ ਦੇ ਜਗਦ ਗੁਰੂ ਸ਼੍ਰੀ ਨਿਰੰਜਨ ਦੇਉ ਤੀਰਥ ਜੀ ਨੂੰ ਲਿਖੀ ਸੀ ਕਿ ਕਿਸੇ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪੁਰੀ ਵਿਖੇ ਦਰਸ਼ਨ ਦੇਣਗੇ । ਏਧਰ ਸਤਿਗੁਰੂ ਜੀ ਨੂੰ ਵੀ ਅਰਜ਼ ਕੀਤੀ ਗਈ ਸੀ ਕਿ ਪੁਰੀ ਜਾਇਆਂ ਸ਼੍ਰੀ ਸ਼ੰਕਰਾਚਾਰੀਆ ਨਾਲ ਜ਼ਰੂਰ ਮੁਲਾਕਾਤ ਕੀਤੀ ਜਾਵੇ ।

ਨਿਤਨੇਮ ਉਪਰੰਤ ਸੱਚੇ ਪਾਤਸ਼ਾਹ ਜੀ ਨੇ ਆਪਣੇ ਸਕੱਤਰ ਤਰਸੇਮ ਸਿੰਘ ਤੇ ਪ੍ਰਬੰਧਕ ਧਰਮ ਸਿੰਘ ਨੂੰ ਆਗਿਆ ਕੀਤੀ ਕਿ ਉਹ ਸ਼ੰਕਰਾਚਾਰੀਆ ਜੀ ਤੋਂ ਮਿਲਣ ਦਾ ਸਮਾਂ ਲੈ ਕੇ ਆਉਣ । ਇਹਨਾਂ 'ਚੋਂ ਕਿਸੇ ਨੇ ਆਖਿਆ : ਜਗਦ ਗੁਰੂ ਜੀ ਨੂੰ ਸੂਚਨਾ ਦਿੰਦੇ ਹਾਂ ਕਿ ਉਹ ਏਥੇ ਮਹੋਦਧੀ ਨਿਵਾਸ ਵਿਚ ਆਪ ਨੂੰ ਆ ਕੇ ਮਿਲਣ । ਸਤਿਗੁਰੂ ਜੀ ਨੇ ਇਸ ਨੂੰ ਕੱਟਿਆ : ਏਨੀ ਦੂਰੋਂ ਚੱਲ ਕੇ ਆਏ ਹਾਂ, ਹੁਣ ਇਸ ਵਿਚ ਕੀ ਵਡਿਆਈ ਹੈ ਕਿ ਉਹ ਏਥੇ ਆਕੇ ਮਿਲਣ । ਮੈਂ ਹੀ ਆਪ ਜਾ ਕੇ ਉਨ੍ਹਾਂ ਦੇ ਡੇਰੇ ਮਿਲਾਂਗਾ । ਮੇਰਾ ਕੁਝ ਨਹੀਂ ਘਟਦਾ ।

ਫਿਰ ਸਤਿਗੁਰੂ ਜੀ ਨੇ ਪੰਡਿਤ ਜੀ, ਸਕੱਤਰ, ਧਰਮ ਸਿੰਘ, ਬੇਅੰਤ ਸਿੰਘ ਸੋਖਲ ਤੇ ਲੇਖਕ ਨੂੰ ਹੁਕਮ ਕੀਤਾ ਕਿ ਅਸੀਂ ਸ੍ਰੀ ਨਿਰੰਜਨ ਦੇਉ ਜੀ ਤੀਰਥ ਪਾਸ ਜਾਈਏ ਤੇ ਮਿਲਣ ਦਾ ਸਮਾਂ ਲੈ ਕੇ ਆਈਏ । ਅਸੀਂ ਸਾਰੇ ਹੀ 4 ਵਜੇ ਲਉਢੇ ਵੇਲੇ ਜਗਦਗੁਰੂ ਜੀ ਦੇ ਮਠ ਦਾ ਪਤਾ ਕਰਕੇ ਉਨ੍ਹਾਂ ਦੇ ਡੇਰੇ ਪਹੁੰਚੇ । ਮਠ ਸਾਦਾ ਜਿਹਾ ਡੇ ਪਛਸਤਰ

ਕੀਤੇ ਕਮਰਿਆਂ ਦਾ ਇਕ ਸਮੂਹ ਸੀ। ਪਹਿਲਾਂ ਅਸੀਂ ਪਰਵੇਸ਼ ਕਮਰੇ ਤੋਂ ਹੇਠਾਂ ਨੂੰ ਪੌੜੀਆਂ ਉਤਰੇ। ਪੌੜੀਆਂ ਦੇ ਠੱਡੇ ਦੇ ਸਾਹਵੇਂ ਚਾਕ ਨਾਲ ਲਿਖਿਆ ਹੋਇਆ ਸੀ,'ਰਾਮ'। ਹੇਠਾਂ ਉਤਰਿਆਂ ਜੋ ਕਮਰੇ ਨਜ਼ਰ ਪਏ ਉਹਨਾਂ ਵਿਚ ਇਕ ਮੋਨੀ ਸਾਧੂ ਨੇ ਇਸ਼ਾਰੇ ਨਾਲ ਦੱਸਿਆ ਕਿ ਅਸੀਂ ਦੂਜੀ ਥਾਂ ਦੀਆਂ ਪੌੜੀਆਂ ਚੜ੍ਹ ਜਾਈਏ। ਇਹਨਾਂ ਤੇ ਵੀ ਠਡਿਆਂ ਦੇ ਸਾਹਵੇਂ 'ਰਾਮ' ਸ਼ਬਦ ਦੀ ਸ਼ੋਭਾ ਸੀ। ਸਾਰਾ ਮਾਹੌਲ ਸਾਧੂਆਂ ਵਾਲਾ ਅਤੇ ਬੜਾ ਸਾਤਵਿਕ ਸੀ। ਪੌੜੀਆਂ ਚੜ੍ਹ ਕੇ, ਇਕ ਕਮਰਿਓਂ ਲੰਘ, ਦੂਜੇ ਦੀ ਲੰਬਾਈ ਵਿਚੋਂ ਗੁਜ਼ਰਦਿਆਂ ਤੀਜੇ ਵਿਚ ਗਏ ਤਾਂ ਸ੍ਰੀ ਜਗਦ ਗੁਰੂ ਜੀ ਦੇ ਦਰਸ਼ਨ ਹੋਏ।

ਮੁੰਨੇ ਹੋਏ ਸਾਫ਼ ਸਿਰ ਅਤੇ ਸਫ਼ਾਚੱਟ ਕੀਤੀ ਮੁੜ ਉਗੀ ਦਾੜ੍ਹੀ ਵਾਲੇ, ਗੋਰ ਵਰਨੀ, ਦਰਮਿਆਨੇ ਕੱਦ ਦੇ ਮਾਲਿਕ ਜਗਦਗੁਰੂ ਸ੍ਰੀ ਨਿਰੰਜਨ ਦੇਊ ਤੀਰਥ, ਭਗਵੀ ਧੋਤੀ ਦੀ ਗਿਲਤੀ ਮਾਰੀ, ਇਕ ਬੈਂਚ ਉਤੇ ਵਿਛੇ ਮ੍ਰਿਗ ਚਰਮ ਦੇ ਆਸਣ ਉਤੇ ਬੈਠੇ ਸਨ। ਕੋਲ ਕੁਝ ਪੁਸਤਕਾਂ ਸਨ। ਉਨ੍ਹਾਂ ਦੇ ਸੱਜੇ ਹੱਥ ਦੀ ਬਾਹੀ ਵਿਚ ਇਕ ਆਲੇ ਵਿਖੇ ਨਿੱਕੀਆਂ ਨਿੱਕੀਆਂ ਮੂਰਤੀਆਂ ਨਾਲ ਮੰਦਰ ਬਣਾਇਆ-ਸਜਾਇਆ ਗਿਆ ਸੀ।

ਜਗਦ ਗੁਰੂ ਜੀ ਨੇ ਸਾਡਾ ਹਾਰਦਿਕ ਸੁਆਗਤ ਕੀਤਾ। ਪੰ: ਗੋਪਾਲ ਸਿੰਘ ਜੀ ਨੇ ਆਪਣੇ ਬ੍ਰਾਹਮਣ ਪੁਣੇ ਨੂੰ ਯਾਦ ਕਰਦਿਆਂ ਹਿੰਦੂ ਜਗਤ ਦੇ ਉਚਕੋਟੀ ਦੇ ਮਹਾਂਪੁਰਸ਼ ਨੂੰ ਨਮਸਕਾਰ ਕਰਕੇ ਆਪਣੇ ਆਪ ਨੂੰ ਵਡਭਾਗਾ ਜਾਣਿਆ। ਜਦੋਂ ਅਸਾਂ ਉਨ੍ਹਾਂ ਨੂੰ ਆਪਣੇ ਆਉਣ ਦਾ ਮਨੋਰਥ ਦੱਸਿਆ, ਉਹਨਾਂ ਮੁਕਤ ਕੰਠ ਆਖਿਆ : ਉਹ ਜਦੋਂ ਵੀ ਆਉਣ ਜੀ ਆਇਆਂ! ਉਨ੍ਹਾਂ ਲਈ ਕੋਈ ਸਮਾਂ ਨਿਸਚਿਤ ਨਹੀਂ। ਸਾਨੂੰ ਤਾਂ ਮਹਾਰਾਜ ਬੀਰ ਸਿੰਘ ਜੀ ਦੀ ਚਿੱਠੀ ਤੋਂ ਮਿਤੀ ਅਤੇ ਟਰੇਨ ਦਾ ਪਤਾ ਨਹੀਂ ਲਗਾ, ਨਹੀਂ ਤਾਂ ਆਪ ਜਾ ਕੇ ਸੁਆਗਤ ਕਰਦੇ।

ਦੇਸ਼ ਦੀਆਂ ਦੋਹਾਂ ਮਹਾਨ ਹਸਤੀਆਂ ਵਿਚ ਕੋਈ ਵੀ ਕਿਸੇ ਪਰਕਾਰ ਦਾ ਭਿੰਨ ਭੇਦ ਨਹੀਂ ਸੀ। ਪਾਠਕਾਂ ਨੂੰ ਸਤਿਗੁਰੂ ਜੀ ਦਾ ਕਥਨ ਵੀ ਚੇਤੇ ਹੋਵੇਗਾ, ਏਧਰ ਜਗਦ ਗੁਰੂ ਜੀ ਦੀ ਭਾਵਨਾ ਦਾ ਵੀ ਪਤਾ ਲਗ ਗਿਆ। ਊਚ ਨੀਚ ਦਾ ਫ਼ਰਕ ਕੇਵਲ ਅਭਿਮਾਨ ਹੀ ਪਾਉਂਦਾ ਹੈ।

ਪੰਡਿਤ ਜੀ ਨੇ ਜਗਦਗੁਰੂ ਜੀ ਦੇ ਸਾਹਮਣੇ ਲਗਾ ਇਕ ਫੱਟਾ ਪੜ੍ਹ ਲਿਆ ਸੀ ਜਿਸ ਅਨੁਸਾਰ ਗ੍ਰਿਸਤੀਆਂ ਨੂੰ ਜਗਦਗੁਰੂ ਜੀ ਦੇ ਚਰਨ ਛੂਹਣ ਤੇ ਰੋਕ ਸੀ। ਪੰ: ਜੀ ਨੇ ਸ਼ੰਕਰਾਚਾਰੀਆ ਜੀ ਨੂੰ ਆਖਿਆ : ਮੈਂ ਤਾਂ ਚਰਨੀਂ ਹੱਥ ਲਾ ਬੈਠਾ ਹਾਂ ਜੀ। ਜਗਦਗੁਰੂ ਜੀ ਨੇ ਸਾਡੀ ਸਮਾਜਕ ਪ੍ਰਕਿਰਤੀ ਨੋਟ ਕਰਦਿਆਂ ਪ੍ਰਸ਼ੰਸਾ ਦੇ ਭਾਵ ਨਾਲ ਕਿਹਾ : ਇਹ ਨੇਮ ਤਾਂ ਗ੍ਰਿਸਤੀਆਂ ਲਈ ਹਨ। ਤੁਹਾਡਾ ਸਥਾਨ ਤਾਂ ਹਿਰਦੇ ਵਿਚ ਹੈ। ਸਤਿਗੁਰੂ ਜੀ ਆਏ ਹਨ, ਉਨ੍ਹਾਂ ਲਈ ਸਮੇਂ ਦੀ ਕੋਈ ਪਾਬੰਦੀ ਨਹੀਂ। ਜਦ ਚਾਹੁਣ, ਆਉਣ, ਇਕ ਮੰਦਰ ਜਾਣ ਦਾ ਸਮਾਂ (6.30 ਤੋਂ 7.00 ਰਾਤ) ਛੱਡ ਕੇ।

ਸ਼ੰਕਰਾਚਾਰੀਆ ਜੀ ਨੇ ਹਾਰਦਿਕ ਪ੍ਰਸੰਨਤਾ ਪਰਗਟ ਕੀਤੀ, ਉਦਾਰਤਾ ਪੂਰਵਕ ਉਨ੍ਹਾਂ ਸਾਨੂੰ ਸਮਾਂ ਦਿੱਤਾ ਅਤੇ ਅਸੀਂ ਇਕ ਧਾਰਮਿਕ ਉਚ ਹਸਤੀ ਦੇ ਵੱਡਪਣ ਨੂੰ ਆਦਰ ਦਿੰਦੇ ਹੋਏ ਵਾਪਸ ਆ ਗਏ।

ਸਤਿਗੁਰੂ ਜੀ ਨੂੰ ਜਾ ਕੇ ਸ਼ੰਕਰਾਚਾਰੀਆ ਜੀ ਦੀ ਭਾਵਨਾ ਦੱਸੀ ਤਾਂ ਆਪ ਜੀ

ਉਠ ਕੇ ਸੰਗਤ ਨਾਲ ਜਾਣ ਨੂੰ ਤਿਆਰ ਹੋ ਗਏ । ਪਰ ਪੰਡਿਤ ਜੀ ਨਾਲ ਮਸ਼ਵਰਾ ਕਰਕੇ ਆਪ ਜੀ ਨੇ ਜਗਦਗੁਰੂ ਜੀ ਨੂੰ ਸਨਮਾਨ ਦੇਣ ਦੀ ਤਜਵੀਜ਼ ਕਰ ਲਈ ਹੋਈ ਸੀ ।

ਪਤਾ ਲੱਗਣ ਤੇ ਨਿਸਚਿਤ ਸਮੇਂ ਅਨੁਸਾਰ, ਜਗਦਗੁਰੂ ਜੀ ਨੇ ਆਪਣੇ ਅਤਿ-ਨਿਕਟੀ ਸੇਵਕਾਂ ਨੂੰ ਸਤਿਗੁਰੂ ਜੀ ਦੇ ਸੁਆਗਤ ਹਿਤ ਮਠ ਤੋਂ ਬਾਹਰ, ਪਰਵੇਸ਼ ਦੁਆਰ ਪਾਸ ਭੇਜ ਦਿਤਾ ਸੀ । ਜਿਉਂ ਹੀ ਸਤਿਗੁਰੂ ਜੀ ਦੀ ਕਾਰ ਮਠ ਖੇਤਰ ਵਿਚ ਪਰਵੇਸ਼ ਹੋਈ, ਜਗਦਗੁਰੂ ਜੀ ਦੇ ਸੇਵਕਾਂ ਨੇ ਆਦਰ ਦੇ ਮਠ ਦੇ ਬਾਹਰਲੇ ਰੇਤਲੇ ਰਸਤੇ ਦੁਆਰਾ ਹੀ ਸਤਿਗੁਰੂ ਜੀ ਨੂੰ ਸ਼ੰਕਰਾਚਾਰੀਆ ਜੀ ਦੇ ਕਮਰੇ ਵਿਚ ਲੈ ਆਂਦਾ । ਜਗਦਗੁਰੂ ਜੀ ਸਤਿਕਾਰ ਹਿਤ ਉਠਕੇ ਅਗੇ ਵਧੇ ਅਤੇ ਬੂਹੇ ਪਾਸ ਜਾਕੇ ਆਪ ਮਾਣ ਦੇ ਕੇ ਲੈ ਆਂਦਾ ! ਸਤਿਗੁਰੂ ਜੀ ਵਾਸਤੇ ਇਕ ਚੌਕੀ, ਗਰਮ ਸੁੱਚੇ ਆਸਣ ਵਜੋਂ ਵਿਛਵਾਈ, ਬੇਸ਼ਕ ਉਨ੍ਹਾਂ ਦੇ ਮ੍ਰਿਗਸ਼ਾਲਾ ਆਸਣ ਤੋਂ ਛੋਟੀ ਸੀ ।

ਇਹ ਵੀ ਹੋ ਸਕਦਾ ਹੈ ਕਿ ਮੌਕੇ ਤੇ ਉੱਚੀ ਚੌਕੀ ਨ ਮਿਲੀ ਹੋਵੇ । ਇਹ ਵੀ ਸੰਭਵ ਹੈ ਕਿ ਜਗਦਗੁਰੂ ਜੀ ਆਪਣੇ ਆਪ ਨੂੰ ਸੰਨਿਆਸੀ ਮੰਨਦੇ ਹੋਏ ਉਚੇ ਆਸਣ ਤੇ ਬੈਠਣਾ ਹੀ ਆਪਣੀ ਪਦਵੀ ਦੇ ਯੋਗ ਮੰਨਦੇ ਹੋਣ ! ਨਾਲ ਗਏ ਸਿੰਘਾਂ ਵਾਸਤੇ ਭਾਵੇਂ ਇਹ ਗੱਲ ਨਵੀਂ ਸੀ ਕਿ ਉਨ੍ਹਾਂ ਦੇ ਸਤਿਗੁਰੂ ਜੀ ਕਿਸੇ ਤੋਂ ਨੀਵੇਂ ਬੈਠੇ ਹੋਣ ਪਰ ਏਥੇ ਤਾਂ ਸਤਿਗੁਰੂ ਜੀ ਦੀ ਮਹਾਨਤਾ ਹੀ ਮਹਾਨਤਾ ਸੀ । ਉਹ ਨੀਵੇਂ ਬੈਠੇ ਕਿ ਅਗਲੇ ਨੇ ਏਨਾ ਆਦਰ ਦੇਣਾ ਉਚਿਤ ਸਮਝਿਆ । ਸਤਿਗੁਰੂ ਜੀ ਗ੍ਰਿਸਤੀ ਵੀ ਸਨ । ਗੁਰਮੁਖਿ ਮਾਇਆ ਵਿਚ ਉਦਾਸੀ ਹੋਣ ਕਰਕੇ ਉੱਚੇ ਹੀ ਉੱਚੇ ਸਨ । ਜੇਕਰ ਸਤਿਗੁਰੂ ਜੀ ਦੇ ਮਨ ਵਿਚ ਕੁਝ ਆਇਆ ਵੀ ਹੋਵੇ (ਜਿਦ੍ਹੀ ਗੁੰਜਾਇਸ਼ ਨਹੀਂ) ਤਾਂ ਸ਼ੰਕਰਾਚਾਰੀਆ ਜੀ ਦੇ ਵਤੀਰੇ ਦੀ ਨਿਮਰਤਾ, ਕੋਮਲਤਾ ਤੇ ਸਤਿਕਾਰ ਨੇ ਉਸ ਨੂੰ ਸਾਫ਼ ਕਰ ਦਿਤਾ !

ਸਤਿਗੁਰੂ ਜੀ ਦੇ ਸੁਆਗਤ ਵਿਚ ਜਗਦਗੁਰੂ ਜੀ ਨੇ ਆਖਿਆ : "ਅਹੋ ਭਾਗਿਆ, ਬਹੁਤ ਕ੍ਰਿਪਾ ਕੀ, ਆਪ ਆਏ, ਪਹਿਲੇ ਕਿਉਂ ਨ ਸੂਚਿਤ ਕੀਆ ਕਿ ਹਮਾਰੇ ਸੇਵਕ ਸਟੇਸ਼ਨ ਪਰ ਜਾਕਰ ਸੁਆਗਤ ਸਤਿਕਾਰ ਸੇ ਲਾਤੇ । ਆਪ ਕਹੀਂ ਔਰ ਕਿਉਂ ਠਹਿਰੇ, ਯਹਿ ਆਸ਼ਰਮ ਭੀ ਤੋ ਆਪ ਹੀ ਕਾ ਹੈ ।" ਆਦਿ ਆਦਿ ਸ਼ਬਦਾਂ ਨੇ ਮਾਣ ਤੇ ਸਨੇਹ ਵਿਚ ਕੋਈ ਕਸਰ ਨ ਛਡੀ ।

ਸਤਿਗੁਰੂ ਜੀ ਦੂਜਿਆਂ ਨਾਲੋਂ ਉਚੇਰੀ ਚੌਕੀ ਤੇ ਬੈਠੇ, ਸ਼ੰਕਰਾਚਾਰੀਆ ਜੀ ਨਾਲ ਬਚਨ ਬਿਲਾਸ ਕਰਦੇ ਰਹੇ । ਸੁਖ ਸਾਂਦ ਪੁਛਣ ਉਪਰੰਤ ਰਸਤੇ ਵਿਚ ਜਾਂ ਏਥੇ ਰਿਹਾਇਸ਼ ਵਿਚ ਕੋਈ ਕਸ਼ਟ ਤਾਂ ਨਹੀਂ ਹੋਇਆ ਪੁਛਣ-ਪੁਛਾਣ ਲਗੇ । ਜਗਦਗੁਰੂ ਜੀ ਨੇ ਮਹਾਰਾਜ ਜੀ ਦੀ ਚਿੱਠੀ ਦਾ ਜ਼ਿਕਰ ਵੀ ਕੀਤਾ ਅਤੇ ਇਹ ਵੀ ਆਖਿਆ ਕਿ ਆਪ ਧਰਮ ਦੀ ਰਖਿਆ ਕਰਨ ਵਾਲੇ ਹੋ । ਨਰਕੀ ਜੀਵਨ ਵਿਚੋਂ ਕਢ ਕੇ ਲੋਕਾਂ ਨੂੰ ਸਤਿਜੁਗੀ ਜੀਵਨ ਪਰਦਾਨ ਕਰਨ ਵਾਲੇ ਹੋ ।

ਗੱਲਾਂ ਬਾਤਾਂ ਕਰਦਿਆਂ ਸ੍ਰੀ ਨਿਰੰਜਨ ਦੇਉ ਤੀਰਥ ਜੀ ਨੇ ਇਹ ਵੀ ਦੱਸਿਆ ਕਿ ਉਹਨਾਂ 3-4 ਪਾਠ ਆਦਿ ਗ੍ਰੰਥ ਸਾਹਿਬ ਜੀ ਦੇ ਵੀ ਕੀਤੇ ਹੋਏ ਹਨ । ਗੁਰੂਆਂ ਦੀ

ਬਾਣੀ ਅਦਭੁਤ ਭਗਤੀ ਸਾਗਰ ਹੈ। ਇਹ ਵੀ ਕਿਹਾ ਕਿ ਜਦੋਂ ਸਵਾਮੀ ਦਇਆ ਨੰਦ ਨੇ ਸਿਖ ਗੁਰੂਆਂ ਬਾਰੇ "ਊਟ ਪਟਾਂਗ" ਲਿਖਿਆ ਸੀ ਉਦੋਂ ਵੀ ਉਨ੍ਹਾਂ (ਸ਼ੰਕਰਾਚਾਰੀਆ ਜੀ) ਨੇ ਬੜਾ ਮਹਿਸੂਸ ਕੀਤਾ ਸੀ। ਉਨ੍ਹਾਂ ਸੁਖਮਨੀ ਸਾਹਿਬ ਦੇ ਅਨੇਕਾਂ ਪਾਠ ਕੀਤੇ ਹੋਣ ਬਾਰੇ ਵੀ ਦੱਸਿਆ। ਪਰ ਉਨ੍ਹਾਂ ਕਿਹਾ : ਮੈਂ ਤੁਹਾਡੇ ਵਾਂਗ ਹੀ, ਗ੍ਰੰਥ ਸਾਹਿਬ ਜੀ ਨੂੰ ਇਕ ਪਵਿੱਤਰ ਪੁਸਤਕ ਹੀ ਮੰਨਦਾ ਹਾਂ।

ਸਤਿਗੁਰੂ ਜੀ ਨੇ ਆਪਣੀ ਗੱਲਬਾਤ ਵਿਚ ਇੱਛਾ ਪਰਗਟ ਕੀਤੀ ਕਿ ਜੇ ਕੋਈ ਗੁਰਬਾਣੀ ਨੂੰ ਸਮਝਣ ਵਾਲਾ ਅੰਗਰੇਜ਼ੀ ਦਾ ਵਿਦਵਾਨ ਮਿਲੇ ਜੋ ਕਿ ਗੁਰਬਾਣੀ ਦੀ ਉਸੇ ਭਾਵਨਾ ਅਨੁਸਾਰ ਅੰਗਰੇਜ਼ੀ ਅਨੁਵਾਦ ਕਰੇ ਤਾਂ ਉਹ ਗ੍ਰੰਥ ਲੋਕਾਂ ਦੇ ਸਾਹਵੇਂ ਰਖਿਆ ਜਾਵੇ, ਹੁਣ ਤਾਂ ਗ੍ਰੰਥ ਗੁਰੂ ਵਾਲਿਆਂ ਨੇ ਸਤਿਗੁਰੂਆਂ ਦੀ ਭਾਵਨਾ ਨਾਲ ਵੱਧ ਤੋਂ ਵੱਧ ਅਨਰਥ ਕਰ ਛਡਿਆ ਹੈ। ਮਰਜ਼ੀ ਦੇ ਅਰਥ, ਮਰਜ਼ੀ ਦੀ ਭਾਵਨਾ!

ਸ਼ੰਕਰਾਚਾਰੀਆ ਜੀ ਨੇ ਤੁਰਤ ਆਪਣੇ ਇਕ ਸ਼ਿੱਸ਼ ਦਾ ਚੇਤਾ ਕੀਤਾ ਜੋ ਕਿ ਚੰਡੀਗੜ੍ਹ ਪੰਜਾਬ ਯੂਨੀਵਰਸਿਟੀ ਦੇ ਸੰਸਕ੍ਰਿਤ ਵਿਭਾਗ ਦਾ ਮੁਖੀ ਹੈ। ਉਨ੍ਹਾਂ ਕਿਹਾ : ਇਹ ਆਦਮੀ ਸੱਤ ਬੋਲੀਆਂ ਦਾ ਵਿਦਵਾਨ ਹੈ, ਤਿੰਨ ਐਮ. ਏ. ਉਸ ਕੀਤੀਆਂ ਹੋਈਆਂ ਹਨ ਤੇ ਮੇਰਾ ਸ਼ਿੱਸ਼ ਹੈ। ਉਸਦਾ ਪਤਾ ਤਲਾਸ਼ ਕਰ ਕੇ ਜਗਦਗੁਰੂ ਜੀ ਨੇ ਨੋਟ ਕਰਵਾਇਆ। ਸਕੱਤਰ ਸੰਤ ਤਰਸੇਮ ਸਿੰਘ ਨੇ ਲਿਖਿਆ :

ਸ੍ਰੀ ਸ਼ਸ਼ੀਧਰ ਸ਼ਰਮਾ, ਵਿੱਦਿਆ ਵਾਚਸਪਤੀ<br>ਸੰਸਕ੍ਰਿਤ ਡੀਪਾਰਟਮੈਂਟ, ਪੰਜਾਬ ਯੂਨੀਵਰਸਿਟੀ<br>ਚੰਡੀਗੜ੍ਹ।

ਗਊ ਰੱਖਿਆ ਬਾਰੇ ਵੀ ਚਰਚਾ ਹੋਈ। ਸ਼ੰਕਰਾਚਾਰੀਆ ਜੀ ਨੇ ਕਿਹਾ : ਇਸ ਖੇਤਰ ਵਿਚ ਤੁਹਾਡੇ ਜਿੰਨਾ ਕਿਨ ਕੰਮ ਕਰਨਾ ਹੈ! ਨਾਮਧਾਰੀਆਂ ਨੇ ਤਾਂ ਆਪਣੇ ਆਪ ਨੂੰ ਆਹੂਤ ਦਿਤਾ ਸੀ ਗਊ ਮਾਤਾ ਲਈ। ਹੁਣ ਫਿਰ ਕੋਈ ਨ ਕੋਈ ਮੁਹਿੰਮ ਸ਼ੁਰੂ ਕਰਨ ਦੀ ਲੋੜ ਹੈ ਤਾਕਿ ਗਊ ਹੱਤਿਆ ਰੁਕੇ। ਸ੍ਰੀ ਜੀ ਦੀ ਸਾਰੀ ਗੱਲ ਕੱਥ ਹਿੰਦੀ ਵਿਚ ਹੀ ਹੋਈ।

ਗੱਲ ਬਾਤ ਚੱਲਦੇ ਚੱਲਦੇ ਸਤਿਗੁਰੂ ਜੀ ਨੇ ਪੰਡਿਤ ਗੋਪਾਲ ਸਿੰਘ ਹੁਰਾਂ ਨੂੰ ਇਸ਼ਾਰਾ ਕਰਕੇ ਜਗਦਗੁਰੂ ਜੀ ਦੇ ਆਦਰ ਵਜੋਂ ਬਾਰੀਕ ਰੇਸ਼ਮੀ ਰੁਮਾਲ ਨਾਲ ਢਕਿਆ, ਥਾਲ ਜਿਸ ਵਿਚ ਕਾਜੂ, ਬਾਦਾਮ, ਸੋਗੀ, ਮਿਸ਼ਰੀ, ਨਾਰੀਅਲ ਅਤੇ 1100/- ਮੱਥਾ ਟੇਕਣ ਲਈ ਆਖਿਆ। ਪੰਡਿਤ ਜੀ ਨੇ ਉਠ ਕੇ ਇਹ ਥਾਲ ਸ਼ੰਕਰਾਚਾਰੀਆਂ ਜੀ ਨੂੰ ਫੜਾਇਆ। ਰਕਮ ਵੇਖ ਸ਼ੰਕਰਾਚਾਰੀਆ ਜੀ ਬੋਲੇ : ਆਪ ਜੀ ਨੇ ਕਿਉਂ ਏਨਾ ਕਸ਼ਟ ਕੀਤਾ। ਏਥੇ ਸਭ ਕੁਝ ਤੁਹਾਡਾ ਹੀ ਤਾਂ ਹੈ! ਸਤਿਗੁਰਾਂ ਕਿਹਾ : ਇਹ ਵੀ ਤਾਂ ਤੁਹਾਡਾ ਹੀ ਹੈ, ਸਵੀਕਾਰ ਕਰੋ।

ਫਿਰ ਸਤਿਗੁਰੂ ਜੀ ਨੇ ਆਪਣੇ ਆਸਣ ਤੇ ਬੈਠਿਆਂ ਹੀ ਸ਼ੰਕਰਾਚਾਰੀਆ ਜੀ ਦੇ ਗਲੇ ਵਿਚ ਉੱਨ ਦੀ ਅਠੋਤਰੀ ਮਾਲਾ ਪਹਿਰਾਈ। ਸ਼ੰਕਰਾਚਾਰੀਆ ਜੀ ਨੇ ਹੀ ਬੈਠੇ ਬੈਠੇ ਸਤਿਗੁਰੂ ਜੀ ਵਲ ਗਰਦਨ ਝੁਕਾ ਦਿਤੀ।

ਹੁਣ ਸ਼ੰਕਰਾਚਾਰੀਆ ਜੀ ਨੇ, ਪਾਸ ਦੇ ਆਲੇ ਵਿਚ ਪਈਆਂ ਭਗਵਾਨਾਂ ਦੀਆਂ

ਮੂਰਤੀਆਂ ਦੇ ਪ੍ਰਸਾਦ ਵਜੋਂ ਆਲੇ ਵਿਚੋਂ ਫੁਲਹਾਰ, ਕੇਲਾ, ਅੰਗੂਰ, ਖੋਪਾ ਆਦਿ, ਪੱਤਰਾਂ ਦੀ ਛੋਟੀ ਟੋਕਰੀ ਵਿਚ ਪਾਕੇ ਆਪ ਸਤਿਗੁਰੂ ਜੀ ਨੂੰ ਫੜਾਈ।

30 ਕੁ ਮਿੰਟ ਦੀ ਇਹ ਮਿਲਣੀ। ਸੌਹਾਰਦਰ ਪੂਰਣ, ਪਰਸਪਰ ਹਾਰਦਿਕ ਸਤਿਕਾਰ ਨਾਲ।

ਸਤਿਗੁਰੂ ਜੀ ਵਲੋਂ ਡਾ: ਅਮਰ ਭਾਰਤੀ ਕ੍ਰਿਤ 'ਸਤਿਗੁਰੁ ਤਿਸ ਕਾ ਨਾਉ', ਸੰਤ ਮੇਹਰ ਸਿੰਘ ਕ੍ਰਿਤ 'ਪੁਰਖ ਗੁਰੂ' ਅਤੇ ਨਾਮਧਾਰੀ ਇਤਿਹਾਸ ਨਾਲ ਸੰਬੰਧਤ ਕੁਝ ਪੁਸਤਕਾਂ ਮਾਲਾ ਪਹਿਨਾਣ ਸਮੇਂ ਦਿਤੀਆਂ ਗਈਆਂ।

ਸ਼ੰਕਰਾਚਾਰੀਆ ਜੀ ਦੇ ਸ਼ਿੱਸ਼ ਸਤਿਗੁਰੂ ਜੀ ਨੂੰ ਸਤਿਕਾਰ ਵਜੋਂ ਕਾਰ ਤਕ ਛਡਣ ਗਏ, ਅਤੇ ਕਾਰ ਤੁਰਨ ਤੇ ਹੀ ਵਾਪਸ ਪਰਤੇ। ਨਿਰਸ਼ੰਸੈ ਸਤਿਗੁਰੂ ਜੀ ਦੇ ਨਾਲ ਗਏ ਨਾਮਧਾਰੀ ਸਿੰਘਾਂ ਦਾ ਆਪਣੇ ਸਤਿਗੁਰੂ ਜੀ ਦੁਆਰਾ ਦੂਜੇ ਬੈਠੇ ਹੋਏ ਦਰਸ਼ਨਾਰਥੀਆਂ ਤੇ ਵੀ ਚੰਗਾ ਪ੍ਰਭਾਵ ਪਿਆ ਵੇਖਿਆ। ਜਿਥੋਂ ਤਕ ਹੁੰਗਾਰੇ, ਮਨ, ਅਤੇ ਚਿਹਰੇ ਦਾ ਤਅਲਕ ਹੈ, ਹਰੇਕ ਦਾ ਦਿਲ ਇਹੋ ਕੁਛ ਕਹਿ ਰਿਹਾ ਸੀ।

ਅਜਿਹੇ ਮੌਕੇ ਮੇਰਾ ਧਿਆਨ ਫ਼ੋਟੋਗ੍ਰਾਫ਼ੀ ਵਲ ਬਹੁਤਾ ਰਹਿੰਦਾ ਹੈ।

## ਸਮੁੰਦਰ ਕੰਢੇ

ਜਗਦਗੁਰੂ ਸ਼੍ਰੀ ਸ਼ੰਕਰਾਚਾਰੀਆ ਨੂੰ ਮਿਲ, ਸਤਿਗੁਰੂ ਜੀ ਅਤੇ ਉਨ੍ਹਾਂ ਦਾ ਜਥਾ ਸ਼ਾਂਤੀ, ਸੁਖ ਲੈਣ ਅਤੇ ਹਵਾ ਭੱਖਣ ਸਮੁੰਦਰ ਕੰਢੇ ਆ ਗਿਆ। ਚਹੁਈਂ ਤਰਫ਼ੀਂ ਅਨ੍ਹੇਰਾ ਫੈਲ ਰਿਹਾ ਸੀ। ਐਉਂ ਲਗਦਾ ਸੀ ਜਿਵੇਂ ਛੱਲਾਂ ਮਾਰਦੇ ਅਥਾਹ ਸਾਗਰ 'ਚੋਂ ਕਾਲਖ ਨਿਕਲ ਨਿਕਲ ਸਾਰੇ ਸੰਸਾਰ ਨੂੰ ਨਿਗਲੀ ਜਾ ਰਹੀ ਹੋਵੇ। ਮਛਿਆਰੇ ਜਾਲ ਸਮੇਟ ਚੁਕੇ ਸਨ, ਹੋਰ ਦਰਸ਼ਕ ਵੀ ਘਰਾਂ ਵਲ ਰੁਖ਼ ਕਰਦੇ ਜਾ ਰਹੇ ਸਨ ਕਿ ਸਾਡੇ ਜਥੇ ਨੇ ਕੁਝ ਘੜੀਆਂ ਸਾਗਰ ਤਟ ਤੇ ਸਤਿਗੁਰੂ ਜੀ ਦੀ ਨੇੜਤਾ ਵਿਚ ਬਿਤਾਈਆਂ।

ਮੇਰੇ ਕੈਮਰੇ ਨੇ ਏਥੇ ਥੋੜ੍ਹੀ ਦਿਲਚਸਪੀ ਪੈਦਾ ਕਰ ਦਿਤੀ। ਪੰਡਿਤ ਜੀ ਨੇ ਅਰਜ਼ ਕੀਤੀ : ਦੀਨ ਦਿਆਲ ਸੂਬਾ ਜੀ (ਧਰਮ ਸਿੰਘ ਮੁਕਤਾ) ਤੇ ਮੇਰੇ ਨਾਲ ਆਪ ਜੀ ਦੀ ਇਕ ਫੋਟੋ ਹੋ ਜਾਇ, ਸੂਬਾ ਜੀ ਦਾ ਬੜਾ ਜੀ ਕਰਦਾ ਹੈ। ਸਕੱਤਰ ਤਰਸੇਮ ਸਿੰਘ ਦਾ ਵੀ ਜੀ ਕਰ ਆਇਆ। ਜਥੇਦਾਰ ਸੇਵਾ ਸਿੰਘ ਤੇ ਹਜ਼ਾਰਾ ਸਿੰਘ ਹੁਰਾਂ ਵੀ ਇਕ ਫੋਟੋ ਖਿਚਵਾਈ। ਫਿਰ ਸਾਰੇ ਜਥੇ ਦੀ ਵੀ ਇਹੋ ਇਛਾ ਹੋ ਗਈ। ਮੈਂ ਕਲਿੱਕ ਕਲਿੱਕ ਕਰਦਾ ਰਿਹਾ, ਫਲੈਸ਼ ਮੇਰੇ ਪਾਸ ਹੈ ਹੀ ਸੀ। ਸਤਿਗੁਰੂ ਜੀ ਸਹਿਜ ਅਵਸਥਾ ਵਿਚ ਹੀ ਹਰੇਕ ਦੀ ਇਛਾ ਪੂਰੀ ਕਰਦੇ ਰਹੇ।

ਸ. ਪ੍ਰੀਤਮ ਸਿੰਘ ਕਲਕੱਤੇ ਦਾ, ਇਕ ਟੂਰਿਸਟ ਬਸ ਦਾ ਡਰਾਈਵਰ, ਵੀ ਸਾਧ ਸੰਗਤ ਵਿਚ ਆ ਰਲਿਆ। ਇਹ ਏਥੇ ਸੈਲਾਨੀ ਲੈ ਕੇ ਆਇਆ ਸੀ। ਉਹਦੇ ਨਾਲ ਵੀ ਇਕ ਫੋਟੋ ਹੋਈ। ਪੰਡਿਤ ਜੀ ਮੇਰੇ ਤੇ ਵੀ ਦਿਆਲ ਹੋਏ, ਮੇਰੀ ਸਿਫਾਰਸ਼ ਵੀ ਹੋ ਗਈ। ਮੈਂ ਕਿਸੇ ਨੂੰ ਕਲਿੱਕ ਕਰਨਾ, ਅਰਥਾਤ ਬਟਨ ਦੱਬਣਾ ਸਿਖਾ, ਕੈਮਰਾ ਦੇ, ਸਤਿਗੁਰੂ ਜੀ ਅਤੇ ਸੰਗਤ ਵਿਚ ਜਾ ਰਲਿਆ।

ਅਨਿਕ ਪਰਕਾਰ ਦੇ ਬਚਨ ਬਿਲਾਸ ਹੁੰਦੇ-ਕਰਦਿਆਂ ਚੋਖੇ ਅਨ੍ਹੇਰੇ ਹੋਏ ਅਸਾਂ ਵੀ ਆਪੋ ਆਪਣੇ ਨਿਵਾਸਾਂ ਦਾ ਰਾਹ ਫੜਿਆ।

## ਆਸ਼ਿਸ਼ ਕੁਮਾਰ ਰਾਏ

ਮੇਰਾ ਜਿਵੇਂ ਆਪਣੇ ਹੀ ਡੇਰੇ ਜੀਅ ਨਾ ਲੱਗਾ। ਦੋਬਾਰਾ ਮਹੋਦਧੀ ਨਿਵਾਸ ਨੂੰ ਆ ਗਿਆ : ਕੁਝ ਸਮਾਂ ਹੋਰ ਸਤਿਗੁਰੂ ਜੀ ਪਾਸ ਬਿਤਾ ਆਵਾਂ। ਓਹਰ ਸਤਿਗੁਰੂ ਜੀ, ਬੇਬੇ ਜੀ, ਪੂਰਬਾ ਆਦਿ ਦੇ ਰੋਕਦਿਆਂ ਵੀ, ਥੋੜ੍ਹੀ ਹੋਰ ਹਵਾ ਫੱਕਣ ਦੇ ਬਹਾਨੇ, ਨਿਵਾਸ ਦੇ ਸਾਹਮਣੇ ਬਣੇ, ਉੱਚੇ, ਗੋਲ, ਪੱਕੇ ਥੜੇ ਉਤੇ ਚੱਟਾਈਆਂ ਵਿਛਵਾ ਕੇ ਬੈਠ ਗਏ। ਪੰਡਿਤ ਜੀ ਤੇ ਪੂਰਬਾ ਕੋਲ ਸਨ।

ਮੈਂ ਸਤਿਗੁਰੂ ਜੀ ਪਾਸ ਪਹੁੰਚ ਤਾਂ ਗਿਆ ਪਰ ਲੇਟਣ ਤੇ ਜੀ ਕਰੇ। ਆਗਿਆ ਲੈ ਕੇ, ਕੋਲ ਹੀ ਚੱਟਾਈ ਤੇ ਲੇਟ ਗਿਆ। ਗੱਲ ਸ਼ੁਰੂ ਹੋ ਪਈ ਪੰਥਕ ਉੱਨਤੀ ਦੀ। ਪਰ ਪਹਿਲਾ ਬਚਨ ਏਥੋਂ ਸ਼ੁਰੂ ਹੋਇਆ। ਸਤਿਗੁਰੂ ਜੀ ਬੋਲੇ : ਜੀ ਕਰਦਾ ਏ, ਹੋਰ ਸਾਰੇ ਲਟਾਕੇ ਛਡ, ਸਮੁੰਦਰ ਕਿਨਾਰੇ ਬੈਠ ਕੇ ਸਾਰੀ ਰਾਤ ਭਜਨ ਕੀਤਾ ਜਾਇ। ਮਹਾ ਆਕਾਸ਼, ਮਹਾ ਪਾਤਾਲ, ਮਹਾ ਸਾਗਰ ਨਾਲ ਏਕਾਕਾਰ ਕੀਤਾ ਜਾਏ।

ਪੰਡਿਤ ਜੀ ਅਤੇ ਮੇਰੇ ਨਾਲ ਬਚਨ ਸਾਂਝਾ ਕਰਦਿਆਂ ਸਤਿਗੁਰੂ ਜੀ ਨੇ ਨਾਮਧਾਰੀ ਪੰਥ ਲਈ ਨਵੇਂ ਪਰਚਾਰਕਾਂ, ਜਥੇਦਾਰਾਂ ਤੇ ਲੇਖਕਾਂ ਦੀ ਇਕ ਸੁਦ੍ਰਿੜ ਅਤੇ ਸੂਝ ਵਾਲੀ ਫੌਜ ਤਿਆਰ ਕਰਨ ਬਾਰੇ ਵਿਚਾਰ ਕੀਤੀ।

ਸਤਿਗੁਰੂ ਜੀ ਨੇ 'ਸਤਿਜੁਗ' ਅਖ਼ਬਾਰ ਦੀ ਮੰਦੀ ਹਾਲਤ ਤੇ ਵੀ ਤਰਸ ਪਰਗਟ ਕੀਤਾ ਕਿਉਂਕਿ ਨਾ ਸ਼ਕਲ, ਨਾ ਮੈਟਰ, ਨਾ ਉਸ ਦਾ ਕੁਛ ਉਸਾਰੂ ਪੱਖ ਹੀ ਸਾਹਮਣੇ ਆ ਰਿਹਾ ਸੀ। ਗੱਲ ਬਾਤ ਪ੍ਰਕਾਸ਼ਨ ਖੇਤਰ ਵਲ ਮੁੜੀ ਤਾਂ ਮੈਂ ਦੱਸਿਆ ਕਿ ਬਹੁਤ ਸਾਰੀਆਂ ਪੁਸਤਕਾਂ ਦੁਬਾਰਾ ਪ੍ਰਕਾਸ਼ਨ ਮੰਗਦੀਆਂ ਹਨ। ਸਤਿਜੁਗ ਦੇ 'ਸੰਤ ਅੰਕ' ਬੇਨਜ਼ੀਰ ਚੀਜ਼ ਹਨ, 'ਗੁਰੂ ਪਦ ਪ੍ਰਕਾਸ਼' ਨਾਮਧਾਰੀਆਂ ਲਈ ਸਦਾ ਲੁੜੀਂਦਾ ਅਸਤਰ ਹੈ। ਅਜਿਹੀਆਂ ਕਮੀਆਂ ਵਲ ਧਿਆਨ ਨਹੀਂ ਦਿਤਾ ਜਾ ਰਿਹਾ।

ਸਾਡੇ ਗੱਲ ਬਾਤ ਕਰਦਿਆਂ ਨੂੰ ਇਕ ਬੈਂਗਾਲੀ ਪਰਵਾਰ ਇਸ ਅਨ੍ਹੇਰੇ ਵਿਚੋਂ ਪਰਗਟ ਹੋ ਪਿਆ। ਮਰਦ-ਤੀਵੀਂ, ਦੋ ਬੱਚੇ, ਇਕ ਕਿਸ਼ੋਰੀ ਸਾਡੇ ਵਾਲੇ ਥੜੇ ਉਤੇ ਆ ਚੜ੍ਹੇ। ਆਦਮੀ ਜ਼ ਸਰੀਰੋਂ ਛੀਟਕਾ ਹੀ ਸੀ, ਸਤਿਗੁਰੂ ਜੀ ਵਾਲੀ ਸਫ਼ ਤੇ ਕੁਛ ਵਿਹਲੀ ਥਾਂ ਵੇਖ ਆ ਬੈਠਾ। ਅਤੇ ਸਤਿਗੁਰੂ ਜੀ ਨਾਲ ਘਸਰ ਕੇ ਬੈਠ ਗਿਆ। ਲਗਦਾ ਜੀ ਜਿਵੇਂ ਇਹ ਸਾਰੇ ਜੀ ਬੜੇ ਥੱਕੇ ਮਾਂਦੇ ਹੋਣ। ਮੈਂ ਵੀ ਉਠ ਖਲੋਤਾ : ਕੀ ਗੱਲ ਹੋ ਗਈ। ਦੂਜੇ ਜੀ ਸਾਡੇ ਵਾਲੀਆਂ ਸਫਾਂ ਤੇ ਹੋ ਬੈਠੇ।

ਆਏ ਹੋਏ ਵਿਅਕਤੀ ਨੇ ਸਤਿਗੁਰੂ ਜੀ ਬਾਰੇ ਪੁਛਿਆ ਕਿ ਉਹ ਕਿਥੇ ਹਨ। ਦੱਸਿਆ ਗਿਆ ਕਿ ਤੂੰ ਉਨ੍ਹਾਂ ਦੇ ਕੋਲ ਹੀ ਬੈਠਾ ਹੈਂ! ਛੇਤੀ ਨਾਲ ਚਿਤੰਨ ਹੋ, ਖਿਮਾ ਮੰਗਦਾ, ਸਾਹਮਣੇ ਆ ਬੈਠਾ। ਉਸ ਦੱਸਿਆ ਕਿ ਅੱਜ ਜਦੋਂ ਸਤਿਗੁਰੂ ਜੀ ਜਗਦ ਗੁਰੂ ਸ਼ੰਕਰਾਚਾਰੀਆ ਨੂੰ ਮਿਲਣ ਗਏ ਸਨ, ਉਸ ਤੋਂ ਪਿਛੋਂ ਇਹ ਪਰਵਾਰ ਮਠ ਵਿਚ ਪਹੁੰਚਾ। ਜਗਦਗੁਰੂ ਜੀ ਸਤਿਗੁਰੂ ਜੀ ਦੀ ਸ਼ਖ਼ਸੀਅਤ ਦੇ ਪ੍ਰਭਾਵ, ਹਲੀਮੀ,

ਉਦਾਰਤਾ, ਜਗਿਆਸਾ ਆਦਿ ਦੀ ਚਰਚਾ ਕਰ ਰਹੇ ਸਨ ਆਪਣੇ ਸ਼ਿੱਸ਼ਾਂ ਸੇਵਕਾਂ ਨਾਲ। ਇਹ ਪਰਵਾਰ ਵੀ ਉਨ੍ਹਾਂ ਦਾ ਸ਼ਿੱਸ਼ ਸੀ। ਜਗਦਗੁਰੂ ਜੀ ਦੇ ਸਤਿਗੁਰੂ ਜੀ ਬਾਰੇ ਵਿਚਾਰ ਸੁਣ ਕੇ ਇਸ ਪਰਵਾਰ ਅੰਦਰ ਏਨੀ ਖਿੱਚ ਪਈ ਕਿ ਇਹ ਹਰ ਕੀਮਤ ਤੇ ਅੱਜ ਹੀ ਦਰਸ਼ਨ ਕਰਨੇ ਚਾਹੁੰਦਾ ਸੀ।

ਰੇਲਵੇ ਵਿਭਾਗ ਵਿਚ ਕੰਮ ਕਰਦਾ ਇਹ ਬੰਗਾਲੀ ਬਾਬੂ, ਪਰਵਾਰ ਨਾਲ ਪੁਰੀ ਵਿਚ ਜਗਨਨਾਥ ਮੰਦਰ ਦੇ ਦਰਸ਼ਨ ਕਰਨ ਆਇਆ ਸੀ ਅਤੇ ਨਾਲ ਹੀ ਆਪਣੇ ਮੁਰਸ਼ਦ ਜਗਦਗੁਰੂ ਦੇ। ਇਸ ਨੇ ਸ਼ਹਿਰ ਵਿਚ ਅੱਜ ਚਿੱਟੀਆਂ ਪੱਗਾਂ ਵਾਲੇ ਲੋਕ ਵੇਖੇ ਸਨ। ਸ਼ਾਮੀ 6 ਵਜੇ ਤੋਂ ਸ਼ੰਕਰਾਚਾਰਯ ਜੀ ਤੋਂ ਵਿਹਲੇ ਹੋ ਕੇ, ਪਰਵਾਰ ਸਮੇਤ ਦਰਸ਼ਨ ਇਛਾ ਨਾਲ ਢੂੰਡ ਵਿਚ ਨਿਕਲਿਆ। ਥਹੁ ਟਿਕਾਣੇ ਦਾ ਪਤਾ ਨਹੀਂ ਸੀ। ਪੁੱਛਣ ਤੇ ਜਿੱਧਰ ਕਿਸੇ ਦੱਸਿਆ, ਰਿਕਸ਼ੇ ਬਦਲਦਾ ਤੁਰਿਆ ਗਿਆ। ਤਿੰਨ ਚਾਰ ਹੋਟਲ ਵੀ ਤਲਾਸ਼ ਕੀਤੇ, ਪਰ ਅੰਦਰਲੀ ਲਗਨ ਦੀ ਬਿਹਬਲਤਾ ਸੀ ਕਿ ਅੱਜ ਦਰਸ਼ਨ ਕਰਕੇ ਹੀ ਸੌਣਾ ਹੈ!

ਢੂੰਡ ਭਾਲ ਕਰਦਿਆਂ ਮਹੋਦਧੀ ਨਿਵਾਸ ਵਲ ਝਾਤੀ ਮਾਰੀ ਤਾਂ ਬਿਜਲੀ ਬੱਤੀਆਂ ਦੇ ਚਾਨਣ ਵਿਚ ਲੋੜੀਂਦੇ ਚਿੱਟੇ ਪੱਗਾਂ ਵਾਲੇ ਆਦਮੀ ਨਜ਼ਰ ਪੈ ਗਏ। ਖਿੱਚਿਆ ਚਲਾ ਆਇਆ। ਜਗਿਆਸਾ ਸੀ, ਜਿਸ ਨੂੰ ਜਗਦਗੁਰੂ ਵੀ ਮਹਾਨ ਕਹਿੰਦੇ ਹੋਣ, ਗੁਰੂ ਨਾਨਕ ਦੀ ਗੱਦੀ ਦੇ ਵਾਰਸ ਸਮਝਦੇ ਹੋਣ, ਉਹਨਾਂ ਦੇ ਦਰਸ਼ਨ ਕਿਉਂ ਨ ਕੀਤੇ ਜਾਣ!

ਉਸ ਨੇ ਆਪਣੀ ਦੂਢ ਦੀ ਕਹਾਣੀ ਸੁਣਾ ਲਈ ਤਾਂ ਪੰਡਿਤ ਜੀ ਬੋਲੇ: ਆਖ਼ਿਰ ਆਪ ਨੇ ਭਗਵਾਨ ਕੋ ਪ੍ਰਾਪਤ ਕਰ ਹੀ ਲੀਆ। ਬੰਗਾਲੀ ਬਾਬੂ ਟੁਟੀ ਫੁਟੀ ਹਿੰਦੀ ਵਿਚ ਬੋਲਿਆ: ਪ੍ਰਾਪਤ ਤੋ ਹੋ ਗਏ, ਪ੍ਰੰਤੂ ਭਗਵਾਨ ਕੋ, ਅਪਨੇ ਭਕਤੋਂ ਕੋ ਇਤਨਾ ਕਸ਼ਟ ਭੀ ਨਹੀਂ ਦੇਨਾ ਚਾਹੀਏ ਨ! ਮੈਂ ਕਬ ਕਾ ਪਤਨੀ ਔਰ ਬੱਚੋਂ ਕੇ ਸਾਥ ਮਾਰਾ ਮਾਰਾ ਫਿਰ ਰਹਾ ਥਾ।

ਸਤਿਗੁਰੂ ਜੀ ਨੇ ਬੰਗਾਲੀ ਬਾਬੂ ਨਾਲ ਉਸ ਦੀ ਇੱਛਾ ਅਨੁਸਾਰ ਬਚਨ ਬਿਲਾਸ ਕੀਤੇ ਅਤੇ ਪੁਛਿਆ: (ਬੋਲੀ ਦਾ ਪੰਜਾਬੀ ਕਰਣ ਮੇਰਾ)

"ਮਾਸ ਸ਼ਰਾਬ ਆਦਿ ਦੀ ਵਰਤੋਂ ਕਰਦੇ ਹੁੰਦੇ ਹੋ?"

"ਹਾਂ ਜੀ, ਸਾਰਾ ਪਰਵਾਰ ਹੀ।"

"ਜਗਦ ਗੁਰੂ ਜੀ ਨੇ ਕਦੇ ਰੋਕਿਆ-ਟੋਕਿਆ ਨਹੀਂ?"

"ਨਹੀਂ ਜੀ, ਅਜੇ ਤਕ ਤਾਂ ਨਹੀਂ!"

"ਤਾਂ ਫਿਰ ਅੱਜ ਤੋਂ ਇਨ੍ਹਾਂ ਚੀਜ਼ਾਂ ਨੂੰ ਛੱਡ ਦਿਓ।"

"ਅੱਛਾ ਜੀ, ਠੀਕ ਹੈ, ਨਹੀਂ ਖਾਵਾਂ ਪੀਵਾਂਗੇ।"

"ਭਜਨ ਲੈ ਲਓ।"

"ਬਹੁਤ ਅੱਛਾ ਜੀ!"

ਪੰਡਿਤ ਜੀ ਨੂੰ ਆਗਿਆ ਹੋਈ ਅਤੇ ਸਾਰੇ ਪਰਵਾਰ ਨੂੰ ਭਜਨ ਦੱਸ ਦਿਤਾ

ਗਿਆ । ਇਸ ਦੌਰਾਨ ਸਤਿਗੁਰੂ ਜੀ ਦੇ ਸਵਕ, ਬੇਬੇ ਜੀ, ਪ੍ਰੀਤਮ ਕੌਰ ਆਦਿ ਵੀ ਨੇੜੇ ਆ ਬੈਠੇ ।

ਸਤਿਗੁਰੂ ਜੀ ਨੇ ਪ੍ਰਸਾਦ ਮੰਗਵਾ ਕੇ ਇਕ ਇਕ ਸੇਬ ਆਪਣੇ ਕਰ ਕੰਵਲਾਂ ਦੁਆਰਾ ਬੰਗਾਲੀ ਪਰਵਾਰ ਨੂੰ ਬਖਸ਼ਿਆ ! ਪਤੀ-ਪਤਨੀ ਨੂੰ ਦੋ ਉੱਨ ਦੀਆਂ ਮਾਲਾਵਾਂ ਦੇ ਕੇ ਭਜਨ ਕਰਨ ਦੀ ਵਿਧੀ ਸਮਝਾਈ । ਮੇਰੇ ਪੁਛਣ ਤੇ ਬੰਗਾਲੀ ਬਾਬੂ ਨੇ ਦਸਿਆ, ਉਸ ਦਾ ਨਾਮ ਆਸ਼ਿਸ਼ ਕੁਮਾਰ ਰਾਏ ਹੈ । ਪਤਨੀ ਤੋਂ ਬਿਨਾ ਦੋ ਲੜਕੇ ਹਨ ਤੇ ਇਕ ਉਸ ਦੀ ਛੋਟੀ ਸਾਲੀ ਉਸ ਦੇ ਨਾਲ ਹੈ ।

ਬਸ, ਬੰਗਾਲੀ ਤਾਂ ਮੁਗਧ ਹੀ ਹੋ ਗਿਆ । ਬਾਰ ਬਾਰ ਆਖੇ : ਭਗਵਾਨ ਕੋ ਅਪਨੇ ਭਕਤੋਂ ਕੋ ਇਤਨਾ ਤੜਪਾਨਾ ਨਹੀਂ ਚਾਹੀਏ, ਰੁਲਾਨਾ ਨਹੀਂ ਚਾਹੀਏ । ਕਰੀਬ ਕਰੀਬ ਇਕ ਘੰਟਾ ਬੈਠੇ ਬੈਠੇ ਹੋਰ ਹੋ ਗਿਆ । ਸਤਿਗੁਰੂ ਜੀ ਉਠੇ । ਸਾਰੇ ਆਪਣੇ ਆਪਣੇ ਟਿਕਾਣਿਆਂ ਨੂੰ ਜਾਣ ਲਗੇ ਤਾਂ ਬੇਬੇ ਜੀ ਨੇ ਭੇਤ ਖੋਲ੍ਹਿਆ : ਮੈਂ ਆਖਾਂ ਅੱਜ ਸੱਚੇ ਪਾਤਸ਼ਾਹ ਬਦੋਬਦੀ ਬਾਹਰ ਕਿਉਂ ਜਾ ਰਹੇ ਹਨ । ਇਹ ਨਹੀਂ ਸੀ ਪਤਾ ਕਿ ਇਸ ਬੰਗਾਲੀ ਪਰਵਾਰ ਨੂੰ ਦਰਸ਼ਨ ਦੇਣਾ ਤੇ ਸਿਖ ਸਜਾਣਾ ਸੀ ।

ਸ੍ਰੀ ਆਸ਼ਿਸ਼ ਕੁਮਾਰ ਨੇ ਆਪਣੇ ਨਾਲ ਰਾਬਤਾ ਬਣਾਈ ਰਖਣ ਲਈ, ਹੇਠ ਲਿਖੇ ਅਨੁਸਾਰ ਆਪਣਾ ਪਤਾ ਨੋਟ ਕਰਵਾਇਆ ਤੇ ਨਾਲ ਹੀ ਸਾਨੂੰ ਪੱਕੀ ਪਕਾਈ : ਮੈਂ ਤੁਹਾਡਾ ਗੁਰਭਾਈ ਹਾਂ ਜਦੋਂ ਵੀ ਕਲਕੱਤੇ ਆਓ, ਜ਼ਰੂਰ ਦਰਸ਼ਨ ਦਿਓ ।

ਆਸ਼ਿਸ਼ ਕੁਮਾਰ ਰਾਏ,<br>
ਚੀਫ਼ ਇੰਜਨੀਅਰ ਕਨਸਟ੍ਰਕਸ਼ਨਜ਼ ਆਫ਼ਿਸ,<br>
ਈਸਟਰਨ ਰੇਲਵੇ, 4th ਫਲੋਰ,<br>
ਨਿਊ ਕੋਇਲਾ ਘਾਟ ਬਿਲਡਿੰਗ,<br>
14 ਸਟੈਂਡ ਰੋਡ, 3, ਕੋਲਾ ਘਾਟ ਸਟ੍ਰੀਟ,<br>
ਕਲਕੱਤਾ—1.

ਘਰ ਦਾ ਪਤਾ : ਸਿਪਰੂ ਲਾਜ, (ਰਾਇ ਬਾੜੀ)<br>
ਟੇਗ੍ਰਰੀ, ਡਾਕ : ਕਮਸਾਬਾਦ, ਸੋਨਾਰਪੁਰ,<br>
ਜਿਲਾ, 24 ਪਰਗਨਾ, ਵੈਸਟ ਬੰਗਾਲ ।

**13 ਫਰਵਰੀ 1980, ਬੁੱਧਵਾਰ**
**ਪੁਰੀ (ਉੜੀਸਾ)**

## ਆਸਾ ਦੀ ਵਾਰ ਹੋਟਲ ਵਿਚ

ਅੱਜ ਆਸਾ ਦੀ ਵਾਰ ਦਾ ਕੀਰਤਨ ਸੰਤ ਖਜਾਨ ਸਿੰਘ ਤੇ ਘੁੱਲਾ ਹਰਬੰਸ ਸਿੰਘ ਦੁਆਰਾ ਸ੍ਰੀ ਸਤਿਗੁਰੂ ਜੀ ਦੀ ਅਗਵਾਈ ਵਿਚ ਮਹੋਦਧੀ ਨਿਵਾਸ ਦੇ ਉਪਰਲੇ ਹਾਲ ਵਿਚ ਹੋਇਆ । ਸ਼ੀਸ਼ੇ ਦੀਆਂ ਦੀਵਾਰਾਂ ਵਿਚੋਂ ਠਾਠਾਂ ਮਾਰਦਾ ਸਾਗਰ ਸਾਹਵੇਂ ਦਿੱਸਦਾ ਪਿਆ ਸੀ ਮੈਨੂੰ ਤਾਂ ਐਉਂ ਪ੍ਰਤੀਤ ਹੋਇਆ ਜਿਵੇਂ ਮਹੋਦਧਿ ਵਿਚੋਂ ਸੰਗੀਤ ਸੁਰਾਂ

ਨਿਕਲ ਨਿਕਲ ਸਾਗਰ ਸਤਹ ਤੇ ਤੈਰਦੀਆਂ ਦੂਰ ਦੇਸ਼ਾਂ ਵਿਚ ਜਾ ਰਹੀਆਂ ਹੋਣ। ਆਸਾ ਦੀ ਵਾਰ ਦਾ ਸੁਕੀਰਤਨ 6 ਵਜੇ ਸਮਾਪਤ ਹੋ ਗਿਆ।

## ਜਗਨ ਨਾਥ ਮੰਦਰ

ਜਲ ਪਾਣੀ ਛਕ-ਛਕਾ 7.15 ਵਜੇ ਸਵੇਰੇ ਪ੍ਰਸਿਧ ਸਥਾਨ ਸ੍ਰੀ ਜਗਨ ਨਾਥ ਜੀ ਦਾ ਮੰਦਰ ਵੇਖਣ ਜਾਣਾ ਸੀ। ਮੰਦਰ 'ਸ੍ਰੀ ਧਾਮ' ਤੋਂ ਕਿਲੋ ਮੀਟਰ ਦਾ ਫ਼ਾਸਲਾ ਸ਼ਹਿਰ ਦੇ ਅੰਦਰਵਾਰ ਸੀ। 3-4 ਗੇੜਿਆਂ ਵਿਚ ਸਾਨੂੰ ਸਭ ਨੂੰ ਮੰਦਰ ਦੁਆਰ ਸਾਹਮਣੇ ਪੁਚਾ ਦਿਤਾ ਗਿਆ। ਪੰਡਿਤ ਗੋਪਾਲ ਸਿੰਘ ਜੀ ਨੇ ਮੰਦਰ ਦੀ ਕਥਾ ਸੁਣਾਈ ਸੀ, ਪਰ ਮੰਦਰ ਪ੍ਰੇਮੀ ਨਾ ਹੋਣ ਕਰਕੇ ਯਾਦ ਨਹੀਂ ਰਹੀ। ਪਰੰਤੂ ਇਹ ਮੰਦਰ, ਭਗਵਾਨ ਸ੍ਰੀ ਜਗਨ ਨਾਥ ਜੀ ਦਾ, ਸਾਰੀ ਦੁਨੀਆਂ ਦੇ ਹਿੰਦੂਆਂ ਦਾ ਚੌਥਾ ਪਾਵਨ ਧਾਮ ਹੈ। ਮੰਦਰ ਦੇ ਪਰਵੇਸ਼ ਦੁਆਰ ਨਾਲ ਬਹੁਤ ਖੁਲ੍ਹਾ ਬਾਜ਼ਾਰ ਹੈ, ਜਿਥੋਂ ਸਾਲਾਨਾ ਦਿਨ ਦਿਹਾਰਾਂ ਤੇ ਜਗਨ ਨਾਥ ਜੀ ਦੀ ਮੂਰਤੀ ਦਾ ਜਲੂਸ ਨਿਕਲਦਾ ਹੈ ਅਤੇ ਲੱਖਾਂ ਲੋਕ ਇਸ ਦ੍ਰਿਸ਼ ਨੂੰ ਵੇਖਣ ਆਉਂਦੇ ਹਨ।

ਬਾਜ਼ਾਰ ਵਿਚ ਜੁ ਸਵੇਰੇ ਸਵੇਰੇ ਅਜੇ ਖਾਲੀ ਖਾਲੀ ਸੀ, ਸਤਿਗੁਰੂ ਜੀ ਨਾਲ ਇਕ ਪਾਸੇ ਲਗੇ ਖਲੋਤੇ ਸਾਂ ਕਿ ਪੰਜਾਬ ਦੇ ਦੋ ਐਮ. ਪੀ. ਸ੍ਰੀ ਮਨਮੋਹਨ ਕਾਲੀਆ ਜਲੰਧਰ ਤੇ ਸ੍ਰੀ ਸਾਧੂ ਰਾਮ ਫਗਵਾੜਾ ਏਥੇ ਮਿਲ ਪਏ। ਸ੍ਰੀ ਕਾਲੀਆ ਨੇ ਗੁਰ ਚਰਨੀਂ ਲਗ ਫਿਰ ਥੋੜ੍ਹਾ ਸਿਆਸਤ ਉਤੇ ਗੱਲਬਾਤ ਕੀਤੀ ਅਤੇ ਫਿਰ ਉਸ ਨੇ ਸਤਿਗੁਰੂ ਜੀ ਨੂੰ ਆਪਣੇ ਨਾਲ ਖਲੋਣ ਦੀ ਅਰਜ਼ ਕਰਕੇ ਪੁਰੀ ਦੀ ਯਾਤਰਾ ਦੀ ਇਕ ਯਾਦਗਾਰੀ ਤਸਵੀਰ ਲੁਹਾਈ। ਇਹ ਦੋਵੇਂ ਐਮ. ਪੀ. ਪੰਜਾਬ ਦੇ ਹੋਰ ਛਿਆਂ ਐਮ. ਪੀਆਂ ਨਾਲ ਕਿਸੇ ਨੇੜੇ ਦੇ ਮੁਕਾਮ ਤੇ ਸ਼ਾਇਦ ਭੁਵਨੇਸ਼ਵਰ (ਉੜੀਸਾ ਦੀ ਰਾਜਧਾਨੀ) ਕਿਸੇ ਫੰਕਸ਼ਨ ਤੇ ਆਏ ਸਨ।

ਪੁਰੀ ਆਇਆਂ ਸਤਿਗੁਰੂ ਜੀ ਵੀ ਇਸ ਜਗਤ ਪ੍ਰਸਿਧ ਹਿੰਦੂ ਮੰਦਰ ਸ੍ਰੀ ਜਗਨ ਨਾਥ ਦੀ ਯਾਤਰਾ ਕਰਨੀ ਚਾਹੁੰਦੇ ਸਨ। ਸੁ ਸਵੇਰੇ ਹੀ ਮੰਦਰ ਦੇ ਖੁਲ੍ਹਣ ਸਮੇਂ ਸਤਿਗੁਰੂ ਜੀ ਤੇ ਸੇਵਾ ਵਿਚ ਆਇਆ ਜਥਾ ਵੀ ਦਰਸ਼ਨਾਂ ਨੂੰ ਆ ਪਹੁੰਚਾ। ਵਿਸ਼ਾਲ ਚੌਗਿਰਦੇ ਵਿਚ ਉੱਚੇ, ਖੁਲ੍ਹੇ, ਪਰ ਬਹੁਤ ਸਾਰੇ ਮੰਦਰ ਹਨ। ਪਰਵੇਸ਼ ਦੁਆਰ ਵਾਲੀ ਡਿਉਢੀ ਦੇ ਬਾਹਰਵਾਰ ਹੇਠਾਂ ਫਰਸ਼ ਵਲ ਦੇ ਨੇੜੇ ਤੇੜੇ ਬਹੁਤ ਸਾਰੀਆਂ ਉਕਰਾਈਦਾਰ ਮੂਰਤੀਆਂ ਹਨ ਜਿਨ੍ਹਾਂ ਵਿਚ ਇਸਤਰੀ ਪੁਰਸ਼ ਦੇ ਸਰੀਰਕ ਸੰਬੰਧਾਂ ਦੀ ਰੂਪਮਾਨਤਾ ਹੈ। ਛੋਟਾ ਤੇ ਬਾਰੀਕ ਕੰਮ ਸਨਾਤਨ ਭਾਰਤੀ ਕਲਾਕਾਰਾਂ ਦੀ ਸੂਝ ਦੀ ਸਮਰਥਾ ਦਸਦਾ ਹੈ। ਪਰ ਮੰਦਰ ਦੁਆਰ ਤੇ ਅਸ਼ਲੀਲ ਕੰਧ ਚਿੱਤਰਾਂ ਨੂੰ ਥਾਂ ਪਰ ਥਾਂ ਤੋੜਨ ਜਾਂ ਖੰਡਿਤ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ।

ਜੁੱਤੀਆਂ ਅਤੇ ਕੈਮਰਾ (ਜੁ ਸਾਡੇ ਗਰੁਪ ਵਿਚ ਕੇਵਲ ਮੇਰੇ ਕੋਲ ਹੀ ਸੀ) ਬਾਹਰ ਕਰਾਏ ਵਾਲਿਆਂ ਦੇ ਹਵਾਲੇ ਕਰ ਅਸੀਂ ਅੰਦਰ ਪਹੁੰਚ ਗਏ। ਮੰਦਰਾਂ ਵਿਚ ਸਾਡੇ ਆਕਰਸ਼ਣ ਵਾਲੀ ਤਾਂ ਕੋਈ ਚੀਜ਼ ਨਹੀਂ ਸੀ ਅਤੇ ਨਾ ਹੀ ਇਹਨਾਂ ਪ੍ਰਤੀ ਕੋਈ ਭਾਵਨਾ ਸੀ ਤਾਂ ਵੀ ਗਾਈਡ ਦੁਆਰਾ ਕੀਤੀ ਜਾ ਰਹੀ ਵਿਆਖਿਆ ਸਤਿਗੁਰੂ ਜੀ

ਪੂਰੀ ਤਨਮਇਤਾ ਨਾਲ ਸੁਣਦੇ ਸਮਝਦੇ ਜਾ ਰਹੇ ਸਨ। ਖੁਲ੍ਹੇ ਚੁਗਿਰਦੇ ਵਿਚ ਵਖ ਵਖ ਮੰਦਰ ਦਿਸਦੇ। ਉਨ੍ਹਾਂ ਦੇ ਪੰਡੇ ਸੈਨੀਆਂ ਮਾਰਦੇ ਕਿ ਅਸੀਂ ਕੁਛ ਭੇਟਾ ਇਹਨਾਂ ਨੂੰ ਦੇਈਏ। ਅਸੀਂ ਸਭ ਕੁਝ ਉਲੰਘਦੇ ਮੁਖ ਮੰਦਰ ਵਿਚ ਪਹੁੰਚ ਗਏ।

ਉੱਚੇ ਉੱਚੇ, ਲੰਬਾਈ ਰਖਦੇ ਗੁੰਬਦ, ਅੰਦਰ ਜਗਦੀਆਂ ਜੋਤਾਂ, ਧੂਪਾਂ, ਅਗਰ-ਬੱਤੀਆਂ ਦੇ ਧੂੰਏਂ, ਸ਼ਰਧਾਲੂਆਂ ਦੀਆਂ ਨਮਸਕਾਰਾਂ, ਪੰਡਾ ਲੋਕਾਂ ਦਾ ਥਾਲੀਆਂ ਪਰਾਤਾਂ ਅੱਗੇ ਕਰ ਕਰ ਭੇਟਾ ਵਸੂਲਣੀਆਂ, ਦੀਵਾਰਾਂ ਤੇ ਪੋਰਾਣਿਕਤਾ ਨਾਲ ਸੰਬੰਧਤ ਚਿੱਤਰ, ਇਹ ਸਭ ਕੁਝ ਸਾਨੂੰ ਮੁਗਧ ਨਹੀਂ ਸੀ ਕਰ ਰਿਹਾ। 'ਜਹਾਂ ਕਿਸੀ ਕੀ ਲਗਨ ਹੈ ਤਹਾਂ ਕਿਸੀ ਕਾ ਰਾਮ' ਵਾਲੀ ਗੱਲ ਜਾਪਦੀ ਸੀ, ਇਹਨਾਂ ਮੰਦਰਾਂ ਵਿਚ ਨੰਗੇਜ ਦੇ ਅਸਾਂ ਉਹ ਚਿੱਤਰ ਵੀ ਵੇਖੇ ਜਿਨ੍ਹਾਂ ਨੂੰ ਵੇਖ ਹਾਸਾ ਵੀ ਫੁਟਦਾ ਸੀ!

ਸਭ ਸੰਬੰਧਤ ਪੰਡਿਆਂ ਨੂੰ ਸਤਿਗੁਰੂ ਜੀ ਵਲੋਂ ਲੁੜੀਂਦੇ ਪੈਸੇ ਮਿਲਦੇ ਰਹੇ। ਏਥੇ ਇਕ ਗੱਲ ਦੱਸਣ ਵਾਲੀ ਹੈ। ਸਤਿਗੁਰੂ ਜੀ ਨੇ ਗਾਈਡ ਨੂੰ ਪੁਛਿਆ (ਮੰਦਰ ਦੇ ਅੰਦਰ): ਉਹ ਥਾਂ ਕਿਹੜੀ ਹੈ ਜਿਥੇ ਨਿਗੁਰੀ ਹਾਲਤ ਵਿਚ ਸੁਕਦੇਵ ਜੀ ਬੈਠ ਕੇ ਕਥਾ ਕੀਤਾ ਕਰਦੇ ਸਨ? ਤੇ ਫਿਰ ਸਵਾ ਸਵਾ ਗਜ਼ ਧਰਤੀ ਪੁੱਟੀ ਜਾਂਦੀ ਰਹੀ ਹੈ?? ਗਾਈਡ ਜੋ ਇਕ ਸੋਧਿਆ ਹੋਇਆ ਪੰਡਾ ਸੀ, ਬੀਰਬਲ ਦੇ ਕਿਸੇ ਵੀ ਥਾਂ ਕਿੱਲਾ ਗੱਡ ਅਕਬਰ ਨੂੰ ਧਰਤੀ ਦਾ ਕੇਂਦਰ ਦੱਸਣ ਵਾਂਗ, ਨੇ ਐਵੇਂ ਹੀ ਇਕ ਥੰਮੇ ਵਲ ਇਸ਼ਾਰਾ ਕਰ ਦਿਤਾ। ਸਤਿਗੁਰਾਂ ਪੁੱਛਿਆ: ਪ੍ਰਮਾਣ? ਗਾਈਡ: ਹੇਂ ਹੇਂ!! ਸਤਿਗੁਰਾਂ ਉਸ ਨੂੰ ਸ਼ਰਮਿੰਦਾ ਕੀਤਾ: ਜੇ ਨਾ ਪਤਾ ਹੋਵੇ ਤਾਂ ਚੁਪ ਕਰ ਰਹੀਏ! ਝੂਠ ਤਾਂ ਨਾ ਬੋਲੀਏ!! ਏਨੇ ਪਵਿਤਰ ਮੰਦਰ ਵਿਚ ਏਨਾ ਵਡਾ ਝੂਠ!!! ਪੰਡੇ ਨੂੰ ਜਾਪਿਆ ਕਿ ਜਿਵੇਂ ਉਸ ਦੀਆਂ ਸਾਰੀਆਂ ਕੀਤੀਆਂ ਗੱਲਾਂ ਝੂਠ ਦੇ ਖਾਨੇ ਵਿਚ ਰਖ ਦਿਤੀਆਂ ਗਈਆਂ ਹੋਣ।

## ਗੁਰਦੁਆਰਾ ਬਾਉਲੀ ਸਾਹਿਬ

ਮੰਦਰੋਂ ਵਿਹਲੇ ਹੋ, ਜੁੜੇ ਬਣੇ ਅਸੀਂ, ਸ੍ਰੀ ਸਤਿਗੁਰੂ ਜੀ ਨਾਲ ਪੁਰੀ ਵਿਖੇ ਗੁਰੂ ਨਾਨਕ ਦੇਵ ਜੀ ਦੇ ਗੁਰਦੁਆਰੇ ਦੇ ਦੀਦਾਰਿਆਂ ਲਈ ਚਲ ਪਏ। ਏਥੋਂ ਦਾ ਇਹ ਸਥਾਨ ਸਤਿਗੁਰੂ ਜੀ ਦੀ ਉਸ ਯਾਦ ਨੂੰ ਸਮਰਪਿਤ ਹੈ ਜਦੋਂ ਗੁਰੂ ਜੀ ਨੇ ਵਿਸ਼ਵ-ਵਿਆਪੀ ਦੀ ਆਰਤੀ, "ਗਗਨ ਮੈ ਥਾਲੁ, ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ" ਸ਼ਬਦ ਉਚਾਰ ਕੇ ਕੀਤੀ ਸੀ।

ਗੁਰਦੁਆਰੇ ਦਾ ਕਬਜ਼ਾ ਪੰਡਿਆਂ ਪਾਸ ਹੀ ਹੈ, ਅਤੇ ਏਥੇ ਵੀ ਪੰਡਾਵਾਦ ਹੀ ਪ੍ਰਧਾਨ ਹੈ। ਪਟਨਾ ਅਤੇ ਟਾਟਾ ਦੇ ਸਿੱਖ ਇਹੋ ਸੋਚਦੇ ਰਹਿੰਦੇ ਹਨ ਕਿ ਸ਼੍ਰੋ: ਗੁਰਦੁਆਰਾ ਪ੍ਰਬੰਧਕ ਕਮੇਟੀ ਜਾਂ ਹੋਰ ਕੋਈ ਸਿੱਖ ਸੰਸਥਾ ਪੰਡਿਆਂ ਤੋਂ ਕਬਜ਼ਾ ਕਿਉਂ ਨਹੀਂ ਲੈਂਦੀਆਂ। ਪੁਰੀ ਵਿਚ ਤਾਂ ਇਕੋ ਮਹਿਰਾ ਸਿੱਖ ਘਰਾਣਾ ਹੈ, ਕੌਣ ਏਡੀ ਦੂਰ ਦੀ ਲੜਾਈ ਸਹੇੜੇ!

ਅੰਦਰ, ਦਾਖਲੇ ਦੇ ਨਾਲ ਹੀ ਸਾਹਵੇਂ ਇਕ ਬਾਉਲੀ ਹੈ, ਜਿਸ ਦੀਆਂ ਸਤਿਗੁਰੂ ਜੀ ਨੇ ਹੇਠਾਂ ਨੂੰ ਉਤਰਦੀਆਂ 38 ਪੌੜੀਆਂ ਗਿਣੀਆਂ। ਸਤਿਗੁਰੂ ਜੀ ਅਗੇ ਅਗੇ,

ਮਗਰ ਬੇਬੇ ਜੀ ਤੇ ਪੂਰਬਾ ਫਟਾ ਫਟ ਪੌੜੀਆਂ ਉਤਰੇ। ਮੈਂ ਵੀ ਹੇਠਾਂ ਜਾ ਕੇ ਇਕ ਫੋਟੋ ਖਿੱਚੀ, ਇਕ ਬਾਹਰ ਨਿਕਲਦਿਆਂ ਦੀ। ਪੂਰਬਾ ਨੇ ਏਥੇ ਆਪਣੇ ਗੜਵੇ ਦਾ ਪਾਣੀ ਡੋਲ੍ਹ, ਏਥੋਂ ਦੇ ਜਲ ਨਾਲ ਗੜਵਾ ਭਰਿਆ। ਪਿਛੋਂ, ਹੋਰ ਨਾਲ ਆਏ ਸਿੱਖਾਂ ਦੀ ਬਾਉਲੀ ਜਲ ਤਕ ਪਹੁੰਚ ਹੋਈ।

ਗੁਰਦੁਆਰਾ ਨਾਮ ਨਾਲ ਇਕ ਕਮਰੇ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਪ੍ਰਕਾਸ਼ ਹੈ। ਦੂਜੇ, ਨਾਲ ਦੇ ਕਮਰੇ ਵਿਚ ਜਗਨ ਨਾਥ ਜੀ ਦੀ ਮੂਰਤੀ ਹੈ। ਗ੍ਰੰਥ ਸਾਹਿਬ ਜੀ ਦੇ ਰੁਮਾਲਿਆਂ ਵਾਲੀ ਥਾਂ ਪੀੜ੍ਹੇ ਨਾਲ ਢੋਹ ਲਗੀ ਸ੍ਰੀ ਲਕਸ਼ਮੀ ਚੰਦ ਜੀ, ਸ੍ਰੀ ਸ੍ਰੀ ਚੰਦ ਜੀ ਅਤੇ ਗੁਰੂ ਨਾਨਕ ਦੇਵ ਜੀ ਨਾਲ ਬਾਲੇ ਮਰਦਾਨੇ ਦੀ ਇਕ ਪੁਰਾਣੀ ਤਸਵੀਰ ਹੈ, ਜਿਸ ਨੂੰ ਸ੍ਰੀ ਸਤਿਗੁਰੂ ਜੀ ਨੇ ਅਰਥ ਪੂਰਣ ਦ੍ਰਿਸ਼ਟੀ ਨਾਲ ਨਿਹਾਰਿਆ। ਫੇਰ, ਦੁਬਾਰਾ ਮੰਦਰ-ਮੂਰਤੀ ਨੂੰ ਤਕ ਵਾਪਸੀ ਕਰ ਲਈ ਗਈ।

8.30 ਹੋ ਚੁਕੇ ਸਨ ਸਵੇਰ ਦੇ।

## ਸਾਗਰ 'ਸ਼ਨਾਨ

ਮਹੋਦਧਿ ਨਿਵਾਸ—ਜਿਸ ਦਾ ਅਰਥ ਹੈ 'ਮਹਾ ਸਾਗਰੀ ਰਿਹਾਇਸ਼', ਏਥੇ ਪਹੁੰਚ ਸਤਿਗੁਰੂ ਜੀ ਨੇ ਸਰੀਰ ਦੇ ਬਸਤਰ ਉਤਾਰ, ਸੀਸ ਤੇ ਖੱਦਰ ਦਾ ਪਰਨਾ ਵਲ੍ਹੇਟ, ਚੱਦਰ ਦੀ ਬੁਕਲ ਮਾਰ, ਡੇਰਿਓਂ ਪੌਣੀ ਫਰਲਾਂਗ ਦੂਰ, ਉਡੀਕ ਰਹੇ ਸਮੁੰਦਰ ਵਿਚ ਜਾ ਪਰਵੇਸ਼ ਕੀਤਾ। ਇਕ ਸਿੰਘ ਨੇ ਸ਼ੋਭਾ ਬਿਆਨ ਕੀਤੀ : ਜਦੋਂ ਦੇ ਅਸੀਂ ਪੁਰੀ ਨਗਰ ਆਏ ਹਾਂ, ਸਾਗਰ ਨਿਤ ਬਾਹਰ ਆਉਂਦੀਆਂ ਛੱਲਾਂ ਦੁਆਰਾ ਸੁਨੇਹੇ ਭੇਜਦਾ ਸੀ, ਆਓ, ਦਰਸ਼ਨ ਦਿਓ, ਮੈਨੂੰ ਵੀ ਨਿਵਾਜੋ। ਅੱਜ ਮਸਾਂ ਹੀ ਕਿਤੇ ਉਸ ਦੀ ਇੱਛਾ ਪੂਰਤੀ ਹੋਈ ਹੈ। ਜਦੋਂ ਮੈਂ ਉਸ ਨੂੰ ਆਖਿਆ : ਲਹਿਰਾਂ ਤਾਂ ਹੁਣ ਵੀ ਬਾਹਰ ਵੱਲ ਨੂੰ ਜਾਂਦੀਆਂ ਹਨ। ਕਹਿਣ ਲਗਾ : ਹੁਣ ਉਹ ਖ਼ੁਸ਼ੀ ਦਾ ਅਜ਼ਹਾਰ ਕਰਦੀਆਂ ਹੋਰ ਲੋਕਾਂ ਨੂੰ ਕਹਿ ਰਹੀਆਂ ਹਨ, ਆਓ ਤਾਂ ਸਹੀ, ਅੱਜ ਵਿਸ਼ਵ ਵਿਆਪੀ ਮੇਰੇ ਵਿਚ ਵਿਰਾਜਮਾਨ ਹੈ।

ਸਤਿਗੁਰੂ ਜੀ ਬਹੁਤ ਦੂਰ ਤਕ, ਸਾਗਰ ਅੰਦਰ ਤਰਦੇ ਚਲੇ ਗਏ। ਸਾਡੇ ਵਿਚੋਂ ਵੀ ਕੁਝ ਸਿੰਘ ਨਾਲ ਸਨ। 10.15 ਤਕ ਸ਼ਨਾਨ ਸੁਖ ਲੈ ਸਤਿਗੁਰੂ ਜੀ ਡੇਰੇ ਪਧਾਰੇ ਤਾਂ ਲਹਿਰਾਂ ਜਿਵੇਂ ਵਿਯੋਗ ਵਿਚ ਬੋਲ ਰਹੀਆਂ ਹੋਣ : ਆਓ, ਆ ਜਾਓ ! ਨਾਲ ਦੇ ਸਿੰਘਾਂ ਕੁਛ ਹੋਰ ਸਮਾਂ ਵੀ ਵੇਖਣ ਯੋਗ ਰੌਣਕਾਂ ਲਾਈ ਰੱਖੀਆਂ। ਇਹ ਪਰਸਪਰ ਕੁਸ਼ਤੀਆਂ ਅਤੇ ਕੌਡੀ ਖੇਡਣ ਦੇ ਮੂਡ ਵਿਚ ਸਨ।

ਸਤਿਗੁਰੂ ਜੀ ਸੋਧ ਦਾ ਇਸ਼ਨਾਨ ਕਰ, ਸ੍ਰੀ ਧਾਮ ਤੋਂ ਪ੍ਰਸ਼ਾਦ ਛਕ, ਆਰਾਮ ਕਰਨ ਲਈ 2660 ਨੰ: ਸੈਲੂਨ ਵਾਸਤੇ ਸਟੇਸ਼ਨ ਤੇ ਚਲੇ ਗਏ। ਏਧਰ ਸਿੰਘ ਹੌਲੀ ਹੌਲੀ ਆਕੇ, ਪ੍ਰਸ਼ਾਦ ਛਕ ਤਿਆਰੀਆਂ ਕਰਦੇ ਰਹੇ।

ਅਤੇ ਰਾਤ ਦਾ ਨਵਾਂ ਸਜਿਆ ਬੰਗਾਲੀ ਸਿਖ ਹੁਣ ਤਕ ਤਿੰਨ ਫੇਰੇ ਮਾਰ ਗਿਆ ਸੀ। ਉਹ ਨਾਮਧਾਰੀਆਂ ਅਤੇ ਸਿਖੀ ਬਾਰੇ ਵਧੇਰੇ ਜਾਣਨਾ ਚਾਹੁੰਦਾ ਸੀ। ਸੰਤ ਬੇਅੰਤ ਸਿੰਘ-ਗੁਰਦਿਆਲ ਸਿੰਘ ਨੇ ਕੁਝ ਹਿੰਦੀ-ਅੰਗਰੇਜ਼ੀ ਲਿਟਰੇਚਰ ਉਸ ਨੂੰ ਦਿਤਾ।

## ਵਾਪਸੀ ਪੁਰੀ ਤੋਂ

ਅੱਜ ਅਸਾਂ ਏਥੋਂ ਵਾਪਸ ਹੋ ਜਾਣਾ ਸੀ। ਰੇਲ ਦਾ, ਏਥੇ, ਆਖ਼ਰੀ ਸਟੇਸ਼ਨ ਹੀ ਹੈ। ਸਤਿਗੁਰੂ ਜੀ ਤਾਂ ਸਟੇਸ਼ਨ ਤੇ ਪਹੁੰਚ ਹੀ ਚੁਕੇ ਸਨ, ਪਿਛੇ ਰਹੇ ਬਾਕੀ ਦੇ ਸਿੰਘਾਂ ਵੀ ਪ੍ਰਸ਼ਾਦ ਪਾਣੀ ਛਕ, ਮੁਨਾਸਬ ਸਾਧਨ ਲੈ ਹੌਲੀ ਹੌਲੀ ਸਟੇਸ਼ਨ ਵਲ ਜਾਣਾ ਸ਼ੁਰੂ ਕੀਤਾ। ਸਾਡਾ ਸਫ਼ਰ ਰਾਤੀਂ 9 ਵਜੇ ਕਲਕੱਤੇ ਵਲ ਨੂੰ ਸ਼ੁਰੂ ਹੋਣਾ ਸੀ।

## ਧਾਤੂ ਖੀਣਤਾ ਦਾ ਮਰੀਜ਼

ਗੱਲ ਯਾਦ ਆਈ। ਮਹੋਦਧੀ ਨਿਵਾਸ ਦਾ ਇਕ ਜੁਆਨ, ਹਰੀਜਨ, ਕਰਮਚਾਰੀ ਮਿਸਟਰ ਕਿਸ਼ੋਰ ਨਾਇਕ, ਸਤਿਗੁਰੂ ਜੀ ਨਾਲ ਕੋਈ ਗੱਲ ਕਰਨੀ ਚਾਹ ਰਿਹਾ ਸੀ, ਪਰ ਸੰਕੋਚ ਵਿਚ ਵੀ ਸੀ। ਉਸ ਮੇਰੇ ਨਾਲ ਗੱਲ ਕੀਤੀ। ਮੈਂ ਉਸ ਨੂੰ ਕਿਹਾ, ਉਹ ਨਿਰਸੰਕੋਚ ਮਿਲੇ ਸਤਿਗੁਰੂ ਜੀ ਨੂੰ। ਸਤਿਗੁਰੂ ਜੀ ਸਟੇਸ਼ਨ ਤੇ ਜਾਣ ਲਈ ਕਮਰਿਓਂ ਬਾਹਰ ਆਏ ਤਾਂ ਉਹ ਝਿਝਕਦਾ, ਸੰਕੋਚਦਾ, ਅਗੇ ਵਧਿਆ। ਹੱਥ ਜੋੜ, ਅੱਖੀਆਂ ਭਰ ਉਸ ਅਰਜ਼ ਕੀਤੀ ਕਿ ਉਸ ਨੂੰ ਧਾਤੂ ਖੀਣਤਾ ਦੀ ਬੀਮਾਰੀ ਹੈ, ਅੱਠੇ ਪਹਿਰ ਰਿਸਦਾ ਰਹਿੰਦਾ ਹੈ, ਹੁਣ ਤਾਂ ਉਹ ਚੰਗਾ ਭਲਾ ਲਗਦਾ ਹੈ, ਪਰ ਇਹਦਾ ਹਸ਼ਰ ਕੀ ਹੋਵੇ ਉਸ ਨੂੰ ਪਤਾ ਨਹੀਂ! ਸਤਿਗੁਰੂ ਕਿਰਪਾ ਕਰਨ, ਕੋਈ ਦਵਾਈ ਬਖਸ਼ਣ।

ਸਤਿਗੁਰਾਂ ਉਸ ਨੂੰ ਧੀਰਜ ਤੇ ਪਿਆਰ ਦਿਤਾ। ਕੁਝ ਅਨੁਪਾਨ ਦੱਸੇ ਤੇ ਦਵਾਈ ਭੇਜਣ ਲਈ ਮੈਨੂੰ ਪਤਾ ਲਿਖਵਾ ਦਿਤਾ। ਮੈਂ ਅੱਜ ਹੀ ਸਤਿਗੁਰੂ ਜੀ ਦੇ ਵੈਦ ਗੁਰਦੇਵ ਸਿੰਘ ਨੂੰ ਚਿੱਠੀ ਲਿਖ ਦਿਤੀ। ਤਾਕਿ ਉਹ ਕਿਸ਼ੋਰ ਨਾਇਕ ਦੇ ਧਾਤੂ ਰੋਗ ਨੂੰ ਮੋੜਾ ਪਾ ਸਕੇ।

ਕਿਸ਼ੋਰ ਦਾ ਪਤਾ : ਕਿਸ਼ੋਰ ਨਾਇਕ, ਬਾਲੀ ਸ਼ਾਹੀ, ਹਰੀਜਨ ਬਸਤੀ,

ਡਾ: ਪੁਰੀ (ਉੜੀਸਾ)।

ਸਤਿਗੁਰੂ ਜੀ ਦੇ ਨਾਲ ਆਏ ਜਥੇ ਨੇ 3 ਵਜੇ ਦੁਪਹਿਰ ਤਕ ਲੰਗਰ ਛਕ-ਛਕਾ ਲਿਆ। ਧਰਮ ਸਿੰਘ ਨੇ ਕਰਾਏ ਤੇ ਲਿਆ ਸਾਮਾਨ ਬਿਲੇ ਲਾਣਾ ਤੇ ਮਕਾਨਾਂ ਦੇ ਕਰਾਏ ਅਦਾ ਕਰਨੇ ਸਨ। ਅਸੀਂ 4.15 ਤੇ ਸ਼ਾਮੀ ਸਟੇਸ਼ਨ ਤੇ ਪੁੱਜੇ ਤਾਂ ਸਤਿਗੁਰੂ ਜੀ ਸਾਡਾ ਸਭ ਦਾ ਪਤਾ ਕਰਨ ਆ ਰਹੇ ਸਨ! ਸਾਰੇ ਸਫ਼ਰ ਦੌਰਾਨ ਮੈਂ ਵੇਖਿਆ ਹੈ ਕਿ ਸੰਬੰਧਤ ਸੇਵਕ ਜਾਂ ਅਸੀਂ ਤਾਂ ਹਜ਼ੂਰ ਦਾ ਓਨਾ ਧਿਆਨ ਨਹੀਂ ਰਖਦੇ ਜਿੰਨਾ ਉਹ ਸਾਡਾ ਖਿਆਲ ਰਖਦੇ ਹਨ। ਉਹਨਾਂ ਨੂੰ ਇਕ ਇਕ ਆਦਮੀ ਦਾ ਪਤਾ, ਉਸ ਦੀ ਲੋੜ ਅਤੇ ਉਹਦੀ ਸਿਹਤ ਬਾਰੇ ਚੇਤਾ ਹੁੰਦਾ ਹੈ।

## ਸ਼੍ਰੀ ਭਗਵਤ ਦਿਆਲ ਗਵਰਨਰ ਉੜੀਸਾ

ਪੁਰੀ ਆਇਆਂ, ਸਤਿਗੁਰੂ ਜੀ ਨੂੰ ਖਿਆਲ ਆਇਆ ਕਿ ਹਰਿਆਣੇ ਦਾ ਇਕ ਪੁਲੀਟੀਕਲ ਲੀਡਰ, ਅੱਜ ਕਲ੍ਹ ਉੜੀਸਾ ਦਾ ਗਵਰਨਰ ਹੈ, ਉਸ ਨਾਲ ਸੰਪਰਕ ਕੀਤਾ ਜਾਇ। ਪਰਸਪਰ ਸੰਬੰਧ ਬਹੁਤ ਚੰਗੇ ਸਨ। ਇਹ ਸੱਜਣ ਸੀ ਸ਼੍ਰੀ ਭਗਵਤ ਦਿਆਲ

ਸ਼ਰਮਾ । ਸਤਿਗੁਰੂ ਜੀ ਨੇ ਆਪਣੇ ਸਕੱਤਰ ਤਰਸੇਮ ਸਿੰਘ ਅਤੇ ਸੰਤ ਧਰਮ ਸਿੰਘ ਨੂੰ ਕਹਿ ਰਖਿਆ ਸੀ ਕਿ ਸ਼੍ਰੀ ਸ਼ਰਮਾ ਨਾਲ ਟੈਲੀਫੋਨ ਕੰਟੈਕਟ ਕਰਨ, ਪਰ ਸਬੱਬ ਅਜਿਹਾ ਬਣਿਆ ਕਿ ਉਹ ਸਫਲ ਨ ਹੋ ਸਕੇ ।

ਸਤਿਗੁਰੂ ਜੀ ਦੇ ਮਨ ਵਿਚ ਸੀ ਕਿ ਉੜੀਸਾ ਦੇ ਗਵਰਨਰ ਬਣੇ ਆਪਣੇ ਪ੍ਰੇਮੀ ਸ਼੍ਰੀ ਭਗਵਤ ਦਿਆਲ ਸ਼ਰਮਾ ਨੂੰ ਦੱਸ ਦਿਤਾ ਜਾਇ ਕਿ ਤੇਰੀ ਸਟੇਟ ਵਿਚ ਆ ਕੇ ਤੁਰ ਚੱਲੇ ਹਾਂ । ਸੋ ਪੁਰੀ ਸਟੇਸ਼ਨ ਦੇ ਨਾਲ ਹੀ ਏਥੋਂ ਦੇ ਮੁਖ ਡਾਕਘਰ ਵਿਚ ਸਤਿਗੁਰੂ ਜੀ ਨਿਕਟੀ ਸੇਵਕਾਂ ਨਾਲ ਪਧਾਰੇ । ਪੋਸਟ ਮਾਸਟਰ ਨੂੰ ਆਪਣੀ ਇੱਛਾ ਦੱਸੀ ਤਾਂ ਉਸ ਨੇ ਗੱਲ ਕਰਵਾ ਦੇਣ ਲਈ ਉੜੀਸਾ ਦੇ ਗਵਰਨਰ ਦੇ ਨੰਬਰ ਘੁਮਾਏ ।

ਮੇਲ ਹੋ ਗਿਆ । ਸ਼੍ਰੀ ਭਗਵਤ ਦਿਆਲ ਸ਼ਰਮਾ ਜੀ ਨੂੰ ਕਰਨ (ਕੰਨ) ਦਰਸ਼ਨ ਹੋ ਗਏ । ਗਵਰਨਰ ਸਾਹਿਬ ਨੇ ਹੈਰਾਨੀ ਪਰਗਟ ਕੀਤੀ : ਪੁਰੀ ਆਏ ਹੋ ਤਾਂ ਕਿਉਂ ਭੁਵਨੇਸ਼ਵਰ ਆ ਮੈਨੂੰ ਦਰਸ਼ਨ ਨਹੀਂ ਦਿਤੇ । ਸਤਿਗੁਰਾਂ ਦੱਸਿਆ : ਅਸਾਂ ਬਾਈ ਰੋਡ (ਸੜਕ ਦੁਆਰਾ) ਆ ਮਿਲਣਾ ਸੀ ਪਰ ਫੋਨ ਤੇ ਕੁਨੈਕਸ਼ਨ ਨਹੀਂ ਸੀ ਮਿਲ ਰਿਹਾ । ਸ਼੍ਰੀ ਸ਼ਰਮਾ ਨੇ ਅਫਸੋਸ ਪਰਗਟ ਕੀਤਾ : ਕੋਲ ਆਇਆਂ ਦੀ ਵੀ ਕੋਈ ਸੇਵਾ ਨਹੀਂ ਹੋ ਸਕੀ, ਅਸੀਂ ਰਿਹਾਇਸ਼ ਲਈ ਸਰਕਟ ਹਾਊਸ ਵਿਹਲਾ ਕਰਵਾਂਦੇ, ਪਤਾ ਨਹੀਂ ਰਿਹਾਇਸ਼ ਕੈਸੀ ਮਿਲੀ ਹੋਵੇ । ਸਤਿਗੁਰੂ ਜੀ ਨੇ ਓ. ਕੇ. (ਸਭ ਠੀਕ) ਹੈ ਆਖ ਕੇ ਪਰਵਾਰਕ ਸੁਖ ਸਾਂਦ ਪੁਛੀ ।

ਅੰਤਮ ਗੱਲ, ਗਵਰਨਰ ਉੜੀਸਾ ਨੇ ਇਹ ਕੀਤੀ ਕਿ ਜੇ ਸਤਿਗੁਰੂ ਜੀ ਨੂੰ ਸਮਾਂ ਮਿਲੇ ਤਾਂ ਏਥੇ ਦੀ ਗਊਸ਼ਾਲਾ ਜ਼ਰੂਰੀ ਵੇਖੀ ਜਾਇ । ਅਤੇ ਗਊਸ਼ਾਲਾ ਦੇ ਉਤਮ ਪ੍ਰਬੰਧ ਲਈ ਬਿਹਤਰ ਸੁਝਾਉ ਜ਼ਰੂਰ ਦਿਤੇ ਜਾਣ ।

ਟੈਲੀਫੋਨ ਟਾਕ (ਗੱਲ) ਖ਼ਤਮ ਹੋਣ ਤੇ ਸ੍ਰੀ ਸਤਿਗੁਰੂ ਜੀ ਮੈਨੂੰ ਦੱਸਿਆ : ਭਗਵਤ ਦਿਆਲ ਥਾਂ ਸਿਰ ਹੀ ਹੈ । ਉਸ ਨੇ ਸਰਕਾਰੀ ਉੱਚ ਪਦਵੀ ਪ੍ਰਾਪਤ ਕਰ ਬੋਲਚਾਲ ਤੇ ਵਿਹਾਰ ਵਿਚ ਕੋਈ ਫ਼ਰਕ ਨਹੀਂ ਪਾਇਆ ।

## ਦਿੱਲੀ ਦਾ ਫ਼ਰਨੀਚਰ ਮੇਕਰ

ਸਟੇਸ਼ਨ ਪੁਰੀ ਦੇ, ਪੋਸਟ ਮਾਸਟਰ ਨੇ ਬੇਨਤੀ ਕੀਤੀ ਕਿ ਉਨ੍ਹਾਂ ਦੇ ਇਸ ਪੋਸਟ ਆਫ਼ਿਸ ਦੀ ਛੱਤ ਡਿੱਗਣ ਨੂੰ ਫਿਰਦੀ ਹੈ, ਮਹਿਕਮਾ ਧਿਆਨ ਨਹੀਂ ਦੇ ਰਿਹਾ । ਇਹ ਦਿੱਲੀ ਵਿਚ ਸੰਬੰਧਤ ਮੰਤਰੀ ਨੂੰ ਜ਼ਰੂਰ ਧਿਆਨ ਦੇਣ ਲਈ ਜ਼ੋਰ ਦੇਣਾ । ਉਸ ਨੂੰ ਉੜੀਸਾ ਦੇ ਗਵਰਨਰ ਨਾਲ ਗੱਲਬਾਤ ਤੋਂ ਜਾਪ ਰਿਹਾ ਸੀ ਕਿ ਇਹ ਸਰਕਾਰ ਦੇ ਪਰਮ ਉਚ ਅਧਿਕਾਰੀਆਂ ਵਿਚ ਰਸੂਖ ਰਖਣ ਵਾਲੇ ਹਨ ।

ਟੈਲੀਫੋਨ ਦਾ ਖਰਚਾ ਅਦਾ ਕਰ ਬਾਹਰ ਆਏ ਤਾਂ ਦਿੱਲੀ ਦਾ ਇਕ ਸਿਖ ਸਰਦਾਰ ਮਹਿੰਦਰ ਸਿੰਘ, ਫਰਨੀਚਰ ਮੇਕਰ, ਆ ਚਰਨੀਂ ਲਗਾ । ਉਸ ਨੇ ਪੁਰੀ ਜੈਸੀ ਪਵਿੱਤਰ ਨਗਰੀ ਵਿਚ ਗੁਰੂ ਕੇ ਦਰਸ਼ਨ ਕਰ ਆਪਣੇ ਆਪ ਨੂੰ ਸੁਭਾਗਾ ਜਾਣਿਆ । ਸਤਿਗੁਰੂ ਜੀ ਨੇ ਉਸ ਦੀ ਪਰਵਾਰਕ ਜਾਣ ਪਛਾਣ ਲੈ ਉਸ ਦਾ ਮਾਣ ਵਧਾਇਆ ।

## ਪੁਰੀ ਗਊਸ਼ਾਲਾ

ਟੈਕਸੀ ਕਾਰ ਦੀ ਉਡੀਕ ਹੋ ਰਹੀ ਸੀ। ਇਹ ਸਾਡੇ ਨਾਲ ਸੰਬੰਧਤ ਕੰਮਾਂ ਵਿਚ ਹੀ ਵਿਅਸਤ ਸੀ। ਓ. ਆਰ. ਓ. 463 ਨੰ: ਦੀ ਗੱਡੀ ਜਿਸ ਨੂੰ ਸ੍ਰੀ ਰਘੁਬੀਰ ਮਹਾਕੁੰਡ ਚਲਾ ਰਿਹਾ ਸੀ, ਉਹ ਸਟੇਸ਼ਨ ਤੇ 6.30 ਸ਼ਾਮੀ ਹੀ ਆਇਆ। ਇਸ ਗੱਡੀ ਤੇ ਸ੍ਰੀ ਸਤਿਗੁਰੂ ਜੀ ਅਤੇ ਆਪ ਜੀ ਦੀ ਸੇਵਾ ਵਿਚ ਖ਼ਜ਼ਾਨਚੀ ਸੰਤ ਮਹਿੰਦਰ ਸਿੰਘ ਪੂਰਬਾ, ਸਕੱਤਰ ਸੰਤ ਤਰਸੇਮ ਸਿੰਘ ਅਤੇ ਲੇਖਕ ਪ੍ਰੀਤਮ ਸਿੰਘ ਕਵੀ ਨਾਲ ਗਏ। ਗਵਰਨਰ ਸਾਹਿਬ ਦੀ ਦੱਸੀ ਹੋਈ ਗਊਸ਼ਾਲਾ ਜੁ ਸਟੇਸ਼ਨ ਤੋਂ ਦੋ ਤਿੰਨ ਕਿਲੋਮੀਟਰ ਦੇ ਫ਼ਾਸਲੇ ਤੇ ਸੀ, ਵੇਖਣ ਵਾਸਤੇ।

ਭੀੜੀਆਂ-ਖੁਲ੍ਹੀਆਂ ਗਲੀਆਂ ਲੰਘਦੇ ਅਸੀਂ ਉਸ ਥਾਂ ਪਹੁੰਚ ਗਏ ਜਿਥੇ 'ਸ੍ਰੀ ਜੈਗਨਾਥ ਪੁਰੀ ਗਊਸ਼ਾਲਾ' ਸਥਿਤ ਸੀ। ਅਨ੍ਹੇਰਾ ਪੈਰੋ ਪੈਰ ਉਤਰ ਰਿਹਾ ਸੀ। ਮੈਨੇਜਰ, ਸ੍ਰੀ ਰਾਮ (75) ਸਤਿਗੁਰੂ ਜੀ ਦੀ ਸੇਵਾ ਵਿਚ ਉਪਸਥਿਤ ਹੋ ਗਿਆ। ਏਥੇ ਇਕ ਉੱਚਾ ਸੀਮਿੰਟ ਥੜਾ ਸੀ, ਉਸ ਦੇ ਪਾਸ ਖਲੋਤਿਆਂ ਹੀ ਗੱਲਬਾਤ ਸ਼ੁਰੂ ਹੋ ਗਈ। ਗਊ ਹਾਤਾ ਵੀ ਨਾਲ ਹੀ ਸੀ। 5-4 ਪਸ਼ੂ ਬਾਹਰ ਖਲੋਤੇ ਵੀ ਦਿੱਸ ਰਹੇ ਸਨ।

ਸ੍ਰੀ ਰਾਮ ਮੈਨੇਜਰ ਨੇ ਦੁਖ ਭਰੇ ਹਿਰਦੇ ਨਾਲ ਦੱਸਿਆ : ਮੈਂ ਬੜੀ ਭਾਵਨਾ ਤੇ ਕੁਰਬਾਨੀ ਦੇ ਜਜ਼ਬੇ ਨਾਲ, ਗਊ ਰੱਖਿਆ ਅਤੇ ਸੇਵਾ ਸੰਭਾਲ ਲਈ ਕੁਰਬਾਨੀ ਦੇ ਜਜ਼ਬੇ ਨਾਲ ਗਊ ਸ਼ਾਲਾਵਾਂ ਦੀ ਦੇਖ ਰੇਖ ਕਰਦਾ ਆ ਰਿਹਾ ਹਾਂ ਪਰ ਏਥੋਂ ਦੇ ਲੋਕ ਬੜਾ ਦੁਖ ਦਿੰਦੇ ਹਨ। ਪੱਠੇ ਉਜਾੜਦੇ, ਵਾੜਾਂ ਉਖਾੜਦੇ ਹਨ। ਕਾਨੂੰਨ ਦਾ ਵੀ ਏਥੇ ਭੈ ਨਹੀਂ। ਕੋਈ ਫਰਿਆਦ ਸੁਨਣ ਨੂੰ ਵੀ ਤਿਆਰ ਨਹੀਂ। ਇਹ ਲੋਕ ਸਾਨੂੰ ਆਪਣੇ ਵਿਚੋਂ ਨਹੀਂ ਜਾਣਦੇ। ਮੈਂ ਏਥੇ ਗਊਸ਼ਾਲਾ ਦੀ ਰਖਵਾਲੀ ਕਰਦਿਆਂ ਲੋਕਾਂ ਤੋਂ ਮਾਰ ਖਾਧੀ ਹੈ। ਕੋਰਟ ਵਿਚ ਮੁਕੱਦਮਾ ਚਲ ਰਿਹਾ ਹੈ। ਮੇਰੇ ਹੱਕ ਵਿਚ ਕੋਈ ਸੱਚੀ ਗਵਾਹੀ ਦੇਣ ਨੂੰ ਤਿਆਰ ਨਹੀਂ। ਮੈਂ ਤਾਂ ਏਨਾ ਪਰੇਸ਼ਾਨ ਹਾਂ ਕਿ ਗਊਸ਼ਾਲਾ ਬੰਦ ਕਰਕੇ ਜਾ ਰਿਹਾ ਹਾਂ।

ਇਕ ਹੋਰ ਸੱਜਣ ਜੁ ਮੈਨੇਜਰ ਦਾ ਸਹਿਯੋਗੀ ਸੀ ਉਸ ਦਾ ਨਾਮ ਕਲਿਆਣ ਜੀ (70) ਸੀ। ਉਸ ਨੇ ਦੱਸਿਆ ਸੀ ਕਿ ਏਥੇ ਗਊਸ਼ਾਲਾ ਦੇ ਨਾਲ ਦੀ ਦੂਜੀ, ਖੁਰਦਾ ਰੋਡ ਤੇ, ਕੋਈ 40 ਕਿ: ਮੀ: ਵਾਟ ਤੇ ਹੈ। ਜਿਸ ਗਊਸ਼ਾਲਾ ਵਿਚ ਅਸੀਂ ਖਲੋਤੇ ਸਾਂ, ਇਸ ਵਿਚ ਕੁਲ 38 ਪਸ਼ੂ ਸਨ ; 19 ਗਊਆਂ, 6 ਵਹਿੜਾਂ, 2 ਬੈਲ, 5 ਸਾਹਣ, 6 ਬਛੜੇ। ਇਹਨਾਂ 'ਚੋਂ ਕੇਵਲ 4 ਗਊਆਂ ਦੁੱਧ ਦਿੰਦੀਆਂ ਸਨ। ਚਹੁੰਆਂ ਦਾ ਦੁੱਧ ਸਿਰਫ਼ 16 ਕਿਲੋ ਸੀ।

ਸਤਿਗੁਰੂ ਜੀ ਨੇ ਸਾਰੇ ਆਲੇ ਦੁਆਲੇ ਨੂੰ ਧਿਆਨ ਨਾਲ ਤਕ, ਗਊਆਂ ਦੀ ਦਸ਼ਾ ਵੇਖ ਫ਼ਰਮਾਇਆ : ਗਊਆਂ ਤੁਸੀਂ ਠੀਕ ਤਰ੍ਹਾਂ ਸੰਭਾਲਦੇ ਹੋ, ਮੈਨੂੰ ਵੇਖ ਕੇ ਖੁਸ਼ੀ ਹੋਈ ਹੈ। 200/- ਗੁਰੂ ਜੀ ਵਲੋਂ ਗਊਆਂ ਦੀ ਖ਼ੁਰਾਕ ਹਿਤ ਦਿਤਾ ਗਿਆ, ਸ੍ਰੀ ਰਾਮ ਹੁਰਾਂ ਧਨਵਾਦ ਕੀਤਾ ਤੇ ਨਾਲ ਹੀ ਅਰਜ਼ ਕੀਤੀ : ਆਪ ਜੀ ਕਲਕੱਤੇ ਤਾਂ ਜਾ ਹੀ ਰਹੇ ਹੋ ਜੇ ਸਮਾਂ ਮਿਲੇ ਤਾਂ ਸਾਡੀ ਗਊਸ਼ਾਲਾ ਦੇ ਪ੍ਰੈਜ਼ੀਡੈਂਟ ਨੂੰ ਜ਼ਰੂਰ ਮਿਲਣਾ। ਉਸ ਨੂੰ

ਗਊਸ਼ਾਲਾ ਦੀ ਸੇਵਾ ਸੰਭਾਲ ਵਲੋਂ ਵੀ ਜ਼ਰੂਰ ਦੱਸਣਾ। ਉਸ ਦਾ ਪਤਾ ਹੈ :

ਸ੍ਰੀ ਹੀਰ ਜੀ ਭਾਈ ਮਾਰਫ਼ਤ ਸੁੰਦਰ ਦਾਸ ਠਾਕੁਰ ਜੀ
4 ਲਾਰਕਸ ਲੇਨ, ਕਲਕੱਤਾ—1

ਸਾਡੀ ਵਾਪਸੀ 7.00 ਵਜੇ ਰਾਤੀਂ ਹੋਈ।

## ਪੁਰੀ ਵਿਚ ਖਰਚ

ਸਾਫ਼ ਸੁਥਰਾ ਸਟੇਸ਼ਨ, ਵਿਚ ਵਿਚ ਬੇਲ ਬੂਟੇ, ਅਸਮਾਨ ਤੇ ਲਾਲੀ ਜਿਹੀ ਦੀ ਕੋਰ ਤੇ ਪੰਛੀਆਂ ਦਾ ਸ਼ੋਰ। ਡ੍ਰਾਈਵਰ ਸ੍ਰੀ ਰਘੁਨਾਥ ਮਹਾਕੁੰਡ ਨੂੰ 40/- ਸਤਿਗੁਰੂ ਜੀ ਵਲੋਂ ਬਖਸ਼ਿਸ਼।

ਮੈਂ ਸੰਤ ਮਹਿੰਦਰ ਸਿੰਘ ਪੂਰਬੇ ਨੂੰ ਪੁਛਿਆ : ਪੁਰੀ ਵਿਚ ਸਾਡਾ ਖਰਚ ਕਿੰਨਾ ਕੁ ਹੋ ਗਿਆ ਹੈ ? ਉਸ ਨੇ ਦੱਸਿਆ : ਕੁਲ ਮਿਲਾ ਕੇ 2500/- ਹੁਣ ਤਕ ਖਰਚ ਆਇਆ ਹੈ।

ਸਤਿਗੁਰੂ ਜੀ ਨੇ ਰਹਿਰਾਸ ਦਾ ਪਾਠ ਤਾਂ ਸਟੇਸ਼ਨ ਤੇ ਆਉਣ ਤਕ ਕਰ ਲਿਆ। ਸੈਲੂਨ ਵਿਚ ਆਉਂਦਿਆਂ ਹੀ ਪੰਡਿਤ ਜੀ, ਫਰੀਦ ਜੀ ਆਦਿ ਨਾਲ ਦਸਮ ਗ੍ਰੰਥ ਦਾ ਪਾਠ ਆਰੰਭ ਹੋ ਗਿਆ।

## ਦਰਸ਼ਨ ਪ੍ਰੇਮੀ ਆਸ਼ਿਸ਼ ਕੁਮਾਰ

ਸ੍ਰੀ ਆਸ਼ਿਸ਼ ਕੁਮਾਰ ਰਾਏ ਤਾਂ ਕੱਲ੍ਹ ਦਾ ਹੀ ਸਤਿਗੁਰਾਂ ਤੇ ਮੁਗਧ ਹੋਇਆ ਫਿਰਦਾ ਸੀ। ਉਹ ਦਿਨੇ ਵੀ ਦੋ-ਚਾਰ ਚੱਕਰ ਲਗਾ ਹਟਿਆ ਸੀ। ਹੁਣ ਫਿਰ ਵਿਦਾਇਗੀ ਸਮੇਂ ਆਇਆ ਅਤੇ ਸਾਨੂੰ ਸਭ ਨੂੰ ਯਾਦ ਰਖਣ ਲਈ ਬੇਨਤੀਆਂ ਕਰਦਾ ਫਿਰ ਰਿਹਾ ਸੀ। ਸੱਚੇ ਪਾਤਸ਼ਾਹ ਜੀ ਦੇ ਵਿਦਾਇਗੀ ਸਮੇਂ ਦਰਸ਼ਨ ਕਰ ਧੰਨ-ਧੰਨ ਹੋ ਗਿਆ।

ਅੰਮ੍ਰਿਤਸਰ ਦਾ ਇਕ ਸਰਾਫ਼ ਸ. ਹਰਭਜਨ ਸਿੰਘ ਵੀ ਗੁਰੂ ਦਰਸ਼ਨਾਂ ਤੋਂ ਪ੍ਰਭਾਵਤ ਹੋ, ਚਰਨੀਂ ਆ ਲਗਾ।

9 ਵਜੇ ਰਾਤੀਂ ਸਾਡਾ ਸੈਲੂਨ ਕਲਕੱਤੇ ਜਾਣ ਵਾਲੀ ਗੱਡੀ ਨਾਲ ਲਗ ਹਰਕਤ ਵਿਚ ਆ ਗਿਆ ਅਤੇ ਅਸੀਂ ਸਭੇ ਆਪਣੇ ਆਪਣੇ ਕਮਰੇ ਵਿਚ ਜਾ ਡਟੇ।

ਅੱਜ ਸਵੇਰੇ ਸਤਿਗੁਰਾਂ ਇਕ ਦੋਹਾ ਕਿਹਾ ਸੀ, ਮੈਨੂੰ ਸੌਣ ਲੱਗਿਆਂ ਧਿਆਨ ਵਿਚ ਉਘੜਿਆ।

ਅਹੁ ਗਏ ਸਾਜਣ, ਅਹੁ ਗਏ,
ਲੰਘ ਗਏ ਦਰੀਆਉ।
ਅਸਾਂ ਰੱਜ ਨ ਗੱਲਾਂ ਕੀਤੀਆਂ,
ਸਾਡੇ ਮਨੋਂ ਨ ਲੱਥੜਾ ਚਾਉ।

## 14 ਫਰਵਰੀ 1980, ਵੀਰਵਾਰ
## ਕਲਕੱਤਾ (ਵੈਸਟ ਬੰਗਾਲ)

ਆਸਾ ਦੀ ਵਾਰ ਦਾ ਕੀਰਤਨ 6 ਵਜੇ ਸਵੇਰ ਤਕ ਹੋ ਗਿਆ। ਗੱਡੀ 'ਚੋਂ ਬਾਹਰ ਝਾਕਿਆਂ ਹਰ ਪਲ ਬਦਲਦੇ ਦ੍ਰਿਸ਼ਾਂ ਵਿਚੋਂ ਇਹ ਸਨ : ਸੁੱਕੇ ਖੇਤ, ਕੱਟੇ ਹੋਏ ਝੋਨੇ ਦੇ ਕਿਆਰੇ, ਕਿਤੇ ਕਿਤੇ ਹਰੇ ਕਚੂਚ ਰੁਖਾਂ ਦੇ ਝੁੰਡ, ਪੇਂਡੂ ਰਿਹਾਇਸ਼, ਕੱਚੀਆਂ ਕੰਧਾਂ ਉਤੇ ਸੁੱਕੇ ਘਾਹ ਵਾਲੀਆਂ ਤਿਕੋਨੀਆਂ ਛੱਤਾਂ !

### ਮੁੜ ਕੇ ਖੜਗਪੁਰ ਸਟੇਸ਼ਨ

ਥੋੜੇ ਮਿੰਟਾਂ ਤਕ ਗੱਡੀ ਖੜਗਪੁਰ ਪਹੁੰਚੀ ਤਾਂ ਏਥੋਂ ਦੀ ਸੰਗਤ ਵਿਚੋਂ ਕੁਛ ਸਰੀਰ ਆਪਣੇ ਸਤਿਗੁਰਾਂ ਦੇ ਮੁੜ ਦਰਸ਼ਨਾਂ ਨੂੰ ਪਲੇਟ ਫਾਰਮ ਤੇ ਆਏ। ਦੋਵੇਂ ਸ. ਪ੍ਰਤਾਪ ਸਿੰਘ, ਸ. ਜਸਵੰਤ ਸਿੰਘ, ਸ. ਲਖਬੀਰ ਸਿੰਘ ਜਿਸ ਨੇ ਏਥੇ ਹੀ ਹੁਣੇ ਭਜਨ ਪੁਛਿਆ। ਜਸਵੰਤ ਸਿੰਘ ਹੁਰਾਂ ਦਾ ਲੜਕਾ ਸੁਖਦਿਆਲ ਸਿੰਘ ਅਤੇ 4-5 ਸਿੰਘ ਹੋਰ। ਸਾਰੇ ਹੀ ਸਤਿਗੁਰੂ ਜੀ ਦੇ ਗਿਰਦ ਘੇਰਾ ਬੰਨ੍ਹ ਖਲੋਤੇ ਰਹੇ, ਪਰਵਾਰੇ ਹੋਏ ਚੰਨ ਵਰਗਾ ਦ੍ਰਿਸ਼ ਸੀ।

ਸਤਿਗੁਰੂ ਜੀ ਅਜ ਫੇਰ ਭਜਨ ਕਰਨ ਦੀ ਪ੍ਰੇਰਨਾ ਦਿੰਦਿਆਂ ਫ਼ਰਮਾਇਆ : ਭਜਨ ਕਰਨ ਦੀ ਆਦਤ ਜ਼ਰੂਰ ਪਾਓ। ਇਕ ਇਕ ਦਾਣਾ ਕਰਕੇ ਕਿੰਨਾ ਵੱਡਾ ਬੋਹਲ ਬਣ ਜਾਂਦਾ ਹੈ। ਤੁਹਾਡੇ ਨਿਤ ਭਜਨ ਕਰਨ ਨਾਲ ਤੁਹਾਡੇ ਪਾਸ ਤਕੜਾ ਖਜ਼ਾਨਾ ਹੋ ਜਾਵੇਗਾ। ਅਤੇ ਇਸ ਦਾ ਤੁਹਾਡੇ ਤਨ, ਮਨ ਅਤੇ ਧਨ ਤੇ ਪ੍ਰਭਾਵ ਪਏਗਾ।

1000/- ਹੋਰ

ਸਤਿਗੁਰਾਂ ਸਰਬ ਦਿਆਲ ਸਿੰਘ ਨੂੰ ਟੇਢੀ ਪੱਗ, ਸਿੱਧੀ ਦਸਤਾਰ ਵਿਚ ਤਬਦੀਲ ਕਰਨ ਲਈ ਪ੍ਰੇਰਨਾ ਦਿਤੀ। ਉਹ ਵੀ ਮੰਨ ਗਿਆ ਕਿ ਹੌਲੀ ਹੌਲੀ ਇਹ ਪ੍ਰੈਕਟਿਸ ਕਰੇਗਾ। ਏਥੇ ਮਹਿੰਦਰ ਸਿੰਘ ਪੂਰਬਾ ਤੋਂ ਸ੍ਰੀ ਸਤਿਗੁਰੂ ਜੀ ਨੇ ਆਪਣੇ ਪਿਆਰੇ ਸਿਖ ਜਸਵੰਤ ਸਿੰਘ ਨੂੰ 1000/- ਹੋਰ ਦਿਵਾਇਆ ਤੇ ਫ਼ਰਮਾਇਆ : ਗੁਰਦੁਆਰਾ ਗੁਰੂ ਨਾਨਕ ਬਾੜੀ ਦੀ ਉਸਰ ਰਹੀ ਬਿਲਡਿੰਗ ਵਾਸਤੇ ਇਹ ਰਕਮ ਦੇ ਦੇਣੀ। ਥੋੜੇ ਮਿੰਟ ਰੁਕ ਕੇ ਗਡੀ ਕਲਕਤੇ ਨੂੰ ਤੁਰੀ ਤਾਂ ਸ. ਜਸਵੰਤ ਸਿੰਘ ਵੀ ਕਲਕੱਤੇ ਤਕ ਨਾਲ ਹੋ ਪਏ, ਟਿਕਟ ਉਹ ਪਹਿਲਾਂ ਹੀ ਲੈ ਆਏ ਸਨ।

### ਕਲਕੱਤੇ ਦੇ ਰਾਹ ਵਿਚ

ਖੜਗਪੁਰੋਂ ਕਲਕਤੇ ਵਲ ਨੂੰ ਚੱਲੇ ਤਾਂ ਸੈਲੂਨ ਦੀਆਂ ਬੰਦ ਸ਼ੀਸ਼ੇ ਵਾਲੀਆਂ ਖਿੜਕੀਆਂ 'ਚੋਂ ਬਾਹਰ, ਖੁਸ਼ਕ ਖੇਤ, ਝੋਨਾ ਲਗੇ ਹਰੇ-ਹਰੇ ਖੇਤ, ਥਾਂ ਥਾਂ ਤਾਲਾਬਾਂ-ਛਪੜੀਆਂ ਵਿਚ ਜੁੜਿਆ ਪਾਣੀ, ਹਰੇ ਰੁੱਖਾਂ ਦੇ ਝੁੰਡ, ਪਿੰਡ ਪਹਿਲਾਂ ਜੇਹੇ ਹੀ, ਤਾੜ ਦੇ ਰੁਖਾਂ ਦੀਆਂ ਕਤਾਰਾਂ, ਬਾਂਸ, ਕੇਲਾ, ਅੰਬ ਆਦਿ ਬੂਟਿਆਂ ਦੇ ਸੁਹਾਵਣੇ ਦ੍ਰਿਸ਼, ਵਿਚ ਵਿਚ ਜੋਹੜ, ਦੁਆਲੇ ਨਾਰੀਅਲ ਦੇ ਰੁੱਖ; ਕਿਤੇ ਕਿਤੇ ਸਫੈਦ-ਫੂਲੇ ਸ਼ਰੀਂਹ।

ਸਤਿਗੁਰੂ ਜੀ ਨੇ 7 ਤੋਂ 8 ਤਕ ਰਾਗੀਆਂ ਨਾਲ ਬੈਠ ਤਰਬਕਾਰੀ ਕੀਤੀ, ਤਿਹਾਈਆਂ ਵਜਾਈਆਂ । 8.20 ਸਵੇਰੇ ਸਾਡੇ ਕਮਰੇ ਵਿਚ ਦਰਸ਼ਨ ਦਿਤੇ ਅਤੇ ਖਜ਼ਾਨ ਸਿੰਘ-ਘੁੱਲੇ ਆਦਿ ਨੂੰ 10 ਮਾਤਰਾ ਦੀ ਇਕ ਨਵੀਂ ਬੰਦਸ਼ ਸਮਝਾਈ, ਅੰਤਰਾ ਰਾਖਵਾਂ ਕਰ ਲਿਆ । ਨਵੀਂ ਰਚਨਾ, 'ਤੁਮ ਘਰਿ ਆਵਹੁ ਮੇਰੇ ਮੀਤ' ਉਤੇ ਹੀ ਸੀ ।

## ਇਕ ਯਾਦ ਪੁਰਾਣੀ

ਸਾਡੇ ਕਮਰੇ ਵਿਚ ਬੈਠਿਆਂ ਹੀ (ਕੋਈ ਵੱਖਰਾ ਆਸਣ ਨਹੀਂ, ਸਾਡੇ ਹੀ ਬਿਸਤਰੇ ਤੇ), ਅਸੀਂ ਸਤਿਕਾਰ ਵਜੋਂ ਹੇਠਲੇ, ਵਿਛੇ ਫ਼ਰਸ਼ ਤੇ ਬੈਠ ਗਏ । ਆਪ ਜੀ ਨੂੰ ਯਾਦ ਆਇਆ : ਇਕ ਵਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਗ਼ਾਲਬਨ 1957 ਵਿਚ ਕਸ਼ਮੀਰ ਜਾਣ ਵਾਲੇ ਸਨ । ਮੈਂ ਵੀ ਨਾਲ ਜਾਣ ਲਈ ਪੰ: ਗੋਪਾਲ ਸਿੰਘ ਦੁਆਰਾ ਸਿਫ਼ਾਰਸ਼ ਕਰਵਾ ਕੇ ਕਸ਼ਮੀਰ ਨੂੰ ਗਿਆ । ਓਦੋਂ ਮੈਂ ਪਹਿਲੀ ਵਾਰ ਸੱਚੇ ਪਾਤਸ਼ਾਹ ਜੀ ਨੂੰ ਭੈਰਵੀ ਦੀ ਧਮਾਰ ਸੁਣਾਈ,

ਆਲੀ ! ਦੇਖੋ, ਭੋਰ ਭਈ !!...

ਲੋਕ ਜਾਗੇ, ਪਵਨ ਜਾਗੇ, ਪੰਛੀ ਜਾਗੇ, ਗਗਨ ਬਿਰਾਜੇ ਆਲੀ ! ਦੇਖੋ...

ਸਤਿਗੁਰੂ ਜੀ ਮੇਰੇ ਨਿੱਠ ਕੇ ਤੇ ਬੈਠਵੀਂ ਲੈਅ ਵਿਚ ਇਕਸਾਰ ਗਾਉਣ ਨੂੰ ਸੁਣ ਬਹੁਤ ਪ੍ਰਸੰਨ ਹੋਏ । ਉਤਸ਼ਾਹ ਵਿਚ ਆ ਮੈਂ ਇਕ ਹੋਰ ਧਮਾਰ ਸੁਣਾਈ । ਇਹਦੀ ਉੱਠਾਣ ਹੀ 'ਗੁਰ' ਤੋਂ ਹੈ । ਸ਼ੰਕਰਾ ਬਿਲਾਵਲ ਦੀ ਇਸ ਧਮਾਰ ਦਾ ਅਰੰਭ ਹੈ :

ਅਬ ਕੌਊ ਕੈਸੇ ਹੋਰੀ ਖੇਲੇ !

ਮੈਂ ਵੇਖਿਆ ਸਤਿਗੁਰੂ ਸੱਚੇ ਪਾਤਸ਼ਾਹ ਜੀ ਮੇਰੀ ਲੈਅ ਪਕੜ ਦੀ ਘੜੀ ਮੁੜੀ ਦਾਦ ਦੇ ਰਹੇ ਸਨ । ਇਸ ਗੱਲ ਨੇ ਮੈਨੂੰ ਬਹੁਤ ਹੀ ਤਾਕਤ ਦਿਤੀ ।

## ਕਲਕੱਤੇ ਵਿਚ

ਅੰਤ ਕਲਕਤਾ ਦੀਆਂ ਸਬ ਅਰਬਨ ਬਸਤੀਆਂ ਅਤੇ ਕਈ ਤਰ੍ਹਾਂ ਦੇ ਕਲ-ਕਾਰਖਾਨਿਆਂ ਕੋਲੋਂ ਗੁਜ਼ਰਦੀ ਸਾਡੀ ਟ੍ਰੇਨ ਹਾਵੜਾ ਸਟੇਸ਼ਨ ਤੇ ਪਹੁੰਚ ਗਈ । ਵਕਤ ਸੀ 9.15 ਸਵੇਰ ।

ਏਥੇ ਸਟੇਸ਼ਨ ਤੇ ਸੁਆਗਤ ਲਈ ਕਈ ਸਰੀਰ ਪਹੁੰਚੇ ਹੋਏ ਸਨ । ਵਰਣਨ ਯੋਗ ਨਾਮ ਇਹ ਹਨ : ਸ. ਮਨਜੀਤ ਸਿੰਘ ਸਚਦੇਵ, ਸ. ਬਲਬੀਰ ਸਿੰਘ ਸਚਦੇਵ (ਪਿਤਾ ਪੁੱਤਰ) ਸ੍ਰੀ ਰਣਜੀਤ ਸਿੰਘ ਆਫ਼ 'ਪੁਲਮੈਨ', ਸੰਤ ਹਰਭਜਨ ਸਿੰਘ ਸ਼ਾਹਪੁਰੀ, ਪਤਨੀ ਬੱਚੇ ਤੇ ਹੋਰ ਸੰਗਤ । ਇਹ ਸਾਰੇ ਫੁਲ ਹਾਰ ਹਥਾਂ ਵਿਚ ਫੜੀ ਖਲੋਤੇ ਸਨ ।

ਇਹਨਾਂ ਵਿਚ, ਸਤਿਗੁਰੂ ਜਗਜੀਤ ਸਿੰਘ ਜੀ ਦਾ ਆਗਮਨ ਜਾਣ ਪੰਡਿਤ ਜਸਰਾਜ, ਹਿੰਦੁਸਤਾਨੀ ਸ਼ਾਸਤਰੀ ਸੰਗੀਤ ਦੀ ਸਿਖਰ ਵੀ ਖਲੋਤਾ ਸੀ, ਪਤਨੀ ਜਾਂ ਸ਼ਿਸ਼ਾ ਸਮੇਤ । ਗੁਰੂ ਜੀ ਨੂੰ ਗਲਵਕੜੀ ਪਾ ਕੇ ਮਿਲਿਆ ਅਤੇ ਚੱਲਣ ਵਾਲੀ ਗੱਡੀ ਤੇ ਚੜ੍ਹ ਜਾਣ ਦੀ ਆਗਿਆ ਮੰਗੀ । ਕਿਸੇ ਪ੍ਰੋਗਰਾਮ ਤੇ ਮਹਾ ਕਲਾਕਾਰ ਜੀ ਜਾ ਰਹੇ ਸਨ ।

ਸਤਿਗੁਰੂ ਜੀ ਨੇ ਕਲਕਤੇ ਵਾਲੇ ਸਿੰਘਾਂ ਨਾਲ ਸ. ਜਸਵੰਤ ਸਿੰਘ ਖੜਗਪੁਰੀ ਨੂੰ

ਆਪ ਜਾਣੂੰ ਕਰਵਾਇਆ । ਬਚਨ ਕੀਤਾ : ਇਹਨਾਂ ਦੇ ਜਤਨ ਮਿਲ ਬੈਠਣ ਵਾਲੇ ਹਨ, ਖੜਗਪੁਰੀਏ ਸਿਖ ਫੁੱਟ ਪਰਣਾਏ ਨਹੀਂ । ਸ. ਮੇਵਾ ਸਿੰਘ ਦੇ ਪਲੇਨ ਲਈ 1000/- ਹੋਰ ਦਿਤਾ ਹੈ । ਇਹਨਾਂ ਨੂੰ ਜਿੰਨਾ ਦਿਤਾ ਜਾਵੇ, ਥੋੜਾ ਹੈ । ਇਹ ਮਿਲ ਬੈਠਣ ਨੂੰ ਤਰਜੀਹ ਦਿੰਦੇ ਹਨ ।

## ਕੇਮੇਕ ਕੋਰਟ ਵਿਖੇ

ਏਥੋਂ ਸਾਰੀ ਸੰਗਤ ਸ. ਮਨਜੀਤ ਸਿੰਘ-ਬੀਬੀ ਜਸਮੀਤ ਕੋਰ ਕੇ ਘਰ, ਕੈਮੇਕ ਸਟਰੀਟ ਵਿਖੇ, ਕੈਮੇਕ ਕੋਰਟ, ਇਕ 10 ਮਨਜ਼ਲੀ ਬਿਲਡਿੰਗ ਦੇ ਫਲੈਟ ਨੰ: 7 ਬੀ ਵਿਚ ਪਹੁੰਚ ਗਏ । ਇਹ ਫਲੈਟ ਇਹਨਾਂ ਦਾ ਆਪਣਾ ਹੈ । ਘਰ-ਆਂਗਣ ਖੂਬਸੂਰਤੀ ਨਾਲ ਸਜਿਆ ਸਤਿਗੁਰੂ ਜੀ ਦੀ ਇੰਤਜ਼ਾਰ ਵਿਚ ਸੀ । ਸਾਰਾ ਪਰਵਾਰ ਹੱਥ ਜੋੜੀ ਸਤਿਗੁਰੂ ਜੀ ਅਤੇ ਸਾਧ ਸੰਗਤ ਦੀ ਸੇਵਾ ਵਿਚ ਜੁਟ ਗਿਆ । ਕੈਮੇਕ ਕੋਰਟ ਦੀ 10 ਵੀਂ ਛੱਤੇ ਤਿਰਪਾਲਾਂ ਲਗਾ ਕੇ ਇਕ ਵਿਸ਼ਾਲ ਕਮਰਾ ਬਣਾਇਆ ਗਿਆ ਸੀ । ਏਥੇ ਹੀ ਲੰਗਰ ਅਤੇ ਬਹੁਤ ਸਾਰੀ ਸੰਗਤ ਦਾ ਨਿਵਾਸ ਸੀ ।

ਅਜੇ ਸਤਿਗੁਰੂ ਜੀ ਹਾਲ ਕਮਰੇ ਵਿਚ ਇਕ ਸੁਸੱਜਿਤ ਸੋਫੇ ਉਤੇ ਬੈਠੇ ਸਾਧ ਸੰਗਤ ਨੂੰ ਦਰਸ਼ਨ ਦੇ ਹੀ ਰਹੇ ਸਨ ਕਿ ਇਕ ਜਵਾਨ ਸ. ਸੁਰਿੰਦਰ ਸਿੰਘ ਮਨਚੰਦਾ, ਜਿਸਨੂੰ 'ਮਾਟਾਡੋਰ' ਵੀ ਕਿਹਾ ਜਾਂਦਾ ਹੈ, ਇਕ ਅਟੈਚੀ ਫੜੀ ਆ ਚਰਨੀਂ ਲਗਾ । ਸਤਿਗੁਰੂ ਜੀ ਨੇ ਨਮਸਕਾਰ ਕਰਨ ਹਿਤ ਝੁਕੇ ਮਨਚੰਦਾ ਦੀ ਪਿੱਠ ਤੇ ਇਕ ਪਿਆਰ-ਘਸੁੰਨ ਜੜਿਆ ਤੇ ਮੁਸਕਰਾ ਕੇ ਕਿਹਾ : ਮੇਰਾ ਫੋਨ ਰਾਤੀਂ ਮਿਲ ਗਿਆ ਸੀ ?

'ਹਾਂ ਜੀ, ਤਾਂ ਹੀ ਤਾਂ ਸਵੇਰੇ ਪਲੇਨ ਫੜਕੇ ਉਡ ਆਇਆ ਹਾਂ ।'

ਸ. ਰਣਜੀਤ ਸਿੰਘ ਪੁਲਮੈਨ ਵਲ ਮਨਚੰਦਾ ਨੂੰ ਤਕਾ ਕੇ ਸਤਿਗੁਰੂ ਜੀ ਬੋਲੇ : ਵੇਖ ਲੈ, ਰਣਜੀਤ ਦੀ ਦਾੜ੍ਹੀ ਪਿਛਲੇ ਸਾਲ ਨਾਲੋਂ ਵੱਡੀ ਹੋ ਗਈ ਹੈ ।

ਸੰਗਤ, ਜੁੜਦਿਆਂ-ਜੁੜਦਿਆਂ ਇਹ ਵਿਸ਼ਾਲ ਹਾਲ ਭਰ ਗਿਆ, 10.30 ਵਜੇ ਸ੍ਰੀ ਜਿਅੰਤ ਬੋਸ-ਕੁਮਾਰ ਬੋਸ ਭਰਾਵਾਂ ਨੂੰ ਫੋਨ ਕਰਵਾਇਆ ਕਿ ਇਹ 3.30 ਤਕ ਏਥੇ ਪਹੁੰਚ ਜਾਣ । ਇਹ ਸ਼ਾਸਤਰੀ ਸੰਗੀਤ ਦੇ ਉਭਰਦੇ ਕਲਾਕਾਰ ਹਨ । ਪਹਿਲਾ ਪੇਟੀ ਵਜਾਉਂਦਾ ਹੈ, ਦੂਜਾ ਤਬਲਾ ।

ਮੈਂ ਜਦੋਂ ਸਤਿਗੁਰੂ ਜੀ ਨਾਲ ਸ. ਮਨਜੀਤ ਸਿੰਘ ਦੇ ਸੰਗਤ ਪ੍ਰਤੀ ਸੇਵਾ ਸਤਿਕਾਰ ਦਾ ਪ੍ਰਸੰਸਾ ਭਰਿਆ ਜ਼ਿਕਰ ਕੀਤਾ ਤਾਂ ਸਤਿਗੁਰਾਂ ਫ਼ਰਮਾਇਆ : ਇਹ ਤਾਂ ਹੈ ਹੀ, ਪਰ ਇਹਦੇ ਘਰੋਂ ਬੀਬੀ ਜਸਮੀਤ ਦੀ ਗੱਲ ਲੰਘਵੀਂ ਹੈ । ਸੇਵਾ, ਸਿਦਕ, ਸਤਿਕਾਰ, ਸ਼ੀਲਤਾ ਤੇ ਅਣਥਕਤਾ ਵਲੋਂ ਬੀਬੀ ਤੇ ਸਤਿਗੁਰਾਂ ਦੀ ਕਿਰਪਾ ਹੈ ।

ਕੁਝ ਸਿੰਘ ਇਸ ਘਰ ਕੱਲ੍ਹ ਦੇ ਪੁਜੇ ਹੋਏ ਸਨ । ਲੰਗਰ ਤਿਆਰ ਸੀ । ਸਤਿਗੁਰੂ ਜੀ ਤੇ ਸੰਗਤ, ਇਸ਼ਨਾਨ ਆਦਿ ਕਰ, ਛਕ ਛਕਾ ਕੇ, ਥਕਾਵਟ ਲਾਹਣ ਲਈ ਬਿਸਤਰਿਆਂ ਤੇ ਪੁਜ ਗਏ ।

## ਉਸਤਾਦ ਇਮਰਤ ਖਾਨ

ਹਜ਼ੂਰ ਦੇ ਪ੍ਰਸ਼ਾਦ-ਪਾਣੀ ਵਲੋਂ ਵਿਹਲੇ ਹੁੰਦਿਆਂ ਹੀ ਇਕ ਫੋਨ-ਭੇਂਟ ਕਲਕਤੇ ਦੇ ਪ੍ਰਸਿਧ ਸਿਤਾਰ ਵਾਦਕ ਉਸਤਾਦ ਇਮਰਤ ਖਾਂ ਨਾਲ ਹੋ ਗਈ : ਆਦਾਬ ਅਰਜ਼ ! ਆਜ ਸ਼ਾਮ ਕੋ ਆਪ ਕੇ ਘਰ ਦਰਸ਼ਨ ਕਰੇਂਗੇ ।...

ਮੈਂ ਅਭੀ ਬਤਾਤਾ ਹੂੰ (ਪੁੱਛ ਕੇ)...ਹਰਭਜਨ ਸਿੰਘ (ਸਿਤਾਰ) ਕੋ ਆਪ ਕੇ ਪਾਸ ਭੇਜਤਾ ਹੂੰ ।...

3 ਬਜੇ ?...4 ਬਜੇ ? ਹਾਂ, ਚਾਰ ਬਜੇ ਪਹੁੰਚ ਜਾਈਏ ਆਪ ਇਸੀ ਘਰ !...

ਮੈਂ ਸੋਚਤਾ ਥਾ, ਜਬ ਗਾੜੀ ਸੇ ਉਤਰੂੰਗਾ । ਨਿਸ਼ਾਤ ਮੇਰੇ ਪਾਸ ਆਏਗਾ ਦੌੜਤਾ ਹੂਆ, ਹੰਸਤਾ ਹੂਆ, ਮੇਰੇ ਗਿਰਦ ਘੂਮੇਗਾ !...

ਮਾਤਾ ਜੀ ਕੋ ਮੇਰੀ ਪ੍ਰਣਾਮ ਕਹਿਨਾ ।...

ਖਾਂ ਸਾਹਿਬ (ਵਲਾਇਤ ਖਾਨ) ਕੋ ਹਾਰਟ ਟ੍ਰਬਲ ਹੂਆ ਹੈ । ਕੱਲ ਹੀ, ਮੈਨੇ ਫੋਨ ਪਰ ਦਿੱਲੀ ਬਾਤ ਕੀ ਤੋ ਮਾਲੂਮ ਹੂਆ ਖਾਂ ਸਾਹਿਬ ਬਾਰੇ ।...

ਦਿੱਲੀ ਮੈਂ ਖਾਂ ਸਾਹਿਬ ਕੇ ਲੀਏ ਦੁਆ ਕਰਨੇ ਕੇ ਲੀਏ ਕਹਾ ਗਇਆ ਥਾ ।...

ਅਬ ਘਰ ਪਰ ਹੀ ਹੈਂ...

ਹਾਂ, ਅੰਬਾਲੇ ਮੈਂ ਹੈਂ । ਵੋਹ ਮੁਝੇ ਅੰਬਾਲੇ ਮੇਂ ਬੁਲਾ ਰਹੇ ਥੇ ।...ਆਨੇ ਸੇ ਪਹਿਲੇ ਮੈਂ ਡੇਹਰਾਦੂਨ ਫੋਨ ਕਰੂੰਗਾ । ਯਾ ਦਿਹਲੀ ਸੇ ਮਾਲੂਮ ਕਰਵਾਊਂਗਾ । ਛੋਟੇ ਬੱਚੇ ਕੁਛ ਗਾ-ਬਜਾ ਰਹੇ ਹੋਂਗੇ ?...ਘਰ ਨਜ਼ਦੀਕ ਹੀ ਹੈ ।...ਆਪ ਆਈਏ । ਸਾਜ਼ ਵਗੈਰਾ ਫਿਰ ਮੰਗਵਾ ਲੇਂਗੇ !...

ਸਤਿ ਸ੍ਰੀ ਅਕਾਲ ।

ਚੋਂਗਾ ਰਖਦਿਆਂ ਹੀ ਮੈਨੂੰ ਦਸਿਆ : ਕਹਿੰਦੇ ਸਨ, ਵੇਲੇ ਸਿਰ ਗੱਡੀ ਦਾ ਪਤਾ ਨਹੀਂ ਲਗਾ । ਨਹੀਂ ਤਾਂ ਸੁਆਗਤ ਲਈ ਮੌਕੇ ਤੇ ਪਹੁੰਚਦੇ ।

## ਦੁਕਾਨ ਦਾ ਸ਼ੁਭਾਰੰਭ

ਸ. ਮਨਜੀਤ ਸਿੰਘ-ਜਸਮੀਤ ਕੌਰ ਹੋਰਾਂ ਨੇ ਇਕ ਦੂਜੀ ਦੁਕਾਨ ਪਾਰਕ ਸੈਂਟਰ ਮਾਰਕਿਟ ਵਿਚ ਫ਼ਰਨਿਸ਼ (ਤਿਆਰ ਕਰਨਾ) ਕਰਵਾਈ ਸੀ। ਜਿਸ ਵਿਚ ਉਹ ਗਾਰਮੈਂਟ (ਸਿਲੇ ਸਿਲਾਏ ਬਸਤਰ) ਦਾ ਕੰਮ ਕਰਨਾ ਚਾਹੁੰਦੇ ਹਨ। ਉਸ ਦੀ ਆਰੰਭਕ ਰਸਮ ਸ੍ਰੀ ਸਤਿਗੁਰੂ ਜੀ ਦੇ ਚਰਨ ਪੁਆਉਣ ਨਾਲ ਕਰਨੀ ਚਾਹੁੰਦੇ ਸਨ, ਸੁ ਅੱਜ ਦਾ ਨਾਮ ਸਿਮਰਨ, ਨਿਤਨੇਮ ਅਤੇ ਕੀਰਤਨ-ਦੀਵਾਨ ਇਸ ਦੁਕਾਨ ਵਿਚ ਹੀ ਸਜਵਾਇਆ ਗਿਆ ।

2 ਵਜੇ ਦੁਪਹਿਰੇ ਏਥੇ ਸਤਿਗੁਰੂ ਜੀ ਦਾ ਆਗਮਨ ਸੀ ਕਿ ਫੋਨ ਦੀ ਬੈੱਲ ਹੋਈ । ਸਤਿਗੁਰੂ ਜੀ ਨੂੰ ਦੱਸਿਆ ਗਿਆ, ਲੁਧਿਆਣੇ ਤੋਂ ਫੋਨ ਹੈ । ਸ. ਸੁਰਿੰਦਰ ਸਿੰਘ ਬੋਲ ਰਿਹਾ ਸੀ । ਸਤਿਗੁਰੂ ਜੀ ਨੇ 'ਸਤਿ ਸ੍ਰੀ ਅਕਾਲ' ਕਹੀ ਅਤੇ ਨਾਲ ਹੀ ਤੁਰਤ ਫ਼ਰਮਾਇਆ : ਹੋਰ ਗੱਲ ਕੋਈ ਨਹੀਂ ਹੋਣੀ, ਮੈਂ ਬਹੁਤ ਲੇਟ ਹਾਂ । ਚੋਂਗਾ ਧਰਦਿਆਂ

ਹੀ ਆਪ ਕਾਰ ਸਵਾਰ ਹੋਏ ਅਤੇ 2.01 ਤੇ ਦੁਕਾਨ ਉਤੇ ਪਹੁੰਚ ਗਏ ।

ਅਰਦਾਸ ਹੋਈ ਤੇ ਨਾਮ ਸਿਮਰਨ ਸ਼ੁਰੂ ਹੋ ਗਿਆ । ਦੁਕਾਨ ਵਿਚ ਥਾਂ-ਥਾਂ ਫੁਲ ਲੜੀਆਂ ਖ਼ੂਬਸੂਰਤੀ ਵਾਸਤੇ ਲਟਕ ਰਹੀਆਂ ਸਨ । ਸੰਗਤ ਮਿਆਨੀ ਵਿਚ ਵੀ ਬੈਠੀ ਸੀ ਅਤੇ ਫ਼ਰਸ਼ ਤੇ ਵੀ । ਨਾਮ ਸਿਮਰਨ ਉਪਰੰਤ ਰਾਗੀ ਸਿੰਘਾਂ ਭੀਮਪਲਾਸੀ ਰਾਗ ਵਿਚ ਗੈਂਵਿਆਂ :

ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ ।
ਨੈਣ ਮਹਿੰਜੇ ਤਰਸਦੇ ਕਦ ਪਸੀ ਤਉ ਦੀਦਾਰ । (1094)

ਬਲਬੀਰ ਸਿੰਘ ਸਚਦੇਵ ਤੇ ਉਹਦੇ ਮਾਤਾ ਪਿਤਾ ਵੰਨਸੁਵੰਨੇ ਫਲ-ਫਰੂਟ ਥਾਲਾਂ ਵਿਚ ਲੈ ਕੇ ਹਾਜ਼ਰ ਹੋਏ । ਭੇਟਾ ਧਰ ਨਮਸਕਾਰ ਕੀਤੀ ਅਤੇ ਬੇਨਤੀ ਕੀਤੀ : ਦੁਕਾਨ ਦਾ ਨਾਮ ਆਪ ਜੀ ਕਿਰਪਾ ਕਰੋ ।

ਸਤਿਗੁਰੂ ਜੀ ਨੇ ਤੁਰਤ ਕਿਹਾ : 'ਟਵੈਲਥ ਗੁਰੂ ਗਿਫ਼ਟ ਆਰਟੀਕਲਜ਼ ।' ਆਈ ਸੰਗਤ ਨੂੰ ਫਲ ਅਤੇ ਮਿਠਾਈ ਵਰਤਾਏ ਗਏ ।

ਸਤਿਗੁਰੂ ਜੀ ਨੂੰ ਮੇਰੀ ਇਕ ਫੋਟੋਗ੍ਰਾਫਿਕ ਥੁੜ੍ਹ ਦਾ ਧਿਆਨ ਆਇਆ । ਬਲਬੀਰ ਸਿੰਘ ਨੂੰ ਪੁਛਿਆ : ਕੋਈ ਫਲੈਸ਼ ਹੈ ? ਫਿਰ ਬੋਲੇ : ਫਲੈਸ਼ ਕਰਨ ਵਾਲੀ ਗੰਨ ਨਹੀਂ ਮਿਲ ਸਕਦੀ ?

"ਮਿਲ ਸਕਦੀ ਹੈ, ਪਰ ਬੈਂਕੋਕ ਤੋਂ !"

"ਚੰਗਾ ਫਿਰ ਬੈਂਕੋਕ ਤੋਂ ਹੀ ਲੈ ਆਉਣੀ ।"

## ਕਿਥੇ ਹੈ ਤੇਰੀ ਕਾਰ ?

ਸ. ਰਣਜੀਤ ਸਿੰਘ ਨੇ ਮੈਨੂੰ ਦੱਸਿਆ : ਮੇਰੀ ਲੜਕੀ ਦੀਦੀ (8), ਮੈਨੂੰ ਰਾਤ ਦੀ ਹੀ ਕਹਿ ਰਹੀ ਸੀ ਕਿ ਸਟੇਸ਼ਨ ਤੇ ਸਤਿਗੁਰੂ ਜੀ ਦੇ ਸੁਆਗਤ ਲਈ ਜਾਣਾ ਹੈ ਅਤੇ ਉਨ੍ਹਾਂ ਨੂੰ ਆਪਣੀ ਕਾਰ ਤੇ ਲਿਆਉਣਾ ਹੈ । ਦੀਦੀ ਨੇ ਮੈਨੂੰ ਦੱਸਿਆ : ਮੈਂ ਸੁਬਹ ਬਹੁਤ ਸਮਯ ਰੋਤੀ ਰਹੀ । ਕਬ ਹਮ ਸਤਿਗੁਰੂ ਜੀ ਕੇ ਦਰਸ਼ਨੋਂ ਕੋ ਜਾਇੰ । ਜਦੋਂ ਅਸੀਂ ਸਵੇਰੇ ਸਤਿਗੁਰੂ ਜੀ ਦੇ ਸੁਆਗਤ ਲਈ ਸਟੇਸ਼ਨ ਤੇ ਗਏ ਅਤੇ ਸਤਿਗੁਰੂ ਜੀ ਨੂੰ ਪੁਸ਼ਪਮਾਲਾ ਪਹਿਨਾਈਆਂ ਤਾਂ ਸਤਿਗੁਰੂ ਜੀ ਨੇ ਕਰਾਮਾਤ ਕਰ ਦਿਤੀ । ਪੰਜ ਕਾਰਾਂ ਆਪ ਜੀ ਇੰਤਜ਼ਾਰ ਵਿਚ ਸਨ ਪਰ ਉਨ੍ਹਾਂ ਮੈਨੂੰ ਹੁਕਮ ਕੀਤਾ, ਕਿਥੇ ਹੈ ਤੇਰੀ ਕਾਰ, ਚੱਲ ਚਲੀਏ । ਬੱਸ, ਮੇਰਾ ਤਾਂ ਗੱਚ ਹੀ ਭਰ ਗਿਆ ਅਤੇ ਮੇਰੀ ਲੜਕੀ ਦੀ ਖ਼ੁਸ਼ੀ ਦੀ ਕੋਈ ਸੀਮਾ ਨ ਰਹੀ । ਸਤਿਗੁਰੂ ਜੀ ਸਾਡੀ ਕਾਰ ਵਿਚ ਬੇਬੇ ਜੀ ਤੇ ਪੂਰਥਾ ਨਾਲ ਬੈਠੇ । ਮੈਂ ਤਾਂ ਅੱਗੇ ਵੀ ਬਹੁਤ ਵਾਰ ਪਰਤਾਇਆ ਹੈ ਕਿ ਸਤਿਗੁਰੂ ਜੀ ਅੰਤਰਜਾਮੀ ਹਨ ਅਤੇ ਅੱਜ ਮੇਰੀ ਲੜਕੀ ਦੀ ਮਨੋਇੱਛਾ ਪੂਰੀ ਕਰ ਦਿਤੀ । ਜਿਨ੍ਹਾਂ ਦੇ ਘਰ ਜਾਣਾ ਸੀ, ਉਨ੍ਹਾਂ ਦੀ ਕਾਰ ਨ ਲੈ ਕੇ, ਸਾਨੂੰ ਨਿਵਾਜਣਾ, ਇਹ ਸਤਿਗੁਰੂ ਹੀ ਕਰ ਸਕਦੇ ਹਨ ।

## ਮੇਰੇ ਮਨ ਦੀ ਬੁੱਝੀ

ਉਪਰਲੀ ਗੱਲਬਾਤ ਹੁੰਦਿਆਂ ਰਾਣੀਆਂ (ਸਰਸਾ) ਦਾ, ਬਲਦੇਵ ਸਿੰਘ ਨਾਮ ਦਾ ਇਕ ਜਵਾਨ ਵੀ ਮੇਰੇ ਕੋਲ ਸੀ। ਉਸ ਨੇ ਆਪਣੀ ਹੱਡਬੀਤੀ ਸੁਣਾਈ : ਏ. ਸੀ. ਸੈਲੂਨ ਵਿਚ ਸਤਿਗੁਰੂ ਜੀ ਤੇ ਤੁਸੀਂ ਸਫ਼ਰ ਕਰ ਰਹੇ ਸਾਉ। ਅਸੀਂ ਕੁਛ ਸਰੀਰ ਓਸੇ ਰੇਲ ਵਿਚ ਸਾਧਾਰਣ ਡੱਬਿਆਂ ਵਿਚ ਨਾਲ ਜਾ ਰਹੇ ਸਾਂ। ਜਦੋਂ ਸਵੇਰੇ ਸੈਲੂਨ ਵਿਚ ਆਸਾ ਦੀ ਵਾਰ ਲਗੀ ਤਾਂ ਮੈਂ ਆਪਣੇ ਡੱਬੇ ਵਿਚ ਤੜਪ ਰਿਹਾ ਸਾਂ। ਮੇਰਾ ਡਾਢਾ ਜੀ ਕਰਦਾ ਸੀ ਕਿ ਮੈਂ ਵੀ ਸਤਿਗੁਰੂ ਜੀ ਵਾਲੇ ਡੱਬੇ ਵਿਚ ਬੈਠ, ਆਸਾ ਦੀ ਵਾਰ ਸੁਣ ਪੜ੍ਹ ਸਕਦਾ। ਮੇਰੇ ਅੰਦਰਲੀ ਭਾਵਨਾ ਜਾਣ ਸਤਿਗੁਰੂ ਜੀ ਨੇ ਇਕ ਆਦਮੀ ਭੇਜ ਕੇ ਮੈਨੂੰ ਬੁਲਵਾਇਆ। ਅਤੇ ਨਾਲ ਹੀ ਆਗਿਆ ਕਰ ਦਿਤੀ, ਜਦੋਂ ਵੀ ਸੈਲੂਨ ਵਿਚ ਕੀਰਤਨ ਦਾ ਸਮਾਂ ਹੋਇਆ ਕਰੇ ਅਣਪੁੱਛੇ-ਅਣਦੱਸੇ ਆ ਜਾਇਆ ਕਰ। ਸਤਿਗੁਰੂ ਜੀ ਸਦਾ ਹੀ ਸਾਡੇ ਦਿਲਾਂ ਦੀਆਂ ਬੁਝਦੇ ਹਨ।

## ਇਕ ਤਰਲਾ ਸਤਿਗੁਰਾਂ ਨੂੰ

ਸਤਿਗੁਰੂ ਜੀ ਦੁਕਾਨ ਤੋਂ ਬੀ-7 ਫਲੈਟ ਵਿਚ, ਕੈਮੇਕ ਕੋਰਟ ਪਹੁੰਚੇ ਹੀ ਸਨ ਕਿ ਬੀਬੀ ਜਸਮੀਤ ਨੇ ਸਤਿਗੁਰੂ ਜੀ ਦੇ ਸਨਮੁਖ ਖਲੋ ਸਨਿਮਰ ਭਾਵ ਨਾਲ ਬੇਨਤੀ ਕੀਤੀ। ਉਸ ਦੇ ਸੁਨਹਿਰੀ ਫਰੇਮ ਵਾਲੇ ਚਸ਼ਮੇ ਵਿਚਦੀ ਦਿਸਦੀਆਂ ਅੱਖਾਂ ਨਿਮਰਤਾ, ਸਤਿਕਾਰ ਅਤੇ ਤਰਲੇ ਦੀ ਜਲ-ਰੇਖਾ ਨਾਲ ਡਬ-ਡਬਾ ਰਹੀਆਂ ਸਨ ਅਤੇ ਅੱਖਾਂ ਦੇ ਹੇਠਲੇ ਢਕਣ ਉਤਦੀ ਕੁਛ ਜਲ ਬੂੰਦਾਂ ਹੇਠਾਂ ਨੂੰ ਡਿਗ ਰਹੀਆਂ ਸਨ। ਬੀਬੀ ਹੱਥ ਜੋੜੀ ਕਹਿ ਰਹੀ ਸੀ : ਸੱਚੇ ਪਾਤਸ਼ਾਹ, ਦੀਨ ਦੁਨੀ ਦੇ ਵਾਲੀ! ਕਲਕੱਤੇ ਲਈ ਏਨਾ ਘੱਟ ਸਮਾਂ ਨ ਰਖਿਆ ਕਰੋ। ਸਹਿਕਦਿਆਂ ਹੀ ਕਿਤੇ ਦਰਸ਼ਨਾਂ ਦਾ ਸਮਾਂ ਮਿਲਦਾ ਹੈ ਤੇ ਆਉਂਦਿਆਂ ਹੀ ਚਲੋ ਚਲੀ ਵੀ ਸ਼ੁਰੂ ਹੋ ਜਾਂਦੀ ਹੈ। ਅੱਜ ਸਵੇਰੇ ਹੀ ਆਏ ਹੋ ਅਤੇ ਸਵੇਰੇ ਹੀ ਚਲੇ ਜਾਣ ਦਾ ਹੁਕਮ ਵੀ ਕਰ ਦਿਤਾ ਜੇ। ਸਾਡੇ ਤੇ ਆਪ ਨੇ ਹੀ ਕਿਰਪਾ ਕਰਨੀ ਹੈ। ਸਾਡੇ ਗੁਨਾਹਾਂ ਵਲ ਨ ਵੇਖੋ, ਆਪਣੀ ਬਖਸ਼ਸ਼ ਕਰਦੇ ਰਿਹਾ ਕਰੋ।

ਨੀਵੀਂ ਨਜ਼ਰੇ, ਭਗਤੀ ਭਾਵ ਦੀ ਮੂਰਤ ਬਣੀ, ਨਿਮਰਤਾ ਤੇ ਕੋਮਲਤਾ ਨਾਲ ਬੋਲਦੀ ਜਸਮੀਤ ਕੌਰ ਜਿਵੇਂ ਸਾਰੀ ਦੁਨੀਆਂ ਦੇ ਨਾਮਧਾਰੀਆਂ ਦੀ ਮਨੋ ਦਸ਼ਾ ਦੀ ਪ੍ਰਤੀਨਿਧਤਾ ਕਰ ਰਹੀ ਸੀ।

## ਬਾਬਾ ਲਖਾ ਸਿੰਘ ਦਾ ਸ਼ਲੋਕ

ਬੀਬੀ ਜੀ ਨੂੰ ਧੀਰਜ ਅਤੇ ਸਨੇਹ ਬਖਸ਼ਦੇ ਛੋਟੇ ਜਿਹੇ ਉੱਤਰ ਪਿਛੋਂ ਸਤਿਗੁਰੂ ਜੀ ਦੇ ਮਾਨਸਪਟਲ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਇਕ ਪ੍ਰਬੁਧ ਸੂਬਾ ਲੱਖਾ ਸਿੰਘ ਦੀ ਯਾਦ ਉਭਰ ਆਈ। ਅੰਗਰੇਜ਼ ਇਸ ਸੂਬੇ ਨੂੰ ਬੜਾ ਖ਼ਤਰਨਾਕ ਸਮਝਦੇ ਸਨ। ਸਤਿਗੁਰੂ ਜੀ ਨੇ ਮੈਨੂੰ ਸੂਬਾ ਲੱਖਾ ਸਿੰਘ ਜੀ ਦਾ ਇਕ ਦੋਹਰਾ ਸੁਣਾਇਆ :

ਸ੍ਰੀ ਪਤਿ ਜੀ ਕੇ ਕਰ ਬਿਖੈ
ਪਾਂਚ ਅੱਖਰ ਹੈਂ ਜੋਇ ।
ਪਹਿਲਾ ਅੱਖਰ ਛੋਡਿ ਕੈ
ਦੀਜੇ ਹਮ ਕੋ ਸੋਇ ।

ਇਸ ਦ੍ਰਿਸ਼ਟ ਕੂਟ ਦੋਹੇ ਦਾ ਅਰਥ ਭਾਵ 'ਸਤਿਗੁਰੂ ਰਾਮ ਸਿੰਘ ਜੀ ਨੂੰ ਦਰਸ਼ਨ ਦੇਣ ਦੀ ਬੇਨਤੀ ਹੈ । ਵਿਆਖਿਆ : ਭਗਵਾਨ ਸ੍ਰੀ ਵਿਸ਼ਨੂੰ ਦੇ ਹੱਥਾਂ ਵਿਚ ਜੁ ਪੰਜ ਅੱਖਰਾ ਅਸਤਰ 'ਸੁਦਰਸ਼ਨ' (ਚੱਕਰ) ਹੈ । ਇਸ ਦਾ ਪਹਿਲਾ ਅੱਖਰ 'ਸੁ' ਛਡ ਕੇ ਸਾਨੂੰ 'ਦਰਸ਼ਨ' ਦਿਓ ।

## ਉਸਤਾਦ ਇਮਰਤ ਦੇ ਘਰ

ਪਤਾ ਨਹੀਂ ਲਗਾ ਕਿ ਪ੍ਰੋਗਰਾਮ ਦੀ ਬਦਲੀ ਕਿਵੇਂ ਹੋਈ ਕਿ ਸਤਿਗੁਰੂ ਜੀ ਅਤੇ ਹੋਰ ਨਾਲ ਆਏ ਸੰਗੀਤ ਸ਼ੌਕੀਨ ਆਪ ਜੀ ਦੇ ਨਾਲ ਹੀ ਕਾਰਾਂ ਤੇ ਬੈਠ ਲਉਢੇ ਵੇਲੇ 4.20 ਤੇ ਉਸਤਾਦ ਇਮਰਤ ਖ਼ਾਨ ਦੇ ਘਰ ਪਹੁੰਚ ਗਏ । ਸਤਿਗੁਰੂ ਜੀ ਵਾਲੀ ਕਾਰ ਵਿਚ ਸਨ ਬੇਬੇ ਜੀ, ਸਚਦੇਵ-ਮਨਚੰਦਾ ਤੇ ਸੰਤ ਹਰਭਜਨ ਸਿੰਘ । ਖਾਂ ਸਾਹਿਬ ਸਮੇਤ ਪਰਵਾਰ ਬਾਹਰ ਸੜਕ ਤੇ ਆਪ ਜੀ ਦੀ ਅਗਵਾਈ ਲਈ ਆਏ । ਇਸਤਰੀ ਮੈਂਬਰ ਘਰ-ਦੁਆਰ ਅਗੇ ਉਮਾਹ ਉਤਸਾਹ ਨਾਲ ਸੁਆਗਤ ਹਿਤ ਖਲੋਤੇ ਹੋਏ ਸਨ ।

ਸਤਿਗੁਰੂ ਜੀ ਦੇ ਸੱਦੇ ਤੇ ਏਥੇ ਸ੍ਰੀ ਜਿਅੰਤ ਬੋਸ ਅਤੇ ਸ੍ਰੀ ਕੁਮਾਰ ਬੋਸ ਆਪਣੇ ਹਾਰਮੋਨੀਅਮ ਅਤੇ ਤਬਲੇ ਨਾਲ ਪਹੁੰਚੇ ਹੋਏ ਸਨ । ਇਹਨਾਂ ਦਾ ਤੀਜਾ ਭਾਈ ਦਿੱਬਿਆ ਜਿਓਤੀ ਵੀ ਨਾਲ ਸੀ ।

ਡਿਉਢੀ ਵਿਚ ਸਤਿਗੁਰੂ ਜੀ ਦੇ ਬੈਠਣ ਲਈ ਵਿਸ਼ੇਸ਼ ਸਥਾਨ ਬਣਿਆ ਹੋਇਆ ਸੀ । ਨਾਲ ਆਏ ਸਰੀਰ ਤੇ ਉਸਤਾਦ ਇਮਰਤ ਪਰਵਾਰ ਘੇਰਾ ਪਾਈ ਸਤਿਗੁਰ ਮੂਰਤ ਤੇ ਮੁਗਧ ਹੋਏ ਬੈਠੇ ਸਨ । ਨਮਸਕਾਰ ਉਪਰੰਤ ਸ੍ਰੀ ਜਿਓਤੀ ਬਾਸੂ ਨੇ ਕਿਹਾ : ਮੈਂ ਸੋਚਦਾ ਸਾਂ, ਜਦੋਂ ਕੁਮਾਰ, ਮੈਥੋਂ ਛੋਟੇ ਨੂੰ, ਸੁਨੇਹਾ ਮਿਲਿਆ ਕਿ ਸਤਿਗੁਰੂ ਜੀ ਬੁਲਾ ਰਹੇ ਹਨ ਕੀ ਮੇਰਾ ਨਾਮ ਵੀ ਚੇਤੇ ਆਵੇਗਾ । ਆਪਣਾ ਨਾਂ ਵੀ ਬੁਲਾਵੇ ਵਿਚ ਸੁਣ ਮੇਰਾ ਜਿਵੇਂ ਤਾਪ ਉਤਰ ਗਿਆ । ਮੈਨੂੰ ਕਾਫ਼ੀ ਤੇਜ਼ ਬੁਖ਼ਾਰ ਕਈ ਦਿਨ ਰਿਹਾ ਹੈ, ਪਰ ਅੱਜ ਮੈਂ ਆਪ ਜੀ ਨੂੰ ਬਾਜਾ ਸੁਣਾਵਾਂਗਾ । ਸਤਿਗੁਰੂ ਜੀ ਨੇ ਜਿਅੰਤ ਨੂੰ ਪਰਵਾਰਕ ਸੁਖ ਸਾਂਦ ਪੁੱਛੀ ।

ਏਧਰ ਜਦੋਂ ਉਸਤਾਦ ਇਮਰਤ ਖਾਂ ਵੱਲ ਸਤਿਗੁਰੂ ਜੀ ਨੇ ਨੇਤਰ ਕੀਤੇ ਤਾਂ ਖਾਂ ਸਾਹਿਬ ਮੁਗਧ ਮਨ ਅਤੇ ਅੱਖਾਂ ਵਿਚ ਇਕ ਪ੍ਰਸੰਨਤਾ ਭਰੀ ਚਮਕ ਨਾਲ ਬੋਲੇ : ਆਪ ਕੇ ਆਨੇ ਸੇ ਬਹੁਤ ਹੀ ਪ੍ਰਸੰਨਤਾ ਹੁਈ ।

ਸਤਿਗੁਰੂ ਜੀ : "ਮੈਂ ਤੋ ਅਭੀ ਪ੍ਰਸੰਨ ਨਹੀਂ ਹੂਆ ਹੂੰ !" ਤੁਰਤ ਇਸ ਦੂਸਰੇ ਫ਼ਿਕਰੇ ਨੇ ਹੈਰਾਨੀ ਪੈਦਾ ਕਰ ਦਿਤੀ । ਛੇਤੀ ਹੀ ਸਤਿਗੁਰੂ ਜੀ ਨੇ ਦੂਜੀ ਗੱਲ ਕਰ ਕੇ ਭਾਵ ਪੂਰਾ ਕਰ ਦਿਤਾ । ਕਿਹਾ : "ਮੈਂ ਤੋ ਤਬ ਪ੍ਰਸੰਨ ਹੂੰਗਾ ਜਬ ਆਪ ਲੋਗ ਹੁਮਾਰੇ ਪਾਸ ਚਾਰ ਦਿਨ ਕੇ ਲੀਏ ਵਹਾਂ ਭੈਣੀ ਸਾਹਿਬ ਜਾਕਰ ਠਹਿਰੇਂਗੇ ।"

ਸੁੱਖ ਸਾਂਦ, ਬੀਬਾ ਜੀ ਦੇ ਅਨੰਦ ਕਾਰਜ ਬਾਰੇ ਗੱਲ ਕੱਥ ਕਰਦਿਆਂ ਖਾਂ ਸਾਹਿਬ ਨੇ ਬੇਬੇ ਜੀ ਬਾਰੇ ਜਾਣਿਆ ਤਾਂ ਕਹਿਣ ਲਗੇ : ਯਿਹ ਤੋਂ ਹਮਾਰੇ ਬੜੇ ਭਾਗਿਆ ਹੈਂ ਕਿ ਯਿਹ ਭੀ ਤਸ਼ਰੀਫ਼ ਲਾਈਂ ਹੈਂ ।

## ਸੰਗੀਤ ਸਭਾ

5.05 ਤੇ ਸ੍ਰੀ ਜਿਅੰਤ ਅਤੇ ਕੁਮਾਰ ਨੂੰ ਆਗਿਆ ਹੋਈ ਕਿ ਉਹ ਕੁਛ ਸੁਣਾਣ ਤੇ ਜਿਅੰਤ ਦੀਆਂ ਬੁਖ਼ਾਰ ਨਾਲ ਤਪਦੀਆਂ ਉਂਗਲਾਂ ਸੁਰਾਂ ਤੇ ਜਿਵੇਂ ਨੱਚਣ ਹੀ ਲਗ ਪਈਆਂ । ਬਿੰਦਾਬਨੀ ਸਾਰੰਗ ਨੇ ਠਠ ਬੰਨ੍ਹ ਦਿਤਾ । ਕੁਮਾਰ ਬੋਸ ਦੇ ਤਬਲੇ ਵਿਚ ਬੜੀ ਜਾਨ ਸੀ । ਪਰ ਸਤਿਗੁਰੂ ਜੀ ਇਸ ਜਿਅੰਤ ਦੀ ਮਿਹਨਤ ਦੇ ਸਦਕੇ ਜਾ ਰਹੇ ਸਨ । ਮੁਗਧ ਮਨ ਹੋ ਸੁਣਦੇ, ਦਾਦ ਦਿੰਦੇ ਅਤੇ 'ਦੁਬਾਰਾ' ਦੀ ਫ਼ਰਮਾਇਸ਼ ਕਰਦੇ ਰਹੇ ।

ਸਤਿਗੁਰੂ ਜੀ ਸੰਗੀਤ ਕਲਾਕਾਰਾਂ ਵਿਚ ਬੈਠ ਇੰਜ ਅਨੁਭਵ ਕਰਦੇ ਹਨ ਜਿਵੇਂ ਆਪਣੇ ਸੁਖ ਪਾਸ ਆ ਗਏ ਹੋਣ । ਠੀਕ, ਜਦੋਂ ਗੁਰੂ ਨਾਨਕ ਦੇਵ ਜੀ ਨੂੰ ਰੱਬ ਦੀ ਖ਼ੁਰਾਕ ਬਾਰੇ ਪੁਛਿਆ ਗਿਆ ਸੀ ਤਾਂ ਉਨ੍ਹਾਂ ਦੱਸਿਆ ਸੀ : ਰੱਬ ਖਾਂਦਾ ਰਾਗ ਨਿਆਮਤਾਂ ਪਹਿਨੇ ਸੱਚ ਪੁਸ਼ਾਕ । 5.30 ਵਜੇ ਮੁਗਧਕਾਰੀ ਬਾਜਾ ਸਮਾਪਤ ਹੋਇਆ । ਸਤਿਗੁਰਾਂ ਤੇ ਇਮਰਤ ਖਾਂ ਹੁਰਾਂ ਜੈਅੰਤ ਬੋਸ ਨੂੰ ਸ਼ਾਬਾਸ਼ ਦਿਤੀ ।

ਇਮਰਤ ਖਾਂ ਅਤੇ ਸਤਿਗੁਰੂ ਜੀ ਵਿਚ ਭਾਰਤੀ ਪਰੰਪਰਾ ਅਤੇ ਸੰਗੀਤ ਦੀਆਂ ਰਵਾਇਆਤ ਬਾਰੇ ਗੱਲਬਾਤ ਚਲਦੀ ਰਹੀ । ਅਜ ਉਸਤਾਦ ਇਮਰਤ ਖਾਂ ਨੇ ਉਸਤਾਦ ਅਮਜਦ ਅਲੀ ਦੇ ਕਿਸੇ ਲੇਖ ਜਾਂ ਉਨ੍ਹਾਂ ਬਾਰੇ ਕਿਸੇ ਦੇ ਲੇਖ ਦਾ ਹਵਾਲਾ ਦਿੰਦਿਆਂ ਕਿਹਾ ਕਿ ਆਖਿਆ ਜਾਂਦਾ ਹੈ ਕਿ ਸਰੋਦ ਤੇ ਕੋਈ ਸੁਰ ਚਿੰਨ੍ਹ ਨਾ ਹੋਣ ਕਰਕੇ, ਇਹ ਸਭ ਤੋਂ ਮੁਸ਼ਕਲ ਸਾਜ਼ ਹੈ, ਪਰ ਇਹ ਨਹੀਂ ਸਮਝਿਆ ਜਾਂਦਾ ਕਿ ਡਾਂਟੀ ਸਿਤਾਰ ਦੀ ਕਿੰਨੀ ਲੰਮੀ ਹੁੰਦੀ ਹੈ ਅਤੇ ਕਿੰਨਾ ਲੰਮਾ ਸਫ਼ਰ ਕਰਕੇ ਸੁਰਾਂ ਦਾ ਸਾਮੰਜਸ ਕਰਨਾ ਪੈਂਦਾ ਹੈ ! ਆਦਿ ।

ਏਨੇ ਚਿਰ ਨੂੰ ਬੀਬੀ ਜਸਮੀਤ ਕੌਰ ਅਤੇ ਸ. ਸਚਦੇਵਾ ਨੇ ਇਕ ਤਕੜਾ ਟੋਕਰਾ ਭਾਂਤ ਭਾਂਤ ਦੇ ਫਲਾਂ ਦਾ ਅਤੇ ਮਿਠਾਈ ਆਦਿ ਦੇ ਡੱਬੇ ਲਿਆ ਭੇਟ ਕੀਤੇ ਅਤੇ 500/- ਹੋਰ ਨਾਲ ਧਰਵਾ ਕੇ ਸਤਿਗੁਰਾਂ ਇਹ ਸਾਮਾਨ ਖਾਂ ਸਾਹਿਬ ਦੇ ਘਰ ਅੰਦਰ ਭਿਜਵਾ ਦਿਤਾ । ਸ. ਰਣਜੀਤ ਸਿੰਘ ਪੁਲਮੈਨ ਆਪਣੀ ਪਤਨੀ ਨਾਲ ਆ ਬੈਠੇ । ਫਿਰ ਹੋਰ ਕੁਝ ਸਿੰਘ ਵੀ ।

ਅੱਜ ਸਤਿਗੁਰੂ ਜੀ ਨੇ ਝਬਤਾਲ ਵਿਚ 'ਤੁਮ ਘਰਿ ਆਵਹੁ ਮੇਰੇ ਮੀਤੁ' ਦੀ ਨਵੀਂ ਰੀਤ ਸੁਣਾਈ । ਖ਼ਾਂ ਸਾਹਿਬ ਨੇ ਤਰਬਕਾਰੀ ਦੀ ਫ਼ਰਮਾਇਸ਼ ਪਾਈ ਤਾਂ ਥੋੜ੍ਹਾ ਸਮਾਂ ਦਿਲਰੁਬਾ ਗਮਕ ਉਠਿਆ । ਫਿਰ ਸੱਚੇ ਪਾਤਸ਼ਾਹ ਨੇ ਰਾਗ ਬਸੰਤ ਦੀ ਔਖੀ ਲੈਅ-ਤਾਲ ਵਿਚ "ਸਲਿਲ ਮੈ ਧਰਨਿ ਧਰਨਿ ਮੈ ਸਲਲ" ਸ਼ਬਦ ਸੁਣਾਇਆ । ਇਮਰਤ ਜੀ ਦੇ ਛੋਟੇ ਲੜਕੇ ਸ਼ਫ਼ਾਤ ਨੇ ਤਬਲਾ ਬਜਾਇਆ ਤਾਂ ਫਿਰ ਦਰਬਾਰੀ ਵਿਚ ਤਰਬਕਾਰੀ ਹੋਣ ਲਗੀ । ਪਰਸਪਰ ਪ੍ਰਸੰਸਾ ਦਾ ਤਬਾਦਲਾ ਤਾਂ ਚਲਦਾ ਹੀ ਰਿਹਾ ।

ਇਮਰਤ ਖ਼ਾਨ : ਆਪ ਕਾ ਆਨਾ ਹਮਾਰੇ ਸਿਰ ਆਂਖੋਂ ਪਰ ਹੈ ।

ਸਤਿਗੁਰੂ ਜੀ : ਮੁਝੇ ਇਸ ਬਾਤ ਕੀ ਖੁਸ਼ੀ ਹੈ ਕਿ ਆਪ ਜੈਸੇ ਗੁਣੀ ਆਦਮੀ ਮੁਹੱਬਤ ਕਰਤੇ ਹੈਂ ਮੁਝੇ ।

6.35 ਸ਼ਾਮੀਂ ਸ੍ਰੀ ਇਰਸ਼ਾਦ ਨੇ ਸੁਰ ਬਹਾਰ ਉਤੇ ਆਪਣੀਆਂ ਉਂਗਲਾਂ ਅਤੇ ਸੂਝ-ਸਮਝ ਦੀ ਕਰਾਮਾਤ ਵਖਾਣੀ ਸ਼ੁਰੂ ਕੀਤੀ । ਖਾਂ ਸਾਹਿਬ ਨੇ ਕਿਹਾ : ਆਪ ਜਾਨਤੇ ਹੈਂ ਕਿ ਸੁਰ ਬਹਾਰ ਬਜਾਨੇ ਸੇ ਯਿਹ ਅਹਿਸਾਸ ਹੋਤਾ ਹੈ ਕਿ ਸੰਗੀਤ ਕੇ ਅਥਾਹ ਸਮੁੰਦਰ ਮੇਂ ਹਮ ਛੋਟੀ ਸੀ ਨੌਕਾ ਲੀਏ ਚਲਤੇ ਹੈਂ । ਸਤਿਗੁਰੂ ਜੀ : ਸੁਰ ਬਹਾਰ ਮੇਂ ਬਿਲੰਬਤ ਕੀ ਮੀਂਡ ਕੀ ਕੋਈ ਕਿਆ ਰੀਸ ਕਰੇ !

7.00 ਤੋਂ ਸ਼ਿਫਾਤ ਦੀ ਸਿਤਾਰ ਦੀ ਵਾਰੀ ਆ ਗਈ । ਸਤਿਗੁਰੂ ਜੀ ਕੁਝ ਵਿਸੇਸ਼ ਸੁਰ ਬਣਤਰਾਂ, ਕਹਿ ਕਹਿ ਕੇ, ਦੁਬਾਰਾ ਸੁਣਦੇ ਰਹੇ । ਫਿਰ ਇਕ ਵਾਰ "ਆੜ" ਉਤੇ ਸੰਬੋਧਨ ਕਰਦਿਆਂ ਸਤਿਗੁਰਾਂ ਦੱਸਿਆ : ਅਸਲ ਆੜ ਤਾਂ ਇੰਜ ਹੈ 12-6-18 ਖਾਂ ਸਾਹਿਬ ਨੇ ਸਤਿਗੁਰਾਂ ਤੋਂ ਸਮਝ ਕੇ ਡਾੜਾ ਡਾੜਾ ਕਹਿ ਕੇ ਸ਼ਫ਼ਾਤ ਤੋਂ ਵੀ ਆੜ ਲੈਅ ਵਜਵਾਈ । ਖਾਂ ਸਾਹਿਬ : ਬਹੁਤ ਸੇ ਲੋਗ ਤੋ ਯਿਹ ਸਮਝ ਨਹੀਂ ਪਾਇੰਗੇ ਕਿ ਆਪ ਨੇ ਕਹਾ ਕਿਆ ਹੈ ।

ਅਸੀਂ ਸਾਰੇ ਦੁੜੇ ਹੋਏ ਲੋਕ ਤਾਂ ਸੰਗੀਤ ਸਾਗਰ ਵਿਚ ਗੋਤੇ ਹੀ ਖਾ ਰਹੇ ਸਾਂ ਪਰ ਸੰਗੀਤ ਦੀਆਂ ਰਸਮਈ ਸੁਰਾਂ ਵਾਤਾਵਰਣ ਨੂੰ ਆਨੰਦਨਾਲ ਸਰਾਬੋਰ ਕਰ ਰਹੀਆਂ ਸਨ ।

7.30 ਤਕ ਸੰਗੀਤ ਸਭਾ ਸਮਾਪਤ ਹੋ ਗਈ ।

## ਮੁੜ 7-ਬੀ ਫਲੈਟ ਵਿਚ

8.00 ਰਾਤੀਂ ਆਪਣੇ ਡੇਰੇ ਪਹੁੰਚੇ ਤਾਂ ਕੈਮੇਕ ਕੋਰਟ ਦੀ 10 ਵੀਂ ਛੱਤੇ ਪੰ: ਗੋਪਾਲ ਸਿੰਘ ਹੁਰਾਂ ਵਲੋਂ ਹੱਲੇ ਦਾ ਦੀਵਾਨ ਲਗਾ ਹੋਇਆ ਸੀ । ਸਤਿਗੁਰੂ ਜੀ ਨੇ ਚੁਟਕੀ ਲਈ : "ਆਓ ਜੀ ਜ਼ਰਾ 'ਥਕਾਵਟ' ਲਾਹ ਆਈਏ ।" ਅਤੇ ਆਪ ਉਪਰਲੀ ਛੱਤੇ ਸੰਗਤ ਨੂੰ ਦਰਸ਼ਨ ਦੇਣ ਚਲੇ ਗਏ । ਮੈਂ ਤਾਂ ਢੀਠ ਹੋ ਕੇ 7-ਬੀ ਵਿਚ ਰਹਿਣ ਦੀ ਆਗਿਆ ਲੈ ਲਈ ।

8.45 ਰਾਤੀਂ ਦੀਵਾਨ ਦਾ ਭੋਗ ਪਿਆ । ਫਿਰ ਤਾਂ ਬਿਰਾਜਣਾ ਹੀ ਸੀ, ਕੁਛ ਫਲ ਛਕ-ਛਕਾ ਕੇ !

ਸ. ਮਨਜੀਤ ਸਿੰਘ ਸਚਦੇਵ ਇਸ ਵਾਰ ਪੰਜੀਂ ਸਾਲੀਂ ਆਪਣੇ ਕਲਕਤੇ ਵਾਲੇ ਘਰ-ਪਰਵਾਰ ਵਿਚ ਆਏ ਸਨ, ਨਹੀਂ ਤੇ ਬੈਂਕੋਕ ਵਿਚ ਹੀ ਆਪਣੇ ਕਾਰ-ਵਿਹਾਰ ਵਿਚ ਮਸਤ ਰਹਿੰਦੇ ਹਨ । ਅਤੇ ਇਹਨੀਂ ਦਿਨੀਂ ਸਤਿਗੁਰੂ ਜੀ ਅਤੇ ਸੰਗਤ ਦੇ ਆਪਣੇ ਘਰ ਦਰਸ਼ਨ ਕਰ ਕਰ ਨਿਹਾਲ ਹੋ ਰਹੇ ਸਨ ।

## ਸੰਤ ਮਲਕੀਅਤ ਸਿੰਘ

ਇਸ ਵਾਰ ਕਲਕਤੇ ਵਿਚ ਇਕ ਨਵੇਂ ਚਿਹਰੇ ਦਾ ਦਰਸ਼ਨ ਹੋਇਆ । ਸੰਤ ਭਗਤ ਸਿੰਘ ਸ਼ਾਹਪੁਰੀਏ (ਜਲੰਧਰ ਜ਼ਿਲਾ) ਦਾ ਲੜਕਾ ਸੰਤ ਮਲਕੀਅਤ ਸਿੰਘ ਆਪਣੀ

ਸੁਪਤਨੀ ਤੇ ਬੱਚਿਆਂ ਨਾਲ ਭਿਲਾਈ ਨਗਰੋਂ ਏਥੇ ਦਰਸ਼ਨ ਕਰਨ ਆਇਆ। ਇਸ ਦੀ ਪਰਵਾਰਕ ਜਾਣਕਾਰੀ।

ਸੰਤ ਭਗਤ ਸਿੰਘ-ਬੀਬੀ ਕਰਤਾਰ ਕੌਰ (ਪੰਡੋਰੀ ਮੱਟੂਆਂ)
ਲੜਕੇ : ਸੰਤ ਮਲਕੀਅਤ ਸਿੰਘ-ਬੀਬੀ ਗੁਰਮੇਜ ਕੌਰ
ਸੰਤ ਪ੍ਰੀਤਮ ਸਿੰਘ-ਬੀਬੀ ਜਸਵਿੰਦਰ ਕੌਰ
ਸੰਤ ਨਿਰਮਲ ਸਿੰਘ-

ਹੁਣ ਦਾ ਪਤਾ ਮਲਕੀਅਤ ਸਿੰਘ ਦਾ :
ਐਮ. ਐਸ. ਸੱਗੂ
EWS, 481 ਵੈਸ਼ਾਲੀ ਨਗਰ, ਭਿਲਾਈ, ਐਮ. ਪੀ.

## ਸਦਕੇ ਪੰਡਿਤ ਜੀ ਤੋਂ

ਪੰਡਿਤ ਗੋਪਾਲ ਸਿੰਘ ਹੁਰਾਂ ਸਤਿਗੁਰੂ ਜਗਜੀਤ ਸ਼ਿੰਘ ਜੀ ਦਾ ਮਨ ਵੀ ਜਿਤਿਆ ਹੋਇਆ ਹੈ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਅੱਖੀਆਂ ਦੇ ਤਾਰੇ ਤਾਂ ਸਨ ਹੀ। ਪੰਡਿਤ ਜੀ ਸਤਿਗੁਰੂ ਜੀ ਦੀ ਆਗਿਆ ਪਾਲਣ ਦਾ ਮੌਕਾ ਕਦੇ ਨਹੀਂ ਖੁੰਝਾਂਦੇ। ਅੱਜ ਸਤਿਗੁਰੂ ਜੀ ਨੂੰ ਇਹ ਮਾਲੂਮ ਨਹੀਂ ਸੀ ਕਿ ਪੰਡਿਤ ਜੀ ਬੁਖਾਰ ਨਾਲ ਦੋ-ਚਾਰ ਹੋ ਰਹੇ ਹਨ। ਅੱਜ ਜਦੋਂ ਆਪ ਜੀ ਦੀਵਾਨ ਸੁਣਨ ਗਏ ਤਾਂ ਪੰਡਿਤ ਜੀ ਚੜ੍ਹੇ ਬੁਖ਼ਾਰ ਹੀ ਹੱਲੇ ਦਾ ਦੀਵਾਨ ਸਜਾ ਰਹੇ ਸਨ। ਅਜਿਹੇ ਆਗਿਆਕਾਰ ਵਿਅਕਤੀ ਲਈ ਜੇ ਸਤਿਗੁਰੂ ਆਪਣੇ ਦਿਲ ਦਾ ਕੋਨਾ ਸਜਾ ਕੇ ਨ ਰਖਣ ਤਾਂ ਕੀ ਕਰਨ!

## ਮਹਿੰਦਰ ਸਿੰਘ ਕੂਕਾ

ਅੱਜ ਦਿਨੇ, ਇਕ ਬਣਦਾ ਫਬਦਾ ਸਿੰਘ ਸੰਤ ਮਹਿੰਦਰ ਸਿੰਘ ਕੂਕਾ ਸ਼੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਆਇਆ। ਇਹ ਸੱਜਣ ਭਾਰਤ ਦੀ ਏਅਰ ਫੋਰਸ ਵਿਚ ਸਰਵਿਸ ਕਰਦਾ ਹੈ। ਸਤਿਗੁਰੂ ਜੀ ਇਸ ਦੇ ਆਉਣ ਤੇ ਵਿਸ਼ੇਸ਼ ਪ੍ਰਸੰਨ ਹੋਏ। ਸਿੰਘ ਦੀਆਂ ਖੁਸ਼ੀਆਂ ਦਾ ਵੀ ਅਜ ਕੋਈ ਠਿਕਾਣਾ ਨਹੀਂ ਸੀ।

ਇਸ ਦਾ ਪਤਾ : ਮਹਿੰਦਰ ਸਿੰਘ ਕੂਕਾ
ਵਿੰਗ ਸਿਗਨਲਜ਼, ਨੰ: 6 ਵਿੰਗ
ਏਅਰ ਫੋਰਸ C/o 99 A.P.O.

**15 ਫਰਵਰੀ 1980, ਸ਼ੁਕਰਵਾਰ**

**ਕਲਕਤਾ (ਵੈਸਟ ਬੰਗਾਲ)**

## ਦਿੱਲੀ ਨੂੰ ਕੇਵਲ ਇਕ ਦਿਨ ਲਈ

ਪ੍ਰੋਗਰਾਮ ਪਹਿਲਾਂ ਤੋਂ ਹੀ ਨਿਸਚਿਤ ਸੀ 15 ਫਰਵਰੀ ਨੂੰ ਦਿੱਲੀ ਜਾਣ ਦਾ। ਸਤਿਗੁਰੂ ਜੀ ਨੇ ਉਪਰੇਸ਼ਨ ਵਾਲੇ ਨੇਤਰ ਬਾਰੇ ਡਾ: ਆਨੰਦ ਪਾਸ ਪਹੁੰਚਣਾ ਸੀ। ਸੁ

ਅੱਜ 3.00 ਵਜੇ ਅੰਮ੍ਰਿਤ ਵੇਲੇ ਇਸ਼ਨਾਨ ਕਰਦਿਆਂ ਸਾਰ ਸ. ਰਣਜੀਤ ਸਿੰਘ ਪੁਲਮੈਨ ਆਪਣੀ ਕਾਰ ਲੈ ਕੇ, ਸਤਿਗੁਰੂ ਜੀ ਨੂੰ ਹਵਾਈ ਜਹਾਜ਼ ਤੇ ਚੜ੍ਹਾਣ ਲਈ ਆ ਗਿਆ। ਰਾਤੀਂ ਦੀਵਾਨ ਵਿਚ ਦੱਸਿਆ ਗਿਆ ਸੀ ਕਿ ਸਵੇਰੇ ਸ. ਰਣਜੀਤ ਸਿੰਘ ਦੀ ਕੋਠੀ, ਡਮ ਡਮ ਅੱਡੇ ਪਾਸ, ਆਸਾ ਦੀ ਵਾਰ ਲਗੇਗੀ। ਸਾਧ ਸੰਗਤ ਤੇਜ਼ ਗਤੀ ਸਾਧਨਾਂ ਰਾਹੀਂ ਸ. ਰਣਜੀਤ ਸਿੰਘ ਪੁਲਮੈਨ ਦੀ ਕੋਠੀ ਪਹੁੰਚੀ।

ਮੈਂ ਅਤੇ ਸਕੱਤਰ ਸੰਤ ਤਰਸੇਮ ਸਿੰਘ ਆਸਾ ਦੀ ਵਾਰ ਸੁਣਨ ਨਹੀਂ ਜਾ ਸਕੇ।

## ਇਕ ਟੈਲੀਫੋਨ ਵਾਰਤਾ

ਫਲੈਟ 7-ਬੀ ਵਿਚ ਸਵੇਰੇ 5.55 ਤੇ ਟੈਲੀਫੋਨ ਦੀ ਬੈੱਲ ਝਨਝਨਾਈ। ਸੰਤ ਤਰਸੇਮ ਸਿੰਘ ਏਸੇ ਦੀ ਉਡੀਕ ਵਿਚ ਸਤਿਗੁਰੂ ਜੀ ਨਾਲ ਵਾਰ ਸੁਣਨ ਨਹੀਂ ਸੀ ਗਿਆ। ਫੋਨ ਤੁਸੀਂ ਵੀ ਇਕਤਰਫਾ ਸੁਣਕੇ ਗੱਲ ਸਮਝ ਲਓ। ਸਕੱਤਰ ਨੇ ਚੋਂਗਾ ਚੁਕਿਆ :

ਨਮਸਕਾਰ ਜੀ, ਨਮਸਕਾਰ !...
ਕੁਛ ਅਰਜ਼ ਵੀ ਸੁਣ ਲਓ !...
ਕਾਫ਼ੀ ਹੋ ਗਈ ਏ ਹੁਣ, ਸੁਣ ਲਓ ਮੇਰੀ ਅਰਜ਼ !...
ਅੱਛਾ ਜੀ, ਅੱਛਾ ਜੀ !...
ਏਅਰ ਪੋਰਟ ਦੇ ਲਾਗੇ ਵਾਰ ਲਗਣੀ ਸੀ, ਸਤਿਗੁਰੂ ਜੀ ਓਥੇ ਗਏ ਹਨ...
ਮੈਨੂੰ ਹੁਕਮ ਕਰ ਗਏ ਸਨ ਮੁਕਤਸਰ ਕਾਲ ਕਰਨ ਲਈ।...
ਠਾਕੁਰ ਜੀ ਨਿੱਕਿਆਂ ਦਾ ਕੀ ਹਾਲ ਹੈ ?...
ਸੱਚੇ ਪਾਤਸ਼ਾਹ ਜੀ ਨੇ ਕਿਹਾ ਸੀ ਕਿ ਉਹ ਯੂ. ਪੀ. ਨ ਜਾਣ।...
ਮੁਕਤਸਰ ਸਿੱਧੂ (ਸ. ਗੁਰਦੀਪ ਸਿੰਘ) ਨੂੰ ਫੋਨ ਕਰਨਾ ਹੈ, ਦੂਜਾ ਡੇਹਰਾਦੂਨ (ਉਸਤਾਦ ਵਲਾਇਤ ਖਾਨ) ਨੂੰ। ਭੂਪਿੰਦਰ (ਚਾਵਲਾ) ਨੂੰ ਕਹਿ ਕੇ ਕਰਵਾਣਾ।...
ਆਪ ਜੀ ਕਿਥੋਂ ਆਏ ਹੋ ?...
ਮਾਤਾ ਜੀ ਦਾ ਕੀ ਹਾਲ ਹੈ ?...(ਆਦਿਕ)
ਦੌਰੇ ਦਾ ਬੜਾ ਆਨੰਦ ਆ ਰਿਹੈ ਜੀ !...
7 ਵਜੇ ਚੱਲਣਾ (ਹਵਾਈ ਜਹਾਜ਼) ਹੈ ਜੀ ਇੱਥੋਂ।...
ਡਾਇਰੈਕਟ ਹੈ ਜੀ। ਅੱਧੇ ਘੰਟੇ ਵਿਚ ਪਹੁੰਚ ਜਾਵੇਗਾ ਜੀ।
ਜੀਵਨ ਨਗਰ ਵੀ ਗਏ ਸੀ ?...
ਸਿਆਮ ਯਾਤਰਾ ਕੈਸੀ ਰਹੀ ?...

ਤਰਸੇਮ ਸਿੰਘ ਦੀ ਇਹ ਗੱਲਬਾਤ ਠਾਕੁਰ ਦਲੀਪ ਸਿੰਘ ਜੀ ਨਾਲ ਹੋ ਰਹੀ ਸੀ ਕਿ ਤਰਸੇਮ ਸਿੰਘ ਨੂੰ ਦਿੱਲੀ ਠਾਕਰ ਜੀ ਦੀ ਡਾਕ ਭੇਜਣੀ ਯਾਦ ਆਈ। ਉਸਨੇ ਛੇਤੀ ਛੇਤੀ ਸ. ਮਨਜੀਤ ਸਿੰਘ ਦੇ ਛੋਟੇ ਲੜਕੇ ਦੇਵਿੰਦਰ ਸਿੰਘ ਨੂੰ ਕਾਗਜ਼ਾਤ ਦੇ ਡਮਡਮ ਏਅਰ ਪੋਰਟ ਤੇ ਭੇਜਿਆ ਕਿ ਪੂਰਬਾ ਨੂੰ ਉਹ ਕਾਗਜ਼ ਦੇ ਆਵੇ। ਪਰ ਉਸਦੇ

ਪਹੁੰਚਣ ਤਕ ਹਵਾਈ ਜਹਾਜ਼ ਉਡ ਚੁਕਾ ਸੀ ।

## ਬੇਬੇ ਜੀ ਵਲੋਂ ਦਿਲਜੋਈ

ਸੰਤ ਹਰਭਜਨ ਸਿੰਘ ਸ਼ਾਹਪੁਰੀ ਤੇ ਉਹਨਾਂ ਦੀ ਪਤਨੀ ਇਕ ਦੋ ਸਾਲਾਂ ਤੋਂ, ਆਪਣੇ ਘਰ ਚਰਨ ਪੁਆਣ ਲਈ ਬੜੇ ਬਿਹਬਲ ਚਲੇ ਆ ਰਹੇ ਸਨ । ਸਤਿਗੁਰੂ ਸਨ ਕਿ ਇਹਨਾਂ ਨੂੰ ਸਮਾਂ ਨਹੀਂ ਸੀ ਮਿਲਦਾ । ਅੱਜ ਵੀ ਆਸ ਲੈ ਕੇ ਆਏ ਸਨ ਪਰ ਸਤਿਗੁਰਾਂ ਦੇ ਸਵੇਰੇ ਹੀ ਡਮਡਮ ਚਲੇ ਜਾਣ ਨਾਲ ਤੇ ਕੱਲ ਸੰਗੀਤ ਦੇ ਪ੍ਰੋਗਰਾਮ ਕਾਰਨ ਘਰ ਚਰਨ ਨਹੀਂ ਪੈ ਸਕੇ । ਸਿੰਘ ਨਿਰਾਸ ਤੇ ਉਦਾਸ ਹੋ ਗਿਆ । ਇਹਦੀ ਭਿਣਕ ਬੇਬੇ ਦਲੀਪ ਕੌਰ ਜੀ ਨੂੰ ਪੈ ਗਈ ।

ਬੇਬੇ ਜੀ ਨੇ ਮੈਨੂੰ ਕਿਹਾ : ਚਲੋ ਕਵੀ ਜੀ, ਹਰਭਜਨ ਸਿੰਘ ਵਲੋਂ ਹੋ ਆਈਏ । ਉਸ ਦੀ ਦਿਲਜੋਈ ਕਰ ਆਈਏ । ਬੇਬੇ ਜੀ ਸ. ਮਨਜੀਤ ਸਿੰਘ ਸਚਦੇਵਾ, ਬੀਬੀ ਜਸਮੀਤ ਕੌਰ, ਸੰਤ ਕਿਰਪਾਲ ਸਿੰਘ ਝੱਬਰ ਅਤੇ ਸੰਤ ਸੰਤੋਖ ਸਿੰਘ ਸੰਤ ਨਗਰ ਨਾਲ ਹਰਭਜਨ ਸਿੰਘ ਦੇ ਘਰ ਚਲੇ ਗਏ । ਉਹਨੂੰ ਚਾਅ ਚੜ੍ਹ ਗਏ ਅਤੇ ਹਰ ਤਰ੍ਹਾਂ ਸੰਤੁਸ਼ਟ ਕਰ ਅਸੀਂ ਮੁੜੇ ।

ਰਾਤੀਂ ਸਾਡਾ ਸਾਰਾ ਜਥਾ 6.30 ਤਕ ਆਪਣੇ ਸੈਲੂਨ ਕੋਲ ਹਾਵੜਾ ਸਟੇਸ਼ਨ ਤੇ ਪਹੁੰਚ ਗਿਆ । ਕਲਕਤੇ ਦਾ ਦੋ ਦਿਨ ਦਾ ਨਜ਼ਾਰਾ ਸਾਨੂੰ ਮਿਲ ਗਿਆ । ਹੁਣ ਰਾਤੀਂ 9 ਵਜੇ ਅਸਾਂ ਪਟਨਾ ਵਾਸਤੇ ਪ੍ਰਸਥਾਨ ਕਰਨਾ ਸੀ ।

### 16 ਫਰਵਰੀ 1980, ਸ਼ਨੀਵਾਰ

### ਪਟਨਾ (ਬਿਹਾਰ)

## ਖਗ੍ਰਾਸ ਸੂਰਜ ਗ੍ਰਹਿਣ

ਜਿਓਤਸ਼ੀਆਂ ਲਈ ਵਿਸ਼ੇਸ਼ ਮਹੱਤਤਾ ਰਖਦੇ, ਏਸ ਸਦੀ ਦੇ ਖਗ੍ਰਾਸ ਸੂਰਜ ਗ੍ਰਹਿਣ ਨੇ ਅੱਜ ਲਗਣਾ ਹੈ । 84 ਸਾਲਾਂ ਬਾਅਦ ਦੇ ਇਸ ਗ੍ਰਹਿਣ ਸਮੇਂ ਸੂਰਜ ਪੂਰੀ ਤਰ੍ਹਾਂ ਢਕਿਆ ਜਾਵੇਗਾ । 2.30 ਬਾਅਦ ਦੁਪਹਿਰ ਇਸ ਨੇ ਲਗਣਾ ਹੈ । ਸਾਰੀ ਦੁਨੀਆਂ ਦੇ ਅਖਬਾਰ, ਸਾਇੰਟਿਸਟ ਅਤੇ ਜਿਓਤਸ਼ੀ ਵਰਗ ਕਈ ਦਿਨਾਂ ਤੋਂ ਇਸ ਦੀ ਚਰਚਾ ਕਰ ਰਹੇ ਹਨ । ਪਰ ਭਾਰਤਵਾਸੀ ਤਾਂ ਖਾਸ ਕਰਕੇ ਗ੍ਰਹਿਆਂ ਦੇ ਅਜਿਹੇ ਮੇਲ ਤੇ, ਗ੍ਰਹਿਣਾਂ ਵਿਚ ਦਿਲਚਸਪੀ ਰਖਦੇ ਹਨ । ਲੱਖਾਂ ਲੋਕ ਪਵਿੱਤਰ ਨਦੀਆਂ ਵਿਚ ਡੁਬਕੀਆਂ ਲਾ ਲਾ ਅੱਜ ਪੁਨੀਤ ਹੋਣ ਦਾ ਅਹਿਸਾਸ ਕਰਨਗੇ । ਸਾਰਾ ਦਿਨ ਖਗ੍ਰਾਸ ਗ੍ਰਹਿਣ ਬਾਰੇ ਹੀ ਸੋਚਦੇ-ਕਰਦੇ ਰਹਿਣਗੇ ।

## ਪਟਨੇ ਨੂੰ ਰੁਖ਼

ਸ੍ਰੀ ਸਤਿਗੁਰੂ ਜੀ ਬਿਨਾ ਜਿਵੇਂ ਇਸ ਸੈਲੂਨ ਵਿਚ ਕੋਈ ਸੁਆਦ ਜਿਹਾ ਨਹੀਂ ਰਿਹਾ । ਸਫ਼ਰ ਤਾਂ ਸਾਰੀ ਰਾਤ ਹੀ ਹੁੰਦਾ ਰਿਹਾ । ਦਿਨੇ 6.30 ਵਜੇ ਜਦੋਂ ਪਰਦੇ

ਹਟਾ ਕੇ ਸ਼ੀਸ਼ੇ ਵਿਚਦੀ ਬਾਹਰ ਝਾਤ ਮਾਰੀ ਤਾਂ ਬਾਹਰ ਪੱਧਰੇ ਖੇਤਾਂ ਵਿਚ ਪੱਠੇ, ਅਲਸੀ, ਮਧਰੀ ਮੱਕੀ ਅਤੇ ਛੋਟੀ-ਛੋਟੀ ਹੀ ਨਿਸਰੀ ਹੋਈ ਕਣਕ ਦੇ ਖੇਤ ਹੀ ਵੇਖੇ । ਅੰਬਾਂ ਦੇ ਵਿਸ਼ਾਲ ਬਾਗ਼, ਤਾੜ, ਤਾੜੀ ਦੇ ਰੁੱਖ, ਬਾਂਸ ਦੇ ਬੂਟੇ, ਸਫ਼ੈਦ ਫੁੱਲਾਂ ਨਾਲ ਭਰੇ ਸ਼ਰੀਂਹ ਦੇ ਬਿਰਛ ਅਤੇ ਜਲ ਭਰੇ ਜੋਹੜ ਹੀ ਨਜ਼ਰ ਪਏ । ਟਿਊਬਵੈਲਾਂ ਨਾਲ ਹੁੰਦੀ ਸਿੰਜਾਈ ਪ੍ਰਬੰਧ ਵੀ ਵੇਖਿਆ ।

ਅਤੇ 8 ਵਜੇ ਦਿਨੇ ਅਸੀਂ ਬਿਹਾਰ ਦੀ ਰਾਜਧਾਨੀ, ਅਤੇ ਸਿੱਖ ਜਗਤ ਦੇ ਇਕ ਤਖ਼ਤ, ਪਟਨਾ ਸਾਹਿਬ ਪਹੁੰਚ ਗਏ ।

ਸਾਧ ਸੰਗਤ ਨੇ ਅੱਗਲਵਾਂਢੀ ਆ ਸਾਡਾ ਸਭ ਦਾ ਸੁਆਗਤ ਸਤਿਕਾਰ, ਸਟੇਸ਼ਨ ਤੇ ਕੀਤਾ ਤੇ ਸਾਮਾਨ ਵਗ਼ੈਰਾ ਉਠਾਅ ਸਾਡੇ ਡੇਰਿਆਂ ਵਿਚ ਪਹੁੰਚਾਇਆ । ਪਰ, ਸਤਿਗੁਰੂ ਜੀ ਨਾਲ ਹੋਣ ਤਾਂ ਗੱਲਾਂ ਹੋਰ ਹੀ ਹੁੰਦੀਆਂ ਹਨ । ਅੱਜ ਤਾਂ ਲਾੜੇ ਬਿਨਾ ਜੰਞ ਪਟਨੇ ਦਾਖ਼ਲ ਹੋ ਰਹੀ ਸੀ । ਸੁਆਗਤੀ ਗੇਟ ਲੰਘਦਿਆਂ, ਬੱਲਬ ਲੜੀਆਂ ਤੇ ਝੰਡੀਆਂ ਲਗੇ ਸੂਬਾ ਸੇਵਾ ਸਿੰਘ ਜੀ-ਬਲਵੰਤ ਸਿੰਘ ਹੁਰਾਂ ਦੇ ਵਿਹੜੇ ਵਿਚ ਆ ਗਏ, ਜਿਥੇ ਇਕ ਬਹੁਤ ਖੁਲ੍ਹੀ ਕੋਠੀ ਰਿਹਾਇਸ਼ ਲਈ ਜਿਵੇਂ ਵਾਜਾਂ ਮਾਰ ਰਹੀ ਸੀ । ਇਸ ਦੇ ਨਾਲ ਹੀ ਸ਼ਾਮਿਆਨਿਆਂ ਸਜਿਆ ਦੀਵਾਨ ਸਥਾਨ ਸੀ । ਕੋਠੀ ਦੇ ਇਕ ਪਾਸੇ ਲੰਗਰ ਤਿਆਰ ਹੋ ਰਿਹਾ ਸੀ ।

### ਸਤਿਗੁਰੂ ਜੀ ਦਾ ਆਗਮਨ

ਸਵੇਰੇ 9.00 ਦੇ ਕਰੀਬ ਹਵਾਈ ਜਹਾਜ਼ ਨੇ ਪਟਨਾ ਏਅਰਪੋਰਟ ਤੇ ਲੱਥਣਾ ਸੀ ਅਤੇ ਇਸ ਨੇ ਇਕ ਘੰਟਾ ਪਹਿਲਾਂ ਹੀ ਦਿੱਲੀਓਂ ਚਲਣਾ ਸੀ । ਸਤਿਗੁਰੂ ਜੀ ਦੇ ਸੁਆਗਤ ਲਈ ਪਟਨੇ ਦੇ 30 ਕੁ ਜ਼ਿੰਮੇਵਾਰ ਸਰੀਰ ਫੁਲਾਂ ਦੇ ਹਾਰ ਲੈ ਕੇ ਏਅਰਪੋਰਟ ਤੇ ਜਾ ਖੜੇ । ਜਹਾਜ਼ 9.15 ਤੇ ਆਇਆ ਤਾਂ ਸਿੰਘਾਂ ਦੇ ਉਮਾਹ ਉਤਸਾਹ ਨਾਲ ਭਰੇ ਹਿਰਦੇ ਜੈਕਾਰਿਆਂ ਨਾਲ ਕੂਹਕ ਉਠੇ । ਜਿਉਂ ਹੀ ਸਫ਼ੈਦ ਖੱਦਰ ਦੇ ਵਸਤਰਾਂ ਵਾਲੇ ਸਤਿਗੁਰੂ ਜੀ ਜ਼ੀਨੇ ਤੇ ਚਰਨ ਰਖਦੇ ਨਜ਼ਰ ਪਏ, ਖੁਸ਼ੀ ਵਿਚ ਸਭ ਦੇ ਮੂੰਹੋਂ ਨਿਕਲ ਗਿਆ : ਅਹੁ ਸਤਿਗੁਰੂ ਜੀ ! ਸੱਚੇ ਪਾਤਸ਼ਾਹ ਆ ਗਏ ।

ਉਤਰਦਿਆਂ ਹੀ ਸਤਿਗੁਰੂ ਜੀ ਰਵਾਂ ਰਵੀਂ ਸਿੰਘਾਂ ਵੱਲ ਆਏ । ਪੂਰਬਾ ਤੇ ਮਨਚੰਦਾ ਆਪ ਜੀ ਨਾਲ ਸਨ । ਏਸੇ ਜਹਾਜ਼ ਵਿਚ ਤੇਜ਼ੀ ਨਾਲ ਗਏ ਪ੍ਰੋ: ਇੰਦਰ ਸਿੰਘ ਚੇਅਰਮੈਨ ਬਿਹਾਰ ਰਾਜ ਪਰਿਵਹਨ ਰਲ ਗਏ । ਕੱਲੇ ਕੱਲੇ ਸਿੰਘ ਚਰਨੀ ਹੱਥ ਲਾ ਸਤਿਗੁਰੂ ਜੀ ਨੂੰ ਹਾਰ ਪਹਿਨਾਏ ।

ਪਰਿਵਹਨ ਮੁਖੀ ਲਾਲਬੱਤੀ ਵਾਲੀ ਕਾਰ ਲੈ ਕੇ ਗਿਆ ਹੋਇਆ ਸੀ । ਉਸ ਵਿਚ ਸਤਿਗੁਰੂ ਜੀ ਨੂੰ ਬੈਠਾਲ ਸੂਬਾ ਸੇਵਾ ਸਿੰਘ ਜੀ ਦੇ ਘਰ ਹੋਰ ਕਾਰਾਂ ਸਮੇਤ ਆ ਗਿਆ । ਇਸਤਰੀਆਂ ਪੁਰਸ਼ ਇਸ ਕੋਠੀ ਵਿਚ ਵਡੀ ਗਿਣਤੀ ਵਿਚ ਜੁੜੇ ਹੋਏ ਸਨ । ਸਤਿਗੁਰੂ ਜੀ ਸਭ ਨੂੰ ਖੁਸ਼ੀਆਂ ਬਖਸ਼ਦੇ ਨਿਵਾਸ ਕਮਰੇ ਵਿਚ ਆ ਗਏ, ਜਿਥੇ ਪਹਿਲਾਂ ਕੁਝ ਸਮਾਂ ਪਟਨਾ ਮੁਖੀਆਂ ਨਾਲ ਵਿਚਾਰ ਵਟਾਂਦਰਾ ਕੀਤਾ, ਫੇਰ ਪ੍ਰਸ਼ਾਦ ਛਕ, ਆਰਾਮ ਕੀਤਾ ।

ਸਾਡਾ ਕੁਝ ਸਰੀਰਾਂ ਦਾ ਡੇਰਾ ਸ. ਦਰਸ਼ਨ ਸਿੰਘ ਵਲ ਸੀ । ਕੁਝ ਹੋਰ ਸਿੰਘਾਂ ਦੇ ਡੇਰੇ ਵਖ ਵਖ ਘਰੀਂ ਲਗ ਗਏ ।

## ਸੂਬਾ ਸੇਵਾ ਸਿੰਘ ਜੀ ਦੇ ਘਰ

ਪਟਨੇ ਵਿਚ ਅੱਜ ਲੰਗਰ ਮਿਠਾਈ ਦਾ ਸੀ, ਜਿਸ ਨੂੰ ਦੌਰੇ ਦੇ ਲਾਂਗਰੀ ਮਹਿੰਦਰ ਸਿੰਘ ਦਮਦਮਾ ਆਦਿ ਤਿਆਰ ਕਰ ਰਹੇ ਸਨ । ਪਹਿਲਾਂ ਜਥੇਦਾਰ ਸੇਵਾ ਸਿੰਘ ਜਗਾਧਰੀ ਜਥੇਦਾਰ ਹਜ਼ਾਰਾ ਸਿੰਘ ਲਖਨਊ ਨੇ ਮਿਲਵੇਂ ਸ਼ਬਦ ਕੀਰਤਨ ਨਾਲ ਸਤਿਗੁਰੂ ਜੀ ਦਾ ਸੁਆਗਤ ਕੀਤਾ ਸੀ । ਹੁਣ 12 ਤੋਂ 2 ਵਜੇ ਤਕ ਪਾਲਕੀ ਸਜੇ ਸਥਾਨ ਵਿਚ ਜਥੇਦਾਰ ਹਜ਼ਾਰਾ ਸਿੰਘ ਹੁਰਾਂ ਕੀਰਤਨ ਕੀਤਾ ।

ਫੁੱਲਾਂ ਸਜਾਈ ਪਾਲਕੀ ਵਿਚ ਜਿਉਂ ਹੀ 2 ਵਜੇ ਸਤਿਗੁਰੂ ਜੀ ਬੈਠੇ ਸੰਗਤ ਦੀ ਬਹੁਲਤਾ ਵਿਚ ਨਿਤਨੇਮ ਦੀ ਪਿੰਡਾਲ ਭਰਪੂਰ ਸੰਗਤ ਦੀਆਂ ਅਰੱਜ ਅੱਖੀਆਂ, ਗੁਰੂ ਮੁਖ ਨਿਹਾਰਦੀਆਂ, ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੇ ਵਿਚ ਬੈਠਾ ਅਨੁਭਵ ਕਰਦੀਆਂ ਸਨ । ਮੋਹ ਭਰੀਆਂ ਅੱਖਾਂ ਵਿਚਦੀ ਗੁਰੂ ਮੂਰਤੀ ਹਿਰਦੇ ਵਿਚ ਉਤਰਦੀ ਜਾ ਰਹੀ ਸੀ । ਇਕ ਘੰਟਾ ਸਿਮਰਨ ਸਮਾਧੀਆਂ ਲਗੀਆਂ ਰਹੀਆਂ ।

## ਸੰਤ ਲਛਮਣ ਸਿੰਘ ਅਯੋਧਿਆ

ਸਾਧ ਸੰਗਤ ਵਿਚ ਇਕ 65 ਸਾਲਾ ਬਜ਼ੁਰਗ ਸਾਧੂ ਸੰਤ ਲਛਮਣ ਸਿੰਘ (ਚਕ੍ਰਵਰਤੀ) ਅਯੋਧਿਆ ਵਾਸੀ ਵੀ ਬੈਠਾ ਹੋਇਆ ਸੀ । ਨਾਮ ਸਿਮਰਨ ਸਮਾਪਤੀ ਦੀ ਅਰਦਾਸ ਉਪਰੰਤ ਉਸ ਨੇ ਸਤਿਗੁਰੂ ਜੀ ਦੇ ਸਨਮੁਖ ਹੋ, ਹੱਥ ਜੋੜ, ਬੇਨਤੀ ਕੀਤੀ : ਮੈਨੇ ਤੋਂ ਬੜੇ ਮਹਾਰਾਜ (ਸਤਿਗੁਰੂ ਪ੍ਰਤਾਪ ਸਿੰਘ) ਜੀ ਕੇ ਦਰਸ਼ਨ ਭੀ ਕੀਏ ਹੂਏ ਹੈਂ, ਔਰ ਆਜ ਆਪ ਕੇ ਦਰਸ਼ਨ ਪਰਸ ਕਰ ਨਿਹਾਲ ਹੋ ਗਇਆ ਹੂੰ । ਦੋਨੋਂ ਏਕ ਸ੍ਵਰੂਪ ਹੀ ਪ੍ਰਤੀਤ ਹੋਤੇ ਹੋ । ਅਹੋ ਭਾਗਿਆ !!

3 ਤੋਂ 4 ਤਕ ਕੀਰਤਨ ਹੋਇਆ । ਭੀਮਪਲਾਸੀ ਰਾਗ ਵਿਚ ''ਹਰਿ ਚਰਨ ਸਰਨ ਗੋਬਿੰਦ ਦੁਖ ਭੰਜਨਾ''...ਸਤਿਗੁਰੂ ਜੀ ਨੇ ਦਿਲਰੁਬਾ ਨਾਲ ਆਨੰਦਿਤ ਕੀਤਾ ।

## ਕੁਝ ਚਿੱਠੀਆਂ ਮੇਰੇ ਲਈ ਵੀ

ਮੇਰੇ ਵੱਡੇ ਸਪੁਤਰ ਸ. ਮਨਧੀਰ ਸਿੰਘ ਸੰਧੂ ਨੇ ਸ੍ਰੀ ਪੂਰਬਾ ਮਹਿੰਦਰ ਸਿੰਘ ਹੱਥੀਂ ਮੇਰੇ ਨਾਂ ਦੀਆਂ ਦਿੱਲੀ ਆਈਆਂ ਚਿੱਠੀਆਂ ਮੈਨੂੰ ਭੇਜੀਆਂ । ਉਨ੍ਹਾਂ ਚੋਂ ਪਤਾ ਲਗਾ :

—ਸਤਿਗੁਰੂ ਜੀ ਦੀ ਹਜ਼ੂਰੀ ਵਿਚ 15.2.80 ਨੂੰ ਬਾਲੀ ਨਗਰ ਵਾਲੇ ਸੰਤ ਮਹਿੰਦਰ ਸਿੰਘ ਕੇ ਘਰ ਉਨ੍ਹਾਂ ਦੀ ਭੂਆ ਦੇ ਪੁਤਰ ਭਰਾ ਹਿਤ ਭੋਗ ਪਾਇਆ ਗਿਆ । ਸਤਿਗੁਰੂ ਜੀ ਨੇ ਦਰਸ਼ਨ ਦੇ ਕੇ ਸਮਾਂ ਸੁਹਾਵਣਾ ਕੀਤਾ । ਸਵਰਗਵਾਸੀ ਸਜਣ ਇਨ੍ਹਾਂ ਦੇ ਘਰ ਹੀ ਰਹਿੰਦਾ ਸੀ ਅਤੇ ਸਰੀਰ ਰੋਗੀ ਹੀ ਸੀ ।

## ਲੰਡਨ ਵਿਚ ਬਸੰਤ

—ਮਿਤਰ ਖੜਕ ਸਿੰਘ ਭਮਰਾ ਦੀ ਚਿੱਠੀ ਆਈ। ਲਿਖਿਆ ਸੀ : "ਬਸੰਤ ਪੰਚਮੀ ਲੰਡਨ ਮਨਾਈ ਹੈ। ਲੰਗਰ ਸਾਰਾ ਆਪਣੀ ਵੱਲੋਂ ਸੀ। ਮੇਡਨਹੈੱਡ ਤੋਂ ਸਾਰਾ ਸਾਮਾਨ ਲੈ ਕੇ ਗਏ ਸੀ। ਸਾਰਾ ਲੰਗਰ ਹੀ ਸੋਧ ਦਾ ਬਣਾਇਆ ਸੀ। ਗਿਆਨ ਕੌਰ (ਭਮਰਾ ਪਤਨੀ) ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੁਪਨੇ ਵਿਚ ਦਰਸ਼ਨ ਦੇ ਕੇ ਇਹ ਕਿਹਾ ਕਿ ਬਸੰਤ ਤੇ ਜੋ ਲੰਗਰ ਹੈ, ਸਾਰਾ ਸੋਧ ਦਾ ਕਰਵਾ। ਸਵਰਨ (ਸਿੰਘ ਸਿਆਨ, ਗਿਆਨ ਕੌਰ ਦਾ ਛੋਟਾ ਭਾਈ) ਨੂੰ ਨਾਲ ਲੈ ਕੇ ਤੇ ਤੁਲੋਚਨ ਸਿੰਘ ਜਿਹੜਾ ਸੋਧੀ ਹੈ ਤਿੰਨਾ ਨੇ ਹੀ ਸਾਰੀ ਰਾਤ ਲਾਕੇ ਲੰਗਰ ਤਿਆਰ ਕੀਤਾ। ਲੱਡੂ ਭੀ ਸੋਧ ਦੇ ਤਿਆਰ ਕੀਤੇ ਗਏ। ਸੰਗਤਾਂ ਬੜੀਆਂ ਪ੍ਰਸੰਨ ਹੋਈਆਂ।"

## ਮਾਨ ਕੌਰ ਸੁਰਗਵਾਸ

—ਸ਼੍ਰੀ ਜਗਦੀਸ਼ ਸਿੰਘ 'ਵਰਿਆਮ' ਨੇ ਛਪਿਆ ਹੋਇਆ ਇਕ ਕਾਰਡ ਭੇਜਿਆ। ਜਿਸ ਤੇ ਉਸਨੇ ਆਪ ਵੀ ਲਿਖਿਆ ਸੀ, "ਜੰਮੂ ਵਿਚ, ਸਾਡੇ ਨਾਮਧਾਰੀ ਹਲਕਿਆਂ ਵਿਚ ਸਤਿਕਾਰੀ 'ਭੂਆ' ਸ਼ਬਦ ਨਾਲ ਸਨਮਾਨੀ ਜਾਂਦੀ ਬੀਬੀ ਮਾਨ ਕੌਰ ਜੀ 7.2.80 ਵੀਰਵਾਰ, 8.30 ਸ਼ਾਮ ਨੂੰ ਪੂਰੇ ਹੋ ਗਏ ਹਨ।" ਮੇਰੇ ਵਾਸਤੇ ਲਿਖਿਆ ਸੀ ਕਿ ਮੈਂ 17.2.80 ਐਤਵਾਰ ਨੂੰ ਜੰਮੂ ਜ਼ਰੂਰ ਪਹੁੰਚਾਂ।

ਬੀਬੀ ਮਾਨ ਕੌਰ ਸੰਤ ਜਗਤ ਸਿੰਘ-ਕਰਤਾਰ ਸਿੰਘ ਆਦਿ ਭਰਾਵਾਂ ਦੀ ਵਿਧਵਾ ਭੈਣ ਸੀ ਜੋ ਜਾਂ ਮਾਤਾ ਜੀ-ਬੇਬੇ ਜੀ ਪਾਸ ਭੈਣੀ ਸਾਹਿਬ ਰਹਿੰਦੀ ਜਾਂ ਜੰਮੂ ਵਿਖੇ ਆਪਣੇ ਭਰਾਵਾਂ ਪਾਸ ਚਲੀ ਜਾਂਦੀ।

## ਡਾ: ਬਾਲਾ ਕ੍ਰਿਸ਼ਨਨ

—ਮਹਾਰਾਜ ਬੀਰ ਸਿੰਘ ਜੀ ਨੇ ਬੈਂਗਲੋਰ ਤੋਂ ਚਿੱਠੀ ਲਿਖੀ ਕਿ ਡਾ: ਬਾਲਾ ਕ੍ਰਿਸ਼ਨਨ ਉਹਨਾਂ ਨੂੰ ਬੰਬਈ ਵਿਚ ਮਿਲੇ ਹਨ। ਡਾਕਟਰ ਦਾ ਐਡਰੇਸ ਤੇ ਪੂਨੇ ਵਿਚ ਮੇਰੇ (ਕਵੀ) ਰਹਿਣ ਲਈ ਸ. ਸੁਰਜੀਤ ਸਿੰਘ ਦਾ ਪੁਰਾਣਾ ਪਤਾ ਮੈਨੂੰ ਭੇਜਿਆ ਤਾਕਿ ਮੈਂ ਉਸ ਪਤੇ ਤੇ ਚਿੱਠੀ ਲਿਖਕੇ, ਫੇਰ ਮਿਲੇ ਨਵੇਂ ਪਤੇ ਤੇ ਜਾ ਮਿਲਾਂ !

## ਡਾ: ਅਮਰ ਭਾਰਤੀ

—ਇਕ ਚਿੱਠੀ ਡਾ: ਅਮਰ ਭਾਰਤੀ ਦੀ ਵੀ ਮਿਲੀ ਕਿ ਉਸਨੇ; 'ਮਨੂਆ ਗੁਰ ਮੋਰੀ ਮਨਸਾ ਮਾਈ' ਦਾ ਜ਼ਿਕਰ ਆਪਣੀ ਪੁਸਤਕ ਵਿਚ ਨਹੀਂ ਕੀਤਾ। ਮੇਰੇ ਲਈ ਸਤਿਕਾਰ ਪਰਗਟ ਕਰਦਿਆਂ ਸਤਿਗੁਰਾਂ ਨਾਲ ਦੌਰੇ ਦੇ ਲਾਭ ਮੈਨੂੰ ਦੱਸੇ ਸੀ। ਤੇ ਮੇਰੇ ਬੀਤੁਦੇ ਸਮੇਂ ਨੂੰ ਸਲਾਹਿਆ ਸੀ।

## ਚਰਨ ਪਾਉਣੇ ਪਰ ਸ਼ਰਤਾਂ ਨਾਲ

ਦੀਵਾਨ ਤੋਂ ਪਿਛੋਂ ਉਨ੍ਹਾਂ ਸਿੰਘਾਂ ਦੀ ਫਹਿਰਿਸਤ ਸਤਿਗੁਰੂ ਜੀ ਦੇ ਪੇਸ਼ ਕੀਤੀ ਗਈ ਜਿਨ੍ਹਾਂ ਆਪਣੇ ਘਰ ਕੱਲ੍ਹ ਚਰਨ ਪੁਆਣੇ ਸਨ। ਸਤਿਗੁਰੂ ਜੀ ਦੇ ਸਕੱਤਰ ਸੰਤ ਤਰਸੇਮ ਸਿੰਘ ਨੇ 17 ਸ਼ਰਤਾਂ ਵਾਲਾ ਇਕ ਪੱਤਰ ਸਿੰਘਾਂ ਵਿਚ ਦਿਤਾ ਕਿ ਜੇ ਚਰਨ ਪੁਆਣ ਦੇ ਪ੍ਰੇਮੀ ਪਰਵਾਰ ਇਹ ਸ਼ਰਤਾਂ ਪਰਵਾਨ ਕਰਨ ਤਾਂ ਸੱਚੇ ਪਾਤਸ਼ਾਹ ਘਰੀਂ ਦਰਸ਼ਨ ਦੇਣਗੇ। ਸਿੰਘਾਂ ਵੱਲੋਂ ਥੋੜੇ ਸਮੇਂ ਦੇ ਵਿਚਾਰ ਵਿਮਰਸ਼ ਉਪਰੰਤ ਸ਼ਰਤਾਂ ਪਰਵਾਨ ਕਰ, ਘਰੀਂ ਚਰਨ ਪੁਆਣ ਦੀ ਮਨਜ਼ੂਰੀ ਲਈ ਗਈ।

ਸ਼ਰਤਾਂ ਵਿਚ ਨਾਮਧਾਰੀ ਸਦਾਚਾਰ ਦਾ ਹੀ ਵੇਰਵਾ ਸੀ।

ਸੰਤ ਸੇਵਾ ਸਿੰਘ ਜਗਾਧਰੀ ਵਾਲਿਆਂ ਰਾਤੀਂ 7 ਤੋਂ 9 ਤਕ ਹੱਲੇ ਦਾ ਦੀਵਾਨ ਲਾਇਆ।

## ਪਟਨੇ ਦੇ ਕੁਛ ਪਰਵਾਰ

ਸੰਤ ਦਰਸ਼ਨ ਸਿੰਘ ਤੋਂ ਮੈਂ ਪਟਨੇ ਦੇ ਕੁਛ ਨਾਮਧਾਰੀ ਪਰਵਾਰਾਂ ਦੀ ਜਾਣਕਾਰੀ ਲਈ। ਉਹਨਾਂ ਦੱਸਿਆ ਕਿ ਸਭ ਤੋਂ ਪਹਿਲੋਂ ਦੇਸ਼-ਵੰਡ 1947 ਦੇ ਸਮੇਂ, ਸੂਬਾ ਸੇਵਾ ਸਿੰਘ ਜੀ ਹੀ ਪਟਨੇ ਵਿਖੇ ਆਏ ਸਨ। ਇਹ ਪਿਛੇ ਸਬਾਜਪੁਰ ਜ਼ਿਲਾ ਗੁਜਰਾਂ ਵਾਲੇ ਵਿਚ ਰਹਿਣ ਵਾਲੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਹਨਾਂ ਨੂੰ 1948 ਵਿਚ ਬਿਹਾਰ ਪਰਗਨੇ ਦੇ ਸਿੰਘਾਂ ਲਈ ਸੂਬਾ ਸਥਾਪਤ ਕੀਤਾ ਸੀ। ਇਸ ਪਰਵਾਰ ਦੇ ਮੋਢੀ ਸਨ ਸ. ਹਰੀ ਸਿੰਘ ਅਤੇ ਮਾਤਾ ਨਾਰਾਇਣ ਦੇਵੀ।

1. ਸੂਬਾ ਸੇਵਾ ਸਿੰਘ ਜੀ (72)-ਪਤਨੀ ਸੁਰਗਵਾਸ ਹੈ।

ਲੜਕੇ : ੳ. ਸ. ਬਲਵੰਤ ਸਿੰਘ (55)-ਬੀਬੀ ਮਹਿੰਦਰ ਕੌਰ, ਕਾਮੋ ਕੇ
ਅ. ਸ. ਮਹਿੰਦਰ ਸਿੰਘ (47) ਬੀਬੀ ਸਤਪਾਲ ਕੌਰ ਮੰਡੀ
ੲ. ਸ. ਨਰਿੰਦਰ ਸਿੰਘ-ਬੀਬੀ ਜਸਬੀਰ ਕੌਰ ਮੰਡੀ
ਸ. ਸ. ਦੇਵਿੰਦਰ ਸਿੰਘ- (ਬੈਂਕੋਕ)

ਲੜਕੀਆਂ : 1. ਬੀਬੀ ਮਹਿੰਦਰ ਕੌਰ-ਗੁਰਬਚਨ ਸਿੰਘ ਖੁਰਾਣਾ, ਦਿੱਲੀ
2. ਬੀਬੀ ਨਿਰਮਲ ਕੌਰ-ਸ. ਪ੍ਰਿਤਪਾਲ ਸਿੰਘ ਮੋਂਗਾ ਬੈਂਕੋਕ
3. ਬੀਬੀ ਸਤਿਪਾਲ ਕੌਰ-ਸ. ਸੁਰਜੀਤ ਸਿੰਘ ਬੰਬਈ
4. ਬੀਬੀ ਪ੍ਰਕਾਸ਼ ਕੌਰ-ਸ. ਸੁਖਵਿੰਦਰ ਸਿੰਘ ਬਨਾਰਸ

2. ਸ. ਟਹਿਲ ਸਿੰਘ (65)-ਬੀਬੀ ਕੇਸਰਾਂ ਦੇਈ ਨੁਸ਼ਹਿਰਾ

ਲੜਕਾ : ਸ. ਸਤਪਾਲ ਸਿੰਘ (38)-ਬੀਬੀ ਹਰਜੀਤ ਕੌਰ

ਲੜਕੀਆਂ : 1. ਮਹਿੰਦਰ ਕੌਰ-ਨਰਿੰਦਰ ਸਿੰਘ ਮਨਚੰਦਾ ਬੈਂਕੋਕ
2. ਸਾਂਤੀ-ਅਵਤਾਰ ਸਿੰਘ, ਫਗਵਾੜਾ,
3. ਸਤਵੰਤ ਕੌਰ-ਇੰਦਰ ਪਾਲ ਸਿੰਘ ਅਲਾਹਾਬਾਦ
4. ਮਨਜੀਤ ਕੌਰ-ਜੁਗਿੰਦਰ ਸਿੰਘ ਮੰਡੀ

5. ਬੇਅੰਤ ਕੌਰ-ਹਰਭਜਨ ਸਿੰਘ ਮੁੱਜ਼ਫਰਪੁਰ

3. ਸ. ਪ੍ਰਤਾਪ ਸਿੰਘ (ਸਵ:)-ਬੀਬੀ ਗੁਣਵੰਤ ਕੌਰ ਬੈਂਕੋਕ

4. ਸ. ਮਹਿਲ ਸਿੰਘ (ਸਵ:)-ਬੀਬੀ ਮਾਇਆ ਦੇਵੀ

ਲੜਕੇ : ਹਰਭਜਨ ਸਿੰਘ-ਸੁਜਾਨ ਕੌਰ ਚਕਧਰਪੁਰ (ਟਾਟਾ)
ਦਰਸ਼ਨ ਸਿੰਘ-

ਲੜਕੀਆਂ : ਸਵਰਨ ਕੌਰ-ਧਨਵੰਤ ਸਿੰਘ ਲੁਧਿਆਣਾ
ਗੁਰਚਰਨ ਕੌਰ-...ਲੁਧਿਆਣਾ

5. ਸ. ਗੁਰਬਖ਼ਸ਼ ਸਿੰਘ-(1) ਬੀਬੀ ਮਥਰਾ ਦੇਈ
(2) ਬੀਬੀ ਰਤਨ ਕੌਰ, ਕਪੂਰਥਲਾ ।

ਲੜਕਾ : ਸ. ਦਰਸ਼ਨ ਸਿੰਘ (44)-ਬੀਬੀ ਭੁਪਿੰਦਰ ਕੌਰ ਦਿੱਲੀ
(ਮਾਤਾ ਮਥਰਾ ਦੇਈ)

ਲੜਕੀਆਂ : 1. ਲੀਲ੍ਹਾ ਵੰਤੀ-ਰਘੁਬੀਰ ਸਿੰਘ ਦਿੱਲੀ
2. ਇੰਦਰ ਕੌਰ-ਹਰਬੰਸ ਸਿੰਘ ਦਿੱਲੀ
3. ਬਿਅੰਤ ਕੌਰ-ਕਰਤਾਰ ਸਿੰਘ ਹੈਦਰਾਬਾਦ
4. ਸ਼ਾਂਤੀ-ਹਰਬੰਸ ਸਿੰਘ ਬੱਗਾ ਮੁਜ਼ੱਫਰਪੁਰ
5. ਸਤਪਾਲ ਕੌਰ-ਬਸੰਤ ਸਿੰਘ ਬਿਕ੍ਰਮਗੰਜ
6. ਜਸਬੀਰ ਕੌਰ-ਨਿਰਮਲ ਸਿੰਘ ਬਰੇਲੀ
7. ਸਤਿੰਦਰ ਕੌਰ-ਜਸਪਾਲ ਸਿੰਘ ਪਟਨਾ
8. ਜੀਤ ਕੌਰ-ਜਸਪਾਲ ਸਿੰਘ ਬੰਬਈ

6. ਸੰਤ ਸਰਦਾਰ ਸਿੰਘ-ਬੀਬੀ ਗੁਰਚਰਨ ਕੌਰ ਬੈਂਕਾ ਚੀਮਾ

ਲੜਕੀਆਂ : 1. ਗੋਗੀ-ਸੁਰਿੰਦਰਪਾਲ ਸਿੰਘ ਹੈਦਰਾਬਾਦ
2. ਪਰਮਜੀਤ ਕੌਰ-ਬਲਬੀਰ ਸਿੰਘ ਗਾਜ਼ੀਆਬਾਦ
3.
4.

7. ਸ. ਦਰਸ਼ਨ ਸਿੰਘ-ਬੀਬੀ ਭੁਪਿੰਦਰ ਕੌਰ

ਲੜਕੇ : ਗੁਰਬਚਨ ਸਿੰਘ, ਗੁਰਦੀਪ ਸਿੰਘ

ਲੜਕੀਆਂ : ਕਮਲਜੀਤ ਕੌਰ-ਸਰਨਪਾਲ ਸਿੰਘ ਡਾਲਟਨ ਗੰਜ
ਰਵਿੰਦਰ ਕੌਰ

## ਪਟਨਾ ਕੈਸਾ ?

ਭੀੜੀਆਂ ਗਲੀਆਂ, ਗੰਦੀਆਂ ਅਤੇ ਮਛਰ ਭਰੀਆਂ, ਮੱਛਰ ਮੱਖੀ ਜਿੜਾ । ਜਿੰਨਾ ਕੁ ਵੀ ਪਟਨਾ ਨਜ਼ਰ ਪਿਆ, ਜਚਿਆ ਨਹੀਂ । ਬੇਤਰਤੀਬਾ ਜਿਹਾ । ਬਿਹਾਰ ਰਾਜ ਦੀ ਰਾਜਧਾਨੀ ਪਟਨਾ ਦੀ ਖ਼ੂਬਸੂਰਤੀ ਕਿਤੇ ਰਾਜ ਭਵਨਾਂ ਦੇ ਲਾਗੇ ਹੀ ਹੋਵੇਗੀ ।

## 17 ਫਰਵਰੀ 1980, ਐਤਵਾਰ
## ਪਟਨਾ (ਬਿਹਾਰ)

ਸਾਰੀ ਰਾਤ 'ਰਾਮ ਰਾਮ, ਹਰੇ ਹਰੇ, ਹਰੇ ਕ੍ਰਿਸ਼ਨਾ ਹਰੇ ਕ੍ਰਿਸ਼ਨਾ', ਦੀ ਆਵਾਜ਼ ਕੰਨ ਵਿਚ ਗੂੰਜਦੀ ਰਹੀ। ਜ਼ਰੂਰ ਧਰਮ ਪ੍ਰੇਮੀਆਂ ਦਾ ਰੈਣ ਸਬਾਈ ਕੀਰਤਨ ਹੋਵੇਗਾ।

4 ਤੋਂ 6.30 ਸਵੇਰ ਵੇਲੇ ਸਾਡੇ ਪੰਡਾਲ ਵਿਚ ਵੀ ਆਸਾ ਦੀ ਵਾਰ ਦਾ ਕੀਰਤਨ ਹੋਇਆ। ਅੱਜ ਅੰਤ ਉਤੇ ਰਾਗ ਬਸੰਤ ਦਾ ਸ਼ਬਦ 'ਤੁਮ ਰਵਹੁ ਗੋਬਿੰਦੇ ਰਵਣੁ ਜੋਗੁ' ਬਸੰਤ ਰਾਗ ਵਿਚ ਹੀ ਗਉਂਕੇ ਦੀਵਾਨ ਦਾ ਭੋਗ ਪਾਇਆ ਗਿਆ।

### ਆਕੜ ਵਾਲੀ ਪੱਗ

ਸਮਾਪਤੀ ਸਮੇਂ ਸਤਿਗੁਰੂ ਜੀ ਨੇ ਪ੍ਰਾਰੰਭਕ ਦਸਤਾਰ ਵਜੋਂ ਕੁਛ ਬੱਚਿਆਂ ਨੂੰ ਸ੍ਰੀ ਕਰ ਕਮਲਾਂ ਨਾਲ ਦਸਤਾਰਾਂ ਸਜਾਣੀਆਂ (ਬੰਨ੍ਹਣੀਆਂ) ਸਨ। ਮਾਪਿਆਂ ਵਲੋਂ ਆਈ ਇਕ ਮਾਇਆ ਲਗੀ ਪੱਗ ਵੇਖ ਕੇ ਸਤਿਗੁਰੂ ਜੀ ਨੇ ਫਰਮਾਇਆ : ਆਕੜ ਵਾਲੀ ਪੱਗ ਸਾਨੂੰ ਮਾਫ਼ਕ ਨਹੀਂ। ਅਸਾਂ ਆਕੜ ਭੰਨਣੀ ਹੁੰਦੀ ਹੈ।

ਦਸਤਾਰਾਂ ਬਦਲ ਕੇ ਆਈਆਂ ਤਾਂ ਪੰਡਿਤ ਜੀ ਨੂੰ ਕਹਿ ਕੇ ਬੱਚਿਆਂ ਦੇ ਸਿਰਾਂ ਤੇ ਦਸਤਾਰ ਬੰਨ੍ਹਣੀ ਆਰੰਭ ਕਰਵਾਈ।

ਸੰਤ ਬਲਵੰਤ ਸਿੰਘ ਸਪੁਤਰ ਸੰਤ ਸੰਪੂਰਨ ਸਿੰਘ ਦਾ ਨਾਮ ਰਖਿਆ ਗਿਆ। ਸੰਤ ਸੁਰਜੀਤ ਸਿੰਘ ਦੇ ਲੜਕੇ ਰਤਨ ਸਿੰਘ ਨੂੰ ਅਤੇ ਸੰਤ ਮਹਿੰਦਰ ਸਿੰਘ ਪਿੰਡ ਸਿਲਓ (ਨਾਲੰਦਾ) ਦੇ ਲੜਕੇ ਨੂੰ ਦਸਤਾਰਾਂ ਸਜਾਈਆਂ ਗਈਆਂ।

### ਚਰਨ ਪਾਉਣੇ

ਜਿਨ੍ਹਾਂ ਸਿੰਘਾਂ ਦੀਆਂ ਬੇਨਤੀਆਂ ਸਨ ਉਨ੍ਹਾਂ ਦੇ ਘਰੀਂ ਚਰਨ ਪਾਉਣ ਦਾ ਕਾਰਜ ਕਰਮ ਸਤਿਗੁਰੂ ਜੀ ਵਲੋਂ ਸਵੇਰੇ 7.00 ਵਜੇ ਸ਼ੁਰੂ ਹੋ ਗਿਆ, ਕਿਉਂਕਿ ਅੱਜ ਦੁਪਹਿਰੇ ਹੀ ਸਤਿਗੁਰੂ ਜੀ ਅਤੇ ਜਥੇ ਦੀ ਵਾਪਸੀ ਸੀ। ਜਿਨ੍ਹਾਂ ਦੇ ਘਰੀਂ ਚਰਨ ਪਏ ਹਰੇਕ ਨੇ ਹਾਰਦਿਕ ਸੁਆਗਤ ਕਰਦਿਆਂ ਸਤਿਗੁਰਾਂ ਦੇ ਚਰਨਾਂ ਉਤੇ ਫਲ, ਪਤਾਸੇ, ਮਿਸ਼ਰੀ ਅਤੇ ਨਕਦੀ ਨਾਲ ਧਰਕੇ ਨਮਸਕਾਰ ਕੀਤੀ। ਸਤਿਗੁਰੂ ਜੀ ਸਮੇਂ ਅਨੁਕੂਲ ਬਚਨ ਬਿਲਾਸ ਕਰਦੇ ਜਾਂਦੇ। ਚਰਨ ਇਨ੍ਹਾਂ ਦੇ ਘਰ ਪਏ :

1. ਸੰਤ ਬੁੱਢਾ ਸਿੰਘ-ਸਤਨਾਮ ਸਿੰਘ ਤਿਲਹਾੜੇ ਵਾਲੇ (ਪਿਤਾ ਪੁੱਤਰ) ਮਦਰਸਾ ਗਲੀ, ਚਪਾਟੋਰੀਆ, ਪਟਨਾ ਸ਼ਹਿਰ।
2. ਸੰਤ ਹਰਜੀਤ ਸਿੰਘ ਸਪੁਤਰ ਸੰਤ ਬੁੱਢਾ ਸਿੰਘ
3. ਸੰਤ ਸਰਦਾਰਾ ਸਿੰਘ ਜੀ ਦੇ ਪਲਾਟ ਵਿਚ
4. ਸ. ਦਰਸ਼ਨ ਸਿੰਘ, ਨਾਮਧਾਰੀ ਇੰਡਸਟ੍ਰੀਅਲ ਟ੍ਰੇਡਰਜ਼ ਹਾਜੀ ਗੰਜ, ਪਟਨਾ ਸ਼ਹਿਰ।
5. ਉਪ੍ਰੋਕਤ ਕੀ ਨਵੀਂ ਦੁਕਾਨ ਤੇ ਵੀ ਚਰਨ ਪਾਏ ਜੋ ਇਹਨੀਂ ਦਿਨੀਂ ਡੇਢ ਲਖ ਰੁਪਏ ਦੀ ਖਰੀਦੀ ਹੈ। ਏਥੇ ਲੋਹੇ ਅਤੇ ਸਨਮਾਈਕਾ ਦੀ ਦੁਕਾਨਦਾਰੀ ਕਰਨਗੇ।

6. ਸ. ਗੁਰਚਰਨ ਸਿੰਘ ਮਾਟਾ, ਹਰੀ ਮੰਦਰ ਗਲੀ, ਪਟਨਾ
7. ਓਅੰਕਾਰ ਜੈਨਰਲ ਸਟੋਰ, ਸੰਤ ਸਰਦਾਰਾ ਸਿੰਘ ਦੀ ਦੁਕਾਨ, ਮੱਛ ਹੱਟਾ ਬਾਜ਼ਾਰ ਪਟਨਾ।
8. ਕਪੜੇ ਦੀ ਦੁਕਾਨ, ਸ. ਗੁਰਬਖ਼ਸ਼ ਸਿੰਘ, ਜੁਨੇਜਾ ਸਟਰੀਟ ਪਟਨਾ।
9. ਸ. ਬਲਵੰਤ ਸਿੰਘ-ਸੁਰਜੀਤ ਸਿੰਘ, ਕਪੜੇ ਦੀ ਦੁਕਾਨ, ਜੁਨੇਜਾ ਸਟਰੀਟ, ਪਟਨਾ।
10. ਸੂਬਾ ਸੇਵਾ ਸਿੰਘ ਜੀ-ਬਲਵੰਤ ਸਿੰਘ ਹੁਰਾਂ ਦੀ ਬਰਤਨ ਬਣਾਨ ਦੀ ਫੈਕਟਰੀ, ਪਾਟਲੀ ਪੁਤਰ ਇੰਡਸਟ੍ਰੀਜ਼।

    ਏਥੇ ਸੱਚੇ ਪਾਤਸ਼ਾਹ ਜੀ ਦੇ ਬੈਠਣ ਲਈ ਇਕ ਬੈਂਚ ਉਤੇ ਆਸਣ ਸੀ, ਫੋਟੋਗ੍ਰਾਫੀ ਅਤੇ ਫੈਕਟਰੀ ਮਾਲਕਾਂ ਨਾਲ ਫੋਟੋ। ਸੂਬਾ ਜੀ ਨੇ 11 ਵਧੀਆ ਥਾਲ ਭੇਟਾ ਧਰੇ।

## ਗੱਲ ਗੋਰੱਖਿਆ ਸੰਮੇਲਨ ਦੀ

8.30 ਤਕ ਸਤਿਗੁਰੂ ਜੀ ਅਤੇ ਸੰਗਤ ਸੂਬਾ ਜੀ ਦੀ ਕੋਠੀ ਆ ਗਏ। ਆਉਂਦਿਆਂ ਨੂੰ ਸ੍ਰੀ ਜਨਾਰਧਨ ਦੇਉ, ਅਧਿਅੱਕਸ਼ ਰਾਸ਼ਟਰੀ ਗੋ ਰੱਖਿਆ ਸੰਘ ਨੇ, ਜੋ ਕਿ ਸ੍ਰੀ ਚੰਚਲ ਦੇਉ ਦੇ ਮਠ, ਨੰਦ ਗੋਲਾ, ਪਟਨਾ ਦੇ ਵਸਨੀਕ ਹਨ। ਸਤਿਗੁਰੂ ਜੀ ਦੇ ਗਲੇ ਫੁੱਲਾਂ ਦਾ ਹਾਰ ਪਾ ਸੁਆਗਤ ਕੀਤਾ। ਉਹ ਘੰਟਾ ਭਰ ਦੇ ਉਡੀਕ ਵਿਚ ਸਨ।

ਸ੍ਰੀ ਜਨਾਰਧਨ ਦੇਉ ਨੇ ਬੇਨਤੀ ਕੀਤੀ : 'ਧੇਨੂ ਧਨ' (ਇਕ ਮਾਸਿਕ ਪੱਤਰ) ਅਭੀ ਆਰੰਭ ਹੀ ਕੀਆ ਹੈ। ਅਬ ਹਮਾਰੇ ਯਹਾਂ ਏਕ ਗੋ ਰੱਕਸ਼ਾ ਸਮੇਲਨ ਹੋ ਰਹਾ ਹੈ। ਸੰਮੇਲਨ ਕਾ ਉਦਘਾਟਨ ਪ੍ਰਭੂਦਤ ਜੀ ਬ੍ਰਹਮਚਾਰੀ ਕਰ ਰਹੇ ਹੈਂ। ਨੱਮਰ ਨਿਵੇਦਨ ਹੈ ਕਿ ਇਸ ਕੀ ਅਧਿਅੱਕਸ਼ਤਾ ਆਪ ਕੀਜੀਏ। 26-27 ਅਪ੍ਰੈਲ ਕੋ ਹੋਗਾ। ਗਾਂਧੀ ਮੈਦਾਨ ਪਟਨਾ ਮੇਂ। ਯਿਹ ਪਾਂਚਵਾਂ ਸਮੇਲਨ ਹੋਗਾ। ਕ੍ਰਿਪਿਆ ਆਪ ਜ਼ਰੂਰ ਪਧਾਰੀਏ!

ਸਤਿਗੁਰੂ ਨੇ ਸ੍ਰੀ ਜਨਾਰਧਨ ਦੇਉ ਨੂੰ ਮਹਾਰਾਜ ਬੀਰ ਸਿੰਘ ਜੀ ਨਾਲ ਸੰਪਰਕ ਕਰਕੇ ਪੁੱਛਣ ਤੇ ਉਸ ਦੀ ਇਕ ਚਿਠੀ ਇਹਨਾਂ (ਸਤਿਗੁਰਾਂ) ਨੂੰ ਭੇਜਣ ਲਈ ਕਿਹਾ। ਫਿਰ ਏਥੋਂ ਦੇ ਹੀ ਇਕ ਸਿੰਘ ਸ. ਸਵਰਨ ਸਿੰਘ ਮਾਟਾ ਨੂੰ ਐਗਜ਼ੇਕਟਿਵ ਦਾ ਮੈਂਬਰ ਬਣਨ ਲਈ ਕਿਹਾ ਜਿਵੇਂ ਕਿ ਸ. ਬਲਵੰਤ ਸਿੰਘ ਤੇ ਸ. ਸਤਪਾਲ ਸਿੰਘ ਪਹਿਲਾਂ ਹੀ ਮੈਂਬਰ ਹਨ।

## ਅਯੋਧਿਆ ਦੀ ਤਾਰੋ

ਏਧਰੋਂ ਜ਼ਰਾ ਵਿਹਲੇ ਹੋਏ ਤਾਂ ਸੰਤ ਲਛਮਣ ਸਿੰਘ ਅਯੋਧਿਆ ਵਾਲੇ ਨੇ ਆਣ ਬੇਨਤੀ ਕੀਤੀ। ਇਸ ਮੌਕੇ ਹੋਰ ਵੀ ਅਨੇਕਾ ਸਰੀਰ ਇਹ ਵਾਰਤਾਲਾਪ ਸੁਣ ਰਹੇ ਸਨ। ਸੰਤ ਬੋਲੇ : ਸੁਨਾ ਹੈ, ਆਪ ਨੇ ਸੰਗੀਤ ਕੇ ਬਾਰੇ ਮੇਂ ਬਹੁਤ ਸਮੇਲਨ ਕੀਏ ਹੈਂ। ਕਭੀ ਆਪ ਅਯੋਧਿਆ ਪਰ ਭੀ ਕ੍ਰਿਪਾ ਕਰੇਂ।

ਸਤਿਗੁਰੂ ਜੀ ਨੂੰ ਤੁਰਤ ਸਵਾਮੀ ਪਾਗਲ ਦਾਸ, ਅਯੋਧਿਆ ਵਾਸੀ (ਪਖਾਵਜ ਵਾਦਕ) ਯਾਦ ਆਏ। ਸਤਿਗੁਰੂ ਜੀ ਨੇ ਉਨ੍ਹਾਂ ਦੀ ਰਾਜ਼ੀ ਖੁਸ਼ੀ ਪੁੱਛੀ ਅਤੇ ਕਿਹਾ : ਕਭੀ ਸਮਾਂ ਮਿਲੇ ਤੋ ਅਯੋਧਿਆ ਭੀ ਅਵੱਸ਼ ਆਏਂਗੇ। ਕੈਸੇ ਨ ਆਏਂਗੇ, ਜਹਾਂ ਆਪ ਜੈਸੇ ਮਹਾਪੁਰਸ਼ ਵਿਰਾਜਤੇ ਹੈ, ਸਵਾਮੀ ਪਾਗਲ ਦਾਸ ਭੀ ਵਹਾਂ ਹੋਂਗੇ।

ਸੰਤ ਲਛਮਣ ਸਿੰਘ ਸੰਤੁਸ਼ਟ ਹੋ ਗਏ। ਉਨ੍ਹਾਂ ਦਾ ਪਤਾ :

(1) ਸੰਤ ਲਛਮਣ ਸਿੰਘ, ਗੁਰਦੁਆਰਾ ਬ੍ਰਹਮ ਕੁੰਡ, ਮਹੰਤ ਨਰੈਣ ਸਿੰਘ ਅਯੋਧਿਆ, ਜ਼ਿਲਾ ਫ਼ੈਜ਼ਾਬਾਦ, ਯੂ. ਪੀ.

(2) ਸਵਾਮੀ ਪਾਗਲ ਦਾਸ, ਸੰਗੀਤ ਵਿਦਿਆਲਾ, ਮਨੀ ਰਾਮ ਛਾਵਣੀ ਧਮੇੜੀ ਮੰਦਰ, ਅਯੋਧਿਆ, ਜ਼ਿਲਾ ਫ਼ੈਜ਼ਾਬਾਦ, ਯੂ. ਪੀ.

## ਤਿਆਰੀਆਂ

ਸਾਨੂੰ ਸੂਚਿਤ ਕੀਤਾ ਗਿਆ ਸੀ ਕਿ ਸਾਰੇ ਆਪੋ ਆਪਣੇ ਸਾਮਾਨ ਨਾਲ 10.30 ਤਕ ਕੋਠੀ ਆ ਜਾਈਏ। ਏਥੋਂ ਹੀ ਸਭ ਨੇ ਚੱਲਣਾ ਹੈ। ਸਤਿਗੁਰੂ ਜੀ ਇਸ਼ਨਾਨ ਪਾਣੀ ਕਰਦੇ ਪ੍ਰਸ਼ਾਦ ਛਕਣ ਦੀ ਕਾਹਲ ਵਿਚ ਸਨ।

ਮੈਂ ਤਿਆਰ ਹੋ ਕੇ ਕੋਠੀ ਪਹੁੰਚਾ ਤਾਂ ਤਿਆਰੀਆਂ ਜ਼ੋਰਾਂ ਤੇ ਸਨ, ਕੁਝ ਸਰੀਰ ਸਟੇਸ਼ਨ ਵਲ ਭੇਜ ਵੀ ਦਿਤੇ ਗਏ ਸਨ। ਮੈਂ ਸਤਿਗੁਰੂ ਜੀ ਦੇ ਡੇਰੇ, ਉਪਰਲੀ ਛਤੇ ਪੁੱਜਾ ਤਾਂ ਅੱਗੇ ਗੁਰਦੁਆਰਾ ਬਾਲ ਲੀਲ੍ਹਾ ਦੇ ਮਹੰਤ ਸਾਹਿਬ ਅਤੇ ਕੁਝ ਹੋਰ ਸੰਤ ਸਤਿਗੁਰੂ ਜੀ ਦੀ ਇੰਤਜ਼ਾਰ ਵਿਚ ਬੈਠੇ ਖਲੋਤੇ ਸਨ। ਮੈਂ ਸਤਿਗੁਰਾਂ ਵਾਲੇ ਕਮਰੇ ਦਾ, ਜ਼ਰਾ ਢੀਠਾਈ ਕਰਕੇ, ਬੂਹਾ ਖੋਲ੍ਹ, ਪ੍ਰਸ਼ਾਦ ਛਕਦਿਆਂ ਪਾਸ ਹੀ ਚਲਾ ਗਿਆ। ਆਪ ਇਕ ਸੁੱਚੀ ਕੀਤੀ ਹੋਈ ਚੌਕੀ ਉਪਰ ਪੈਰਾਂ ਪਰਨੇ ਬੈਠ, ਪ੍ਰਸ਼ਾਦ ਛਕ ਰਹੇ ਸਨ, ਵੇਖ ਕੇ ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਯਾਦ ਆਏ, ਉਹ ਵੀ ਇੰਜ ਹੀ ਬੈਠਿਆ ਕਰਦੇ ਸਨ।

## ਉਦਾਰਤਾ ਕਿ ਕਰਜ਼ਾਈਪਣ

ਮੈਂ ਕੁਵੇਲੇ ਜਿਹੀ ਇਕ ਗੱਲ ਸ਼ੁਰੂ ਕਰ ਦਿਤੀ : ਆਪ ਜੀ ਦੇ ਹੁਕਮ ਦੀ, ਅਜੇ ਰਾਮ ਸਰੂਪ ਰਾਣੀਆਂ ਵਾਲੇ ਬਾਰੇ, ਤਾਮੀਲ ਨਹੀਂ ਹੋ ਸਕੀ। ਅਧੂਰੀ ਰਕਮ ਹੀ ਦਿਤੀ ਜਾ ਸਕੀ ਹੈ। ਮੈਂ ਡਰਦਾ ਵੀ ਸਾਂ ਕਿ ਆਪ ਜੀ ਨੂੰ ਬੇਵਕਤ ਪਰੇਸ਼ਾਨ ਨ ਕਰਾਂ : ਪਰ ਇਹ ਗੱਲ ਕਰਨ ਵਾਲੀ ਸੀ। ਆਪ ਜੀ ਪਰਮ ਉਦਾਰ ਹੋ। 'ਨਾਂਹ' ਕਰਨ ਨੂੰ ਆਪ ਜੀ ਦਾ ਮਨ ਨਹੀਂ ਕਰਦਾ, ਫਿਰ ਆਪ 'ਹਾਂ' ਦਾ ਬਚਨ ਕਰਕੇ ਸਾਡੇ ਵਰਗਿਆਂ ਦੇ ਵੀ ਕਰਜ਼ਾਈ ਹੋ ਜਾਂਦੇ ਹੋ।

ਸਤਿਗੁਰੂ ਜੀ ਹੈਰਾਨ ਹੋਏ ਕਿ ਅਜੇ ਤਕ ਰਾਮ ਸਰੂਪ ਨੂੰ ਰਕਮ ਨਹੀਂ ਦਿਤੀ ਗਈ। ਅਤੇ ਨਾਲ ਹੀ ਮੈਨੂੰ ਕਿਹਾ : ਯਾਦ ਕਰਾਂਦੇ ਰਹਿਣਾ, ਡਰਨਾ ਨਾ। ਇਹ ਤਾਂ ਭਲੇ ਦੀ ਗੱਲ ਹੈ, ਪਰ ਦਿੱਲੀ ਜਾਕੇ ਫਿਰ ਮੈਨੂੰ ਦੱਸਿਓ। ਖਰਚ ਵਰਚ ਦੀ ਤਾਂ ਇਹੋ ਗੱਲ ਹੈ ਕਿ ਸਾਧ ਸੰਗਤ ਵਿਚੋਂ ਲਈਦਾ ਹੈ, ਸਾਧ ਸੰਗਤ ਵਿਚ ਹੀ ਵੰਡ ਦੇਈਦਾ

ਹੈ। ਮੈਨੂੰ ਸਤਿਗੁਰਾਂ ਨੇ ਕਈ ਨਾਂ ਗਿਣਾਏ ਜਿਨ੍ਹਾਂ ਦੀਆਂ ਰਕਮਾਂ ਅਜੇ ਦੇਣੀਆਂ ਸਨ। ਅੰਤ ਤੇ ਕਿਹਾ : ਕਈ ਵਾਰ ਵਿਉਂਤ ਗੜ-ਬੜਾ ਜਾਂਦੀ ਹੈ। ਫਿਰ ਮੁਸ਼ਕਲ ਨਾਲ ਵੀ ਘੁਲਣਾ ਪੈਂਦਾ ਹੈ।

## ਗੁ: ਬਾਲ ਲੀਲ੍ਹਾ ਵਾਲੇ ਮਹੰਤ ਜੀ

10.45 ਹੋਏ ਸਨ ਕਿ ਕਿਸੇ ਸੇਵਕ ਨੇ ਆ ਅਰਜ਼ ਕੀਤੀ : ਮਹੰਤ ਜੀ ਨੂੰ ਦਰਸ਼ਨਾਂ ਦੀ ਆਗਿਆ ਹੈ ? ਸਤਿਗੁਰਾਂ ਪੰਜ ਮਿੰਟ ਠਹਿਰਨ ਲਈ ਕਿਹਾ ਤਾਕਿ ਬਸਤਰ ਪਾਏ ਜਾ ਸਕਣ, ਪਰ ਮਹੰਤ ਜੀ ਸ਼ਾਇਦ ਉਡੀਕ ਕਰਦੇ ਤੰਗ ਆ ਚੁਕੇ ਸਨ, ਸਹਿਜ ਨਾਲ ਹੀ ਅੰਦਰ ਆ ਵੜੇ। ਅਜੇ ਸਤਿਗੁਰਾਂ ਕੁਰਤੇ ਦੀ ਇਕ ਬਾਂਹ ਪਾਉਣੀ ਸੀ।

ਮਹੰਤ ਬਲਬੀਰ ਸਿੰਘ ਜੀ ਤੇ ਸੰਤ ਉੱਤਮ ਸਿੰਘ ਜੀ, ਇਕ ਦੋ ਹੋਰ ਸੇਵਕ ਨਾਲ ਸਨ ਜੁ ਸਫਾਂ ਉਪਰ ਬੈਠ ਗਏ। ਨਮਸਕਾਰ ਆਦਿ ਕਰਕੇ ਮਹੰਤ ਬਲਬੀਰ ਸਿੰਘ ਜੀ ਨੇ ਕਿਹਾ : ਬੜਾ ਜਲਦੀ ਜਾਣ ਦਾ ਪ੍ਰੋਗਰਾਮ ਬਣਾ ਲਿਆ !

ਸਤਿਗੁਰੂ ਜੀ। ਹਾਂ ਬੜਾ ਜਲਦੀ ਹੀ ਬਣ ਗਿਆ ਆਉਣ ਦਾ। ਅਤੇ ਹਾਸੜ ਮਚ ਗਈ : ਅਯੋਧਿਆ ਵਾਲੇ ਸੰਤ ਲਛਮਣ ਸਿੰਘ ਜੀ ਨੇ ਮਹੰਤ ਜੀ ਬਾਰੇ ਦੱਸਿਆ : ਬੜੇ ਉੱਤਮ ਵਿਦਵਾਨ ਹਨ ਜੀ।

ਸਤਿਗੁਰੂ ਜੀ : ਜਦੋਂ ਕੋਈ ਨਿਰਮਲਾ ਹੋਵੇ ਤਾਂ ਵਿਦਵਤਾ ਨਾਲ ਹੀ ਆ ਜਾਂਦੀ ਹੈ।

ਮਹੰਤ ਜੀ : ਸਤਿਗੁਰੂ ਪ੍ਰਤਾਪ ਸਿੰਘ ਜੀ ਜਦੋਂ ਪਟਨੇ ਆਇਆ ਕਰਦੇ ਸਨ ਬਾਲ ਲੀਲ੍ਹਾ ਗੁਰਦੁਆਰਾ ਵਿਖੇ ਜ਼ਰੂਰ ਦਰਸ਼ਨ ਦਿਆ ਕਰਦੇ ਸਨ। ਦੀਵਾਨ ਸਜਾਂਦੇ ਸਨ। ਆਪ ਕਦੇ ਤਿੰਨ ਦਿਨਾਂ ਦਾ ਪ੍ਰੋਗਰਾਮ ਬਣਾ ਕੇ ਪਟਨੇ ਆਓ।

ਸਤਿਗੁਰੂ ਜੀ : ਦੂਜੀ ਵਾਰ ਆਏ ਤਾਂ ਦੋ ਦਿਨਾਂ ਪੂਰਿਆਂ ਲਈ ਆਵਾਂਗੇ।

## ਸਤਿਗੁਰੂ ਦੀ ਰਜ਼ਾ

ਜਾਣ ਦੀ ਕਾਹਲੀ ਸੀ। ਮਹੰਤ ਸੰਤਾਂ ਨਾਲ ਅਜੇ ਗੱਲਬਾਤ ਮੁਕੀ ਹੀ ਸੀ ਕਿ ਪਹਿਰੇਦਾਰਾਂ ਤੋਂ ਬਜ਼ੋਰੀਂ, ਅੰਦਰ ਆ, ਇਕ ਮਾਈ ਚਰਨਾਂ ਤੇ ਢੱਠੀ। ਬੋਲੀ : ਸੱਚੇ ਪਾਤਸ਼ਾਹ, ਫੇਰ ਕਦੋਂ ਦਰਸ਼ਨ ਦਿਓਗੇ ? "ਜਦੋਂ ਸਤਿਗੁਰੂ ਦੀ ਰਜ਼ਾ ਹੋਈ !" ਉੱਤਰ ਮਿਲਿਆ। ਏਥੇ ਸਤਿਗੁਰੂ ਜੀ ਨੇ "ਸਤਿਗੁਰੂ ਦੀ ਰਜ਼ਾ" ਉਤੇ ਚਾਨਣਾ ਪਾਇਆ : ਆਸਾਮ ਦੇ ਸਿੰਘਾਂ ਨੇ ਬਹੁਤ ਵਾਰ ਆਸਾਮ ਆਉਣ ਬਾਰੇ ਆਖਿਆ ਹੈ। ਅਸਾਂ ਵੀ ਬਹੁਤ ਵਾਰ ਕੋਸ਼ਸ਼ ਕੀਤੀ ਹੈ, ਪਰ ਸਤਿਗੁਰੂ ਦੀ ਰਜ਼ਾ ਨ ਹੋਣ ਕਰਕੇ 20 ਸਾਲ ਹੋ ਗਏ ਹਨ, ਅਜੇ ਆਸਾਮ ਨਹੀਂ ਜਾਇਆ ਗਿਆ। ਇਹ ਤਾਂ ਨਹੀਂ ਕਿ ਸਿਖਾਂ ਦੀਆਂ ਅਰਜੋਈਆਂ ਅਸਰ ਨਹੀਂ ਕਰਦੀਆਂ, ਹਾਲਾਤ ਐਸੇ ਬਣ ਜਾਂਦੇ ਹਨ ਕਿ ਮਜਬੂਰੀ ਨੂੰ ਪਰਵਾਨ ਕਰਨਾ ਪੈਂਦਾ ਹੈ।

## ਪ੍ਰੇਮ ਭੇਟਾ

ਪਟਨੇ ਦੀ ਸੰਗਤ ਦਾ ਇਹ ਮੇਲਾ ਲਗਭਗ ਸਮਾਪਤੀ ਉਤੇ ਸੀ। ਮਹੰਤ ਸੰਤ ਛੇਤੀ ਹੀ ਵਿਦਾ ਹੋ ਗਏ। ਫਿਰ, ਸੂਬਾ ਸੇਵਾ ਸਿੰਘ ਜੀ, ਸੰਤ ਬੁੱਢਾ ਸਿੰਘ ਜੀ ਅਤੇ ਕੁਛ ਹੋਰ ਪਟਨੇ ਦੇ ਸਿੰਘ ਸੁੱਕੇ ਮੇਵਿਆਂ ਦੇ ਥਾਲ ਅਤੇ ਨਕਦ ਨਾਵਾਂ ਲੈ ਕੇ ਸ੍ਰੀ ਚਰਨਾਂ ਵਿਚ ਭੇਟਾ ਧਰਨ ਲਈ ਹਾਜ਼ਰ ਹੋਏ, ਅਤੇ ਇਨ੍ਹਾਂ, ਕਿਸੇ ਹੋਈ ਅਸੁਵਿਧਾ ਵਲੋਂ, ਖਿਮਾ ਮੰਗੀ।

ਸਤਿਗੁਰੂ ਜੀ ਨੇ ਸਿੰਘਾਂ ਨੂੰ ਖੁਸ਼ੀਆਂ ਬਖ਼ਸ਼ਦਿਆਂ ਇਕੱਠੇ ਹੋ, ਮਿਲ ਬੈਠ ਕੇ ਇਕ ਘੰਟਾ ਜ਼ਰੂਰ ਨਾਮ ਸਿਮਰਨ ਦੀ ਪ੍ਰੇਰਨਾ ਦਿਤੀ। ਅਤੇ ਨਾਲ ਹੀ ਤਕੜਾਈ ਨਾਲ ਆਖਿਆ: ਆਪਣੀ ਧਰਮਸਾਲਾ ਬਣਾਓ। ਦੂਜੀ ਥਾਵੇਂ ਗਿਆਂ ਗ਼ਲਤ ਪ੍ਰੇਰਣਾਵਾਂ ਮਿਲਦੀਆਂ ਹਨ। ਬੱਚਿਆਂ ਨੂੰ, ਇਸਤਰੀਆਂ ਨੂੰ ਅਤੇ ਆਮ ਆਦਮੀ ਨੂੰ ਸਿਧਾਂਤਕ ਵਿਰੋਧ ਦਾ ਪਤਾ ਨਹੀਂ ਹੁੰਦਾ, ਉਹ ਸਭ ਥਾਈਂ ਝੁਕਦੇ ਰਹਿੰਦੇ ਹਨ, ਉਹਨਾਂ ਪਾਸ ਵੀ ਜੋ ਗੁਰਸਿਖੀ ਮਾਰਗ ਤੋਂ ਉਖੇੜਨਾ ਆਪਣਾ ਪਰਮ ਧਰਮ ਸਮਝਦੇ ਹਨ। ਇਕ ਸਿਖ ਵਲ ਵਿਸ਼ੇਸ਼ ਕਰ ਇਸ ਦਾ ਇਸ਼ਾਰਾ ਸੀ।

## ਯਾਦਾਂ ਬਚਪਨ ਦੀਆਂ

11 ਵਜੇ ਸਤਿਗੁਰੂ ਜੀ ਦੀ ਪਟਨਾ ਸਟੇਸ਼ਨ ਵਲ ਤਿਆਰੀ ਸੀ। ਬਾਕੀ ਦੋ ਸੈਲੂਨ ਯਾਤਰੀ ਤੇ ਹੋਰ ਰੇਲ-ਮੁਸਾਫ਼ਰ ਸਟੇਸ਼ਨ ਤੇ ਜਾ ਚੁਕੇ ਸਨ। ਭਰਪੂਰ ਸੰਗਤ ਨੇ ਫਿਰ ਤੋਂ ਕੱਲਿਆਂ ਕੱਲਿਆਂ ਮੱਥਾ ਟੇਕ, ਆਏ ਦਿਲਾਂ ਦੇ ਬਾਦਸ਼ਾਹ ਨੂੰ, ਭਿੱਜੀ-ਭਿੱਜੀ ਵਿਦਾਈ ਦਿਤੀ। ਅਜੇ ਵੀ ਸਤਿਗੁਰੂ ਜੀ ਨੇ ਸ. ਸਵਰਨ ਸਿੰਘ ਮਾਟਾ ਦੇ ਕਾਰੋਬਾਰ ਵਿਚ ਚਰਨ ਪਾਉਣੇ ਸਨ। ਪੂਰਬੇ ਤੋਂ ਅਰਦਾਸ ਕਰਵਾਕੇ ਸ. ਸਵਰਨ ਸਿੰਘ ਦੀ ਕਾਰ ਵਿਚ ਬੈਠ ਕੇ ਚਲੇ।

ਕਾਰ ਚਲਦਿਆਂ ਹੀ, ਦੋ ਚਾਰ ਮਿੰਟਾਂ ਬਾਅਦ ਸ੍ਰੀ ਹਜ਼ੂਰ 45-50 ਸਾਲ ਪੁਰਾਣੀਆਂ ਯਾਦਾਂ ਵਿਚ ਖੋ ਗਏ। ਮੈਨੂੰ ਚੇਤਾ ਕਰਵਾਇਆ: ਯਾਦ ਜੇ, ਆਪਾਂ ਆਪਣੇ ਨਹੁੰਆਂ ਉਤੇ ਪੈਂਤੀ (ਅੱਖਰ ਪੰਜਾਬੀ ਦੇ) ਲਿਖਦੇ ਹੁੰਦੇ ਸਾਂ ਤੇ ਤੁਸੀਂ ਤਾਂ ਨਹੁੰ ਦਾ ਕੁਛ ਹਿੱਸਾ ਫੇਰ ਵੀ ਬਚਾ ਲੈਂਦੇ ਸਾਓ। ਬੜੇ ਸਾਫ਼ ਸੁਥਰੇ ਅੱਖਰ ਲਿਖ ਲਖ ਮੁਕਾਬਲੇ ਕਰਕੇ! ਕਿਆ ਦਿਨ ਸਨ ਉਹ ਵੀ !!

ਜ਼ਰਾ ਹੋਰ ਵਡੇਰੀ ਉਮਰ ਦੀ ਇਕ ਘਟਨਾ ਯਾਦ ਹੋ ਆਈ: ਸੱਚੇ ਪਾਤਸ਼ਾਹ (ਸਤਿਗੁਰੂ ਪ੍ਰਤਾਪ ਸਿੰਘ) ਜੀ ਨੂੰ ਮੈਂ 'ਦੁਰਗਾ' ਗਉਂ ਕੇ ਸੁਣਾਈ। ਬਹੁਤ ਪ੍ਰਸੰਨ ਹੋਏ। ਸਤਿਗੁਰੂ ਜੀ ਨੇ ਲੁਧਿਆਣੇ ਗੁਰਬਖਸ਼ ਸਿੰਘ ਹੁਰਾਂ ਨੂੰ ਸੁਣਨ ਦਾ ਅਚਾਨਕ ਪ੍ਰੋਗਰਾਮ ਬਣਾ ਲਿਆ ਸੀ। ਮੈਨੂੰ ਵੀ ਮੌਕਾ ਮਿਲ ਗਿਆ। ਸੁਰਾਂ ਦੀ ਪਛਾਣ ਅਤੇ ਐਨ ਠੀਕ ਸੁਰਾਂ ਲਗਾਣ ਤੇ ਮੈਨੂੰ ਸਤਿਗੁਰਾਂ ਦੀ ਕ੍ਰਿਪਾ ਪ੍ਰਾਪਤ ਹੋਈ'...ਸਤਿਗੁਰੂ ਜੀ ਕਿਹਾ ਕਰਦੇ ਸਨ, ਅੰਬ ਪਟਨੇ ਦਾ, ਅਲੀਚੀ ਮੁਜ਼ੱਫਰ ਪੁਰ ਦੀ। ਇਹ ਮਿੱਠੇ ਵੀ ਹੁੰਦੇ ਹਨ ਤੇ ਬਹੁਤੇ ਵੀ।

ਇਕ ਹੋਰ ਘਟਨਾ ਮਸਤਕ ਪਰਦੇ ਤੇ ਉਭਰੀ : "ਕਦੇ ਕਦੇ ਸਤਿਗੁਰੂ ਜੀ ਬਹੁਤੀਆਂ ਹੀ ਖੁਸ਼ੀਆਂ ਬਖਸ਼ਦੇ । ਇਕ ਵਾਰ ਅਸੀਂ, ਸਤਿਗੁਰੂ ਸੱਚੇ ਪਾਤਸ਼ਾਹ ਜੀ, ਭਾਈ ਵਜ਼ੀਰ ਸਿੰਘ, ਰਤਨ ਸਿੰਘ ਲਾਂਗਰੀ, ਅਤੇ ਦੂਜੀ ਗੱਡੀ ਵਿਚ ਮੈਂ ਅਤੇ ਮੇਰੇ ਸਾਥੀ ਆ ਰਹੇ ਸਾਂ ਮੰਡੀ (ਹਿਮਾਚਲ ਪ੍ਰਦੇਸ਼) ਤੋਂ, ਸਤਿਗੁਰੂ ਜੀ ਪਾਸ ਓਦੋਂ ਲੈਂਡ ਰੋਵਰ ਸੀ ਮੇਰੇ ਕੋਲ ਮਰਸਰੀ । ਅੱਗੜ ਪਿੱਛੜ ਆ ਰਹੇ ਸਾਂ ਕਿ ਲੈਂਡ ਰੋਵਰ ਵਿਚ ਕੁਛ ਨੁਕਸ ਪੈ ਗਿਆ । ਦੁਪਹਿਰ ਤਿੱਖੜ ਲਗੀ ਹੋਈ ਸੀ । ਇਹ ਗੱਲ ਪਠਾਨਕੋਟ ਦੇ ਰਸਤੇ ਦੀ ਹੈ । ਓਦੋਂ ਰੋਪੜ ਦਾ ਰਾਹ ਤਾਂ ਕਿਸੇ ਦੇ ਚਿੱਤ ਖਿਆਲ ਵਿਚ ਵੀ ਨਹੀਂ ਸੀ ।

"ਦੋ ਤਿੰਨ ਵਾਰ ਅਰਜ਼ ਕਰਨ ਤੇ ਸੱਚੇ ਪਾਤਸ਼ਾਹ ਜੀ ਨੇ ਮੇਰੀ ਗੱਡੀ ਵਿਚ ਬੈਠਣ ਦੀ ਪਰਵਾਨਗੀ ਦਿਤੀ । ਦੁਪਹਿਰ ਦੇ 12 ਵਜੇ ਦੇ ਮੰਡੀਓਂ ਤੁਰੇ ਹੋਏ ਸਾਂ । ਕੋਟਲੇ ਗੱਡੀ ਖਰਾਬ ਹੋਈ ਤੇ ਏਥੋਂ ਸੱਚੇ ਪਾਤਸ਼ਾਹ ਜੀ ਨੂੰ ਨਾਲ ਬੈਠਾ ਕੇ ਗੱਡੀ ਚਲਾਈ ਕਿ ਭੈਣੀ ਸਾਹਿਬ ਪਹੁੰਚ ਕੇ ਹੀ ਬਰੇਕ ਲਾਈ । ਸਤਿਗੁਰੂ ਜੀ ਨੇ ਬਹੁਤ ਪ੍ਰਸੰਨ ਹੋ ਕੇ ਭਾਈ ਵਜ਼ੀਰ ਸਿੰਘ ਨੂੰ ਦੱਸਿਆ : ਭਾਈ, ਕਾਕਾ ਰਤਨ ਤੋਂ ਬਹੁਤ ਸੋਹਣੀ ਗੱਡੀ ਚਲਾਂਦਾ ਹੈ ।

"ਇਕ ਵਾਰ ਮੇਰੇ ਗੱਡੀ ਚਲਾਂਦਿਆਂ, ਸਤਿਗੁਰੂ ਜੀ ਤੇ ਭਾਈ ਹੋਰੀਂ ਵੀ ਨਾਲ ਬੈਠੇ ਸਨ ਕਿ ਅਚਾਨਕ ਕਿਸੇ ਨੂੰ ਸਾਹਵੇਂ ਵੇਖ ਭਾਈ ਹੋਰੀਂ ਘਬਰਾ ਗਏ । ਉੱਚੀ ਸਾਰੀ ਬੋਲੇ : ਵੇਖਿਓ ! ਵੇਖਿਓ !! ਸੱਚੇ ਪਾਤਸ਼ਾਹ ਜੀ ਨੇ ਫ਼ਰਮਾਇਆ : ਇਹਦੇ ਗੱਡੀ ਚਲਾਂਦਿਆਂ ਘਬਰਾਣ ਦੀ ਲੋੜ ਨਹੀਂ ।"

ਸਤਿਗੁਰੂ ਜਗਜੀਤ ਸਿੰਘ ਜੀ ਨੇ ਨੋਟ ਕਰਵਾਇਆ ਕਿ ਇਕਵਾਰ ਸੰਤ ਕਰਤਾਰ ਸਿੰਘ ਹੁਰੀਂ ਪਟਨਾ ਵਿਚ ਸੇਵਾ ਕਰਵਾ ਰਹੇ ਸਨ ਕਿ ਸੱਚੇ ਪਾਤਸ਼ਾਹ (ਸਤਿਗੁਰੂ ਪ੍ਰਤਾਪ ਸਿੰਘ) ਜੀ ਦੇ ਪਟਨੇ ਆਇਆਂ ਦਰਸ਼ਨ ਕਰਨ ਆਏ, ਕਹਿਣ ਲਗੇ, ਹਰਿਮੰਦਰ ਦੀ ਸੇਵਾ ਵਿਚ ਵਿਘਨ ਪੈਂਦਾ ਜਾ ਰਿਹਾ ਹੈ, ਸੀਮਿੰਟ ਕਿਤੋਂ ਨਹੀਂ ਮਿਲਦਾ । ਸਤਿਗੁਰੂ ਜੀ ਨੇ ਕਿਸੇ ਆਪਣੇ ਆਦਮੀ ਨੂੰ ਆਖ ਕੇ ਲੁੜੀਂਦੇ ਸੀਮਿੰਟ ਦਾ ਪ੍ਰਬੰਧ ਕਰਵਾ ਦਿਤਾ ।

## ਮਾਟਾ ਦੇ ਘਰ ਤੇ ਫੈਕਟਰੀ ਵਿਚ

ਬੀਤੇ ਦੇ ਬੀਹੜ ਵਿਚ ਵੜਿਆਂ ਕਿੰਨੀਆਂ ਹੀ ਯਾਦਾਂ ਨੂੰ ਮੇਰੇ ਨਾਲ ਸਾਂਝਿਆਂ ਕਰਦਿਆਂ ਸ. ਸਵਰਨ ਸਿੰਘ ਮਾਟਾ ਦਾ ਆਪਣਾ ਘਰ ਆ ਗਿਆ—ਇਕ ਸ਼ਾਨਦਾਰ ਕੋਠੀ । ਸਤਿਗੁਰੂ ਜੀ ਨੇ ਚਰਨ ਪਾਏ । ਸਾਰੇ ਪਰਵਾਰ ਨੇ ਆਕੇ ਚਰਨ ਸਪਰਸ਼ ਕੀਤਾ । ਸਤਿਗੁਰੂ ਜੀ ਨੇ ਰੋਜ਼ਾਨਾ ਨਾਮ ਸਿਮਰਨ ਕਰਨ ਤੇ ਸਿਖੀ ਭਾਵਨਾ ਦ੍ਰਿੜ ਰਖਣ ਲਈ ਉਪਦੇਸ਼ ਦਿਤਾ । ਫਿਰ 'ਮਾਟਾ ਸ਼ੂ ਸਟੋਰ' ਸਟੇਸ਼ਨ ਰੋਡ, ਪਟਨਾ ਨੰ: 1 ਵਿਚ ਦਰਸ਼ਨ ਦਿਤੇ । ਇਥੇ ਨਾਲ ਹੀ ਫੈਕਟਰੀ ਸੀ, ਜਿਥੇ ਪਲਾਸਟਿਕ ਦੀਆਂ ਜੁੱਤੀਆਂ-ਚੱਪਲਾਂ ਤਿਆਰ ਹੁੰਦੀਆਂ ਸਨ । ਫੈਕਟਰੀ ਦਾ ਨਾਂ ਸੀ, 'ਬਿਹਾਰ ਪਲਾਸਟਿਕ ਇੰਡਸਟ੍ਰੀਜ਼' ਮਾਟਾ ਸ਼ੂ ਸਟੋਰ ਬਹੁਤ ਖੁਲ੍ਹੀ ਥਾਂ ਦਾ ਸਟੋਰ ਜੁੱਤੀਆਂ ਅਤੇ ਡੱਬਿਆਂ ਨਾਲ ਭਰਿਆ ਪਿਆ ਸੀ । ਸਤਿਗੁਰੂ ਜੀ ਮੈਨੂੰ ਨਾਲ ਲੈ ਕੇ ਘੁੰਮੇ ਅਤੇ ਆਖਿਆ :

ਅਜੇ ਤਾਂ ਉਪਰਲੀ ਛੱਤੇ ਬਹੁਤ ਸਾਰਾ ਮਾਲ ਹੋਵੇਗਾ। ਸ. ਜਗਦੀਸ਼ ਸਿੰਘ ਮਾਟਾ ਹੀ ਇਸ ਸਨਅਤ ਨੂੰ ਚਲਾ ਰਹੇ ਸਨ। ਸ. ਹਰਜੀਤ ਸਿੰਘ ਪੁਸ਼ਪਮਾਲਾ ਗਲੇ ਪਹਿਨਾਅ ਕੇ ਸੁਆਗਤ ਕੀਤਾ ਅਤੇ ਫੇਰ 500/- ਭੇਟਾ ਰੱਖ ਕੇ ਸ੍ਰੀ ਚਰਨਾਂ ਤੇ ਸੀਸ ਝੁਕਾਇਆ। ਫਿਰ ਸ. ਜਗਦੀਸ਼ ਸਿੰਘ ਦੀ ਦੁਕਾਨ ਤੇ ਚਰਨ ਪਾਏ। ਏਨੇ ਚਿਰ ਨੂੰ 12 ਵਜ ਗਏ।

## ਮੁਜ਼ੱਫ਼ਰ ਪੁਰੀਏ ਸਿਖ

ਮਸਾਂ ਹੀ ਅਸੀਂ 12.10 ਤੇ ਸਟੇਸ਼ਨ ਤੇ ਅਪੜੇ। ਪ੍ਰੋਗਰਾਮ ਅਨੁਸਾਰ 12.00 ਵਜੇ ਟ੍ਰਨ ਚਲਣੀ ਸੀ, ਪਰ ਪਤਾ ਲਗਾ ਕਿ ਗੱਡੀ 100 ਮਿੰਟ ਲੇਟ ਹੋ ਗਈ ਹੈ। ਜਿਸ ਜਗਹ ਸਾਡੇ ਵਾਲਾ ਸੈਲੂਨ ਖਲੋਤਾ ਸੀ ਓਥੇ ਪਟਨੇ ਦੀ ਸੰਗਤ ਇਕੱਤਰ ਹੋਈ ਬੈਠੀ ਸੀ।

ਪਟਨਾ ਸਟੇਸ਼ਨ ਦੇ ਪਲੇਟ ਫਾਰਮ ਤੇ ਤੁਰੇ ਆਉਂਦਿਆਂ ਮੁਜ਼ੱਫ਼ਰ ਪੁਰ, ਬਿਹਾਰ, ਦੇ ਸ਼ੰਕਰ ਨਗਰ ਬਸਤੀ ਵਾਲੇ ਸੰਤ ਹਰਬੰਸ ਸਿੰਘ-ਬੀਬੀ ਵਿਜਿੰਦਰ ਕੌਰ, ਸੰਤ ਸੁਦਾਗਰ ਸਿੰਘ ਅਤੇ ਬੀਬੀ ਪ੍ਰਕਾਸ਼ ਕੌਰ, ਦਰਸ਼ਨਾਂ ਨੂੰ ਆਏ, ਮਿਲੇ। ਸਤਿਗੁਰੂ ਜੀ ਦੇ ਖਲੋਂਦੇ ਸਾਰ ਫੁੱਲਾਂ ਦੀਆਂ ਟੋਕਰੀਆਂ ਅਤੇ ਦੋ-ਦੋ ਸੌ ਰੁਪਏ ਮੱਥਾ ਟੇਕਿਆ। ਸਤਿਗੁਰੂ ਜੀ ਸੁਖਸਾਂਦ ਪੁੱਛੀ ਤਾਂ ਅਰਜ਼ ਕੀਤੀਓ ਨੇ : ਸਾਨੂੰ ਵੀ ਦਰਸ਼ਨ ਦੇਣ ਦੀ ਕਿਰਪਾ ਕਰੋ ਦੀਨ ਦਿਆਲ !

ਸਤਿਗੁਰੂ ਮੁਸਕਰਾਏ : ਹੁਣ ਵੀ ਤਾਂ ਮੈਂ ਹੀ ਤੁਹਾਨੂੰ ਸੱਦਿਆ ਹੈ, ਤੁਸੀਂ ਆਪਣੇ ਆਪ ਤਾਂ ਨਹੀਂ ਆਏ। ਹੋਲੇ ਤੇ ਆਓਗੇ ਤਾਂ ਤੁਹਾਡਾ ਪ੍ਰੋਗਰਾਮ ਬਣਾਵਾਂਗੇ। ਤੁਹਾਨੂੰ ਚਾਹੀਦਾ ਹੈ, ਹੋਲੇ ਅਤੇ ਸਾਲਾਨਾ ਅਸੂ ਦੇ ਮੇਲੇ ਤੇ ਜ਼ਰੂਰ ਪਹੁੰਚਿਆ ਕਰੋ। ਕਦੇ ਬੱਚੇ ਲੈ ਕੇ ਕਦੇ ਪਤਨੀਆਂ ਨਾਲ। ਸਾਲ ਵਿਚ ਇਕ ਵਾਰ ਤਾਂ ਆਪਣੇ ਤੀਰਥ ਤੇ ਆਉਣਾ ਹੀ ਬਣਦਾ ਹੈ, ਤੁਸਾਂ ਘੇਸਲ ਮਾਰ ਛੱਡੀ ਹੈ !

ਸਿੰਘਾਂ ਨੇ 'ਸਤਿ ਬਚਨ' ਜੀ ਆਖਿਆ।

## ਸੈਲੂਨ ਵਿਚ

ਸਾਧ ਸੰਗਤ ਤਾਂ ਗੱਡੀ ਦੇ ਛੁੱਟਣ ਤਕ ਰੁਕੇ ਰਹਿਣ ਦੇ ਮੂਡ ਵਿਚ ਸੀ, ਪਰ ਸਤਿਗੁਰੂ ਜੀ ਕੁਛ ਆਰਾਮ ਲਈ ਸੈਲੂਨ ਵਿਚ ਆ ਗਏ। ਸਾਡੇ ਵਾਲੇ ਕਮਰੇ ਵਿਚ ਮੁਜ਼ੱਫਰਪੁਰੀ ਸਿਖਾਂ ਨੂੰ ਬੈਠਾਲ ਕੁਛ ਬਚਨ ਬਿਲਾਸ ਸਤਿਗੁਰਾਂ ਕੀਤੇ। ਮੁਜ਼ੱਫਰਪੁਰੀਆਂ ਨੂੰ ਖੁਸ਼ੀਆਂ ਬਖਸ਼ ਕੇ, ਫਿਰ ਸਤਿਗੁਰਾਂ ਸੰਤ ਖ਼ਜ਼ਾਨ ਸਿੰਘ, ਸੰਤ ਘੁੱਲੇ ਅਤੇ ਮੈਨੂੰ ਇਕ ਟੇਪ ਸੁਣਾਈ। ਇਹ ਅੱਜ, ਆਸਾ ਦੀ ਵਾਰ ਤੋਂ ਪਹਿਲੋਂ, ਦਿਲਰੁਬਾ ਉਤੇ ਸਤਿਗੁਰਾਂ ਦਾ ਆਪਣਾ ਵਜਾਇਆ ਭੈਰਉਂ ਰਾਗ ਸੀ। ਸੁਰੀਲਾ, ਟਿਕਵਾਂ, ਉਸਤਾਦਾਨਾਂ ਅੰਦਾਜ਼ ਨਾਲ। ਏਥੇ ਹੀ ਪਤਾ ਲੱਗਾ ਕਿ ਅੱਜ ਸਵੇਰੇ ਸਤਿਗੁਰੂ ਜੀ ਰਾਗੀਆਂ ਤੋਂ ਵੀ ਪਹਿਲਾਂ ਦੀਵਾਨ ਵਿਚ ਪਹੁੰਚੇ ਹੋਏ ਸਨ। ਕਿਸੇ ਸਿੰਘ ਨੇ ਸੰਪੂਰਨ ਆਸਾ ਦੀ ਵਾਰ ਅੱਜ ਰੀਕਾਰਡ ਕੀਤੀ ਸੀ, ਸਬੱਬ ਨਾਲ ਉਸ ਨੇ ਸਤਿਗੁਰੂ ਜੀ ਦਾ ਭੈਰਉਂ ਰਾਗ ਵੀ ਰੀਕਾਰਡ ਕਰ ਲਿਆ ਸੀ। ਸਤਿਗੁਰੂ ਜੀ ਨੂੰ ਆਪਣੀ ਉਸ ਕ੍ਰਿਤੀ ਤੇ ਮਾਣ ਸੀ ਅਤੇ

ਆਪ ਜੀ ਇਸ ਭੈਰਉਂ ਨੂੰ, ਬਿਨਾ ਨਾਮ ਦੱਸਿਆਂ ਮਹਾਰਾਜ ਬੀਰ ਸਿੰਘ ਜੀ ਨੂੰ ਵੀ ਸੁਨਾਣਾ ਚਾਹੁੰਦੇ ਸਨ।

ਗੱਡੀ ਨੇ ਚਲਣਾ ਤਾਂ ਕੀ ਸੀ ਉਹ ਡੇਢ ਬਜੇ ਤਕ ਆਈ ਵੀ ਨਾ। ਸੋ ਸੈਲੂਨ ਦੇ ਡਾਈਨਿੰਗ ਹਾਲ ਵਿਚ ਸਮੂਹਕ ਨਾਮ ਸਿਮਰਨ ਸ਼ੁਰੂ ਹੋ ਗਿਆ। ਸੰਗਤ ਕੁਝ, ਪਲੇਟਫਾਰਮ ਤੇ ਵੀ ਬੈਠ ਗਈ। 2.30 ਤੋਂ ਕੀਰਤਨ ਵੀ ਜਾਰੀ ਹੋ ਗਿਆ ਜਿਸ ਦੀ 3.00 ਵਜੇ ਸਮਾਪਤੀ ਹੋਈ।

ਸਤਿਗੁਰੂ ਜੀ ਨੇ ਪਟਨੇ ਦੀ ਸੰਗਤ ਵਲ ਵੇਖ ਫ਼ਰਮਾਇਆ : ਪਟਨੇ ਦਾ ਇਕ ਦੀਵਾਨ ਹੋਰ ਹੋ ਗਿਆ ਹੈ, ਚਲੋ ਪਟਨਾ ਜੰਕਸ਼ਨ ਦਾ ਹੀ ਸਹੀ।

3.00 ਵਜੇ ਸਿਆਲਦਹ ਆਈ, ਤੇ ਸਾਡਾ ਸੈਲੂਨ ਇਸ ਟ੍ਰੇਨ ਨਾਲ ਲਗਣ ਉਪਰੰਤ, 3.30 ਤੇ ਅਗਲੇ ਸਫ਼ਰ ਵਾਸਤੇ ਤੁਰੀ।

## ਬਨਾਰਸ ਨੂੰ ਜਾਂਦਿਆਂ

ਸੈਲੂਨ ਵਿਚ ਚਲੇ ਜਾਂਦਿਆਂ ਸ਼ਾਮ ਦੇ 5 ਵਜੇ, ਸਤਿਗੁਰੂ ਜੀ ਸਾਡੇ ਕਮਰੇ ਦਾ ਬਾਰ ਠਕੋਰਦੇ ਰਹੇ, ਪਰ ਅਸੀਂ ਆਪਣੇ ਆਪ ਵਿਚ ਗੁਆਚੇ ਹੋਏ ਸਾਂ। ਜਾਂ ਵਧੇਰੇ ਖੜਾਕ ਤੋਂ ਅਸਾਂ ਬੂਹਾ ਖੋਲ੍ਹਿਆ ਤਾਂ ਸਤਿਗੁਰੂ ਜੀ ਨੂੰ ਖਲੋਤਿਆਂ ਵੇਖ ਸ਼ਰਮਿੰਦਗੀ ਦਾ ਅਹਿਸਾਸ ਹੋਇਆ। 10 ਮਿੰਟ ਤਾਂ ਸਤਿਗੁਰਾਂ ਸਾਡੀ ਉਡੀਕ ਕੀਤੀ ਹੀ ਹੋਵੇਗੀ। ਪਰ ਸਤਿਗੁਰਾਂ ਨੂੰ ਜਿਵੇਂ ਔਖਾ ਹੋਣਾ ਆਉਂਦਾ ਹੀ ਨਹੀਂ। ਅੰਦਰ ਆ, ਸਾਡੇ ਪਾਸ ਬੈਠ, ਘੁੱਲੇ ਨੂੰ ਕਹਿ ਕੇ ਦਿਲਰੁਬਾ ਮੰਗਵਾਇਆ। ਅਤੇ ਫਿਰ ਰਾਗ ਯਮਨ ਦਾ ਆਲਾਪ ਅਤੇ ਤਰਬਕਾਰੀ ਸ਼ੁਰੂ ਹੋ ਗਈ।

ਮੇਰਾ ਅਨੁਮਾਨ ਹੈ ਕਿ ਸਵੇਰੇ ਜੋ ਭੈਰਉਂ ਰਾਗ ਦੇ ਆਲਾਪ ਦਾ ਆਨੰਦ ਆਇਆ ਹੈ, ਸਤਿਗੁਰੂ ਇਸਨੂੰ ਹੋਰ ਵਿਸਤਾਰਨਾ ਚਾਹੁੰਦੇ ਹਨ ਅਤੇ ਇਹ ਅੱਜ ਤੋਂ ਸ਼ੁਰੂਆਤ ਲਗਦੀ ਹੈ। ਸਤਿਗੁਰੂ ਜੀ ਬੋਲੇ : ਸੋਚਦੇ ਸਾਂ ਬਨਾਰਸ ਜਾਂਦਿਆਂ ਸਾਰ ਪੰ: ਕਿਸਨ ਮਹਾਰਾਜ ਨੂੰ ਮਿਲਣ ਦਾ ਪ੍ਰੋਗਰਾਮ ਬਣਾਵਾਂਗੇ, ਪਰ ਜਾਪਦਾ ਹੈ ਗੱਡੀ ਹੋਰ ਲੇਟ ਹੁੰਦੀ ਜਾਵੇਗੀ !

7.30 ਰਾਤ ਤਕ ਸਾਡੇ ਕਮਰੇ ਵਿਚ ਹੀ ਸੰਗੀਤ ਗੰਗਾ ਵਹਿੰਦੀ ਰਹੀ।

ਅੱਜ ਸੰਤ ਮਹਿੰਦਰ ਸਿੰਘ ਪੂਰਬਾ ਨੇ ਸੰਤ ਹਰਬੰਸ ਸਿੰਘ ਘੁੱਲਾ ਨੂੰ ਆਗ੍ਰਹਿ ਕੀਤਾ ਕਿ ਉਹ ਆਪਣੇ ਪਿਤਾ ਤੋਂ 'ਘਰਿ ਨਹੀ ਆਵੈ, ਮਰੀਐ ਹਾਵੈ' ਆਦਿ ਪੁਰਾਤਨ ਸਬਦ ਰੀਤਾਂ ਸਿਖ ਸਮਝ ਲਵੇ। ਇਹ ਸਦੀਵੀ ਮੁੱਲ ਵਾਲੀਆਂ ਚੀਜ਼ਾਂ ਹਨ।

ਫਿਰ ਇਕ ਟੇਪ ਲਭਣੀ ਸੀ। ਪੂਰਬਾ ਸੁੱਤਾ ਹੋਇਆ ਸੀ। ਉਸਨੂੰ ਨ ਜਗਾਇਆ। ਬਲਦੇਵ ਸਿੰਘ ਲਾਂਗਰੀ ਨੂੰ ਬੁਲਾਕੇ, ਸਕੱਤਰ ਤਰਸੇਮ ਸਿੰਘ ਨੂੰ ਸਮਝਾ ਕੇ, ਜਿਸ ਟੇਪ ਵਿਚ ਜਿਅੰਤ ਦਾ ਵਾਜਾ, ਇਰਸ਼ਾਦ ਦੀ ਸੁਰ ਬਹਾਰ, ਸ਼ਫ਼ਾਤ ਦੀ ਸਿਤਾਰ ਸੀ ਲਭਵਾਣ ਦਾ ਜਤਨ ਕੀਤਾ। ਸਤਿਗੁਰੂ ਜੀ ਪੂਰਬਾ ਨੂੰ ਨਹੀਂ ਜਗਾਣਾ ਚਾਹੁੰਦੇ ਸਨ, ਪਰ ਸ੍ਰੀ ਘੁੱਲੇ ਨੇ ਗ਼ਲਤੀ ਨਾਲ ਜਾ ਜਗਾਇਆ। ਅੰਤ, ਟੇਪ ਇਕ ਬੈਗ ਵਿਚੋਂ ਲਭ ਪਈ।

'ਭੁਖ ਲਗੀ ਹੋਈ' ਆਖ ਕੇ ਖਜ਼ਾਨ ਸਿੰਘ ਹੁਰਾਂ ਆਪਣੀ ਉਪਰਾਮਤਾ ਦੱਸੀ। ਭਾਵ ਸਮਝ ਸਤਿਗੁਰੂ ਮੁਸਕਾਏ : ਓਹੋ ! ਖਾਣਾ ਤਾਂ ਕੁਛ ਮੈਂ ਵੀ ਸੀ, ਚੇਤਾ ਈ ਭੁੱਲ ਗਿਆ। ਅਤੇ ਸਤਿਗੁਰੂ ਜੀ ਆਪਣੇ ਕਮਰੇ ਵਲ ਉੱਠ ਤੁਰੇ।

## ਠਾਕੁਰ ਉਦੇ ਸਿੰਘ ਜੀ

ਇਕ ਸੱਜਣ ਸੁਖਦੇਵ ਸਿੰਘ ਹਨ, ਕੁਝ ਕੁਝ ਅੰਗਰੇਜ਼ੀ (ਬੂਰੀ) ਰੰਗ ਦੀ ਦਾੜ੍ਹੀ, ਭੈਣੀ ਸਾਹਿਬ ਵਿਚ ਟ੍ਰੈਕਟਰ ਚਲਾਂਦੇ ਹਨ, ਇਹ ਅਤੇ ਸਕੱਤਰ ਸੰਤ ਨਾਲ ਮੈਂ ਜਾ ਰਿਹਾ ਸਾਂ ਕਿ ਦੋਹਾਂ ਜਣਿਆਂ ਨੇ ਠਾਕੁਰ ਉਦੈ ਸਿੰਘ ਜੀ ਬਾਰੇ ਬੜੇ ਪ੍ਰਸੰਸਾ ਭਰੇ ਸ਼ਬਦਾਂ ਵਿਚ ਜ਼ਿਕਰ ਕੀਤਾ : ਉਹਨਾਂ ਨੇ ਯੂ. ਪੀ. ਗੋਲਾ ਫਾਰਮ (ਅਰਥਾਤ ਨਾਮਧਾਰੀ ਫਾਰਮ) ਨੂੰ ਐਸਾ ਸੁਧਾਰ ਦਿਤਾ ਹੈ ਕਿ ਓਥੇ ਰਹਿਣ ਵਾਲੇ ਸਿੰਘਾਂ ਦਾ ਆਪਸ ਵਿਚ ਕੋਈ ਝਗੜਾ ਨਹੀਂ ਹੁੰਦਾ, ਸਾਰੇ ਪਰਸਪਰ ਪਿਆਰ ਨਾਲ ਖੇਤੀ ਬਾੜੀ ਕਰਦੇ ਹਨ। ਚੁਗਲੀਖੋਰਾਂ ਨੂੰ ਵੀ ਠਾਕੁਰ ਜੀ ਨੇ ਬੜੇ ਢੰਗ ਨਾਲ ਸੂਤ ਕੀਤਾ ਹੈ। ਸਾਰੇ ਫਾਰਮ ਵਾਸੀਆਂ ਨੂੰ ਖ਼ੁਰਾਕ ਅਤੇ ਪੁਸ਼ਾਕ ਵਲੋਂ ਵੀ ਬੜੀ ਤਸੱਲੀ ਹੈ।

**17 ਫਰਵਰੀ 1980, ਐਤਵਾਰ**
**ਬਨਾਰਸ (ਯੂ. ਪੀ.)**

7.45 ਤੋਂ 8.45 ਰਾਤ ਤਕ ਦਸਮ ਗ੍ਰੰਥ ਦਾ ਪਾਠ ਪਹਿਲਾਂ ਦੱਸੇ ਸੱਜਣਾਂ ਨਾਲ ਕਰਕੇ ਥੋੜਾ ਕੁ ਆਰਾਮ ਸਤਿਗੁਰਾਂ ਕੀਤਾ ਹੀ ਸੀ ਕਿ 10.10 ਰਾਤ ਨੂੰ ਬਨਾਰਸ ਦਾ ਸਟੇਸ਼ਨ ਆ ਗਿਆ। ਸਫੈਦ ਪਹਿਰਾਵੇ ਵਾਲੇ ਨਰ ਨਾਰਾਂ ਦੀ ਇਕ ਕਤਾਰ ਹੱਥਾਂ ਵਿਚ ਫੁਲ ਹਾਰ ਲਈ ਖਲੋਤੀ ਦਿੱਸੀ। ਸ. ਤ੍ਰਿਲੋਚਨ ਸਿੰਘ ਆਪਣੇ ਬੱਚਿਆਂ ਨਾਲ, ਸੰਤ ਗੋਪਾਲ ਸਿੰਘ, ਸੰਤ ਸੰਤੋਖ ਸਿੰਘ, ਡਾ: ਜਸਬੀਰ ਸਿੰਘ, ਸ. ਮਨਜੀਤ ਸਿੰਘ, ਸ. ਭੁਪਿੰਦਰ ਸਿੰਘ ਆਦਿ ਸਜਣਾਂ ਦੇ ਤਾਂ ਮੈਨੂੰ ਨਾਮ ਵੀ ਯਾਦ ਹਨ।

## ਸ. ਗੁਰਬਚਨ ਸਿੰਘ ਪਾਸੀ

ਸੁਆਗਤਕਾਰੀਆਂ ਵਿਚ ਇਕ ਸ. ਗੁਰਬਚਨ ਸਿੰਘ ਪਾਸੀ ਵੀ ਸਨ, ਜਿਨ੍ਹਾਂ ਅੱਜ ਸਵੇਰੇ ਹੀ ਭਜਨ ਪੁਛ ਕੇ, ਅੰਮ੍ਰਿਤ ਛਕਿਆ ਸੀ। ਨਾਲ ਹੀ ਇਹਨਾਂ ਦੀ ਪਤਨੀ ਵੀ ਅੰਮ੍ਰਿਤਧਾਰੀ ਹੋ ਗਈ। ਇਹ ਸਰਦਾਰ ਜੀ ਸਤਿਗੁਰੂ ਰਾਮ ਸਿੰਘ ਜੀ ਦੀ ਪੁੱਤਰੀ ਨੰਦਾਂ ਦੇ ਪਿੰਡ ਖਟੜਿਆਂ ਦੇ ਸਨ। ਸਵੇਰੇ ਹੀ ਪਟਨੇ ਤੋਂ ਚਲਕੇ ਏਥੇ ਦਰਸ਼ਨ ਕਰਨ ਆ ਗਏ।

ਕੱਲ੍ਹ ਸ਼ਾਮ ਦੇ ਦੀਵਾਨ ਤੋਂ ਮੁਗਧ ਹੋਏ ਪਏ ਸਨ। ਇਹਨਾਂ ਬੜੀ ਅਧੀਨਗੀ ਨਾਲ, ਹਥ ਜੋੜ ਕੇ ਅਰਜ਼ ਕੀਤੀ ਕਿ ਸਤਿਗੁਰੂ ਜੀ ਵਲੋਂ ਅੱਜ ਰਾਤ ਦਾ ਨਿਵਾਸ, ਇਹਨਾਂ ਦੀ ਏਥੇ ਵਾਲੀ ਰਿਹਾਇਸ਼ ਵਿਚ ਕੀਤਾ ਜਾਇ। ਏਧਰ ਡਾ: ਜਸਬੀਰ ਸਿੰਘ ਆਪਣੇ ਘਰ, ਨਿਵਾਸ ਦਾ ਪ੍ਰਬੰਧ ਕੀਤੀ ਬੈਠੇ ਸਨ।

ਸਤਿਗੁਰੂ ਜੀ ਨੇ ਨਵੇਂ ਸਜੇ ਸਿਖ ਦੇ ਪ੍ਰੇਮ ਨੂੰ ਵੇਖ ਪੁਰਾਣਿਆਂ ਨੂੰ ਧੀਰਜ ਤੋਂ

ਕੰਮ ਲੈਣ ਲਈ ਪਰੇਰਿਆ । ਫੇਰ ਵੀ ਦੋਹਾਂ ਨੂੰ ਮਾਣ ਦਿਤਾ ਫਲੋਹਾਰ ਡਾ: ਜਸਬੀਰ ਸਿੰਘ ਦੇ, ਰਾਤ ਦੀ ਰਿਹਾਇਸ਼ ਸ. ਗੁਰਬਚਨ ਸਿੰਘ ਵੱਲ । ਹੋਰ ਸਾਰੇ ਜਥੇ ਦਾ ਡੇਰਾ ਡਾ: ਜਸਬੀਰ ਸਿੰਘ ਵਲ ਜਾਂ ਲਾਗ ਪਾਸ ਲਗ ਗਿਆ । ਦੀਵਾਨ ਲਈ ਪੰਡਾਲ ਵੀ ਡਾਕਟਰ ਹੁਰਾਂ ਦੇ ਘਰ ਨੇੜੇ ਸੀ ।

ਰਾਤ ਹੱਲੇ ਦਾ ਦੀਵਾਨ ਸਜਿਆ ਜਿਸ ਵਿਚ ਸਤਿਗੁਰਾਂ ਦਰਸ਼ਨ ਦਿਤੇ । ਸਾਧ ਸੰਗਤ ਨੇ ਏਥੇ ਭੇਟਾ ਧਰ ਧਰ ਨਮਸਕਾਰਾਂ ਕੀਤੀਆਂ ।

## ਸੈਲੂਨ ਸੇਵਕ ਸਿਖ ਬਣੇ

ਸਾਡੇ ਵਾਲੇ ਸੈਲੂਨ ਦੇ ਰੇਲਵੇ ਕਰਮਚਾਰੀ ਸ੍ਰੀ ਦਿਲੇ ਸਿੰਘ, ਸ੍ਰੀ ਨਰਿੰਦਰ ਕੁਮਾਰ ਅਤੇ ਇਕ ਹੋਰ ਨੌਜਵਾਨ ਨੇ ਜੋ ਖਲਾਸੀ ਦਾ ਕੰਮ ਕਰਦਾ ਹੈ, ਏਨੇ ਦਿਨਾਂ ਦੀ ਨਾਮਧਾਰੀ ਸੰਗਤ ਤੋਂ ਪ੍ਰਭਾਵਤ ਹੋ, ਸਤਿਗੁਰੂ ਜੀ ਦੀ ਸੇਵਾ ਵਿਚ ਭਜਨ ਲੈਣ ਦੀ ਬਿਨੇ ਕੀਤੀ । ਸੱਚੇ ਪਾਤਸ਼ਾਹ ਜੀ ਨੇ ਪੰ: ਗੋਪਾਲ ਸਿੰਘ ਜੀ ਤੋਂ ਭਜਨ ਪੁਛਾ ਇਹਨਾਂ ਨੂੰ ਸਿਖ ਬਣਾਇਆ ।

### 18 ਫਰਵਰੀ 1980, ਸੋਮਵਾਰ
### ਬਨਾਰਸ (ਯੂ. ਪੀ.)

4.00 ਤੋਂ 6.30 ਤਕ ਸਵੇਰੇ ਨਵੇਂ ਬਣੇ ਪੰਡਾਲ ਵਿਚ ਗੁਰੂ ਕੀ ਹਜ਼ੂਰੀ ਵਿਚ ਚਾਚੇ ਭਤੀਜੇ (ਖਜ਼ਾਨ ਸਿੰਘ-ਘੁੱਲੇ) ਵਲੋਂ ਮਨੋਹਰ ਕੀਰਤਨ ਹੋਇਆ । ਅੱਜ ਇਸ ਵਿਚ ਬਨਾਰਸ ਦੇ ਪੰ: ਕਿਸਨ ਮਹਾਰਾਜ ਤੋਂ ਤਬਲਾ ਸਿਖਦੇ ਜਲੰਧਰ ਦੇ ਜਵਾਨ ਸੁਖਵਿੰਦਰ ਸਿੰਘ ਅਤੇ ਸੁਖਦੇਵ ਸਿੰਘ ਸ਼ਾਮਲ ਰਹੇ । ਸਦਾ ਵਾਂਗ ਸਤਿਗੁਰੂ ਜੀ ਨੇ ਅਗਵਾਈ ਕਰਦਿਆਂ ਭਾਗ ਲਿਆ ।

## ਚਰਨ ਪਾਉਣਾ

ਸਮਾਂ ਅੱਜ ਬਹੁਤ ਹੀ ਥੋੜਾ ਸੀ । ਪ੍ਰਾਰਥੀਆਂ ਦੀ ਇੱਛਾ ਨੂੰ ਸੋਹੇਂ ਰਖ, ਸਤਿਗੁਰੂ ਜੀ ਨੇ ਘਰੋ ਘਰੀ ਚਰਨ ਪਾਉਣ ਦਾ ਕਾਰਜ ਕਰਮ 6.45 ਤੋਂ ਹੀ ਬਣਾ ਲਿਆ । ਹੇਠ ਲਿਖੇ ਘਰਾਂ-ਪਰਵਾਰਾਂ ਵਿਚ ਆਪ ਜੀ ਨੇ ਜਾਕੇ ਦਰਸ਼ਨ ਦਿਤੇ :

1. ਸੰਤ ਸੰਤੋਖ ਸਿੰਘ-ਬੀਬੀ ਸਵਰਨ ਕੌਰ
   ਲੜਕੇ : ਅਵਤਾਰ ਸਿੰਘ-ਸੁਰਿੰਦਰ ਕੌਰ, ਦਿੱਲੀ
   ਅਤਰ ਸਿੰਘ-ਰਾਜ ਕੌਰ, ਲਖਨਊ
   ਪਰਮ ਜੀਤ ਸਿੰਘ, ਰਣਜੀਤ ਸਿੰਘ
   ਲੜਕੀਆਂ : ਸੁਦਰਸ਼ਨ ਕੌਰ-ਮੋਹਰ ਸਿੰਘ, ਡਾਲਟਨ ਗੰਜ
   ਅਜੀਤ ਕੌਰ
2. ਸ. ਜਸਪਾਲ ਸਿੰਘ (ਸਪੁਤਰ ਸ. ਸੰਤੋਖ ਸਿੰਘ-ਬੀਬੀ ਸੁਰਜੀਤ ਕੌਰ ਹੈਦਰਾਬਾਦ)
   ਬੀਬੀ ਦੇਵਿੰਦਰ ਕੌਰ, ਦਿੱਲੀ

ਸੰਤਾਨ : ਇਕ ਲੜਕੀ
ਕਾਰੋਬਾਰ : ਬਿਸਕੁਟਾਂ ਦਾ ਕਾਰਖਾਨਾ
3. ਸ. ਇੰਦਰ ਸਿੰਘ–ਬੀਬੀ ਸੁਰਜੀਤ ਕੌਰ
ਲੜਕੇ : ਲਖਵਿੰਦਰ ਸਿੰਘ–ਪ੍ਰਕਾਸ਼ ਕੋਰ
ਜਸਮੀਤ ਸਿੰਘ–ਤਰਨਜੀਤ ਕੌਰ
ਜਸਵਿੰਦਰ ਸਿੰਘ–ਤੇਜਵਿੰਦਰ ਕੌਰ
ਲੜਕੀਆਂ : ਦਲੀਪ ਕੌਰ–ਤੇਜਵਿੰਦਰ ਸਿੰਘ ਬੈਂਕੋਕ
ਹਰਚਰਨ ਕੋਰ–ਦਰਸ਼ਨ ਸਿੰਘ ਹੈਦਰਾਬਾਦ
ਸਰਬਜੀਤ ਕੋਰ–ਦਰਸ਼ਨ ਸਿੰਘ (ਡਾ: ਗੰ:) ਦਿੱਲੀ।
4. ਸ, ਲਹਿਣਾ ਸਿੰਘ–ਬੀਬੀ ਰਾਜਿੰਦਰ ਕੌਰ, ਮੰਡੀ
ਲੜਕੇ : ਜਸਵੰਤ ਸਿੰਘ–ਸਤਪਾਲ ਕੌਰ, ਗਢਵਾ
ਸਤਵੰਤ ਸਿੰਘ–ਪਰਮਜੀਤ ਕੌਰ
ਅਜੀਤ ਸਿੰਘ–ਤਰਨਜੀਤ ਕੌਰ ਦਿੱਲੀ
ਲੜਕੀਆਂ : ਸੁਰਜੀਤ ਕੌਰ–ਅਵਤਾਰ ਸਿੰਘ, ਪਕਰੋਲਾ
ਗੁਰਚਰਨ ਕੌਰ–ਸਤਵਿੰਦਰ ਸਿੰਘ ਡਾਲਟਨ ਗੰਜ
ਰਣਬੀਰ ਕੌਰ–ਅਜੀਤ ਸਿਘ ਬੈਂਕੋਕ

ਸ. ਇੰਦਰ ਸਿੰਘ ਦੇ ਘਰ ਬੈਠਿਆ ਸਾਰੇ ਲਹਿਣਾ ਸਿੰਘ ਪਰਵਾਰ ਨੂੰ ਬੁਲਾਕੇ ਸਤਿਗੁਰੂ ਜੀ ਬਚਨ ਕੀਤਾ : ਇਸ ਗੱਲ ਦੇ ਬਾਵਜੂਦ ਕਿ ਮੈਂ ਤੁਹਾਡੇ ਨਾਲ ਨਾਰਾਜ਼ ਹਾਂ, ਤੁਹਾਨੂੰ ਸਮਾਂ ਬਹੁਤਾ ਦਿਤਾ ਹੈ। ਜਿਉਂ ਜਿਉਂ ਸਤਿਗੁਰੂ ਦੀ ਕਿਰਪਾ ਬਹੁਤੀ ਹੋਈ ਹੈ, ਤਿਉਂ ਤਿਉਂ ਤੁਹਾਡੀ ਭਾਵਨਾ ਵਿਗੜਦੀ ਜਾਂਦੀ ਹੈ। ਲਹਿਣਾ ਸਿੰਘ ਦੇ ਵਿਚਾਰ ਤਾਂ ਢਿੱਲੇ ਹੋਈ ਹੀ ਜਾ ਰਹੇ ਹਨ ਪਰ ਅਗੇ ਨੌਜਵਾਨਾਂ ਨੂੰ ਉਨ੍ਹਾਂ ਦਾ ਪ੍ਰਭਾਵ ਨਹੀਂ ਕਬੂਲਣਾ ਚਾਹੀਦਾ। ਗੁਰਸਿਖੀ ਹੀ ਤੁਹਾਨੂੰ ਸੰਜਮ ਵਿਚ ਰਖ ਸਕਦੀ ਹੈ।

ਇਹ ਬਚਨ ਸੁਣ ਦਿੱਲੀ ਵਾਲੀ ਨੂੰਹ ਤਾਂ ਫਰਨ ਫਰਨ ਰੋਈ ਹੀ ਜਾ ਰਹੀ ਸੀ। ਹੋਰ ਵੀ ਸਾਰੇ ਜੀਅ ਜਿਵੇਂ ਮਨਾਂ ਅੰਦਰ ਕੰਘੀਆਂ ਮਾਰ ਰਹੇ ਸਨ। ਸਾਰੇ ਪਰਿਵਾਰਾਂ ਨੂੰ ਨਾਮ ਸਿਮਰਨ ਦਾ ਉਪਦੇਸ਼ ਦਿਤਾ।

## ਮਨਜੀਤ ਸਿੰਘ ਬਨਾਰਸੀ

ਸ. ਲਹਿਣਾ ਸਿੰਘ ਦੇ ਲੜਕੇ ਸ. ਮਨਜੀਤ ਸਿੰਘ ਨੇ ਦਸਿਆ : ਸਤਿਗੁਰੂ ਜੀ ਦਾ ਮੇਰੇ ਨਾਲ ਬੜਾ ਪਿਆਰ ਸੀ। ਗੱਲ ਗੱਲ ਤੇ ਮੈਨੂੰ ਬੁਲਾਂਦੇ, ਲਡਿਆਂਦੇ, ਖਿੜਦੇ ਖਿੜਾਂਦੇ, ਖੁਲ੍ਹ ਕੇ ਬਚਨ ਕਰਦੇ, ਪਰ ਪਿਛਲੇ ਕੁਝ ਸਮੇਂ ਤੋਂ ਐਸਾ ਰੁਖ਼ ਅਪਣਾਈ ਰਖਿਆ ਕਿ ਮੈਨੂੰ ਲਗਾ ਜਿਵੇਂ ਥੱਪੜ ਮਾਰ ਰਹੇ ਹੋਣ। ਹੈਦਰਾਬਾਦ (ਸ. ਸੰਤੋਖ ਸਿੰਘ ਦੇ ਭੋਗ ਤੇ) ਗਿਆਂ, ਮੈਂ ਵੀ ਹਵਾਈ ਅੱਡੇ ਤੇ ਸਤਿਗੁਰਾਂ ਦੇ ਸੁਆਗਤ ਲਈ ਪਹੁੰਚਾ ਪਰ ਸਤਿਗੁਰਾਂ ਨੇਤਰ ਨਾ ਮਿਲਾਏ। ਉਲਟਾ ਕਈਆਂ ਨੂੰ ਪੁਛਿਆ : ਇਹ ਮੁੰਡਾ ਕੌਣ ਹੈ ? ਕਿਥੋਂ ਦਾ ਹੈ ?? ਇਹ ਤਾਂ ਕਰਾਰੀ ਚੱਪਤ ਸੀ ਮੇਰੇ ਮੂੰਹ ਤੇ। ਹੁਣ ਵੀ ਅੱਖੀਆਂ

ਨਹੀਂ ਮਿਲੀਆਂ ਸਵੇਰ ਦੀਆਂ । ਕੀ ਵਜਹ ਹੈ !!

ਕੋਲ ਮਨਜੀਤ ਸਿੰਘ ਦੀ ਮਾਂ ਖਲੋਤੀ ਸੀ । ਉਸਨੇ ਪੁਸ਼ਟੀ ਕੀਤੀ : ਰਾਤ ਭਰ ਰੋਂਦਾ ਰਿਹਾ ਹੈ । ਸਤਿਗੁਰਾਂ ਦੀ ਨਾਰਾਜ਼ਗੀ ਦੇ ਕਾਰਨ ਦਾ ਪਤਾ ਨਹੀਂ ਲਗਾ ।

ਪਰ ਅੱਜ ਜਦੋਂ ਸਤਿਗੁਰੂ ਜੀ ਇਹਨਾਂ ਦੇ ਘਰੋਂ ਚਲੇ ਤਾਂ ਮਨਜੀਤ ਸਿੰਘ ਦੀ ਕਾਰ ਤੇ ਬੈਠੇ । ਉਸਦੇ ਡਰਾਈਵਿੰਗ ਕਰਦਿਆਂ ਉਸਦੀ ਗੱਲ੍ਹ ਤੇ ਨਿੱਕੋ ਜਿਹੀ ਚਟੋਕੀ ਲਾਈ ਤਾਂ ਜਿਵੇਂ ਸਾਰੇ ਘਣਛਾਵੇਂ ਬਦਲ ਛਟ ਗਏ । ਸਤਿਗੁਰਾਂ ਪਿਆਰ ਨਾਲ ਮਨਜੀਤ ਦੇ ਮੋਢੇ ਪਲੋਸੇ ਤਾਂ ਅਰਜ਼ ਕੀਤੀਓ ਸੁ: ਸੱਚੇ ਪਾਤਸ਼ਾਹ, ਉਹੋ ਜਿਹੇ ਥੱਪੜ ਤਾਂ ਨਾ ਮਾਰਿਆ ਕਰੋ ਜਿਹੋ ਜਿਹੇ ਹੈਦਰਾਬਾਦ ਮਾਰੇ ਸੀ ! ਸਾਡਾ ਤੁਹਾਡੇ ਬਿਨਾਂ ਕਿਹੜਾ ਥਾਂ !!

ਸ. ਮਨਜੀਤ ਸਿੰਘ ਦੇ ਘਰ ਸ. ਸੇਵਾ ਸਿੰਘ-ਪਵਨਜੀਤ ਕੌਰ ਨਾਮਧਾਰੀ ਏਜੰਸੀ ਦਿੱਲੀ ਵਾਲਿਆਂ ਦੀ ਪੁੱਤਰੀ ਤਰਨਜੀਤ ਕੌਰ ਹੈ ।

## ਮਹਾਰਾਜ ਕਿਸਨ ਦੇ ਘਰ

ਸੁਖਦੇਵ ਸਿੰਘ ਜਲੰਧਰੀ (ਨਾਮਧਾਰੀ) ਜੁ ਪੰ: ਕਿਸਨ ਮਹਾਰਾਜ ਦਾ ਚਹੇਤਾ ਸ਼ਾਗਿਰਦ ਹੈ ਉਸ ਰਾਹੀਂ, ਉਹਦੇ ਤਬਲਾ ਵਾਦਨ ਦੇ ਉਸਤਾਦ ਨਾਲ ਇਕ ਬੈਠਕ ਦਾ ਪ੍ਰੋਗਰਾਮ ਆਯੋਜਿਤ ਕੀਤਾ ਗਿਆ । ਸਮਾਂ ਅੱਜ ਵੀ ਸਾਡੇ ਪਾਸ ਬਹੁਤ ਥੋੜਾ ਸੀ, 11 ਵਜੇ ਤਕ ਸਟੇਸ਼ਨ ਤੇ ਜਾਣਾ ਸੀ ਤਾਂ ਵੀ ਸੰਗੀਤਕਾਰਾਂ ਨਾਲ ਬੈਠਣ ਦਾ ਵਕਤ ਕੱਢ ਲਿਆ ।

ਮਨਜੀਤ ਸਿੰਘ ਦੀ ਕਾਰ ਤੇ ਜਾਂਦਿਆਂ 8 ਵਜੇ ਭਾਰਤ ਦੇ ਮਾਣ ਪੰ: ਕਿਸਨ ਮਹਾਰਾਜ ਦੀ ਭੀੜੀ ਗਲੀ ਪਾਸ ਜਾ ਉਤਰੇ ਅਤੇ ਉਸ ਨੂੰ ਆਗਿਆ ਕੀਤੀ ਕਿ ਉਹ ਪੰ: ਕਿਸਨ ਦੇ ਆਦਰ ਲਈ ਇਕ ਟੋਕਰਾ ਫਲ, 2 ਕਿਲੋ ਬਦਾਮ, 2 ਕਿਲੋ ਕਾਜੂ ਅਤੇ 500/- ਨਕਦ ਰਖ ਕੇ ਲੈ ਆਵੇ ।

ਇਸ ਗਲੀ ਵਿਚ ਸਤਿਗੁਰੂ ਜੀ ਦੀ ਸੇਵਾ ਵਿਚ ਮਹਿੰਦਰ ਸਿੰਘ ਪੂਰਬਾ, ਹਰਬੰਸ ਸਿੰਘ ਘੁੱਲਾ, ਸੰਤ ਖਜ਼ਾਨ ਸਿੰਘ ਰਾਗੀ, ਸੰਤ ਇਕਬਾਲ ਸਿੰਘ ਮਨਚੰਦਾ, ਸ. ਜਸਪਾਲ ਸਿੰਘ ਬਨਾਰਸੀ, ਬਲਦੇਵ ਸਿੰਘ ਰਾਣੀਆਂ ਅਤੇ ਸ਼੍ਰੀ ਧਰਮਵੀਰ ਸਿੰਘ ਆਦਿ ਨਾਲ ਹੋ ਤੁਰੇ । ਦੂਜੀ ਗੱਡੀ ਦੁਆਰਾ ਹੋਰ ਸੱਜਨ ਵੀ ਪਹੁੰਚ ਗਏ ।

ਪਤਾ ਲੱਗਣ ਤੇ ਪੰ: ਕਿਸਨ ਮਹਾਰਾਜ ਅਗਵਾਨੀ ਤੇ ਸੁਆਗਤ ਲਈ ਦੁਆਰ ਤਕ ਆਏ ।

ਮਸਾਂ ਕਿਤੇ 9 ਵਜੇ ਜਾਕੇ ਸਭਾ ਦਾ ਆਯੋਜਨ ਹੋ ਸਕਿਆ । ਸ਼੍ਰੀ ਮਹਾਦੇਉ ਮਿਸ਼ਰ (ਰਾਜਨ-ਸਾਜਨ ਭਾਈਆਂ ਦੇ ਪਿਤਾ) ਸ਼੍ਰੀ ਨਾਰਾਇਣ, ਪ੍ਰਕਾਸ਼ ਮਹਾਰਾਜ ਤੇ ਉਨ੍ਹਾਂ ਦੀ ਮਾਤਾ, ਸ਼੍ਰੀ ਸ਼ਿਵ ਨਾਥ ਸਿਤਾਰ ਵਾਦਕ, ਪੰ: ਕਿਸਨ ਮਹਾਰਾਜ ਦਾ ਪੁਤਰ ਪੂਰਣ ਤੇ ਖੁਦ ਸ੍ਰੀ ਕਿਸਨ ਮਹਾਰਾਜ ਇਸੇ ਘਰ ਗਣੇਸ਼ ਹਾਲ ਵਿਚ ਜੁੜ ਬੈਠੇ, ਜਿਥੇ ਕਿਸਨ ਮਹਾਰਾਜ ਨਿਰਮਤ ਗਣੇਸ਼ ਮੂਰਤੀ ਮ੍ਰਿਦੰਗ ਹੱਥ ਵਿਚ ਲੈ ਵਿਰਾਜਮਾਨ ਸੀ ।

## ਸੰਗੀਤ ਸਭਾ

ਸ੍ਰੀ ਸ਼ਿਵਨਾਥ ਨੇ ਸਿਤਾਰ ਅਤੇ ਪ੍ਰਕਾਸ਼ ਮਹਾਰਾਜ ਜੁ ਸ੍ਰੀ ਕੰਠੇ ਮਹਾਰਾਜ ਦੇ ਸ਼ਾਗਿਰਦ ਸਨ ਅਤੇ ਪੰ: ਕਿਸਨ ਮਹਾਰਾਜ ਦੇ ਗੁਰਭਾਈ, ਨੇ ਤਬਲਾ ਫੜ ਗਿਆ ਅਤੇ ਦੋਹਾਂ ਨੇ ਪੌਣਾ ਘੰਟਾ ਆਨੰਦ ਮਈ ਵਾਦਨ ਕੀਤਾ। ਸਮਾਪਤੀ ਸਮੇਂ ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ : ਯਿਹ ਕਹਾਂ ਛਿਪਾ ਰਖੇ ਥੇ ?

ਕਿਸਨ ਮਹਾਰਾਜ ਬੋਲੇ : ਹਮਨੇ ਸੋਚਾ ਜਬ ਭੀ ਆਪ ਆਏਂ ਹਰ ਬਾਰ ਆਪ ਕੋ ਨਏ-ਨਏ ਕਲਾਕਾਰ ਸੁਨਾਏਂ।

ਭਾਵੇਂ ਪੰ: ਕਿਸਨ ਮਹਾਰਾਜ ਅਤੇ ਕਲਾਕਾਰਾਂ ਦੇ ਸਮੇਤ ਸਤਿਗੁਰਾਂ ਦੇ, ਅਜੇ ਹੋਰ ਸਮਾਂ ਸੰਗੀਤ-ਰਸ-ਸਵਾਦਨ ਤੇ ਜੀ ਕਰਦਾ ਸੀ ਤਾਂ ਵੀ ਸਤਿਗੁਰੂ ਜੀ ਨੇ ਚਿਤ ਕਰੜਾ ਕਰਕੇ ਸਵੇਰੇ 9.45 ਤੇ ਪ੍ਰੋਗਰਾਮ ਸਮਾਪਤ ਕਰਵਾ ਦਿਤਾ। ਸਤਿਗੁਰੂ ਜੀ ਕਿਸਨ ਮਹਾਰਾਜ ਤੋਂ 'ਹੋਰ ਸੁਣਨ' ਦਾ ਆਗ੍ਰਹਿ ਸੁਣ ਕੇ ਕਿਹਾ : ਅਜੇ ਪ੍ਰਸ਼ਾਦ ਛਕਣਾ ਹੈ ਤੇ ਫਿਰ ਮਸਾਂ ਏਨਾ ਸਮਾਂ ਮਿਲਣਾ ਹੈ ਕਿ ਸਟੇਸ਼ਨ ਨੂੰ ਤੁਰ ਪਈਏ। ਤੁਹਾਡੀ ਤਿਆਰੀ ਹੁੰਦਿਆਂ ਹੀ ਬਹੁਤ ਕੀਮਤੀ ਇਕ ਘੰਟਾ ਸਮਾਂ ਬੀਤ ਗਿਆ ਨ !

## ਬਨਾਰਸ ਸਟੇਸ਼ਨ ਤੇ

ਬਹੁਤ ਜਲਦੀ ਡਾ: ਜਸਬੀਰ ਸਿੰਘ ਕੇ ਘਰ ਪਹੁੰਚ, ਇਸ਼ਨਾਨ ਕਰ, ਪ੍ਰਸ਼ਾਦ ਛਕ, ਸਾਰੇ ਜਥੇ ਨਾਲ ਬਨਾਰਸ ਸਟੇਸ਼ਨ ਤੇ ਪਹੁੰਚਿਆ ਗਿਆ। 11.00 ਵਜੇ ਸਤਿਗੁਰੂ ਜੀ ਸੇਲੂਨ ਵਿਚ ਦਰਸ਼ਨ ਦੇ ਰਹੇ ਸਨ ਕਿ ਬਨਾਰਸ ਦੇ ਸਿਖ ਸ. ਤ੍ਰਿਲੋਕ ਸਿੰਘ, ਸੰਤ ਸੰਤੋਖ ਸਿੰਘ, ਸ. ਬੁਧ ਸਿੰਘ, ਸ. ਗੋਬਿੰਦ ਸਿੰਘ ਪਰਵਾਰਾਂ ਸਮੇਤ ਗੁਰੂ ਦਰਸ਼ਨਾਂ ਨੂੰ ਆ ਗਏ। ਸਾਰੇ ਪਰਵਾਰ ਹੀ ਗੁਰਮਤ ਪ੍ਰੇਮੀ ਸਨ। ਖਾਸ ਕਰ, ਤਿਰਲੋਕ ਸਿੰਘ ਹੁਰਾਂ ਨੂੰ ਗੁਰਸਿਖੀ ਤੇ ਗੱਲਾਂ ਕਰਦਿਆਂ ਰੱਜ ਨਹੀਂ ਸੀ ਆ ਰਿਹਾ। ਸਤਿਗੁਰੂ ਜੀ ਨੇ ਪੰ: ਗੋਪਾਲ ਸਿੰਘ ਜੀ ਨੂੰ ਕਹਿਕੇ ਇਹਨਾਂ ਚੋਂ ਪੰਜ ਜਣਿਆਂ ਨੂੰ ਭਜਨ ਦਸਵਾਇਆ।

## ਧਰਮ ਚਰਚਾ

ਸ. ਤ੍ਰਿਲੋਕ ਸਿੰਘ ਨਾਲ ਧਰਮ ਚਰਚਾ ਕਰਦਿਆਂ ਸਤਿਗੁਰਾਂ ਬਚਨ ਕੀਤਾ : ਮਨ ਦਾ ਸੁਭਾਉ ਹੀ ਚੰਚਲਤਾ ਹੈ ! ਉਹਦਾ ਸਥਿਰ ਹੋਣਾ ਉਹਦੇ ਸੁਭਾਓਂ ਉਲਟ ਹੈ। ਇਸ ਨੂੰ ਅਚੰਚਲ ਕਰਨ ਵਾਸਤੇ ਭਜਨ ਕਰਨਾ ਜ਼ਰੂਰੀ ਹੈ। ਮਨ ਨੂੰ ਇਕ ਨੁਕਤੇ ਤੇ ਖਲੋਣ ਦੀ ਥੋੜ੍ਹੀ-ਬਾਹਲੀ ਆਦਤ ਬਣ ਜਾਂਦੀ ਹੈ। ਮਨ ਭਜਨ ਤੋਂ ਹੀ ਭੱਜਦਾ ਹੈ। ਨਾਮਬਾਣੀ ਦੇ ਕਿੱਲੇ ਨਾਲ ਬੰਨ੍ਹਿਆਂ ਇਸ ਬਾਂਦਰ ਦੀ ਨੁਕਸਾਨ ਕਰਨ ਦੀ ਸਮਰਥਾ ਜਾਂਦੀ ਰਹਿੰਦੀ ਹੈ ਪਰ ਇਹ ਬਾਂਦਰ ਆਪਣੀਆਂ ਹਰਕਤਾਂ ਤੋਂ ਹੌਲੀ ਹੌਲੀ ਹੀ ਬਾਜ਼ ਆਉਂਦਾ ਹੈ।

ਉਪਰਲੇ ਸਿੰਘ ਅਤੇ ਹੋਰ ਵੀ ਸਰੋਤੇ, ਸਤਿਗੁਰਾਂ ਦੇ ਸੋਫ਼ੇ ਤੇ ਬੈਠਿਆਂ, ਘੇਰਾ ਘੱਤੀ ਅਤ੍ਰਿਪਤ ਨਜ਼ਰਾਂ ਨਾਲ ਸਤਿਗੁਰੂ ਜੀ ਨੂੰ ਤਕ ਰਹੇ ਸਨ। ਸ਼ਰਧਾ, ਜਗਿਆਸਾ ਅਤੇ

ਉਮਾਹ ਦੀਆਂ ਰੇਖਾਵਾਂ ਉਨ੍ਹਾਂ ਦੇ ਮੁਖ ਮੰਡਲ ਤੇ ਛਾਈਆਂ ਹੋਈਆਂ ਸਨ। ਇਸ ਅਵਸਰ ਤੇ ਮਨ ਦਾ ਸੁਭਾਉ, ਮਨ ਵਸੀਕਰਣ, ਗੁਰੂ ਦੀ ਹੋਂਦ ਅਤੇ ਜ਼ਰੂਰਤ, ਅਕਾਲ ਪੁਰਖ ਦੀ ਰਜ਼ਾ ਉਤੇ ਚਰਚਾ ਹੁੰਦੀ ਰਹੀ।

ਪਤਾ ਲਗਾ ਗੱਡੀ ਫਿਰ ਡੇਢ ਘੰਟਾ ਲੇਟ ਹੋ ਗਈ ਹੈ।

## ਤਿੰਨੇ ਸੁਖ

ਸਤਿਗੁਰੂ ਜੀ ਨੇ ਉਪਰੋਕਤ ਪਰਵਾਰਾਂ ਤੋਂ, ਹੋਰ ਕੰਮਾਂ ਲਈ ਸਨੇਹ ਪੂਰਣ ਵਿਦਾ ਲੈ ਲਈ ਅਤੇ ਆਪਣੇ ਬੈੱਡ ਰੂਪ ਵਿਚ ਜਾਕੇ, ਤਬਲਾ ਸਮਰਾਟ ਦੇ ਤਿੰਨਾਂ ਨਾਮਧਾਰੀ ਸ਼ਾਗਿਰਦਾਂ ਨੂੰ, ਜੋ ਹੋਰ ਕੁਝ ਵਿਅਕਤੀਆਂ ਨਾਲ ਉਡੀਕ ਰਹੇ ਸਨ, ਦਰਸ਼ਨ ਦਿਤੇ। ਦੂਜਿਆਂ ਨੂੰ ਭੁਗਤਾ, ਇਹਨਾਂ ਤਿੰਨਾਂ ਨਾਲ ਇਕਾਂਤ ਲਈ। ਇਹ ਤਿੰਨੇ ਸਨ : ਵੱਡਾ ਸੁਖਦੇਵ ਸਿੰਘ ਜਲੰਧਰ ਤੋਂ, ਛੋਟਾ ਸੁਖਵਿੰਦਰ ਸਿੰਘ ਵੀ ਜਲੰਧਰੋਂ, ਉਸ ਤੋਂ ਛੋਟਾ ਸੁਖਵਿੰਦਰ ਸਿੰਘ ਪਿੰਕੀ ਭੈਣੀ ਸਾਹਿਬ ਤੋਂ। ਸਭ ਤੋਂ ਛੋਟੇ ਕਲਾਕਾਰ ਤੋਂ ਅੱਧਾ ਘੰਟਾ ਤਬਲਾ ਸੁਣਿਆ। ਉਹਦੀ ਪ੍ਰਗਤੀ ਜਾਣੀ ਅਤੇ ਦੂਜੇ ਬੱਚਿਆਂ ਨੂੰ ਘਰੋਂ, ਏਥੋਂ, ਏਨੀ ਦੂਰ ਆ ਕਲਾ ਗ੍ਰਹਿਣ ਕਰਨ ਦਾ ਕਾਰਨ ਤੇ ਮਹੱਤਵ ਦੱਸਿਆ।

ਅੱਜ ਕਲ੍ਹ ਸੁਖਵਿੰਦਰ ਸਿੰਘ ਪਿੰਕੀ ਨੂੰ ਤਾਂ ਸੋਧ ਵੀ ਰਖਵਾਈ ਹੋਈ ਹੈ।

## ਦੂਨ ਐਕਸਪ੍ਰੈਸ

ਲੇਟ ਹੁੰਦੇ-ਹੁੰਦੇ ਸੈਲੂਨ ਲੈ ਜਾਣ ਵਾਲੀ ਟਰੇਨ ਡੇਹਰਾਦੂਨ ਐਕਸਪ੍ਰੈਸ ਮਸਾਂ ਕਿਤੇ 1.30 ਆਈ। ਤਦ ਤਕ ਗੁਰੂ ਦਰਸ਼ਨਾਂ ਦੀ ਅਭਿਲਾਖੀ ਸੰਗਤ ਵੀ ਪਰਸਪਰ ਮਿਲਦੀ, ਠਿਠਕਦੀ, ਠੇਲਦੀ ਪਲੇਟ ਫਾਰਮ ਤੇ ਘੁੰਮਦੀ ਰਹੀ। ਜਦੋਂ 2.05 ਦੁਪਹਿਰੇ ਅਗਲੇ ਸਫ਼ਰ ਵਾਸਤੇ ਦੂਨ ਐਕਸਪ੍ਰੈਸ ਨੇ ਹਰੀ ਝੰਡੀ ਲਈ ਤਾਂ ਸੰਗਤ ਦਾ ਉਮਾਹ ਉਦਾਸੀ ਵਿਚ ਬਦਲ ਗਿਆ।

ਬਨਾਰਸ ਤੋਂ ਅਸਾਂ ਕੇਵਲ ਲਖਨਊ ਤਕ ਜਾਣਾ ਸੀ। ਆਪੋ ਆਪਣੇ ਕਮਰਿਆਂ ਵਿਚ ਲੇਟਿਆਂ, ਬੈਠਿਆਂ ਜੋ ਕੁਝ ਬਾਹਰ ਗੁਜ਼ਰ ਰਿਹਾ ਸੀ, ਉਹ ਸੀ ਅੰਬਾਂ ਦੇ ਬਾਗ਼ਾਂ ਦੀ ਬਹੁਤਾਤ, ਮਰੇੜੀ ਜਿਹੀ ਕਣਕ ਪਰ ਸਿੱਟੇ ਕਢਦੀ ਹੋਈ, ਫੁੱਲੀ ਹੋਈ ਸਰ੍ਹੋਂ, ਸਾਧਾਰਣ ਜਿਹੇ ਗੰਨੇ ਦੇ ਖੇਤ, ਵਿਰਲੇ ਵਿਰਲੇ ਅਰਹਰ ਦੇ ਕਿਆਰੇ, ਚਮਕਦਾਰ ਦਿਨ ਵਿਚ ਪਾਣੀ ਨੂੰ ਸਹਿਕਦੀ ਧਰਤੀ, ਛੱਪੜ ਸੁੱਕੇ ਹੋਏ। ਪਿੰਡਾਂ ਵਿਚਲੇ ਘਰ ਪੋਚਵੀਆਂ ਕੰਧਾਂ ਅਤੇ ਛੱਪਰ ਛਾਈਆਂ ਛੱਤਾਂ ਵਾਲੇ।

3.30 ਤੋਂ 4.40 ਤਕ ਡਾਈਨਿੰਗ ਰੂਮ ਵਿਚ ਨਾਮ ਸਿਮਰਨ ਅਤੇ ਕੀਰਤਨ : ਦਰੀਆਵੈ ਕੰਨੈ ਬਗੁਲਾ ਬੈਠਾ ਕੇਲ ਕਰੇ। 5.15 ਤੋਂ ਚਾਚੇ ਭਤੀਜੇ ਨੂੰ ਉਪਰਲੇ ਸ਼ਬਦ ਦੀਆਂ ਤਿਹਾਈਆਂ ਸਿਖਾਣ ਸਮਝਾਣ ਲਈ ਸਤਿਗੁਰੂ ਏਨੇ ਇਕਾਗਰ ਹੋ ਗਏ ਕਿ ਜਲਪਾਨ ਦੀ ਸੁਧ ਨ ਰਹੀ। ਬੇਬੇ ਜੀ, ਬਲਦੇਵ ਸਿੰਘ ਹੁਰੀਂ ਦੀਵਾਰਾਂ ਨਾਲ ਲਗ ਕੇ ਖਲੋ ਗਏ। ਇੰਤਜ਼ਾਰ ਹੁੰਦੀ ਰਹੀ, ਸਮਾਪਤੀ ਮਜਬੂਰਨ 5.30 ਵਜੇ।

ਉਪ੍ਰੰਤ, ਕੁਛ ਛਕ ਛਕਾ ਦਸਮ ਗ੍ਰੰਥ ਜੀ ਦਾ ਸੰਥਾ ਪਾਠ ਇਕ ਘੰਟਾ ਭਰ, ਫਿਰ ਲੱਕ ਸਿੱਧਾ ਕੀਤਾ ।

## ਲਖਨਊ

ਅਸੀਂ ਭਾਵੇਂ ਕੁਝ ਕਰਦੇ ਰਹੇ ਪਰ ਦੂਨ ਐਕਸਪ੍ਰੈਸ ਸਵਰ ਦੇ ਢਾਹੇ ਵਦਦੀ ਆਈ ਅਤੇ 9 15 ਰਾਤੀਂ ਲਖਨਊ ਸਟੇਸ਼ਨ ਤੇ ਆਕੇ ਰੁਕ ਗਈ । ਜੇ ਡਬਿਓਂ ਬਾਹਰ ਝਾਕਿਆ ਤਾਂ ਚਿੱਟੇ ਕਪੜੇ ਵਾਲੇ ਸੁਆਗਤਕਾਰੀਆਂ ਦਾ ਮਨ ਮੱਲਵਾਂ ਇਕੱਠ । ਬੋਲੇ ਸੋ ਨਿਹਾਲ ਅਤੇ ਉਤਰਦਿਆਂ ਹੀ ਸਤਿਗੁਰੂ ਜੀ ਦੇ ਗਲੇ ਵਿਚ ਫੁੱਲਾਂ ਦੇ ਹਾਰ । ਇਹਨਾਂ ਲਖਨਵੀਆਂ ਵਿਚ ਥੋੜੇ ਜਿਹੇ ਚਿਹਰੇ ਮੇਰੇ ਵੀ ਵਾਕਫ਼ ਸਨ : ਸੰਤ ਸ. ਹਰਭਜਨ ਸਿੰਘ ਠੇਕੇਦਾਰ, ਸੂਬਾ ਮਹਿੰਦਰ ਸਿੰਘ ਜੀ ਕਾਨਪੁਰ, ਸੂਬਾ ਹਰਬੰਸ ਸਿੰਘ ਜੀ ਦੋਸ਼ੀ, ਸ. ਕਰਨਜੀਤ ਸਿੰਘ ਸਪੁਤਰ ਰਾਇ ਬਹਾਦੁਰ ਸ਼ਿੰਗਾਰਾ ਸਿੰਘ ਅਤੇ ਸ. ਗੁਰਦੀਪ ਸਿੰਘ ਸਿੱਧੂ । ਹੋਰ ਅਨੇਕਾਂ ਨਰ ਨਾਰਾਂ ਦੇ ਨਾਮ ਨ ਯਾਦ ਹਨ ਨਾ ਫਹਿਰਿਸਤ ਲੰਮੀ ਕਰਦਾ ਹਾਂ ।

### ਸ. ਗੁਰਦੀਪ ਸਿੰਘ ਸਿੱਧੂ

ਹੁਣ ਡੇਰੇ ਵਾਸਤੇ ਆਲਮ ਬਾਗ ਜਾਣਾ ਸੀ । ਜਥਾ ਅਤੇ ਸਾਮਾਨ ਤਾਂ ਹੋਰ ਹੋਰ ਗਡੀਆਂ ਤੇ ਗਿਆ ਪਰ ਮੈਨੂੰ, ਸ. ਗੁਰਦੀਪ ਸਿੰਘ ਸਿੱਧੂ ਅਤੇ ਸੰਤ ਮਹਿੰਦਰ ਸਿੰਘ ਪੂਰਬਾ ਨੂੰ ਸਤਿਗੁਰੂ ਜੀ ਵਾਲੀ ਕਾਰ ਵਿਚ ਉਨ੍ਹਾਂ ਦੇ ਨਾਲ ਜਾਣ ਦਾ ਅਵਸਰ ਮਿਲਿਆ ।

ਮੁਕਤਸਰ ਦੇ ਵਸਨੀਕ, ਬੈਂਗਲੋਰ ਵਲ ਘੋੜਿਆਂ ਦੇ ਫਾਰਮ ਦੇ ਮਾਲਿਕ ਨਾਲ ਜ਼ਰੂਰ ਕੋਈ ਵਿਹਾਰਕ ਗੱਲ ਕਰਨੀ ਹੋਵੇਗੀ ਜੁ ਉਸ ਨੂੰ ਸਤਿਗੁਰੂ ਜੀ ਨੇ ਆਪਣੇ ਨਾਲ ਬੈਠਾ ਲਿਆ । ਸ੍ਰੀ ਸਤਿਗੁਰੂ ਜੀ ਦਾ ਪਿਆਰ ਕਰਨ, ਮਾਣ ਦੇਣ ਅਤੇ ਵਿਹਾਰ ਕਾਰ ਦੀ ਜਾਣਕਾਰੀ ਦੇਣ-ਲੈਣ ਦਾ ਇਹ ਤਰੀਕਾ ਹੀ ਹੈ ਕਿ ਲੁੜੀਂਦੇ ਵਿਅਕਤੀ ਨੂੰ ਕਾਰ ਵਿਚ ਨਾਲ ਬਹਾ ਲੈਣਾ । ਇਸ ਨਾਲ ਵਕਤ ਬਚਦਾ ਤੇ ਦੂਜੇ ਨੂੰ ਮਾਣ ਮਿਲਦਾ ਹੈ । ਮੈਂ ਕੰਨਾਂ ਨੂੰ ਜਾਸੂਸੀ ਲਈ ਤਿਆਰ ਤਾਂ ਕੀਤੀ ਰਖਿਆ ਪਰ ਉਹਨਾਂ ਦੀ ਗੱਲਬਾਤ ਤੋਂ ਏਨਾ ਕੁ ਹੀ ਜਾਣ ਸਕਿਆ ਕਿ ਸੰਬੰਧਤ ਗੱਲਬਾਤ ਅਜੇ ਪਰਵਾਨ ਨਹੀਂ ਸੀ ਚੜ੍ਹੀ ।

### ਕੋਈ ਵੀ ਸੁਤੰਤਰ ਨਹੀਂ

ਸਤਿਗੁਰੂ ਜੀ ਨੇ, ਨਾਲ ਬੈਠੇ ਸਿੱਧੂ ਨੂੰ ਸਮਝਾਇਆ : ਸੰਸਾਰ ਦੀ ਕੋਈ ਚੀਜ਼ ਪੂਰਣ ਰੂਪ ਵਿਚ ਸੁਤੰਤਰ ਨਹੀਂ । ਹਰ ਕੋਈ ਦੂਜਿਆਂ ਨਾਲ ਸੰਬੰਧਤ ਅਤੇ ਨਿਰਭਰ ਹੈ । ਇਸ ਗੱਲੋਂ ਨ ਤੂੰ ਬਰੀ ਹੈਂ, ਨ ਮੈਂ । ਬੰਦਾ ਜੋ ਸੋਚਦਾ ਹੈ, ਜ਼ਰੂਰੀ ਨਹੀਂ ਕਿ ਉਹ ਹੋ ਜਾਵੇ । ਪਰ ਬੰਦਾ ਜੋ ਸੋਚਦਾ ਹੈ, ਹੁੰਦਾ ਵੀ ਉਹੋ ਕੁਝ ਹੈ । ਮਨੁੱਖ ਨੂੰ ਜਤਨ ਤਾਂ ਕਰਦੇ ਹੀ ਰਹਿਣਾ ਚਾਹੀਦਾ ਹੈ । ਅੰਤ ਸਫਲਤਾ ਵੀ ਤਾਂ ਜਤਨ ਨੂੰ ਹੀ ਮਿਲਦੀ ਹੈ । ਦਿਲ ਢਾਹ ਕੇ ਬੈਠਿਆਂ ਤਾਂ ਕੁਝ ਵੀ ਨਹੀਂ ਮਿਲਦਾ—ਮਾਇਆ ਮਿਲੇ ਨ ਰਾਮ ।

ਸਿੱਧੂ ਸਾਹਿਬ, ਨਿਰਭਰਤਾ ਦਾ ਇਹ ਚਕਰ ਤਾਂ ਸੁਤੰਤਰ ਰਹਿਣ ਵਿਚ ਵੀ ਚਲਦਾ ਹੈ। ਬਚਪਨ ਕਦੋਂ ਸੁਤੰਤਰ ਹੈ ? ਸੱਚ ਪੁਛੋ ਤਾਂ ਜੀਵਨ ਦਾ ਆਰੰਭ ਹੀ ਪਰਤੰਤਰਤਾ ਤੋਂ ਹੁੰਦਾ ਹੈ ਅਤੇ ਅੰਤ ਵੀ। ਜੇ ਜਵਾਨੀ ਨੂੰ ਤੁਸੀਂ ਸੁਤੰਤਰ ਮੰਨੋ ਤਾਂ ਉਹ ਵੀ ਕਦੋਂ ? ਪਰਵਾਰ, ਮਾਤਾ-ਪਿਤਾ, ਸਮਾਜ, ਸਰਕਾਰ, ਕੁਦਰਤ ਸਭ ਉਸ ਦੀਆਂ ਇਛਾਵਾਂ ਦੇ ਖ਼ਿਲਾਫ਼ ਖਲੋਤੇ ਹੁੰਦੇ ਹਨ। ਸੋ, ਤੁਸੀਂ ਹੌਸਲਾ ਨ ਹਾਰੋ, ਜਤਨ ਕੀਤਾ ਗਿਆ ਜੇ ਨਿਸਫਲ ਹੋ ਗਿਆ ਏ ਤਾਂ ਕੀ ਫੇਰ ਜਤਨ ਕਰਨਾ ਛੱਡ ਦੇਣਾ ਏਂ ? ਕਿਉਂ ??

ਸਤਿਗੁਰੂ ਕਦੇ ਕਦੇ ਬੰਦੇ ਨੂੰ ਖਿੱਚ ਕੇ ਕਿਤੇ ਦੂਰ ਹੀ ਲੈ ਜਾਂਦੇ ਹਨ।

### ਠੇਕੇਦਾਰ ਹਰਭਜਨ ਸਿੰਘ ਦੇ ਘਰ

ਅਜਿਹੇ ਬਚਨ ਕਰਦਿਆਂ, ਜਿਥੇ ਸਤਿਗੁਰੂ ਜੀ ਵਾਸਤੇ ਰਿਹਾਇਸ਼ ਨਿਸਚਿਤ ਸੀ, ਠੇਕੇਦਾਰ ਹਰਭਜਨ ਸਿੰਘ ਦੇ ਘਰ ਵਾਲ਼ੀ ਗਲੀ ਕੋਲ ਜਾ ਉਤਰ ਖਲੋਤੇ। ਲਾਂਗਰੀ ਏਥੇ ਪਹਿਲਾਂ ਹੀ ਮੌਜੂਦ ਸਨ। ਨਿਵਾਸ, ਪਿਛਲੇ ਸਾਲ ਬਣੀ ਉਪਰਲੀ ਮਨਜ਼ਲ ਵਿਚ ਕਰਵਾਇਆ ਗਿਆ। ਨਾਲ ਦੇ ਜਥੇ ਨੂੰ ਹੋਰ ਨਾਮਧਾਰੀ ਘਰਾਂ ਵਿਚ ਥਾਂ ਮਿਲ ਗਈ। ਸੂਬਾ ਹਰਬੰਸ ਸਿੰਘ ਜੀ ਦੋਸ਼ੀ ਦੇ ਘਰ, ਜੁ ਠੇਕੇਦਾਰ ਹੁਰਾਂ ਨਾਲ ਲਗਦਾ ਹੀ ਸੀ ਛੱਤ ਉਪਰ ਪੰਡਾਲ ਦੀ ਤਿਆਰੀ ਸੀ। ਰਾਗੀ ਸਿੰਘਾਂ ਨਾਲ ਮੇਰਾ ਡੇਰਾ ਸ. ਕੁਲਦੀਪ ਸਿੰਘ-ਰਛਪਾਲ ਕੌਰ ਕੇ ਘਰ ਲਗ ਗਿਆ।

### 19 ਫਰਵਰੀ 1980, ਮੰਗਲਵਾਰ
### ਲਖਨਊ (ਯੂ. ਪੀ.)

ਆਸਾ ਦੀ ਵਾਰ ਦਾ ਕੀਰਤਨ ਸੂਬਾ ਜੀ ਦੇ ਮਕਾਨ ਦੀ ਛੱਤ ਉਪਰਲੇ ਪੰਡਾਲ ਵਿਚ 6 ਵਜੇ ਸਮਾਪਤ ਹੋ ਗਿਆ। ਸ੍ਰੀ ਸਤਿਗੁਰੂ ਜੀ ਨੇ ਸੂਰਜ ਦੇ ਚੜ੍ਹਾਅ ਤੋਂ ਪਹਿਲੇ, ਮਕਾਨ ਦੇ ਕੋਨੇ ਤੇ ਖਲੋ, ਚੜ੍ਹਦੇ ਵਲ ਸ੍ਰੀ ਮੁਖ ਕਰ ਚੰਡੀ ਦੀ ਵਾਰ ਪੜ੍ਹੀ।

ਸਾਧ ਸੰਗਤ ਜਲ-ਪ੍ਰਸ਼ਾਦ ਛਕਣ ਦੇ ਆਹਰ ਵਿਚ ਹੋ ਗਈ ਤਾਂ ਸਕੱਤਰ ਤਰਸੇਮ ਸਿੰਘ ਨੂੰ ਸਤਿਗੁਰੂ ਜੀ ਨੇ ਦਿੱਲੀ, ਸ. ਹਰਵਿੰਦਰ ਸਿੰਘ ਹੰਸਪਾਲ ਨੂੰ ਫੋਨ ਤੇ ਕੰਟੈਕਟ ਕਰਨ ਲਈ ਭੇਜਿਆ। 6.55 ਤੇ ਉਪਰਲੀ ਛੱਤੋਂ ਉਤਰ ਸ੍ਰੀ ਹੰਸਪਾਲ ਨਾਲ ਹੇਠ ਲਿਖੇ ਅਨੁਸਾਰ ਵਾਰਤਾਲਾਪ ਕੀਤਾ :

ਸਿੱਧੂ (ਗੁਰਦੀਪ ਸਿੰਘ) ਚਲਾ ਗਿਆ ਹੈ।...ਉਹਨਾਂ ਨਾਲ ਨਜਿਠਣ ਲਈ ਮੈਂ ਸੋਚ ਰਿਹਾ ਹਾਂ।...ਪੱਪੂ ਬਾਰੇ ਤੁਸੀਂ ਗੱਲ ਕਰ ਲਇਓ।'......

ਜਾਂ ਫਿਰ 22 (ਫਰਵਰੀ 80) ਰਾਤ ਨੂੰ ਭੈਣੀ ਸਾਹਿਬ ਆ ਜਾਣਾ।...

ਜੇ ਮੇਰੇ ਲਿਖਣ ਨਾਲ ਸਰ ਜਾਂਦਾ ਹੋਵੇ ਤਾਂ ਮੈਂ ਸਟੇਸ਼ਨ ਤੇ ਗੱਲ ਕਰ ਲਵਾਂ ਗਾ।...

ਖਾਂ ਸਾਹਿਬ ਨੇ ਉਸ ਦਿਨ ਬੜੇ ਤਰਲੇ ਨਾਲ ਕਿਹਾ ਸੀ।

## ਚਰਨ ਪਾਉਣੇ

8.00 ਵਜੇ, ਜਿਨ੍ਹਾਂ ਦੀਆਂ ਅਰਜ਼ਾਂ ਪਰਵਾਨ ਹੋਈਆਂ ਉਨ੍ਹਾਂ ਦੇ ਘਰੀਂ ਜਾਣ ਦਾ ਪ੍ਰੋਗਰਾਮ ਬਣ ਗਿਆ। ਠੇਕੇਦਾਰ ਸੰਤ ਹਰਭਜਨ ਸਿੰਘ, ਸੂਬਾ ਹਰਬੰਸ ਸਿੰਘ ਜੀ, ਸ੍ਰੀ ਪੂਰਬਾ ਅਤੇ ਮੈਂ ਹੀ ਸੇਵਾ ਵਿਚ ਸਾਂ। ਇਕ ਦੋ ਗੱਡੀਆਂ ਵਿਚ ਹੋਰ ਸਰੀਰ ਵੀ ਨਾਲ ਰਲ ਪਏ। ਚਰਨ ਭੇਟ, ਪ੍ਰਸ਼ਾਦ ਆਦਿ ਸਾਰੀਂ ਘਰੀਂ ਹੋਇਆ ਅਤੇ ਸਤਿਗੁਰੂ ਜੀ ਨੇ ਇਕ ਘੰਟਾ ਨਾਮ ਸਿਮਰਨ ਜ਼ਰੂਰੀ ਦੱਸ ਕੇ ਸਿਨੇਮਾ, ਚਾਹ ਆਦਿ ਦੇ ਤਿਆਗ ਦਾ ਉਪਦੇਸ਼ ਦਿਤਾ। ਇਹਨੀਂ ਘਰੀਂ ਚਰਨ ਪਾਏ ਗਏ :

| | 3 ਲੜਕੇ | ਲੜਕੀਆਂ |
|---|---|---|
| 1. ਸ. ਮਹਿੰਦਰ ਸਿੰਘ-ਸਤਪਾਲ ਕੌਰ (ਬ੍ਰੇਲੀ ਵਾਲੇ) | | |
| 2. ਸ. ਚਰਨਜੀਤ ਸਿੰਘ-ਹਰਭਜਨ ਕੌਰ | 2 | ... |
| 3. ਸ. ਗੁਰਦੇਵ ਸਿੰਘ-ਸੁਰਿੰਦਰ ਕੌਰ | 1 | 2 |
| 4. ਸੰਤ ਜੁਗਿੰਦਰ ਸਿੰਘ-ਪਰਮਜੀਤ ਕੌਰ | 1 | 1 |
| 5. ਸ. ਅਮਰ ਸਿੰਘ-ਰਾਮ ਕੌਰ | 3 | 2 |
| 6. ਸ. ਜੰਗ ਸਿੰਘ-ਬੇਅੰਤ ਕੌਰ (ਡਾ: ਗੰਜ) | 2 | 1 |
| 7. ਸ. ਕਰਮਜੀਤ ਸਿੰਘ ਨੂੰ ਸ਼ਿੰਗਾਰ ਵਿੱਲਾ ਵਿਚ 25 ਮਿੰਟ ਦਰਸ਼ਨ ਦਿਤੇ। ਬੀਬੀ ਅਮਰਜੀਤ ਕੌਰ ਨੇ ਸਤਿਗੁਰੂ ਜੀ ਨਾਲ ਮਨ ਦੀਆਂ ਕੀਤੀਆਂ। | | |
| 8. ਸ. ਜੁਗਿੰਦਰ ਸਿੰਘ ਅਤੇ ਪਤਨੀ | | |
| 9. ਸੰਤ ਉਜਾਗਰ ਸਿੰਘ-ਹਰਿਭਜਨ ਕੌਰ | 2 | 2 |
| 10. ਸ. ਆਸਾ ਸਿੰਘ-ਹੁਕਮ ਕੌਰ | 2 | 1 |
| 11. ਸ. ਗੁਰਚੈਨ ਸਿੰਘ-ਅਜੀਤ ਕੌਰ | 3 | 2 |
| 12. ਸ. ਹਰਬੰਸ ਸਿੰਘ-ਹਰਬੰਸ ਕੌਰ | 3 | 3 |
| 13. ਬਾਬੂ ਕਰਤਾਰ ਸਿੰਘ-ਹਰਬੰਸ ਕੌਰ | 2 | 2 |
| 14. ਸੰਤ ਹਰਭਜਨ ਸਿੰਘ-ਪ੍ਰੀਤਮ ਕੌਰ | ... | 2 |
| 15. ਕੈਪਟਨ ਊਧਮ ਸਿੰਘ-ਕਿਰਪਾਲ ਕੌਰ | 4 | 2 |

16. ਜਥੇਦਾਰ ਹਜ਼ਾਰਾ ਸਿੰਘ ਦੀ ਦੁਕਾਨ 'ਪ੍ਰਤਾਪ ਇਲੈਕਟ੍ਰੀਕਲਜ਼'
17. ਠੇਕੇਦਾਰ ਮੰਗਲ ਸਿੰਘ-ਬੀਬੀ ਪਿਆਰੀ
    ਇਹਨਾਂ ਭਜਨ ਪੁਛਿਆ, ਦਸਵੰਧ ਦਿਤਾ।
18. ਸੰਤ ਕੁਲਦੀਪ ਸਿੰਘ-ਸਰਵਜੀਤ ਕੌਰ
19. ਸ. ਕੁਲਦੀਪ ਸਿੰਘ-ਰਛਪਾਲ ਕੌਰ

ਸਤਿਗੁਰੂ ਜੀ ਨੇ ਬੜੇ ਢੰਗ ਨਾਲ ਇਸ ਜੋੜੇ ਨੂੰ ਕਿਹਾ : ਮੇਰਾ ਜੀ ਕਰਦਾ ਏ, ਕੁਲਦੀਪ ਸਿੰਘ ਪਿਤਾ ਦੀ ਥਾਂ ਸਹੁਰੇ ਦਾ ਬਚਨ ਮੰਨਿਆ ਕਰੇ। ਸਹੁਰੇ ਦੀ ਭਾਵਨਾ ਗੁਰਸਿਖੀ ਵਾਲੀ ਹੈ ਪਿਤਾ ਆਪਣੇ ਆਪ ਦਾ ਸ਼ਿਕਾਰ ਹੈ।

## ਐਮ. ਐਲ. ਏ. ਬਣਨ ਲਈ

ਸ਼ਿੰਗਾਰ ਵਿਲਾ ਵਿਚ ਗਿਆਂ ਸ. ਕਰਨਜੀਤ ਸਿੰਘ ਨੇ ਸੱਚੇ ਪਾਤਸ਼ਾਹ ਜੀ ਦੀ ਸੇਵਾ ਵਿਚ ਬੇਨਤੀ ਕੀਤੀ ਕਿ ਉਹ ਹੇਠੋਂ ਤਾਂ ਯੂ. ਪੀ. ਦੇ ਸਾਰੇ ਲੀਡਰਾਂ ਨਾਲ ਪਟਾ ਲਏਗਾ, ਆਪਣੇ ਵਾਸਤੇ ਐਮ. ਐਲ. ਏ. ਦੀ ਟਿਕਟ ਵਾਸਤੇ ਪਰ ਉੱਪਰੋਂ, ਦਿੱਲੀਓਂ ਸਤਿਗੁਰੂ ਜੀ ਮਨਜ਼ੂਰੀ ਲੈ ਦੇਣ। ਸਤਿਗੁਰੂ ਜੀ ਨੇ ਜਤਨ ਕਰਨ ਲਈ ਵਾਅਦਾ ਕੀਤਾ।

## ਫ਼ਜ਼ਲ ਮੁਹੰਮਦ ਦੀ ਯਾਦ

ਸਤਿਗੁਰੂ ਜੀ ਨੇ ਦੱਸਿਆ ਕਿ ਪਟਿਆਲੇ ਵਿਚ ਰਹਿੰਦੇ ਇਕ ਮੁਸਲਮਾਨ ਫ਼ਜ਼ਲ ਮੁਹੰਮਦ ਮੌਲਵੀ ਤਾਨਪੂਰੇ ਬਣਾਨ ਦੇ ਬੜੇ ਕਾਰੀਗਰ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਉਸਦੇ ਪ੍ਰੇਮ ਅਤੇ ਕਲਾ ਤੇ ਬੜੇ ਮੁਗਧ ਸਨ। ਕਿਰਪਾ ਕਰਕੇ ਸਤਿਗੁਰਾਂ ਇਹਨਾਂ ਨੂੰ ਪਰਵਾਰ ਸਮੇਤ ਭੈਣੀ ਸਾਹਿਬ ਲੈ ਆਂਦਾ।

ਪਾਕਿਸਤਾਨ ਬਣਨ ਸਮੇਂ ਇਹ ਮੌਲਵੀ ਸਾਹਿਬ ਲਾਹੌਰ ਚਲੇ ਗਏ। ਸਤਿਗੁਰੂ ਜਗਜੀਤ ਸਿੰਘ ਜੀ ਨੇ ਦੱਸਿਆ ਕਿ ਜਦੋਂ ਇਹ (ਸਤਿਗੁਰੂ ਜੀ) ਆਪ ਇਕ ਵਾਰ ਲਾਹੌਰ ਗਏ, ਗਿਆਨੀ ਅਬਾਦੁਲਾ ਆਦਿ ਨੂੰ ਮਿਲਣ ਲਈ ਤਾਂ ਮੌਲਵੀ ਫ਼ਜ਼ਲ ਮੁਹੰਮਦ ਨੂੰ ਵੀ ਲੱਭ ਕੇ ਮਿਲੇ। ਇਹਨਾਂ ਪ੍ਰੇਮ ਵਿਭੋਰ ਹੋ ਕੇ ਗੰਵਿਆ :

ਹੈ ਬਸ਼ਰ ਖ਼ਤਾ ਕੇ ਲੀਏ<br>
ਤੋ ਹੈ ਖ਼ੁਦਾ ਸਨਾ ਕੇ ਲੀਏ

... ... ...<br>
... ... ...<br>
... ... ...

ਸਤਿਗੁਰੂ ਜੀ ਨੇ ਸਾਰਾ ਸ਼ੇਅਰ ਸੁਣਾਇਆ!

## ਡੇਰੇ ਵਾਪਸੀ

ਮਸਾਂ 11.30 ਵਜੇ ਤਕ ਵਾਪਸ ਡੇਰੇ, ਸ. ਹਰਭਜਨ ਸਿੰਘ ਕੇ ਘਰ ਪਹੁੰਚਿਆ ਗਿਆ। ਏਥੇ ਗ੍ਰਾਊਂਡ ਫਲੋਰ ਤੇ ਜਲੇਬੀਆਂ ਦਾ ਲੰਗਰ ਤਿਆਰ ਸੀ। ਦਾਲ, ਸਬਜ਼ੀ, ਪ੍ਰਸ਼ਾਦ ਆਦਿ ਤਾਂ ਹੋਣਾ ਹੀ ਸੀ। ਏਥੇ ਸਭ ਤਰ੍ਹਾਂ ਦਾ ਖਰਚ ਸ. ਹਰਭਜਨ ਸਿੰਘ-ਮਨਜੀਤ ਸਿੰਘ ਵਲੋਂ ਹੋ ਰਿਹਾ ਸੀ।

ਸਾਧ ਸੰਗਤ, ਅਰਥਾਤ ਲਖਨਊ ਵਾਲੇ ਸਾਰੇ ਸਿੰਘ ਇੰਜ ਪਰਸਪਰ ਪ੍ਰੇਮ, ਸਹਿਯੋਗ ਅਤੇ ਸੇਵਾ ਸਤਿਕਾਰ ਕਰ ਰਹੇ ਸਨ ਅਤੇ ਸ੍ਰੀ ਸਤਿਗੁਰੂ ਜੀ ਤੇ ਬਾਹਰੋਂ ਆਏ ਜਥੇ ਦਾ ਧਿਆਨ ਰਖ ਰਹੇ ਸਨ ਜਿਵੇਂ ਸੰਸਾਰ ਦੀ ਸਭ ਤੋਂ ਪਿਆਰੀ ਸ਼ੈ ਅੱਜ ਉਨ੍ਹਾਂ ਦੀ ਮਹਿਮਾਨ ਹੋਵੇ।

### ਦੀਵਾਨ ਸੁਹਾਵਣਾ

2 ਤੋਂ 3 ਤਕ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਦਿਆਂ ਸਾਰੀ ਸੰਗਤ ਸੂਬਾ ਜੀ ਢੋਸ਼ੀ ਦੇ ਮਕਾਨ ਉਤਲੇ ਪੰਡਾਲ ਵਿਚ ਸਮੂਹਕ ਨਾਮ ਸਿਮਰਨ ਕੀਤਾ। ਉਪਰੰਤ ਕੀਰਤਨ ਹੋਇਆ। ਅੱਜ ਦੇ ਸ਼ਬਦ ਸਨ :

1. ਚਤੁਰਾਈ ਨ ਚਤੁਰ ਭੁਜੁ ਪਾਈਐ...ਰਾਗ ਪੀਲੂ
2. ਨੈਣ ਮਹਿੰਜੇ ਤਰਸਦੇ... ਰਾਗ ਭੀਮ ਪਲਾਸੀ

ਲਖਨਊ ਦੀ ਨਾਮਧਾਰੀ ਸੰਗਤ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਹਿੰਦੂ ਅਤੇ ਸਿਖ ਪਰਵਾਰ ਇਸ ਨਾਮ ਬਾਣੀ ਦੇ ਆਯੋਜਨ ਵਿਚ ਸ਼ਾਮਲ ਹੋਏ। ਓਦੋਂ ਕੀਰਤਨ ਕਰਦਿਆਂ 4 ਵਜ ਗਏ ਸਨ ਜਦੋਂ ਸੂਬਾ ਹਰਬੰਸ ਸਿੰਘ ਜੀ-ਬਲਵਿੰਦਰ ਸਿੰਘ ਪਰਵਾਰ ਫਲਾਂ ਦੇ ਟੋਕਰੇ ਅਤੇ ਨਕਦ ਭੇਟਾ ਲੈ ਕੇ ਹਾਜ਼ਰ ਹੋਇਆ।

### ਸ. ਬਲਦੇਵ ਸਿੰਘ ਸੰਪਾਦਕ

'ਖਾਲਸਾ ਗਜ਼ਟ ਯੂ. ਪੀ.' ਦੇ ਸਾਬਕਾ ਸੰਪਾਦਕ ਅਤੇ ਵਰਤਮਾਨ 'ਦਮਨਜੀਤ' ਦੇ ਸੰਪਾਦਕ ਸ. ਬਲਦੇਵ ਸਿੰਘ ਨੂੰ ਤਕਾਂਦਿਆਂ ਸਤਿਗੁਰੂ ਜੀ ਦੇ ਨਿਜੀ ਸਕੱਤਰ ਸੰਤ ਤਰਸੇਮ ਸਿੰਘ ਨੇ ਮੈਨੂੰ ਇਕ ਰੁੱਕਾ ਲਿਖਿਆ :...ਇਨ੍ਹਾਂ ਨੇ ਸਾਰਾ ਦੀਵਾਨ ਧਿਆਨ ਪੂਰਵਕ ਸੁਣਿਆ ਹੈ। ਜਦੋਂ ਸਤਿਗੁਰੂ ਜੀ ਨੇ ਆਪਣੇ ਨਿਤਨੇਮ ਦੀਆਂ ਬਾਣੀਆਂ ਦਾ ਪਾਠ ਕਰ ਅਰਦਾਸ ਕਰ ਲਈ ਤਾਂ ਸਰਦਾਰ ਜੀ ਨਾਲ ਗੱਲ ਬਾਤ ਸ਼ੁਰੂ ਹੋਈ, ਸ. ਜੀ ਨੇ 'ਦਮਨਜੀਤ' ਬਾਰੇ ਆਸ਼ੀਰਵਾਦ ਮੰਗੀ ਤਾਂ ਸਤਿਗੁਰੂ ਜੀ ਨੇ ਫ਼ਰਮਾਇਆ :

ਪੂਤਾ, ਮਾਤਾ ਕੀ ਆਸੀਸ।
ਨਿਮਖ ਨ ਬਿਸਰਉ ਹੀਏ ਮੇਰੇ ਤੇ
ਸਦਾ ਭਜਉ ਜਗਦੀਸ।

ਸ. ਬਲਦੇਵ ਸਿੰਘ ਨੇ ਹੋਰ ਜਾਣਕਾਰੀ ਦਿੰਦਿਆਂ ਆਖਿਆ : ਮੇਰੇ ਪਿਤਾ ਜੀ ਦਾ ਨਾਮ ਮੂਲ ਚੰਦ ਹੈ। ਉਹ ਗੁਜਰਾਂਵਾਲੇ ਵਿਚ ਰਹਿਣ ਵਾਲੇ ਸਨ। ਦਿੱਲੀ ਯੂਨੀਵਰਸਿਟੀ ਵਿਚ ਭਾਸ਼ਾ ਵਿਗਿਆਨ ਦੇ ਮੁਖੀ, ਜੋ ਅਮਰੀਕਾ ਚੋਂ ਤਾਲੀਮ ਲੈ ਕੇ ਆਏ ਹਨ, ਮੇਰੇ ਭਾਈ ਹਨ।

ਏਨੇ ਨੂੰ ਇਕ ਸਰਦਾਰ ਜੀ, ਅਮਰ ਸਿੰਘ ਵੀ ਨਮਸਕਾਰ ਕਰ ਕੋਲ ਆ ਬੈਠੇ। ਪ੍ਰੇਮੀ, ਦਰਸ਼ਨੀ ਸਿੱਖ, ਸੁਲਹਕੁਲ ਮਿਜਾਜ਼ : ਸਤਿਗੁਰੂ ਜੀ ਨੇ ਸਭਨਾਂ ਬੈਠਿਆਂ ਨਾਲ, ਅੰਗਰੇਜ਼ ਸਾਮਰਾਜ ਦੀ ਹਿੰਦ ਵਿਚ 'ਪਾੜੋ ਤੇ ਰਾਜ ਕਰੋ' ਦੀ ਨੀਤੀ ਦੀ ਵਿਆਖਿਆ ਕੀਤੀ ਕਿ ਕਿਵੇਂ ਅੰਗਰੇਜ਼ ਨੇ ਹਿੰਦੂ-ਸਿਖਾਂ, ਹਿੰਦੂ-ਮੁਸਲਮਾਨਾਂ, ਸਿਖਾਂ-ਸਿਖਾਂ, ਹਿੰਦੂਆਂ-ਹਿੰਦੂਆਂ ਵਿਚ ਕਲਹ ਦੇ ਬੀਜ ਬੀਜੇ। ਸਭਨਾਂ ਫਿਰਕਿਆਂ ਅੰਦਰ ਨਫ਼ਰਤ ਦੀ ਦੀਵਾਰ ਖੜੀ ਕਰਨ ਦੀ ਕੋਸ਼ਿਸ਼ ਕੀਤੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਵਿਚਾਰ ਤੇ ਵਿਵਹਾਰ ਨਾਲ ਇਸ ਦੀਵਾਰ ਨੂੰ ਨੁਕਸਾਨ ਪੁਚਾਣ ਦਾ ਜਤਨ ਕੀਤਾ। 1959 ਵਿਚ ਸਤਿਗੁਰਾਂ ਦੇ ਸਰੀਰ ਸ਼ਾਂਤ ਹੋਣ ਸਮੇਂ ਸਿੱਖਾਂ ਦੇ ਪ੍ਰਮੁਖ ਆਗੂ

ਗਿਆਨੀ ਕਰਤਾਰ ਸਿੰਘ ਨੇ ਇਸ ਹਕੀਕਤ ਨੂੰ ਮੰਨਿਆ ਸੀ।

ਸਤਿਗੁਰਾਂ ਬਚਨ ਕਰਦਿਆਂ ਦੱਸਿਆ ਕਿ 1959 ਵਿਚ ਸ. ਜਸਵੰਤ ਸਿੰਘ ਜਸ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਵਿਚ ਆਕੇ ਮੰਨਿਆ ਕਿ ਉਹ ਸਤਿਗੁਰੂ ਰਾਮ ਸਿੰਘ ਲਿਖ ਕੇ ਉਨ੍ਹਾਂ ਬਾਰੇ ਪੁਸਤਕ ਲਿਖੇਗਾ। ਜੋ ਉਸ ਨੇ ਚਾਹਿਆ, ਉਸ ਨੂੰ ਸਮਗਰੀ ਵੀ ਦਿਤੀ ਗਈ ਪਰ ਭਾਈ ਜੋਧ ਸਿੰਘ ਦੇ ਜ਼ੋਰ ਲਗਾਣ ਤੇ ਉਸ ਨੇ ਉਹੋ ਪੁਸਤਕ 'ਬਾਬਾ ਰਾਮ ਸਿੰਘ' ਸ਼ਬਦ ਵਰਤ ਕੇ ਲਿਖੀ ਤੇ ਵੇਚੀ।

ਇਸ ਮੌਕੇ ਇਹਨਾਂ ਤੋਂ ਬਿਨਾ ਹੋਰ ਉਪਸਥਿਤ ਸਨ : ਸਕੱਤਰ ਸੰਤ ਤਰਸੇਮ ਸਿੰਘ, ਸੇਵਕ ਪੂਰਬਾ, ਠੇਕੇਦਾਰ ਹਰਭਜਨ ਸਿੰਘ, ਸੂਬਾ ਹਰਬੰਸ ਸਿੰਘ ਜੀ ਅਤੇ ਲੇਖਕ ਵੀ।

ਸਤਿਗੁਰੂ ਜੀ ਨੇ ਬਲਦੇਵ ਸਿੰਘ ਹੁਰਾਂ ਨੂੰ ਅੰਤ ਉਤੇ ਕਿਹਾ : ਤੁਸੀਂ ਮਿਲੇ ਹੋ। ਅੱਗੇ ਸੰਪਰਕ ਵਧਾਵਾਂਗੇ। ਇਸ ਸੱਜਣ ਨੇ ਖਾਲਸਾ ਗਜ਼ਟ ਯੂ. ਪੀ. ਦੁਆਰਾ ਨਾਮਧਾਰੀਆਂ ਤੇ ਬਹੁਤ ਸਾਰਾ ਜ਼ਹਿਰ ਉਗਲਿਆ ਸੀ। ਸ. ਬਲਦੇਵ ਸਿੰਘ-ਸ. ਅਮਰ ਸਿੰਘ ਹੁਰਾਂ ਨੂੰ ਨਾਮਧਾਰੀਆਂ ਨਾਲ ਸੰਬੰਧਤ ਪੁਸਤਕਾਂ ਦਾ ਇਕ-ਇਕ ਸੈੱਟ ਬਖ਼ਸ਼ਸ਼ ਕੀਤਾ ਗਿਆ।

## ਇਕ ਮਿੰਟ ਦੀ ਗੱਲ

ਉਪ੍ਰੋਕਤ ਸੱਜਣਾਂ ਤੋਂ ਵਿਹਲੇ ਹੋ, ਸੱਚੇ ਪਾਤਸ਼ਾਹ ਜੀ ਸ. ਹਰਭਜਨ ਸਿੰਘ ਵਾਲੀ ਛਤ ਉਤਲੇ ਆਪਣੇ ਡੇਰੇ ਆਉਣ ਹੀ ਲਗੇ ਸਨ ਕਿ ਇਕ ਨਾਮਧਾਰੀ ਜੁਆਨ ਹਜ਼ੂਰ ਦੇ ਪੇਸ਼ ਹੋਇਆ ਅਤੇ ਅਰਜ਼ ਕੀਤੀਓ ਸੁ ਕਿ ਉਸ ਦੀ ਇਕ ਮਿੰਟ ਦੀ ਗੱਲ ਜ਼ਰੂਰ ਸੁਣ ਲਈ ਜਾਵੇ। ਹੱਥ ਜੋੜ ਰੋਂਦਿਆਂ ਹੋਇਆਂ ਉਸਨੇ ਬੇਨਤੀ ਕੀਤੀ : ਸੱਚੇ ਪਾਤਸ਼ਾਹ ਜੀ, ਮੈਂ ਰਿਸ਼ਤੇਦਾਰੀ ਵਿਚ ਵਿਆਹ ਕਰਵਾ ਬੈਠਾ ਹਾਂ। ਜਿਵੇਂ ਕਿਵੇਂ ਮੈਨੂੰ ਬਖ਼ਸ਼ੋ। ਬੜੀ ਬੇਸੁਆਦੀ ਚਲ ਰਹੀ ਹੈ।

ਸਤਿਗੁਰੂ ਜੀ : ਅਸੀਂ ਤਾਂ ਤੇਰੀ ਬੇਸੁਆਦੀ ਖ਼ਤਮ ਕਰਨਾ ਚਾਹੁੰਦੇ ਹਾਂ, ਤੂੰ ਹੀ ਨਹੀਂ ਹੋਣ ਦਿੰਦਾ। ਏਥੇ ਹੀ ਰਹੁ ਕੁਝ ਦਿਨ। (ਲੜਕੇ ਦੀ ਪਤਨੀ ਏਥੇ ਹੀ ਹੈ।) ਆਪੇ ਗੱਲ ਠੀਕ ਹੋ ਜਾਵੇਗੀ।

ਜਵਾਨ : ਫਿਰ ਕਾਰੋਬਾਰ ? ਆਪ ਜੀ ਕਿਰਪਾ ਕਰੋ ਜਿਵੇਂ ਕਿਵੇਂ ?

ਸਤਿਗੁਰੂ ਜੀ : ਅਸੀਂ ਭਲਾ ਕਰਦੇ ਹਾਂ ਤੇਰਾ, ਤੂੰ ਜਾਣਦਾ ਹੀ ਨਹੀਂ।

## ਸ਼੍ਰੀ ਮਤੀ ਸੁਸ਼ੀਲਾ ਮਿਸ਼ਰਾ

ਸੁਸ਼ੀਲਾ ਮਿਸ਼ਰਾ ਨਾਮ ਦੀ ਬੀਬੀ ਲਖਨਊ ਰੇਡੀਓ ਤੇ ਕਲਾਸੀਕਲ ਮਿਊਜ਼ਿਕ ਦੀ ਪ੍ਰੋਡਿਊਸਰ ਹੈ ਅਰਥਾਤ ਸ਼ਾਸਤਰੀ ਸੰਗੀਤ ਦੀ ਪੇਸ਼ ਕਰਤਾ। ਸ਼੍ਰੀ ਗੁਰਦੇਵ ਸਿੰਘ ਸਰੋਦ ਦੇ ਸੰਪਰਕ ਨਾਲ ਮਿਲੀ ਇਸ ਬੀਬੀ ਨੇ, ਪਿਛਲੇ ਸਾਲ ਲਖਨਊ ਵਿਚ ਹੋਏ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਸ਼ਾਸਤਰੀ ਸੰਗੀਤ ਸਮੇਲਨ ਵਿਚ ਬੜਾ ਸਹਿਯੋਗ ਦਿਤਾ ਸੀ। ਅੰਤ ਵਿਚ ਇਸਨੇ ਭਜਨ ਵੀ ਪੁਛ ਲਿਆ ਸੀ।

ਸਤਿਗੁਰੂ ਜੀ ਨੇ ਕਲਕਤੇ ਵਿਖੇ ਗਿਆਂ ਮੈਨੂੰ ਪੱਕੀ ਕੀਤੀ ਸੀ ਕਿ ਆਪਾਂ ਲਖਨਊ

ਗਿਆਂ ਸੁਸ਼ੀਲਾ ਨੂੰ ਜ਼ਰੂਰ ਮਿਲਣਾ ਹੈ। ਲਖਨਊ ਆਉਂਦਿਆਂ ਹੀ ਮੈਂ ਟੈਲੀਫੋਨ ਸੰਪਰਕ ਦੀ ਕੋਸ਼ਸ਼ ਕੀਤੀ। ਅੰਤ, ਸ. ਹਰਭਜਨ ਸਿੰਘ ਠੇਕੇਦਾਰ ਦੇ ਛੋਟੇ ਭਾਈ ਹਰਮੀਤ ਸਿੰਘ ਨੂੰ ਨਾਲ ਲੈ, ਸਤਿਗੁਰਾਂ ਦੀ ਇੱਛਾ ਨੂੰ ਮੁਖ ਰਖਦਿਆਂ, ਲਖਨਊ ਦੇ ਰੇਡੀਓ ਸਟੇਸ਼ਨ ਤੇ ਗਿਆ। ਬੀਬੀ ਸੁਸ਼ੀਲਾ ਮਿਲ ਕੇ ਬਹੁਤ ਖੁਸ਼ ਹੋਈ। ਉਸ ਕਿਹਾ : ਸ੍ਰੀ ਸਤਿਗੁਰੂ ਜੀ ਏਕ ਸਪਤਾਹ ਸੇ ਬਹੁਤ ਯਾਦ ਆ ਰਹੇ ਥੇ। ਪਿਛਲੇ ਵਰਸ਼ ਇਨ ਦਿਨੋਂ ਲਖਨਊ ਊਪਰ ਕਿਤਨੀ ਕ੍ਰਿਪਾ ਕੀ ਥੀ। ਸੰਗੀਤ ਕੀ ਵਰਸ਼ਾ ਹੋ ਰਹੀ ਥੀ। ਮੁਝੇ ਤੋ ਇਤਨਾ ਯਾਦ ਆ ਰਹੇ ਥੇ ਕਿ ਅਭੀ ਦੋ ਦਿਨ ਪਹਿਲੇ ਹੀ ਗੁਰਦੇਵ (ਸਰੋਦ) ਕੋ ਚਿੱਠੀ ਲਿਖੀ ਕਿ ਸਤਿਗੁਰੂ ਜੀ ਕਹਾਂ ਹੈਂ ? ਕੈਸੇ ਹੈ ?

ਮੈਂ ਦੱਸਿਆ : ਉਹ ਵੀ ਯਾਦ ਕਰ ਰਹੇ ਸਨ। ਅਤੇ ਤੁਸੀਂ, ਸੁਸ਼ੀਲਾ ਜੀ, ਅੱਜ ਸ਼ਾਮ ਦੇ ਦੀਵਾਨ ਸਮੇਂ ਆਓ। ਗੁਰਮਤ ਸੰਗੀਤ ਦਾ ਵੀ ਰਸਾਸਵਾਦਨ ਕਰੋ 3 ਤੋਂ 4 ਦਿਨ ਢਲੇ। ਬੀਬੀ ਨੇ ਮੇਰੇ ਜ਼ਿਮੇ ਲਾਇਆ ਕਿ ਮੈਂ ਐਸ. ਐਸ. ਬੱਤਰਾ ਰੇਡੀਓ ਡਾਇਰੈਕਟਰ ਨੂੰ ਮਿਲ ਕੇ ਉਸ ਲਈ ਛੁੱਟੀ ਪ੍ਰਾਪਤ ਕਰਾਂ, ਬੱਤਰਾ ਸਾਹਿਬ ਦਿਆਲੂ ਨਿਕਲੇ ਉਨ੍ਹਾਂ ਤੁਰਤ ਛੁਟੀ ਦੇ ਦਿਤੀ। ਪਰ ਕਿਸੇ ਕਾਰਣ ਸੁਸ਼ੀਲਾ ਜੀ ਸਮੇਂ ਸਿਰ ਆ ਨ ਸਕੇ। ਉਨ੍ਹਾਂ 6 ਵਜੇ ਸ਼ਾਮੀਂ ਆਉਣ ਲਈ ਆਖਿਆ।

ਅਚਾਨਕ 6 ਵਜੇ ਸੱਚੇ ਪਾਤਸ਼ਾਹ ਸਾਡੇ ਡੇਰੇ, ਸ. ਕੁਲਦੀਪ ਸਿੰਘ-ਰਛਪਾਲ ਕੌਰ ਕੇ ਮਕਾਨ, ਤੇ ਆ ਗਏ। ਉਨ੍ਹਾਂ ਏਥੇ ਇਕ ਕਮਰਾ ਵਿਸ਼ੇਸ਼ ਬੈਠਣ ਲਈ ਤਿਆਰ ਕਰਨ ਦਾ ਆਦੇਸ਼ ਦਿਤਾ। ਡਰਾਇੰਗ ਰੂਮ ਨੂੰ ਇਸ ਯੋਗ ਤਿਆਰ ਕੀਤਾ ਜਾ ਰਿਹਾ ਸੀ ਕਿ ਦਿੱਲੀ ਤੋਂ ਕਾਲ ਆ ਗਈ। ਸਤਿਗੁਰੂ ਸੁਣਨ ਚਲੇ ਗਏ।

ਏਥੇ ਸੰਤ ਖਜ਼ਾਨ ਸਿੰਘ-ਸੰਤ ਹਰਬੰਸ ਸਿੰਘ ਘੁੱਲੇ ਹੁਰਾਂ ਸਾਜ਼ ਸੁਰ ਕਰਨੇ ਸ਼ੁਰੂ ਕਰ ਦਿਤੇ। ਸੁਸ਼ੀਲਾ ਜੀ ਵੀ 6.15 ਤੇ ਪਹੁੰਚ ਗਏ। ਤਦ ਨੂੰ ਸਤਿਗੁਰੂ ਜੀ ਭੀ ਆਣ ਦਰਸ਼ਨ ਦਿਤੇ। ਸੁਸ਼ੀਲਾ ਜੀ ਨੇ ਕੁਛ ਫਲ ਅਤੇ ਲਿਫ਼ਾਫ਼ੇ ਵਿਚ ਰਕਮ ਧਰ ਕੇ ਮੱਥਾ ਟੇਕਿਆ। ਉਸ ਦੇ ਨਾਲ ਆਈ ਉਹਦੀ ਨਣਾਨ ਅਤੇ ਬਚਿਆਂ ਨੇ ਵੀ ਨਮਸਕਾਰ ਕੀਤੀ।

"ਘੰਟਾ ਭਰ ਤੋ ਕਾਰ ਸੇ ਆਨੇ ਪਰ ਭੀ ਲਗ ਗਇਆ, ਆਪ ਹੀ ਚਲਾਤੀ ਥੀ। ਰਾਸਤੇ ਭੀ ਭੀੜ ਭਾੜ ਭਰੇ ਥੇ। ਬਹੁਤ ਦਿਨੋਂ ਸੇ ਆਪ ਕੋ ਯਾਦ ਕਰ ਰਹੀ ਥੀ। ਗੁਰਦੇਵ ਕੋ ਚਿੱਠੀ ਭੀ ਲਿਖੀ ਥੀ ਕਿ ਆਪ ਕਾ ਐਡਰੈਸ ਮਿਲੇ।" ਸੁਸ਼ੀਲਾ ਜੀ ਨੇ ਵੇਦਨਾ ਪ੍ਰਗਟ ਕੀਤੀ।

ਸਤਿਗੁਰੂ ਜੀ : ਸਵਾਸਥ ਤੋ ਠੀਕ ਹੈ ?

"ਆਪ ਕੀ ਕ੍ਰਿਪਾ ਹੈ। ਆਪ ਨੇ ਜੁ ਪਿਛਲੇ ਸਾਲ ਮਿਊਜ਼ਿਕ ਕਾਨਫਰੰਸ ਕੀ ਉਸਨੇ ਹਮ ਲੋਗੋਂ ਕੋ ਸਿਖਾ ਦੀਆ ਹੈ ਕਿ ਕਾਮ ਕੈਸੇ ਕਰਨਾ ਹੈ। ਡਿਸਿਪਲਨ ਆਪ ਨੇ ਸਿਖਾ ਦੀਆ। ਹਮ ਲੋਗੋਂ ਨੇ ਆਪ ਕੇ ਪੀਛੇ ਏਕ ਕਾਨਫਰੰਸ ਕੀ ਤੋ ਵਹਿ ਭੀ ਸਫਲ ਰਹੀ। ਲੋਗ ਖ਼ੂਬ ਸੁਨਨੇ ਆਏ। ਔਰ ਆਪ ਕੀ ਸੰਗੀਤ ਕਾਨਫਰੰਸ ਬਾਰੇ ਹਰੇਕ ਨੇ ਪੂਛਾ ਭੀ : ਫਿਰ ਕਬ ਹੋਗੀ ਵੈਸੀ ਕਾਨਫਰੰਸ ?"

ਸਤਿਗੁਰੂ ਜੀ ਨੇ ਦਿਲਰੁਬਾ ਸੁਰ ਕਰਨਾ ਸ਼ੁਰੂ ਕੀਤਾ। ਸੁਸ਼ੀਲਾ ਸੁਣ-ਵੇਖ ਕੇ

ਗਦ ਗਦ ਹੋਈ ਫਿਰ ਬੋਲੀ : ਬਹੁਤ ਅੱਛਾ ਹੁਆ, ਆਪ ਕੇ ਦਰਸ਼ਨ ਹੂਏ। ਹਮਾਰੇ ਅਤਿ ਉੱਤਮ ਭਾਗਿਆ ਹੈਂ, ਹਮ ਐਸੇ ਸਮੇਂ ਪਰ ਪਹੁੰਚ ਪਾਏ। ਮੈਂ ਨੇ ਪਿਛਲੀ ਬਾਰ ਆਪ ਕਾ ਬਜਾਇਆ ਹੁਆ 15 ਮਾਤਰ ਮੇਂ ਮਾਲਕੌਂਸ, ਪ੍ਰਸਾਦ ਰੂਪ ਮੇਂ ਰਖਾ ਹੁਆ ਹੈ। ਯਿਹ ਕੈਸੇਟ ਜਬ ਇਛਾ ਹੋਤੀ ਹੈ, ਸੁਨ ਲੇਤੀ ਹੂੰ। ਮੈਂ ਤੋਂ ਅਬ ਪਛਤਾ ਰਹੀ ਹੂੰ ਕਿ ਕੈਸੇਟ ਕਿਉਂ ਨ ਲਾਈ !

ਸਤਿਗੁਰੂ ਜੀ : ਅਸੀਂ ਰੀਕਾਰਡ ਕਰ ਰਹੇ ਹਾਂ, ਇਸ ਤੋਂ ਕਰ ਲੈਣਾ। ਅਤੇ ਫਿਰ, ਸਤਿਗੁਰੂ ਜੀ ਦੀ ਤਰਬਕਾਰੀ ਸ਼ੁਰੂ ਹੋ ਗਈ। ਮੈਂ ਕਿਸੇ ਹੋਰ ਕੰਮ ਸ਼ਹਿਰ ਚਲਾ ਗਿਆ ਹਰਮੀਤ ਸਿੰਘ ਨਾਲ।

ਵਾਪਸੀ ਤੇ ਮੈਨੂੰ ਸੰਤ ਖਜ਼ਾਨ ਸਿੰਘ ਨੇ ਦੱਸਿਆ ਕਿ ਮਿਸ਼ਰਾ ਪਤਨੀ ਨੂੰ ਫਿਰ, ਪੁਰਾਤਨ ਸ਼ਬਦ ਰੀਤਾਂ ਵੀ ਇਕ ਦੋ ਸੁਣਾਈਆਂ ਉਹ ਇਹ ਵੇਖ ਕੇ ਨਿਹਾਲ ਹੋ ਰਹੀ ਸੀ ਕਿ ਤਬਲਾ ਵਾਦਕ (ਖਜ਼ਾਨ ਸਿੰਘ) ਵਜਾ ਵੀ ਖ਼ੂਬ ਰਿਹਾ ਹੈ ਅਤੇ ਗਾ ਵੀ ਜ਼ੋਰ ਨਾਲ ਰਿਹਾ ਹੈ।

## ਕਾਨਪੁਰੀਏ

ਸ੍ਰੀ ਸਤਿਗੁਰੂ ਜੀ ਦਾ ਲਖਨਊ ਆਗਮਨ ਜਾਣ, ਕਾਨਪੁਰ ਦੇ ਸੂਬਾ ਮਹਿੰਦਰ ਸਿੰਘ ਜੀ, ਉਹਨਾਂ ਦੀ ਪਤਨੀ ਬੀਬੀ ਅਵਤਾਰ ਕੌਰ, ਲੜਕਾ ਜਸਬੀਰ ਸਿੰਘ, ਨੂੰਹ ਸੁਸ਼ੀਲ ਕੌਰ ਅੱਜ ਲਖਨਊ ਆਏ ਹੋਏ ਸਨ। ਸ. ਜਸਬੀਰ ਸਿੰਘ ਨੇ ਆਪਣੀ ਸੇਵਾ ਆਪਣੀ ਕਾਰ ਸਮੇਤ ਗੁਰੂ ਜੀ ਕੇ ਅਰਪਣ ਕੀਤੀ ਅਤੇ ਰਾਤੀਂ 8 ਵਜਦੇ ਨੂੰ ਕੁਝ ਸਿੰਘ ਕਾਰ ਦੁਆਰਾ ਸ਼ਾਹ ਜਹਾਨਪੁਰ ਨੂੰ ਤੁਰ ਪਏ। ਜਸਬੀਰ ਸਿੰਘ ਸਤਿਗੁਰੂ ਜੀ ਦੀ ਇਛਾ ਅਨੁਸਾਰ ਹੀ ਕਾਰਜ ਕਰਦਾ ਹੈ। ਗੁਰੂ ਕੀਆਂ ਖੁਸ਼ੀਆਂ ਪ੍ਰਾਪਤ ਹਨ ਉਸਨੂੰ।

## ਸੰਤ ਸ. ਹਰਭਜਨ ਸਿੰਘ ਠੇਕੇਦਾਰ

ਇਹ ਸੰਤ ਸੰਤਾ ਸਿੰਘ ਜੀ ਦੇ ਸਪੁਤਰ ਹੀ ਸਨ ਜਿਨ੍ਹਾਂ ਪਿਛਲੇ ਸਾਲ 10 ਦਿਨਾਂ ਤਕ ਕਥਾ, ਕੀਰਤਨ, ਨਾਮ ਸਿਮਰਨ ਅਤੇ ਸ਼ਾਸਤਰੀ ਸੰਗੀਤ ਦਾ ਯੱਗ ਲਖਨਊ ਵਿਚ ਲੁਆ ਰਖਿਆ ਸੀ, ਜਿਸਦਾ ਸਮੁੱਚਾ ਖਰਚਾ ਢਾਈ ਲਖ ਤੋਂ ਉਪਰ ਦਾ ਸੀ। ਹਰਭਜਨ ਸਿੰਘ ਜੀ ਦੇ ਛੋਟੇ ਭਾਈ ਹਰਮੀਤ ਸਿੰਘ-ਹਰਜੀਤ ਸਿੰਘ ਹੋਰੀਂ ਵੀ ਬੜੇ ਮਿਲਾਪੜੇ, ਆਗਿਆਕਾਰ ਅਤੇ ਕਰਮ ਨਿਸ਼ਠ ਹਨ।

ਇਸ ਵਾਰ ਜਦੋਂ ਹਰਭਜਨ ਸਿੰਘ ਹੁਰੀਂ ਮੈਨੂੰ ਵਿਦਾ ਕਰਨ ਆਏ ਤਾਂ ਮੈਂ ਪੁਛ ਬੈਠਾ : ਇਸ ਦੌਰੇ ਦਾ ਖਰਚ ਕਿਸਦੇ ਸਿਰ ਹੈ ? ਤੇ ਕਿੰਨਾ ਹੈ ? ਤਾਂ ਕਹਿਣ ਲਗੇ : ਦਾਣਾ ਪਾਣੀ ਤਾਂ ਗੁਰੂ ਕਿਆਂ ਦਾ ਹੀ ਹੁੰਦਾ ਹੈ, ਸਿੱਖਾਂ ਦੀ ਤਾਂ ਟਹਿਲ ਸੇਵਾ ਹੀ ਹੁੰਦੀ ਹੈ। ਸਭ ਕੁਝ ਸਤਿਗੁਰੂ ਦਾ ਹੀ ਹੋਣ ਕਾਰਨ ਸਾਨੂੰ ਬਾਹਲੀ ਵਿਖੇਪਤਾ ਨਹੀਂ। ਪਰ ਐਤਕਾਂ ਫਿਰ ਸਤਿਗੁਰਾਂ ਹੀ ਖਰਚ-ਵਰਚ ਬਾਰੇ ਪੁਛ ਲਿਆ। ਮੈਨੂੰ ਦਸਣਾ ਹੀ ਪਿਆ : 20 ਤੋਂ 25 ਹਜ਼ਾਰ ਦੇ ਵਿਚਾਲੇ।

## ਵਿਦਾਇਗੀ

ਸੰਤ ਮੇਲਾ ਸਿੰਘ ਦੇ ਘਰ ਜਥੇਦਾਰ ਨਿਰੰਜਨ ਸਿੰਘ ਕੱਕੜ ਦਾ ਦੀਵਾਨ ਸੀ। ਬੜਾ ਰੰਗ ਬਝਾ ਹੋਇਆ ਸੀ। ਸਤਿਗੁਰੂ ਜੀ ਨੇ ਹੱਲੇ ਦੇ ਦੀਵਾਨ ਵਿਚ 10 ਮਿੰਟ ਦਰਸ਼ਨ ਦੇ ਹੋਰ ਵੀ ਆਨੰਦ ਮਈ ਕਰ ਦਿਤਾ। ਆਪ ਜਾਂ 8.30 ਵਜੇ ਰਾਤੀਂ ਸੈਲੂਨ ਵਿਚ ਆ ਗਏ। ਲਖਨਊ ਦੀ ਸੰਗਤ ਵੀ ਮੋਹ ਅਤੇ ਸਤਿਕਾਰ ਭਿੰਨੀ ਵਿਦਾਈ ਦੇਣ ਸਟੇਸ਼ਨ ਤੇ ਆ ਗਈ।

### 20 ਫਰਵਰੀ 1980, ਬੁਧਵਾਰ
### ਨਾਮਧਾਰੀ ਫਾਰਮਜ਼ (ਗੋਲਾ)

## ਸ਼ਾਹਜਹਾਨ ਪੁਰ

ਰਾਤੀਂ 12.30 ਵਜੇ ਦੀ ਚੱਲੀ ਹੋਈ ਕਿਸੇ ਟ੍ਰੇਨ ਨਾਲ ਜੁੜਿਆਂ ਸਾਡਾ ਸੈਲੂਨ ਸਵੇਰੇ 5.30 ਵਜੇ ਸ਼ਾਹਜਹਾਨ ਪੁਰ ਸਟੇਸ਼ਨ ਤੇ ਪਹੁੰਚ ਗਿਆ। ਦਿਨ ਦਾ ਚੜ੍ਹਾਅ ਸੀ। ਆਗਰੇ ਦੇ ਸ. ਜੀਤ ਸਿੰਘ, ਸ਼ਾਹਜਹਾਨ ਪੁਰ ਦੇ ਕੁਝ ਸਿੰਘ ਅਤੇ ਕੁਛ ਨਾਮਧਾਰੀ ਫਾਰਮਜ਼ ਗੋਲਾ ਦੇ ਸਿੰਘ ਸੁਆਗਤ ਲਈ ਸਟੇਸ਼ਨ ਤੇ ਹਾਜ਼ਰ ਸਨ।

ਕਾਰਾਂ ਰਿਕਸ਼ਿਆਂ ਦੁਆਰਾ ਅਸੀਂ ਸਭ ਸ. ਗੁਲਾਬ ਸਿੰਘ ਦੇ ਘਰ ਆਏ।

ਸ਼ਾਹਜਹਾਨ ਪੁਰ ਵਿਚ, ਨਗਰ ਦੇ ਅੰਦਰ ਵਾਰ ਕਰਕੇ, ਅਸੀਂ ਪਹੁੰਚੇ। ਇਹ ਸ. ਗੁਲਾਬ ਸਿੰਘ ਦਾ ਘਰ ਸੀ, ਸੰਤ ਮਹਿੰਦਰ ਸਿੰਘ ਦਮਦਮੀਆ ਤੇ ਉਹਦੇ ਸਾਥੀ ਲੰਗਰ ਤਿਆਰ ਕਰੀ ਬੈਠੇ ਸਨ। ਅਤੇ ਕੁਛ ਹੋਰ ਤਿਆਰੀ ਹੋ ਰਹੀ ਸੀ। ਇਸ ਘਰ ਵਿਚ ਨੂੰਹ ਦੇ ਤੌਰ ਤੇ ਸ. ਸੁਰਿੰਦਰ ਸਿੰਘ ਮਾਟਾਡੋਰ ਦੀ ਸਾਲੀ ਅਤੇ ਇਕ ਇਸਦੇ ਸਾਲੇ ਦੀ ਸਾਲੀ ਹੈ। ਇਹ ਸਾਰਾ ਪਰਵਾਰ ਹੀ ਸੇਵਾ ਕਾਰਜਾਂ ਵਿਚ ਵਿਅਸਤ ਸੀ, 25-26 ਸਰੀਰਾਂ ਦੀ ਪ੍ਰਾਹੁਣਚਾਰੀ ਕੀਤੀ ਜਾਣੀ ਸੀ।

## ਦਿੱਲੀਓਂ ਫੋਨ

ਜ਼ਰੂਰ ਸੁਰਿੰਦਰ ਸਿੰਘ ਮਨਚੰਦਾ ਨੂੰ ਪਤਾ ਹੋਵੇਗਾ ਕਿ ਇਸ ਘੜੀ ਸਤਿਗੁਰੂ ਜੀ ਉਸਦੀ ਸਾਲੀ ਦੇ ਘਰ ਹੋਣਗੇ। ਸੋ ਉਸਨੇ ਚੁਕ ਸ਼ਾਹਜਹਾਨ ਪੁਰ ਦੇ ਇਸ ਘਰ ਦੇ ਫੋਨ ਨੰਬਰ ਮੇਲੇ। ਅਜੇ ਮਸਾਂ ਸਵੇਰ ਦੇ 7 ਹੀ ਵਜੇ ਸਨ। ਸਤਿਗੁਰੂ ਜੀ ਇਸ ਸਮੇਂ ਲੰਗਰ ਛਕਣ ਦੇ ਆਹਰ ਵਿਚ ਸਨ। ਮੈਂ ਆਵਾਜ਼ ਸੁਣੀ : ਮੈਂ ਪ੍ਰਸ਼ਾਦਾ ਛਕ ਰਿਹਾ ਹਾਂ।

ਅਤੇ ਫਿਰ ਵਿਅੰਗਾਤਮਕ ਢੰਗ ਨਾਲ ਬੋਲੇ : ਜ਼ਰਾ ਹੌਲੀ ਗੱਲਾਂ ਕਰੀਂ, ਕਵੀ ਜੀ ਸਭ ਕੁਝ ਸੁਣ ਰਹੇ ਹਨ। ਮੂੰਹ ਨਾਲ ਰੋਟੀ ਖਾ ਰਹੇ ਹਨ ਤੇ ਕੰਨਾਂ ਨਾਲ ਗੱਲਾਂ। ਸਤਿਗੁਰੂ ਜੀ ਨੇ ਮਨਚੰਦਾ ਨੂੰ ਪੱਕੀ ਕੀਤੀ ਕਿ ਉਹ ਭੈਣੀ ਸਾਹਿਬ ਫੋਨ ਕਰੇ, 22 ਨੂੰ ਸਵੇਰੇ ਹੀ ਗੱਡੀ ਲੁਧਿਆਣਾ ਸਟੇਸ਼ਨ ਤੇ ਪਹੁੰਚ ਜਾਵੇ। ਫਿਰ ਸਤਿਗੁਰਾਂ ਪੁਛਿਆ :

ਯੂ. ਪੀ. ਵਿਚ ਕਿਸ ਦੇ ਮੁਖ ਮੰਤਰੀ ਬਣਨ ਦੇ ਚਾਨਸ ਹਨ ? ਹੰਸਪਾਲ ਜੀ ਤੋਂ ਵੀ ਪਤਾ ਕਰੀਂ !

## ਨਾਮਧਾਰੀ ਫਾਰਮ, ਗੋਲਾ

ਸ਼ਾਹਜਹਾਨ ਪੁਰ ਦੇ ਇਕ ਪ੍ਰੇਮੀ ਸਰਦਾਰ ਜੀ ਦੀ ਕਾਰ ਤੇ 9.30 ਵਜੇ ਗੋਲਾ ਫਾਰਮ ਨੂੰ ਧਾਈਆਂ ਸ਼ੁਰੂ ਹੋ ਗਈਆਂ । ਕੁਛ ਸੱਜਣ ਬਸ ਦੁਆਰਾ ਚਲੇ, ਸਾਡੇ ਲਈ ਟੈਕਸੀ ਦਾ ਪ੍ਰਬੰਧ ਸੀ । ਅਸੀਂ ਸਭ 12 ਵਜੇ ਤਕ ਫਾਰਮ ਵਿਚ ਸਾਂ ।

ਸਤਿਗੁਰੂ ਜੀ ਦੇ ਡੇਰੇ ਅੱਗੇ, ਕਨਾਤ ਦਾ ਉਹਲਾ ਕੀਤਾ ਗਿਆ । ਅੰਦਰ, ਸਤਿਗੁਰੂ ਜੀ ਦੇ ਸਾਹਵੇਂ, ਖੁਲ੍ਹੇ ਕੇਸੀਂ, ਸਿਰ ਤੇ ਛੋਟਾ ਜਿਹਾ ਕਪੜਾ ਲਈ ਠਾਕੁਰ ਉਦੇ ਸਿੰਘ ਜੀ ਫਾਰਮ ਬਾਰੇ ਰੀਪੋਰਟ ਕਰ ਰਹੇ ਸਨ । ਫਾਰਮ ਪ੍ਰਗਤੀ ਬਾਰੇ ਸਤਿਗੁਰੂ ਜੀ ਦੀਆਂ ਪੁੱਛਾਂ ਦਾ ਉਤਰ ਬੜੇ ਵਿਸ਼ਵਾਸ ਨਾਲ ਦੇ ਰਹੇ ਸਨ ।

ਮੈਂ ਤਾਂ ਏਨੀ ਕੁ ਝਲਕ ਪਾ ਸ. ਸੁਖਚੈਨ ਸਿੰਘ ਦੇ ਫਾਰਮ ਤੇ, ਉਹਨਾਂ ਦੇ ਘਰ ਰਾਗੀ ਸਾਥੀਆਂ ਨਾਲ ਰਿਹਾਇਸ਼ ਵਾਸਤੇ ਚਲਾ ਗਿਆ ।

## ਨਵੇਂ ਵਾਧੇ

ਫਾਰਮ ਦੇ ਇਲਾਕੇ ਵਿਚ ਆਇਆਂ, ਦੂਰ ਦੂਰ ਤਕ ਦੁਆਲੇ, ਉੱਚੇ ਰੁਖਾਂ ਦੇ ਜੰਗਲ ਦਿਸਦੇ ਹਨ । ਏਥੇ ਅੰਬਾਂ ਦੇ ਬਗੀਚੇ ਵਿਚ ਅੰਬ-ਬਿਰਛਾਂ ਦੀ ਛਾਵੇਂ 2.30 ਤੋਂ 3.30 ਤਕ ਨਾਮ ਸਿਮਰਨ ਹੋਇਆ । ਜਿਸ ਵਿਚ ਦੂਰ ਦੂਰ ਦੇ ਨਾਮਧਾਰੀ ਫਾਰਮਾਂ ਦੇ ਨਰ ਨਾਰ ਆਕੇ ਸ਼ਾਮਲ ਹੋਏ ।

ਨਿਤਨੇਮ ਵਿਚ ਬੈਠਿਆਂ ਹੀ ਨਾਮਧਾਰੀ ਫਾਰਮਜ਼ ਗੋਲੇ ਦੇ ਆਲੇ ਦੁਆਲੇ ਝਾਤ ਮਾਰੀ । ਜੋ ਵੇਖਿਆ ਉਸ ਅਨੁਸਾਰ ਇਕ ਗੈਰਜ, ਇਕ ਭਜਨ ਦੀ ਵਰਨੀ ਦਾ ਕਮਰਾ, ਅਤੇ ਵਰਨੀ ਵਾਲਿਆਂ ਲਈ ਲੰਮਾ ਕਮਰਾ ਵਰਾਂਡੇ ਸਮੇਤ ।

ਏਥੇ ਵੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਭਜਨ ਤੇ ਭਗਉਤੀਆਂ ਦੀ ਵਰਨੀ ਜਾਰੀ ਕਰਵਾ ਰਖੀ ਹੈ । ਅਤੇ ਦੂਰ ਦੂਰ ਤਕ ਵਕਤ ਦਾ ਪਤਾ ਦਿੰਦਾ ਘੰਟੇ ਘੰਟੇ ਪਿਛੋਂ ਘੜਿਆਲ ਖੜਕਣਾ ਸ਼ੁਰੂ ਹੋ ਗਿਆ ਹੈ ।

ਪੂਰਬਾ ਦੁਆਰਾ ਅਰਦਾਸ ਨਾਲ ਨਿਤਨੇਮ ਦੀ ਸਮਾਪਤੀ ਹੋ ਗਈ । ਅਤੇ ਰਾਗੀਆਂ ਦੇ 'ਹਉ ਕੁਰਬਾਨੈ ਜਾਉ ਮਿਹਰਵਾਨਾ' ਸ਼ਬਦ ਨਾਲ ਆਪਣਾ ਸਾਜ਼ ਵੀ ਸੁਰ ਕਰ ਵਜਾਉਣਾ ਸ਼ੁਰੂ ਕੀਤਾ ਅਤੇ ਠਾਕੁਰ ਉਦੇ ਸਿੰਘ ਜੀ ਦਾ ਦਿਲਰੁਬਾ ਵੀ ਮੰਗਵਾ ਲਿਆ ।

## ਉਪਦੇਸ਼ ਜਿ ਦਿਤਾ ਸਤਿਗੁਰੂ

ਸ਼ਬਦ ਕੀਰਤਨ ਉਪਰੰਤ ਹਾਜ਼ਰ ਸੰਗਤ ਨੂੰ ਉਪਦੇਸ਼ ਦਿੰਦਿਆਂ ਸਤਿਗੁਰਾਂ ਫ਼ਰਮਾਇਆ : ਸਿਖੀ ਵੱਲ ਪਰਪੱਕ ਹੋਵੋ । ਭੈੜੇ ਪਾਸੇ ਨੂੰ ਨਾ ਜਾਓ । ਸਤਿਗੁਰੂ-ਧੁਰੇ ਨਾਲ ਲਗਕੇ, ਚੱਕੀ ਦੀ ਕਿੱਲੀ ਕੋਲ ਰਹਿ 'ਬਚੇ ਹੋਏ ਦਾਣਿਆਂ' ਵਾਂਗ 'ਬਚ' ਜਾਓ । ਰਾਗ ਦਵੈਸ਼ ਦੇ ਪੁੜਾਂ ਵਿਚ ਦੁਨੀਆਂ ਪਿਸਦੀ ਚਲੀ ਜਾ ਰਹੀ ਹੈ । ਨਾਮ ਦੀ ਕਿੱਲੀ

ਬਾਰੇ ਕੇਸਰ ਕਿੱਲੀ ਜੀ ਨੂੰ ਏਨੀ ਸਮਝ ਆਈ ਕਿ ਕਿੱਲੀ ਕਿੱਲੀ ਕਰਦੇ 'ਕੇਸਰ ਕਿੱਲੀ' ਹੋ ਗਏ ।

ਨੌਜਵਾਨਾਂ ਦੀਆਂ ਪੱਗਾਂ ਮੁੜਾਸਾ ਰੂਪ ਵੇਖ, ਉਨ੍ਹਾਂ ਨੂੰ ਸਤਿਗੁਰੂ ਜੀ ਨੇ ਸੰਬੋਧਨ ਕੀਤਾ : ਤੁਸੀਂ ਸਾਰੇ ਹੀ ਗ਼ਲਤ ਪਾਸੇ ਜਾ ਰਹੇ ਹੋ । ਏਸ ਤਰ੍ਹਾਂ ਨ ਕਰੋ । 'ਜਿੰਨੀ ਵੇਸੀ ਸਹੁ ਮਿਲੈ ਸੇਈ ਵੇਸੁ ਕਰੇਉ' ਸਾਧ ਸੰਗਤ ਵਾਲਾ ਪਾਸਾ ਫੜੋ : ਕਾਮ, ਕਰੋਧ, ਲੋਭ, ਝੂਠ, ਨਿੰਦਾ, ਇਨ ਤੇ ਆਪ ਛੁਡਾਵਉ ।

ਇਹਨਾਂ ਬਚਨਾਂ ਉਪਰੰਤ ਸੰਤ ਹਰਬੰਸ ਸਿੰਘ ਮੈਂਬਰ (ਸੰਤ ਨਗਰ) ਦੇ ਪੋਤਰਿਆਂ ਵਲ ਤਕ, ਜੁ ਸ਼ਾਇਦ ਤਿੰਨ ਸਨ, ਸਾਧ ਸੰਗਤ ਨੂੰ ਤਕਾਕੇ ਬਚਨ ਕੀਤਾ : ਇਹ ਵੀ ਬੱਚੇ ਹਨ ਜਿਹੜੇ ਇਕ ਟਕ ਚੌਕੜੇ ਮਾਰ ਕੇ ਬੈਠੇ ਭਜਨ ਬਾਣੀ ਸੁਣਦੇ ਕਰਦੇ ਰਹੇ ਹਨ ਤੇ ਅਹੁ ਵੀ ਹਨ ਜਿਨ੍ਹਾਂ ਨੂੰ ਰਤੀ ਭਰ ਟਿਕ ਕੇ ਬਹਿਣਾ ਨਹੀਂ ਦੱਸਿਆ ਗਿਆ । ਹੁਣ ਤੋਂ ਹੀ ਬੱਚਿਆਂ ਨੂੰ 5-5, 10-10 ਮਿੰਟ ਕਰਕੇ ਭਜਨ ਕਰਨ ਲਈ ਬੈਠਣਾ ਅਤੇ ਨਾਮਧਾਰੀ ਬਸਤਰ ਪਹਿਨਣੇ ਸਿਖਾਓ ਤਾਕਿ ਤੁਹਾਨੂੰ ਫਿਰ ਪਛਤਾਣਾ ਨਾ ਪਏ ।

ਅੱਜ, ਠਾਕੁਰ ਉਦੈ ਸਿੰਘ ਜੀ ਦੇ ਸੇਵਕ ਸ੍ਰੀ ਹਰਭਜਨ ਸਿੰਘ ਨੇ ਸਾਧ ਸੰਗਤ ਨੂੰ ਪ੍ਰਸ਼ਾਦ ਦੇ ਤੌਰ ਵੰਡਣ ਲਈ ਕਾਜੂ, ਪਿਸਤਾ, ਬਾਦਾਮ, ਮਿਸ਼ਰੀ ਆਦਿ ਖਾਜਾ ਲਿਆ ਧਰਿਆ ।

## ਵਿਨੋਦ

ਗੰਨੇ ਦੇ ਖਲੋਤੇ ਖੇਤ ਜਿਵੇਂ ਸਾਧ ਸੰਗਤ ਨੂੰ ਸਮਰਪਣ ਕਰਨੇ ਹੋਣ, ਸਤਿਗੁਰਾਂ ਫਰਮਾਇਆ : ਹੁਣ ਆਪਾਂ ਨਿਤਨੇਮ ਕਰਕੇ ਵਿਹਲੇ ਹੋ ਗਏ ਹਾਂ, ਬੇਸ਼ਕ ਗੰਨੇ ਦੇ ਖੇਤਾਂ ਦੇ ਭਾ ਦੀ ਬਣਾ ਦਿਓ, ਰੱਜ ਕੇ ਚੂਪੋ, ਗੰਨੇ ਚੂਪਣ ਬਾਰੇ ਕੋਈ ਹਟਕ ਵਰਜ ਨਹੀਂ ।

ਪਾਲਾ ਸਿੰਘ ਨਾਮ ਦਾ ਇਕ ਸਿੰਘ ਆਇਆ ਤਾਂ ਸਤਿਗੁਰੂ ਜੀ ਨੇ ਮੇਰੇ ਨਾਲ ਨਜ਼ਰਾਂ ਮਿਲਾਈਆਂ, ਆਖਿਆ :

ਆਈ ਬਸੰਤ । ਪਾਲਾ ਉਡੰਤ ।

ਇਕ ਦੋਹਾ ਸੱਚੇ ਪਾਤਸ਼ਾਹ ਜੀ ਨੇ ਹੋਰ ਬੋਲਿਆ :

ਸਾਜਨ ਵਿਦਾ ਕਰੇਂਦਿਆਂ, ਮਨ ਝੋਰਾ, ਤਨ ਦਾਹ ।
ਜੀਭ ਮੁੰਡਾਹੂੰ ਕੱਟੀਐ, ਜੇ ਮੈਂ ਆਖਾਂ ਜਾਹ।

— ਸ. ਜਸਬੀਰ ਸਿੰਘ ਕਾਨ੍ਹਪੁਰੀ ਆਪਣੀ 69 ਮਾਡਲ ਦੀ ਕਾਰ ਲੈ ਕੇ ਹਾਜ਼ਰ ਹੋ ਗਿਆ, ਜਦੋਂ ਤੇ ਜਿੱਧਰ ਜਾਣ ਦੀ ਇੱਛਾ ਹੋਵੇ, ਇਹ ਹਾਜ਼ਰ ਹੈ ।

—ਸਤਿਗੁਰੂ ਜੀ ਨੇ ਦੱਸਿਆ ਕਿ ਡਾਕਟਰ ਨੇ ਆਪ ਜੀ ਦੇ ਦੰਦਾਂ ਨੂੰ ਟੱਕ ਦੇ ਛੱਡੇ ਹਨ, ਹੁਣ ਗੰਨਾ ਨਹੀਂ ਚੂਪਿਆ ਜਾਂਦਾ ।

## ਨਵੇਂ ਕਮਾਦ ਦੀ ਬਿਜੌਤ

ਇਸ ਵੇਲੇ ਸਤਿਗੁਰਾਂ ਦੇ ਇਸ ਫਾਰਮ ਤੇ 6 ਏਕੜ ਕਮਾਦ (ਗੰਨਾ) ਖੜਾ ਹੈ, ਜੋ

ਮਿਲ ਤੇ ਵੀ ਸੁੱਟਿਆ ਜਾਣਾ ਹੈ। 29 ਏਕੜ ਕਮਾਦ ਨਵਾਂ ਲਗਾਇਆ ਜਾਣਾ ਹੈ, ਜ਼ਮੀਨ ਤਿਆਰ ਹੈ। ਬਿਜਾਈ ਦਾ ਉਦਘਾਟਨ ਵੀ ਸ੍ਰੀ ਹਜ਼ੂਰ ਤੋਂ ਕਰਵਾਣਾ ਹੈ।

ਸਤਿਗੁਰੂ ਜੀ ਚਿੱਟੇ ਖੱਦਰ ਵਸਤਰਾਂ ਵਿਚ ਡੁਬਦੇ ਸੂਰਜ ਦੀਆਂ ਕਿਰਨਾਂ ਨਾਲ ਚਮਕਦੇ ਡੰਡੀ-ਡੰਡੀ ਬਿਜਾਈ ਵਾਲੇ ਖੇਤਾਂ ਨੂੰ ਚਲ ਪਏ। ਠਾਕੁਰ ਉਦੈ ਸਿੰਘ ਜੀ ਅਤੇ ਹੋਰ ਸੰਗਤ ਪਿਛੇ ਪਿਛੇ ਤੁਰ ਪਈ। ਉਸ ਖੇਤ ਵਿਚ ਖਲੋ, ਜਿਸ ਵਿਚ ਕਮਾਦ (ਗੰਨਾ) ਬੀਜਿਆ ਜਾਣਾ ਸੀ, ਕੜਾਹ ਪ੍ਰਸ਼ਾਦ ਆਉਣ ਤੇ, ਸ੍ਰੀ ਪੂਰਬੇ ਦੁਆਰਾ ਅਰਦਾਸ ਕਰਵਾਕੇ, ਸੁਖਦੇਵ ਸਿੰਘ ਦੇ ਟਰੈਕਟਰ ਨਾਲ ਖੇਲਾਂ ਬਣਾਣ ਤੇ, ਕੌਲ ਪਏ ਹੋਏ ਗੰਨੇ ਦੇ ਟੁਕੜਿਆਂ ਨੂੰ ਕੁਛ ਆਪ ਖੇਲਾਂ ਵਿਚ ਰੱਖ ਸੰਗਤ ਲਈ ਬੀਜਣ ਦਾ ਸੰਕੇਤ ਦਿਤਾ। ਇਹ ਉਦਘਾਟਨ ਸੀ।

ਹੁੰਦੇ ਕਰਦਿਆਂ 6 ਵਜ ਗਏ, ਸੂਰਜ ਡੁੱਬ ਗਿਆ।

## ਚਰਨ ਪਾਉਣੇ

ਹੁਣ ਚਰਨ ਪਾਉਣ ਦਾ ਪ੍ਰੋਗਰਾਮ ਸ਼ੁਰੂ ਹੋਇਆ। ਦੋ ਕਾਰਾਂ ਨੇੜੇ ਦੇ ਫ਼ਾਰਮਾਂ ਤੇ ਜਾਣ ਲਈ ਤਿਆਰ ਹੋਈਆਂ। ਸਤਿਗੁਰੂ ਜੀ, ਬੇਬੇ ਜੀ, ਠਾਕੁਰ ਜੀ, ਪੂਰਬਾ, ਮੇਰਾ ਸਰੀਰ, ਸੰਤ ਕਿਰਪਾਲ ਸਿੰਘ ਝੱਬਰ, ਸੰਤ ਹਰਬੰਸ ਸਿੰਘ ਮੈਂਬਰ, ਸੰਤ ਅਵਤਾਰ ਸਿੰਘ-ਜਸਬੀਰ ਸਿੰਘ ਆਦਿ ਚਲੇ।

## ਕੁੰਦੂਆ ਫਾਰਮ

ਫਾਰਮ ਤੋਂ ਚਲਿਆਂ ਕੋਈ 9 ਕਿਲੋਮੀਟਰ ਦੇ ਫਾਸਲੇ ਤੇ, ਗੋਲਾ ਗੋਕਰਨ ਨਾਥ ਸ਼ਹਿਰ ਤੋਂ ਪੌਣੇ ਕੁ ਮੀਲ ਦੀ ਦੂਰਾਈ ਤੇ ਕੁੰਦੂਆ ਫਾਰਮ ਸਤਿਗੁਰੂ ਜੀ ਦੇ ਬਸਤਰ ਧੋਣ ਵਾਲੇ ਸੇਵਕ ਸੰਤ ਕਿਰਪਾਲ ਸਿੰਘ ਝੱਬਰ ਦਾ ਹੈ। ਜਿਥੇ ਉਸ ਦੇ ਵਿਆਹੇ ਵਰੇ, ਨੌਜਾਨ ਬੱਚੇ ਖੇਤੀਬਾੜੀ ਕਰਦੇ ਹਨ। ਇਕ ਤਕੜੀ ਕੋਠੀ ਦੀ ਵੰਡ ਕੀਤੀ ਗਈ, ਹੈ, ਬੱਚਿਆਂ ਵਿਚਾਲੇ, ਉਂਜ ਉਹ ਸਾਂਝਾ ਮਾਂਝਾ ਜੀਵਨ ਬਿਤਾਂਦੇ ਹਨ। ਸਾਧੂ ਸਿੰਘ ਗੁਰਦੇਵ ਸਿੰਘ, ਸੰਤ ਝੱਬਰ ਦੇ ਬੱਚਿਆਂ ਦੇ ਨਾਮ ਹਨ। ਸੋ ਪਹਿਲਾਂ ਚਰਨ ਏਥੇ ਆ ਪਾਏ।

ਸ੍ਰੀ ਝੱਵਰ ਦੇ ਘਰੋਂ ਬੀਬੀ ਸਨੇਹ, ਸਤਿਕਾਰ ਅਤੇ ਹਠ ਨੂੰ ਮੁਖ ਰਖ ਕੇ, ਸਾਰੀ ਸਗਤ ਨੇ, ਸਮੇਤ ਸਤਿਗੁਰੂ ਜੀ ਦੇ, ਏਥੇ ਬੈਠ ਦੁੱਧ ਪੀਤਾ। ਏਥੋਂ ਚਰਨ ਭੇਟ ਪਰਵਾਨ ਕਰ ਗੋਲਾ ਪਾਰ ਕਰ ਗਏ।

## ਇੰਮਲੀਆ ਕੋਠੀ

ਗੋਲੇ ਤੋਂ ਦੋ ਕੁ ਮੀਲਾਂ ਦੀ ਵਿਥ ਤੇ ਮੁਖਤਾਰ ਸਿੰਘ ਆਦਿ ਭਰਾਵਾਂ ਦੀ ਕੋਠੀ, ਜੁ ਉਹਨਾਂ ਦੇ ਖੇਤਾਂ ਵਿਚ ਹੀ ਹੈ, ਸਤਿਗੁਰੂ ਜੀ ਨੇ ਜਾ ਚਰਨ ਪਾਏ। ਮੁਖੀ ਜਿਵੇਂ ਪੇਸ਼ ਨਹੀਂ ਸਨ ਹੋਣਾ ਚਾਹੁੰਦੇ, ਕਿਤੇ ਦੂਰ ਦਰਾਜ਼ ਚਲੇ ਗਏ ਪਰ ਘਰੋਂ ਪਰਵਾਰਾਂ ਨੇ

ਹਰ ਤਥ੍ਹਾਂ ਯੋਗ ਆਦਰ ਸਤਕਾਰ ਕੀਤਾ । ਮੈਨੂੰ ਲਗਾ ਜਿਵੇਂ ਕੋਈ ਵਿਰੋਧ ਜਾਂ ਵਿਖਾਂਧ ਖ਼ਤਮ ਕਰਨ ਲਈ ਹੀ ਸਤਿਗੁਰੂ ਜੀ ਨੇ ਇਹ ਪਹਿਲ ਕੀਤੀ ।

## ਕੂਕਾ ਰਾਈਸ ਮਿਲਜ਼, ਗੋਲਾ

ਸਤਿਗੁਰੂ ਜੀ ਨੇ ਪਰੇਰਣਾ ਦੇ ਕੇ ਸੰਤ ਨਗਰ (ਸਰਸਾ) ਦੇ ਘੁਮਿਆਰ ਸਿੰਘਾਂ ਨੂੰ ਸ਼ਹਿਰ ਗੋਲੇ ਵਿਚ ਇਕ ਸ਼ੈੱਲਰ (ਝੋਨਾ ਛੜਨ ਦੀਆਂ ਮਸ਼ੀਨਾਂ) ਲਾਉਣ ਲਈ ਤਿਆਰ ਕੀਤਾ । ਇਹ ਚੋਲ ਮਿਲ ਅਜਕਲ ਕੰਮ ਕਰ ਰਹੀ ਹੈ । ਸੰਤ ਹਰਬੰਸ ਸਿੰਘ ਜੁ ਨਾਮਧਾਰੀ ਫਾਰਮ ਵਿਚ ਸੇਵਾ ਕਰਦੇ ਕਰਵਾਂਦੇ ਹਨ, ਇਕ ਉਹ ਇਸਦੇ ਭਾਈਵਾਲ ਹਨ, ਦੂਜੇ ਸੰਤ ਬੰਤਾ ਸਿੰਘ ਇਹਨਾਂ ਦੇ ਭਾਈ ਸਾਹਿਬ । ਇਹਨਾਂ ਦੋਹਾਂ ਦੇ ਲੜਕਿਆਂ ਨੇ ਕਾਰੋਬਾਰ ਨੂੰ ਸੰਭਾਲਿਆ ਹੋਇਆ ਹੈ । ਮੈਨੂੰ ਦੱਸਿਆ ਗਿਆ ਕਿ ਹੁਣ ਤਕ 50,00,000/- ਖਰਚ ਆ ਚੁਕਾ ਹੈ ।

ਜਦੋਂ ਸਤਿਗੁਰੂ ਜੀ ਦੀ ਕਾਰ ਮਿਲ ਦੇ ਕੰਪਾਊਂਡ ਵਿਚ ਆਈ ਤੇ ਨਾਲ ਹੀ ਸਾਡੀ ਵੀ, ਰਾਤ ਦੇ 8 ਵਜ ਚੁਕੇ ਸਨ । ਬਿਜਲੀ ਜਗਦੀ, ਮਿਲ ਚਲਦੀ, ਵਿਹੜਾ ਵੀ ਖ਼ੂਬ ਖੁਲ੍ਹਾ ਅਤੇ ਦਫ਼ਤਰ ਵੀ ਠੀਕ ਇਕ ਪਾਸੇ । ਸਤਿਗੁਰੂ ਜੀ ਦਫ਼ਤਰੇ ਚਰਨ ਪਾ, ਮਿਲ ਦੇ ਅੰਦਰ ਚੱਲਦੀ ਮਸ਼ੀਨਰੀ ਵੇਖਣ, ਨਿਕਲਦੇ ਚੌਲਾਂ ਨੂੰ ਤਕ ਉਨ੍ਹਾਂ ਗਰਮ ਕੁੰਡਾਂ ਪਾਸ ਵੀ ਗਏ ਜਿਨ੍ਹਾਂ ਦੁਆਰਾ ਸੇਲਾ ਚੌਲ ਤਿਆਰ ਕੀਤੇ ਜਾਂਦੇ ਹਨ ।

## ਮੁੜ ਨਾਮਧਾਰੀ ਫਾਰਮ ਤੇ

ਰਾਤੀਂ 9.30 ਵਜੇ ਅਸੀਂ ਕਿਤੇ ਮੁੜ ਨਾਮਧਾਰੀ ਫਾਰਮ ਤੇ ਪਹੁੰਚੇ । ਸਤਿਗੁਰੂ ਜੀ ਤਾਂ ਛੇਤੀ ਹੀ ਆਪਣੇ ਕਮਰੇ ਵਿਚ ਜਾ ਕੇ ਬਿਰਾਜ ਗਏ ਜਦੋਂ ਕਿ ਮੇਰੇ ਤੇ ਜਸਬੀਰ ਸਿੰਘ ਕਾਨਪੁਰੀਏ ਲਈ ਬੇਬੇ ਦਲੀਪ ਕੌਰ ਜੀ ਨੇ ਪ੍ਰਸ਼ਾਦੇ ਪਕਵਾਏ ਤੇ ਠਾਕੁਰ ਉਦੈ ਸਿੰਘ ਜੀ ਨੇ ਲਿਆ ਕੇ ਛਕਾਏ ।

### 21 ਫਰਵਰੀ 1980, ਵੀਰਵਾਰ
### ਨਾਮਧਾਰੀ ਫਾਰਮ, ਗੋਲਾ

## ਦੁੜਕੀ ਕਿ ਚਰਨ ਪਾਉਣੇ ?

ਆਸਾ ਦੀ ਵਾਰ ਉਪਰੰਤ 6.45 ਵਜੇ ਜਾਂ ਮੈਂ ਸ. ਸੁਖਚੈਨ ਸਿੰਘ ਹੁਰਾਂ ਦੇ ਚੁਬਾਰੇ ਵਿਚੋਂ ਬਾਹਰ ਝਾਕਿਆ ਤਾਂ ਸਤਿਗੁਰੂ ਜੀ ਅੱਗੇ ਅੱਗੇ ਤੇ ਪਿੱਛੇ ਪਿੱਛੇ ਸੰਤ ਮਹਿੰਦਰ ਸਿੰਘ ਪੂਰਬਾ ਦੁੜਕੀ ਦੀ ਰਫ਼ਤਾਰ ਵਿਚ ਆਉਂਦੇ ਦਿੱਸੇ । ਇਹ ਸਤਿਗੁਰੂ ਜੀ ਦੇ ਵਰਜ਼ਿਸ਼ ਕਰਨ ਦੇ ਢੰਗ ਹਨ । ਜਦੋਂ ਤੇ ਜਿੰਨਾ ਵੀ ਸਮਾਂ ਮਿਲੇ ਸਰੀਰ ਰੱਖਿਆ ਲਈ ਵਰਤ ਲੈਣਾ । ਅਜੇ ਧਰਤੀ ਜਾਗੀ ਹੀ ਸੀ, ਫਸਲਾਂ ਨੂੰ ਸੂਰਜ ਕਿਰਨਾ ਨੇ ਅਜੇ ਪਹਿਲਾ ਚੁੰਮਣ ਹੀ ਦਿਤਾ ਸੀ ਕਿ ਸਤਿਗੁਰੂ ਜੀ ਫਾਰਮੋਂ ਦੁੜਕੀ ਪੈਕੇ 'ਚਰਨ ਪਾਉਣ' ਦੇ ਕਾਰਜ ਕਰਮ ਅਨੁਸਾਰ ਸ. ਸੁਖਚੈਨ ਸਿੰਘ ਦੇ ਘਰ ਪਹੁੰਚ ਗਏ । ਮਿੰਟਾਂ ਵਿਚ ਹੀ

ਲੋਕਲ ਸਿਖ ਇਕੱਠੇ ਹੋ ਗਏ। ਅੰਦਰ ਪਲੰਘ ਵਿਛ ਗਏ। ਦੋਵੇਂ ਜੀਅ ਤੇ ਹੋਰ ਪਰਵਾਰ ਚਾਅ ਭਰਪੂਰ ਹਰੇਕ ਨੂੰ ਬੈਠਣ ਲਈ ਪ੍ਰੇਰਿਤ ਕਰਨ ਲਗੇ। ਪਰ ਸਤਿਗੁਰੂ ਜੀ ਦੀ ਸੁਭਾਵਕ ਜਲਦੀ ਨੂੰ ਵੇਖ, ਜੋੜਾ ਰੁਪਏ ਕਢ, ਬਸਤਰ ਨਾਲ ਧਰ, ਮੱਥਾ ਟੇਕ ਕੇ ਨਾਲ ਹੋ ਪਿਆ।

ਫਿਰ ਏਸੇ ਮਕਾਨ ਦੇ ਪਿਛਵਾੜੇ, ਦੂਜੇ ਭਰਾ ਸੰਤ ਮਾਨ ਸਿੰਘ ਕੇ ਘਰ ਚਰਨ ਪਾਉਣ ਦੀ ਕਿਰਪਾ ਕੀਤੀ ਗਈ। ਇਸ ਜੋੜੇ ਵੀ 5-7 ਮਿੰਟ ਦਰਸ਼ਨ ਪ੍ਰਾਪਤ ਕਰ, ਭੇਟਾ ਧਰ ਨਮਸਕਾਰ ਕੀਤੀ ਅਤੇ ਸਤਿਗੁਰੂ ਜੀ ਅਹੁ ਗਏ, ਅਹੁ ਗਏ ਹੋ ਗਏ।

ਸਿਖ ਅਜਿਹੇ ਮੌਕੇ ਅਤੀ ਪ੍ਰਸੰਨਤਾ ਅਨੁਭਵ ਕਰਦੇ ਹਨ ਜਦੋਂ ਸਤਿਗੁਰੂ ਜੀ ਉਨ੍ਹਾਂ ਦੇ ਘਰਾਂ ਵਿਚ ਆਕੇ, ਥੋੜਾ ਸਮਾਂ ਬੈਠ ਕੇ ਦਰਸ਼ਨ ਦਿੰਦੇ ਹਨ।

## ਇਕ ਦੁੜਕੀ ਫੇਰ

ਆਪਣੇ ਗੁਆਂਢ ਦੇ ਫਾਰਮ ਵਾਲਿਆਂ ਨੂੰ ਦਰਸ਼ਨ ਦੇ, ਸਤਿਗੁਰੂ ਜੀ ਕੇਵਲ ਕੁਰਤੇ ਕਛਹਿਰੇ ਵਿਚ ਹੀ ਸਨ, ਸੀਸ ਤੇ ਦਸਤਾਰ ਤਾਂ ਸੀ ਹੀ, ਸੰਤ ਮਾਨ ਸਿੰਘ ਕੇ ਘਰੋਂ ਉਠਦਿਆਂ ਹੀ ਫੇਰ ਦੁੜਕੀ ਪੈ ਗਏ। ਮਗਰ ਦਰਜਨਾਂ ਹੀ ਸਿੰਘ ਭੱਜ ਉਠੇ। ਸੱਚੇ ਪਾਤਸ਼ਾਹ ਜੀ ਨੇ ਆਪਣੇ ਫ਼ਾਰਮ ਦਾ ਲਗਭਗ ਚੌਗਿਰਦਾ ਹੀ ਦੌੜ ਲਿਆ ਸੀ। ਮੇਰੇ ਵਰਗੇ, ਖਲੋਕੇ ਹੀ ਨਜ਼ਾਰਾ ਲੈਣ ਵਾਲੇ ਨੂੰ ਤਾਂ ਇਹ ਕੂੰਜਾਂ ਦੀ ਡਾਰ ਦੀ ਦੁੜਕੀ ਪ੍ਰਤੀਤ ਹੋਈ। ਕੁੜਤੇ, ਪੱਗਾਂ ਚਿੱਟੀਆਂ, ਨੰਗੀਆਂ ਲੱਤਾਂ ਅੱਗੇ ਅੱਗੇ, ਪਿੱਛੇ ਪਿੱਛੇ। ਖੇਤਾਂ ਵਿਚਦੀ ਅਜਿਹੀ ਪਰਕਰਮਾ ਕਰਕੇ ਸਵੇਰੇ ਸਵੇਰੇ ਹੀ ਸਤਿਗੁਰੂ ਜੀ ਆਪਣੇ ਕਮਰੇ ਵਿਚ ਆ ਟਿਕੇ।

ਅਸਾਂ ਜਲਦੀ ਹੀ ਸ਼ਾਹਜਹਾਨ ਪੁਰ ਨੂੰ ਵਾਪਸੀ ਕਰਨੀ ਸੀ। ਸੁ ਹਰ ਕੋਈ ਆਪਣਾ ਸਾਮਾਨ ਸੰਭਾਲ ਰਿਹਾ ਸੀ। ਏਧਰ ਸਤਿਗੁਰੂ ਜੀ ਨੇ ਠਾਕੁਰ ਉਦੈ ਸਿੰਘ ਜੀ ਨਾਲ ਇਕ ਇਕ ਖੇਤ ਦਾ ਸਰਵੇਖਣ ਕੀਤਾ। ਬੀਜ ਬਿਜਾਈ ਬਾਰੇ ਕੁਝ ਸਮਝਿਆ, ਕੁਝ ਸਮਝਾਇਆ।

9.30 ਸਵੇਰ ਵੇਲੇ ਇਕ ਟਰਾਲੀ ਉਤੇ ਸਾਡੇ ਨਾਲ ਦੇ ਬਹੁਤ ਸਾਰੇ ਸਿੰਘ ਗੋਲੇ ਨੂੰ ਰਵਾਨਾ ਹੋ ਗਏ, ਜਿਥੋਂ ਉਨ੍ਹਾਂ ਅਗੋਂ ਲਈ ਬਸ ਲੈਣੀ ਸੀ।

## ਤਲਬਗਾਰ

9.45 ਵਜੇ ਬਾਂਕੇ ਗੰਜ ਦੇ ਚੋਣ ਹਲਕੇ ਚੋਂ ਐਮ. ਐਲ. ਏ. ਖਲੋਣ ਦੀ ਗ਼ਰਜ਼ ਨਾਲ, ਪਤਰੋਲਾ, ਜ਼ਿਲਾ ਦੇਵਰੀਆ ਦੇ ਡਾ: ਰਾਮ ਚੰਦਰ ਮਿਸ਼ਰਾ ਕੁਛ ਆਦਮੀਆਂ ਨਾਲ ਆਏ। ਉਹਨਾਂ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਇਸ ਇਲਾਕੇ ਦੇ ਮੰਨੇ ਦੰਨੇ ਆਦਮੀ ਹਨ, ਸਤਿਗੁਰੂ ਇਹਨਾਂ ਨੂੰ ਸਪੋਰਟ ਦੇਣ ਤੇ ਸੈਂਟਰ ਵਿਚ ਸਿਫ਼ਾਰਸ਼ ਕਰਨ ਤੇ ਡਾ: ਮਿਸ਼ਰਾ ਨੂੰ ਕਾਂਗਰਸ (ਆਈ) ਦੀ ਟਿਕਟ ਲੈ ਦੇਣ।

ਕਿਸੇ ਨੇ ਦੱਸਿਆ ਹੋਵੇਗਾ ਕਿ ਕਾਂਗਰਸ ਵਿਚ ਇਹਨਾਂ (ਸਤਿਗੁਰਾਂ) ਦੀ ਬੜੀ ਚੱਲਦੀ ਹੈ।

## ਫਾਰਮ ਬਾਰੇ

ਫਾਰਮ ਵਿਚ ਠਾਕੁਰ ਉਦੈ ਸਿੰਘ ਜੀ ਦੇ ਧਿਆਨ ਵਿਚ 20 ਸਿੰਘ ਕੰਮ ਕਾਰ ਕਰਦੇ ਹਨ। ਵਰਨੀਆਂ ਵਾਲੇ, ਲੰਗਰ ਵਾਲੇ ਅਤੇ ਫਾਰਮ ਵਿਚ ਕੰਮ ਕਰਨ ਵਾਲੇ ਸਾਰੇ ਸਰੀਰ ਸੰਤੁਸ਼ਟ ਹਨ, ਠਾਕਰ ਜੀ ਇਹਨਾਂ ਦਾ ਹਰ ਪਰਕਾਰ ਧਿਆਨ ਰਖਦੇ ਹਨ।

ਬਰਸਾਤ ਨਹੀਂ ਹੋਈ। ਸਤਿਗੁਰੂ ਜੀ ਨੇ ਏਧਰੋਂ ਓਧਰੋਂ ਜੁ ਡੀਜ਼ਲ ਲੈ ਕੇ ਭੇਜਿਆ ਹੈ ਉਸ ਨਾਲ ਤੇ ਬਿਜਲੀ ਵਾਲੀਆਂ ਬੰਬੀਆਂ ਨਾਲ ਕਣਕ ਪਰਵਾਣ ਚੜ੍ਹਾ ਲਈ ਜਾਏਗੀ।

## ਜਿਨ੍ਹਾਂ ਦੇ ਘਰ ਗਏ ਸਾਂ

ਇਮਲੀਆ ਕੋਠੀ ਵਿਚ ਰਾਤੀਂ ਸ. ਮੁਖਤਾਰ ਸਿੰਘ ਤੇ ਉਹਦੇ ਭਰਾਵਾਂ ਨੂੰ ਮਿਲਕੇ ਗੱਲ ਕਰਨ ਅਥਵਾ ਦਰਸ਼ਨ ਦੇਣ, ਨਾਮਧਾਰੀ ਫਾਰਮ ਦੇ ਮੁਖੀਆਂ ਦੇ ਕਹਿਣ ਤੇ ਸਤਿਗੁਰੂ ਜੀ ਗਏ ਸਨ, ਪਰ ਉਹ ਅੱਗੇ ਪਿੱਛੇ ਹੋ ਗਏ ਸਨ। ਹੁਣ ਉਹ ਦੋਵੇਂ ਭਰਾ ਮੋਟਰ ਸਾਈਕਲ ਤੇ ਗੁਰੂ ਚਰਨਾਂ ਵਿਚ ਪਹੁੰਚ ਗਏ ਸਨ। ਗੱਲਾਂ ਬਾਤਾਂ ਕੀ ਅਤੇ ਕਿਵੇਂ ਹੋਈਆਂ ਮੇਰੀ ਜਸੂਸੀ ਚਲ ਨਹੀਂ ਸਕੀ।

ਗੁਰਚਰਨ ਸਿੰਘ ਰਾਈਸ ਮਿਲ ਗੋਲਾ ਅਤੇ ਗੁਰਦੀਪ ਸਿੰਘ ਸਤਿਗੁਰੂ ਜੀ ਨਾਲ ਖਾਸ ਗੱਲਬਾਤ ਕਰਕੇ ਮੋਟਰ ਸਾਈਕਲ ਤੇ ਉੱਡੇ ਹੀ ਸਨ ਕਿ ਪਿਛੋਂ ਮੁਖਤਾਰ ਸਿੰਘ ਨੂੰ 'ਬੁਲਿੱਟ' (ਮੋਟਰ ਸਾਈਕਲ ਦਾ ਨਾਂ) ਤੇ ਭੇਜ ਕੇ ਉਨ੍ਹਾਂ ਨੂੰ ਵਾਪਸ ਮੰਗਵਾਇਆ ਗਿਆ।

## ਵਾਪਸੀ

ਪੌਣੇ ਬਾਰਾਂ ਵਜੇ ਦੋ ਕਾਰਾਂ ਵਿਚ ਸਵਾਰ ਹੋ ਸ੍ਰੀ ਸਤਿਗੁਰੂ ਅਤੇ ਨਾਲਦੇ ਸਿਖ ਸ਼ਾਹਜਹਾਨ ਪੁਰ ਲਈ ਵਾਪਸ ਤੁਰ ਪਏ। ਪੱਕੀ ਸੜਕ ਅਜੇ ਦੋ ਕੁ ਕਿਲੋਮੀਟਰ ਹੀ ਗਏ ਸਾਂ ਕਿ ਤੀਜੀ ਕਾਰ, ਸ਼ਾਹਜਹਾਨ ਪੁਰ ਵਾਲੇ ਸਰਦਾਰ ਜੀ ਲੈ ਕੇ ਆ ਗਏ। ਉਹ ਹਮੇਸ਼ਾ ਹੀ ਗੁਰੂ ਕੀ ਸੇਵਾ ਵਿਚ ਕਾਰ ਸਮੇਤ ਹਾਜ਼ਰ ਹੁੰਦੇ ਹਨ। ਇਹਨਾਂ ਨੂੰ ਫਾਰਮ ਤੇ ਬਾਕੀ ਰਹਿ ਗਏ ਸਰੀਰਾਂ ਲਈ ਭੇਜ ਦਿਤਾ ਗਿਆ।

## ਇਕ ਕੋਠੀ ਗੋਲੇ ਵੀ

ਰਾਤੀਂ ਵੀ ਗੋਲੇ ਆਏ ਸਾਂ। ਹੁਣ ਫਿਰ ਇਸ ਤੋਂ ਗੁਜ਼ਰਨਾ ਤੇ ਕੂਕਾ ਰਾਇਸ ਮਿਲ ਤੇ ਜਾਣਾ ਸੀ। ਰਾਤੀਂ ਫਾਰਮੋਂ ਆਉਂਦਿਆਂ ਗੋਲੇ ਵਿਖੇ ਇਕ ਕੋਠੀ ਵਿਚ ਗਏ। ਇਹ ਸੁੰਦਰ ਕੋਠੀ ਵੀ ਸਤਿਗੁਰੂ ਜੀ ਵਲੋਂ ਡੇਢ ਕੁ ਲਖ ਰੁਪਏ ਦੀ ਖਰੀਦੀ ਗਈ ਹੈ। ਇਸ ਵੇਲੇ ਇਸ ਵਿਚ ਦੋ ਨਾਮਧਾਰੀ ਪਰਵਾਰ ਰਹਿੰਦੇ ਹਨ। ਇਕ ਤਾਂ ਮਿਲ ਵਾਲਾ ਸ. ਗੁਰਚਰਨ ਸਿੰਘ ਪਰਵਾਰ ਸਮੇਤ ਦੂਜੇ ਸੰਤ ਸੁਖਦੇਵ ਸਿੰਘ (ਭੂਰੀ ਦਾੜ੍ਹੀ) ਪਰਵਾਰ। ਸ਼ਾਇਦ ਸੰਤ ਹਰਬੰਸ ਸਿੰਘ ਮੈਂਬਰ ਦਾ ਵੱਡਾ ਪੁੱਤਰ ਸੰਤ ਨਿਰਵੈਰ

ਸਿੰਘ ਵੀ ਏਥੇ ਰਹਿੰਦਾ ਹੋਵੇ। ਏਥੇ ਨਾਮਧਾਰੀ ਸਿੰਘ ਬਿਨ-ਕਰਾਏ ਹੀ ਰਹਿੰਦੇ ਅਤੇ ਸੁਖ ਮਾਣਦੇ ਹਨ।

## ਗੁਰਚਰਨ ਸਿੰਘ-ਨਿਰਵੈਰ ਸਿੰਘ

ਗੋਲੇ ਆਕੇ ਸਤਿਗੁਰਾਂ ਕਾਰ ਵਿਚ ਬੈਠਿਆਂ ਬੈਠਿਆਂ ਹੀ ਥੋੜ੍ਹਾ ਸਮਾਂ ਕੂਕਾ ਰਾਇਸ ਮਿਲ ਵਿਚ ਅਟਕੇ। ਏਥੋਂ ਫੋਨ ਕਰਵਾਇਆ ਕਿ ਗੁਰਚਰਨ ਸਿੰਘ-ਨਿਰਵੈਰ ਸਿੰਘ ਇਕ ਮੋੜ ਤੇ ਆਕੇ ਮਿਲਣ ਅਤੇ ਸਾਡੇ ਉਸ ਮੋੜ ਤਕ ਪਹੁੰਚਦਿਆਂ ਨੂੰ ਉਹ ਦੋਵੇਂ ਹੱਥ ਜੋੜੀ ਖਲੇ ਉਡੀਕਦੇ ਸਨ। ਗੱਲਬਾਤ ਉਨ੍ਹਾਂ ਨਾਲ ਕੀ ਹੋਈ, ਮਾਲੂਮ ਨਹੀਂ।

## ਸਾਡਾ ਉਮੀਦਵਾਰ ?

ਗੋਲਾ ਨਾਮਧਾਰੀ ਫਾਰਮ ਦੀ ਇਸ ਫੇਰੀ ਦੌਰਾਨ ਇਕ ਗੱਲ ਬਾਰ ਬਾਰ ਮੇਰੇ ਕੰਨੀਂ ਪਈ ਕਿ ਕੂਕਾ ਰਾਇਸ ਮਿਲ ਵਾਲੇ ਗੁਰਚਰਨ ਸਿੰਘ ਨੂੰ ਜੇ ਕਾਂਗਰਸ (ਆਈ) ਦੀ ਟਿਕਟ ਮਿਲ ਜਾਏ ਤਾਂ ਉਹ ਬਤੌਰ ਐਮ. ਐਲ. ਏ. ਕਾਮਯਾਬ ਹੋ ਸਕਦਾ ਹੈ। ਸਾਰੇ ਸ਼ੈਲਰਾਂ, ਰਾਇਸ ਮਿਲਾਂ ਵਾਲੇ, ਇਲਾਕੇ ਦੇ ਪੰਜਾਬੀ ਅਤੇ ਕੁਛ ਯੂ. ਪੀ. ਵਾਲੇ ਵੀ ਉਹਦੀ ਸਪੋਰਟ ਕਰਨਗੇ। ਸਤਿਗੁਰੂ ਜੀ ਨੇ ਉਸ ਨਾਲ ਗੱਲਬਾਤ ਕਰਕੇ ਉਸ ਨੂੰ ਟੋਹਿਆ, ਉਹ ਖਰਚੇ, ਖੇਚਲ ਅਤੇ ਰਸੂਖ ਦਾ ਜਾਇਜ਼ਾ ਲੈ ਲਵੇ, ਜੇ ਸਮਝੇ ਕਿ ਗੱਲ ਬਣ ਸਕਦੀ ਹੈ ਤਾਂ ਆਪ ਜੀ ਚਾਰਾ ਕਰਨਗੇ। ਸਤਿਗੁਰਾਂ ਦੀ ਇੱਛਾ ਵੀ ਹੈ ਕਿ ਜੇ ਕੋਈ ਉਹਨਾਂ ਦਾ ਸਿੰਘ ਏਥੋਂ ਵਿਧਾਨ ਸਭਾ ਦਾ ਮੈਂਬਰ ਚੁਣਿਆ ਜਾ ਸਕੇ ਤਾਂ ਸਮਾਜ ਸੇਵਾ ਦੇ ਕੰਮ ਉਸ ਤੋਂ ਕਰਵਾਏ ਜਾਣ।

## ਕਸਬਾ ਮੁਹੰਮਦੀ

ਮੁਹੰਮਦੀ ਕਸਬਾ, ਗੋਲੇ ਅਤੇ ਸ਼ਾਹ ਜਹਾਨ ਪੁਰ ਦੇ ਦਰਮਿਆਨ ਪੈਂਦਾ ਹੈ। ਅੱਜ ਗਰਮੀ ਡਾਢੀ ਸੀ। ਧੁੱਪੇ ਖਲੋਤਾ ਨਹੀਂ ਸੀ ਜਾਂਦਾ। ਏਥੇ ਇਕ ਸ. ਜੁਗਿੰਦਰ ਸਿੰਘ ਨੇ ਆਪਣੇ ਘਰ ਚਰਨ ਪਾਉਣ ਦੀ ਅਰਜ਼ ਕੀਤੀ ਹੋਈ ਸੀ। ਸਤਿਗੁਰੂ ਜੀ, ਬੇਬੇ ਜੀ, ਠਾਕੁਰ ਉਦੇ ਸਿੰਘ ਜੀ ਅਤੇ ਮੈਂ ਵੀ, ਉਸ ਦੇ ਘਰ ਪਹੁੰਚੇ। ਏਥੇ ਇਕ 30 ਜਨਵਰੀ 1980 ਦਾ ਅਖਬਾਰ 'ਅਕਾਲੀ ਪਤ੍ਰਿਕਾ' (ਜਲੰਧਰ) ਵੀ ਤਲਾਸ਼ਿਆ ਜਾ ਰਿਹਾ ਸੀ, ਇਸ ਵਿਚ ਹਾਰੇ ਹੋਏ ਲੋਕ ਸਭਾ ਮੈਂਬਰਾਂ ਉਤੇ ਵਿਅੰਗ ਲਿਖਿਆ ਹੋਇਆ ਸੀ। ਸਤਿਗੁਰੂ ਜੀ ਨੂੰ ਬੜਾ ਪਸੰਦ ਆਇਆ ਸੀ। ਆਪ ਇਹ ਵਿਅੰਗ ਮਹਾਰਾਜ ਜੀ ਨੂੰ ਵੀ ਪੜ੍ਹਵਾਣਾ ਚਾਹੁੰਦੇ ਸਨ। ਪਰਚਾ ਤਾਂ ਨ ਮਿਲਿਆ। ਪਰ ਇਸ ਘਰ 20 ਮਿੰਟ ਦਾ ਠਹਿਰਾਉ ਅਵੱਸ਼ ਹੋ ਗਿਆ। ਸ. ਜੋਗਿੰਦਰ ਸਿੰਘ ਅਤੇ ਇਸ ਦਾ ਪਰਵਾਰ ਅਜੇ ਨਵੇਂ ਨਵੇਂ ਹੀ ਸਿਖ ਸਜੇ ਸਨ। ਸਤਿਗੁਰੂ ਦਰਸ਼ਨ ਦੇ 12.30 ਵਜੇ ਅਗੇ ਨੂੰ ਚਲੇ।

## ਗੁਲਾਬ ਸਿੰਘ ਪਰਵਾਰ

1.45 ਤੇ ਸ਼ਾਹ ਜਹਾਨ ਪੁਰ ਵਿਚ ਫਿਰ ਸਤਿਗੁਰੂ ਜੀ ਤੇ ਨਾਲ ਦੇ ਜਥ ਦਾ ਸ. ਗੁਲਾਬ ਸਿੰਘ ਦੇ ਘਰ ਆਣ ਉਤਾਰਾ ਹੋਇਆ। ਨਿਤਨੇਮ ਰਾਹ ਚਲਦੇ ਹੀ ਹੋ ਗਿਆ ਸੀ। ਏਥੇ ਆਕੇ ਸਤਿਗੁਰੂ ਜੀ ਪ੍ਰਸਾਦ ਛਕਿਆ।

ਥੋੜੀ ਜਿਹੀ ਜਾਣਕਾਰੀ ਸ. ਗੁਲਾਬ ਸਿੰਘ ਪਰਵਾਰ ਦੀ। ਪਿਤਾ ਸੰਤ ਸੁੰਦਰ ਸਿੰਘ ਮਾਟਾ ਅਤੇ ਮਾਈ ਭਾਈਆਂ ਪਿੰਡ ਤਿਲਹਾੜਾ ਜਿ: ਸਿਆਲਕੋਟ ਦੇ ਰਹਿਣ ਵਾਲੇ ਸਨ ਜਿਨ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਪੰਜਵੇਂ ਦਹਾਕੇ ਵਿਚ ਤਿਲਹਾੜੇ ਨਾਮਧਾਰੀ ਹੋਲਾ ਵੀ ਕਰਵਾਇਆ ਸੀ। ਅੱਜ ਤਾਂ ਉਪਰੋਕਤ ਜੋੜਾ ਇਸ ਜਹਾਨ ਵਿਚ ਹੈ ਨਹੀਂ ਪਰ ਉਨ੍ਹਾਂ ਦੇ ਦੋ ਸਪੁਤਰਾਂ ਨੇ ਉਨ੍ਹਾਂ ਦੀ ਯਾਦ ਕਾਇਮ ਰਖੀ ਹੋਈ ਹੈ।




## ਬਰੇਲੀ (ਯੂ. ਪੀ.)

ਪੰਡਿਤ ਗੋਪਾਲ ਸਿੰਘ ਤਾਂ ਪਰਸੋਂ ਦੇ ਹੀ ਸਿੱਧੇ ਪੰਜਾਬ ਚਲੇ ਗਏ ਸਨ, ਰਾਗੀ ਸਿੰਘ ਕੱਲ੍ਹ ਸਵੇਰ ਦੇ। ਅੱਜ ਇਹ ਸੈਲੂਨ ਵਿਚ ਸਾਡੇ ਨਾਲ ਨਹੀਂ। 5.15 ਸ਼ਾਮ ਦੀ ਚੱਲੀ ਹੋਈ ਪੈਸੈਂਜਰ ਗੱਡੀ 7.45 ਤੇ ਯੂ. ਪੀ. ਦੇ ਇਕ ਪ੍ਰਸਿਧ ਸ਼ਹਿਰ ਬਰੇਲੀ ਪਹੁੰਚੀ।

ਬਰੇਲੀ ਵਿਚ ਦੋ ਢਾਈ ਘੰਟੇ ਰੁਕਣ ਦਾ ਪ੍ਰੋਗਰਾਮ ਸੀ, ਪਰ ਗੱਡੀ ਅੱਜ ਏਨੀ ਲੇਟ ਆਈ ਕਿ ਸੰਗਤ ਨੂੰ ਫੋਨ ਕਰਕੇ ਪਲੇਟ ਫ਼ਾਰਮ ਤੇ ਹੀ ਮਿਲਣ ਦੀ ਵਿਉਂਤ ਬਣ ਗਈ। 20 ਕੁ ਸਰੀਰ ਸੁਆਗਤ ਸਤਿਕਾਰ ਹਿਤ ਸਟੇਸ਼ਨ ਤੇ ਹੀ ਪਹੁੰਚ ਗਏ।

ਸਤਿਗੁਰੂ ਜੀ ਪਲੇਟ ਫਾਰਮ ਤੇ ਹੀ ਕੁਰਸੀ-ਸਸ਼ੋਭਤ ਹੋ ਗਏ। ਸੰਗਤਾਂ ਸਫਾਂ ਉਤੇ ਬੈਠੀਆਂ, ਚਿਰ ਪਿਆਸੀਆਂ ਗੁਰੂ ਮੁਖ ਨਿਹਾਰਨ ਲਗੀਆਂ। ਪ੍ਰੇਮ ਅਤੇ ਸ਼ਰਧਾ ਦੇ ਜਜ਼ਬੇ ਹਿਲੋਰੇ ਦੇ ਦੇ ਅੱਗੇ ਵਧਦੇ।

ਏਥੇ ਨਮਸਕਾਰ ਕਰਨ ਵਾਲਿਆਂ ਵਿਚ ਇਕ ਨੇਤਰ ਹੀਣ ਵਿਅਕਤੀ ਸੰਤ ਨਿਰਮਲ ਸਿੰਘ 10/- ਦਾ ਨੋਟ ਰਖ ਮੱਥਾ ਟੇਕਣ ਲਗਾ ਤਾਂ ਸਤਿਗੁਰਾਂ ਉਹ ਰੁਪਏ ਪਰਵਾਨ ਨ ਕੀਤੇ। ਬਚਨ ਕੀਤਾ : ਮੈਂ ਸਾਲ ਭਰ ਤੋਂ ਤੇਰੀ ਉਡੀਕ ਕਰ ਰਿਹਾ ਹਾਂ ਪਰ ਤੂੰ ਮੱਥੇ ਲਗਣੋਂ ਕਤਰਾਂਦਾ ਰਿਹਾ ਹੈਂ। ਨਿਰਮਲ ਸਿੰਘ ਨੇ ਹੱਥ ਜੋੜ ਅਰਜ਼ ਕੀਤੀ : ਆਪ ਤੋਂ ਬਿਨਾ ਸਾਡੀ ਹੋਰ ਕਿਹੜੀ ਥਾਂ ਹੈ, ਚਰਨਾਂ ਦਾ ਆਸਰਾ ਬਖ਼ਸ਼ੀ ਰਖੋ! ਮੈਂ ਤਾਬਿਆਦਾਰ ਹਾਂ, ਮੇਰੀ ਤੁੱਛ ਭੇਟਾ ਪਰਵਾਨ ਕਰੋ। ਪ੍ਰੰਤੂ ਸਤਿਗੁਰੂ ਜੀ ਨੇ ਉਹ ਭੇਟਾ ਲੌਟਾਅ ਦਿਤੀ, ਇਹ ਕਹਿਕੇ : ਹੋਲੇ ਤੇ ਆਵੀਂ, ਫਿਰ ਤੇਰੇ ਨਾਲ ਗੱਲਬਾਤ ਵੀ ਕਰਾਂਗੇ ਤੇ ਭੇਟਾ ਵੀ ਲਵਾਂਗੇ।

ਗਿਆਨੀ ਕੇਹਰ ਸਿੰਘ, ਸੰਤ ਕਰਤਾਰ ਸਿੰਘ ਤੇ ਸੰਤ ਜੁਗਿੰਦਰ ਸਿੰਘ ਨੂੰ ਬੁਲਾਇਆ। ਅਤੇ ਕਿਸੇ ਸਿੰਘ ਬਾਰੇ ਸਤਿਗੁਰਾਂ ਕਿਹਾ : ਤੁਸੀਂ ਜਾਂ ਲੜਕੇ ਨੂੰ ਨਾ ਮਿਲੋ, ਜਾਂ ਸਾਨੂੰ ਨਾ ਮਿਲੋ। ਮੈਂ ਇਹ ਪਿਰਤ ਨਹੀਂ ਪੈਣ ਦੇਣੀ ਕਿ ਲੋਕੀਂ ਆਪਣੀਆਂ ਭੈਣਾਂ (ਮਾਮੇ, ਮਾਸੀ, ਭੂਆ ਦੀਆਂ ਭੈਣਾਂ ਲਗਦੀਆਂ ਲੜਕੀਆਂ) ਨਾਲ ਵਿਆਹ ਕਰਨ ਲਗ ਪੈਣ। ਨਿਰਮਲ ਸਿੰਘ ਬਾਰੇ ਵੀ ਗੁੱਸੇ ਹੋਏ ਕਿ ਦੋਵੇਂ ਥਾਵਾਂ ਰਖਣ ਵਾਲਿਆਂ ਦਾ ਤੂੰ ਆਸਰਾ ਬਣਦਾ ਹੈਂ।

ਸਾਰੀ ਸੰਗਤ ਨੂੰ ਇਕ ਘੰਟਾ ਰੋਜ਼ਾਨਾ ਨਾਮ ਸਿਮਰਨ, ਫਿਲਮਾਂ ਨ ਵੇਖਣ ਦੀ ਪਰੇਰਨਾ ਦਿਤੀ। ਸਤ, ਸੰਤੋਖ, ਦਇਆ, ਧਰਮ ਆਦਿ ਸਦ ਗੁਣਾਂ ਵਲ ਰੁੱਚਿਤ ਰਹਿਣ ਲਈ ਸਮਝਾਇਆ।

ਗਿਆਨੀ ਕੇਹਰ ਸਿੰਘ ਬਾਰੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੈਨੂੰ ਦੱਸਿਆ : ਇਹ ਗਿਆਨੀ ਜੀ ਵਰਕਰ ਵੀ ਚੰਗੇ ਹਨ, ਹੋਰ ਸਭਾ ਸੁਸਾਇਟੀਆਂ ਨਾਲ ਸੰਬੰਧਤ ਵੀ ਰਹਿੰਦੇ ਹਨ ਅਤੇ ਮੈਨੂੰ ਵੀ ਬੜੇ ਪ੍ਰੇਮ ਨਾਲ ਮਿਲਦੇ ਹਨ।

ਲਗਭਗ ਪੌਣੇ ਦੋ ਘੰਟੇ ਦਾ ਸਮਾਂ ਏਥੋਂ ਦੀ ਸੰਗਤ ਨੂੰ ਪਲੇਟ ਫਾਰਮ ਤੇ ਹੀ ਮਿਲ ਗਿਆ।

ਗੱਡੀ ਏਥੋਂ 8.25 ਤੇ ਦਿੱਲੀ ਨੂੰ ਚੱਲੀ।

ਸਾਡੇ ਸਭ ਦੀਆਂ ਮਨ-ਬਿਰਤੀਆਂ ਹੁਣ ਦਿੱਲੀ ਪਹੁੰਚਣ ਲਈ ਉਤਾਵਲੀਆਂ ਸਨ। ਦਿੱਲੀ ਤਾਂ ਅਸਾਂ ਸਵੇਰ ਤਕ ਪਹੁੰਚਣਾ ਸੀ, ਪਰ ਸਾਨੂੰ ਪਤਾ ਸੀ ਕਿ ਹੁਣ ਏਅਰ ਕੰਡੀਸ਼ਨ ਯਾਤਰਾ ਸਮਾਪਤ ਹੋ ਗਈ ਹੈ।

## ਯਾਤਰਾ ਬਾਰੇ ਅੰਤਮ ਗੱਲ

ਏਅਰ ਕੰਡੀਸ਼ਨ ਰੇਲਵੇ ਨਾਲ ਅਤੇ ਹੋਰ ਸੰਬੰਧਤ ਸਫ਼ਰ, ਇਸ ਯਾਤਰਾ ਦੌਰਾਨ 5000 ਕਿਲੋਮੀਟਰ ਤੋਂ ਵੱਧ ਹੋ ਗਿਆ। 25 ਸਰੀਰ ਇਸ ਯਾਤਰਾ ਨਾਲ ਨਿਰੰਤਰ ਸੰਬੰਧਤ ਰਹੇ ਜਿਨ੍ਹਾਂ 'ਚੋਂ 13 ਜਣਿਆਂ ਨੂੰ ਸ੍ਰੀ ਸਤਿਗੁਰੂ ਜੀ ਨਾਲ ਏ. ਸੀ. ਸੈਲੂਨ

2660 ਨੰ: ਵਿਚ ਸਫ਼ਰ ਸੁਖ ਦਾ ਅਨੁਭਵ ਮਿਲਿਆ। ਦੂਰ ਦਰਾਜ਼ ਦੇ ਸਿੱਖਾਂ ਨੂੰ ਜਿਥੇ ਗੁਰੂ ਦਰਸ਼ਨਾਂ ਦੀ ਦਾਤ ਪ੍ਰਾਪਤ ਹੋਈ ਓਥੇ ਅਨੇਕਾਂ ਨਵੇਂ ਸਿੰਘ ਭਜਨ ਪੁੱਛ ਦੇਵੀ ਜੀਵਨ ਵਿਚ ਪਰਵੇਸ਼ ਹੋਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਪਣੀ ਪਹਿਲ ਕਦਮੀ ਨੇ ਵੀ ਅਨੇਕਾਂ ਨੂੰ ਸਿੰਘ ਸਜਣ ਲਈ ਪ੍ਰੇਰਿਆ।

ਇਸ 22 ਦਿਨਾਂ ਯਾਤਰਾ ਤੇ 25 ਸਰੀਰਾਂ ਲਈ ਕੁਲ 20,000/- ਖਰਚ ਆਇਆ। ਇਸ ਸਫ਼ਰ ਦੌਰਾਨ ਹੀ ਡਾ: ਕਪੂਰ ਸਿੰਘ ਕਾਨਪੁਰ ਪ੍ਰੋ: ਇੰਦਰ ਸਿੰਘ ਡਾਲਟਨ ਗੰਜ ਆਦਿ ਦੇ ਸੰਬੰਧ ਫਿਰ ਸਤਿਗੁਰੂ ਜੀ ਨਾਲ ਸਰਗਰਮ ਹੋਏ। ਖੜਗਪੁਰ (ਬੰਗਾਲ) ਵਿਚ ਸਿਖ ਗੁਰਦੁਆਰੇ ਅੰਦਰ ਆਪਣੀ ਮਰਿਆਦਾ ਨਾਲ ਦੀਵਾਨ, ਪੁਰੀ ਵਿਚ ਜਗਦ ਗੁਰੂ ਸ਼ੰਕਰਾਚਾਰੀਯਾ ਨਾਲ ਮੁਲਾਕਾਤ ਆਦਿ ਇਤਿਹਾਸਕ ਮਹੱਤਵ ਰਖਦੀਆਂ ਘਟਨਾਵਾਂ ਹਨ।

ਪਹਿਲੀ ਫਰਵਰੀ ਤੋਂ 22 ਫਰਵਰੀ 1980 ਤਕ ਦੀ ਇਹ ਯਾਤਰਾ, ਏਡੇ ਲੰਮੇ ਸਫਰ ਦੇ ਬਾਵਜੂਦ ਥਕਾਊ-ਅਕਾਊ ਨਹੀਂ ਰਹੀ। ਰਾਤ ਨੂੰ ਸਫ਼ਰ ਸੁਖਦਾਈ ਬਿਸਤਰਿਆਂ ਤੇ ਦਿਨੇ ਮੁਕਾਮ। ਲੰਗਰ ਦਾ ਪ੍ਰਬੰਧ ਗੁਰਸਿਖਾਂ ਵਲ, ਲਾਂਗਰੀ ਆਪਣੇ। ਰੋਜ਼ਾਨਾ ਦੀ ਦਿਨਚਰਯਾ ਜਿਉਂ ਦੀ ਤਿਉਂ ਰਹੀ। ਅੰਮ੍ਰਿਤ ਵੇਲੇ ਦਾ ਇਸ਼ਨਾਨ, ਆਸਾ ਦੀ ਵਾਰ ਦਾ ਕੀਰਤਨ, ਦੁਪਹਿਰੀਂ ਹੱਲੇ ਦੇ ਦੀਵਾਨ, ਸ਼ਾਮੀਂ ਰਾਗੀਆਂ ਦਾ ਕੀਰਤਨ ਅਤੇ ਨਿਤਨੇਮ, ਸਿਮਰਨ ਦਾ ਇਕ ਘੰਟਾ ਸਮਾਂ। ਅਤੇ ਸਤਿਗੁਰੂ ਜੀ ਦੀ ਮਨ ਮੌਲਵੀਂ ਸੰਗਤ ਦਾ ਲਾਭ ਮਿਲਦਾ ਰਿਹਾ।

## 22 ਫਰਵਰੀ 1980, ਸ਼ੁਕਰਵਾਰ
## ਨਵੀਂ ਦਿੱਲੀ

ਸਤਿਗੁਰੂ ਜੀ ਨੇ ਆਸਾ ਦੀ ਵਾਰ ਅੱਜ ਨਿਜੀ ਸੇਵਕ ਸੰਤ ਮਹਿੰਦਰ ਸਿੰਘ ਪੂਰਬੇ ਤੋਂ ਸੈਲੂਨ ਵਿਚ ਹੀ ਸੁਣੀ। ਅਤੇ ਜਦੋਂ ਸਾਡੀ ਗੱਡੀ ਨਵੀਂ ਦਿੱਲੀ ਪੁੱਜੀ ਓਦੋਂ ਸਵੇਰ ਦੇ 5.30 ਹੋਏ ਸਨ। ਦਿੱਲੀ ਦੀ ਸੰਗਤ ਦੇ ਪ੍ਰਮੁਖ ਵਿਅਕਤੀ ਪਲੇਟ ਫਾਰਮ ਤੇ ਉਪਸਥਿਤ ਸਨ। ਸਤਿਗੁਰੂ ਜੀ ਵਾਸਤੇ ਉਨ੍ਹਾਂ ਦਾ ਡਰਾਈਵਰ ਕਾਰ ਲੈ ਕੇ ਹਾਜ਼ਰ ਸੀ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਸਕੱਤਰ ਸੰਤ ਤਰਸੇਮ ਸਿੰਘ ਹੱਥੀਂ ਸੈਲੂਨ ਸੇਵਕਾਂ ਦੀ ਮਿਲਵਰਤੋਂ ਦੀ ਸ਼ਲਾਘਾ ਅਤੇ ਉਨ੍ਹਾਂ ਨੂੰ ਇਨਾਮ ਕਰਾਮ ਦਿਤੇ ਦਿਵਾਏ।

ਸ੍ਰੀ ਪੂਰਬਾ ਤੋਂ ਪਤਾ ਲਗਾ ਕਿ ਅੱਜ ਸਤਿਗੁਰੂ ਜੀ ਪਹਿਲਾਂ ਤਾਂ ਡੇਹਰਾਦੂਨ ਉਸਤਾਦ ਵਲਾਇਤ ਖਾਂ ਦੀ ਸਿਹਤ ਦਾ ਪਤਾ ਕਰਨ ਜਾਣਗੇ, ਫੇਰ, ਜਗਾਧਰੀ ਵਿਖੇ ਸੰਤ ਦਲੀਪ ਸਿੰਘ ਦੇ ਪਿਤਾ ਦੇ ਪੈ ਰਹੇ ਭੋਗ ਸਮੇਂ ਦਰਸ਼ਨ ਦੇਣਗੇ ਅਤੇ ਰਾਤ ਨੂੰ ਸ੍ਰੀ ਭੈਣੀ ਸਾਹਿਬ ਅਵੱਸ਼ ਪਹੁੰਚਣਗੇ।

ਧੰਨ ਸਤਿਗੁਰੂ, ਧੰਨ ਉਹਦੇ ਸਫ਼ਰ ਸਾਥੀ! ਦਿੱਲੀਓਂ ਭੈਣੀ ਸਾਹਿਬ ਬਰਾਸਤਾ ਡੇਹਰਾਦੂਨ, ਜਗਾਧਰੀ! ਮੈਂ ਤਾਂ ਜਿਉਂ ਥ੍ਰੀਵੀਲ੍ਹਰ ਕਰਾਏ ਤੇ ਕੀਤਾ ਸਿੱਧਾ

ਜੇ-3/199 ਏ, ਰਾਜੌਰੀ ਗਾਰਡਨ ਪੁੱਜਾ । ਸਵੇਰੇ ਦੇ 7 ਵਜਣ ਨੂੰ ਫਿਰਦੇ ਸਨ ।
ਹੁਣ ਪਤਾ ਨਹੀਂ ਕਦੋਂ ਕੁ ਦਰਸ਼ਨ ਹੋਣਗੇ ।

## 23 ਫਰਵਰੀ 1980, ਸ਼ਨੀਵਾਰ
## ਨਵੀਂ ਦਿੱਲੀ

### ਦੇਸੀ ਡਾਇਰੀ

ਸ. ਹਰਵਿੰਦਰ ਸਿੰਘ ਹੰਸਪਾਲ ਨੇ ਦੱਸਿਆ ਕਿ ਇਸ ਸਾਲ ਜੁ ਨਾਮਧਾਰੀ ਦਰਬਾਰ ਅਗਲੇ ਦੇਸੀ ਸਾਲ ਲਈ ਡਾਇਰੀ ਤਿਆਰ ਕਰਵਾ ਰਿਹਾ ਹੈ। ਉਹ ਸੰਤ ਮੰਗਲ ਸਿੰਘ ਲਾਇਲਪੁਰੀ ਦੇ ਲੜਕੇ ਸ੍ਰੀ ਐਸ. ਐਸ. ਮਨਧੀਰ ਨੂੰ ਛਾਪਣ ਤੇ ਮੁਕੰਮਲ ਤਿਆਰੀ ਲਈ ਦੇ ਦਿੱਤੀ ਹੈ। ਉਮੀਦ ਹੈ ਕਿ ਕੰਮ ਵੇਲੇ ਸਿਰ ਅਤੇ ਵਧੀਆ ਹੋ ਜਾਵੇਗਾ ।

### ਗੁਰਨਾਮ ਦਾ ਅਨੰਦ ਕਾਰਜ

ਸ. ਹੰਸਪਾਲ ਦੇ ਘਰ ਹੀ ਠੇਕੇਦਾਰ ਗੁਰਬਚਨ ਸਿੰਘ ਰਾਜੌਰੀ ਗਾਰਡਨ ਵਾਲੇ ਨੇ ਦੱਸਿਆ ਕਿ ਉਸ ਦੇ ਖੇਡਾਂ ਨਾਲ ਦਿਲਚਪੀ ਰਖਦੇ ਗੋਲਾ ਸੁਟਦੇ ਲੜਕੇ ਗੁਰਨਾਮ ਸਿੰਘ ਦਾ ਕੱਲ੍ਹ ਅਨੰਦ ਕਾਰਜ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਖੇ ਸ. ਮਖਣ ਸਿੰਘ ਭੁਰਜੀ ਮਾਨ ਸਰੋਵਰ ਗਾਰਡਨ, ਨਵੀਂ ਦਿੱਲੀ, ਵਾਲਿਆਂ ਦੀ ਲੜਕੀ ਨਾਲ ਸ੍ਰੀ ਭੈਣੀ ਸਾਹਿਬ ਵਿਖੇ ਹੋ ਰਿਹਾ ਹੈ । ਨਾਲ ਜਾਣ ਵਾਲਿਆਂ ਨੂੰ ਆਖਿਆ ਰਿਹਾ ਸੀ, ਮੈਂ ਤਾਂ ਸਨਿਮਰ ਖਿਮਾ ਮੰਗ ਲਈ ।

## 24 ਫਰਵਰੀ 1980, ਐਤਵਾਰ
## ਨਵੀਂ ਦਿੱਲੀ

### ਸੁਖਬੀਰ ਨਹੀਂ ਜਾ ਸਕਦਾ

ਕੱਲ ਮੈਨੂੰ ਸ. ਹੰਸਪਾਲ ਨੇ ਕਿਹਾ ਸੀ ਕਿ ਜੇ ਮੈਨੂੰ ਵਿਹਲ ਮਿਲੇ ਤਾਂ ਮੈਂ ਉਸ ਨਾਲ ਜਥੇਦਾਰ ਸੰਤੋਖ ਸਿੰਘ ਗ੍ਰੇਟਰ ਕੈਲਾਸ਼ ਦੇ ਘਰ ਅਖੰਡ ਪਾਠਾਂ ਦੇ ਭੋਗ ਸਮੇਂ ਅਤੇ ਇੰਦਰਾ ਗਾਂਧੀ ਜੀ ਦੇ ਸੁਆਗਤ ਲਈ ਨਾਲ ਚਲਾਂ । ਸੋ ਅੱਜ ਜਦ ਮੈਂ ਚਾਵਲਾ ਸੇਠਾਂ ਦੀ ਕਾਰ ਤੇ ਗ੍ਰੇਟਰ ਕੈਲਾਸ਼ ਜਾਂਦਿਆਂ ਸ. ਹਰਵਿੰਦਰ ਸਿੰਘ ਹੰਸਪਾਲ ਨੂੰ ਪੁਛਿਆ ਕਿ ਮੇਰੇ ਲੜਕੇ ਸੁਖਬੀਰ ਸਿੰਘ ਦੀ ਅਗਲੀ ਪੜ੍ਹਾਈ ਵਲਾਇਤ ਵਿਚ ਕਰਵਾਣ ਲਈ ਕੀ ਜਤਨ ਕੀਤਾ ਗਿਆ ਹੈ । ਤਾਂ ਜਵਾਬ ਮਿਲਿਆ : ਗੱਲ ਬੜੀ ਮੁਸ਼ਕਲ ਹੈ । ਥੈੱਚਰ ਨੇ ਸ਼ਿਕੰਜਾ ਕੱਸ ਰੱਖਿਆ ਹੈ । ਸਤਿਗੁਰੂ ਹੀ ਭਾਵੇਂ ਕਦੇ ਕੰਮ ਸਵਾਰਨ !

ਸਤਿਗੁਰੂ ਜਗਜੀਤ ਸਿੰਘ ਜੀ ਨੇ ਮੈਨੂੰ ਜਨਵਰੀ 80 ਵਿਚ ਇਕ ਦਿਨ ਆਪ ਹੀ ਕਿਹਾ ਸੀ : ਜੇ ਆਪਾਂ ਸੁਖਬੀਰ ਨੂੰ ਯੂ. ਕੇ. ਵਿਚ ਪੜ੍ਹਨ ਲਈ ਭੇਜ ਦੇਈਏ ਤਾਂ ਕਾਮਰੇਡਾਂ ਦਾ ਇਹ ਖਰਚਾ ਵੀ ਬਚਾਅ ਲਈਏ । ਸਤਿਗੁਰਾਂ ਮੈਨੂੰ ਹੰਸਪਾਲ ਜੀ ਜ਼ਿਮੇਂ

ਇਹ ਕੰਮ ਲਗਾਣ ਲਈ ਆਖਿਆ ਸੀ। ਦੂਜਿਆਂ ਲਈ ਸੁਹਿਰਦ ਜਤਨ ਸਤਿਗੁਰੂ ਹੀ ਕਰ ਸਕਦੇ ਹਨ!

## ਇੰਦ੍ਰਾ ਗਾਂਧੀ ਸੁਆਗਤ

ਜਥੇਦਾਰ ਸੰਤੋਖ ਸਿੰਘ ਪ੍ਰਧਾਨ ਮਾਸਟਰ ਅਕਾਲੀ ਦਲ ਦੇ ਘਰ ਗਿਆਂ, ਸ਼ਾਹੀ ਠਾਠ ਦੀ ਵਿਸ਼ਾਲਤਾ ਦੀ ਝਲਕ ਮਿਲੀ। ਸ਼੍ਰੀ ਆਦਿ ਗ੍ਰੰਥ ਸਾਹਿਬ ਜੀ ਉਚੇ ਮੰਚ ਤੇ ਰਖੇ ਹੋਣ ਦੇ ਬਾਵਜੂਦ ਯਤੀਮ ਜੇਹੇ ਲਗਦੇ ਸਨ, ਕਿਉਂਕਿ ਸਾਰਾ ਧਿਆਨ ਤੇ ਸੁਆਗਤ ਸ਼੍ਰੀਮਤੀ ਇੰਦਰਾ ਗਾਂਧੀ ਤੇ ਕੇਂਦਰਤ ਸਨ। ਬੀਬੀ ਜੀ ਅੱਜ ਕੱਲ ਮੁੜ ਪ੍ਰਧਾਨ ਮੰਤਰੀ ਬਣ ਗਏ ਸਨ। ਉਹ ਆਏ ਤਾਂ ਜਥੇਦਾਰ ਜੀ ਨੇ ਅਕਾਲ ਪੁਰਖ ਦਾ ਕੋਟਾਨਕੋਟ ਧੰਨਵਾਦ ਕੀਤਾ। ਬਹੁਤ ਵੱਡੀ ਗਿਣਤੀ ਵਿਚ ਲੋਕ ਆਏ ਹੋਏ ਸਨ। ਭਰਪੂਰ ਹਾਜ਼ਰੀ ਵਿਚ ਜਥੇਦਾਰ ਜੀ ਦੀ ਨੂੰਹ, ਪਤਨੀ ਤੇ ਭੈਣ ਵਲੋਂ ਬੀਬੀ ਇੰਦਰਾ ਨੂੰ ਸਾੜ੍ਹੀ, ਸ਼ਾਲ ਅਤੇ ਘੜੀ ਆਦਿ ਭੇਟ ਕੀਤੇ ਗਏ। ਇਕ ਵਾਰ ਤਾਂ ਬੜੀ ਹਾਸਤ ਮੱਚੀ ਜਦੋਂ ਜਥੇਦਾਰ ਜੀ ਬੀਬੀ ਨੂੰ "ਚਲੋ ਮੈਡਮ" ਕਹਿਕੇ ਸਟੇਜ ਤੇ ਲੈ ਆਏ ਅਤੇ ਫਿਰ ਕਿਸੇ ਆਪਣੇ ਆਦਮੀ ਨੂੰ ਆਖਿਓ ਨੇ : ਲਿਆਓ ਸਿਰੀ ਸਾਹਿਬ! ਸਾਨੂੰ ਸਭ ਨੂੰ ਐਉਂ ਲਗਾ ਜਿਵੇਂ ਮੈਡਮ ਦਾ ਸੀਸ ਲੈਣਾ ਹੋਵੇ!

ਇੰਦਰਾ ਜੀ ਨੇ ਵੀ ਜਥੇਦਾਰ ਜੀ ਨੂੰ ਨਿੱਘੇ ਸ਼ਬਦਾਂ ਨਾਲ ਸੰਬੋਧਨ ਕਰਕੇ 10-15 ਮਿੰਟ ਵਿਚ ਹੀ ਵਰਤਮਾਨ ਹਾਲਾਤ ਉਤੇ ਰੋਸ਼ਨੀ ਪਾਂਦਿਆਂ ਆਪਣੀ ਜਿੱਤ ਨੂੰ ਆਮ ਲੋਕਾਂ ਦੀ ਜਿੱਤ ਦੇ ਤੌਰ ਤੇ ਪਰਗਟ ਕੀਤਾ।

## ਗੁਰਦੇਵ ਦੀ ਤਰੱਕੀ

ਅੱਜ ਗੁਰਦੇਵ ਸਿੰਘ ਸਰੋਦ ਨੇ ਦੱਸਿਆ ਕਿ ਉਸਦਾ 15 ਫਰਵਰੀ ਨੂੰ ਰੇਡੀਓ ਉਤੇ ਸਰੋਦ ਵਜਾਣ ਦਾ ਪ੍ਰੋਗਰਾਮ ਸੀ। ਉਸਨੇ ਇਹ ਵੀ ਦੱਸਿਆ ਕਿ ਉਸ ਦਾ ਰੇਡੀਓ ਪ੍ਰੋਗਰਾਮਾਂ ਵਿਚ ਗਰੇਡ ਉਚਾ ਹੋ ਗਿਆ ਹੈ। ਕੱਲ ਉਸ ਨੂੰ ਸਰਕਾਰੀ ਚਿੱਠੀ ਮਿਲੀ ਹੈ ਕਿ ਉਸਦਾ ਦਰਜਾ ਬੀ-ਹਾਈ (B-high) ਹੋ ਗਿਆ ਹੈ। ਇਸ ਦਾ ਮਤਲਬ ਹੈ ਕਿ ਇਕ ਨਾਮਧਾਰੀ ਜਵਾਨ ਸਾਲ ਵਿਚ ਪਹਿਲਾਂ ਤੋਂ ਵਧੇਰੇ ਪ੍ਰੋਗਰਾਮ ਦਿਆ ਕਰੇਗਾ ਅਤੇ ਬਹੁਤੇ ਪੈਸੇ ਕਮਾਏਗਾ। ਗੁਰਦੇਵ ਸਿੰਘ ਟੀ. ਵੀ. ਦੇ ਪਰਦੇ ਉਤੇ ਵੀ ਆਇਆ ਕਰੇਗਾ।

## ਸਤਿਗੁਰਾਂ ਦਾ ਕਾਰਜ ਕਰਮ

ਅੱਜ ਸ਼ਾਮ ਤਕ ਹਰਭਜਨ ਸਿੰਘ (ਸਿਤਾਰ) ਵੀ ਦਿੱਲੀ ਪਹੁੰਚ ਗਿਆ। ਇਸਨੇ ਦੱਸਿਆ ਕਿ ਕੱਲ ਸਵੇਰੇ ਗੁਰੂ ਕੀ ਹਜ਼ੂਰੀ ਵਿਚ ਆਸਾ ਦੀ ਵਾਰ ਭੈਣੀ ਸਾਹਿਬ ਲਗੀ। ਅਤੇ ਠੇਕੇਦਾਰ ਗੁਰਬਚਨ ਸਿੰਘ ਦੇ ਲੜਕੇ ਗੁਰਨਾਮ ਸਿੰਘ ਦਾ ਆਨੰਦ ਕਾਰਜ ਹੋਇਆ।

ਸ਼ਾਮ ਤਕ ਸਤਿਗੁਰੂ ਜੀ ਮੋਗੇ ਦੇ ਕੋਲ ਪਿੰਡ ਮਧੇਅ ਪਹੁੰਚ ਗਏ। ਅੱਜ ਸਵੇਰੇ

ਆਸਾ ਦੀ ਵਾਰ ਦਾ ਕੀਰਤਨ ਮਧੋਅ ਸੁਣਕੇ ਸ਼ਾਮ ਤਕ ਅੰਬਾਲੇ ਪਹੁੰਚਣਾ ਹੈ, ਜਿਥੇ ਉਸਤਾਦ ਇਮਰਤ ਖਾਨ ਦਾ ਸਿਤਾਰ ਵਾਦਨ ਹੈ। ਸਤਿਗੁਰੂ ਜੀ ਨੇ ਸ਼ਾਇਦ ਇਸ ਸਮਾਗਮ ਦਾ ਉਦਘਾਟਨ ਕਰਨਾ ਹੈ।

ਸਤਿਗੁਰਾਂ ਕਿਧਰੋਂ ਕਿਧਰੋਂ ਹੋ ਕੇ ਆਉਣਾ ਹੈ ਅਤੇ ਕਿਸ ਕਿਸ ਨੂੰ ਰਸਤੇ ਵਿਚ ਮਿਲਣਾ ਹੈ ਇਹ ਤਾਂ ਰੱਬ ਹੀ ਜਾਣੇ।

## 29 ਫਰਵਰੀ 1980, ਸ਼ੁਕਰਵਾਰ
## ਨਵੀਂ ਦਿੱਲੀ

### ਪੰ: ਪ੍ਰੇਮ ਵਲਭ

ਆਲ ਇੰਡੀਆ ਰੇਡੀਓ, ਦਿੱਲੀ, ਦੇ ਇਕ ਪੈਨਸ਼ਨਰ ਮੁਲਾਜ਼ਮ ਸ੍ਰੀ ਪ੍ਰੇਮ ਵੱਲਭ ਸਤਿਗੁਰੂ ਜਗਜੀਤ ਸਿੰਘ ਜੀ ਦੀ ਨਜ਼ਰ ਵਿਚ ਚਿਰੋਕਣੇ ਆਏ ਹੋਏ ਸਨ ਅਤੇ ਆਪ ਨੇ ਸ੍ਰੀ ਪ੍ਰੇਮ ਵਲਭ ਨੂੰ ਭੈਣੀ ਸਾਹਿਬ ਬੁਲਾਕੇ ਕੁਛ ਬੱਚੇ ਬਤੌਰ ਸ਼ਾਗਿਰਦ ਹਵਾਲੇ ਕੀਤੇ। ਪਰ ਪੰਡਿਤ ਜੀ ਉਸ ਦਿਹਾਤੀ ਤੇ ਬੇਪਰਵਾਹ ਵਾਤਾਵਰਣ ਵਿਚ ਟਿਕ ਨ ਸਕੇ। ਹਰਭਜਨ ਸਿੰਘ ਸਿਤਾਰ ਨੇ ਦੱਸਿਆ ਹੈ ਕਿ ਪਿਛਲੇ ਦਸੰਬਰ ਦੇ ਅਖੀਰ ਜਿਹੇ ਵਿਚ ਸੰਤ ਹਜ਼ਾਰਾ ਸਿੰਘ 'ਮਾਛੀ' ਉਸ ਨਾਲ ਗੱਲ ਬਾਤ ਕਰਕੇ ਉਸਨੂੰ ਭੈਣੀ ਸਾਹਿਬ ਲਿਆਇਆ ਹੈ। 800/- ਮਹੀਨਾ ਤੇ 20 ਦਿਨ ਭੈਣੀ ਸਾਹਿਬ ਵਿਖੇ ਰਹਿ ਕੇ ਬਚਿਆਂ ਨੂੰ ਤਬਲਾ ਸਿਖਾਇਆ ਕਰਨਗੇ। ਇਹ ਫ਼ੈਸਲਾ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ ਹੈ।

## 1 ਮਾਰਚ 1980, ਸ਼ਨੀਵਾਰ
## ਹੋਲਾ ਮਹਲਾ ਰਾਣੀਆਂ (ਸਰਸਾ)

### ਹੱਤ ਤੇਰੀ ਸੀ!

ਮੈਂ ਘਰੋਂ 6 ਵਜੇ ਸਵੇਰੇ ਹੀ ਦਿੱਲੀ ਦੇ ਵੱਡੇ ਬੱਸ ਅੱਡੇ ਤੇ ਰਾਣੀਆਂ ਹੋਲੇ ਵਿਚ ਸ਼ਾਮਲ ਹੋਣ ਲਈ, ਬੱਸ ਸਵਾਰ ਹੋ ਸਫ਼ਰ ਕਰਨ ਵਾਸਤੇ ਪਹੁੰਚ ਗਿਆ। ਦਿੱਲੀ-ਫਾਜ਼ਲ ਕਾ ਬੱਸ ਤੇ ਰੋਹਤਕ ਵਿਚੋਂ ਲੰਘਦਿਆਂ ਕਿਸੇ ਹੋਲੀਬਾਜ਼ ਨੇ ਬੱਸ ਵਿਚ, ਚੋਰ ਦੀ ਇਕ ਪੱਥਰ ਮਾਰਿਆ ਅਤੇ ਉਹ ਮੇਰੇ ਕੰਨ ਕੋਲ ਕਰਾਰਾ ਹੋ ਕੇ ਲਗਾ। ਮੇਰੀ ਸੁਰਤ ਭੁੱਲ ਗਈ। ਇਹ ਕੀ ਹੋਇਆ! ਇਹ ਏਨਾ ਅਚਾਨਕ ਸੀ ਕਿ ਸ਼ੀਸ਼ਾ ਤੋੜ ਕੇ ਜਦੋਂ ਕੰਨਾਂ ਦਾ ਧੂੰ ਹੀ ਆਣ ਕੱਢਿਓ ਸੂ ਤਾਂ ਪਤਾ ਲਗਾ। ਬੱਸ ਦਾ ਸ਼ੀਸ਼ਾ ਚੂਰ ਚੂਰ ਹੋ ਗਿਆ, ਜੇ ਇਹ ਦਾਣੇਦਾਰ ਨ ਹੁੰਦਾ ਤਾਂ ਹੋਰ ਵੀ ਨੁਕਸਾਨ ਕਰਦਾ! ਜੇ ਸਿੱਧਾ ਹੀ ਵੱਜ ਜਾਂਦਾ ਤਾਂ ਪ੍ਰਾਣ ਘਾਤਕ ਸੀ! ਲਹੂ ਵਗਣ ਲਗ ਪਿਆ। ਪਿਛਲੀ ਸੀਟ ਤੇ ਬੈਠੇ ਇਕ ਜਵਾਨ ਨਾਮਧਾਰੀ ਨੇ ਆਪਣੇ ਸਫ਼ੈਦ ਰੁਮਾਲ ਨੂੰ ਮੇਰੀ ਸੇਵਾ ਵਿਚ ਲਗਾਅ ਖ਼ੂਨ ਨਾਲ ਤਰ ਕਰ ਲਿਆ।

ਪਰ ਮੈਂ ਸਾਂਤਗੀ ਨਾਲ ਹੀ ਸਫ਼ਰ ਵਿਚ ਬੈਠਾ ਰਿਹਾ। ਬੱਸ ਘੂਕਦੀ ਰਹੀ। ਮੇਰਾ

ਜ਼ਖਮ ਵੀ ਕਿਉਂਕਿ ਬਹੁਤ ਡੂੰਘਾ ਨ ਹੋ ਸਕਿਆ, ਇਸ ਲਈ ਛੇਤੀ ਹੀ ਖ਼ੂਨ ਦੇ ਜੰਮ ਜਾਣ ਨਾਲ, ਦੁਖਦਾਈ ਨ ਬਣਿਆ !

ਇਸ ਸਫ਼ਰ ਵਿਚ ਮੇਰੇ ਨਾਲ ਗੁਰਦੇਵ ਸਿੰਘ ਸਰੋਦ, ਹਰਭਜਨ ਸਿੰਘ ਸਿਤਾਰ ਅਤੇ ਸੁਰਜੀਤ ਸਿੰਘ ਸਾਰੰਗੀ ਸਨ ।

ਦਿੱਲੀਓਂ ਰੋਹਤਕ ਤਕ ਕਣਕ ਦੇ ਖੇਤ ਨਿਸੱਰੇ ਹੋਏ, ਮੀਂਹ ਨ ਪੈਣ ਕਰਕੇ ਕਮਜ਼ੋਰ ਦਿਸਦੀ ਕਣਕ, ਸਰ੍ਹਵਾਂ ਹਰੀਆਂ ਕਚਾਹ ਤੇ ਦਾਣਾ ਭਰਪੂਰ । ਰੋਹਤਕ ਤੋਂ ਅਗੇ ਖੇਤਾਂ ਵਿਚ ਫ਼ਸਲ ਚੰਗੀ ਹਾਲਤ ਵਿਚ, ਭਰਪੂਰ ਦਾਣਿਆਂ ਦੀ ਉਮੀਦ ਕੀਤੀ ਜਾ ਸਕਦੀ ਹੈ । ਸਰਸਾ ਤੋਂ ਜੀਵਨ ਨਗਰ ਵਾਲੇ ਪਾਸੇ ਤਾਂ ਬਹੁਤ ਹੀ ਵਧੀਆ ਫਸਲ !

## ਰਾਣੀਆਂ ਦੀਵਾਨ

4.30 ਵਜੇ ਸਰਸੇ ਦੇ ਪ੍ਰਸਿਧ ਕਬਬੇ ਰਾਣੀਆਂ ਵਿਖੇ ਪਹੁੰਚ ਗਏ । ਅੱਜ ਕੱਲ ਥਾਣਾ ਰਾਣੀਆਂ ਸਬ ਤਹਿਸੀਲ ਵੀ ਬਣ ਗਿਆ ਹੈ, ਸੁਣਿਆ ਹੈ, ਤਸਦੀਕ ਸ਼ੁਦਾ ਗੱਲ ਨਹੀਂ । ਸਰਸਾ ਦਬਵਾਲੀ ਰੋਡ, (ਵਾਇਆ ਰਾਣੀਆਂ, ਜੀਵਨ ਨਗਰ) ਤੇ ਏਥੇ ਖ਼ਾਸ ਰੌਣਕ ਹੈ । ਮੇਨ ਬਾਜ਼ਾਰ ਸੁੰਦਰ ਹੈ । ਇਸਦੇ ਰਾਣੀਆਂ ਓਟੂ, ਨਹਿਰ ਵਾਲੀ ਸੜਕ ਤੇ ਪੂਰਬੀ ਪਾਸੇ ਸ਼੍ਰੀ ਕਿਸ਼ੋਰ ਲਾਲ-ਵਿਨੋਦ ਕੁਮਾਰ ਦੇ ਸ਼ੈੱਲਰ ਦੇ ਇਹਾਤੇ ਨੂੰ ਪੰਡਾਲ ਵਾਸਤੇ ਵਰਤਿਆ ਗਿਆ ਹੈ । ਸ਼ਾਮਿਆਨੇ ਕਨਾਤਾਂ ਨਾਲ ਬਣਿਆ ਇਹ ਵਿਸ਼ਾਲ ਪੰਡਾਲ ਵੱਧ ਤੋਂ ਵੱਧ ਆਦਮ ਸੰਭਾਲਣ ਦੇ ਯੋਗ ਹੈ ।

ਦੀਵਾਨ ਦੀ ਸਮਾਪਤੀ ਹੋ ਹਟੀ ਸੀ । ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪੰਡਾਲ ਦੇ ਪਰਵੇਸ਼ ਦੁਆਰ ਤੇ ਕਾਰ ਪਾਸ ਖਲੋਤੇ ਦੋ ਸਿੰਘਾਂ ਨਾਲ ਕੋਈ ਵਿਸ਼ੇਸ਼ ਵਾਰਤਾਲਾਪ ਕਰ ਰਹੇ ਸਨ ਕਿ ਅਸਾਂ ਜਾ ਨਮਸਕਾਰ ਕੀਤੀ । ਸਤਿਗੁਰੂ ਜੀ ਨੇ ਸਾਡੇ ਨਾਲ ਸਨੇਹ-ਸ਼ਬਦ ਵਟਾਏ । ਕੇਵਲ ਇਕ ਇਕ ਦੋ ਦੋ ਸ਼ਬਦ ਅਤੇ ਅਸੀਂ ਆਪਣੇ ਡੇਰੇ ਲਗਾਣ ਹਿਤ, ਇਸ ਪਰਸਾਦ ਦਾ ਅਨੰਦ ਮਾਣਦੇ, ਆਏ । ਸਤਿਗੁਰੂ ਜੀ ਰਾਤ ਦੀ ਰਿਹਾਇਸ਼ ਲਈ ਮਸਤਾਨ ਗੜ੍ਹ ਚਲੇ ਗਏ, ਜੁ ਏਥੋਂ 10 ਕਿਲੋਮੀਟਰ ਦਾ ਫ਼ਾਸਲਾ ਹੈ ।

ਅਸਾਂ ਘੁੰਮ ਫਿਰ ਕੇ ਵੇਖਿਆ ਕਿ ਮੇਨ ਰੋਡ ਸਰਸਾ-ਜੀਵਨ ਨਗਰ ਸੜਕ ਦੇ ਪੱਛਮੀ ਪਾਸੇ, ਜਿਥੇ ਰਾਣੀਆਂ ਦੀ ਨਾਮਧਾਰੀ ਸੰਗਤ ਨੇ ਨਵੀਂ ਧਰਮਸਾਲਾ ਉਸਾਰੀ ਹੈ, ਉਸ ਇਹਾਤੇ ਵਿਚ ਸੋਧ ਦੇ ਅਤੇ ਖੁਲ੍ਹੇ ਲੰਗਰ ਦੀ ਤਿਆਰੀ ਹੈ ਅਤੇ ਇਸ ਦੇ ਨਾਲ ਦੇ ਇਹਾਤੇ ਵਿਚ ਲੰਗਰ ਛਕਾਣ ਦਾ ਪ੍ਰਬੰਧ ਹੈ ।

ਸਾਰਾ ਪ੍ਰਬੰਧ ਵਧੀਆ ਹੈ ।

ਸਾਡਾ ਡੇਰਾ ਸ. ਟੇਕ ਸਿੰਘ ਚੀਮਾ ਦੇ ਘਰ ਲਗਾ । ਸ. ਬਲਬੀਰ ਸਿੰਘ ਦਿਲੋਂ ਅਤੇ ਸੰਤ ਬੇਅੰਤ ਸਿੰਘ ਸੋਖਲ ਨੇ, ਸਾਡੇ ਲਈ ਹਰਪਰਕਾਰ ਦੀ ਸਹੂਲਤ ਵਾਲਾ ਡੇਰਾ ਤਲਾਸ਼ ਦਿਤਾ ।

ਬੀਬਾ ਸਾਹਿਬ ਕੌਰ ਜੀ ਵੀ ਆਪਣੇ ਪਤੀ ਦੇਵ ਸੰਤ ਜਗਤਾਰ ਸਿੰਘ ਜੀ ਨਾਲ ਆਪਣੀ ਕਾਰ ਵਿਚ ਘੁੰਮਦੇ ਫਿਰਦੇ ਨਜ਼ਰ ਪਏ । ਮੇਲੇ ਦੇ ਦੋਹੀਂ ਤਰਫ਼ੀਂ ਸੜਕ ਉਤੇ, ਜੀਉ ਆਇਆਂ ਦੇ ਮਾਟੋ ਤਿਆਰ ਅਤੇ ਸੁਆਗਤ ਗੇਟ ਉਸਾਰੇ ਹੋਏ ਸਨ ।

ਅੱਜ ਭਾਵੇਂ ਮੇਲੇ ਦੀ ਭਰਵੀਂ ਗਿਣਤੀ ਨਹੀਂ, ਤਾਂ ਵੀ ਰਾਣੀਆਂ ਵਿਚ ਥਾਂ ਪਰ ਥਾਂ ਨਾਮਧਾਰੀ ਕਾਟ ਦੇ ਬਸਤਰ ਪਹਿਨੀਂ ਨਰ ਨਾਰਾਂ ਦੇ ਦੀਦਾਰੇ ਆਮ ਹੋ ਰਹੇ ਹਨ।

### ਬੁੱਢੀ ਮਾੜੀ ਵਿਖੇ

ਬਲਬੀਰ ਸਿੰਘ ਢਿਲੋਂ ਦੇ ਘਰੋਂ ਮੇਰੀ ਵੱਡੀ ਪੁੱਤਰੀ ਉਪਮੇਸ਼ ਪਾਸ, ਘਰ ਆਏ ਸਿਖ ਸਾਧ ਦੀ ਸੇਵਾ ਵਿਚ ਹੱਥ ਵਟਾਣ ਲਈ, ਉਸ ਦੀ ਮਾਂ 5-6 ਦਿਨ ਪਹਿਲਾਂ ਦੀ ਆਈ ਹੋਈ ਸੀ। ਏਸੇ ਘਰ ਮੈਨੂੰ ਸੰਤ ਤਰਨ ਸਿੰਘ ਵਹਿਮੀ ਦੀ ਪਤਨੀ ਬੀਬੀ ਲਖਮੀਰ ਕੌਰ ਮਿਲੀ, ਉਸ ਦੱਸਿਆ ਕਿ ਕੱਲ੍ਹ ਸਵੇਰੇ ਸਤਿਗੁਰੂ ਜੀ ਬਲੀ ਸਿੰਘ-ਸਾਧੂ ਸਿੰਘ ਦੇ ਘਰ (ਵਹਿਮੀ ਜੀ ਦੀ ਦੂਜੀ ਪਤਨੀ ਚੋਂ ਲੜਕੇ) ਆਸਾ ਦੀ ਵਾਰ ਸਮੇਂ ਦਰਸ਼ਨ ਦਿਤੇ। ਅਤੇ ਏਥੇ ਹੀ ਸਵੇਰ ਦਾ ਲੰਗਰ ਛਕਣ ਦੀ ਕਿਰਪਾ ਕੀਤੀ।

## 2 ਮਾਰਚ 1980, ਐਤਵਾਰ
## ਹੋਲਾ ਮੇਲਾ ਰਾਣੀਆਂ

### ਪੰਡਾਲ ਵਿਚ ਰੌਣਕਾਂ

ਰਾਣੀਆਂ ਦੇ ਲੋਕਾਂ ਦੀ ਜਾਗ ਜਦੋਂ ਖੁਲ੍ਹੀ, ਹੋਲੇ ਦੇ ਪੰਡਾਲ ਵਿਚ ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ। ਮੈਂ ਸਵੇਰੇ 5.30 ਵਜੇ ਦੀਵਾਨ ਵਿਚ ਪਹੁੰਚਾ ਤਾਂ 4 ਫੁਟ ਉਚੇ ਅਤੇ 20 ਕੁ ਫੁੱਟ ਲੰਮੇ ਮੰਚ ਉਤੇ ਸਤਿਗੁਰੂ ਜੀ ਇਕ ਪਾਲਕੀ ਵਿਚ ਦਿਲਰੁਬਾ ਮੋਢੇ ਲਾਈ, ਸ਼ਬਦ ਦੀ ਅਗਵਾਈ ਕਰ ਰਹੇ ਸਨ। ਮੰਚ ਉਤੇ ਕੀਰਤਨ ਕਰਨ ਵਾਲੇ ਸਿੰਘਾਂ ਤੋਂ ਇਲਾਵਾ ਸ੍ਰੀ ਮਹਾਰਾਜ ਬੀਰ ਸਿੰਘ ਜੀ, ਦੋਵੇਂ ਠਾਕੁਰ ਜੀ, ਪੂਰਬਾ ਮਹਿੰਦਰ ਸਿੰਘ, ਪੰਡਿਤ ਗੋਪਾਲ ਸਿੰਘ ਆਦਿ ਵਿਸ਼ੇਸ਼ ਵਿਅਕਤੀਆਂ ਸਜ ਰਹੀਆਂ ਸਨ। ਸੰਤ ਸੁੰਦਰ ਸਿੰਘ ਜੀ ਫਰੀਦ, ਸੰਤ ਚਤਰ ਸਿੰਘ ਜੀ ਚੁੱਪ, ਸੰਤ ਹਰਬੰਸ ਸਿੰਘ ਡੇਰੇ ਵਾਲੇ, ਸੰਤ ਅਮਰ ਸਿੰਘ ਠਾਕੁਰ ਆਦਿ ਸਾਧੂ ਵੀ ਸ਼ੋਭਾ ਪਾ ਰਹੇ ਸਨ।

ਆਸਾ ਦੀ ਵਾਰ ਦੇ ਕੀਰਤਨਕਾਰ ਸਨ : ਸੰਤ ਖਜ਼ਾਨ ਸਿੰਘ-ਸੰਤ ਹਰਬੰਸ ਸਿੰਘ ਘੁੱਲਾ, ਸ੍ਰੀ ਹਰਭਜਨ ਸਿੰਘ-ਗੁਰਦੇਵ ਸਿੰਘ, ਸੁਰਿੰਦਰ ਸਿੰਘ ਸੁਮਨ, ਹਰਜਿੰਦਰ ਸਿੰਘ-ਕਿਰਨਪਾਲ ਸਿੰਘ (ਦੋਵੇਂ ਸੰਤੂਰ ਵਾਦਿਕ), ਸ਼ੇਰ ਸਿੰਘ ਤਬਲਾ ਵਾਦਕ ਆਦਿ।

ਮੇਰੇ ਜਾਂਦਿਆਂ ਸ਼ਬਦ ਗੰਵਿਆਂ ਜਾ ਰਿਹਾ ਸੀ, 'ਰੇ ਮਨ ਰਾਮ ਸਿਉ ਕਰਿ ਪ੍ਰੀਤਿ।' ਅਤੇ ਇਸਦੀਆਂ ਤਿਹਾਈਆਂ ਵਿਉਂਤੀਆਂ ਜਾ ਰਹੀਆਂ ਸਨ। 6.55 ਤੇ ਵਾਰ ਦੀ ਸਮਾਪਤੀ ਹੋਈ ਤਾਂ ਪ੍ਰਥਾ ਅਨੁਸਾਰ ਬਸੰਤ ਦਾ ਸ਼ਬਦ ਸਤਿਗੁਰੂ ਜੀ ਨੇ ਚੁਕਿਆ : 'ਮਨ ਕਹਾ ਬਿਸਾਰਿਓ ਰਾਮ ਨਾਮ।' ਨਿਤ ਵਾਂਗ ਸਾਧ ਸੰਗਤ ਨਿਰੰਤਰ ਪੰਡਾਲ ਵਿਚ ਆ ਸਤਿਗੁਰੂ ਜੀ ਨੂੰ ਨਮਸਕਾਰ ਕਰ ਯਥਾ ਸਥਾਨ ਬੈਠਦੀ ਰਹੀ। ਪੰਡਾਲ ਵਿਚ 10,000 ਆਦਮੀ ਦੇ ਬੈਠਣ ਦਾ ਪ੍ਰਬੰਧ ਹੈ।

## ਆਗਰੇ ਦੇ ਸਿਖ ਤੇ ਕਿਰਪਾ

7.15 ਤੇ ਬਸੰਤ ਦੀ ਵਾਰ ਦੀ ਸਮਾਪਤੀ ਹੋਈ ਤਾਂ ਸਤਿਗੁਰੂ ਜੀ ਨੇ 'ਵਿਸ਼ੇਸ਼ ਪ੍ਰਾਹੁਣੇ' ਵਾਲੀ ਤਖਤੀ ਦੇ ਖੇਤਰ ਵਲ ਵੇਖਿਆ ਤੇ ਇਕ ਸਿੰਘ ਨੂੰ ਇਸ਼ਾਰਾ ਕਰਕੇ, ਆਗਰੇ ਦੇ ਸਿਖ (ਇੰਦਰ) ਜੀਤ ਸਿੰਘ ਨੂੰ ਬੁਲਾਕੇ, ਰਾਗੀਆਂ ਵਾਲੇ ਪਾਸੇ ਬਿਠਾਅ ਸ਼ਬਦ ਪੜ੍ਹਨ ਲਈ ਆਦੇਸ਼ ਦਿਤਾ। ਸਿਖ ਲਈ ਇਹ ਸਮਾਂ ਅਤਿ ਦੁਰਲਭ ਸੀ। ਲੰਮੀ ਦਾੜ੍ਹੀ, ਭਰਵਾਂ, ਉੱਚਾ ਸਰੀਰ, ਜੀਤ ਸਿੰਘ ਨੇ ਹਰਮੋਨੀਅਮ ਦੀਆਂ ਸੁਰਾਂ ਦਬਾਉਂਦਿਆਂ, ਭਗਤੀ ਦਾ ਰੂਪ ਬਣ, ਗਾਉਣਾ ਸ਼ੁਰੂ ਕੀਤਾ : ਆਜ ਹਮਾਰੇ ਗ੍ਰਿਹਿ ਬਸੰਤ। ਗੁਣਗਾਏ ਪ੍ਰਭ ਤੁਮ ਬੇਅੰਤ।" ਖਜ਼ਾਨ ਸਿੰਘ ਹੁਰਾਂ ਦੀ ਤਬਲਾ ਸੰਗਤ ਨੇ ਠਠ ਬੰਨ੍ਹ ਦਿਤਾ।

7.30 ਤੇ ਪੰਡਿਤ ਗੋਪਾਲ ਸਿੰਘ ਦੁਆਰਾ ਦੀਵਾਨ ਸਮਾਪਤੀ ਦੀ ਅਰਦਾਸ ਹੋਈ।

## ਦੁਪਹਿਰ ਦੇ ਪ੍ਰੋਗਰਾਮ

ਸਤਿਗੁਰੂ ਜੀ ਤਾਂ ਏਥੋਂ ਉਠ ਸ. ਬਦਨ ਸਿੰਘ ਕਿਆਮਪੁਰੀਏ ਦੇ ਘਰ, ਆਪਣੇ ਡੇਰੇ, ਚਲੇ ਗਏ। ਇਥੇ ਆਪ ਰੋਟੀ ਜਲਪਾਣੀ ਛਕ ਜੇ ਲੋੜ ਪਈ ਤਾਂ ਆਰਾਮ ਕਰਨਗੇ। ਨਹੀਂ ਤਾਂ 11-12 ਵਜੇ ਤਕ ਵਖ ਵਖ ਸਿਖਾਂ ਦੇ ਅਨੇਕ ਪਰਕਾਰ ਦੇ ਮਸਲਿਆਂ ਦਾ ਸਮਾਧਾਨ ਕਰਨ ਲਈ ਸਿਖਾਂ ਨੂੰ ਬੁਲਾਉਣਗੇ ਜਾਂ ਉਹ ਆਪਣੇ ਆਪ ਚਲੇ ਆਉਣਗੇ।

ਮੇਲੇ ਵਿਚ ਮੈਨੂੰ ਸ੍ਰੀ ਹਜ਼ੂਰ ਦੀ ਸੰਗਤ ਬਹੁਤ ਘੱਟ ਪ੍ਰਾਪਤ ਹੋਵੇਗੀ ਕਿਉਂਕਿ ਆਪ ਨੇ ਸਿਖਾਂ ਦੇ ਅਨੇਕਾਂ ਨਿਜੀ ਜਾਂ ਸਮੂਹਿਕ ਗਰੁਪਾਂ ਨੂੰ ਮਿਲਣਾ ਹੁੰਦਾ ਹੈ ਅਤੇ ਬਚਨ ਬਿਲਾਸ ਵੀ ਆਮ ਕਰਕੇ ਹਰੇਕ ਦੇ ਸੁਣਨ ਵਾਲੇ ਨਹੀਂ ਹੁੰਦੇ। ਅਤੇ ਇਸ ਸਮੇਂ ਦੀ ਵਰਤੋਂ ਮੈਂ ਵੀ ਨਿਜੀ ਦੋਸਤੀਆਂ ਅਤੇ ਨਿਜੀ ਮਿਲਣੀਆਂ ਨਾਲ ਸੰਬੰਧਤ ਹੋ ਕੇ ਕਰਨੀ ਹੁੰਦੀ ਹੈ।

ਸਤਿਗੁਰੂ ਜੀ ਮੇਲੇ ਦੇ ਦਿਨੀਂ ਇਸ਼ਨਾਨ ਕਰ, ਪ੍ਰਸ਼ਾਦ ਛਕਣ ਸਮੇਂ ਵੀ ਕਈ ਵਿਅਕਤੀਆਂ ਨਾਲ ਵਿਚਾਰ ਵਿਮਰਸ਼ ਕਰਦੇ ਹਨ। ਪ੍ਰਸ਼ਾਦ ਛਕਣ ਉਪਰੰਤ ਘੰਟਾ ਡੇਢ ਆਰਾਮ ਕਰਨਾ ਹੁੰਦਾ ਹੈ। ਉਠ ਕੇ ਫਿਰ ਸਕੇਸ਼ ਇਸ਼ਨਾਨ ਅਤੇ ਨਾਮ ਸਿਮਰਨ ਆਦਿ ਲਈ ਜਾਣਾ ਹੁੰਦਾ ਹੈ।

ਅੱਜ ਪੰਡਾਲ ਵਿਚ ਜਥੇਦਾਰ ਸ਼ੇਰ ਸਿੰਘ ਭੜੋਲਿਆਂ ਵਾਲੀ, ਜਥੇਦਾਰ ਇੰਦਰ ਸਿੰਘ ਸਰਸਾ, ਜਥੇਦਾਰ ਸੇਵਾ ਸਿੰਘ ਜਗਾਧਰੀ, ਜਥੇਦਾਰ ਗੁਰਬਚਨ ਸਿੰਘ ਸੰਤ ਨਗਰ ਆਦਿ ਦਿਨੇ ਦਿਨੇ ਹੱਲੇ ਦੇ ਦੀਵਾਨ ਸਜਾਉਣਗੇ।

ਸਤਿਗੁਰੂ ਜੀ ਨੇ ਮੇਰੇ ਨਾਲ ਆਏ ਸੰਗੀਤ ਕਲਾਕਾਰ ਜੋੜੇ ਹਰਭਜਨ ਸਿੰਘ-ਗੁਰਦੇਵ ਸਿੰਘ ਨੂੰ ਬੁਲਾਕੇ 8 ਤੋਂ 10 ਤਕ ਸਿਤਾਰ ਅਤੇ ਸਰੋਦ ਵਾਦਨ ਸੁਣਿਆ।

ਡਿਊਟ (ਦੋਹਾਂ ਦਾ ਮੁਕਾਬਲਾ) ਵਾਦਨ ਵੀ ਸੁਣਿਆ। ਤਿਹਾਈਆਂ ਦਾ ਕ੍ਰਮ ਵੀ ਚਲਿਆ।

ਕੱਲ ਤਾਂ ਖਾਸ ਰੌਣਕ ਨਹੀਂ ਸੀ ਜਾਪਦੀ। ਅੱਜ ਅਨੇਕਾਂ ਜਥੇਦਾਰ ਆਪਣੇ ਜਥਿਆਂ ਤੇ ਨਗਰਾਂ ਦੀ ਸੰਗਤ ਨਾਲ ਵੱਜ ਕੇ (ਹੱਲੇ ਦੇ, ਤੁਰੇ ਆਉਂਦਿਆਂ, ਢੋਲਕ ਛੈਣਿਆਂ ਨਾਲ ਸ਼ਬਦ ਪੜ੍ਹ ਕੇ) ਆਏ ਹਨ। ਰੌਣਕ ਪਲੋਪਲੀ ਵਧਦੀ ਜਾ ਰਹੀ ਹੈ।

## ਕਿੰਨਾ ਕੁ ਪ੍ਰਬੰਧ?

ਹੋਲਾ ਕਮੇਟੀ ਵਿਚਲੇ ਮੈਂਬਰਾਂ ਵਿਚੋਂ ਮੈਂ ਭਾਵੇਂ ਬਹੁਤਿਆਂ ਦਾ ਜਾਣੂੰ ਹੋਵਾਂਗਾ, ਪਰ ਉਨ੍ਹਾਂ ਚੋਂ ਇਕ ਮੈਂਬਰ, ਸਾਬਕਾ ਸਰਪੰਚ ਰਾਣੀਆਂ, ਸ਼੍ਰੀ ਰਾਮ ਸਰੂਪ ਮੇਰਾ ਘਨਿਸ਼ਟ ਮਿੱਤਰ ਹੈ। ਉਸ ਨੂੰ ਮਿਲਣ ਤੇ ਪਤਾ ਲਗਾ ਕਿ ਰਾਣੀਆਂ ਦੇ ਨਾਮਧਾਰੀਆਂ ਨੇ ਅੱਜ ਤੋਂ 15 ਦਿਨ ਪਹਿਲਾਂ ਦੀ 400 ਬੋਰੀ ਕਣਕ ਜਮਾ ਕਰ ਰਖੀ ਹੈ ਅਤੇ ਨਕਦ ਰਕਮ ਵੀ 1,55,000/- ਇਕੱਤਰ ਕੀਤੀ ਹੋਈ ਹੈ, ਜਦੋਂ, ਜਿਥੇ ਤੇ ਜਿਵੇਂ ਲੋੜ ਪਈ ਵਸਤਾਂ ਖਰੀਦੀਆਂ ਵਰਤੀਆਂ ਜਾਣਗੀਆਂ। ਮੋਦੀ ਖਾਨੇ ਲਈ 10,000/- ਦਾ ਤਾਂ ਦੇਸੀ ਘਿਉ ਹੀ ਖਰੀਦਿਆ ਗਿਆ ਹੈ। ਖੰਡ ਦੀਆਂ 100 ਬੋਰੀਆਂ ਦੇ ਕਰੀਬ ਅਤੇ ਹੋਰ ਲੋੜੀਂਦਾ ਸਾਮਾਨ ਸੰਤ ਪਿਆਰਾ ਸਿੰਘ ਨਾਥ (ਸੰਤ ਨਗਰ) ਦੇ ਹਵਾਲੇ ਕਰ ਦਿਤਾ ਗਿਆ ਹੈ।

ਇਸ ਮੌਕੇ ਨਵੀਂ ਬਣੀ ਧਰਮਸਾਲਾ ਵਿਚ ਅਖੰਡ ਪਾਠ ਟਿਕੇ ਹੋਏ ਹਨ। ਹੋਲੇ ਤੇ ਆਏ ਪਾਠੀ ਸਿੰਘ, ਮੰਨਤਾਂ ਮੰਨੀਆਂ ਵਾਲਿਆਂ ਦੇ ਪਾਠ ਵੀ ਗੁਰੂ ਆਗਿਆ ਅਧੀਨ ਨਬੇੜ ਰਹੇ ਹਨ।

ਰਾਮ ਸਰੂਪ ਹੁਰਾਂ ਦੱਸਿਆ ਕਿ ਭਾਵੇਂ ਹਰੇਕ ਰਾਣੀਆਂ ਵਾਸੀ ਨਾਮਧਾਰੀ ਨੇ ਵਿਤ ਮੂਜਬ ਰਿਹਾਇਸ਼ੀ ਥਾਵਾਂ ਇਨ੍ਹਾਂ ਦੇ ਹਵਾਲੇ ਕੀਤੀਆਂ ਹੋਈਆਂ ਹਨ ਤਾਂ ਵੀ ਇਨ੍ਹਾਂ ਸਾਂਝੀਆਂ ਅਤੇ ਮਿੱਤਰ ਲੋਕਾਂ ਤੋਂ ਕਮਰੇ ਲੈਕੇ ਬਾਹਰੋਂ ਆਈ ਸੰਗਤ ਨੂੰ ਠਹਿਰਾਉਣ ਦਾ ਚੰਗਾ ਪ੍ਰਬੰਧ ਕਰ ਲਿਆ ਹੈ। ਵੱਡੀ ਤੋਂ ਵੱਡੀ ਹਾਜ਼ਰੀ ਲਈ ਵੀ ਲੰਗਰ ਅਤੇ ਰਿਹਾਇਸ਼ ਦੀ ਮੁਸ਼ਕਲ ਨਹੀਂ ਆਵੇਗੀ।

## ਸ਼ਾਮ ਦਾ ਦੀਵਾਨ

ਸ਼ਾਮ ਦੇ ਦੀਵਾਨ ਤਕ ਦੂਰ ਨੇੜੇ ਨਗਰਾਂ ਦੇ ਨਾਮਧਾਰੀ ਹੁੰਮ ਹੁਮਾ ਕੇ ਪਹੁੰਚ ਚੁਕੇ ਸਨ, ਹੋਲਾ ਪੰਡਾਲ ਵਿਚ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਨਮੁਖ ਸਾਧ ਸੰਗਤ ਵਲੋਂ ਸਮੂਹਕ ਨਾਮ ਸਿਮਰਨ ਹੋਇਆ। 3 ਤੋਂ 4 ਤਕ ਦਾ ਇਹ ਕਾਰਜ ਕਰਮ ਨਮਸਕਾਰ ਕਰਨ ਵਾਲਿਆਂ ਦੀ ਅਟੁੱਟ ਲੜੀ ਨਾਲ ਸਿਰੇ ਚੜ੍ਹਿਆ।

ਰਾਗੀਆਂ ਵਾਲੇ ਪਾਸੇ ਹਜ਼ੂਰੀ ਰਾਗੀਆਂ ਤੋਂ ਬਿਨਾ ਇਹ ਸਜਨ ਵੀ ਕੀਰਤਨ ਨੂੰ ਆਨੰਦਦਾਇਕ ਬਣਾ ਰਹੇ ਸਨ: ਸਰਬ ਸ਼੍ਰੀ ਹਰਜਿੰਦਰ ਸਿੰਘ-ਕਿਰਨਪਾਲ ਸਿੰਘ (ਸੰਤੂਰ ਵਾਦਕ) ਚੰਨਣ ਸਿੰਘ ਚੰਡੀਗੜ੍ਹ, ਬਲਵੰਤ ਸਿੰਘ ਸਾਹਿਬਾਬਾਦ, ਚੰਦਰਹਾਂਸ ਜੀ, ਸੁਖਵਿੰਦਰ ਸਿੰਘ ਜਲੰਧਰੀ, ਸੁਖਵਿੰਦਰ ਸਿੰਘ ਪਿੰਕੀ। ਮੰਡੀ ਵਾਲੇ ਛੋਟੇ ਬੱਚੇ

ਅਹਜਿੰਦਰ-ਸੁਰਿੰਦਰ ਸਿੰਘ ।

ਕੀਰਤਨ ਸਮੇਂ ਮੰਡੀ ਵਾਲੇ ਬੱਚਿਆਂ ਵਲ ਸਾਧ ਸੰਗਤ ਦਾ ਧਿਆਨ ਸਤਿਗੁਰੂ ਜੀ ਨੇ ਆਪ ਮਾਈਕ ਫੜ ਕੇ ਦਿਵਾਇਆ । ਫਰਮਾਇਆ :

ਸਾਧ ਸੰਗਤ ਜੀ, ਛੋਟੇ ਛੋਟੇ ਬੱਚੇ,

ਜੋਬਨ ਜਾਂਦੇ ਨ ਡਰਾ ਜੇ ਸਹ ਪ੍ਰੀਤਿ ਨ ਜਾਇ ।
ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ।

ਸ਼ਬਦ ਪੜ੍ਹਨਗੇ । ਜੇ ਇਹ ਸ਼ਬਦ ਸਾਡੇ ਹਿਰਦਿਆਂ ਤੇ ਵੱਸ ਜਾਇ ਤਾਂ ਬਹੁਤ ਚੰਗੀ ਗੱਲ ਹੈ । ਉਸਤਾਦ ਮਹਿੰਦਰ ਸਿੰਘ ਅੰਮ੍ਰਿਤਸਰ ਵਾਲਿਆਂ ਕਲਿਆਣ ਰਾਗ ਵਿਚ ਵਡੇ ਖਿਆਲ ਦੀ ਇਹ ਬੰਦਸ਼ ਸਿਖਾਈ ਹੈ । ਜੇ ਇਹ ਤੁਹਾਨੂੰ ਨ ਵੀ ਜਚੇ ਤਾਂ ਵੀ ਚੁਪ ਕਰਕੇ ਹੀ ਬੈਠੇ ਰਹਿਣਾ ।

## ਜਥੇਦਾਰਾਂ ਨੂੰ

ਬੱਚਿਆਂ ਬਾਰੇ ਏਨਾ ਕੁ ਕਹਿਣ ਪਿਛੋਂ ਨਾਮਧਾਰੀ ਜਥੇਦਾਰਾਂ ਨੂੰ ਸੰਬੋਧਨ ਕੀਤਾ ਗਿਆ : ਜਿਹੜੇ ਜਥੇਦਾਰ ਨਾਮ ਸਿਮਰਨ ਦੇ ਸਮੇਂ ਦੀਵਾਨ ਵਿਚ ਆਕੇ ਨਾ ਬੈਠਣਗੇ, ਉਹ ਇਤਰਾਜ਼ ਨ ਕਰਨ, ਉਹਨਾਂ ਨੂੰ ਰਸਤ ਨਹੀਂ ਦਿਤੀ ਜਾਇਗੀ । (ਹਰ ਜਥੇਦਾਰ ਨੂੰ ਹੋਲੇ ਮੇਲਿਆਂ ਸਮੇਂ ਇਕ ਨਿਸਚਿਤ ਰਸਤ ਮੁਫ਼ਤ ਦਿਤੀ ਜਾਂਦੀ ਹੈ ਜਿਸ ਵਿਚ ਘਿਉ, ਖੰਡ, ਬਾਦਾਮ, ਸਰਦਾਈ ਅਤੇ ਸਾਬਣ ਆਦਿ ਸਮਗਰੀ ਹੁੰਦੀ ਹੈ ।) ਇਸ ਨਾਲ ਬਾਹਲਾ ਫਰਕ ਨਹੀਂ ਪਏਗਾ, ਨਾ ਲੰਗਰ ਨੂੰ ਨਾ ਹੀ ਜਥੇਦਾਰਾਂ ਨੂੰ । ਉਹ ਇਹ ਰਸਤ ਖਰੀਦ ਵੀ ਸਕਦੇ ਹਨ । ਪਰ ਇਹ ਇਕ ਗੱਲ ਹੈ ਜੁ ਪਤਾ ਕਰਨੀ ਹੈ । ਜਥੇਦਾਰਾਂ ਵਿਚੋਂ ਕੁਝ ਨਾਮ ਸਿਮਰਨ ਵੇਲੇ ਏਥੇ ਆਉਣ ਤੋਂ ਬੇਪਰਵਾਹੀ ਕਰਦੇ ਹਨ, ਉਹ ਧਿਆਨ ਵਿਚ ਲਿਆਉਣੇ ਹਨ । ਅੱਗੇ ਵਾਸਤੇ ਆਸਾ ਦੀ ਵਾਰ ਅਤੇ ਨਿਤਨੇਮ (ਨਾਮ ਸਿਮਰਨ) ਵਿਚ ਜੋ ਜਥੇਦਾਰ ਆਉਣ ਉਹ ਗੇਟ ਤੇ ਖਲੋਤੇ ਹਰਭਜਨ ਸਿੰਘ ਨੂੰ ਨਾਮ ਲਿਖਾਕੇ ਜਾਂ ਫਹਿਰਿਸਤ ਉਤੇ ਟਿਕ ਮਾਰਕ ਕਰਵਾ ਕੇ ਆਉਣ ।

## ਸਭ ਨਾਮਧਾਰੀਆਂ ਨੂੰ

ਫਿਰ ਸਤਿਗੁਰੂ ਜੀ ਨੇ ਸਮੁਚੇ ਨਾਮਧਾਰੀਆਂ ਨੂੰ ਆਖਿਆ : ਤੁਹਾਨੂੰ ਚੇਤੇ ਹੋਵੇਗਾ, ਇਕ ਵਾਰ ਪਿੰਡ ਪਿੰਡ ਜਾਕੇ ਅਰਜ਼ ਕੀਤੀ ਸੀ ਕਿ ਰੰਗਦਾਰ ਕਪੜਿਆਂ ਤੋਂ ਪਰਹੇਜ਼ ਕਰਿਆ ਕਰੋ ਅਤੇ ਜੇ ਨਹੀਂ ਹੀ ਰਹਿਆ ਜਾਂਦਾ ਤਾਂ ਮੇਲੇ-ਹੋਲੇ ਦੇ ਦਿਨੀਂ ਜ਼ਰੂਰ ਸਫ਼ੈਦ ਪਹਿਨ ਕੇ ਦੀਵਾਨ ਵਿਚ ਆਓ । ਅਸੀਂ ਸਫ਼ੈਦ ਕਪੜਿਆਂ ਵਿਚ ਹੀ ਸੋਭਦੇ ਹਾਂ । ਤੁਹਾਡੇ ਸਤਿਜੁਗੀ ਦੀਦਾਰੇ ਚਿੱਟੇ ਕੱਪੜਿਆਂ ਵਿਚ ਬੈਠੇ ਹੋਣ ਕਾਰਨ ਹੀ ਲਗਦੇ ਹਨ । ਇਕ ਦੂਜੇ ਨੂੰ ਰੋਕੋ, ਰੰਗਦਾਰ ਕਪੜੇ ਮੇਲੇ ਦੇ ਦਿਨੀਂ ਨਾ ਪਹਿਨੇ ਜਾਣ । ਨਹੀਂ ਤਾਂ ਜਦੋਂ ਵੱਖਰੇ ਕਰਕੇ ਬਹਾਇਆ ਜਾਇ ਓਦੋਂ ਬੁਰਾ ਮਹਿਸੂਸ ਨਾ ਕਰਿਆ ਕਰੋ । ਮਰਿਆਦਾ ਧਿਆਨ ਦਿਤਿਆਂ ਹੀ ਬਚਦੀ ਹੈ ।

### ਬੀਬੀਆਂ ਨੂੰ

ਫਿਰ ਸਤਿਗੁਰੂ ਜੀ ਨੇ ਬੀਬੀਆਂ ਨੂੰ ਪ੍ਰੇਰਿਆ : ਬੀਬੀਆਂ ਨੂੰ ਰੋਕਿਆ ਸੀ ਗੁੱਤਾਂ ਨ ਕਰਿਆ ਕਰੋ । ਸਾਧ ਸੰਗਤ ਵਿਚ ਜੂੜੇ ਕਰਕੇ ਆਇਆ ਕਰੋ । ਜੂੜਾ ਕਰਨ ਤੇ ਕੋਈ ਖਰਚ ਨਹੀਂ ਆਉਂਦਾ । ਇਸ ਨਾਲ ਅਸੀਂ ਸਾਧ ਸੰਗਤ ਕਰਨ ਵਾਲੇ ਜਾਪਦੇ ਹਾਂ । ਚਰਿੱਤਰ ਨੂੰ ਉੱਚਾ ਚੁੱਕਣ ਲਈ ਸਾਦਗੀ, ਸਵੱਛਤਾ, ਤੇ ਉਸ ਸੁਹਜ ਦੀ ਲੋੜ ਹੁੰਦੀ ਹੈ ਜੋ ਕਿਸੇ ਤਰ੍ਹਾਂ ਦੀ ਉਕਸਾਹਟ ਪੈਦਾ ਨ ਕਰੇ । ਇਕ ਦੂਜੇ ਨੂੰ ਕਹਿ ਕੇ ਮਨਾਓ ਕਿ ਸਾਧ ਸੰਗਤ ਵਿਚ ਸਾਧੂ ਬਣ ਕੇ ਹੀ ਜਾਇਆ ਜਾਇ ।

"ਮੇਰੇ ਕੱਲੇ ਦੇ ਜਤਨ ਨਾਲ ਏਨਾ ਨਹੀਂ ਹੋਣਾ, ਤੁਸੀਂ ਸਾਰੇ ਹੀ ਇਸ ਕੰਮ ਵਿਚ ਮੇਰੀ ਮੱਦਦ ਕਰੋ ।"

### ਪ੍ਰਸੰਸਾ ਠਾਕੁਰ ਜੀ ਦੀ

ਅਤੇ ਦੀਵਾਨ ਵਿਚ ਛੋਟੇ ਦੋ ਬੱਚਿਆਂ ਦੁਆਰਾ ਕਲਿਆਣ ਰਾਗ ਵਿਚ ਸ਼ਬਦ ਗੌਵਿਆਂ ਜਾਣ ਲਗਾ । ਛੋਟਾ ਭਰਾ ਤਬਲੇ ਨਾਲ ਸੰਗਤ ਕਰ ਰਿਹਾ ਸੀ ਅਤੇ ਵੱਡਾ, ਵੱਡੇ ਖਿਆਲ ਵਾਂਗ ਸੁਰਾਂ ਛੁਹਦਾ ਟੁਹਦਾ, ਸਰਗਮਾਂ-ਤਾਨਾਂ ਦੇ ਵਖ ਵਖ ਰੂਪ ਪੇਸ਼ ਕਰਦਾ ਮੁਗਧ ਕਰੀ ਜਾ ਰਿਹਾ ਸੀ । ਗਿਆਰਾਂ ਅਤੇ ਨੌਂ ਸਾਲ ਦੇ ਜਾਂ ਇਸ ਤੋਂ ਕੁਛ ਹੇਠਾਂ ਦੀ ਉਮਰ ਦੇ ਬੱਚੇ ਆਪਣੀ ਸੁਰੀਲੀ ਗਵਾਇਸ਼ ਦੁਆਰਾ ਆਨੰਦ ਸਿਰਜ ਰਹੇ ਸਨ ।

ਸ੍ਰੀ ਸਤਿਗੁਰੂ ਜੀ ਨੇ ਕੋਲ ਬੈਠੇ ਆਪਣੇ ਛੋਟੇ ਭਾਈ ਮਹਾਰਾਜ ਬੀਰ ਸਿੰਘ ਜੀ ਨੂੰ ਸਾਹਮਣੀ ਕਤਾਰ ਦੇ ਬਿਜਲੀ ਬੱਲਬਾਂ ਵਲ ਧਿਆਨ ਕਰਵਾ ਕੇ : (ਜੋ ਬੱਲਬ ਉਪਰੋਂ ਸਾਫ਼ ਅਤੇ ਹੇਠੋਂ ਕਾਲੇ ਕੀਤੇ ਹੋਏ ਸਨ ਤੇ ਸਾਰੇ ਲਾਂਘੇ ਉਤਦੀ ਗੁਜ਼ਰਦੇ ਸਨ— ਸਤਿਗੁਰਾਂ ਨੂੰ ਨਮਸਕਾਰ ਕਰਨ ਵਾਲੇ ਰਸਤੇ ਉੱਤੇ-) ਦੱਸਿਆ : ਵੱਡੇ ਕਾਕੇ (ਠਾਕੁਰ ਦਲੀਪ ਸਿੰਘ) ਨੇ ਬੱਲਬਾਂ ਦੇ ਹੇਠਲੇ ਹਿੱਸੇ ਕਾਲੇ ਕਰਵਾਕੇ, ਆਸਾ ਦੀ ਵਾਰ ਸਮੇਂ ਜੁ ਰੋਸ਼ਨੀ ਦਾ ਤਰੀਕਾ ਅਪਣਾਇਆ ਹੈ, ਇਹ ਬੜੀ ਵਧੀਆ ਗੱਲ ਹੈ । ਅੱਖਾਂ ਨੂੰ ਸੁਖਦਾਈ ਹੈ । ਇਹਦੀ ਕਦਰ ਕਿਸੇ ਵਿਰਲੇ ਨੂੰ ਹੋਵੇਗੀ ।

### ਚਲਦੇ ਕੀਰਤਨ ਵਿਚ

ਬੱਚਿਆਂ ਦੇ, ਗਾਏ ਜਾ ਰਹੇ ਸ਼ਬਦ ਵਿਚ ਸਤਿਗੁਰੂ ਜੀ, ਮਹਾਰਾਜ ਜੀ ਤੇ ਹਰਭਜਨ ਸਿੰਘ ਸਿਤਾਰ ਨੂੰ, ਉਨ੍ਹਾਂ ਦੇ ਗਾਉਣ ਢੰਗ ਅਤੇ ਕਲਾਤਮਕ ਪੱਖ ਬਾਰੇ ਦਸਦੇ ਰਹੇ ।

ਮੱਥਾ ਟੇਕਣ ਆ ਰਹੇ ਮੁਸਲਸਲ ਸੰਗਤ ਦੇ ਪਰਵਾਹ ਵਿਚੋਂ, ਇਕ ਛੋਟੀ ਜਿਹੀ, ਸਫ਼ੇਦ ਦਾੜ੍ਹੀ ਤੇ ਇਕਹਿਰੇ ਬਦਨ ਵਾਲੇ ਸਿੰਘ ਵਲ ਧਿਆਨ ਦੁਆਕੇ ਸਤਿਗੁਰੂ ਜੀ ਕਹਿਣ ਲਗੇ : ਇਹਨੂੰ ਜਾਣਦੇ ਹੋ ? ਜਗਤ ਸਿੰਘ ਹੈ । ਉਸਨੂੰ ਪੁੱਛਿਆ : ਅੱਜ ਕੱਲ ਕਿਥੇ ? ਸਿੰਘ ਬਾਗ ਬਾਗ ਹੋ ਗਿਆ, ਉਸ ਨਾਲ ਸਤਿਗੁਰਾਂ ਬਚਨ ਕਰ ਲਿਆ ਸੀ ।

ਨੇਤਰ ਮਿਲ ਗਏ ਸਨ। ਸਿੰਘ ਦੇ ਪੈਰ ਨਹੀਂ ਸੀ ਭੁੰਜੇ ਲਗਦੇ। ਤ੍ਰਿਪਤ ਮਨ ਨਾਲ ਕਹਿਣ ਲਗਾ : ਜੀ ਅੱਜ ਕੱਲ ਫੀਰੋਜ਼ਪੁਰ ਲਾਗੇ ਪਿੰਡ ਵਿਚ ਹਾਂ।

ਫਿਰ ਜਲੰਧਰ ਜ਼ਿਲੇ ਦੇ ਸੂਬਾ ਅਮਰੀਕ ਸਿੰਘ ਜੀ ਇਕ ਨਿਰਮਲੇ ਸੰਤਾਂ ਨੂੰ ਨਾਲ ਲੈ ਕੇ ਆ ਗਏ ਮੱਥਾ ਟਿਕਾਣ। ਸਤਿਗੁਰਾਂ ਨੂੰ ਦੱਸਿਓ ਨੇ : ਇਹ ਬਜ਼ੁਰਗ ਸੰਤ, ਰਾਮ ਸਿੰਘ ਜੀ ਹਨ, ਨਿਰਮਲੇ ਸਾਧੂ। ਮਹੰਤ ਹਨ ਡੇਰਾ ਮਹਿਤਪੁਰ (ਜਲੰਧਰ) ਦੇ। ਸਾਡੇ ਪਿੰਡ ਇਕ ਡੇਰਾ ਹੈ, ਬਾਬੇ ਜੋਧ ਸਿੰਘ ਦੀ ਗੱਦੀ ਚਲਦੀ ਹੈ। ਇਹਨਾਂ ਦੇ ਪਿਤਾ ਓਥੇ ਮਹੰਤ ਸਨ, ਹੁਣ ਇਹ ਉਸ ਡੇਰੇ ਦੇ ਵਾਰਸ ਹਨ।

ਸਤਿਗੁਰੂ ਜੀ ਨੇ ਸੰਤਾਂ ਨੂੰ ਦੋ ਸ਼ਬਦ ਕਹਿ ਕੇ ਆਦਰ ਮਾਣ ਬਖ਼ਸ਼ਿਆ।

ਬੱਚਿਆਂ ਦਾ ਸ਼ਬਦ ਸਮਾਪਤ ਹੋਇਆ ਤਾਂ ਮੁਖ ਰਾਗੀਆਂ ਨੇ :

'ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ।
ਨੈਣ ਮਹਿੰਜੇ ਤਰਸਦੇ ਕਦ ਪਸੀ ਤਉ ਦੀਦਾਰੁ।

ਸ਼ਬਦ ਗਾਇਨ ਆਰੰਭ ਕੀਤਾ। ਮੰਚ ਉਤੇ ਬੈਠੇ ਸਾਰੇ ਗਾਇਕ ਇਸ ਵਿਚ ਸ਼ਾਮਲ ਹੋ ਗਏ। ਸਤਿਗੁਰੂ ਜੀ ਨੇ ਦਿਲਰੁਬਾ ਮੋਢੇ ਲਾ ਲਿਆ। ਗੁਰਦੇਵ ਸਿੰਘ ਸਰੋਦ ਨੇ ਤਾਰ ਸ਼ਹਿਨਾਈ ਫੜ ਲਈ। ਸ਼ਬਦ ਬੜਾ ਵੱਸਿਆ। ਪ੍ਰਮਾਣ ਤੇ ਪ੍ਰਮਾਣ ਲਗਦੇ ਰਹੇ, ਨਗ਼ਮਾ ਤੇ ਨਗ਼ਮਾ ਵਜਦਾ ਰਿਹਾ। ਹੂਕਾਂ ਅਤੇ ਕੂਕਾ ਦਾ ਵਾਤਾਵਰਣ ਸਾਰੇ ਪੰਡਾਲ ਵਿਚ ਛਾ ਗਿਆ।

## ਅੱਛਰਪਾਲ ਸਿੰਘ ਲੁਹਾਰਾ

ਸਾਡੇ ਪਿੰਡ ਡਫਰਕਿਆਂ (ਜ਼ਫ਼ਰ ਕੇ, ਨੇੜੇ ਰਾਇਵਿੰਡ, ਜ਼ਿਲਾ ਲਾਹੌਰ) ਦੇ ਨੰਬਰਦਾਰ ਸ. ਸੰਮਾ ਸਿੰਘ ਦੇ ਸਪੁਤਰ ਸ. ਹਰਸਾ ਸਿੰਘ ਦੇ ਛੋਟੇ ਬੇਟੇ ਅੱਛਰ ਪਾਲ ਸਿੰਘ ਨੇ 5 ਕਿਲੋਮੀਟਰ ਦਬਵਾਲੀ ਮੰਡੀ ਤੋਂ ਪਰਿਓਂ (ਪਿੰਡ ਲੁਹਾਰਾ, ਜ਼ਿ: ਫਰੀਦਕੋਟ) ਮੋਟਰ ਸਾਈਕਲ ਤੇ ਸਫ਼ਰ ਕਰਕੇ ਗੁਰੂ ਕੇ ਦੀਵਾਨ ਦੀ ਹਾਜ਼ਰੀ ਭਰੀ। ਅੱਛਰ ਪਾਲ ਸਿੰਘ ਨੇ ਪਹਿਲੀ ਵਾਰ ਹੀ ਗੁਰੂ ਕੇ ਦਰਸ਼ਨ ਕੀਤੇ ਸਨ। 10/- ਰਖ ਕੇ ਮੱਥਾ ਟੇਕਿਆ। ਇਹ ਅੱਜ ਆਪਣੇ ਪਿਤਾ ਲਈ ਦਮੇ ਦੀ ਦਵਾਈ ਲੈਣ ਆਇਆ ਸੀ, ਜਿਸ ਦੀਆਂ, ਮੇਰੀਆਂ ਦਿੱਤੀਆਂ ਤਿੰਨ ਖ਼ੁਰਾਕਾਂ ਨਾਲ ਉਸ ਨੂੰ ਕੁਛ ਰਾਹਤ ਮਿਲੀ ਪ੍ਰਤੀਤ ਹੋਈ ਸੀ। ਇਹ ਦਵਾਈ ਸਤਿਗੁਰਾਂ ਤੋਂ ਮਿਲਦੀ ਹੈ। (ਮੇਰੇ ਪਿੰਡ ਡਫਰਕੇ, ਜੋ ਹੁਣ ਪਾਕਿਸਤਾਨ ਵਿਚ ਹੈ, ਦੇ ਸਾਰੇ ਵਸਨੀਕ ਮਾਨਤਾ ਵਲੋਂ ਨਾਮਧਾਰੀ ਸਨ।)

## ਹਰਭਜਨ ਸਿੰਘ ਸੰਧੂ

ਵਰ੍ਹਿਆਂ ਪਿਛੋਂ ਮੇਰਾ ਤੀਜਾ ਤੇ ਛੋਟਾ ਭਾਈ ਸ. ਹਰਭਜਨ ਸਿੰਘ ਸੰਧੂ, ਜੋ ਕਿ ਭਾਈ ਕੇ ਬਾਗੜੀਆਂ ਦੇ ਪਿੰਡ ਭਾਈ ਕੇ ਦਿਆਲਪੁਰੇ (ਬਠਿੰਡਾ) ਦਾ ਵਸਨੀਕ ਹੈ। ਇਸ ਹੋਲੇ ਵਿਚ ਸ਼ਾਮਲ ਹੋਇਆ। ਇਸ ਦੀਵਾਨ ਵਿਚ ਆ ਕੇ ਗੁਰਚਰਨੀਂ ਲੱਗਾ ਪਰ ਮੇਰੇ ਕੋਲ ਨ ਹੋਣ ਕਰਕੇ ਸਤਿਗੁਰੂ ਜੀ ਦੇ ਧਿਆਨ ਵਿਚ ਨਹੀਂ ਲਿਆਂਦਾ ਜਾ ਸਕਿਆ। ਅਸੀਂ ਤਿੰਨ ਭਾਈ, ਪ੍ਰੀਤਮ ਸਿੰਘ ਕਵੀ, ਸ. ਖਜ਼ਾਨ ਸਿੰਘ ਸ. ਹਰਭਜਨ

ਸਿੰਘ ਸੰਧੂ ਜਿਲਾ ਲਾਹੌਰ ਦੇ ਸੂਬੇ ਸੰਤ ਫੂਲਾ ਸਿੰਘ-ਬੇਬੇ ਦਿਆਲ ਕੌਰ ਦੀ ਸੰਤਾਨ ਹਾਂ। ਸਾਡੇ ਮਾਤਾ ਪਿਤਾ ਜਿਥੇ ਵਧੀਆ ਤੇ ਚਰਿਤਰਵਾਨ ਸਾਧੂ, ਮਹਾਨ ਸੇਵਕ ਅਤੇ ਗੁਰੂ ਹੁਕਮਾਂ ਤੇ ਫੁਲ ਚੜ੍ਹਾਉਣ ਵਾਲੇ ਸਨ ਓਥੇ ਸਾਡੇ ਤੇ ਸਮੇਂ ਦਾ ਅਜਿਹਾ ਪ੍ਰਭਾਵ ਪਿਆ ਕਿ ਮੇਰੇ ਦੋਵੇਂ ਵੀਰ ਖੁਲਾਸੇ ਹੋ ਗਏ, ਸਾਰੇ ਪਰਹੇਜ਼ ਛਡ ਬੈਠੇ ਅਤੇ ਮੈਂ ਨਾਸਤਕ ਹੋ ਗਿਆ। ਇਸ ਗੱਲੋਂ ਮੇਰੇ ਤੇ ਮਿਹਰ ਰਹੀ ਕਿ ਕਮਿਊਨਿਸਟ ਪਾਰਟੀ ਦਾ ਸਰਗਰਮ ਵਰਕਰ ਹੁੰਦਿਆਂ ਵੀ, ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਨਿਕਟਤਾ ਅਤੇ ਸਨੇਹ ਪ੍ਰਾਪਤ ਰਿਹਾ।

ਪੰਡਿਤ ਗੋਪਾਲ ਸਿੰਘ ਜੀ ਦੁਆਰਾ ਅਰਦਾਸ ਹੋਣ ਨਾਲ ਸ਼ਾਮ ਦੇ ਕੀਰਤਨ ਦੀ ਸਮਾਪਤੀ ਹੋ ਗਈ।

## ਕੂਕਾ ਚਿੱਤਰ ਪ੍ਰਦਰਸ਼ਨੀ

ਨਾਮਧਾਰੀ ਦਰਬਾਰ ਦੀ ਪ੍ਰੇਰਣਾ, ਨਾਮਧਾਰੀ ਵਿਦਿਅਕ ਜਥਾ ਦੇ ਵਰਕਰਾਂ ਅਤੇ ਸੰਤ ਸੁਖਦਰਸ਼ਨ ਸਿੰਘ ਆਰਚੀਟੈਕਟ ਦਿੱਲੀ ਵਾਲਿਆਂ ਦੀ ਅਗਵਾਈ ਨਾਲ ਦੀਵਾਨ ਸਥਾਨ ਦੇ ਨਜ਼ਦੀਕ ਹੀ, ਨਾਮਧਾਰੀ ਜਗਤ ਨਾਲ ਸੰਬੰਧਤ ਚਿੱਤਰਾਂ ਦੀ ਇਕ ਪ੍ਰਦਰਸ਼ਨੀ ਲਗਾਈ ਗਈ, ਜਿਸ ਦੀ ਸੂਚਨਾ ਮਹੰਤ ਆਤਮਾ ਸਿੰਘ ਸਨਖਤਰਵੀ ਦੁਆਰਾ ਸੰਗਤਾਂ ਨੂੰ ਦਿੱਤੀ ਗਈ। ਇਸ ਹੋਲੇ ਦੇ ਮੰਚ ਸਕੱਤਰ 'ਸਤਿਜੁਗ' ਸੰਪਾਦਕ ਸਨਖਤਰਾ ਹੀ ਹਨ।

ਸਨਖਤਰਾ ਜੀ ਨੇ ਦੱਸਿਆ ਕਿ ਅੱਜ ਰਾਤੀਂ ਜਥੇਦਾਰ ਸ਼ੇਰ ਸਿੰਘ ਭੜੋਲਿਆਂ ਵਾਲੀ, ਜਥੇਦਾਰ ਹਰਬੰਸ ਸਿੰਘ, ਜਥੇਦਾਰ ਗੁਰਦਿਆਲ ਸਿੰਘ ਅਤੇ ਜਥੇਦਾਰ ਮੇਲਾ ਸਿੰਘ ਰਛੀਨ ਵਾਲੇ ਹੱਲੇ ਦੇ ਦੀਵਾਨ ਸਜਾਣਗੇ।

## ਪੰ: ਗੋਪਾਲ ਸਿੰਘ

ਕੀਰਤਨ ਦੀ ਅਰਦਾਸ ਪਿਛੋਂ ਪੰਡਿਤ ਜੀ ਨੇ ਭਰੇ ਹੋਏ ਪੰਡਾਲ ਦੀ ਸੰਗਤ ਨੂੰ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪੌਣੇ ਘੰਟੇ ਦੀ ਤਕਰੀਰ ਕੀਤੀ। ਤੱਤ ਇਹ ਸੀ ਕਿ ਅੰਮ੍ਰਿਤ ਵੇਲੇ ਨੀਂਦ ਤਿਆਗ, ਸਕੇਸ਼ ਸ਼ਨਾਨ ਕਰ ਆਸਾ ਦੀ ਵਾਰ ਵਿਚ ਉਦਮ ਨਾਲ ਸਾਧ ਸੰਗਤ ਆਵੇ, ਸਤਿਗੁਰਾਂ ਦੇ ਦਰਸ਼ਨ ਕਰੇ। ਗੁਰੂ ਦਰਸ਼ਨ ਸਦੈਵ ਮੰਗਲਕਾਰੀ ਹਨ।

ਨਮਸਕਾਰ ਚਰਨਾਂ ਤੇ ਕੀਤੀ ਜਾਇ, ਇਸੇ ਦੀ ਮਹਿਮਾ ਹੈ, ਗੋਡਿਆਂ ਤੇ ਹੱਥ ਲਾਉਣ ਦੀ ਕੋਈ ਨਹੀਂ। ਬਾਣੀ ਪੜ੍ਹ ਕੇ ਨਾਮ ਜਪਣ ਦੀ ਅਵਸਥਾ ਪੈਦਾ ਕੀਤੀ ਜਾਇ, ਨਾਮ ਜਪ ਕੇ ਨਾਮੀ ਨਾਲ ਅਭੇਦ ਹੋਣ ਵਲ ਰੁਜੂਅ ਹੋਣਾ ਚਾਹੀਦਾ ਹੈ।

ਪੰਡਿਤ ਜੀ ਦੇ ਕਥਨ ਢੰਗ ਦੀ, ਸਤਿਗੁਰੂ ਜੀ ਨੇ ਮਹਾਰਾਜ ਜੀ ਨਾਲ ਇਸ ਤਰ੍ਹਾਂ ਪ੍ਰਸ਼ੰਸਾ ਕੀਤੀ : ਪੰਡਿਤ ਜੀ ਆਪਣੀ ਗੱਲ ਐਸੇ ਨਾਟਕੀ ਢੰਗ ਨਾਲ ਕਰਦੇ ਹਨ ਕਿ ਸੁਣਨ ਵਾਲੇ ਨੂੰ ਪਹਿਲਾਂ ਤੋਂ ਪਤਾ ਨਹੀਂ ਲਗਦਾ ਕਿ ਉਹ ਕਹਿਣਾ ਕੀ ਚਾਹੁੰਦੇ ਹਨ।

ਜਦੋਂ ਆਪ ਹੀ ਉਸ ਨੁਕਤੇ ਤੇ ਲਿਆਉਂਦੇ ਹਨ ਤਾਂ ਸਰੋਤਾ ਚਕਰਿਤ ਹੋ ਉਠਦਾ ਹੈ।

## ਚੱਲੋ ਗੁਰੂ ਕੇ ਡੇਰੇ

ਦੀਵਾਨ ਚੋਂ ਉਠਦਿਆਂ ਹੀ ਸਤਿਗੁਰਾਂ ਗੁਰਦੇਵ-ਹਰਭਜਨ ਕੀ ਜੋੜੀ ਨੂੰ ਸਰੋਦ-ਸਿਤਾਰ ਨਾਲ ਆਪਣੇ ਡੇਰੇ ਬੁਲਾ ਲਿਆ। ਸੰਗੀਤ ਨਾਲ ਸੰਬੰਧਤ ਹੋਰ ਬੱਚੇ ਵੀ ਡੇਰੇ ਸੱਦ ਲਏ ਗਏ। 7 ਤੋਂ 9 ਤਕ ਸੰਗੀਤ ਸਭਾ ਹੀ ਚਲਦੀ ਰਹੀ।

ਸਤਿਗੁਰੂ ਜੀ ਦੀ ਕਿਸੇ ਵਡੇ ਸੰਗੀਤ ਸੰਮੇਲਨ ਸਮੇਂ ਸਰੋਦ-ਸਿਤਾਰ ਦਾ ਡਿਊਟ ਵਜਵਾਣ ਦੀ ਇੱਛਾ ਹੈ। ਉਸਤਾਦ ਅਮਜਦ ਦੀ ਸਰੋਦ ਉਸਤਾਦ ਵਲਾਇਤ ਖਾਂ ਦੀ ਸਿਤਾਰ ਇਸ ਇੱਛਾ ਦਾ ਕੇਂਦਰੀ ਬਿੰਦੂ ਹੈ। ਸਤਿਗੁਰੂ ਦੋਹਾਂ ਸਿਖਰਲੇ ਉਸਤਾਦਾਂ ਨੂੰ ਕਚੋਟਦੇ ਰਹਿੰਦੇ ਹਨ, ਪਰ, ਉਮਰ ਦੇ ਫ਼ਰਕ ਦੇ ਤਕਾਜ਼ੇ, ਸਾਜ਼ਾਂ ਦੀ ਨਰ ਮਾਦਾ ਆਵਾਜ਼ ਦੇ ਪ੍ਰਭਾਵਾਂ ਤੇ ਗੁਣੀਆਂ ਦੀ ਅੰਤਰ ਵਿਰੋਧਤਾ ਕਾਰਨ ਇਹ ਵਿਚਾਰ ਵਿਚੇ ਛਡਣਾ ਪਿਆ। ਆਪਣੀ ਇਸ ਇੱਛਾ ਦੀ ਤ੍ਰਿਪਤੀ ਆਪਣੇ ਇਨ੍ਹਾਂ ਦੋਹਾਂ ਸਾਜ਼ਾਂ ਦੇ ਕਲਾਕਾਰਾਂ, ਆਪਣੇ ਸਿੱਖਾਂ ਤੇ ਪਰਸਪਰ ਗੂੜ੍ਹੇ ਮਿੱਤਰਾਂ ਤੋਂ ਸਰੋਦ-ਸਿਤਾਰ ਦਾ ਜੋੜ-ਮੁਕਾਬਲਾ ਕਰਵਾਕੇ, ਕਰਨਾ ਚਾਹੁੰਦੇ ਹਨ।

ਸੰਗੀਤ ਸਭਾ ਸਤਿਗੁਰੂ ਜੀ ਦੇ ਰਿਹਾਇਸ਼ੀ ਚੁਬਾਰੇ ਵਿਚ ਜਾਰੀ ਹੋਈ। ਏਸ ਸਮੇਂ ਠਾਕੁਰ ਦਲੀਪ ਸਿੰਘ ਜੀ ਨੇ ਸਤਿਗੁਰੂ ਜੀ ਦੇ ਬਹੁਤ ਨੇੜੇ ਹੋ, ਹੋਲੇ ਦੀ ਤਿਆਰੀ ਦੀ ਸਮੁਚੀ ਰੀਪੋਰਟ, ਅਨੰਦਾਂ ਬਾਰੇ ਪੁਣ ਛਾਣ ਤੇ ਕੱਟ-ਛਾਂਟ ਦੀ ਵੀ ਸਾਰੀ ਗੱਲ ਬਾਤ ਦੱਸੀ।

## ਮਹਿੰਗੀ ਕੈਸੇਟ

ਅਸਲ ਵਿਚ ਮੈਨੂੰ ਆਦਮੀ ਭੇਜ ਕੇ ਲਭਿਆ ਤੇ ਬੁਲਾਇਆ ਗਿਆ ਸੀ। ਸਤਿਗੁਰੂ ਜੀ ਨੇ ਪਟਨੇ ਵਿਖੇ ਜੋ 17.2.80 ਨੂੰ ਆਸਾ ਦੀ ਵਾਰ ਤੋਂ ਪਹਿਲੋਂ ਭੈਰਉਂ ਰਾਗ ਵਜਾਇਆ ਤੇ ਜਿਸ ਦੀ ਕੈਸੇਟ ਤਿਆਰ ਹੋ ਗਈ ਸੀ, ਉਹ ਮਹਾਰਾਜ ਜੀ ਨੂੰ ਸੁਣਾਣ ਤੇ ਫਿਰ ਉਸ ਬਾਰੇ ਉਨ੍ਹਾਂ ਦੇ ਵਿਚਾਰ ਜਾਣਨ ਲਈ, ਮੈਨੂੰ ਉਸ ਕੈਸੇਟ ਬਾਰੇ ਪੁਛਿਆ ਗਿਆ। ਕੈਸੇਟ ਦਿੱਲੀ ਸੀ। ਸਕੱਤਰ ਨੂੰ ਹੁਕਮ ਹੋਇਆ ਕਿ ਉਹ ਦਿੱਲੀ ਫੋਨ ਕਰੇ, ਕੱਲ੍ਹ ਸੇਠ ਤਰਲੋਕ ਸਿੰਘ ਆਉਣਾ ਹੈ, ਉਹ ਕਵੀ ਜੀ ਕੇ ਘਰੋਂ ਪਟਨੇ ਵਾਲੀ ਕੈਸੇਟ ਲੱਭ ਕੇ ਲਈ ਆਉਣ।

ਸਕੱਤਰ ਕਾਰ ਤੇ ਸਰਸੇ ਗਿਆ। ਸਾਰੀ ਰਾਤ ਓਥੋ ਫੋਨ ਤੇ ਟਰਾਈ ਕਰਦਾ ਰਿਹਾ ਅਤੇ ਸੇਠ ਹੁਰਾਂ ਜ਼ਿਮੇ ਕੈਸੇਟ ਲਿਆਉਣੀ ਲਾ, ਆਪ ਅਗਲੇ ਦਿਨ ਚੜ੍ਹੇ ਰਾਣੀਆਂ ਆ ਗਿਆ।

ਸਬੱਬ ਐਸਾ ਲਗਾ ਕਿ ਅਗਲੇ ਦਿਨ ਸੇਠ ਹੁਰੀਂ ਚੇਤਾ ਭੁੱਲ ਗਏ ਅਤੇ ਕੈਸਿਟੋਂ ਬਿਨਾ ਹੀ ਆ ਗੁਰੂ ਚਰਨਾਂ ਵਿਚ ਹਾਜ਼ਰ ਹੋਏ।

## ਅੜਿਆ ਹੋਇਆ ਮਸਲਾ

ਸਤਿਗੁਰੂ ਜੀ ਨੇ ਰਾਣੀਆਂ ਦੇ ਸ੍ਰੀ ਰਾਮ ਸਰੂਪ ਨੂੰ 70,000/- ਕਿਤੋਂ ਲੈਕੇ ਦੇਣ ਬਾਰੇ ਸ. ਸੁਰਿੰਦਰ ਸਿੰਘ ਮਨਚੰਦਾ ਨੂੰ ਕਾਫ਼ੀ ਚਿਰ ਪਹਿਲਾਂ ਦੀ ਪੱਕੀ ਕੀਤੀ ਹੋਈ ਸੀ, ਪਰ ਪ੍ਰਬੰਧ ਅਜੇ ਤਕ ਨ ਹੋ ਸਕਣ ਕਰਕੇ, ਰਾਮ ਸਰੂਪ ਦੇ ਹਿਤ ਵਿਚ ਸਤਿਗੁਰੂ ਜੀ ਦੇ ਕੀਤੇ ਬਚਨ ਨੂੰ ਪੂਰਾ ਹੋਇਆ ਵੇਖਣ ਲਈ ਮੈਂ ਸੁਭਾਵਕ ਵਿਚੋਲਾ ਬਣ ਗਿਆ।

ਮੈਂ ਸਤਿਗੁਰੂ ਜੀ ਨੂੰ ਇਸ ਮੌਕੇ ਚੇਤਾ ਕਰਵਾਇਆ ਕਿ ਸ੍ਰੀ ਰਾਮ ਸਰੂਪ ਨੂੰ ਅਜੇ ਤਕ ਮਸਾਂ 5000/- ਮਿਲ ਸਕਿਆ ਹੈ। ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਉਹਨਾਂ ਪਟਨੇ ਵੀ ਕੁਛ ਵਿਅਕਤੀਆਂ ਜ਼ਿਮੇ ਰਕਮ ਦੀ ਇਕੱਤਰਤਾ ਲਾਈ ਸੀ, ਕਿਸੇ ਕਾਰਨ ਉਹ ਵੀ ਪੂਰੇ ਨਹੀਂ ਉਤਰ ਸਕੇ ਪਰ ਸੁਰਿੰਦਰ ਸਿੰਘ (ਮਨਚੰਦਾ) ਕਹਿੰਦਾ ਹੈ ਅਗਲੇ 15-16 ਦਿਨਾਂ ਵਿਚ ਜ਼ਰੂਰ ਕਿਸੇ ਤੋਂ ਲੈ ਦੇਵੇਗਾ। ਸਤਿਗੁਰੂ ਜੀ ਨੇ ਇਹ ਵੀ ਕਿਹਾ : ਇਕ ਜ਼ਮੀਨ ਵਿਕਣ ਵਾਲੀ ਹੈ, 40,000/- ਉਸ ਤੋਂ ਮਿਲਣਾ ਸੀ ਇਹੋ ਰਕਮ ਰਾਮ ਸਰੂਪ ਨੂੰ ਦੇ ਦੇਣੀ ਸੋਚੀ ਬੈਠਾ ਸਾਂ ਪਰ ਗੱਲ ਉਹ ਵੀ ਨਹੀਂ ਬਣੀ।

## ਖਰ੍ਹਵੀ ਬੋਲੀ

ਏਥੇ ਬੈਠਿਆਂ ਹੀ ਸਤਿਗੁਰੂ ਜੀ ਨੇ ਮੈਨੂੰ ਆਪਣੇ ਇਕ ਖ਼ਾਸ ਬੰਦੇ ਦੀ ਗੱਲ ਸੁਣਾਈ : ਸਭ ਲੋਕ ਜਾਣਦੇ ਹਨ ਉਹ ਖਰ੍ਹਵਾ ਵੀ ਹੈ ਤੇ ਬਦਲਾਖੋਰ ਵੀ। ਮੇਰੇ ਕਰਕੇ ਹੀ ਲੋਕਾਂ ਲਈ ਉਸ ਨੂੰ ਬਰਦਾਸ਼ਤ ਕਰਨ ਦੀ ਮਜਬੂਰੀ ਹੈ। ਇਕ ਦਿਨ ਕਹਿਣ ਲਗਾ, ਤੁਹਾਡੇ ਪਾਸ ਰਹਿਣ ਵਾਲੇ ਬੰਦੇ ਕੋਮਲ ਅਤੇ ਮਿੱਠ ਬੋਲੇ ਹੋਣੇ ਚਾਹੀਦੇ ਹਨ। ਉਸ ਨੇ ਮੇਰੇ ਇਕ ਸੇਵਕ ਦਾ ਨਾਂ ਲਿਆ ਕਿ ਉਸ ਨੂੰ ਕੁਛ ਨਿਮਰਤਾ ਸਿਖਾਣੀ ਚਾਹੀਦੀ ਹੈ। ਮੈਂ ਸਭ ਕੁਝ ਸੁਣ-ਸਮਝ ਕੇ ਉਸ ਨੂੰ ਸਿਰਫ਼ ਏਨਾ ਹੀ ਕਿਹਾ : ਇਸ ਨੂੰ ਕਿਰਪਾਲ ਸਿੰਘ ਝੱਬਰ ਦੀ ਸੰਗਤ ਹੈ। ਫਿਰ ਉਸ ਨੂੰ ਹੋਰ ਅਗੋਂ ਬੋਲਣ ਦੀ ਲੋੜ ਨਹੀਂ ਪਈ ਕਿਉਂਕਿ ਉਹ ਆਪ ਵੀ ਸੰਤਾਂ ਦਾ ਸੰਗਤੀ ਸੀ।

ਸਤਿਗੁਰੂ ਜੀ ਏਨੇ ਸੁਚੇਤ ਹਨ ਕਿ ਉਨ੍ਹਾਂ ਨੂੰ ਆਪਣੇ ਪ੍ਰਬੰਧਕਾਂ ਨਾ-ਪ੍ਰਬੰਧਕਾਂ ਸਭ ਦੇ ਸੁਭਾਵਾਂ, ਅੜਾਵਾਂ ਤੇ ਮੋਹ ਮੁਹੱਬਤ ਦਾ ਪਤਾ ਤੇ ਗਿਆਨ ਹੈ ਅਤੇ ਉਹ ਇਸ ਅਸਤਰ ਨੂੰ ਸਮਾਜਕ ਸਾਜ਼ ਨੂੰ ਸੁਰ ਕਰਨ ਲਈ 'ਮਰੋੜੇ' ਦੇ ਰੂਪ ਵਿਚ ਵਰਤਦੇ ਹਨ।

ਰਾਤੀਂ 9 ਵਜੇ ਮੈਂ ਤਾਂ ਸੱਚੇ ਪਾਤਸ਼ਾਹ ਜੀ ਪਾਸੋਂ ਆਗਿਆ ਲੈ ਉਠ ਆਇਆ ਪਰ ਉਨ੍ਹਾਂ ਅਜੇ ਹੋਰ ਕਈਆਂ ਨੂੰ ਨਜਿੱਠਣਾ ਸੀ।

### 3 ਮਾਰਚ 1980, ਸੋਮਵਾਰ
### ਹੋਲਾ, ਰਾਣੀਆਂ

## ਅਲੌਕਿਕ ਆਸਾ ਦੀ ਵਾਰ

ਆਸਾ ਦੀ ਵਾਰ ਦੇ ਕੀਰਤਨ ਸੁਣਨ ਬਿਨਾ ਸਤਿਗੁਰਾਂ ਦਾ ਤਾਂ ਕੋਈ ਦਿਨ ਵੀ ਆਰੰਭ ਨਹੀਂ ਹੁੰਦਾ ਅਤੇ ਕਦੇ ਹੀ ਇਸ ਦਾ ਪਾਠ ਪੂਰਬਾ ਆਦਿ ਸੇਵਕਾਂ ਤੋਂ ਗੁਟਕੇ

ਤੋਂ ਸੁਣਨਾ ਪੈਂਦਾ ਹੈ। ਜਿਥੇ ਹੋਲਾ ਜਾਂ ਮੇਲਾ ਹੋ ਰਿਹਾ ਹੋਵੇ ਓਥੇ ਆਸਾ ਦੀ ਵਾਰ ਵਿਚ ਸਤਿਗੁਰੂ ਜੀ ਦੇ ਦਰਸ਼ਨ ਹੋਣ, ਨ ਹੋਣ ਵਿਚ ਸਰੋਤਿਆਂ ਵਿਚ ਆਨੰਦ ਦੀ ਮਾਤਰਾ ਵਿਚ ਫ਼ਰਕ ਦਾ ਅੰਤਰ ਸਪਸ਼ਟ ਲਭਦਾ ਹੈ।

ਲਾਲ ਛੱਤ ਵਾਲੇ ਸ਼ਾਮਿਆਨਿਆਂ ਦਾ ਪੰਡਾਲ, ਮੱਧਮ ਰੋਸ਼ਨੀਆਂ, ਰਾਤੋ ਰਾਤ ਆਈ ਹੋਈ ਸੰਗਤ ਦੀ ਹੋਰ ਵੀ ਬਹੁਲਤਾ, ਦੋਹਾਂ ਉੱਚੇ ਮੰਚਾਂ ਤੇ ਕੀਰਤਨਕਾਰਾਂ ਦੇ ਗੁਣੀ ਸਮੂਹ, ਕਲਾਸੀਕਲ ਅਤੇ ਸਨਾਤਨ ਰੀਤਾਂ ਦੁਆਰਾ ਸ਼ਬਦ ਗਾਇਨ, ਦੋਹਾਂ ਮੰਚਾਂ ਤੋਂ ਸ਼ਬਦ-ਪ੍ਰਮਾਣਾਂ ਦਾ ਮਿੱਠਾ ਮੁਕਾਬਲਾ, 3 ਜੋੜੀਆਂ ਤਬਲੇ, 3 ਹਾਰਮੋਨੀਅਮ, ਇਕ ਸਾਰੰਗੀ, ਇਕ ਸਿਤਾਰ (ਜੰਮੂ ਤੋਂ), ਅੰਮ੍ਰਿਤਸਰ, ਜੰਮੂ, ਮੰਡੀ, ਜਲੰਧਰ, ਬਨਾਰਸ, ਕਲਕੱਤਾ ਅਤੇ ਬੰਬਈ ਵਿਚ ਸਿਖ ਰਹੇ ਨਾਮਧਾਰੀ ਬੱਚਿਆਂ ਤੇ ਵਿਦਿਆਰਥੀਆਂ ਦੇ 30 ਕੰਠਾਂ ਦੀ ਸੰਮਿਲਤ ਆਵਾਜ਼ ਅਤੇ ਇਨ੍ਹਾਂ ਨੂੰ ਸੇਧ ਬਖ਼ਸ਼ਣੀ ਸਤਿਗੁਰੂ ਜੀ ਦੀ ਅਗਵਾਈ। ਇਕ ਤਰ੍ਹਾਂ ਦਾ ਸੁਖ ਸੁਆਦ ਦਾ ਠਾਠਾਂ ਮਾਰਦਾ ਸਮੁੰਦਰ ਹੀ ਤਾਂ ਹੁੰਦਾ ਹੈ ਅਜਿਹਾ ਵਾਤਾਵਰਣ।

ਸਕੇਸ 'ਸ਼ਨਾਨ ਕਰੀ ਚਿੱਟੇ ਚਿੱਟੇ ਬਸਤਰਾਂ ਵਾਲੇ ਬਜ਼ੁਰਗ, ਜਵਾਨ ਤੇ ਬੱਚੇ ਨਰ ਨਾਰ ਇਸ ਸਮੇਂ ਦੇ ਪਰਵਾਹ ਨਾਲ ਵਹਿੰਦੇ, ਧੀਰਜ ਅਤੇ ਸ਼ਾਂਤੀ ਨਾਲ ਚਲਦੇ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਆਪਣੇ ਲਈ ਨਿਸਚਿਤ ਸਥਾਨਾਂ ਤੇ ਬੈਠਦੇ ਜਾਂਦੇ ਹਨ। 4 ਵਜੇ ਤੋਂ 7.30 ਇਹ ਰਸ ਏਸੇ ਤਰ੍ਹਾਂ ਬਣਿਆ ਰਿਹਾ।

7 ਵਜੇ ਸਵੇਰ ਤੋਂ ਦੀਵਾਨ ਵਿਚ ਬੈਠੇ ਅਨੇਕਾਂ ਨਿਤਨੇਮੀ ਸਿੰਘ ਗੁਟਕਿਆਂ ਤੋਂ ਚੰਡੀ ਦੀ ਵਾਰ ਦਾ ਪਾਠ ਕਰਨ ਲਗ ਪਏ। ਸੂਰਜ ਦੇ ਚੜ੍ਹਾਅ ਨਾਲ ਇਸ ਦੀ ਸਮਾਪਤੀ ਹੋਣੀ ਹੁੰਦੀ ਹੈ। ਸਤਿਗੁਰੂ ਜੀ ਸਭ ਤੋਂ ਤੇਜ਼ ਪੜ੍ਹਨ ਵਾਲੇ ਹਨ। ਇਹ ਪਾਠ ਧਿਆਨ ਅਤੇ ਜ਼ਬਾਨੀ, ਮੂੰਹ ਵਿਚ ਹੀ, ਕੀਤਾ ਜਾਂਦਾ ਹੈ। ਸਤਿਗੁਰੂ ਜੀ ਦੀ ਨਿਜੀ ਅਰਦਾਸ ਦੇ ਨਾਲ ਹੀ ਸਾਰੀ ਸੰਗਤ ਦੇ ਸਿਰ ਝੁਕ ਜਾਂਦੇ ਹਨ ਨਮਸਕਾਰ ਰੂਪ ਵਿਚ।

ਅੱਜ, ਬਸੰਤ ਦੀ ਵਾਰ ਗਾਉਣ ਤੋਂ ਪਹਿਲਾਂ ਸਤਿਗੁਰੂ ਜੀ ਦੁਆਰਾ ਹੀ ਬਸੰਤ ਰਾਗ ਦੇ ਇਕ ਸ਼ਬਦ ਦਾ ਬਸੰਤ ਵਿਚ ਹੀ ਆਰੰਭ ਕੀਤਾ ਗਿਆ, ਜਿਵੇਂ ਆਪ ਸੰਦੇਸ਼ ਦੇ ਰਹੇ ਹੋਣ :

> ਇਸੁ ਮਨ ਕਉ ਬਸੰਤ ਕੀ ਲਗੈ ਨ ਸੋਇ।
> ਇਹੁ ਮਨ ਜਲਿਆ ਦੂਜੈ ਦੋਇ।

## ਦੁਪਹਿਰ ਦੇ ਦੀਵਾਨ

ਦੀਵਾਨ ਦੀ ਸਮਾਪਤੀ ਦੀ ਅਰਦਾਸ ਪੰਡਿਤ ਜੀ ਨੇ ਹੀ ਕੀਤੀ। ਮੰਚ ਸਕੱਤਰ ਸਨਖਤਰਾ ਨੇ ਦੱਸਿਆ ਅੱਜ ਏਸੇ ਪੰਡਾਲ ਵਿਚ ਹੇਠ ਲਿਖੇ ਜਥੇਦਾਰ ਸਾਰਾ ਦਿਨ ਕੀਰਤਨ ਕਰਨਗੇ :

1. ਜਥੇਦਾਰ ਕਰਤਾਰ ਸਿੰਘ ਹਿੰਮਤ ਪੁਰੀਏ
2. ,, ਗੁਰਬਚਨ ਸਿੰਘ ਸੰਤ ਨਗਰ

3. ਜਥੇਦਾਰ ਮੇਵਾ ਸਿੰਘ ਸੰਤ ਨਗਰ
4. ,, ਨਿਰੰਜਨ ਸਿੰਘ ਕੱਕੜ ,,
5. ,, ਗਿਆਨ ਸਿੰਘ ਬਹਾਦਰ ਸੈਨ
6. ,, ਨਿਰੰਜਨ ਸਿੰਘ ਕੰਡਣਪੁਰ

## ਸਤਿਗੁਰਾਂ ਦੇ ਡੇਰੇ

ਸਵੇਰ ਦੇ ਦੀਵਾਨ ਪਿਛੋਂ ਸਤਿਗੁਰੂ ਜੀ ਸਿੱਧੇ ਹੀ ਆਪਣੇ ਡੇਰੇ ਅਰਥਾਤ ਸੰਤ ਬਦਨ ਸਿੰਘ ਦੇ ਚੁਬਾਰੇ ਉਤੇ ਆ ਗਏ। ਏਥੇ ਜਲਪਾਨ ਤੇ ਥੋੜਾ ਲੱਕ ਸਿੱਧਾ ਕਰਨ ਉਪ੍ਰੰਤ ਪੰਥ ਦੇ ਵਖ ਵਖ ਵਿਅਕਤੀਆਂ, ਗਰੁਪਾਂ ਨਾਲ ਬੈਠਕਾਂ ਸ਼ੁਰੂ ਹੋ ਗਈਆਂ। ਅਜਿਹੇ ਸਮੇਂ ਸ੍ਰੀ ਸਤਿਗੁਰੂ ਜੀ ਸੰਬੰਧਤ ਮਸਲੇ ਤੇ ਹੀ ਗੱਲ ਚਲਣ ਦਿੰਦੇ ਅਤੇ ਤੁਰਤ 'ਹਾਂ' ਜਾਂ 'ਨਾਂਹ' ਨਾਲ, ਜੇ ਜ਼ਰੂਰੀ ਜਾਪੇ ਤਾਂ ਕਿਸੇ ਵਿਹਲੇ ਵੇਲੇ ਦਾ ਇਕ-ਵਕਤ ਦੇ ਗੱਲ ਮੁਕਾ ਦਿੰਦੇ। ਕਾਫ਼ੀ ਵਿਅਕਤੀਆਂ ਨੂੰ ਇੰਜ ਨੇੜੇ ਦੇ ਦਰਸ਼ਨ ਨਸੀਬ ਹੋ ਜਾਂਦੇ। ਇਹ ਕ੍ਰਮ 9 ਵਜੇ ਤਕ ਜਾਰੀ ਰਿਹਾ।

ਫਿਰ ਸੁਖਦੇਵ ਸਿੰਘ-ਮੋਹਣ ਸਿੰਘ-ਬਲਜੀਤ, ਸੁਖਵਿੰਦਰ ਪਿੰਕੀ ਆਦਿ ਨੂੰ ਬੁਲਾ ਲਿਆ ਗਿਆ। ਭੈਣੀ ਸਾਹਿਬ ਦੇ ਇਹ ਬੱਚੇ ਸੰਗੀਤ ਕਲਾ ਦੇ ਵਖ ਵਖ ਧੁਰੰਧਰਾਂ ਤੋਂ ਵਖ ਵਖ ਸ਼ਹਿਰਾਂ ਵਿਚ ਸਿਖਿਆ ਲੈ ਰਹੇ ਹਨ। ਸਿਤਾਰਵਾਦਕ ਹਰਭਜਨ ਸਿੰਘ ਵੀ ਬੁਲਾ ਲਿਆ ਗਿਆ। ਹੁਣ ਸਤਿਗੁਰੂ ਜੀ ਆਪ ਤਾਲ ਧਮਾਰ ਵਿਚ ਇਹਨਾਂ ਨੂੰ ਹੋਰੀ ਗਾਉਣਾ ਸਿਖਾਣ ਲਗੇ। ਇਹ ਹੋਰੀ ਉਂ ਤਾਂ ਪਹਿਲਾਂ ਹੀ ਸਿਖਾਈ ਹੋਈ ਸੀ, ਹੁਣ ਤਾਂ ਸਾਣ ਚਾੜ੍ਹਨੀ ਅਤੇ ਕੁਝ ਨਵੇਂ ਵਾਧੇ ਬੱਚਿਆਂ ਨੂੰ ਦਸਣੇ ਸਨ।

ਰਾਤੋ ਰਾਤ ਦਿੱਲੀ ਤੋਂ ਵੀ ਬਹੁਤ ਸੰਗਤ ਆ ਗਈ। ਪੰਜ ਬਸਾਂ ਸਪੈਸ਼ਲ ਆਈਆਂ ਸਨ। ਹੋਰ ਦੂਰ ਦਰਾਜ਼ ਦੇ ਇਲਾਕਿਆਂ ਅਤੇ ਵਿਦੇਸ਼ਾਂ ਤੋਂ ਵੀ ਸੰਗਤ ਪੁਜ ਗਈ ਸੀ। ਆਸਾ ਦੀ ਵਾਰ ਸਮੇਂ ਪੰਡਾਲ ਵਿਚ ਤਿਲ ਧਰਨ ਨੂੰ ਥਾਂ ਨਹੀਂ ਸੀ ਲਭਦੀ। ਲੰਗਰ ਪਾਣੀ ਦੀ ਕੈਸੀ ਵਿਵਸਥਾ ਹੈ, ਇਸ ਨੂੰ ਠੀਕ ਤਰ੍ਹਾਂ ਭਾਂਪਣ ਲਈ ਸ੍ਰੀ ਹਜ਼ੂਰ ਆਪ ਲੰਗਰ ਵਲ ਗਏ। ਡੇਰਿਆਂ ਦੇ ਪ੍ਰਬੰਧ ਦਾ ਪਤਾ ਕੀਤਾ, ਜਦ ਆਪ ਜੀ ਮੁੜ ਡੇਰੇ ਆਏ 4 ਵਜ ਗਏ ਸਨ।

## ਸਿੱਖਾਂ ਵਲ ਪਹੁੰਚ

ਸਤਿਗੁਰੂ ਜੀ ਨੇ ਪ੍ਰਸ਼ਾਦ ਛਕਣ ਲਈ ਇਸ਼ਨਾਨ ਕੀਤਾ ਤਾਂ ਚੁਬਾਰੇ ਦੀਆਂ ਪੌੜੀਆਂ ਕੋਲ ਬੁਲਾਏ ਗਏ ਦੋ ਵਿਅਕਤੀ ਮਿਲੇ। ਇਕ ਵਧੀਆ ਨਾਮਧਾਰੀ ਦੀ ਸੰਤਾਨ ਵਿਚ ਕਸੂਤੇਪਣ ਤੇ ਚਰਚਾ ਹੋਣ ਲਗੀ। ਇਕ ਪੁੱਤਰ ਦੇ ਹੁੰਦਿਆਂ ਦੂਜੇ ਵਿਆਹ ਦਾ ਚਕਰ, ਅਫ਼ੀਮ ਖਾ ਖਾ ਫੁਲਿਆ ਸਰੀਰ ਉਤੋਂ ਸ਼ਰਾਬ ਦੀ ਮਾਰ। ਹੈਰਾਨੀ ਵਾਲੀ ਗੱਲ ਏਹ ਕਿ ਪਿਉ ਪੁੱਤਰ ਕੱਠੇ ਪੀਂਦੇ ਹਨ।

ਸਤਿਗੁਰੂ ਜੀ ਉਨ੍ਹਾਂ ਦੇ ਘਰ ਨੂੰ ਬਚਾਉਣਾ ਚਾਹੁੰਦੇ ਹਨ ਤੇ ਇਹਨਾਂ ਪਿਉ ਪੁੱਤਰਾਂ ਨੂੰ ਸ਼ਰਾਬ ਤੋਂ ਰੋਕਣਾ। ਸਤਿਗੁਰੂ ਜੀ ਨੇ ਸੰਧੂ ਤੇ ਭਗਤ ਨੂੰ ਆਖਿਆ : ਉਹ ਪੀਣ

ਲਗ ਪਿਆ ਹੈ। ਉਤੋਂ ਮਾੜੀ ਗੱਲ ਇਹ ਕਿ ਪਿਉ ਪੁੱਤਰ ਰਲ ਕੇ ਪੀਂਦੇ ਹਨ, ਉਨ੍ਹਾਂ ਨੂੰ ਰੋਕੇ ਕੇਹੜਾ ? ਤੁਸੀਂ ਦੋਵੇਂ ਜਤਨ ਕਰੋ, ਉਹਨਾਂ ਨੂੰ ਰੋਕੋ, ਕਿਉਂ ਬਰਬਾਦੀ ਦਾ ਮੁੱਢ ਬੰਨ੍ਹਦੇ ਹਨ ?

ਵਿਚੋਂ ਕਿਸੇ ਨੇ ਕਿਹਾ : ਦੀਨ ਦਿਆਲ, ਹਾਲੇ ਤਾਂ ਇਹ ਗੱਲ ਨਹੀਂ ਜਾਪਦੀ ?

ਸਤਿਗੁਰੂ ਜੀ : ਇਸ ਨੇ ਸਹੁੰ ਪਾਈ ਸੀ ਅੱਗੋਂ ਤੋਂ ਨ ਪੀਣ ਦੀ। ਹੁਣ ਉਸੇ ਆਦਮੀ ਨੂੰ ਗਵਾਹ ਦੇ ਤੌਰ ਤੇ ਪੇਸ਼ ਕੀਤਾ ਜਾ ਸਕਦਾ ਹੈ ਜਿਸ ਦੇ ਕੋਲੋਂ ਲੈ ਕੇ ਆਏ ਸਨ। ਅਤੇ ਉਸੇ ਨੂੰ ਇਨ੍ਹਾਂ ਸਹੁੰ ਪਾਈ ਵੀ ਦੱਸੀ।

ਸਤਿਗਰੂ ਜੀ ਨੇ ਮਾਨਵੀ ਹਿਤ, ਅਤੇ ਗੁਰੂ ਦਾ ਆਪਣੇ ਸਿੱਖਾਂ ਨਾਲ ਪਿਆਰ ਹੋਣ ਕਰਕੇ ਬੜੇ ਦ੍ਰਿੜ੍ਹ ਸ਼ਬਦਾਂ ਵਿਚ ਕਿਹਾ : ਰੋਕੋ ਉਸ ਨੂੰ, ਭਲਾ ਜਿ ਬਰਬਾਦ ਹੋਣੋਂ ਬਚ ਸਕੇ !

## ਆਗਰੇ ਦੀ ਸੰਗਤ

ਸਤਿਗੁਰੂ ਜੀ ਫਰਵਰੀ 80 ਦੇ ਦੌਰੇ ਸਮੇਂ ਆਗਰੇ ਦੇ ਗੁਰਸਿੱਖਾਂ ਨੂੰ ਦਰਸ਼ਨ ਦੇ ਕੇ ਹੋਲੇ ਤੇ ਜ਼ਰੂਰ ਆਉਣ ਦੀ ਪ੍ਰੇਰਨਾ ਦੇ ਕੇ ਆਏ ਸਨ। ਸੋ ਆਗਰੇ ਦੀ ਸੰਗਤ ਵੀ ਇਕ ਬਸ ਕਰਾਏ ਕਰ ਰਾਤੋ ਰਾਤ ਰਾਣੀਆਂ ਪਹੁੰਚ ਗਈ। ਸੰਤ ਜੀਤ ਸਿੰਘ ਤਾਂ ਪਹਿਲਾਂ ਹੀ ਏਥੇ ਸੀ। ਜਥੇਦਾਰ ਕਿਰਪਾ ਸਿੰਘ ਹੁਰੀਂ ਤਾਂ ਵੱਜ ਕੇ ਗੁਰੂ ਦਰਸ਼ਨਾਂ ਨੂੰ ਆਏ :

> ਦਰਸਨ ਦੇਖਿ ਜੀਵਾ ਗੁਰੁ ਤੇਰਾ।
> ਪੂਰਨ ਕਰਮੁ ਹੋਇ ਪ੍ਰਭੁ ਮੇਰਾ।

ਪ੍ਰਸ਼ਾਦ ਛਕਣ ਤੋਂ ਪਹਿਲੋਂ ਹੀ ਸਤਿਗੁਰੂ ਜੀ ਨੇ ਚੁਬਾਰਿਓਂ ਉਤਰ ਆਗਰੇ ਦੀ ਸੰਗਤ ਨੂੰ ਦਰਸ਼ਨ ਦਿਤੇ। ਨਮਸਕਾਰਾਂ ਹੋਈਆਂ। ਸਤਿਗੁਰਾਂ ਸਭ ਦੀ ਸੁਖ ਸਾਂਦ ਪੁੱਛੀ। ਸੰਗਤ ਵਿਚੋਂ ਆਗੂਆਂ ਮੁੜ ਆਗਰੇ ਦਰਸ਼ਨ ਦੇਣ ਲਈ ਆਗ੍ਰਹਿ ਕੀਤਾ। ਸਤਿਗੁਰਾਂ ਬਚਨ ਕੀਤਾ : ਅੱਧ ਅਪਰੈਲ ਤਕ ਫੇਰ ਆਉਣ ਦੀ ਕੋਸ਼ਿਸ਼ ਕਰਾਂਗੇ। ਅਗੇ ਗੁਰੂ ਵੱਸ।

ਸਤਿਗੁਰੂ ਜੀ ਨੇ ਆਗਰੇ ਦੀ ਸੰਗਤ ਨੂੰ ਬੜਾ ਮਾਣ ਦਿਤਾ।

## ਸ਼ਾਮ ਦਾ ਦੀਵਾਨ

2.30 ਤੋਂ 3.30 ਸਮੂਹਿਕ ਨਾਮ ਸਿਮਰਨ ਵਿਚ ਸ੍ਰੀ ਸਤਿਗੁਰੂ ਜੀ ਦਰਸ਼ਨ ਦਿਤੇ ਅੱਜ ਸਾਰਾ ਪੰਡਾਲ ਸਤਿਗੁਰੂ ਜੀ ਨਾਲ ਬੈਠ ਕੇ ਨਿਤਨੇਮ ਕਰਨ ਵਾਲਿਆਂ ਨਾਲ ਭਰਪੂਰ ਸੀ।

ਜਦੋਂ ਮੈਂ ਦੀਵਾਨ ਵਿਚ ਪਹੁੰਚਾ, ਰਾਗੀ ਸਿੰਘ ਕੀਰਤਨ ਕਰ ਰਹੇ ਸਨ : ਪਿਰ ਦੇਖਨ ਕੀ ਆਸ। ਦੋਵੇਂ ਮੰਚ ਹੀ ਸੰਗੀਤ ਦੇ ਉਛਲਦੇ ਫੁਹਾਰੇ ਬਣੇ ਹੋਏ ਸਨ। 4 ਵਜੇ ਰਕ ਵਿਸ਼ੇਸ਼ ਕਲਾਕਾਰ ਪੰ: ਗੋਪਾਲ ਕ੍ਰਿਸ਼ਨ ਵਿਚਿਤਰ ਵੀਣਾ ਵਾਦਕ ਅਤੇ ਪੰ:

ਪ੍ਰੇਮ ਵਲਭ ਤਬਲਾ ਨਿਵਾਜ਼ ਵੀ ਆਣ ਪਹੁੰਚੇ । ਉਨ੍ਹਾਂ ਦੀ ਨਮਸਕਾਰ ਪਰਵਾਨ ਕਰ ਸਤਿਗੁਰੂ ਜੀ ਨੇ ਇਸ਼ਾਰਾ ਕਰਕੇ ਨਜ਼ਦੀਕ ਬੈਠਣ ਦਾ ਮਾਣ ਬਖ਼ਸ਼ਿਆ ।

ਠਾਕੁਰ ਦਲੀਪ ਸਿੰਘ ਜੀ ਨੇ ਮੰਚ ਤੇ ਪੰਡਾਲ ਦੀ ਤਿਆਰੀ ਕਰਵਾਂਦਿਆਂ ਦੀਵਾਨ ਵਿਚ ਬਹੁਤ ਸਾਰੇ ਮਾਟੋ ਲਗਵਾਏ ਹੋਏ ਸਨ । ਬੈਠਣ ਦੇ ਪ੍ਰਬੰਧ ਹਿਤ, ਵਿਸ਼ੇਸ਼ ਪ੍ਰਾਹੁਣੇ, ਸੋਧੀ ਸਿੰਘ, ਹਾਕੀ ਵਾਲੇ ਆਦਿ ਸੂਚਨਾਵਾਂ ਦਿੰਦੀਆਂ ਤਖ਼ਤੀਆਂ ਰਖਵਾਈਆਂ ਹੋਈਆਂ ਸਨ । ਮੰਚ ਉਤੇ ਬੈਠੇ ਹੋਣ ਕਰਕੇ ਮੈਨੂੰ ਆਗਰਾ, ਬਨਾਰਸ, ਟਾਟਾ ਨਗਰ, ਡਾਲਟਨ ਗੰਜ, ਮੰਡੀ (ਹਿਮਾਚਲ), ਜੰਮੂ ਆਦਿ ਦੇ ਸਰੀਰ ਅਤੇ ਵਿਦੇਸ਼ੋਂ ਆਏ ਅਨੇਕਾਂ ਸਿੰਘ ਨਜ਼ਰ ਪਏ । ਬੀਬੀਆਂ ਵਾਲੇ ਪਾਸੇ ਵੀ ਚੰਗਾ ਗਾੜ੍ਹ ਹੈ ।

4.15 ਤੇ ਕੀਰਤਨ ਦੀ ਸਮਾਪਤੀ ਅਤੇ ਅਰਦਾਸ ਉਪ੍ਰੰਤ ਮੰਚ ਤੋਂ ਇਕ ਅਪੀਲ ਤੇ ਸਤਿਜੁਗ, ਨਿਰੀਖਿਅਕ ਅਤੇ ਸਰਬ ਹਿੰਦ ਵਿਦਿਅਕ ਜਥੇ ਦੇ ਪ੍ਰਸ਼ਨ ਪੱਤਰਾਂ ਦੀ ਵਿੱਕਰੀ ਜਾਰੀ ਹੋ ਗਈ । ਅਤੇ ਇਸ ਤੋਂ ਪਿਛੋਂ ਤਕਰੀਰਾਂ ਕਰਨ ਦਾ ਦੌਰ ਸ਼ੁਰੂ ਹੋ ਗਿਆ । ਮਾ: ਨਿਹਾਲ ਸਿੰਘ ਜੀ, ਸੰਤ ਮੋਹਰ ਸਿੰਘ ਕਾਨਪੁਰੀ (ਵਰਤਮਾਨ ਮੈਨੇਜਰ ਨਾਮਧਾਰੀ ਜਿਨਿੰਗ ਮਿਲਜ਼, ਜੀਵਨ ਨਗਰ), ਸੰਤ ਰਾਮ ਸਿੰਘ ਜੀ ਮਹਿਤਪੁਰੀ, ਮਾ: ਅਜੀਤ ਸਿੰਘ ਚੀਮਾ ਅਤੇ ਪ੍ਰੀਤਮ ਸਿੰਘ ਕਵੀ ਨੇ ਸਮੇਂ ਨਾਲ ਸੰਬੰਧਤ ਤਕਰੀਰਾਂ ਕੀਤੀਆਂ ।

ਉਪ੍ਰੰਤ ਸ੍ਰੀ ਸਤਿਗੁਰੂ ਜੀ ਕਿਰਪਾ ਕੀਤੀ । ਕਥਨ ਦਾ ਤੱਤ ਇਹ ਹੈ :

ਨਾਮਧਾਰੀਆਂ ਵਿਚ ਗ਼ਲਤ ਕਿਸਮ ਦੇ ਵਿਆਹ ਹੋਣੋਂ ਰੋਕੇ ਜਾਣ । ਸਾਨੂੰ ਲੋਕ ਸਾਡੀ ਸਾਦਗੀ ਵਜੋਂ ਸਨਮਾਨਦੇ ਹਨ, ਅਸੀਂ ਵਿਆਹ ਤੇ ਵਖਾਲਾ ਪਾਣ ਵਲ ਪ੍ਰੇਰਿਤ ਹੁੰਦੇ ਜਾ ਰਹੇ ਹਾਂ । ਇਸ ਪਰਵਿਰਤੀ ਨੂੰ ਰੋਕਿਆ ਜਾਇ । ਸਾਡੇ ਵਿਚ ਇਕ ਧੜਾ ਹੈ ਜੁ ਮਾਸੀ, ਫੁਫੀ, ਮਾਮੇ ਦੀਆਂ ਧੀਆਂ ਭੈਣਾਂ ਨਾਲ ਵਿਆਹ ਕਰਨ ਦੀ ਰੁਚੀ ਰਖਦਾ ਹੈ । ਇਸ ਗਲਤ ਰੁਚੀ ਨੂੰ ਪਨਪਣ ਨਾ ਦਿਤਾ ਜਾਇ । ਸਾਰੇ ਹੀ ਇਸ ਕੰਮ ਵਿਚ ਮੇਰੀ ਮਦਦ ਕਰਨ ।

ਆਪਣੇ ਚਰਿੱਤਰ ਵਿਚ ਉੱਚਾ ਪਣ ਲਿਆਓ ਨੀਵੀਆਂ ਗੱਲਾਂ ਵਲ ਨਾ ਝੁਕੋ ।

ਅਤੇ ਫਿਰ ਲੰਗਰ ਪਾਣੀ ਦੀਆਂ ਲੋੜਾਂ ਨੂੰ ਮੁਖ ਰਖ ਇਸ ਦੀਵਾਨ ਦੀ ਸਮਾਪਤੀ ਹੋ ਗਈ ।

## ਵਿਸ਼ੇਸ਼ ਸੰਗੀਤ ਦੀਵਾਨ

ਏਸੇ ਵਿਸ਼ਾਲ ਪੰਡਾਲ ਵਿਚ 8 ਵਜੇ ਰਾਤੀਂ ਭਰਪੂਰ ਹਾਜ਼ਰੀ ਵਿਚ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਨਾਲ ਸੰਗੀਤ ਸਭਾ ਆਰੰਭ ਹੋ ਸਕੀ । ਰਾਣੀਆਂ ਹੋਲੇ ਦਾ ਇਹ ਵੀ ਖਾਸ ਆਕਰਸ਼ਣ ਸੀ । ਪੰਜ ਦਿਨਾਂ ਦਾ ਹੋਲਾ ਇੰਜ ਵਿਉਂਤਿਆ ਗਿਆ ਜਿਸ ਵਿਚ ਇਕ ਰਾਤ ਸੰਗੀਤ ਦਰਬਾਰ ਹੋਵੇ, ਦੂਜੀ ਰਾਤ ਕਵੀ ਦਰਬਾਰ ਹੋਵੇ । ਕਵੀ ਜਨ ਬਾਹਰੋਂ ਬੁਲਾਏ ਗਏ ਸਨ । ਵਿਸ਼ੇਸ਼ ਸੰਗੀਤ ਦਰਬਾਰ ਲਈ ਪੰ: ਗੋਪਾਲ ਕ੍ਰਿਸ਼ਨ ਅਤੇ ਪੰ: ਪ੍ਰੇਮ ਵਲਭ ਨੂੰ ਸੱਦਾ ਦਿਤਾ ਗਿਆ ਸੀ ।

ਪਰ ਮੁਖ ਕਲਾਕਾਰ ਮੰਚ ਉਤੇ ਆ ਗਏ । ਅਰਿੰਦਰ-ਸੁਰਿੰਦਰ ਸਿੰਘ ਮੰਡੀ

ਵਾਲਿਆਂ ਨੇ ਉਸਤਾਦ ਮਹਿੰਦਰ ਸਿੰਘ ਤੋਂ ਸਿਖਿਆ ਨਾਇਕੀ ਕਾਨੜੇ ਦਾ ਵਡਾ ਖਿਆਲ ਗੋਵਿਆਂ। ਦੂਜਾ ਖਿਆਲ ਸੀ : ਜਾਹ ਰੇ ਜਾਹ ਮੈਂ ਤੋਸੇ ਨਹੀਂ ਬੋਲੂੰਗੀ। ਬੱਚਿਆਂ ਨੇ ਅੱਧਾ ਘੰਟਾ ਤਾਨਾਂ, ਪਲਟਿਆਂ ਅਤੇ ਸਰਗਮਾਂ ਦੀ ਫੁਹਾਰ ਲਗਾਈ ਰਖੀ।

8.30 ਹੋਏ ਰਾਤ ਦੇ ਤਾਂ ਦੂਜੀ ਜੋੜੀ ਲਗੀ। ਮਿਸ਼ਰਾ ਬੰਧੂਆਂ ਦੇ ਸ਼ਾਗਿਰਦ ਸੁਖਦੇਵ ਸਿੰਘ-ਮੋਹਣ ਸਿੰਘ, ਤਬਲੇ ਉਤੇ ਸੰਗਤ ਕਰਨ ਲਈ ਪੰ: ਕਿਸ਼ਨ ਮਹਾਰਾਜ ਦਾ ਸ਼ਾਗਿਰਦ ਪਿੰਕੀ ਸੁਖਵਿੰਦਰ ਸਿੰਘ ਬਨਾਰਸੋਂ ਆਇਆ ਹੋਇਆ ਸੀ। ਮਾਲਕੌਂਸ ਵਿਚ ਤਿੰਨ ਤਾਲ, ਖਿਆਲ ਦੇ ਬੋਲ ਇਸ ਪਰਕਾਰ ਸਨ :

ਆਵਨ ਨਹੀ ਦੇਤ ਮੋਹਿ ਕਨ੍ਹਾਈ।<br>
ਮਗ ਰੋਕਤ ਮੋਸੇ ਕਰਤ ਲਰਾਈ।<br>
ਪਨੀਆ ਭਰਤ ਮੋ ਸੇ ਕਰਤ ਬਰਜ਼ੋਰੀ<br>
ਸਖੀ ਸਬ ਮਿਲਕੇ ਕਰਤ ਠਠੋਰੀ<br>
ਐਸੋ ਰੇ ਰਸੀਆ<br>
ਜਾਨੇ ਨ ਪੀਰ ਪਰਾਈ।

ਸਰਗਮਾਂ, ਤਾਨਾਂ, ਮੁਰਕੀਆਂ, ਪਲਟਿਆਂ ਦਾ ਸੁਹਾਣਾ ਜੋੜ, ਪਹਿਲਾਂ ਤੋਂ ਵੱਧ ਸੁਰੀਲੇ ਤੇ ਸਮਝਦਾਰੀ ਨਾਲ ਗਉਂ ਰਹੇ ਸਨ ਮੋਹਣ-ਸੁਖਦੇਵ ! ਹੱਥ ਉਠਾ ਉਠਾ ਕੇ ਰੜ੍ਹੇ ਹੋਏ ਕਲਾਕਾਰਾਂ ਵਾਂਗ ਲਗ ਰਹੇ ਸਨ। ਸੁਣਕੇ, ਜਾਪਦਾ ਸੀ ਸਤਿਗੁਰਾਂ ਨੇ ਆਪਣੇ ਬੂਟੇ ਪਿਉਂਦ ਕਰ ਲਏ ਹਨ। ਸੁਖਦੇਵ ਸਿੰਘ ਦੇ ਛੋਟੇ ਭਰਾ ਪਿੰਕੀ ਨੇ, ਜੁ ਭਰਵਾਂ, ਮੁਛ ਫੁਟਵਾਂ ਤੇ ਮਧਰ ਕੱਦਾ ਸੀ, ਤਬਲੇ ਦੇ ਭਾ ਦੀ ਬਣਾਈ ਰਖੀ।

8.45 ਤੇ ਗੁਣੀ ਕਲਾਕਾਰਾਂ ਪਾਸ ਸਤਿਗੁਰੂ ਜੀ ਨੇ ਆਪਣੇ ਸ਼ਾਗਿਰਦ ਦੀ ਹੋਲੀ ਸੁਣੀ। ਇਹ ਪੀਲੂ ਦੀ ਧਮਾਰ ਸੀ : ਆਇ ਗਈ ਸਭ ਖੇਲਤ ਹੋਰੀ। ਗੁਰੂ ਗੋਬਿੰਦ ਸਿੰਘ ਜੀ ਦੀ ਕਾਵਿ ਰਚਨਾ, ਜੁ ਸ਼ਿੰਗਾਰ ਰਸ ਨਾਲ ਸਰਾਬੋਰ ਸੀ, ਸਤਿਗੁਰੂ ਜਗਜੀਤ ਸਿੰਘ ਜੀ ਸੰਗੀਤ ਅਤੇ ਲੈਅ-ਬੱਧ ਕਰਕੇ ਸਿਖਾ ਰਹੇ ਸਨ। ਕਲਾਕਾਰ ਸਦਕੇ ਜਾ ਰਹੇ ਸਨ ਸੁਣ ਸੁਣ ਕੇ। ਇਸ ਵਿਚ ਤਿਹਾਈਆਂ ਦਾ ਆਨੰਦ ਵੱਖਰਾ ਸੀ। ਇਕ ਤਿਹਾਈ ਤਾਂ ਚੁਥਾਈ ਮਿੰਟ ਦੀ, ਅਸਲੋਂ ਚੁੱਪ ਵਾਲੀ ਸੀ, ਬਹੁਤ ਆਕਰਸ਼ਕ !

9.35 ਰਾਤ ਨੂੰ ਪੰ: ਗੋਪਾਲ ਕ੍ਰਿਸ਼ਨ ਜੀ ਦੀ ਵਿਚਿਤ੍ਰ ਵੀਣਾ ਸ਼ੁਰੂ ਹੋਈ। ਦੋ ਤੂੰਬਿਆਂ ਨੂੰ ਸੁਸੱਜਿਤ ਕਰਕੇ ਉਨ੍ਹਾਂ ਤੇ ਟਿਕਾਈ ਤੇ ਜੋੜੀ ਹੋਈ ਡਾਂਟੀ, ਉਸ ਉਤੇ ਉਭਰਵੇਂ ਸੁਰਬੰਦ। ਗੋਪਾਲ ਕ੍ਰਿਸ਼ਨ ਜੀ ਦਾ ਕੱਚ ਦੇ ਵੱਟੇ ਨਾਲ ਸੁਰ ਬਣਾਣੇ। ਵੱਟੇ ਅਤੇ ਮਿਜ਼ਰਾਬ ਦੀਆਂ ਤਾਰ ਛੋਹਾਂ ਨਾਲ ਬੇਜਾਨ ਸਾਜ਼ ਕੂਹਕ ਉਠਿਆ ਅਤੇ ਉਸ 'ਚੋਂ ਹੌਲੀ ਹੌਲੀ ਉਠਦੀਆਂ ਪਹਿਲਾਂ ਯਮਨ ਅਤੇ ਫੇਰ ਕਾਫ਼ੀ ਦੀਆਂ ਸੁਰਾਂ ਸਾਰੇ ਵਾਤਾਵਰਣ ਵਿਚ ਛਾ ਗਈਆਂ। ਆਲਾਪ, ਜੋੜ, ਝਾਲਾ ਦੇ ਅੰਤ ਉਤੇ ਪੰ: ਪ੍ਰੇਮ ਵਲਭ ਦੇ ਤਬਲੇ ਦੀ ਲੈਅ-ਉਤੇ ਵੀਣਾ-ਸੁਰਾਂ ਥਿਰਕਣ ਲਗੀਆਂ। ਕਲਾਕਾਰ ਦੀਆਂ ਤਾਰਾਂ ਉਤੇ ਨਚਦੀਆਂ ਉਂਗਲੀਆਂ ਸਰੋਤਿਆਂ ਦੀ ਸੁਰਤ ਨੂੰ ਆਪਣੇ ਨਾਲ ਨਚਾ ਰਹੀਆਂ ਸਨ। ਕਹਿੰਦੇ ਹਨ ਕਿ ਰਾਗ ਕਾਫ਼ੀ ਤੇ ਇੰਨੀ ਖੂਬਸੂਰਤ ਸੁਰ ਉਸਾਰੀ ਪਹਿਲਾਂ ਕਦੇ ਨਹੀਂ ਸੁਣੀ ਗਈ। ਪ੍ਰੇਮ ਵਲਭ ਤਾਂ ਬਿਨਾ ਹਿੱਲੇ ਡੁੱਲੇ ਆਪਣੀਆਂ ਉਂਗਲਾਂ

ਨਾਲ ਤਬਲੇ ਤੇ ਕਰਾਮਾਤ ਕਰ ਰਹੇ ਸਨ। ਹੋਲੀ ਠੁਮਰੀ ਵੀ ਕਾਫ਼ੀ ਵਿਚ ਹੀ ਸੁਣਾਈ ਗਈ। ਮੋਰ ਮੁਖੀ ਵਿਚਿਤਰ ਵੀਣਾ ਤੇ ਰਾਗ ਮਾਲਾ ਦਾ ਨਿਬਾਹ ਵੀ ਬੇਜੋੜ ਸੀ। ਇਹ ਸੁਖ ਸਰਿਤਾ ਰਾਤ 11. ਤਕ ਵਹਿੰਦੀ ਰਹੀ।

ਸਤਿਗੁਰੂ ਜੀ ਨੇ ਦੁਹਾਂ ਕਲਾਕਾਰਾਂ ਦੀ ਰੱਜ ਕੇ ਪ੍ਰਸੰਸਾ ਕੀਤੀ। ਸਤਿਗੁਰੂ ਜੀ ਤਾਂ ਸਭਾ ਸਮਾਪਤ ਕਰ ਮਸਤਾਨਗੜ੍ਹ ਚਲੇ ਗਏ ਅਤੇ ਕਲਾਕਾਰ ਛਕ-ਛਕਾ ਕੇ ਸਿੱਧੇ ਦਿੱਲੀ। ਕਾਰ ਹਾਜ਼ਰ ਖਲੋਤੀ ਸੀ।

## ਕਰਾਮਾਤ ?

ਸ. ਮਨਜੀਤ ਸਿੰਘ ਆਗਰੇ ਦੇ ਇਕ ਸਜਣ ਅਜ ਮਿਲੇ। ਚੱਲਦੀ ਗੱਲੇ ਉਨ੍ਹਾਂ ਕਿਹਾ : ਮੈਂ ਤਾਂ ਸਤਿਗੁਰਾਂ ਦੀ ਕਰਾਮਾਤ ਪ੍ਰਤਖ ਵੇਖੀ ਹੈ। ਫਰਵਰੀ ਮਹੀਨੇ ਜਦੋਂ ਸਤਿਗੁਰੂ ਜੀ ਆਗਰੇ ਪਧਾਰੇ। ਵਾਪਸੀ ਵੇਲੇ ਮੈਂ ਆਪਣੀ ਕਾਰ ਤੇ ਉਨ੍ਹਾਂ ਦੇ ਏ. ਸੀ. ਸੀ ਟੀ. ਸੈਲੂਨ ਤੇ ਛਡਣ ਆਇਆ। ਆਪ ਨਾਲ ਬੇਬੇ ਦਲੀਪ ਕੌਰ ਜੀ ਤੇ ਸੇਵਕ ਪੂਰਬਾ ਸਨ। ਗੱਡੀ ਨੂੰ ਚਲਾਇਆ ਤਾਂ ਬਰੇਕਾਂ ਫੇਲ। ਸਤਿਗੁਰਾਂ ਨੂੰ ਦੱਸਿਆ। ਉਨ੍ਹਾਂ ਹੁਕਮ ਕੀਤਾ : ਧਿਆਨ ਨਾਲ ਲਈ ਚਲੋ, ਹੁਣ ਵਕਤ ਨਹੀਂ ਅਟਕਣ ਦਾ। ਗੱਡੀ ਆਉਣ ਵਾਲੀ ਹੈ। 40 ਮੀਲ ਦੀ ਰਫ਼ਤਾਰ ਤੇ ਗੱਡੀ ਤੋਰ ਦਿਤੀ।

ਸਤਿਗੁਰਾਂ ਦੀ ਏਨੀ ਕਿਰਪਾ ਹੋਈ ਕਿ ਬਰੇਕ ਲਾਉਣ ਦੀ ਕਿਤੇ ਲੋੜ ਹੀ ਨਹੀਂ ਪਈ। ਸਟੇਸ਼ਨ ਤੇ ਆਇਆਂ ਇਕ ਆਦਮੀ ਸਾਹਮਣੇ ਆ ਗਿਆ। ਹੱਥ ਨਾਲ ਰੋਕ ਕੇ ਗੱਡੀ ਖਲ੍ਹਾਰੀ। ਸਤਿਗੁਰਾਂ ਨੂੰ ਵਿਦਾ ਕਰ ਵਾਪਸ ਆਏ ਤਾਂ ਗੱਡੀ ਹਰ ਤਰ੍ਹਾਂ ਠੀਕ ਸੀ। ਬਰੇਕਾਂ ਵੀ ਲਗਦੀਆਂ ਸਨ, ਹੋਰ ਨਿਕੇ ਮੋਟੇ ਨੁਕਸ ਵੀ ਆਪਣੇ ਆਪ ਦਰੁਸਤ ਹੋ ਗਏ।

## ਭੰਨ ਕੇ ਸਿੱਧਾ ਕੀਤਾ

ਪਿਛਲੇ ਸਥਾਪਨਾ ਦਿਵਸ ਜੀਵਨ ਨਗਰ ਦੇ ਸਮੇਂ ਜਾਂ ਸ਼ਾਇਦ ਸੇਠ ਮਹਿੰਦਰ ਸਿੰਘ ਡਾਲਟਨ ਗੰਜ ਦੇ ਘਰ ਇਕ ਸੱਜਣ ਦੀ ਮੈਂ ਤਸਵੀਰ ਉਤਾਰੀ ਸੀ, ਸਿੰਘ ਟੇਢੀ ਪਗੜੀ ਵਾਲਾ ਸੀ। ਨਾਮ ਮੈਨੂੰ ਯਾਦ ਨਹੀਂ ਸੀ। ਅੱਜ ਰਾਤੀਂ ਸੜਕ ਤੇ ਜਾਂਦਿਆਂ ਬਿਜਲੀ ਦੇ ਚਾਨਣੇ ਉਹਨੂੰ ਪਛਾਣ, ਰੋਕ ਲਿਆ। ਨਾਮ ਪੁੱਛਿਆ ਤਾਂ ਉਸ ਅਜੀਤ ਸਿੰਘ ਦੱਸਿਆ।

ਹੋਰ ਗੱਲਾਂ ਬਾਤਾਂ ਦੌਰਾਨ ਉਸਨੇ ਆਪਣੀ ਹਡ ਬੀਤੀ ਇੰਜ ਸੁਣਾਈ : ਮੈਨੂੰ ਤਾਂ ਸਤਿਗੁਰਾਂ ਨੇ ਭੰਨ ਕੇ ਸਿੱਧਾ ਕੀਤਾ ਹੈ। ਨਾਮਧਾਰੀ ਤਾਂ ਮੈਂ ਹੈ ਨਹੀਂ। ਪਰ ਹੁਣ ਮੈਂ ਸਤਿਗੁਰਾਂ ਦਾ ਬੇਦਾਮ ਗ਼ੁਲਾਮ ਹਾਂ। ਗੁਰੂ ਘਰ ਨਾਲ ਮੇਰੀ ਏਨੀ ਵਿਰੋਧਤਾ ਸੀ ਅਤੇ ਅੰਦਰੋਂ ਮੈਨੂੰ ਏਨੀ ਜ਼ਿਆਦਾ ਨਫ਼ਰਤ ਸੀ ਕਿ ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਉਡਾ ਦੇਣਾ ਚਾਹੁੰਦਾ ਸਾਂ। ਇਸ ਕੰਮ ਲਈ ਹੈਂਡ ਗ੍ਰਨੇਡ ਕੋਲ ਰਖ ਵਕਤ ਦੀ ਉਡੀਕ ਕਰਦਾ ਰਿਹਾ ਕਿ ਕਦੋਂ ਮੈਨੂੰ ਸਮਾਂ ਮਿਲੇ ਤੇ ਇਹਨਾਂ ਦਾ ਕੰਮ ਤਮਾਮ ਕਰਾਂ। ਸਤਿਗੁਰੂ ਜਗਜੀਤ ਸਿੰਘ ਜੀ ਗੱਦੀ ਨਸ਼ੀਨ ਹੋਏ ਤਾਂ ਵੀ ਮੇਰੇ ਇਰਾਦੇ ਬਦ ਹੀ ਸਨ।

''ਸਬੱਬ ਅਜਿਹਾ ਬਣਿਆ ਕਿ ਮੈਂ ਐਕਸੀਡੈਂਟ ਦਾ ਸ਼ਿਕਾਰ ਹੋ ਗਿਆ। ਮੋਟਰ ਸਾਈਕਲ ਤੇ ਜਾਂਦਿਆਂ ਹਾਦਸੇ ਨਾਲ ਲੱਤ ਟੁੱਟ ਗਈ। ਹੋਰ ਵੀ ਗੁੱਝੀਆਂ ਤੇ ਪ੍ਰਗਟ ਅਨੇਕਾਂ ਸੱਟਾਂ ਲਗੀਆਂ। ਸਰਸਾ ਹਸਪਤਾਲ ਵਿਚ ਕਰਾਹ ਰਿਹਾ ਸਾਂ। ਦਰਦਾਂ ਨੂੰ ਡਾਕਟਰ ਆਰਾਮ ਨਹੀਂ ਪੁਜਾ ਸਕੇ। ਮੈਂ ਲਾਚਾਰਗੀ ਵਿਚ ਤਰਲੋ ਮੱਛੀ ਹੋ ਰਿਹਾ ਸਾਂ ਅਤੇ ਮਰ ਜਾਣ ਲਈ ਬੇਨਤੀਆਂ ਕਰ ਰਿਹਾ ਸਾਂ।

''ਇਕ ਦਿਨ ਮੇਰੀ ਮਾਂ ਚਾਅ ਨਾਲ ਭੱਜੀ-ਭੱਜੀ ਆਈ। ਉਹ ਮੇਰੇ ਗੁਰੂ-ਵਿਰੋਧ ਦੇ ਹਮੇਸ਼ਾ ਖ਼ਿਲਾਫ਼ ਰਹੀ ਸੀ, ਅਤੇ ਇਸ ਹਾਦਸੇ ਨੂੰ ਵੀ ਉਹ ਗੁਰੂ ਵਲੋਂ ਮਾਰ ਪਈ ਸਮਝਦੀ ਸੀ। ਤੇ ਸਤਿਗੁਰਾਂ ਨੂੰ ਮਨ ਹੀ ਮਨ ਅਰਦਾਸਾਂ ਕਰਦੀ ਸੀ ਕਿ ਸਤਿਗੁਰੂ ਕਿਰਪਾ ਕਰਨ, ਬੱਚਾ ਠੀਕ ਹੋ ਜਾਵੇ ਤਾਂ ਮੈਂ ਚਰਨੀਂ ਲਾਵਾਂ।

''ਖਉਰੇ ਮੇਰੀ ਮਾਂ ਦੀ ਹੀ ਸੁਣੀ ਗਈ। ਡਾਕਟਰਾਂ ਮੈਨੂੰ ਪੀੜੋਂ ਆਰਾਮ ਕਰਨ ਲਈ ਮੇਰੀ ਲੱਤ ਹੀ ਕੱਟ ਦੇਣ ਦਾ ਪ੍ਰੋਗਰਾਮ ਬਣਾ ਲਿਆ। ਅਗਲੇ ਦਿਨ ਮੇਰਾ ਉਪਰੇਸ਼ਨ ਸੀ ਤੇ ਮੈਂ ਇਕ ਟੰਗਾ ਹੋ ਜਾਣਾ ਸੀ। ਸੋਚਦਾ ਸਾਂ ਜੇ ਲੱਤ ਕੱਟੀ ਜਾਕੇ ਵੀ ਮੈਨੂੰ ਪੀੜੋਂ ਆਰਾਮ ਹੋ ਜਾਇ ਤਾਂ ਗੱਲ ਸਸਤੀ ਹੈ। ਪਰ ਮੇਰੀ ਮਾਈ ਨੇ ਆਕੇ ਆਖਿਆ : ਸਤਿਗੁਰੂ ਜਗਜੀਤ ਸਿੰਘ ਜੀ ਨੇ ਰਾਤੀਂ ਸੁਪਨੇ ਵਿਚ ਦਰਸ਼ਨ ਦੇ ਕੇ ਆਖਿਆ ਹੈ, ਕਿ ਅਜੀਤ ਸਿੰਘ ਦੀ ਏਥੇ ਲੱਤ ਨ ਕਟਾਓ, ਕਰਮ ਸਿੰਘ ਹੱਡੀਆਂ ਦੇ ਮਾਹਰ ਕੋਲ ਅੰਮ੍ਰਿਤਸਰ ਲੈ ਜਾਓ। ਅਤੇ ਨਾਲ ਅਜੀਤ ਸਿੰਘ ਦਾ ਲੜਕਾ ਜਾਵੇ।

ਆਪਣੀ ਮਾਂ ਦੀ ਸ਼ਰਧਾ ਨੂੰ ਮੁਖ ਰਖ, ਨਾਬਾਲਗ ਛੋਕਰੇ, ਆਪਣੇ ਲੜਕੇ ਨੂੰ ਨਾਲ ਲੈ, ਨੀਂਦ ਦੀਆਂ ਗੋਲੀਆਂ ਖਾਂਦਾ, ਸਰਸਾ ਹਸਪਤਾਲੋਂ ਛੁਟੀਆਂ ਲੈ ਕੇ ਤੁਰ ਪਿਆ। ਅੰਮ੍ਰਿਤਸਰ ਗਿਆ। ਸਬੱਬ ਨਾਲ ਅਗੋਂ ਡਾ: ਕਰਮ ਸਿੰਘ ਨਾ ਮਿਲਿਆ ਅਤੇ ਇਕ ਹੋਰ ਆਦਮੀ ਮਿਲ ਪਿਆ ਜਿਸ ਨੇ ਮੈਨੂੰ ਕਿਸੇ ਪਿੰਡ ਦਾ ਨਾਂ ਦੱਸ, ਉਸ ਬੰਦੇ ਨੂੰ ਮਿਲਣ ਲਈ ਆਖਿਆ। ਉਹਦੇ, ਮੇਰੇ ਸਰੀਰ ਨੂੰ ਹੱਥ ਲਾਉਣ ਨਾਲ ਹੀ, ਮੈਨੂੰ ਆਰਾਮ ਆਉਣ ਲਗ ਪਿਆ ਤੇ ਮੈਂ 5-4 ਦਿਨਾਂ ਵਿਚ ਅਸਲੋਂ ਨੌ ਬਰ ਨੌ ਹੋ ਆਪਣੇ ਘਰ ਆ ਗਿਆ।

''ਮਾਤਾ ਮੇਰੀ ਮੈਨੂੰ ਗੁਰੂ ਚਰਨਾਂ ਵਿਚ ਲੈ ਗਈ ਤੇ ਜਿਵੇਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੇਰੇ ਤੇ ਬਖਸ਼ਸ਼ ਕੀਤੀ ਉਹਦੀ ਗੱਲ ਮੈਂ ਕੀ ਕਰ ਸਕਦਾ ਹਾਂ।

''ਮੈਂ ਵਿਲੋਕੇ ਵਾਲੇ ਸੇਠਾਂ ਦੀ ਜ਼ਮੀਨ ਤੇ ਕਾਬਜ਼ ਸਾਂ। ਕੋਈ ਕਾਨੂੰਨ ਮੈਥੋਂ ਉਨ੍ਹਾਂ ਦੀ ਜ਼ਮੀਨ ਨਹੀਂ ਸੀ ਛੁਡਾ ਸਕਦਾ। ਪਰ ਸਤਿਗੁਰੂ ਜੀ ਨੇ ਮੇਰੇ ਅੰਦਰ ਐਸੀ ਗੱਲ ਲੈ ਆਂਦੀ ਕਿ ਮੈਂ ਆਪ ਸਿੱਧਿਆਂ ਜਾ ਕੇ ਅਰਜ਼ ਕੀਤੀ : ਦੀਨ ਦਿਆਲ, ਸੇਠਾਂ ਦੀ ਜ਼ਮੀਨ ਦਾ ਮੇਰੇ ਤੋਂ ਕਬਜ਼ਾ ਲੈ ਲਓ, ਜਾਂ ਕਿਸੇ ਨੂੰ ਦਿਵਾ ਦਿਓ। ਮੈਨੂੰ ਉਸ ਜ਼ਮੀਨ ਦੀ ਲੋੜ ਨਹੀਂ।

''ਸੇਠਾਂ ਨੂੰ ਕਈ ਏਕੜ ਜ਼ਮੀਨ ਮਿਲ ਗਈ। ਮੈਨੂੰ ਸਤਿਗੁਰਾਂ ਆਪ ਹੀ ਕਿਰਪਾ ਕਰਕੇ ਕੁਛ ਮੁਆਵਜ਼ਾ ਦਿਵਾਇਆ। ਪਰ ਮੈਨੂੰ ਸਤਿਗੁਰੂ ਜੀ ਦੇ ਮਨ ਦੇ ਨੇੜੇ ਲਿਆਉਣ ਦੇ ਸੇਠ ਮਹਿੰਦਰ ਸਿੰਘ ਡਾਲਟਨ ਗੰਜ ਵਾਲੇ ਨੇ ਹੀ ਜਤਨ ਕੀਤੇ ਹਨ। ਹੁਣ ਤਾਂ ਸੱਚੇ ਪਾਤਸ਼ਾਹ ਜਿਵੇਂ ਤੇ ਜਿਥੇ ਚਾਹੁਣ ਬੰਦਾ ਹਾਜ਼ਰ ਹੁੰਦਾ ਹੈ।''

ਲੇਖਕ ਨੇ ਉਸ ਦਾ ਪਿੰਡ ਪੁੱਛਿਆ ਤਾਂ ਉਸ ਚਾਕੂਆਂ ਵਾਲੀ ਅਹਿਲੀ ਜ਼ਿਲਾ ਸਰਸਾ ਦੱਸਿਆ ।

**4 ਮਾਰਚ 1980, ਮੰਗਲਵਾਰ**
**ਹੋਲਾ ਰਾਣੀਆਂ**

## ਕੜਾਹ ਪ੍ਰਸ਼ਾਦ ਦੇ ਗੱਫੇ

ਸਾਧ ਸੰਗਤ ਨੂੰ ਰਾਤੀਂ ਸਪਸ਼ਟ ਕਰ ਦਿਤਾ ਗਿਆ ਸੀ ਕਿ ਸਵੇਰੇ ਆਸਾ ਦੀ ਵਾਰ ਵਿਚ 5.30 ਪਿਛੋਂ ਪੰਡਾਲ ਵਿਚ ਦਾਖਲਾ ਬੰਦ ਹੋ ਜਾਵੇਗਾ ਸੁ ਕੀਰਤਨ ਅਤੇ ਦਰਸ਼ਨ ਦੇ ਪ੍ਰੇਮੀ 5.30 ਤੋਂ ਪਹਿਲੋਂ ਪਹਿਲੋਂ ਆ ਜਾਣ । ਮੈਂ ਮੰਚ ਤੋਂ ਉਠ ਕੇ ਝਾਤ ਮਾਰੀ ਤਾਂ ਪੰਡਾਲ ਦੀਆਂ ਕੋਰਾਂ ਹੀ ਜ਼ਰਾ ਛਿੱਦਰੀਆਂ ਲਗੀਆਂ ਨਹੀਂ ਤਾਂ ਸੰਗਤਾਂ ਠਸਾਠਸ ਦੀ ਹਾਲਤ ਵਿਚ ਸਨ । ਕੀਰਤਨ ਸਤਿਗੁਰੂ ਜੀ ਦੀ ਅਗਵਾਈ ਵਿਚ ਚਲਦਾ ਰਿਹਾ । ਮਸਤਾਨੇ ਨਰ-ਨਾਰਾਂ ਦੀਆਂ ਕੂਕਾਂ ਅਤੇ ਹੂਕਾਂ ਵੀ ਸਮੇਂ ਸਮੇਂ ਸੁਣਾਈ ਦੇ ਜਾਂਦੀਆਂ ਰਹੀਆਂ ।

8 ਵਜੇ ਆਸਾ ਦੀ ਵਾਰ ਦਾ ਭੋਗ ਪਿਆ । ਤੇ ਏਥੇ ਜੁੜੀਆਂ ਸੰਗਤਾਂ ਨੂੰ ਠਾਕਰ ਜੀ ਦੁਆਰਾ ਅਨਾਊਂਸਮੈਂਟ ਨਾਲ ਇਥੇ ਹੀ ਪੰਗਤਾਂ ਵਿਚ ਬਹਾ ਦਿਤਾ ਗਿਆ । ਠਾਕਰ ਜੀ ਦੇ ਪ੍ਰਬੰਧ ਹੇਠ ਪ੍ਰਸ਼ਾਦੇ ਅਤੇ ਦੇਸੀ ਘਿਓ ਦਾ (ਤਿਹਾਵਲ) ਕੜਾਹ ਪ੍ਰਸ਼ਾਦ ਹਰੇਕ ਨੂੰ ਰੱਜਵਾਂ ਮਿਲਿਆ । ਸਾਰੇ ਲੋਕ ਕਹਿੰਦੇ ਸਨ : ਰਾਣੀਆਂ ਵਾਲਿਆਂ ਬੰਬ ਕੱਢ ਦਿਤੀ ਹੈ । ਪੰਡਾਲ ਤੋਂ ਬਾਹਰ ਵੀ ਸਾਰੀ ਸੰਗਤ ਤੇ ਲੰਗਰ ਵਿਚ ਪ੍ਰਸ਼ਾਦ ਛਕਣ ਵਾਲਿਆਂ ਨੂੰ ਉਹਨਾਂ ਦੀ ਇਛਾ ਅਨੁਸਾਰ ਕੜਾਹ ਪ੍ਰਸ਼ਾਦ ਮਿਲਿਆ ।

## ਰੁਝੇਵੇਂ ਭਰਿਆ ਦਿਨ

ਰਾਤੋ ਰਾਤ ਸੰਗਤ ਹੋਰ ਵੀ ਬਹੁਤ ਆ ਚੁਕੀ ਸੀ । ਕੀ ਰਾਣੀਆਂ ਦੇ ਬਾਜ਼ਾਰ, ਕੀ ਸਰਸਾ-ਜੀਵਨ ਨਗਰ ਰੋਡ ਤੇ ਕੀ ਪੰਡਾਲ, ਹਰ ਪਾਸੇ ਸਫੇਦ ਬਸਤਰਾਂ ਵਾਲਿਆਂ ਦੀ ਭਰਮਾਰ ਸੀ । ਪਿੰਡ ਦੇ ਸਮੁਚੇ ਘਰਾਂ ਵਿਚ ਵੀ ਨਾਮਧਾਰੀ ਹੀ ਨਜ਼ਰ ਪੈਂਦੇ ਸਨ । ਹਰ ਪਾਸੇ ਚਹਿਲ ਪਹਿਲ ਸੀ । ਰੇੜ੍ਹੀਆਂ, ਦੁਕਾਨਾਂ ਵਾਲੇ ਵੀ ਖ਼ੁਬ ਤੇ ਉਨ੍ਹਾਂ ਦੁਆਲੇ ਝੁਰਮਟਾਂ ਦੇ ਰੂਪ ਵਿਚ ਜੁੜੇ ਹੋਏ ਲੋਕ ਵੀ ਬੇਅੰਤ ! ਸਾਧ ਸੰਗਤ ਨੂੰ ਡੇਰਿਆਂ ਅਤੇ ਛਕਣ-ਛਕਾਣ ਵਲੋਂ ਤਸੱਲੀ ਸੀ ।

ਸਾਈਕਲਾਂ ਅਤੇ ਜੋੜਿਆਂ ਦੀ ਸੰਭਾਲ ਦਾ ਜ਼ਿਮੇਂਵਾਰੀ ਭਰਿਆ ਕੰਮ ਪਿੰਡ ਹਾਰਨੀਆਂ (ਸਰਸਾ) ਦੇ ਨੌਜਵਾਨ ਅਤੇ ਬੱਚੇ ਕਰ ਰਹੇ ਸਨ । ਡੇਰੇ ਆਦਿ ਦਾ ਪ੍ਰਬੰਧ ਸੰਤ ਬਲਵੰਤ ਸਿੰਘ ਐਲਨਾਬਾਦ ਅਤੇ ਸੰਤ ਬੇਅੰਤ ਸਿੰਘ ਸੋਖਲ, ਰਾਣੀਆਂ ਵਾਲੇ ਸਿੰਘਾਂ ਦੀ ਸਹਾਇਤਾ ਨਾਲ ਸੇਵਾ ਭਾਵਨਾ ਨਾਲ ਨਿਬਾਹ ਰਹੇ ਸਨ ।

ਅੱਜ ਦੇ ਪ੍ਰੋਗਰਾਮ ਵਿਚ ਸ਼ਾਮਲ ਸਨ :

—ਪੰਡਾਲ ਵਿਚ ਜਥੇਦਾਰਾਂ ਵਲੋਂ ਹੱਲੇ ਦੇ ਦੀਵਾਨ ।

—ਪਾਠਾਂ ਦੇ ਮੁਕਾਬਲੇ ।

—ਨਾਮਧਾਰੀ ਦਰਬਾਰ ਦੀ ਮੀਟਿੰਗ (ਠਾਕਰ ਜੀ ਦੇ ਡੇਰੇ) ।

—ਨਾਮਧਾਰੀ ਵਿਦਿਅਕ ਜਥੇ ਦੀ ਇਕਤਰਤਾ ।

ਮੇਰੀ ਜ਼ਿਮੇਂਵਾਰੀ ਸ਼ੁਧ ਪਾਠ ਮੁਕਾਬਲੇ ਦੀ ਜੱਜੀ ਸੀ, ਸੋ ਮੈਨੂੰ ਦਰਬਾਰ ਜਾਂ ਵਿਦਿਅਕ ਸਰਗਰਮੀਆਂ ਬਾਰੇ ਨ ਪਤਾ ਕਰਨ ਦਾ ਸਮਾ ਮਿਲਿਆ ਨ ਕਿਸੇ ਹੋਰ ਪਾਸਿਓਂ ਭਿਣਕ ਪਈ ।

## ਸ਼੍ਰੀ ਦਸਮ ਗ੍ਰੰਥ ਪਾਠ ਦਾ ਮੁਕਾਬਲਾ

ਪੰਡਾਲ ਵਿਚ ਦਿੱਲੀ ਦੇ ਜਥੇਦਾਰ ਗੁਰਦੀਪ ਸਿੰਘ-ਜਥੇਦਾਰ ਸੇਵਾ ਸਿੰਘ ਦਿੱਲੀ ਅਤੇ ਜਥੇਦਾਰ ਨਿਰੰਜਨ ਸਿੰਘ ਕੱਕਤ ਦੇ ਹੱਲੇ ਦੇ ਦੀਵਾਨ ਚਲਦੇ ਰਹੇ । ਸਰੋਤਿਆਂ ਦੀ ਭਰਪੂਰਤਾ ਜਥੇਦਾਰਾਂ ਦਾ ਦਿਲ ਲਾਉਣ ਵਾਲੀ ਸੀ ।

ਪਾਠਾਂ ਬਾਰੇ ਮੁਕਾਬਲੇ ਵਿਚ ਭਾਗ ਲੈਣ ਵਾਲੇ ਸੰਤ ਬਲਵੰਤ ਸਿੰਘ ਕਿਆਮਪੁਰੀ ਦੇ ਘਰ, ਛੱਤ ਉਤੇ ਜੁੜ ਬੈਠੇ । ਮਹਾਰਾਜ ਬੀਰ ਸਿੰਘ ਜੀ, ਠਾਕੁਰ ਦਲੀਪ ਸਿੰਘ ਜੀ, ਸ. ਹਰੀ ਸਿੰਘ ਵਡਾਣੀਆ ਤੇ ਸੰਤ ਮੇਹਰ ਸਿੰਘ ਕਾਨਪੁਰੀ ਨੇ ਦਸਮ ਗ੍ਰੰਥ ਦੇ ਪਾਠਾਂ ਦੀ ਜੱਜੀ ਕੀਤੀ ।

ਕੁਲ ਪੰਜ ਪਾਠੀਆਂ ਇਸ ਵਿਚ ਭਾਗ ਲਿਆ : ਸ਼੍ਰੀ ਬਚਿੱਤਰ ਸਿੰਘ ਬੀੜ, ਸ਼੍ਰੀ ਹਰਭਜਨ ਸਿੰਘ ਪਰਵਾਨਾ, ਸੰਤ ਨਗਰ; ਸ਼੍ਰੀ ਹਰਭਜਨ ਸਿੰਘ ਵਿਰਕ, ਮਾ: ਦਰਸ਼ਨ ਸਿੰਘ ਸੰਤ ਨਗਰ ਅਤੇ ਸੰਤ ਕਰਤਾਰ ਸਿੰਘ ਪਉੜੀ । ਜਿੱਤ ਹਾਸਲ ਕੀਤੀ :

ਪਹਿਲਾ ਨੰ: ਮਾ: ਦਰਸ਼ਨ ਸਿੰਘ, ਸੰਤ ਨਗਰ

ਦੂਜਾ ਨੰ: ਸ਼੍ਰੀ ਬਚਿਤਰ ਸਿੰਘ ਬੀੜ

## ਆਦਿ ਪਾਠ ਮੁਕਾਬਲਾ

ਇਸ ਮੁਕਾਬਲੇ ਵਾਸਤੇ ਜੱਜ ਸਨ : ਮਾ: ਦਰਸ਼ਨ ਸਿੰਘ ਸੰਤ ਨਗਰ, ਸੰਤ ਬਲਕਾਰ ਸਿੰਘ ਸਮਰਾਲਾ, ਸਾਬਕਾ ਸੇਵਕ, ਸੰਤ ਸੁੰਦਰ ਸਿੰਘ ਫਰੀਦ ਜੀ ਤੇ ਸ਼੍ਰੀ ਪਰਵਾਨਾ ਸੰਤ ਨਗਰ, ਪ੍ਰੀਤਮ ਸਿੰਘ ਕਵੀ ਤੇ ਸ. ਹਰੀ ਸਿੰਘ ਵਡਾਣੀਆ ।

ਆਦਿ ਗ੍ਰੰਥ ਜੀ ਦੇ ਪਾਠ ਮੁਕਾਬਲੇ ਵਿਚ 20 ਜਣਿਆਂ ਭਾਗ ਲਿਆ ਜਿਨ੍ਹਾਂ 'ਚੋਂ ਹੇਠ ਲਿਖੇ ਸਫਲ ਹੋਏ :

ਪਹਿਲਾ ਨੰਬਰ : ਸ਼੍ਰੀ ਬਚਿਤਰ ਸਿੰਘ, ਬੀੜ

ਦੂਜਾ ਨੰਬਰ : ਸ਼੍ਰੀ ਹਰਭਜਨ ਸਿੰਘ ਵਿਰਕ, ਸੰਤ ਨਗਰ

ਤੀਜਾ ਨੰਬਰ : ਸ਼੍ਰੀ ਅਜੀਤ ਸਿੰਘ, ਬੀੜ

ਮਾਈਆਂ ਦਾ ਵੱਖਰਾ ਤੇ ਪਰਸਪਰ ਮੁਕਾਬਲਾ ਸੀ । ਕੁਲ ਸੱਤ ਬੀਬੀਆਂ ਭਾਗ ਲਿਆ, ਹੇਠ ਲਿਖੀਆਂ ਜੇਤੂ ਰਹੀਆਂ :

ਪਹਿਲਾ ਦਰਜਾ : ਬੀਬੀ ਕਰਤਾਰ ਕੌਰ, ਸੰਤ ਨਗਰ

ਦੂਜਾ ਦਰਜਾ : ਬੀਬੀ ਗੁਰਸ਼ਰਨ ਕੌਰ, ਕਾਨਪੁਰ

ਤੀਜਾ ਦਰਜਾ : ਬੀਬੀ ਜਸਪਾਲ ਕੌਰ, ਕਰੀ ਵਾਲਾ

ਸ੍ਰੀ ਦਸਮ ਗ੍ਰੰਥ ਦੇ ਪਾਠ ਮੁਕਾਬਲੇ ਵਿਚੋਂ ਕੇਵਲ ਬੀਬੀ ਪ੍ਰਕਾਸ਼ ਕੌਰ ਸੁਪਤਨੀ ਸੰਤ ਨਿਹਾਲ ਸਿੰਘ ਹਿਸਾਰ ਹੌਸਲਾ ਵਧਾਊ ਨੰ: ਲੈ ਸਕੀ ।

## ਕੰਠੋਂ ਪਾਠ ਮੁਕਾਬਲਾ

ਮੂੰਹ ਜ਼ਬਾਨੀ ਬਾਣੀ ਸੁਣਾਨ ਵਾਲਿਆਂ ਵਿਚੋਂ ਕੇਵਲ ਸੰਤ ਦਰਸ਼ਨ ਸਿੰਘ ਕਰੀ ਵਾਲੇ (ਸਰਸਾ) ਦੇ ਜਿਤੇ । ਇਸ ਵਿਚ ਸਣੇ ਬੀਬੀਆਂ ਸੱਤ ਜਣਿਆਂ ਹੀ ਭਾਗ ਲਿਆ ।

—ਅਸੀਂ (ਜੱਜ ਲੋਕ) 1.30 ਵਜੇ ਦੁਪਹਿਰ ਤਕ ਖ਼ੂਬ ਰੁਝੇ ਰਹੇ ।

—ਇਸ ਵਾਰ ਪਿਛਲੇ ਮੇਲੇ ਜਿੰਨਾ ਉਤਸ਼ਾਹ ਪਾਠ ਮੁਕਾਬਲਿਆ ਵਿਚ ਨਹੀਂ ਸੀ ।

## ਸ਼ਾਮ ਦਾ ਦੀਵਾਨ

ਸੰਗਤ ਵਲੋਂ ਭਰ ਉਛਲਵੇਂ ਪੰਡਾਲ ਵਿਚ, ਸ੍ਰੀ ਸਤਿਗੁਰੂ ਜੀ ਦੇ ਸਨਮੁਖ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਉਪਦੇਸ਼ ਸੁਣਦਿਆਂ 2 ਤੋਂ 3 ਤਕ ਨਾਮ ਸਿਮਰਨ ਹੋਇਆ । ਫਿਰ ਸਵਾ ਘੰਟਾ ਰਾਗੀਆਂ ਦਾ ਕੀਰਤਨ, "ਹਉ ਫਿਰਉ ਦੀਵਾਨੀ ਆਵਲ ਬਾਵਲ"... ਪ੍ਰਮਾਣਾਂ ਦੀਆਂ ਝੜੀਆਂ । ਆਨੰਦ ਹੀ ਆਨੰਦ ।

## ਸ੍ਰੀ ਓ. ਪੀ. ਮਹਿਰਾ

ਠਾਕੁਰ ਦਲੀਪ ਸਿੰਘ ਜੀ ਦਾ ਧਿਆਨ ਕਿਉਂਕਿ ਹਾਕੀ ਵਲ ਵਿਸ਼ੇਸ਼ ਹੈ, ਇਸ ਲਈ, ਹਾਕੀ ਖੇਡਦੇ ਨਾਮਧਾਰੀ ਬੱਚਿਆਂ ਨੂੰ ਉਤਸਾਹਤ ਕਰਨ ਲਈ, ਰਾਣੀਆਂ ਦੀ ਸੰਗਤ ਵਲੋਂ ਇਹਨਾਂ ਨੂੰ ਇਨਾਮ ਦਿਵਾਣੇ ਸਨ । ਸੋ ਠਾਕੁਰ ਸ਼ਮਸ਼ੇਰ ਸਿੰਘ ਜੀ ਨੇ ਰੀਟਾਇਰਡ ਚੀਫ ਏਅਰ ਮਾਰਸ਼ਲ, ਨੈਸ਼ਨਲ ਉਲੰਪਿਕ ਕਮੇਟੀ ਦੇ ਚੇਅਰਮੈਨ ਅਤੇ ਆਪਣੇ ਸਹਿਪਾਠੀ ਸ੍ਰੀ ਓਮ ਪ੍ਰਕਾਸ਼ ਮਹਿਰਾ ਨੂੰ ਆਪਣੇ ਨਾਲ ਰਾਣੀਆਂ ਹੋਲੇ ਦੇ ਅਵਸਰ ਤੇ ਗੁਰੂ ਦਰਸ਼ਨਾਂ ਹਿਤ ਲੈ ਆਂਦਾ । ਉਹ ਦੀਵਾਨ ਵਿਚ ਹਾਜ਼ਰ ਹੋਏ, ਨਮਸਕਾਰ ਕੀਤੀ, ਮਾਣ ਬਖਸ਼ੇ ਸਥਾਨ ਤੇ ਬੈਠੇ ਤਾਂ ਸ. ਹਰਵਿੰਦਰ ਸਿੰਘ ਹੰਸਪਾਲ (ਦਿੱਲੀ) ਨੇ ਥੋੜੇ, ਗੁੰਦਵੇਂ ਅਤੇ ਚੋਣਵੇਂ ਸ਼ਬਦਾਂ ਨਾਲ ਸ੍ਰੀ ਓ. ਪੀ. ਮਹਿਰਾ ਦੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਗਤ ਨੂੰ ਵਾਕਫ਼ੀ ਕਰਵਾਈ ।

ਸ੍ਰੀ ਮਹਿਰਾ ਨੇ ਉਠ ਕੇ ਆਪਣੇ ਵਲੋਂ ਸ੍ਰੀ ਸਤਿਗੁਰੂ ਜੀ ਅਤੇ ਨਾਮਧਾਰੀ ਸੰਗਤ ਦਾ ਧਨਵਾਦ ਕੀਤਾ ਕਿ ਉਨ੍ਹਾਂ ਨੂੰ ਏਥੇ ਬੁਲਾਉਣ ਦਾ ਸੁਭਾਗ ਅਤੇ ਮਾਣ ਬਖ਼ਸ਼ਿਆ ਗਿਆ ਹੈ । ਆਪਣੇ ਕਥਨ ਵਿਚ ਉਨ੍ਹਾਂ ਦੇਸ਼ ਦੇ ਖਿਡਾਰੀਆਂ ਦੀ ਹਿੰਮਤ, ਸਰਕਾਰਾਂ ਵਲੋਂ ਬੇਪਰਵਾਹੀ ਅਤੇ ਮਾੜੀ ਖੁਰਾਕ ਖਾਕੇ ਚੰਗੇ ਨਤੀਜੇ ਕਢਣ ਦੀ ਯੋਗਤਾ ਨੂੰ ਪਰਵਾਨ ਕੀਤਾ ਅਤੇ ਦੱਸਿਆ ਕਿ ਜੇ ਬਾਹਰਲੇ ਦੇਸ਼ਾਂ ਵਾਂਗ ਅਸੀਂ ਖਿਡਾਰੀਆਂ ਦੀ ਰਿਹਾਇਸ਼, ਖ਼ੁਰਾਕ ਅਤੇ ਹੌਸਲਾ ਅਫ਼ਜ਼ਾਈ ਦਾ ਪ੍ਰਬੰਧ ਕਰੀਏ ਤਾਂ ਸਦਾ ਜੇਤੂ ਨਤੀਜੇ ਪ੍ਰਾਪਤ ਹੋਣ ।

ਕੋਈ 3 ਕੁ ਮਿੰਟ ਹੀ ਮਹਿਰਾ ਸਾਹਿਬ ਬੋਲੇ। ਉਪਰੰਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਭਾਵ ਦੇ ਸ਼ਬਦ ਆਖੇ : ਭਾਰਤ ਨੇ ਇਹ ਲੀਹ ਅਪਨਾਈ ਹੈ ਕਿ ਇਸ ਉਤੇ ਰਾਜ ਕਰਨ ਵਾਲੇ ਵਿਅਕਤੀ ਵੋਟਾਂ ਨਾਲ ਚੁਣੇ ਜਾਣ। ਚੋਣਾਂ ਉਤੇ ਕਰੋੜਾਂ ਰੁਪਏ ਖਰਚ ਹੁੰਦੇ ਹਨ। ਇਸ ਧਨ ਦਾ ਜੇ ਚੌਥਾ ਹਿੱਸਾ ਵੀ ਖਿਡਾਰੀਆਂ ਅਤੇ ਖੇਡਾਂ ਉਤੇ ਕਰ ਦੇਈਏ ਤਾਂ ਅਸੀਂ ਛੇਤੀ ਹੀ ਮੂਹਰਲੀ ਕਤਾਰ ਵਿਚ ਆ ਸਕਦੇ ਹਾਂ।

"ਹੌਂ ਇਹ ਰਿਹਾ ਹੈ ਕਿ ਖੇਡਾਂ ਵਿਚ ਰਾਜਨੀਤੀ ਆ ਵੜੀ ਹੈ। ਜਿਸ ਪਾਰਟੀ, ਗਰੁੱਪ ਜਾਂ ਧੜੇ ਦੇ ਲੋਕ ਮਨਿਸਟਰੀਆਂ ਵਿਚ ਆਏ ਉਸੇ ਦੇ ਯੋਗ ਅਯੋਗ ਖਿਡਾਰੀ, ਕੌਮੀ ਕੌਮਾਂਤਰੀ ਟੀਮਾਂ ਵਿਚ ਚੁਣੇ ਗਏ। ਇਹ ਦੁਰਭਾਗ ਹੈ।

"ਲੋੜ ਇਸ ਗੱਲ ਦੀ ਹੈ ਕਿ ਭਾਵੇਂ ਕਿਸੇ ਵੀ ਧੜੇ ਜਾਂ ਧਰਮ ਦੇ ਜਵਾਨ ਵਧੀਆ ਖੇਡਦੇ ਹਨ, ਬਾਹਰਲੇ ਦੇਸਾਂ ਵਿਚ ਭੇਜੀਆਂ ਜਾਣ ਵਾਲੀਆਂ ਖਿਡਾਰੀ ਟੀਮਾਂ ਵਿਚ ਉਹੋ ਲਏ ਜਾਣ। ਇਹਨਾਂ ਦੀ ਖਾਧ ਖੁਰਾਕ ਵਲ ਵਧੇਰੇ ਧਿਆਨ ਦਿਤਾ ਜਾਣਾ ਚਾਹੀਦਾ ਹੈ। ਸਾਡੇ ਦੇਸ ਦੀ ਇਕ ਗੱਲ ਹੋਰ ਚੰਗੀ ਹੈ। ਹਿੰਸਾ ਰਹਿਤ ਖੁਰਾਕ ਖਾ ਕੇ ਵਧੀਆ ਮੱਲਾਂ ਮਾਰੀਆਂ ਜਾ ਸਕਦੀਆਂ ਹਨ।

"ਇਕ ਕਸ਼ਮੀਰੀ ਮੁਸਲਮਾਨ ਲਾਲ ਮਿਰਚ ਨਾਲ ਰੋਟੀ ਖਾਂਦਿਆਂ ਵੀ ਨਿੱਤ ਦੀ ਮਿਹਨਤ ਕਾਰਨ ਪਹਿਲਵਾਨੀ ਵਿਚ ਅੱਛਾ ਨਾਮ ਕਮਾਂਦਾ ਰਿਹਾ।

"1911 ਵਿਚ, ਜਾਰਜਪੰਚਮ ਦੀ ਤਾਜਪੋਸ਼ੀ ਸਮੇਂ, ਢੋਟੀਆਂ (ਲਾਇਲਪੁਰ) ਵਾਲਿਆਂ ਦੀ ਸ਼ਾਕਾਹਾਰੀ ਟੀਮ ਨੇ ਰੱਸਾ ਕਸ਼ੀ ਵਿਚ ਮੁਕਾਬਲੇ ਵਿਚ ਆਏ ਸਭਨਾਂ ਨੂੰ ਚਿੱਤ ਕਰ ਦਿਤਾ, ਇਸ ਪਾਸੇ ਵਧਣਾ ਚਾਹੀਦਾ ਹੈ। ਖਿਡਾਰੀਆਂ ਨੂੰ ਚਾਹੀਦਾ ਹੈ ਕਿ ਉਹ ਨੇਮ ਨਾਲ ਨਿੱਤ ਵਰਜ਼ਿਸ਼ ਕਰਨ, ਸਿਨਮਾ ਨ ਵੇਖਣ, ਕੁੜੀਆਂ ਮਗਰ ਨਾ ਨਜ਼ਰਾਂ ਦੁੜਾਨ ਨਾ ਫਿਰਨ।

"ਓ. ਪੀ. ਮਹਿਰਾ ਜੀ ਨੂੰ ਏਥੇ, ਆਪਣੇ ਵਿਚ ਵੇਖ ਕੇ ਖੁਸ਼ੀ ਹੋਈ ਹੈ। ਠਾਕੁਰ ਸ਼ਮਸ਼ੇਰ ਸਿੰਘ ਜੀ ਨੇ ਇਹ ਉੱਦਮ ਕੀਤਾ ਹੈ। ਮਹਿਰਾ ਸਾਹਿਬ ਹੰਢੇ ਵਰਤੇ ਸੱਜਣ ਹਨ। ਉਨ੍ਹਾਂ ਦੀਆਂ ਰਾਵਾਂ ਸਾਡੇ ਲਈ ਕੀਮਤੀ ਹੋਣਗੀਆਂ। ਸਾਨੂੰ ਮਨਮਰਜ਼ੀ ਦਾ ਕੋਚ ਨਹੀਂ ਮਿਲਦਾ। ਸਾਨੂੰ ਅਜਿਹੇ ਕੋਚ ਦੀ ਲੋੜ ਹੈ ਜੋ ਸਿਗਰਟ, ਮਾਸ ਸ਼ਰਾਬ ਆਦਿ ਨਾ ਵਰਤਦਾ ਹੋਵੇ। ਯੋਗ ਕੋਚਾਂ ਦੀ ਭਾਲ ਕਰਦੇ ਰਹਿੰਦੇ ਹਾਂ। ਜੇ ਸਾਨੂੰ ਕੋਈ ਮੁਨਾਸਬ ਬੰਦਾ ਮਿਲ ਜਾਏ ਤਾਂ ਅਸੀਂ ਆਪਣੇ ਬੱਚਿਆਂ ਨੂੰ ਉੱਚੀਆਂ ਤੋਂ ਉੱਚੀਆਂ ਸਿਖਰਾਂ ਤੇ ਪੁਚਾਉਣ ਦੇ ਯੋਗ ਹੋ ਸਕਦੇ ਹਾਂ।"

## ਹਾਕੀ ਖਿਡਾਰੀਆਂ ਨੂੰ ਇਨਾਮ

ਉਪਰੰਤ ਲਗਭਗ ਸਾਰੀ ਟੀਮ ਨੂੰ ਸ੍ਰੀ ਓ. ਪੀ. ਮਹਿਰਾ ਦੇ ਹੱਥੀਂ ਐਚ. ਐਮ. ਟੀ. ਦੀਆਂ ਘੜੀਆਂ ਇਨਾਮ ਦੇ ਤੌਰ ਦਿਤੀਆਂ ਗਈਆਂ। ਕੱਲਾ ਕੱਲਾ ਬੱਚਾ ਅੱਗੇ ਆਇਆ ਅਤੇ ਉਸ ਨੇ ਮੰਚ ਤੇ ਜਾਕੇ ਇਨਾਮ ਪ੍ਰਾਪਤ ਕੀਤਾ।

ਫਿਰ ਠਾਕੁਰ ਦਲੀਪ ਸਿੰਘ ਜੀ ਨੇ ਮੰਚ ਉਤੇ ਮਾਈਕ ਸਾਹਵੇਂ ਹੋ, ਮਹਿਰਾ ਸਾਹਿਬ ਦਾ ਧੰਨਵਾਦ ਕੀਤਾ ਅਤੇ ਬੱਚਿਆਂ ਦੀ ਪ੍ਰਗਤੀ ਲਈ ਸਹਿਯੋਗ ਦੀ ਬੇਨਤੀ ਕੀਤੀ। ਫਿਰ, ਠਾਕੁਰ ਜੀ ਨੇ ਇਸੇ ਬੱਚਾ-ਹਾਕੀ-ਟੀਮ ਵਿਚੋਂ ਵਿਸ਼ੇਸ਼ ਕਰ ਤਿੰਨ ਬੱਚੇ ਪੇਸ਼ ਕੀਤੇ ਜਿਨ੍ਹਾਂ ਪਿਛਲੇ ਸਾਲ ਕੰਠ-ਪਾਠ-ਮੁਕਾਬਲੇ ਵਿਚ ਵੀ ਜਿੱਤ ਪ੍ਰਾਪਤ ਕੀਤੀ ਸੀ।

ਅੰਤ ਉਤੇ, ਠਾਕੁਰ ਜੀ ਨੇ ਸ੍ਰੀ ਮਹਿਰਾ ਨੂੰ ਵਖਰਿਆਂ ਲੈ ਜਾਕੇ, ਬੱਚਿਆਂ ਵਿਚ ਖਲ੍ਹਾਰ ਕੇ ਫੋਟੋ ਕਸ਼ੀ ਕੀਤੀ। ਇਕ ਮੈਂ ਵੀ ਯਾਦਗਾਰੀ ਫੋਟੋ ਉਤਾਰੀ।

ਦੀਵਾਨ 5.30 ਸ਼ਾਮ ਤਕ ਸਮਾਪਤ ਹੋ ਗਿਆ। ਰਾਤੀਂ 7.00 ਤੋਂ ਕਵੀ ਦਰਬਾਰ ਹੋਣਾ ਸੀ।

## ਕਵੀ ਦਰਬਾਰ

ਹੋਲਾ ਮੇਲਾ ਰਾਣੀਆਂ ਦੀ ਆਖ਼ਰੀ ਰਾਤੇ ਇਕ ਜ਼ੋਰਦਾਰ ਕਵੀ ਦਰਬਾਰ ਸ੍ਰੀ ਜਗਦੀਸ਼ ਸਿੰਘ ਸੰਪਾਦਕ 'ਵਰਿਆਮ' ਦੀ ਸਕੱਤਰੀ ਹੇਠ ਹੋਇਆ। ਕਦੇ ਵੇਲਾ ਸੀ ਜਦੋਂ ਅਜਿਹੇ ਸਮਿਆਂ ਤੇ ਨਾਮਧਾਰੀ ਸਾਹਿਤ ਸਭਾ ਜੀਵਨ ਨਗਰ ਬੜੇ ਠਾਠ ਨਾਲ ਸ਼ਾਨਾਂ ਭਰਿਆ ਕਵੀ ਦਰਬਾਰ ਕੀਤਾ ਕਰਦੀ ਸੀ ਪਰ ਅੱਜ ਤਾਂ ਸਾਹਿਤ ਸਭਾ ਛਿੰਨ ਭਿੰਨ ਹੈ! ਕਈਆਂ ਨੂੰ ਮਿੱਠੇ ਸੁਪਨੇ ਵਾਂਗ ਯਾਦ ਹੈ।

ਅੱਜ ਮੇਰੇ ਲਈ ਵੀ ਸੁਭਾਗ ਦਾ ਦਿਨ ਸੀ। ਮੈਨੂੰ ਪ੍ਰਧਾਨਗੀ ਲਈ ਨਿਵਾਜਿਆ ਗਿਆ। ਚਹੁੰਆਂ ਕੋਨਿਆਂ ਤਕ ਸਰੋਤਿਆਂ ਨਾਲ ਠਸਾਠਸ ਭਰਿਆ ਪੰਡਾਲ ਕਵੀਜਨਾਂ ਨੂੰ ਉਤਸਾਹਤ ਕਰ ਰਿਹਾ ਸੀ। ਸੁਰਿੰਦਰ ਸਿੰਘ ਸੁਮਨ ਦਿੱਲੀ ਦੇ ਮਿੱਠੀਆਂ ਸੁਰਾਂ ਵਾਲੇ ਗੀਤ ਨਾਲ ਕਵੀ ਦਰਬਾਰ ਦੀ ਸ਼ੁਰੂਆਤ ਹੋਈ। ਕਵੀ ਦਰਬਾਰ ਬਾਹਲਾ ਚੁੱਟਵਾਂ ਤਾਂ ਨਹੀਂ ਕਿਹਾ ਜਾ ਸਕਦਾ ਪਰ ਗੁਰਦੇਵ ਸਿੰਘ ਕੋਇਲ ਦੇ ਗੀਤਾਂ ਅਤੇ ਆਵਾਜ਼ ਨੇ ਸਮਾਂ ਬੰਨ੍ਹੀ ਰਖਿਆ, 300/- ਤਕ ਉਹ ਸ਼ਲਾਘਾ ਵੀ ਲੈ ਗਿਆ। ਛਾਇਆ ਰਿਹਾ ਉਹ। ਸੁਮਨ ਭਾਵੇਂ ਸੰਗੀਤ ਕਲਾਕਾਰ ਵਧੀਆ ਹੈ ਪਰ ਇਸ ਇਕੱਠ ਵਿਚ ਕੋਇਲ ਦੀ ਭਰਵੀਂ ਅਤੇ ਸਿਧੀ ਸਾਦੀ ਮਿੱਠੀ ਆਵਾਜ਼ ਗੂੰਜਦੀ ਰਹੀ।

ਕਵੀ ਦਰਬਾਰ ਦੌਰਾਨ ਬਰਸਾਤ ਵੀ ਜਾਰੀ ਹੋ ਗਈ। ਕਿਣ ਮਿਣ ਵਿਚ ਵੀ ਸ਼ਰੋਤਾਜਨ ਟਿਕ ਕੇ ਬੈਠੇ ਰਹੇ। ਕਵੀ ਜਨਾਂ ਨੂੰ ਉਦਾਰਤਾ ਨਾਲ ਸਨਮਾਨ ਦੇਂਦੇ ਰਹੇ। ਬੈਂਕੋਕ ਤੋਂ ਆਈ ਬੀਬੀ ਸੁਰਜੀਤ ਕੌਰ, ਸੰਤ ਲਾਭ ਸਿੰਘ ਹੈਦਰਾਬਾਦ ਵਾਲੇ, ਸੰਤ ਤਰਲੋਕ ਸਿੰਘ ਐਲਨਾਬਾਦ, ਅਤੇ ਡਾਲਟਨ ਗੰਜ ਦੇ ਆਗੂ ਸਿਖਾਂ ਨੇ 5-5 ਰੁਪਏ ਕਵੀਆਂ ਨੂੰ ਦਾਦ ਦਿਤੀ। 2-2 ਰੁਪੈ ਦੇਣ ਵਾਲੇ ਤਾਂ ਅਨੇਕਾਂ ਸਨ। ਇਕ ਇਕ ਦੇਣ ਵਾਲਿਆਂ ਵੀ ਨਿਹਾਲ ਕੀਤਾ।

25 ਕਵੀਆਂ ਨੇ ਅੱਜ ਦੇ ਦਰਬਾਰ ਵਿਚ ਭਾਗ ਲਿਆ। ਨਾਮ ਹਨ : ਸੰਤ ਦਲੀਪ ਸਿੰਘ ਕਰੀ ਵਾਲਾ, ਸੰਤ ਗੁਰਚਰਨ ਸਿੰਘ, ਸੰਤ ਬਲਵੰਤ ਸਿੰਘ ਐਲਨਾਬਾਦ, ਮਾਸਟਰ ਹਰਸਾ ਸਿੰਘ, ਸਰਬ ਸੰਤ ਗੁਰਦਿਆਲ ਸਿੰਘ ਮੌਜੀ, ਜੁਗਿੰਦਰ ਸਿੰਘ ਸੇਵਕ, ਵਿਧਾਤਾ ਸਿੰਘ ਕਮਾਲ, ਬਲਬੀਰ ਸਿੰਘ ਢਿਲੋਂ, ਗੁਰਬਖ਼ਸ਼ ਸਿੰਘ ਰਾਮਪੁਰੀ, ਅਜੀਤ ਸਿੰਘ ਚੀਮਾ, ਸਰਵਿੰਦਰ ਸਿੰਘ, ਜੁਗਿੰਦਰ ਸਿੰਘ ਮੁਕਤਾ, ਬੇਅੰਤ ਸਿੰਘ ਸੋਖਲ, ਇਕਬਾਲ

ਸਿੰਘ ਮਨਚੰਦਾ (ਬੈਂਕੌਕ), ਸਤਨਾਮ ਸਿੰਘ ਮੁਕਤਾ, ਹਰਭਜਨ ਸਿੰਘ ਜੋਧਪੁਰੀ, ਤਾਰਾ ਸਿੰਘ ਅਨਜਾਣ, ਬਲਦੇਵ ਸਿੰਘ ਅੰਮ੍ਰਿਤਸਰ ਕਲਾਂ, ਗੁਰਦੇਵ ਸਿੰਘ ਕੋਇਲ, ਸੁਰਿੰਦਰ ਸਿੰਘ ਸੁਮਨ, ਵਰਿਆਮ ਸਿੰਘ ਪਿਆਸਾ, ਸਵਰਨ ਸਿੰਘ ਚੀਮਾ, ਦਰਸ਼ਨ ਸਿੰਘ, ਪਰਮਿੰਦਰ ਸਿੰਘ ਐਲਨਾਬਾਦ; ਸੰਤੋਖ ਸਿੰਘ ਸੰਤ ਨਗਰ ।

## 5 ਮਾਰਚ 1980, ਬੁਧਵਾਰ
## ਹੋਲਾ ਰਾਣੀਆਂ, ਅੰਤਮ ਦਿਨ

### ਆਸਾ ਦੀ ਵਾਰ

ਅਜ ਸਵੇਰੇ ਰਾਗੀਆਂ ਵਲੋਂ ਆਸਾ ਦੀ ਵਾਰ ਦਾ ਕੀਰਤਨ ਨ ਹੋ ਕੇ, ਸਤਿਗੁਰਾਂ ਦੀ ਆਗਿਆ ਅਨੁਸਾਰ, ਸੰਤ ਨਗਰ ਦੇ ਵਾਰਾ ਜਥੇ ਨੇ ਢੋਲਕ ਛੈਣੇ ਵਜਾ ਕੇ ਸਿਧੇ ਸਰਲ ਤਰੀਕੇ ਨਾਲ ਆਸਾ ਦੀ ਵਾਰ ਦਾ ਕੀਰਤਨ ਕੀਤਾ । ਮੁਖੀ ਸਨ : ਸੰਤ ਦਲੀਪ ਸਿੰਘ ਜਥੇਦਾਰ, ਸੰਤ ਬਲੀ ਸਿੰਘ 'ਵਹਿਮੀ', ਸੰਤ ਗੁਰਮੁਖ ਸਿੰਘ ਧਾਰਾ, ਸੰਤ ਗੁਰਬਖ਼ਸ਼ ਸਿੰਘ "ਹਰਸ਼ੈ", ਸੰਤ ਗੁਰਮੁਖ ਸਿੰਘ ਦਿੱਲੀ, ਸੰਤ ਗਿਆਨ ਸਿੰਘ ਜਥੇਦਾਰ, ਸੰਦੇ ਹਰਬੰਸ ਸਿੰਘ ਪਰਵਾਨਾ ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੀ ਆਪਣੇ ਪਾਸੇ ਦੀ ਅਗਵਾਈ ਕਰਦੇ ਰਹੇ ।

ਮੇਰੇ ਜਾਂਦਿਆਂ ਨੂੰ ਸਤਿਗੁਰੂ ਜੀ ਦੇ ਆਸਣ ਤੋਂ ਕੁਛ ਦੂਰਾਈ ਤੇ ਹਵਨ ਹੋ ਰਿਹਾ ਸੀ । ਦੁਆਲੇ ਜੋੜਿਆਂ ਦੇ ਬੈਠਣ ਲਈ ਵਿਛਾਈ ਹੋ ਰਹੀ ਸੀ । ਪੰਡਾਲ ਦਰਸ਼ਕਾਂ ਸਰੋਤਿਆਂ ਨਾਲ ਲਬਾਲਬ । ਇਸਤਰੀਆਂ ਦੀ ਗਿਣਤੀ ਵਧੇਰੇ ।

ਸਤਿਗੁਰੂ ਜੀ ਵਾਲੇ ਮੰਚ ਤੇ ਆਪ ਜੀ ਨੂੰ ਪਰਵਾਰਿਆ ਸੀ : ਮਹਾਰਾਜ ਬੀਰ ਸਿੰਘ ਜੀ, ਸੰਤ ਜਗਤਾਰ ਸਿੰਘ ਜੀ, ਪੂਰਬਾ ਮਹਿੰਦਰ ਸਿੰਘ, ਸੇਠ ਤਰਲੋਕ ਸਿੰਘ, ਅਵਤਾਰ ਸਿੰਘ ਅੰਮ੍ਰਿਤਸਰੀ, ਪੰ: ਗੋਪਾਲ ਸਿੰਘ, ਸ੍ਰੀ ਜਗਦੀਸ਼ ਸਿੰਘ 'ਵਰਿਆਮ', ਸੰਤ ਗੁਰਦੇਵ ਸਿੰਘ ਡਾਲਟਨ ਗੰਜ, ਸੰਤ ਬਲਕਾਰ ਸਿੰਘ ਸਾਬਕਾ ਸੇਵਕ ਅਤੇ ਸੰਗੀਤ ਸੰਬੰਧਤ ਸਾਰੀਆਂ ਹਸਤੀਆਂ ।

ਵਿਆਹ-ਵੇਦੀ ਕੇਲਿਆਂ ਦੇ ਥੰਮ੍ਹਿਆਂ ਤੇ ਪਤਰਾਂ ਨਾਲ ਸਜਾਈ ਤੇ ਫੁਲ ਹਾਰਾਂ ਨਾਲ ਸ਼ਿੰਗਾਰੀ ਗਈ ਸੀ । ਨਮਸਕਾਰਾਂ ਦਾ ਅਟੁਟ ਤਾਂਤਾ ਸਵੇਰੇ 4 ਵਜੇ ਤੋਂ ਜਾਰੀ ਰਿਹਾ ।

7 ਵਜਦੇ ਨੂੰ ਇਕ ਮੰਚ ਹੋਰ ਤਿਆਰ ਕਰਕੇ ਸ੍ਰੀ ਦਰਬਾਰ ਸਾਹਿਬ ਅਤੇ ਕੜਾਹ ਪ੍ਰਸ਼ਾਦ ਲੈ ਆਂਦਾ ਗਿਆ । ਬਸੰਤ ਦੀ ਵਾਰ ਸਮਾਪਤੀ ਤਕ ਆਨੰਦ ਕਰਵਾਣ ਵਾਲੇ ਜੋੜੇ ਯਥਾ ਸਥਾਨ ਆ ਬੈਠੇ, ਭਜਨ, ਅੰਮ੍ਰਿਤ, ਗੰਢ ਚਤਰਾਵੇ ਆਦਿ ਮਰਿਆਦਾ ਦੀ ਪੂਰਤੀ ਹੋ ਗਈ । 37 ਜੋੜੇ ਦੰਪਤੀ ਜੀਵਨ ਵਿਚ ਪਰਵੇਸ਼ ਕਰਨ ਲਈ ਤਿਆਰ ਬੈਠੇ ਸਨ ।

## ਭੂਪਿੰਦਰ-ਪੂਨਮ

ਮੈਂ ਸਤਿਗੁਰੂ ਜੀ ਵਾਲੇ ਮੰਚ ਉਤੇ ਆਪਣੇ ਬੈਠਣ ਲਈ ਜਗਹ ਬਣਾ ਲਈ। ਮੇਰੀ ਨਜ਼ਰ ਵਿਚ ਕੁਛ ਸਰੀਰ ਇੰਗਲੈਂਡ ਦੇ ਵੀ ਪਏ ਜਿਨ੍ਹਾਂ 'ਚੋਂ ਮੈਂ ਸੰਤ ਚੈਨਣ ਸਿੰਘ ਲੰਡਜ਼, ਤੇ ਸ. ਜਗਮੋਹਣ ਸਿੰਘ ਲੈਸਟਰ ਵਾਲਿਆਂ ਨੂੰ ਜਾਣਦਾ ਹਾਂ। ਸ. ਹਰਵਿੰਦਰ ਸਿੰਘ ਹੰਸਪਾਲ ਨੇ ਮੇਰੇ ਕੰਨ ਵਿਚ ਆ ਕੇ ਦੱਸਿਆ : ਰਾਤ ਪੂਨਮ (ਹੰਸਪਾਲ ਪੁੱਤਰੀ) ਦੇ ਵਿਆਹ ਦੀ ਆਗਿਆ ਹੋ ਗਈ ਹੈ। ਹੁਣੇ ਹੀ ਸੇਠ ਤਰਲੋਕ ਸਿੰਘ ਦੇ ਸਪੁਤਰ ਭੁਪਿੰਦਰ ਸਿੰਘ ਨਾਲ ਲਾਵਾਂ ਫੇਰੇ ਹੋ ਜਾਣਗੇ। ਪੂਨਮ ਅਜੇ ਛੋਟੀ ਹੈ ਪਰ ਹੁਕਮ ਅਗੇ ਸਿਰ ਝੁਕਾ ਦਿਤਾ ਹੈ।

ਮੈਂ ਪੁਛਿਆ : ਤੁਹਾਨੂੰ ਇਸ ਤੋਂ ਪਹਿਲੋਂ ਹੀ ਪਤਾ ਨਹੀਂ ਸੀ ?

"ਸਿਰਫ ਏਨਾ ਪਤਾ ਸੀ ਕਿ ਵਿਆਹ ਹੋ ਜਾਣਾ ਹੈ, ਇਹ ਨਹੀਂ ਸੀ ਪਤਾ ਕਿਥੇ ਹੋਣਾ ਹੈ। ਸਤਿਗੁਰੂ ਜੀ ਜਦੋਂ ਫਰਵਰੀ ਵਾਲਾ ਦੇਸ਼-ਦੌਰਾ ਕਰਕੇ 22.2.80 ਨੂੰ ਦਿੱਲੀ ਪਹੁੰਚੇ ਅਤੇ ਮੈਂ ਨਵੀਂ ਦਿੱਲੀ ਸਟੇਸ਼ਨ ਦੇ ਪਲੇਟ ਫਾਰਮ ਤੇ ਹੀ ਨਮਸਕਾਰ ਕੀਤੀ ਤਾਂ ਮੈਨੂੰ ਆਗਿਆ ਹੋਈ : ਐਤਕਾਂ ਹੋਲੇ ਤੇ ਲੜਕੀ ਨੂੰ ਵਿਆਹ ਲਈ ਤਿਆਰ ਕਰਕੇ ਲਿਆਉਣਾ। ਮੈਂ ਅਰਜ਼ ਕੀਤੀ : ਅਜੇ ਉਮਰ ਕੋਈ ਨਹੀਂ, ਛੋਟੀ ਹੈ। ਸਤਿਗੁਰਾਂ ਬਚਨ ਕੀਤਾ : ਆਪੇ ਵੱਡੀ ਹੋ ਜਾਵੇਗੀ। ਮੈਂ ਪੁੱਛਿਆ : ਕਿੱਥੇ ਕਰੋਗੇ ? ਹੁਕਮ ਹੋਇਆ : ਫੇਰ ਦੱਸਾਂਗਾ। ਅਤੇ ਬੀਤੀ ਰਾਤ ਭੂਪਿੰਦਰ ਸਿੰਘ ਚਾਵਲਾ ਸੇਠ ਸਪੁਤਰ ਨਾਲ ਵਿਆਹ ਕਰਨ ਬਾਰੇ ਦੱਸ ਦਿਤਾ ਗਿਆ।

ਜਾਪਦਾ ਸੀ ਸ. ਹੰਸਪਾਲ ਨੂੰ ਆਪਣੀ ਲੜਕੀ ਦੀ ਉਮਰ (16 ਸਾਲ) ਛੁਟੇਰੀ ਹੋਣ ਦਾ ਅਹਿਸਾਸ ਤਾਂ ਸੀ ਪਰ ਸੇਠ ਤਰਲੋਕ ਸਿੰਘ ਨਾਲ ਸੰਬੰਧ ਹੋਰ ਸਭ ਕਾਸੇ ਤੋਂ ਵਜ਼ਨੀ ਲੱਗੇ। ਸਤਿਗੁਰੂ ਜੀ ਨੇ ਇਹ ਜੋੜਾ ਬਣਾ ਕੇ ਆਪਣੇ ਵਿਸ਼ਵਸਤ ਸੇਵਕਾਂ ਨੂੰ ਪਰਸਪਰ ਹੋਰ ਵੀ ਪੀਡਿਆਂ ਕਰ ਦਿਤਾ ਅਤੇ ਚਿੰਤਾ ਮੁਕਤ ਵੀ। ਕਾਰੋਬਾਰੀ ਹਿਤਾਂ ਦਾ ਵੀ ਮਿਲਵਾਂ ਜ਼ਾਮਨ ਬਣਾ ਦਿਤਾ। ਇਹ ਸੰਬੰਧ ਜੋੜਕੇ ਸਤਿਗੁਰੂ ਜੀ ਨੇ, ਗੁਰੂ ਰਾਮ ਸਿੰਘ ਜੀ ਦੀ ਇੱਛਾ ਜਾਤੀ ਭਿੰਨ ਸ਼ਾਦੀਆਂ, ਨੂੰ ਵੀ ਪ੍ਰੋਤਸਾਹਨ ਦਿਤਾ। ਹੰਸਪਾਲ ਜੀ ਰਾਮਗੜ੍ਹੀਆ ਬਰਾਦਰੀ ਦੇ ਰਤਨ ਹਨ ਸੇਠ ਤਰਲੋਕ ਸਿੰਘ ਜੀ ਅਰੋੜ ਬੰਸ ਦੇ ਹੀਰੇ। ਇਸ ਵਿਆਹ ਨਾਲ ਸੇਠ ਜੀ ਦੇ ਪਰਵਾਰਕ ਭਾਈਚਾਰੇ ਅਤੇ ਹੰਸਪਾਲ ਦੇ ਰਿਸ਼ਤੇਦਾਰਾਂ ਵਿਚ ਵਖ ਵਖ ਪ੍ਰਤੀਕਰਮ ਹੋਣਗੇ। ਪਰ ਹੰਸਪਾਲ ਸਤਿਗੁਰੂ ਜੀ ਦੀਆਂ ਨਜ਼ਰਾਂ ਵਿਚ ਹੋਰ ਉੱਚਾ ਹੋ ਗਿਆ ਹੈ, ਆਗਿਆ ਪਾਲਨ ਕਰਕੇ। ਅਤੇ ਇਹ ਕਿਰਪਾ ਵੀ ਸਤਿਗੁਰਾਂ ਆਪ ਕੀਤੀ, ਦੂਜੇ ਛਾਬੇ ਵਿਚ ਭਾਰਾ ਵੱਟਾ ਪਾ ਕੇ।

ਸੇਠ ਤਰਲੋਕ ਸਿੰਘ ਤਾਂ ਪਹਿਲਾਂ ਹੀ ਇਸ ਤੁਕ ਦਾ ਧਾਰਨੀ ਹੈ : ਤਨੁ ਮਨੁ ਧਨ ਸਭਿ ਸਉਪਿ ਗੁਰ ਕਉ ਹੁਕਮ ਮੰਨਿਐ ਪਾਈਐ।

## ਸੰਤ ਰਾਮ ਸਿੰਘ ਨੂੰ ਸਤਿਕਾਰ

ਕੱਲ੍ਹ ਪਰਸੋਂ ਦੇ ਸੰਤ ਰਾਮ ਸਿੰਘ ਨਿਰਮਲੇ, ਡੇਰਾ ਮਹਿਤਪੁਰ ਦੇ, ਸੂਬਾ ਅਮਰੀਕ

ਸਿੰਘ ਜੀ ਨਾਲ ਆਏ ਹੋਏ ਸਨ। ਜਦੋਂ ਉਹ ਹੁਣ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਹਿਤ ਆਏ ਤਾਂ ਆਪ ਜੀ ਨੇ ਇਕ ਨਾਮਧਾਰੀ ਨਿਤਨੇਮ ਦਾ ਗੁਟਕਾ ਅਤੇ ਇਕ ਉੱਨ ਦੀ ਅਠੋਤਰੀ ਮਾਲਾ ਆਪਣੇ ਕਰ ਕਮਲਾਂ ਨਾਲ ਸੰਤਾਂ ਨੂੰ ਬਖ਼ਸ਼ ਕੇ ਇਸ ਹਮ ਉਮਰ ਵਿਅਕਤੀ ਦਾ ਸਨਮਾਨ ਕੀਤਾ।

## ਕਿਰਪਾ ਕਰਹੁ ਦੀਨ ਕੇ ਦਾਤੇ

ਅੱਜ ਕੱਲ੍ਹ ਵਿਆਹ ਕਰਨ ਤੋਂ ਪਹਿਲੋਂ ਲੜਕੀ ਅਤੇ ਲੜਕੇ ਵਾਲੇ ਪਰਵਾਰਾਂ ਤੋਂ ਮਰਿਆਦਾ ਸੰਬੰਧੀ ਪੁਛ ਗਿਛ ਵਡੇ ਠਾਕੁਰ ਜੀ ਹੀ ਕਰਦੇ ਹਨ। ਉਨ੍ਹਾਂ ਨਾਲ ਹੋਰ ਕੌਣ ਕੌਣ ਹੋਵੇ, ਮੈਨੂੰ ਪਤਾ ਨਹੀਂ। ਪਹਿਲਾਂ ਉਹ ਮੈਨੂੰ ਵੀ ਨਾਲ ਬੁਲਾ ਲਿਆ ਕਰਦੇ ਸਨ, ਪਰ ਮੇਰੀ ਸੁਹਿਰਦਤਾ ਜਾਂ ਵਧੇ ਹੋਏ ਕੰਮਾਂ ਕਾਰਨ ਅੱਜ ਕੱਲ੍ਹ ਮੈਨੂੰ ਆਖਿਆ ਨਹੀਂ ਜਾਂਦਾ।

ਵਿਆਹ ਬਾਰੇ ਕਿਸੇ ਗ਼ੈਰ ਨਾਮਧਾਰੀ ਦੇ ਲੜਕੇ ਨਾਲ ਆਪਣੀ ਲੜਕੀ ਦੀ ਸ਼ਾਦੀ ਕਰਨ ਦੇ ਜਤਨ ਵਿਚ, ਮੇਰੀ ਜਾਣਕਾਰੀ ਦਾ ਇਕ ਸੱਜਣ ਕਾਬੂ ਆ ਗਿਆ। ਉਹ ਕਹਿੰਦਾ ਸੀ ਕਿ ਲੜਕਾ ਤੇ ਲੜਕੇ ਦਾ ਪਰਵਾਰ ਬੀਬੇ ਆਦਮੀ ਹਨ, ਮਾਸ ਸ਼ਰਾਬ ਨਹੀਂ ਖਾਂਦੇ ਪੀਂਦੇ, ਹੌਲੀ-ਹੌਲੀ ਅਸੀਂ ਆਪਣੇ ਜਿਹਾ ਬਣਾ ਲਵਾਂਗੇ।

ਠਾਕਰ ਜੀ ਨੇ ਅਨੰਦ ਕਾਰਜ ਦੀ ਅਨੁਮਤੀ ਨਹੀਂ ਦਿਤੀ। ਪਰ, ਸਤਿਗੁਰੂ ਜੀ ਪਾਸੋਂ ਜਾ ਕੇ ਆਗਿਆ ਲੈਣ ਦੀ ਛੂਟ ਦੇ ਦਿਤੀ।

ਮੱਧਰਾ ਕੱਦ, ਸਿੱਧੀ ਦਸਤਾਰ, ਲੰਮੀ ਕਰੜ ਬਰੜੀ ਪਤਲੀ ਦਾਹੜੀ ਵਾਲਾ ਸਿੰਘ ਗੁਰੂ ਚਰਨਾਂ ਵਿਚ ਹਾਜ਼ਰ ਹੋਕੇ ਅਰਜ਼ ਕਰਨ ਲਗਾ : ਸੱਚੇ ਪਾਤਸ਼ਾਹ, ਕਿਰਪਾ ਕਰੋ। ਜਿਵੇਂ ਜਾਣੋਂ ਵਿਆਹ ਦੀ ਆਗਿਆ ਦਿਓ। ਲੜਕੀ-ਲੜਕਾ ਤਿਆਰ ਬੈਠੇ ਹਨ। ਜੇ ਆਪ ਨੇ ਆਗਿਆ ਨਾ ਦਿਤੀ ਤਾਂ ਮੈਂ ਮਾਰਿਆ ਜਾਵਾਂਗਾ।

"ਡੰਨ ਲਗੇਗਾ!"

"ਲਾ ਲਓ, ਭਰਾਂਗਾ, ਪਰ ਆਗਿਆ ਜ਼ਰੂਰ ਦਿਓ।"

"ਤੂੰ ਬਾਹਰ ਦਾ ਰਿਸ਼ਤਾ ਕਿਉਂ ਲਿਆ ? ਤੈਨੂੰ ਨਹੀਂ ਪਤਾ ?"

"ਸੱਚੇ ਪਾਤਸ਼ਾਹ, ਤੂੰ ਅੰਤਰਜਾਮੀ ਹੈਂ!"

"ਜੇ ਅੰਤਰਜਾਮੀ ਹਾਂ ਤਾਂ ਤੈਨੂੰ ਦੱਸਣ ਵਿਚ ਕੀ ਹਰਜ ?"

"ਜਿਵੇਂ ਜਾਣੋਂ, ਮੇਰੇ ਪਰਦੇ ਢੱਕੋ!"

"ਚੰਗਾ ਫਿਰ, 2000/- ਡੰਨ।"

"ਸਤਿ ਬਚਨ ਜੀ!"

"ਚਲੋ, ਡੰਨ ਮਾਫ਼!"

"ਬਹੁਤ ਕਿਰਪਾ, ਦੀਨ ਦਿਆਲ! ਬਚਾਅ ਲਿਆ ਜੇ!!"

## ਸ਼ਾਹੀ ਸਿਫ਼ਾਰਸ਼

ਸਾਹਮਣੇ ਮੰਚ ਤੇ ਰਾਗੀਆਂ ਵਲੋਂ ਭੈਰਵੀ ਦੀ ਚੌਕੀ ਜਾਰੀ ਸੀ। ਸਤਿਗੁਰੂ ਜੀ

ਵਾਲੇ ਮੰਚ ਤੇ ਆਪਣੀ ਤਰ੍ਹਾਂ ਦੀਆਂ ਸਰਗਰਮੀਆਂ ਸਨ । ਲੜਕੇ-ਲੜਕੀਆਂ ਨੂੰ ਅੰਮ੍ਰਿਤ ਛਕਾਇਆ ਜਾ ਰਿਹਾ ਸੀ । ਸਤਿਗੁਰੂ ਜੀ ਨੇ ਮੇਰਾ ਧਿਆਨ ਆਪਣੇ ਵਲ ਕਰਵਾਣ ਹਿਤ ਮੇਰਾ ਨਾਂ ਲੈਕੇ ਆਵਾਜ਼ ਮਾਰੀ । ਮੈਂ ਕੋਲ ਹੀ ਸਾਂ । ਨੇੜੇ ਹੋਇਆ ਤਾਂ ਕਹਿਣ ਲਗੇ : ਮੈਂ 'ਸਿਫ਼ਾਰਸ਼' ਕਰਦਾ ਹਾਂ ਕਿ ਪੰਡਿਤ (ਗੋਪਾਲ ਸਿੰਘ) ਜੀ ਦੇ ਪਿੰਡ ਤਪੇ ਤੁਸਾਂ 22 ਮਾਰਚ ਤਕ ਜ਼ਰੂਰ ਪਹੁੰਚ ਜਾਣਾ । ਮੈਂ ਵੀ 23 ਨੂੰ ਆ ਜਾਵਾਂਗਾ । ਪੰਡਿਤ ਜੀ ਦੇ ਘਰ ਮੇਲਾ ਹੈ ।

ਮੈਂ ਹਜ਼ੂਰ ਨੂੰ ਦੱਸਿਆ ਕਿ ਮੈਂ ਤਾਂ ਇਹ ਗੱਲ ਪੰਡਿਤ ਜੀ ਦੇ ਜ਼ੋਰ ਦੇਣ ਤੇ ਹੀ ਮੰਨ ਲਈ, ਇਹਨਾਂ ਮੈਨੂੰ ਕਰਾਇਆ ਵੀ ਦੇ ਰਖਿਆ ਹੈ, ਫਿਰ ਆਪ ਜੀ ਨੂੰ 'ਸਿਫ਼ਾਰਸ਼' ਕਰਨ ਦਾ ਕਸ਼ਟ ਕਿਉਂ ਦਿਤਾ ?

ਪੰਡਿਤ ਜੀ ਨੂੰ ਜਿਵੇਂ ਯਕੀਨ ਨਹੀਂ ਸੀ ਕਿ ਮੈਂ ਤਪੇ ਪਹੁੰਚਾਂਗਾ ਪਰ ਹੁਣ ਤਾਂ ਉਹਨਾਂ ਮੋਟਾ ਤੇ ਪੱਕਾ ਰੱਸਾ ਪਾਕੇ ਮੈਨੂੰ ਬੰਨ੍ਹ ਲਿਆ ਸੀ ।

ਸਤਿਗੁਰੂ ਜੀ ਵਾਲੇ ਮੰਚ ਉਤੇ ਹੀ ਮਹਾਰਾਜ ਬੀਰ ਸਿੰਘ ਜੀ ਦੇ ਤਬਲਾ ਵਾਦਨ ਨਾਲ ਗੁਰਦੇਵ-ਹਰਭਜਨ ਚੰਦਰ ਹਾਂਸ ਹੁਰੀਂ "ਹੇ ਗੋਬਿੰਦ ਹੇ ਗੋਪਾਲ" ਗਉਂ ਰਹੇ ਸਨ ਕਿ ਚੰਦਰ ਹਾਂਸ ਦੇ ਭਤੀਜੇ ਦੀ ਸ਼ਾਦੀ ਬਾਰੇ ਵੀ ਅੜਿੱਕਾ ਪੈ ਗਿਆ । ਲਾਵਾਂ ਫੇਰੇ ਹੋਣ ਹੀ ਲਗੇ ਸਨ ਕਿ ਸ. ਅਜੀਤ ਸਿੰਘ ਨੇ ਆਕੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਸ ਦੇ ਲੜਕੇ ਦਾ ਵੀ ਅਨੰਦ ਹੋਣ ਲਈ ਆਗਿਆ ਦਿਤੀ ਜਾਵੇ । ਸਤਿਗੁਰਾਂ 500/- ਡੰਨ ਲਾ ਕੇ ਉਸ ਦੀ ਪਰਵਾਨਗੀ ਦੇ ਦਿਤੀ । ਸਿੰਘ ਪ੍ਰਸੰਨ ਹੋ ਗਿਆ ।

## ਅਨੰਦ ਭਇਆ ਮੇਰੀ ਮਾਏ

8.30 ਸਵੇਰੇ ਸ੍ਰੀ ਆਦਿ ਗ੍ਰੰਥ ਜੀ ਤੋਂ ਲਾਵਾਂ ਦਾ ਉਚਾਰਨ ਹੋਣ ਨਾਲ ਤਿੰਨ ਕਿਸ਼ਤਾਂ ਵਿਚ 32 ਜੋੜਿਆਂ ਦੇ ਅਨੰਦ ਕਾਰਜ ਹੋ ਗਏ । 40 ਜੋੜਿਆਂ ਦੇ ਨਾਮ ਵਿਆਹ ਸੂਚੀ ਵਿਚ ਸਨ ਪਰ 37 ਹੀ ਪਰਵਾਨ ਕੀਤੇ ਗਏ । ਦਰਸ਼ਕਾਂ ਵਿਚ ਉਤੇਜਨਾ ਏਨੀ ਸੀ ਕਿ ਹਰ ਪਾਸੇ ਹੀ ਉਠ ਉਠ ਕੇ ਵੇਖਣ ਦੀ ਇਛਾ ਭਾਰੂ ਰਹੀ !

ਪਹਿਲੇ ਗੇੜ ਵਿਚ ਹੀ ਸੇਠ ਤਰਲੋਕ ਸਿੰਘ ਅਤੇ ਸ. ਹੰਸਪਾਲ ਦੇ ਬੱਚਿਆਂ ਦਾ ਅਨੰਦ ਕਾਰਜ ਹੋ ਗਿਆ । ਅੱਜ ਦੇ ਇਕ ਹੋਰ ਵਿਆਹ ਦਾ ਜ਼ਿਕਰ ਵੀ ਮੇਰੇ ਨਾਲ ਸਤਿਗੁਰਾਂ ਕੀਤਾ । ਇਹ ਸੰਤ ਮੰਗਲ ਸਿੰਘ ਚੰਡੀਗੜ੍ਹ ਦੀ ਲੜਕੀ ਅਤੇ ਸੰਤ ਰੌਣਕ ਸਿੰਘ ਮੰਡੀ ਲਾਧੂਕਿਆਂ ਵਾਲੇ ਦੇ ਲੜਕੇ ਦਾ ਸੀ ।

ਅੱਜ ਦੇ ਅਨੰਦ ਕਾਰਜ ਸਦਾ ਨਾਲੋਂ ਟਿਕਵੀਂ ਹਾਲਤ ਵਿਚ ਹੋਏ । ਸਤਿਗੁਰੂ ਜੀ ਨੇ—ਮੇਰਾ ਖਿਆਲ ਹੈ—ਬੀਬਾ ਜੀ ਦੇ ਅਨੰਦ ਕਾਰਜ ਦੇ ਸਮੇਂ ਹੋਏ ਰੌਲੇ ਰੱਪੇ ਨੂੰ ਧਿਆਨ ਵਿਚ ਰੱਖ, ਇਸ ਵੇਲੇ ਆਪ ਧਿਆਨ ਦੇਕੇ ਸ਼ਾਂਤੀ ਬਣਾਈ ਰਖੀ । ਠਾਕੁਰ ਦਲੀਪ ਸਿੰਘ ਜੀ ਨੂੰ ਕੋਲ ਬੁਲਾਕੇ ਹੁਕਮ ਦਿਤਾ ਕਿ ਅਗੇ ਤੋਂ 100 ਆਦਮੀ ਇਸ ਮੌਕੇ ਤੋਂ ਪਹਿਲਾਂ ਤਿਆਰ ਰਖਿਆ ਕਰੋ ਤਾਕਿ ਅਨੰਦ ਕਾਰਜਾਂ ਸਮੇਂ ਦਰਸ਼ਕਾਂ ਦੀ ਉਤੇਜਨਾ ਨਾਲ ਰੌਲਾ ਰੱਪਾ ਨ ਪਿਆ ਕਰੇ ।

### ਅੱਜ ਦੇ ਭੋਗਾਂ ਦਾ ਵੇਰਵਾ

ਮਹੰਤ ਆਤਮਾ ਸਿੰਘ ਸਨਖਤਰਾ ਨੇ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਅੱਜ ਪੈਣ ਵਾਲੇ ਆਦਿ ਗ੍ਰੰਥ-ਪਾਠਾਂ ਦੇ ਭੋਗਾਂ ਦੀ ਫਹਿਰਿਸਤ ਪੇਸ਼ ਕੀਤੀ । ਜਿਸ ਅਨੁਸਾਰ :

37 ਜੋੜਿਆਂ ਦੇ ਅਨੰਦ ਕਾਰਜ

81 ਸਾਧਾਰਨ ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ

31 ਪਾਠਾਂ ਦੇ ਭੋਗ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ

3 ਦਸਮ ਗ੍ਰੰਥ ਦੇ ਭੋਗ ,, ,, ,,

11 ਪਾਠਾਂ ਦੇ ਭੋਗ ਵਰਤਮਾਨ ਸਤਿਗੁਰਾਂ ਦੀ ਦਰਸ਼ਨ ਭੇਟ

40 ਪਾਠ ਅਨੰਦ ਕਾਰਜਾਂ ਵਾਲਿਆਂ ਵਲੋਂ

1 ਪਾਠ ਦਾ ਭੋਗ ਸੇਠ ਜਗਜੀਤ ਸਿੰਘ ਜੀ ਬੈਂਕੋਕ ਦੀ ਯਾਦ ਵਿਚ

ਇਹ ਪਾਠ ਬੈਂਕੋਕ ਦੀਆਂ ਬੀਬੀਆਂ ਅਤੇ ਦੇਸ ਵਿਚ ਸਤਿਗੁਰਾਂ ਦੇ ਪ੍ਰੇਮੀਆਂ ਵਲੋਂ ਕੀਤੇ ਗਏ ਹਨ ।

9.05 ਤੇ ਉਪ੍ਰੋਕਤ ਭੋਗ ਪੈਣੇ ਸ਼ੁਰੂ ਹੋਏ ।

### ਰਾਣੀਆਂ ਦੀ ਸੰਗਤ ਵਲੋਂ ਭੇਟਾ

ਭੋਗ ਪੈਣੇ ਸ਼ੁਰੂ ਹੋਣ ਦੇ ਨਾਲ ਹੀ ਹੋਲਾ ਕਰਵਾਣ ਵਾਲੀ ਕਸਬਾ ਰਾਣੀਆਂ ਦੀ ਸੰਗਤ ਦੇ ਦਰਜਨਾਂ ਸਰੀਰ ਸਿਰਾਂ ਤੇ ਫਲਾਂ ਦੀਆਂ ਪੰਟੀਆਂ, ਕੱਪੜੇ ਦੇ ਥਾਨ, ਬਾਦਾਮ, ਸੌਗੀ, ਛੁਹਾਰੇ ਆਦਿ ਸੁਕੇ ਮੇਵਿਆਂ ਦੀ ਪਰਾਤ ਵਿਚ ਸਤਿਗੁਰੂ ਜੀ ਵਾਸਤੇ ਨਕਦ ਚਰਨ ਭੇਟ ਰਖੀ, ਦੀਵਾਨ ਵਿਚ ਪਰਵੇਸ਼ ਹੋਏ । ਹੌਲੀ ਹੌਲੀ ਤੁਰਦੇ ਸਤਿਗੁਰੂ ਜੀ ਪਾਸ ਪਹੁੰਚੇ । ਸਾਰੀ ਸਮੱਗਰੀ ਹਜ਼ੂਰੀ ਵਿਚ ਰਖ ਕੱਲੇ ਕੱਲੇ ਨੇ ਮੱਥਾ ਟੇਕਿਆ । ਨਾਮ ਮੈਨੂੰ ਬਹੁਤਿਆਂ ਦੇ ਪਤਾ ਨਹੀਂ, ਜਿਨ੍ਹਾਂ ਨੂੰ ਮੈਂ ਜਾਣਦਾ ਹਾਂ, ਉਹਨਾਂ ਮੁਖੀਆਂ ਦੇ ਨਾਮ ਹਨ : ਸੰਤ ਬਦਨ ਸਿੰਘ, ਸ. ਬਤਨ ਸਿੰਘ, ਠੇਕੇਦਾਰ ਹਰਭਜਨ ਸਿੰਘ, ਮਾ: ਸੰਪੂਰਨ ਸਿੰਘ, ਸ੍ਰੀ ਰਾਮ ਸਰੂਪ ਆਦਿ ਮੁਅਤਬਰ ਸਿੰਘ ਅਗੇ ਸਨ ਜੁਆਨ ਅਤੇ ਭਰਪੂਰ ਸੇਵਾ ਕਰਨ ਵਾਲੇ ਪਿਛੇ ਪਿਛੇ ।

ਮੁਖੀਆਂ ਨੇ ਸਤਿਗੁਰੂ ਜੀ ਤੋਂ ਕਿਸੇ ਵੀ ਭੁਲ ਚੁੱਕ, ਅਵੱਗਿਆ, ਸੇਵਾ ਵਿਚ ਊਣਤਾ, ਬੇਪਰਵਾਹੀ ਆਦਿ ਦੀ ਹੱਥ ਜੋੜ ਖਿਮਾ ਮੰਗੀ ।

### ਠਾਕੁਰ ਜੀ ਦਾ ਕੈਮਰਾ

ਠਾਕੁਰ ਦਲੀਪ ਸਿੰਘ ਜੀ ਇਕ ਦੋ ਸਹਾਇਕਾਂ ਨਾਲ ਕੈਮਰਾ ਤੇ ਉਹਦਾ ਸੰਬੰਧਤ ਸਾਮਾਨ ਲੈ ਕੇ ਫੋਟੋਗ੍ਰਾਫ਼ੀ ਏਨੀ ਕਰ ਰਹੇ ਸਨ ਜਿਵੇਂ ਕੋਈ ਕੋਨਾ ਅਣਵੇਖਿਆ ਨਾ ਰਹਿਣ ਦੇਣਾ ਚਾਹੁੰਦੇ ਹੋਣ । ਇਸ ਵੇਲੇ ਠਾਕੁਰ ਜੀ ਪਾਸ ਮਹਿੰਗੇ ਤੋਂ ਮਹਿੰਗੇ ਕੈਮਰੇ ਅਤੇ ਉਨ੍ਹਾਂ ਦੇ ਹਰਪਰਕਾਰ ਦੇ ਲੈਨਜ਼ ਹਨ । ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ੋਭਾ ਨਾਲ ਸੰਬੰਧਤ ਉਹ ਕੋਈ ਵੀ ਫੋਟੋ ਉਤਾਰਨੋਂ ਥਕਦੇ ਨਹੀਂ ।

## ਜੌੜਕੀਆਂ ਦੇ ਸਿੰਘਾਂ ਵਲੋਂ ਬੇਨਤੀ

ਭੋਗਾਂ ਦੇ ਸ਼ਲੋਕ ਪੜ੍ਹੇ ਜਾ ਰਹੇ ਸਨ ਕਿ ਜ਼ਿਲਾ ਗੰਗਾ ਨਗਰ ਦੇ ਪਿੰਡ ਜੌੜਕੀਆਂ ਦੇ ਕੁਝ ਨਾਮਧਾਰੀ ਉਠਕੇ ਗੁਰੂ ਕੇ ਹਜ਼ੂਰ ਆਏ। ਅਗਲੇ ਹੋਲੇ ਦੀ ਜੌੜਕੀਆਂ ਵਿਖੇ ਹੋਣ ਦੀ ਪਰਵਾਨਗੀ ਮੰਗੀ। ਸਿੰਘਾਂ ਚੋਂ ਮੈਨੂੰ ਕਿਸੇ ਦੇ ਨਾਮ ਦੀ ਵੀ ਜਾਣਕਾਰੀ ਨਹੀਂ, ਫੋਟੋ ਲੈ ਕੇ ਸਿੰਘ ਸੰਭਾਲੇ ਹਨ।

## ਅਗਲਾ ਹੋਲਾ ਮੈਨੂੰ ਬਖਸ਼ੋ

ਜੌੜਕੀਆਂ ਦੇ ਸਿੰਘਾਂ ਨੂੰ ਅਜੇ ਕੋਈ ਉੱਤਰ ਨਹੀਂ ਸੀ ਮਿਲਿਆ ਕਿ ਸੰਤ ਨਗਰ, ਜ਼ਿਲਾ ਸਰਸਾ ਦੇ ਇਕ ਘੁਮਿਆਰ ਸਿੰਘ, ਸੰਤ ਸੁਰੈਣ ਸਿੰਘ ਦੇ ਲੜਕਿਆਂ ਸੰਤ ਬਲਕਾਰ ਸਿੰਘ-ਸੰਤ ਮਹਿੰਦਰ ਸਿੰਘ ਅਤੇ ਭਤੀਜੇ ਸੰਤ ਗੁਰਮੁਖ ਸਿੰਘ ਹੁਰਾਂ ਵੀ, ਗੁਰੂ ਕੇ ਹਜ਼ੂਰ ਆ, ਹੱਥ ਜੋੜੇ। ਸੰਤ ਬਲਕਾਰ ਸਿੰਘ ਨੇ ਅਰਜ਼ ਕੀਤੀ : ਦੀਨ ਦਿਆਲ ਆਪ ਦੀ ਕਿਰਪਾ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮਿਹਰ ਸਦਕਾ, ਸਾਡੇ ਘਰ ਕਿਸੇ ਗੱਲ ਦਾ ਘਾਟਾ ਨਹੀਂ। ਇਸ ਵਾਰ ਦਾ ਹੋਲਾ ਅਸਾਂ ਨਿਮਾਣਿਆਂ ਨੂੰ ਬਖਸ਼ ਕੇ ਕਿਰਤਾਰਥ ਕਰੋ, ਮਾਣ ਦਿਓ।

ਅਜੇ ਸਤਿਗੁਰੂ ਜੀ ਨੇ ਸਿੰਘਾਂ ਵਲ ਨਜ਼ਰਾਂ ਉਠਾਈਆਂ ਹੀ ਸਨ ਕਿ ਬਲਕਾਰ ਸਿੰਘ ਨੇ ਨਾਲ ਲਗਦੇ ਇਹ ਵੀ ਜੋੜ ਦਿਤਾ : ਸੱਚੇ ਪਾਤਸ਼ਾਹ, ਅਸਾਂ ਤਾਂ ਆਪ ਦੀਆਂ ਖੁਸ਼ੀਆਂ ਲੈਣੀਆਂ ਹਨ, ਜੇ ਆਪ ਹੋਲੇ-ਮੇਲੇ ਦਾ ਖਰਚ ਸਾਥੋਂ ਲੈ ਕੇ ਕਿਤੇ ਹੋਰਥੇ ਕਰਨਾ ਹੋਵੇ ਤਾਂ ਵੀ ਆਪ ਦੀ ਰਜ਼ਾ, ਸਾਨੂੰ ਪਰਵਾਨ ਹੈ। ਆਪ ਦੀ ਬਖਸ਼ੀ ਮਾਇਆ ਆਪ ਨੂੰ ਦਿੰਦਿਆਂ ਸਾਨੂੰ ਕੋਈ ਸੰਕੋਚ ਨਹੀਂ ਹੋਵੇਗਾ।

ਅਰਜ਼ ਹੋ ਚੁਕੀ ਸੀ, ਫ਼ੈਸਲਾ ਸਤਿਗੁਰਾਂ ਆਪਣੇ ਕਥਨ ਵਿਚ ਸੁਣਾਣਾ ਸੀ।

## ਜੇਤੂਆਂ ਨੂੰ ਇਨਾਮ

8.45 ਤੇ ਪਾਠਾਂ ਦੇ ਭੋਗ ਪੈ ਗਏ। ਠਾਕੁਰ ਦਲੀਪ ਸਿੰਘ ਜੀ ਨੇ ਸਤਿਗੁਰੂ ਜੀ ਤੋਂ ਆਗਿਆ ਲੈਕੇ, ਕੱਲ੍ਹ ਵਾਲੇ ਜੇਤੂ ਪਾਠੀਆਂ ਨੂੰ ਮੰਚ ਕੋਲ ਬੁਲਵਾਇਆ। ਅਤੇ ਸ੍ਰੀ ਸਤਿਗੁਰੂ ਜੀ ਦੇ ਹਸਤ ਕੰਵਲਾਂ ਦੁਆਰਾ ਤਿੰਨਾਂ ਹੀ ਦਰਜਿਆਂ ਦੇ ਜੇਤੂਆਂ ਨੂੰ ਇਨਾਮ ਦਿਵਾਏ। ਇਨਾਮੀ ਸਮਗਰੀ ਇਸ ਪਰਕਾਰ ਸੀ :

ਪਹਿਲਾ ਦਰਜਾ : ਦਸਤਾਰ, ਮਾਲਾ, 51/- ਇਕ ਸੈੱਟ ਆਦਿ ਗ੍ਰੰਥ ਜੀ ਦਾ
ਦੂਜਾ ਦਰਜਾ : 'ਸਤਿਗੁਰ ਤਿਸ ਕਾ ਨਾਉ' (ਪੁਸਤਕ) ਨਾਮਧਾਰੀ ਨਿਤਨੇਮ (ਗੁਟਕਾ), ਦਸਤਾਰ, ਮਾਲਾ ਅਤੇ 31/-
ਤੀਜਾ ਦਰਜਾ : ਨਾਮਧਾਰੀ ਨਿਤਨੇਮ, ਪਊਏ, ਮਾਲਾ, ਦਸਤਾਰ ਤੇ 21/-

ਬੀਬੀਆਂ ਨੂੰ ਵੀ ਇਹੋ ਇਨਾਮ, ਦਸਤਾਰਾਂ ਦੀ ਥਾਂ ਦੁਪੱਟੇ।

## ਸ੍ਰੀ ਸਤਿਗੁਰੂ ਜੀ

ਭਾਵੇਂ ਸਤਿਗੁਰੂ ਜੀ ਨਿੱਤ ਹੀ ਭਰਪੂਰ ਕੰਮਾਂ, ਮਿਲਣੀਆਂ ਅਤੇ ਸਫ਼ਰਾਂ ਵਿਚ ਰਹਿਣ ਕਰਕੇ ਬੜੇ ਵਿਅਸਤ ਰਹਿੰਦੇ ਹਨ, ਪਰ ਹੋਲੇ-ਮੇਲਿਆਂ ਦੇ ਦਿਨੀਂ ਤਾਂ ਪੰਜਾਬੀ ਦੇ ਮੁਹਾਵਰੇ 'ਸਿਰ ਖੁਰਕਣ ਦਾ ਵਿਹਲ ਨ ਮਿਲਣਾ' ਵਾਂਗ ਹਾਲਤ ਹੋ ਜਾਂਦੀ ਹੈ।

ਰਾਣੀਆਂ ਦੇ ਕੁਝ ਰਹਿਤ ਹੀਣ ਆਦਮੀਆਂ ਨੂੰ ਬੁਲਾਕੇ ਹਜ਼ੂਰ ਨੇ ਮਾਸ-ਸ਼ਰਾਬ ਦਾ ਤਿਆਗ ਕਰਨ ਅਤੇ ਦਾੜ੍ਹੇ ਸਾਬਤ ਰਖਣ ਦੀ ਪ੍ਰੇਰਨਾ ਦਿੰਦਿਆਂ ਫ਼ਰਮਾਇਆ : ਇਸ ਮੇਲੇ ਦਾ ਲਾਭ ਤੁਹਾਡੇ ਲਈ ਤਾਂ ਹੀ ਹੈ ਜੇ ਅੱਗੇ ਤੋਂ ਭਲੇ ਪਾਸੇ ਆ ਜਾਓ।

ਲਾਵਾਂ ਪੜ੍ਹੀਆਂ ਜਾਣ ਪਿਛੋਂ ਸਤਿਗੁਰੂ ਜੀ ਨੇ ਸੰਗਤ ਦੇ ਨਾਂ ਛੋਟਾ ਜਿਹਾ ਸੰਬੋਧਨ ਕੀਤਾ, ਜਿਸ ਦਾ ਤੱਤ ਇਹ ਹੈ : ਜਦੋਂ ਨੌਜੁਆਨ ਕੁਰਾਹੇ ਪੈ ਜਾਂਦੇ ਹਨ ਤਾਂ ਦੋਸ਼ ਉਨ੍ਹਾਂ ਦਾ ਨਹੀਂ ਹੁੰਦਾ ਸਗੋਂ ਬਜ਼ੁਰਗਾਂ ਦਾ ਹੁੰਦਾ ਹੈ ਬਜ਼ੁਰਗ ਆਪਣੇ ਜੁਆਨ ਧੀਆਂ ਪੁਤਰਾਂ ਨੂੰ ਵੇਲੇ ਸਿਰ ਸਹੀ ਸਿੱਖ ਮੱਤ ਨਹੀਂ ਦਿੰਦੇ, ਸਗੋਂ ਉਨ੍ਹਾਂ ਨੂੰ ਖੁਲ੍ਹਾ ਅਰਥਾਤ ਕੱਲਿਆਂ ਛਡ ਦਿੰਦੇ ਹਨ ਅਤੇ ਜੁਆਨ ਕੁਸੰਗਤ ਦੇ ਵੱਸ ਪੈ, ਬਹਾਨੇ ਤਲਾਸ਼ ਕੇ ਕੁਰੀਤੀਆਂ ਦੇ ਚੰਗੁਲ ਵਿਚ ਫਸ ਜਾਂਦੇ ਹਨ।

ਨੌਜਵਾਨਾਂ ਨੂੰ ਸਮਝਾਉਂਦਿਆਂ ਸਤਿਗੁਰੂ ਜੀ ਬਚਨ ਕੀਤਾ : ਰੰਗਦਾਰ ਕਪੜੇ, ਪੈਂਟਾਂ, ਬੁਸ਼ਰਟਾਂ ਸਾਉ੍ਹ ਸਿਖਾਂ ਵਾਲਾ ਬਾਣਾ ਨਹੀਂ। ਤੁਸੀਂ ਕਾਲੀਆਂ ਦਾਹੜੀਆਂ ਵਿਚ ਬਜ਼ੁਰਗਾਂ ਵਾਲੀ ਸਿਖ ਮਤ ਦੇ ਧਾਰਨੀ ਬਣੋ। ਤੁਹਾਡੇ ਚਰਿਤਰ ਤੋਂ ਬੀਰਤਾ ਅਤੇ ਸਿਆਣਪ ਟਪਕਦੀ ਹੋਵੇ ਤਦ ਹੀ ਵਧੀਆ ਜਵਾਨੀ ਹੈ।

ਵਿਦੇਸ਼ੋਂ ਆਇਆਂ, ਸੂਬਿਆਂ, ਜਥੇਦਾਰਾਂ, ਸੰਤਾਂ ਮਹੰਤਾਂ ਨੂੰ ਸੱਚੇ ਪਾਤਸ਼ਾਹ ਜੀ ਨੇ ਦੱਸਿਆ : ਜਦੋਂ ਦੀਵਾਨ ਵਿਚ ਆਓ, ਪਹਿਰੇਦਾਰਾਂ ਦੀ ਆਗਿਆ ਅਨੁਸਾਰ ਬੈਠੋ। ਉਹ ਤੁਹਾਨੂੰ ਗ਼ਲਤ ਥਾਂ ਬਿਠਾਣਗੇ ਤਾਂ ਅਸੀਂ ਉਨ੍ਹਾਂ ਨੂੰ ਸਮਝਾਵਾਂਗੇ ਜਾਂ ਗੁੱਸੇ ਹੋਵਾਂਗੇ, ਤੁਹਾਨੂੰ ਕੋਈ ਕੁਛ ਕਿਉਂ ਆਖੇ।

ਨਾਲ ਹੀ ਚੇਤੇ ਰਖਣ ਲਈ ਆਖਿਆ : ਅਨਮਤੀਏ ਜਾਂ ਰੰਗੇ ਕਪੜਿਆਂ ਵਾਲਿਆਂ ਨਾਲ ਬੈਠਣਾ ਜ਼ਰੂਰੀ ਜਾਪੇ ਤਾਂ ਪਹਿਰੂਆਂ ਦੇ ਆਖੇ ਬੈਠਾਓ। ਚੰਗਾ ਤੇ ਇਹ ਹੋਵੇ ਕਿ ਤੁਹਾਡੇ ਨਾਲਦੇ ਚਿੱਟੇ ਕਪੜੇ ਪਾ ਕੇ ਆਉਣ।

ਪ੍ਰਬੰਧਕਾਂ ਨੂੰ ਹਰ ਮੇਲੇ ਸਮੇਂ 200 ਸੇਵਕ ਤਿਆਰ ਬਰ ਤਿਆਰ ਰਖਣ ਦੀ ਪੱਕੀ ਵੀ ਕੀਤੀ।

ਸਤਿਗੁਰੂ ਜੀ ਨੇ ਅੰਤ ਉਤੇ ਹੋਲੇ ਤੇ ਪਹੁੰਚੀ ਸਮੁੱਚੀ ਸੰਗਤ ਵੱਲੋਂ ਆਪ ਨਾਮਧਾਰੀ ਸੰਗਤ ਰਾਣੀਆਂ ਦਾ ਧਨਵਾਦ ਕੀਤਾ, ਜਿਸ ਨੇ ਖਰਚ ਤੇ ਖੇਚਲ ਕਰਕੇ ਸਾਧ ਸੰਗਤ ਦੇ ਇਕੱਤਰ ਹੋਣ ਦਾ ਮੌਕਾ ਪੈਦਾ ਕੀਤਾ, ਹੋਲੇ ਦੇ ਦਿਨੀਂ। ਅਤੇ ਫਿਰ ਨਾਲ ਹੀ ਰਾਣੀਆਂ ਦੀ ਸੰਗਤ ਵਲੋਂ ਬਾਹਰੋਂ ਆਈ ਤਮਾਮ ਸੰਗਤ ਦੀ ਅਸੁਵਿਧਾ, ਪਰੇਸ਼ਾਨੀ ਜਾਂ ਕੋਤਾਹੀ ਲਈ ਖਿਮਾ ਯਾਚਨਾ ਕੀਤੀ।

ਸਾਰੀ ਸੰਗਤ ਨੂੰ ਉਪਦੇਸ਼ਦਿਆਂ ਆਪ ਨੇ ਇਕ ਘੰਟਾ ਰੋਜ਼ਾਨਾ ਨਾਮ ਸਿਮਰਨ ਕਰਨ ਲਈ ਪ੍ਰੇਰਿਆ ਨਾਲ ਹੀ ਸਿਨਮਾ ਨਾ ਵੇਖਣ ਲਈ ਸਮਝਾਇਆ ਕਿ ਇਹ

ਮਨੁੱਖਾਂ ਇਸਤਰੀਆਂ ਦੀ ਬੁੱਧ ਕਿਵੇਂ ਭ੍ਰਸ਼ਟ ਕਰ ਰਿਹਾ ਹੈ ਤੇ ਮੁੰਡੇ ਕੁੜੀਆਂ ਨੂੰ ਚੋਰੀ ਡਾਕੇ ਤੇ ਹੋਰ ਕੁਕਰਮ ਕਰਨ ਲਈ ਕਿਵੇਂ ਪ੍ਰੇਰਦਾ ਹੈ।

ਚਰਨ ਧੋ ਕੇ ਰਾਤ ਨੂੰ ਬਿਰਾਜਣਾ, ਪਾਠ ਕਰਨਾ, ਦੀਵਾਨ ਵਿਚ ਆਉਣਾ ਸਮਝਾਇਆ ਅਤੇ ਉਨ੍ਹਾਂ ਲੋਕਾਂ ਨੂੰ ਚੇਤਾਇਆ ਜਿਹੜੇ ਕਿਸੇ ਵੀ ਕਾਰਨ ਜੁਤੀਆਂ ਸਣੇ ਦੀਵਾਨ ਵਿਚ ਆ ਜਾਂਦੇ ਹਨ। (ਅੱਜ ਅਜਿਹੇ ਚਾਰ ਕੁ ਆਦਮੀ ਉਂਜ ਹੀ ਦੀਵਾਨ ਵਿਚ ਆਣ ਵੜੇ ਸਨ।)

ਬੀੜ ਵਾਲੇ ਸਿੰਘਾਂ ਬਾਰੇ ਸੁਣ ਕੇ ਸਤਿਗੁਰਾਂ ਨੇ ਸੰਗਤ ਨੂੰ ਦੱਸਿਆ : ਬੀੜ ਸ਼ਬਦ ਦੇ ਕਈ ਅਰਥ ਹਨ ਕੇਵਲ ਆਦਿ ਗ੍ਰੰਥ ਜੀ ਦੀ ਬੀੜ ਨਹੀਂ। ਬੀੜ ਨੂੰ ਬਣ (ਜੰਗਲ) ਸ਼ਬਦ ਦੀ ਪਰਥਾਇ ਵੀ ਵਰਤਿਆ ਜਾਂਦਾ ਹੈ। ਮਹਾਰਾਜ ਨਾਭਾ ਦੇ ਘਰ ਸਤਿਗੁਰੂ ਰਾਮ ਸਿੰਘ ਜੀ ਦੀ ਕ੍ਰਿਪਾ ਨਾਲ, ਬੀਬੀ ਮਹਾਤਮਾ (ਹੁਕਮੀ) ਦੀ ਅਰਦਾਸ ਕਰਨ ਤੇ ਲੜਕਾ ਹੋਇਆ, ਸਤਿਗੁਰੂ ਜੀ ਨੇ ਆਪਣੇ ਨਾਮ ਤੇ ਪ੍ਰਤਾਪ ਸਿੰਘ ਨਾਮ ਰਖਿਆ। ਲੜਕਾ ਹੋਣ ਦੀ ਖੁਸ਼ੀ ਵਿਚ ਮਹਾਰਾਜ ਨਾਭਾ ਨੇ ਇਕ ਜੰਗਲ ਸਤਿਗੁਰੂ ਜੀ ਦੀ ਭੇਟਾ ਕੀਤਾ। ਇਸ ਨੂੰ ਬੀੜ ਕਿਹਾ ਜਾਂਦਾ ਹੈ। ਏਥੇ 100 ਗਰੀਬ ਨਾਮਧਾਰੀ ਸਿੰਘਾਂ ਨੂੰ ਦਸ ਜਾਂ ਸੱਤ ਸੱਤ ਏਕੜ ਮੁਫ਼ਤ ਜ਼ਮੀਨ ਦਿਤੀ ਗਈ ਹੈ।

ਇਸੇ ਦੌਰਾਨ ਸਤਿਗੁਰੂ ਜੀ ਨੇ ਸੂਚਿਤ ਕੀਤਾ ਕਿ ਕਿਉਂਕਿ ਪਾਠੀ ਸਿੰਘ ਵਧ ਨਹੀਂ ਰਹੇ ਹਨ,ਸਗੋਂ ਇਨ੍ਹਾਂ ਦੀ ਗਿਣਤੀ ਘੱਟ ਹੋ ਰਹੀ ਹੈ। ਇਸ ਲਈ ਸੰਤ ਨਗਰ ਵਿਚ ਸ਼ੁਧ ਪਾਠ ਕਰਨ ਦੀ ਜਾਚ ਸਿਖਾਣ ਹਿਤ ਇਕ ਸਕੂਲ ਸ਼ੁਰੂ ਕਰ ਰਹੇ ਹਾਂ ਅਤੇ ਇਕ ਸਕੂਲ ਬੀਬੀਆਂ ਲਈ ਵੀ ਆਰੰਭ ਕੀਤਾ ਜਾਵੇਗਾ।

## ਧਨਵਾਦ ਦੇ ਪ੍ਰਸਤਾਵ

ਇਨਾਮ ਵੰਡ ਤੋਂ ਪਿਛੋਂ ਸ੍ਰੀ ਜਗਦੀਸ਼ ਸਿੰਘ 'ਵਰਿਆਮ' ਨੇ ਸ. ਪ੍ਰਕਾਸ਼ ਸਿੰਘ ਬਾਦਲ ਸਾਬਕਾ ਮੁਖ ਮੰਤਰੀ ਪੰਜਾਬ ਅਤੇ ਉਨ੍ਹਾਂ ਦੀ ਸਾਬਕਾ ਸਰਕਾਰ ਦਾ ਧੰਨਵਾਦ ਪ੍ਰਸਤਾਵ ਨਾਮਧਾਰੀ ਦਰਬਾਰ ਵਲੋਂ ਸੰਗਤ ਸੌਂਹੇਂ ਰਖਿਆ। ਇਸ ਵਿਚ ਨਾਮਧਾਰੀ ਪੰਥ ਨੂੰ ਅੰਮ੍ਰਿਤਸਰ ਵਾਲੇ ਨਾਮਧਾਰੀ ਸ਼ਹੀਦਾਂ ਦਾ ਸਥਾਨ ਮੁਫ਼ਤ ਅਤੇ ਰਾਈਆਂ (ਭੈਣੀ ਸਾਹਿਬ ਦੇ ਪੱਛਮ ਵਿਚ ਵਸਦਾ ਮੂਲ ਪਿੰਡ) ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ਸਥਾਨ ਵਾਲਾ ਡੇਰਾ ਸਾਧਾਰਨ ਮੁਆਵਜ਼ੇ ਨਾਲ ਦੇਣ ਦਾ ਧਨਵਾਦ ਵੀ ਕੀਤਾ ਗਿਆ।

## ਸ੍ਰੀ ਸਤਿਗੁਰੂ ਜੀ

ਅਨੇਕਾਂ ਲੋਕ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਹਿਤ ਆਉਂਦੇ ਰਹੇ। ਕੁਰ-ਹਿਤੀਆਂ ਨੂੰ ਸਤਿਗੁਰੂ ਜੀ ਪ੍ਰੇਮ ਪੂਰਵਕ ਪ੍ਰੇਰਣਾ ਨਾਲ ਦਾੜ੍ਹੀ ਦੀ ਬੇਅਦਬੀ ਤੇ ਸ਼ਰਾਬ ਦੀ ਵਰਤੋਂ ਤੋਂ ਰੋਕਦੇ ਰਹੇ। ਬੀਬੀਆਂ ਨੂੰ ਨਹੁੰ ਤੇ ਬੁਲ੍ਹ ਨਾ ਰੰਗਣ ਲਈ ਆਗ੍ਰਹਿ ਕਰਦੇ ਰਹੇ।

ਜਿਨ੍ਹਾਂ ਜੋੜਿਆਂ ਦੇ ਵਿਆਹ ਹੋਏ ਉਨ੍ਹਾਂ ਤੇ ਉਨ੍ਹਾਂ ਦੇ ਮਾਪਿਆਂ ਨੂੰ ਫ਼ਰਮਾਇਆ :

ਸ਼ਾਦੀ ਦੇ ਸਮੇਂ ਵੀ ਮਿਰਤੂ ਨੂੰ ਚੇਤੇ ਰਖਣਾ ਚਾਹੀਦਾ ਹੈ, ਗੁਰਮੁਖਾਂ ਦਾ ਏਹੋ ਲਛਣ ਹੈ। ਨਾਰਾਜ਼ ਨ ਹੋਇਆ ਜਾਇ ਮੇਰੀ ਗੱਲ ਸੁਣ ਕੇ ਕਿ ਵਿਆਹ ਵੇਲੇ ਵੀ ਏਹੋ ਜੇਹੀਆਂ ਗੱਲਾਂ ਕਰਦਾ ਹੈ। ਜੇ ਬੰਦਾ ਖੁਸ਼ੀ ਦੇ ਮੌਕੇ ਬਹੁਤਾ ਉਛਲੇ ਨਾ ਤਾਂ ਗ਼ਮੀ ਦੇ ਕਾਰਨ ਤੋਂ ਵੀ ਬਹੁਤਾ ਪ੍ਰਭਾਵਤ ਨਹੀਂ ਹੁੰਦਾ। ਅਵਸਥਾ ਸਮ ਰਹਿਣ ਵਾਲੀ ਹੀ ਉੱਚੀ ਅਤੇ ਬਿਹਤਰ ਹੈ।

'ਹਰਖ ਸੋਗ ਜਾਕੈ ਨਹੀ ਬੈਰੀ ਮੀਤ ਸਮਾਨ' ਵਾਲੀ ਗੱਲ ਹੋ ਜਾਂਦੀ ਹੈ।

ਉਨ੍ਹਾਂ ਆਖੰਡ ਪਾਠੀਆਂ, ਜੋ ਲੋਕਾਂ ਦੇ ਘਰੀਂ ਪਾਠ ਕਰਨ ਸਮੇਂ ਵੱਡੀਆਂ ਮੰਗਾਂ ਰਖਦੇ ਹਨ, ਬਾਰੇ ਦੱਸਦਿਆਂ ਸਾਧ ਸੰਗਤ ਨੂੰ ਆਖਿਆ : ਅਸੀਂ ਬਿਨਾ ਮਾਇਆ ਜਾਂ ਸਾਧਾਰਨ ਖਰਚਿਆਂ ਦੇ ਆਧਾਰ ਤੇ ਪਾਠ ਕਰਵਾ ਦਿਆ ਕਰਾਂਗੇ, ਜੀਵਨ ਨਗਰ ਹਰਬੰਸ ਸਿੰਘ (ਬਿੱਲੂ) ਦੇ ਨਾਂ ਤੇ ਚਿਠੀ ਲਿਖ ਦਿਤੀ ਜਾਇਆ ਕਰੇ।

## ਅਗਲਾ ਹੋਲਾ ਕਿਥੇ !

ਸਤਿਗੁਰੂ ਜੀ ਨੇ ਇਹ ਦੱਸਦਿਆਂ ਕਿ ਪੰ: ਗੋਪਾਲ ਸਿੰਘ ਜੀ ਦਾ ਗਲਾ ਖਰਾਬ ਹੈ ਹੈ ਉਹਨਾਂ ਤੋਂ ਅਜ ਵਿਖਿਆਨ ਦੀ ਸੇਵਾ ਵੀ ਨਹੀਂ ਲਈ ਗਈ ਅਗਲੇ ਹੋਲੇ ਦਾ ਐਲਾਨ ਵੀ ਆਪ ਹੀ ਕੀਤਾ। ਦੱਸਿਆ : ਅਗਲੇ ਹੋਲੇ ਦੀ ਸੇਵਾ ਸੰਤ ਸੁਰੈਣ ਸਿੰਘ ਸੰਤ ਨਗਰ ਦੇ ਲੜਕੇ ਬਲਕਾਰ ਸਿੰਘ-ਮਹਿੰਦਰ ਸਿੰਘ ਕਰਨਗੇ ਅਤੇ ਉਨ੍ਹਾਂ ਦੇ ਨਾਲ ਉਨ੍ਹਾਂ ਦਾ ਭਤੀਜਾ ਗੁਰਮੁਖ ਸਿੰਘ ਵੀ ਹੋਵੇਗਾ। ਅਗਲਾ ਹੋਲਾ ਭੈਣੀ ਸਾਹਿਬ ਹੋਵੇਗਾ। (ਜੈਕਾਰਾ !) ਸੰਤ ਨਗਰ ਦੇ ਸਿੰਘਾਂ ਹੋਲਾ ਲਿਆ ਹੈ ਪਰ ਸ਼ਰਤ ਕੋਈ ਨਹੀਂ ਰਖੀ। ਆਖਿਆ ਹੈ, ਜਿਥੇ ਜੀ ਕਰਦਾ ਜੇ ਕਰੋ, ਭਾਵੇਂ ਯੂ. ਪੀ. ਲੈ ਜਾਓ ਭਾਵੇਂ ਭੈਣੀ ਸਾਹਿਬ ਕਰੋ।

ਸਤਿਗੁਰੂ ਜੀ ਨੇ ਸਾਧ ਸੰਗਤ ਵਿਚ ਹੁੰਦੇ ਅਨੰਦਾਂ ਤੇ ਖੁਸ਼ੀ ਪਰਗਟ ਕੀਤੀ। ਆਖਿਆ : ਰਾਤੀਂ 11 ਵਜੇ ਇਕ ਅਨੰਦ ਕਾਰਜ ਲਈ ਤਜਵੀਜ਼ ਰਖੀ, ਦੋਵੇਂ ਘਰ ਪਰਵਾਨ ਕਰਨ ਵਾਲੇ ਸਨ, ਸਵੇਰੇ ਅਨੰਦ ਹੋ ਗਿਆ। ਹਰਵਿੰਦਰ ਸਿੰਘ (ਹੰਸਪਾਲ) ਹੁਰਾਂ ਦੀ ਲੜਕੀ ਤੇ ਸੇਠ ਤਰਲੋਕ ਸਿੰਘ ਜੀ ਦਾ ਲੜਕਾ। ਇਸ ਤਰ੍ਹਾਂ ਦੇ ਅਨੰਦ ਸੌਖੇ ਹੁੰਦੇ ਹਨ। ਉਹ ਔਖੇ ਹੁੰਦੇ ਹਨ ਜਿਥੇ ਮਾਮੇ ਮਾਸੜਾਂ ਨਾਲ ਸਲਾਹ ਕਰਨੀ ਪੈਂਦੀ ਹੈ।

## ਹੋਲਾ ਸਮਾਪਤੀ ਦੀ ਅਰਦਾਸ

ਹੋਲਾ ਸਮਾਪਤੀ ਦੀ ਅਰਦਾਸ ਪੰ: ਗੋਪਾਲ ਸਿੰਘ ਹੋਰਾਂ ਕੀਤੀ। ਉਹਨਾਂ ਨੂੰ ਬਾਰ ਬਾਰ ਖਾਂਸੀ ਆ ਰਹੀ ਸੀ। ਪਰ, ਉਨ੍ਹਾਂ ਸਤਿਗੁਰਾਂ ਦੇ ਚਰਨਾਂ ਵਿਚ ਭਾਵੁਕ ਹੋ ਕੇ ਅਰਦਾਸ ਕੀਤੀ ਕਿ ਹਰ ਕਿਸੇ ਦੀ ਮਨੋਕਾਮਨਾ ਪੂਰੀ ਹੋਵੇ, ਅਜਿਹੇ ਮੇਲੇ-ਗੇਲੇ ਹੁੰਦੇ ਰਹਿਣ, ਸਤਿਗੁਰਾਂ ਦੇ ਦਰਸ਼ਨਾਂ ਦਾ ਲਾਭ ਸੰਗਤ ਨੂੰ ਮਿਲਦਾ ਰਹੇ।

ਵਾਕ ਲਿਆ ਗਿਆ ਅਤੇ ਵਿਵਾਹਤ ਜੋੜੇ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਹਿਤ ਆਏ। ਸਤਿਗੁਰੂ ਜੀ ਨੇ ਲੜਕੇ ਲੜਕੀਆਂ ਨੂੰ ਫਿਰ ਸਮਝਾਇਆ ਕਿ ਘਰੀਂ ਜਾ ਕੇ

ਉਹਨਾਂ ਦੇ ਮਾਪੇ ਜਾਂ ਉਹ ਆਪ ਦਾਜ ਨ ਲੈਣ ਦੇਣ ਅਤੇ ਹੋਰ ਰਸਮਾਂ ਤੇ ਫਜ਼ੂਲ ਖਰਚੀ ਨਾ ਕਰਨ।

9.30 ਵਜੇ ਹੋਲੇ ਦੇ ਦੀਵਾਨ ਦੀ ਪੂਰੀ ਤਰ੍ਹਾਂ ਸਮਾਪਤੀ ਹੋ ਗਈ।

ਹੁਣ ਸੰਗਤਾਂ ਲੰਗਰ ਛਕਣਾ ਅਤੇ ਰਾਹੇ ਪੈਣਾ ਸੀ। ਸੋ ਸਾਰੀ ਰੌਣਕ ਲੰਗਰ ਦੇ ਪੰਡਾਲ ਵਿਚ ਜਾ ਹੋਈ। ਸਾਧ ਸੰਗਤ ਕੜਾਹ ਪ੍ਰਸ਼ਾਦ ਛਕ ਕੇ, ਮਿਲਦੀ ਸਵਾਰੀ ਲੈ ਘਰਾਂ ਨੂੰ ਪਰਤਣ ਲਈ ਕਾਹਲੀ ਸੀ।

## ਸਤਿਗੁਰਾਂ ਦੇ ਡੇਰੇ

ਸੱਚੇ ਪਾਤਸ਼ਾਹ ਜੀ ਦੇ ਡੇਰੇ ਬੜੀਆਂ ਸਰਗਰਮੀਆਂ ਸਨ। ਦੂਰ ਦੂਰ ਦੀਆਂ ਸੰਗਤਾਂ ਦੇ ਜਥੇ ਆਗਿਆ ਤੇ ਖੁਸ਼ੀਆਂ ਲੈ ਕੇ ਜਾ ਰਹੇ ਸਨ। ਅਨੇਕਾ ਸਰੀਰ ਘਰੋਗੇ, ਸਮਾਜਕ ਤੇ ਆਰਥਕ ਮਸਲਿਆਂ ਦੀ ਨਵਿਰਤੀ ਲਈ ਸਮੇਂ ਤੇ ਸਥਾਨ ਦਾ ਪਤਾ ਕਰਨਾ ਚਾਹ ਰਹੇ ਸਨ। ਸਤਿਗੁਰੂ ਜੀ ਸਭਨਾਂ ਨੂੰ 'ਕੁਛ ਨ ਕੁਛ ਆਖ' ਛੁੱਟੀਆਂ ਦੇ ਰਹੇ ਸਨ। ਆਪ ਸਤਿਗੁਰੂ ਜੀ ਅਜ ਲਉਢੇ ਪਹਿਰ ਸੰਤ ਨਗਰ ਜਾਣਾ ਸੀ।

ਦਿਨ ਅੱਜ ਅਜਿਹਾ ਸੀ ਕਿ ਛਿਣ ਤੋਲਾ ਛਿਣ ਮਾਸਾ ਹੁੰਦਾ ਰਿਹਾ। ਕਦੇ ਤੇਜ਼ ਧੁਪ ਨਿਕਲ ਆਉਂਦੀ, ਕਦੇ ਗੂਹੜੇ ਬੱਦਲ ਛਾ ਜਾਂਦੇ। ਅਤੇ ਕਦੇ ਵਰਖਾ ਦੀ ਦਰੁਬੜੀ ਲਗ ਜਾਂਦੀ। ਜਾਣ ਆਉਣ ਵਾਲੇ ਸੈਂਕੜੇ ਲੋਕ ਕਦੇ ਛੱਤਾਂ ਹੇਠ ਹੁੰਦੇ, ਕਦੇ ਸੜਕ ਸਵਾਰ! ਮੌਸਮ ਦੀ ਅਜਿਹੀ ਬੇਰੁਖ਼ੀ ਵਿਚ ਵੀ ਲੋਕ ਟਰੈਕਟਰਾਂ, ਟਰਾਲੀਆਂ, ਜੀਪਾਂ, ਕਾਰਾਂ, ਬੱਸਾਂ ਆਦਿ ਤੇ ਘਰੀਂ ਪਰਤ ਰਹੇ ਸਨ।

## ਇਕ ਵਿਆਹ ਪਰਸੋਂ ਤੇ

ਡਾਲਟਨ ਗੰਜ (ਬਿਹਾਰ) ਦੇ, ਉੱਤਮ ਕਿਸਮ ਦੇ ਸਾਧੂ, ਸੰਤ ਬਲਵੰਤ ਸਿੰਘ ਸਪੁਤਰ ਸੰਤ ਜੋਧ ਸਿੰਘ ਜੀ ਦੇ ਲੜਕੇ ਗੁਰਦੇਵ ਸਿੰਘ ਦਾ ਅੱਜ ਸਵੇਰੇ ਅਨੰਦ ਕਾਰਜ ਹੋਣਾ ਸੀ, ਪਰ ਕਿਉਂਕਿ ਮੰਡੀ ਤੋਂ ਲੜਕੀ (ਸੰਤ ਨਿਰੰਜਨ ਸਿੰਘ ਦੀ) ਕਿਸੇ ਕਾਰਨ ਵੇਲੇ ਸਿਰ ਨਹੀਂ ਪਹੁੰਚ ਸਕੀ, ਇਸ ਲਈ, ਸੰਤ ਬਲਵੰਤ ਸਿੰਘ ਜੀ ਨੇ ਦੱਸਿਆ ਹੁਣ 7 ਮਾਰਚ ਨੂੰ ਜਗਾਧਰੀ ਵਿਖੇ ਗੁਰੂ ਕੀ ਹਜ਼ੂਰੀ ਵਿਚ ਗੁਰਦੇਵ ਸਿੰਘ ਦੀ ਸ਼ਾਦੀ ਹੋਵੇਗੀ।

ਗੁਰਦੇਵ ਸਿੰਘ ਸਤਿਗੁਰੂ ਜਗਜੀਤ ਸਿੰਘ ਜੀ ਦਾ ਬੜਾ ਪਿਆਰਾ ਸ਼ਿਖ, ਸੁੰਦਰ ਅਤੇ ਧਨਵਾਨ ਹੋਣ ਦੇ ਬਾਵਜੂਦ ਸੁੱਚ-ਸੋਧ ਅਤੇ ਸੱਚਾਈ ਦਾ ਧਾਰਨੀ ਹੈ। ਸਿਤਾਰ ਵਾਦਕ ਹੋਣ ਕਾਰਨ ਸੰਗੀਤ ਰਸੀਆ ਹੈ। ਸਤਿਗੁਰੂ ਰਾਮ ਸਿੰਘ ਜੀ ਵਰਗੀ ਦਸਤਾਰ ਸਜਾਂਦਾ ਅਤੇ ਹਰ ਮਿਲਣ ਵਾਲੇ ਨੂੰ ਭਾਂਦਾ ਹੈ। ਅੱਜ ਵਿਆਹ ਨ ਹੋ ਸਕਣ ਦਾ ਇਹਨਾਂ ਸਿੱਖਾਂ ਦੇ ਮਨ ਤੇ ਕੋਈ ਮਲਾਲ ਨਹੀਂ, ਰੋਸ ਨਹੀਂ, ਰੰਜ ਨਹੀਂ। ਸਤਿਗੁਰਾਂ ਦੀ ਰਜ਼ਾ ਵਿਚ ਰਾਜ਼ੀ ਰਹਿਣਾ ਹੀ ਇਹਨਾਂ ਦਾ ਆਦਰਸ਼ ਹੈ।

## 'ਸਾਜਨ' ਦੇ ਪਿਤਾ ਨਮਿਤ ਭੋਗ

'ਸਤਿਜੁਗ' ਅਖਬਾਰ ਦੇ ਸਾਬਕਾ ਸੰਪਾਦਕ ਸੰਤ ਸੰਤੋਖ ਸਿੰਘ 'ਸਾਜਨ' ਤੇ ਉਸਦੇ ਭਰਾਵਾਂ ਦੇ ਪਿਤਾ ਸੰਤ ਈਸ਼ਰ ਸਿੰਘ ਖੋਏ ਵਾਲੇ ਪਿੰਡ ਸੰਤ ਨਗਰ, ਆਪਣੇ ਘਰ ਵਿਖੇ, 24 ਫਰਵਰੀ 1980, ਮੁਤਾਬਕ 12 ਫਗਣ 2016, ਦਿਨ ਐਤਵਾਰ ਨੂੰ ਰਾਤੀਂ 7 ਵਜੇ ਪ੍ਰਾਣ ਤਿਆਗ ਗਏ ਸਨ। ਉਹਨਾਂ ਨਮਿਤ ਸਾਜਨ ਭਰਾਵਾਂ ਨੇ ਭੋਗ ਪੁਆਉਣ ਲਈ ਸਤਿਗੁਰਾਂ ਤੋਂ ਦਿਨ ਮੰਗਿਆ ਸੀ, ਆਪ ਨੇ ਅੱਜ ਦਾ ਦਿਨ ਹੀ ਭੋਗ ਲਈ ਦਿਤਾ।

ਦੁਪਹਿਰ ਢਲੀ 3 ਵਜੇ ਸੰਤ ਈਸ਼ਰ ਸਿੰਘ ਦੇ ਖੇਤਾਂ ਵਿਚਲੇ ਘਰ, ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮ ਸਿਮਰਨ ਜਾਰੀ ਸੀ। ਵਿਹੜਾ ਤੇ ਆਲਾ ਦੁਆਲਾ ਸੰਗਤ ਨਾਲ ਭਰਪੂਰ ਸੀ। ਪੰਜ ਮਿੰਟ ਪਹਿਲਾਂ ਅਸੀਂ, ਸ਼੍ਰੀ ਬਲਬੀਰ ਸਿੰਘ ਢਿੱਲੋਂ, ਸ਼੍ਰੀ ਕੇਹਰ ਸਿੰਘ ਹਮਰਾਹੀ, ਸ਼੍ਰੀ ਗੁਰਦੇਵ ਸਿੰਘ ਸਰੋਦ, ਸ਼੍ਰੀ ਹਰਭਜਨ ਸਿੰਘ ਸਿਤਾਰ, ਸ਼੍ਰੀ ਸੁਰਿੰਦਰ ਸਿੰਘ ਸੁਮਨ ਤੇ ਮੈਂ ਵੀ ਜਾ ਪਹੁੰਚੇ। ਅਰਦਾਸ ਹੋਣ ਉਪਰੰਤ ਨਮਸਕਾਰ ਕੀਤੀ ਤਾਂ ਸਤਿਗੁਰਾਂ ਵਿਨੋਦ ਕੀਤਾ : ਥਾਂ ਤੇ ਹੈ ਨਹੀਂ ਸੀ, ਪਰ ਤੁਹਾਨੂੰ ਤਾਂ ਬਹਾਵਾਂਗੇ ਹੀ। ਅਤੇ ਕੋਲ ਥਾਂ ਬਣਾ ਕੇ ਮੈਨੂੰ ਬਹਾ ਲਿਆ। ਮੇਰੇ ਨਾਲ ਆਏ ਵੀ ਨੇੜੇ ਜਗਹ ਬਣਾ ਕੇ ਬੈਠ ਗਏ।

ਸੰਤ ਧਰਮ ਸਿੰਘ ਮੁਕਤਾ, ਮਾ: ਦਰਸ਼ਨ ਸਿੰਘ ਨੇ ਸਲੋਕ ਪੜ੍ਹੇ। ਉਪਰੰਤ ਸਤਿਗੁਰੂ ਜੀ ਨੇ ਸੰਤ ਹਰਨਾਮ ਸਿੰਘ (ਸਾਜਨ ਦੇ ਵਡੇ ਭਾਈ) ਦੇ ਸਿਰ ਤੇ ਦਸਤਾਰ ਸਜਾਈ। ਸਤਿਗੁਰੂ ਜੀ ਤਾਂ ਜਲਪਾਨ ਦੀ ਸੇਵਾ ਪਰਵਾਨ ਕਰ ਮਸਤਾਨ ਗੜ੍ਹ ਨੂੰ ਪਧਾਰ ਗਏ ਪਰ ਅਸਾਂ ਅੱਜ ਰਾਤ ਸੰਤ ਨਗਰ ਹੀ ਰਹਿਣਾ ਸੀ।

## ਫਸਲ ਵਾੜੀ ਦਾ ਹਾਲ

ਇਸ ਸਾਲ ਦੇਸ਼ ਵਿਚ ਬਰਸਾਤ ਵਲੋਂ ਤਾਂ ਰਾਮ ਸੱਤ ਹੀ ਸੀ, ਪਿਆਸੀ ਧਰਤੀ ਦੇ ਦ੍ਰਿਸ਼ ਯੂ. ਪੀ. ਮਧ ਪ੍ਰਦੇਸ਼, ਬਿਹਾਰ, ਬੰਗਾਲ ਆਦਿ ਵਿਚ ਵੇਖ ਆਏ ਸਾਂ ਪਰ ਪੰਜਾਬ ਦੇ ਬਹਾਦਰ ਤੇ ਜੁਗਤਬਾਜ਼ ਕਿਸਾਨਾਂ ਨੇ ਨਹਿਰਾਂ, ਟਿਊਬਵੈੱਲਾਂ, ਹਰਟਾਂ ਆਦਿ ਦੀ ਮਦਦ ਨਾਲ ਪੈਦਾਵਾਰ ਦੀ ਦਰ ਘਟਣ ਨਹੀਂ ਦਿਤੀ। ਮਹਿੰਗਾ ਡੀਜ਼ਲ ਲੈ ਕੇ ਇੰਜਨ ਚਾਲੂ ਰਖੇ ਹਨ। ਫ਼ਸਲਾਂ ਖੂਬ ਹਨ, ਕਣਕ ਦੇ ਖੇਤ ਅਜੇ ਹਰੇ ਭਰੇ ਅਤੇ ਲੰਮੇ ਲੰਮੇ ਸਿੱਟਿਆਂ ਨਾਲ ਮਾਲਾ ਮਾਲ ਹਨ। ਹੁਣ ਤਕ ਪੰਜਾਬ ਵਿਚ ਵੇਖੀ ਫਸਲ ਨਾਲੋਂ ਇਸ ਇਲਾਕੇ ਦੀ ਸਿਰ ਕਢਵੀਂ ਹੈ। ਜਿਥੋਂ ਤਕ ਨਜ਼ਰ ਜਾਂਦੀ ਹੈ, ਭਰਪੂਰਤਾ ਲਹਿਰਦੀ ਹੈ।

ਰਾਤੀਂ ਏਥੇ ਜ਼ਬਰਦਸਤ ਹਨੇਰੀ ਆਈ, ਗੜਾ ਵਰ੍ਹਿਆ ਅਤੇ ਫਿਰ ਬਾਰਸ਼ ਉਤਰ ਆਈ। ਜਾਪਦਾ ਸੀ ਇੰਦਰ ਦੇਵ ਇਸ ਇਲਾਕੇ ਦੀਆਂ ਫਸਲਾਂ ਤੇ ਕਹਿਰਵਾਨ ਹੋ ਗਿਆ ਹੈ, ਪਰ ਬੱਦਲਾਂ ਦੀ ਗੜ੍ਹ ਗੜ੍ਹ, ਬਿਜਲੀ ਦੀ ਚਮਕ ਦਾ ਵਖਾਲਾ ਪਾਕੇ ਸੁਖਾਵੀਂ ਜਿਹੀ ਵਰਖਾ ਕਰਕੇ ਉਸਨੇ ਸੰਤੋਖ ਕਰ ਲਿਆ ਹੈ। ਡੂੰਘੀ ਰਾਤ ਤਕ

ਆਕਾਸ਼ ਅਸਲੋਂ ਨਿੰਮਲ ਹੋ ਗਿਆ।

## 6 ਮਾਰਚ 1980, ਵੀਰਵਾਰ
## ਸਫ਼ਰ ਦਿੱਲੀ ਨੂੰ

### ਸਤਿਗੁਰੂ ਅੱਜ ਜਗਾਧਰੀ

ਮੇਰੇ ਨਾਲ ਗੁਰਦੇਵ-ਹਰਭਜਨ ਸਿੰਘ (ਸਰੋਦ-ਸਿਤਾਰ) ਰਲ ਪਏ, ਸਵੇਰੇ 7 ਦੀ ਬਸ ਤੇ ਰਾਣੀਆਂ ਪਹੁੰਚ ਗਏ। 9 ਵਜੇ ਏਥੋਂ ਦਿੱਲੀ ਦੀ ਬਸ ਲਈ। ਸਾਡੇ ਨਾਲ ਜਾ ਰਹੇ ਜਥੇਦਾਰ ਨਿਰੰਜਨ ਸਿੰਘ ਕੱਕੜ, ਗੁਰਬਖਸ਼ ਸਿੰਘ-ਨਰੈਣ ਸਿੰਘ (ਵਾਜਾ-ਢੋਲਕੀ) ਦੇ ਜਥੇ ਤੋਂ ਪਤਾ ਲਗਾ ਕਿ ਇਹ ਸਵੇਰੇ ਮਿਰਚਾ ਪੁਰ (ਨਜ਼ਦੀਕ ਐਲਨਾਬਾਦ) ਆਸਾ ਦੀ ਵਾਰ ਲਗਾ ਕੇ ਆਏ ਹਨ। ਏਥੇ ਸਤਿਗੁਰੂ ਜੀ ਨੇ ਦਰਸ਼ਨ ਦੇਣ ਦੀ ਕਿਰਪਾ ਕੀਤੀ ਸੀ। ਅਤੇ ਹੁਣ ਇਹ ਕੱਲ੍ਹ ਵਾਲੇ ਜਗਾਧਰੀ ਮੇਲੇ ਤੇ ਜਾ ਰਹੇ ਹਨ, ਜਿਥੇ ਇਕ ਜੋੜੇ ਦਾ ਅਨੰਦ ਕਾਰਜ ਵੀ ਹੋਣਾ ਹੈ।

10 ਵਜੇ ਸਰਸੇ ਪੁੱਜੇ ਤਾਂ ਵੇਖਿਆ ਬੱਸ ਅੱਡੇ ਤੇ ਸੰਤ ਤਰਸੇਮ ਸਿੰਘ ਸਤਿਗੁਰਾਂ ਦਾ ਨਿਜੀ ਸਕੱਤਰ ਤੇ ਸੰਤ ਕਿਰਪਾਲ ਸਿੰਘ ਆਪਣੇ ਬੈਗ-ਬੁਚਕੇ ਚੁਕੀ ਕਿਸੇ ਬੱਸ ਦੀ ਢੂੰਡ ਕਰ ਰਹੇ ਸਨ। ਪੁਛਿਆ ਸਕੱਤਰ ਨੂੰ : ਕਿਧਰ ?

"ਜਗਾਧਰੀ ਜਾ ਰਹੇ ਹਾਂ !"

"ਕਿਉਂ ?"

"ਅੱਜ 12-1 ਵਜੇ ਤਕ ਸਤਿਗੁਰਾਂ ਓਥੇ ਪਹੁੰਚ ਜਾਣਾ ਹੈ। ਕੱਲ੍ਹ ਸਵੇਰੇ ਜਗਾਧਰੀ ਆਸਾ ਦੀ ਵਾਰ ਲਗਣੀ ਹੈ।"

ਤਰਸੇਮ ਸਿੰਘ ਹੋਰਾਂ ਦੱਸਿਆ : ਜਗਾਧਰੀ ਤੋਂ ਅੱਗੇ ਯੂ. ਪੀ. ਦਾ ਦੌਰਾ ਜਾਰੀ ਹੋਵੇਗਾ। ਸੱਚੇ ਪਾਤਸ਼ਾਹ ਯੂ. ਪੀ. ਦੇ ਵਖ ਵਖ ਫਾਰਮਾਂ ਤੇ ਵਸਦੇ ਨਾਮਧਾਰੀਆਂ ਨੂੰ ਦਰਸ਼ਨ ਦੇਣਗੇ ਜਿਨ੍ਹਾਂ ਨੇ ਬੇਨਤੀਆਂ ਕੀਤੀਆਂ ਹੋਈਆਂ ਹਨ।

### ਭਿਆਨਕ ਵਰਖਾ

"ਨਵ ਭਾਰਤ ਟਾਈਮਜ਼" ਖਰੀਦ ਕੇ ਪੜ੍ਹਿਆ ਤਾਂ ਪਤਾ ਲਗਾ ਕਿ ਬੀਤੀ ਰਾਤ ਭਿਆਨਕ ਗੜੇ ਮਾਰ ਹੋਈ ਹੈ ਅਤੇ ਜ਼ਬਰਦਸਤ ਵਰਖਾ ਵੀ। ਦਿੱਲੀ ਠੰਢੀ ਹੋਣ ਦੇ ਅਹਿਸਾਸ ਨੇ ਸੁਖ ਵੀ ਦਿਤਾ ਪਰ ਕਿਹੜੇ ਕਿਹੜੇ ਇਲਾਕੇ ਦੀ ਗੜੇ ਮਾਰ ਕਾਰਨ ਫਸਲ-ਬਰਬਾਦ ਹੋ ਗਈ ਹੋਵੇ, ਇਸ ਨੇ ਝੰਝੋੜਿਆ ਵੀ।

ਦਿੱਲੀ ਨੂੰ ਸਫ਼ਰ ਦੌਰਾਨ ਵੇਖਦੇ ਆਏ ਕਿ ਬਰਸਾਤ ਖੁਲ੍ਹ ਕੇ ਹੋ ਗਈ ਸੀ। ਨੀਵੀਆਂ ਥਾਵਾਂ ਤੇ ਛੱਪੜ ਬਣੇ ਦਿਸਦੇ, ਉੱਚੀਆਂ ਥਾਵਾਂ ਵੀ ਤਰੋ ਤਰ !

## 7 ਮਾਰਚ 1980, ਸ਼ੁਕਰਵਾਰ
## ਨਵੀਂ ਦਿੱਲੀ

### ਸਤਿਗੁਰੂ ਆ ਗਏ !

ਮੈਨੂੰ 10 ਵਜੇ ਦਿਨੇ ਪਤਾ ਲਗਾ ਕਿ ਸਤਿਗੁਰੂ ਜੀ ਤਾਂ ਅੱਜ ਦਿੱਲੀ ਵਿਖੇ ਦਰਸ਼ਨ ਦੇ ਰਹੇ ਹਨ। ਮੈਂ 11.30 ਦੇ ਕਰੀਬ ਸ੍ਰੀ ਹਰੀ ਪ੍ਰਤਾਪ ਨਿਵਾਸ ਪੂਸਾ ਰੋਡ ਗਿਆ। ਪਤਾ ਲਗਾ ਸਤਿਗੁਰੂ ਜੀ ਆਪਣੇ ਕਮਰੇ ਵਿਚ ਹਨ। ਬੂਹਾ ਬੰਦ ਸੀ। ਹੌਲੀ ਜਿਹੀ ਤਾਕ ਖੋਲ੍ਹ ਕੇ ਅੰਦਰ ਝਾਕਿਆ ਤਾਂ ਸਤਿਗੁਰੂ ਜੀ ਨਾਲ ਨਜ਼ਰਾਂ ਮਿਲ ਗਈਆਂ। ਅੰਦਰ ਬੁਲਾ ਲਿਆ।

ਵੇਖਿਆ ਸੇਠ ਤਰਲੋਕ ਸਿੰਘ, ਸ. ਹਰਵਿੰਦਰ ਸਿੰਘ ਹੰਸਪਾਲ, ਸ. ਅਵਤਾਰ ਸਿੰਘ ਅੰਮ੍ਰਿਤਸਰੀ ਅਤੇ ਠਾਕੁਰ ਉਦੋ ਸਿੰਘ ਜੀ ਆਪ ਜੀ ਦੇ ਪਾਸ ਬੈਠੇ ਸਨ। ਆਪ ਇਕ ਮੰਜੇ ਤੇ ਬੈਠੇ ਸਨ। ਸ. ਹੰਸਪਾਲ ਨੇ ਮੇਰੇ ਜਾਂਦਿਆਂ ਹੀ ਜਾਣ ਦੀ ਆਗਿਆ ਲੈ ਲਈ, ਪਰ ਆਪ ਜੀ ਉਸ ਨੂੰ ਨਾਲ ਲੈ ਕੁਛ ਇਕਾਂਤ ਬਚਨਾਂ ਲਈ ਉਹਲੇ ਹੋ ਗਏ।

### ਮਾਫ਼ੀ ਮੰਗਵਾਉਣਾ

ਮੈਂ ਅਤੇ ਅੰਮ੍ਰਿਤਸਰੀ ਅਵਤਾਰ ਸਿੰਘ ਕੱਲੇ ਰਹਿ ਗਏ ਤਾਂ ਅਵਤਾਰ ਸਿੰਘ (ਤਬਲਾ) ਨੇ ਮੈਨੂੰ ਦੱਸਿਆ ਕਿ ਸਤਿਗੁਰੂ ਜੀ ਕੇਵਲ ਉਸੇ ਕਾਰਨ ਦਿੱਲੀ ਆਏ ਹਨ। ਇਸ ਪਾਸੋਂ ਉਸਤਾਦ ਵਲਾਇਤ ਖਾਂ ਕੋਲ ਜਾ ਮਾਫ਼ੀ ਮੰਗਵਾਣੀ ਹੈ। ਇਹ ਇਕ ਵਾਰ ਡੇਹਰਾਦੂਨ ਗਿਆ ਸੀ, ਸਮਾਂ ਨ ਹੋਣ ਕਰਕੇ ਖਾਂ ਸਾਹਿਬ ਨੂੰ ਮਿਲ ਕੇ ਨਹੀਂ ਆ ਸਕਿਆ। ਸਬੱਬ ਦੂਜੀ ਵਾਰ ਵੀ ਐਸਾ ਹੀ ਬਣ ਗਿਆ। ਖਾਂ ਸਾਹਿਬ ਨੇ ਸਤਿਗੁਰਾਂ ਪਾਸ ਗਿਲਾ ਕੀਤਾ। ਸਤਿਗੁਰਾਂ ਨੂੰ ਪਤਾ ਲਗਾ ਕਿ ਖਾਂ ਸਾਹਿਬ ਦਿੱਲੀ ਵਿਚ ਸੰਗੀਤ ਸੰਸਥਾ 'ਬਾਂਸੁਰੀ' ਵਾਲਿਆਂ ਦੇ ਸੰਗੀਤ ਪ੍ਰੋਗਰਾਮ ਵਿਚ ਆਏ ਹੋਏ ਹਨ ਤੇ ਸੇਠ ਤਰਲੋਕ ਸਿੰਘ ਵਲ ਟਿਕੇ ਹੋਏ ਹਨ। ਸਤਿਗੁਰਾਂ ਹੋਲੇ ਤੇ ਹੀ ਅਵਤਾਰ ਨੂੰ ਮਾਫ਼ੀ ਮੰਗਣ ਲਈ ਤਿਆਰ ਕਰ ਲਿਆ ਸੀ।

ਸੁ ਅੱਜ ਸਵੇਰੇ, 9 ਵਜੇ, ਖਾਂ ਸਾਹਿਬ ਪਾਸ ਅਵਤਾਰ ਸਿੰਘ ਨੂੰ ਸਤਿਗੁਰੂ ਜੀ ਲੈ ਗਏ। ਅਵਤਾਰ ਸਿੰਘ ਨੇ ਚਰਨੀਂ ਹੱਥ ਲਾ ਖਿਮਾ ਮੰਗੀ ਕਿ ਭਾਵੇਂ ਉਹ ਸਮੇਂ ਦੀ ਥੁੜੋਂ ਤੇ ਜ਼ਰੂਰੀ ਕਾਰਨਾਂ ਕਰਕੇ ਪਿਛੇ ਮੁੜਨ ਨੂੰ ਕਾਹਲਾ ਸੀ, ਤਾਂ ਵੀ ਉਸਨੂੰ ਖਾਂ ਸਾਹਿਬ ਦੇ ਘਰ ਤਕ ਜਾਣਾ ਹੀ ਚਾਹੀਦਾ ਸੀ। ਸਤਿਗੁਰੂ ਜੀ ਨੇ ਕਹਿ ਕੇ ਖਾਂ ਸਾਹਿਬ ਦਾ ਹੱਥ ਅਵਤਾਰ ਦੇ ਸਿਰ ਤੇ ਫਿਰਵਾਇਆ ਤੇ ਫ਼ਰਮਾਇਆ : ਬੱਚੇ ਹਨ, ਇਹਨਾਂ ਤੋਂ ਗਲਤੀਆਂ ਹੋ ਜਾਂਦੀਆਂ ਹਨ। ਆਪ ਵੱਡੇ ਹੋ, ਖਿਮਾ ਸ਼ੀਲ ਹੋ। ਭੁਲ ਬਖਸ਼ੋ ਸੁ।

ਖਾਂ ਸਾਹਿਬ ਦੀਆਂ ਅੱਖਾਂ ਭਰ ਆਈਆਂ, ਗਲਾ ਰੁੰਧ ਗਿਆ। ਬੋਲੇ : ਹੁਜ਼ੂਰ ! ਆਪ ਨੇ ਯਿਹ ਕਿਆ ਕਹਾ। ਆਪ ਮੁਝੇ ਉਂਗਲੀ ਉਠਾ ਕਰ ਹੁਕਮ ਦੀਆ ਕਰੇਂ ਯਾ ਮੇਰੀ ਗਰਦਨ ਪਰ ਥੱਪੜ ਲਗਾ ਕਰ ਆਗਿਆ ਦੀਆ ਕਰੇਂ ਕਿ ਮੈਂ ਐਸੇ ਕਰੂੰ, ਐਸੇ

ਨ ਕਰੂੰ ! ਆਪ ਤੋ ਅਵਤਾਰ ਕੇ ਲੀਏ, ਆਪ ਭੀ ਵੈਸਾ ਰੂਪ ਰਖੇ ਹੁਏ ਹੈਂ । ਮੇਰੇ ਪਾਸ ਤੋ ਅਲਾਹ ਸੇ ਉਤਰ ਕਰ ਆਪ ਹੀ ਹੋ । ਆਪ ਨੇ ਤੋ ਪਹਿਲੇ ਮੇਰਾ ਜਿਸਮ ਪਾਕ ਕੀਆ ਹੈ ਫਿਰ ਆਪ ਮੇਰਾ ਮਨ ਭੀ ਸ਼ੁਧ ਕਰ ਰਹੇ ਹੋ । ਮੈਨੇ ਆਜ਼ਮਾ ਲੀਆ ਹੈ, ਇਸ ਦਫ਼ਾ ਕਾ ਹਾਰਟ ਅਟੈਕ ਜਾਨਲੇਵਾ ਥਾ, ਲੇਕਿਨ ਆਪ ਕੇ ਰਹਿਮੋ ਕਰਮ ਸੇ ਹੀ ਮੈਂ ਬਚ ਸਕਾ ਹੂੰ । ਇਸ ਲੀਏ ਅਬ ਤੋ ਜਿਤਨੇ ਸਾਂਸ ਹੈ, ਯਿਹ ਤੋ ਆਪ ਹੀ ਕੇ ਹੈਂ ।

ਓਧਰ ਅਵਤਾਰ ਸਿੰਘ ਹੱਥ ਜੋੜੀ ਖੜਾ ਸੀ । ਖਾਂ ਸਾਹਿਬ ਨੇ ਭਰੇ ਗਲੇ ਨਾਲ ਉਸਨੂੰ ਥਾਪੀ ਦੇ ਕੇ ਹਿਰਦਿਓਂ ਮਾਫ਼ ਕਰ ਦਿਤਾ ।

ਸਤਿਗੁਰੂ ਜੀ ਦੀ ਵਿਚੋਲਗੀ ਦੇ ਕਿਆ ਕਹਿਣੇ !

ਸਤਿਗੁਰਾਂ ਦੇ ਬੈਠਣ ਕਮਰੇ ਵਿਚ ਪਰਤਣ ਤਕ ਗੁਰਦੇਵ ਸਿੰਘ-ਹਰਭਜਨ ਸਿੰਘ ਤੇ ਕੁਇਕ ਟ੍ਰੈਵਲ ਵਾਲਾ ਗੁਰਭਜਨ ਸਿੰਘ ਵੀ ਆ ਗਿਆ । ਕੁਝ ਸਮਾ ਹਾਸ-ਪਰਿਹਾਸ ਵੀ ਚਲਦਾ ਰਿਹਾ । 12.30 ਹੋਏ ਤਾਂ ਪ੍ਰਸ਼ਾਦ ਛਕਣ ਲਈ ਇਸਨਾਨ ਕਰਨ ਵਾਸਤੇ ਉਠ ਖਲੋਤੇ ।

## ਪਿਆਰ ਦੀ ਮਜਬੂਰੀ

ਸੰਤ ਤਰਸੇਮ ਸਿੰਘ ਨੂੰ ਮੈਂ ਸਤਿਗੁਰੂ ਜੀ ਦਾ ਆਗਾਮੀ ਕਾਰਜ ਕਰਮ ਪੁਛਿਆ ਤਾਂ ਉਸ ਦੱਸਿਆ : ਅਸਲ ਵਿਚ, ਅੱਜ ਸਵੇਰੇ ਹੀ, ਘੱਟੋ ਘੱਟ ਹੁਣ ਤਕ ਤਾਂ ਜ਼ਰੂਰੀ ਹੀ ਮੁਜ਼ਫਰ ਨਗਰ (ਯੂ. ਪੀ.) ਪਹੁੰਚਣਾ ਸੀ, ਪਰ ਉਸਤਾਦ ਵਲਾਇਤ ਖਾਂ ਦਾ, ਅੱਜ਼ ਰਾਤ ਹੀ ਸਿਤਾਰ ਵਜਾਣ ਦਾ ਪ੍ਰੋਗਰਾਮ ਹੋਣ ਕਰਕੇ ਉਹਨਾਂ ਇਲਤਜਾ ਕੀਤੀ ਹੈ ਕਿ ਸਤਿਗੁਰੂ ਜੀ ਜ਼ਰੂਰ ਹੀ 'ਬਾਂਸੁਰੀ' ਵਾਲਿਆਂ ਨੂੰ ਨਿਵਾਜਣ ਅਤੇ ਇਹਨਾਂ ਦੀ ਸਿਤਾਰ ਸੁਣਨ । ਸਤਿਗੁਰੂ ਜੀ ਨੇ ਬੇਨਤੀ ਪਰਵਾਨ ਕਰ ਲਈ ਹੈ । ਮੈਨੂੰ ਹੁਕਮ ਕੀਤਾ ਹੈ ਕਿ ਮੈਂ ਮੁਜ਼ੱਫਰ ਨਗਰ ਦੀ ਸੰਗਤ ਨੂ ਕੰਟੈਕਟ ਕਰਕੇ ਦੱਸਾਂ ਕਿ ਕੱਲ ਆਸਾ ਦੀ ਵਾਰ ਸਮੇਂ ਪਹੁੰਚਿਆ ਜਾ ਸਕੇਗਾ ।

## ਪ੍ਰੋਗਰਾਮ ਸਤਿਗੁਰਾਂ ਦਾ

ਸਕੱਤਰ ਨੇ ਹੇਠ ਲਿਖੇ ਅਨੁਸਾਰ ਸਤਿਗੁਰਾਂ ਦਾ ਅਗਲਾ ਪ੍ਰੋਗਰਾਮ ਦੱਸਿਆ :

8.3.1980 : ਮੁਜ਼ੱਫਰ ਨਗਰ (ਯੂ.ਪੀ.) ਸ. ਹਵੇਲਾ ਸਿੰਘ ਕੇ ਘਰ ਆਸਾ ਦੀ ਵਾਰ, ਅਖੰਡ ਪਾਠ ਦਾ ਭੋਗ, ਉਪਰੰਤ ਸੰਗਤ ਸਮੇਤ ਲੰਗਰ ।

ਬਾਅਦ ਦੁਪਹਿਰ ਮੇਰਠ ਵਿਖੇ । ਨਾਮ ਸਿਮਰਨ ਅਤੇ ਦੀਵਾਨ ਸ਼ਾਮ ਦਾ ਸੰਤ ਦਲੀਪ ਸਿੰਘ ਦੇ ਘਰ ।

9.3.1980 : ਮੇਰਠ ਹੀ ਆਸਾ ਦੀ ਵਾਰ ਅਤੇ ਅਖੰਡ ਪਾਠ ਦੇ ਭੋਗ ਸਮੇਂ ਦਰਸ਼ਨ ।

—ਗੜ੍ਹ ਗੰਗਾ ਸ. ਗੁਰਮੁਖ ਸਿੰਘ ਕੇ ਚਰਨ ਪਾਉਣੇ ।

—ਲੰਗਰ ਅਤੇ ਆਰਾਮ ਅਮਰੋਹੇ ।

—ਕਾਸ਼ੀਪੁਰ ਅਤੇ ਟਾਹਲੀ ਚਰਨ ਪਾ ਕੇ ਰਾਤੀਂ ਮੁੰਡੀਆ ਮਨੀ ਫਾਰਮ

ਵਿਚ । ਏਥੇ ਕਈ ਘਰੀਂ ਚਰਨ ਪਾਉਣੇ ।

10.3.1980 : ਮੁੰਡੀਆ ਮਨੀ ਫਾਰਮ ਵਿਖੇ ਆਸਾ ਦੀ ਵਾਰ ।

—ਗੱਦਰ ਪੁਰ ਅਤੇ ਰੁੱਦਰ ਪੁਰ ਵਿਚ ਚਰਨ ਪਾਕੇ,

—ਛੱਤਰ ਪੁਰ ਸ. ਸੇਵਾ ਸਿੰਘ-ਲਾਜਾਂ ਦੇ ਘਰ ਲੰਗਰ ਅਤੇ ਆਰਾਮ ।

—ਕਿਵੱਗ, ਬਿਸ਼ਨਪੁਰੀ ਤੇ ਰਤਨਾਪੁਰੀ ਚਰਨ ਪਾਕੇ,

—ਰਾਤ ਨੂੰ ਬਹੇੜੀ ਭਗਤ ਸਿੰਘ ਕੇ ਘਰ, ਡੇਰਾ ਮੀਰ ਮੀਰਾਂ ।

11.3.1980 : ਆਸਾ ਦੀ ਵਾਰ ਬਹੇੜੀ ਅਤੇ ਲੰਗਰ ਵੀ ।

—ਪੀਲੀ ਭੀਤ, ਸਰਸਹੀਆ, ਮਥਾਨਾ, ਕੋਠੀ, ਬੰਡਾ, ਰੌਂਤਾ ਪੁਰ ਚਰਨ ਪਾਕੇ, ਰਾਤ ਨੂੰ ਨਾਮਧਾਰੀ ਫਾਰਮ ਸਿਕੰਦਰਪੁਰ (ਗੋਲਾ) ਅਰਥਾਤ ਸਤਿਗੁਰਾਂ ਦਾ ਆਪਣਾ ਫਾਰਮ ।

17.3.1980 : ਤਕ ਨਾਮਧਾਰੀ ਫਾਰਮ ਵਿਖੇ ਹੀ ਦਰਸ਼ਨ ਦੇਣੇ ।

## ਮਹਿੰਗੀ ਕੈਸੇਟ

ਸਤਿਗੁਰੂ ਜੀ ਨੇ ਅੱਜ ਫਿਰ ਚੇਤੇ ਨਾਲ ਮੈਨੂੰ ਆਖਿਆ ਕਿ ਮੈਂ ਪਟਨੇ ਵਿਚ ਵਜਾਏ ਭੈਰਉਂ ਵਾਲੀ ਟੇਪ ਲੈ ਆਵਾਂ । ਸਤਿਗੁਰਾਂ ਦੇ ਪ੍ਰਸ਼ਾਦ ਛਕ ਆਰਾਮ ਕਰਨ ਦੇ ਸਮੇਂ ਦੇ ਵਿਚ ਵਿਚ ਮੈਂ ਘਰ ਜਾ, ਕੈਸੇਟ ਤਲਾਸ਼ ਕਰ ਲਈ । ਇਹ ਉਹੋ ਕੈਸੇਟ ਸੀ ਜਿਸ ਦੀ ਪ੍ਰਾਪਤੀ ਲਈ ਪਹਿਲਾਂ ਰਾਣੀਆਂ ਹੋਲੇ ਸਮੇਂ ਕੋਸ਼ਿਸ਼ ਕੀਤੀ ਗਈ ਸੀ । ਸਤਿਗੁਰੂ ਜੀ ਮਹਾਰਾਜ ਜੀ ਨੂੰ ਸੁਣਾ ਕੇ ਹੈਰਾਨ ਕਰਨਾ ਚਾਹੁੰਦੇ ਸਨ । ਮੈਂ ਰਾਣੀਆਂ ਹੋਲੇ ਦੇ ਪ੍ਰਿੰਟ ਕਢਵਾ ਕੇ ਫੋਟੋ ਐਲਬਮ ਬਣਾ 4.30 ਵਜੇ ਕੋਠੀ ਅਪੜਿਆ ਤਾਂ ਸਤਿਗੁਰੂ ਜੀ ਬੈਠਣ ਕਮਰੇ ਵਿਚ ਦਰਸ਼ਨ ਦੇ ਰਹੇ ਸਨ । ਕੋਲ ਸਨ ਅਵਤਾਰ, ਗੁਰਦੇਵ ਤੇ ਹਰਭਜਨ । ਸੁਰਿੰਦਰ ਸਿੰਘ ਸੁਮਨ ਦੀਆਂ 'ਖ਼ੂਬਸੂਰਤੀਆਂ' ਤੇ ਚਰਚਾ ਹੋ ਰਹੀ ਸੀ । ਮੈਂ ਸਮਾਂ ਵੇਖ ਕੇ ਹੋਲੇ ਤੇ ਕੀਤੀ ਫੋਟੋਗ੍ਰਾਫ਼ੀ ਵਖਾਈ । ਮੇਰਾ ਕੰਮ, ਨਤੀਜੇ ਤੇ ਕੁਸ਼ਲਤਾ ਵੇਖ ਸਤਿਗੁਰੂ ਪ੍ਰਸੰਨ ਹੋਏ । ਫੇਰ ਮੈਂ ਕੈਸੇਟ ਪੇਸ਼ ਕੀਤੀ । ਗੁਰਮੁਖ ਸਿੰਘ ਲੁਹਾਰਾਂ ਦੇ ਜ਼ਿਮੇਂ ਲਗਾ ਕਿ ਉਹ ਵਾਰ ਨਾਲੋਂ ਭੈਰਉਂ ਅਤੇ ਤਰਬਕਾਰੀ ਅਲਹਿਦਾ ਕਰਕੇ ਸੰਭਾਲ ਰਖੇ ।

## ਸ਼ਾਮ ਦਾ ਦੀਵਾਨ

5 ਤੋਂ 6 ਕੋਠੀ ਦੇ ਹੇਠਲੇ ਹਾਲ ਵਿਚ ਹੀ ਨਿਤਨੇਮ ਨਾਮ ਸਿਮਰਨ ਤੇ ਦੀਵਾਨ ਹੋਇਆ । ਸਾਧ ਸੰਗਤ ਏਸੇ ਹਾਲ ਜੋਗੀ ਸੀ ਕਿਉਂਕਿ ਸਤਿਗੁਰਾਂ ਦੀ ਇਹ ਫੇਰੀ ਪਰਚਾਰੀ ਨਹੀਂ ਸੀ ਗਈ । ਗੁਰਦੇਵ ਸਿੰਘ-ਹਰਭਜਨ-ਅਵਤਾਰ ਸਿੰਘ ਹੁਰਾਂ ਹੀ ਇਕ ਸ਼ਬਦ ਦਾ ਕੀਰਤਨ ਕੀਤਾ ।

ਸੰਤ ਮਹਿੰਦਰ ਸਿੰਘ ਬਾਲੀ ਨਗਰ ਪਾਸ ਰਹਿੰਦੇ 4 ਛੋਟੇ ਨਾਮਧਾਰੀ ਬੱਚਿਆਂ ਵੀ ਸ਼ਬਦ ਸੁਣਾਇਆ । ਨਾਮਧਾਰੀ ਪੁਸ਼ਾਕਾਂ ਸਿੱਧੇ ਦਸਤਾਰੇ, ਸੁਰੀਲੇ ਗਲੇ ।

ਇਕ ਸ਼ਬਦ ਸੁਰਿੰਦਰ ਸਿੰਘ ਸੁਮਨ ਨੇ ਵੀ ਕਲਾਤਮਿਕ ਤਰੀਕੇ ਨਾਲ ਸੁਣਾਇਆ ।

ਉਸੇ ਦੀਵਾਨ ਵਿਚ ਇੰਟਰਨੈਸ਼ਨਲ ਕੋਰਟ ਦੇ ਚੇਅਰਮੈਨ ਸ. ਨਗਿੰਦਰ ਸਿੰਘ ਅਤੇ ਲਕਸ਼ਮੀ ਕੁਮਰਸ਼ਲ ਬੈਂਕ ਦੇ ਸਾਬਕਾ ਚੇਅਰਮੈਨ ਸ. ਈਸ਼ਰ ਸਿੰਘ ਨੇ ਆਕੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ।

ਦੀਵਾਨ ਦੀ ਸਮਾਪਤੀ ਉਪਰੰਤ ਸੇਠ ਤਰਲੋਕ ਸਿੰਘ ਜੀ ਵਲੋਂ ਸੰਗਤ ਨੂੰ ਕੇਲੇ, ਸੰਤਰੇ ਅਤੇ ਬਰਫ਼ੀ ਵੰਡ ਕੇ ਖੁਸ਼ੀਆਂ ਲਈਆਂ ਗਈਆਂ।

ਸਤਿਗੁਰੂ ਜੀ ਨੇ ਮੇਰੇ ਲਈ ਪੂਨੇ ਜਾਣ ਦਾ ਸਮਾਂ ਅਪਰੈਲ ਦਾ ਪਹਿਲਾ ਹਫਤਾ ਨਿਸਚਿਤ ਕੀਤਾ। ਉਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕਦਰਦਾਨ ਡਾ: ਬਾਲਾ ਕ੍ਰਿਸ਼ਨਨ ਨੂੰ ਮੈਂ ਮਿਲਣ ਜਾਣਾ ਹੈ।

## ਗੱਲਾਂ ਕਮਾਨੀ ਹਾਲ ਦੀਆਂ

ਕਮਾਨੀ ਹਾਲ, ਨਵੀਂ ਦਿੱਲੀ ਵਿਖੇ, 'ਬਾਂਸੁਰੀ' ਸੰਸਥਾ ਵਾਲੇ, ਬਾਬਾ ਬੁਲ੍ਹੇ ਸ਼ਾਹ ਨੂੰ ਸਮਰਪਿਤ ਇਕ ਸ਼ਾਸਤਰੀ ਸੰਗੀਤ ਸਮੇਲਨ ਕਰ ਰਹੇ ਸਨ। ਉਸਤਾਦ ਵਲਾਇਤ ਖਾਂ ਅੰਤਮ ਪ੍ਰੋਗਰਾਮਦਾਤਾ ਸਨ। 9 ਵਜੇ ਰਾਤੀਂ ਸਤਿਗੁਰੂ ਜੀ ਨੇ ਇਸ ਆਡੀ-ਟੋਰੀਅਮ ਨੂੰ ਨਿਵਾਜਿਆ। ਆਪ ਜੀ ਦੀ ਤਾਬਿਆ ਵਿਚ ਨਾਲ ਆਏ : ਠਾਕੁਰ ਉਦੇ ਸਿੰਘ ਜੀ, ਗੁਰਦੇਵ ਸਿੰਘ-ਹਰਭਜਨ ਸਿੰਘ-ਅਵਤਾਰ ਸਿੰਘ, ਸੁਰਿੰਦਰ ਸਿੰਘ ਸੁਮਨ (ਸਾਰੇ ਸੰਗੀਤ ਕਲਾਕਾਰ) ਸੇਠ ਲਾਲ ਜੀ, ਸ਼ੇਰ ਸਿੰਘ ਚਾਵਲਾ, ਸ. ਜਗਮੋਹਣ ਸਿੰਘ ਹੰਸਪਾਲ, ਲੈਸਟਰ, ਯੂ. ਕੇ. ਅਤੇ ਲੇਖਕ।

ਹਾਲ ਵਿਚ ਕੇਵਲ ਸਤਿਗੁਰੂ ਜੀ ਹੀ ਪਹਿਲੀ ਕਤਾਰ ਵਿਚ ਸਨ ਸਾਡੇ ਵਿਚੋਂ। ਹਾਲ ਪਹਿਲਾਂ ਤੋਂ ਹੀ ਭਰਪੂਰ ਸੀ। ਖਾਂ ਸਾਹਿਬ 10 ਵਜੇ ਸਿਤਾਰ ਵਜਾਣ ਬੈਠੇ। ਇਹਨਾਂ ਦੇ ਪਿਛੇ ਸ਼ਾਗਿਰਦਾਂ ਦੇ ਨਾਤੇ ਸ਼ੇਰ ਸਿੰਘ ਤੇ ਲਾਲ ਜੀ (ਸੇਠ ਸਪੁਤਰ) ਬੈਠੇ। ਸਾਮਤਾ ਪ੍ਰਸਾਦ ਬਨਾਰਸੀ ਤਬਲੇ ਤੇ ਸਨ। ਹੋਰ ਅੱਧੇ ਘੰਟੇ ਬਾਅਦ ਨਾਮਧਾਰੀ ਦਿੱਖ ਵਾਲੇ ਮੇਰਾ ਦਾਮਾਦ ਸ. ਕੇਹਰ ਸਿੰਘ ਹਮਤਾਹੀ ਅਤੇ ਸਪੁਤਰ ਮਨਧੀਰ ਸਿੰਘ ਸਧੂ ਵੀ ਸਟੇਜ ਤੇ ਜਾ ਬੈਠੇ ਹੋਰਨਾਂ ਸਰੋਤਿਆਂ ਵਿਚ।

ਖਾਂ ਸਾਹਿਬ ਨੇ ਸਤਿਗੁਰੂ ਜੀ ਵਲ ਤਕ ਨਮਸਕਾਰ ਵਜੋਂ ਸਿਰ ਝੁਕਾਇਆ। ਵਜਾਉਣ ਲਈ ਆਗਿਆ ਮੰਗੀ ਅਤੇ ਫਿਰ ਸਿਤਾਰ ਮਿੱਠੀਆਂ ਮਿੱਠੀਆਂ ਤੇ ਦਿਲ ਖਿੱਚਵੀਆਂ ਗੱਲਾਂ ਕਰਨ ਲਗੀ। 11.30 ਰਾਤ ਤਕ, ਸਿਤਾਰ ਦੀ ਡਾਂਟੀ ਉਤੇ ਉਸਤਾਦ ਵਲਾਇਤ ਖਾਂ ਦੀਆਂ ਉਂਗਲਾਂ ਫਿਰਦਿਆਂ ਅਨੇਕਾਂ ਰਾਗ, ਵਖ ਵਖ ਸੁਰ-ਸ਼ਕਲਾਂ ਵਿਚ ਧਵਨਿਤ ਹੁੰਦੇ ਰਹੇ।

ਹਾਜ਼ਰੀ ਅੱਜ ਵਾਧੂ ਸੀ। ਖਾਂ ਸਾਹਿਬ ਨੂੰ ਭਰਪੂਰਤਾ ਦਾ ਅਹਿਸਾਸ ਹੋ ਰਿਹਾ ਸੀ। ਉਨ੍ਹਾਂ ਨੇ ਖਮਾਚ ਦੀਆਂ ਕਿਸਮਾਂ ਵਜਾ ਕੇ ਸਰੋਤਿਆਂ ਨੂੰ ਮੁਗਧ ਕੀਤਾ। ਪੰ: ਸਾਮਤਾ ਪ੍ਰਸਾਦ ਜਿੰਨਾ ਮਧੁਰ ਤੇ ਕਲਾ ਦੀ ਉਚੀ ਪੱਧਰ ਦਾ ਤਬਲਾ ਕੌਣ ਪ੍ਰਦਰਸ਼ਤ ਕਰੇ!

## 9 ਮਾਰਚ 1980, ਐਤਵਾਰ
## ਨਵੀਂ ਦਿੱਲੀ

### ਜਥੇਦਾਰ ਇੰਦਰ ਸਿੰਘ ਸੁਰਗਵਾਸ

ਕੱਲ੍ਹ ਹੀ ਮੈਨੂੰ ਪਤਾ ਲਗਾ ਕਿ ਜਥੇਦਾਰ ਇੰਦਰ ਸਿੰਘ ਸਰਸਾ, ਜੁ ਸਤਿਗੁਰਾਂ ਦੇ ਚਰਨ ਭੌਰੇ, ਚੰਗੇ ਕਾਰੋਬਾਰੀ, ਦਿਲ ਦੇ ਉਦਾਰ, ਸਿਆਲਕੋਟੀ ਜਥੇਦਾਰ ਸਨ, ਉਹ 5 ਮਾਰਚ ਦੇ ਹੀ ਪੂਰੇ ਹੋ ਗਏ ਹੋਏ ਸਨ। ਜਨਵਰੀ ਵਿਚ ਮੈਂ ਅਤੇ ਜਗਦੀਸ਼ ਸਿੰਘ 'ਵਰਿਆਮ' ਜੀਵਨ ਨਗਰੋਂ ਸਰਸੇ ਆਏ ਤੇ 'ਵਰਿਆਮ' ਜੀ ਮੈਨੂੰ ਜਥੇਦਾਰ ਜੀ ਨੂੰ ਮਿਲਾਣ ਲੈ ਗਏ। ਜਥੇਦਾਰ ਹੁਰਾਂ ਸਾਨੂੰ ਮਾਣ ਦੇ ਆਪਣੇ ਸਾਰੇ ਬੱਲੋਵਾਲੀਏ (ਪਾਕਿਸਤਾਨ ਵਿਚਲਾ ਦਿਹਨਾਂ ਦਾ ਪਿੰਡ) ਪਰਵਾਰਾਂ ਨਾਲ ਪਛਾਣ ਸਾਂਝੀ ਕੀਤੀ। ਸੁਭਾਵਕ ਹੀ ਉਸ ਸਮੇਂ ਮੈਂ ਕੁਝ ਫੋਟੋਗ੍ਰਾਫ਼ ਲਏ। ਜਥੇਦਾਰ ਜੀ ਦੀ ਫੋਟੋ ਬਹੁਤ ਵਧੀਆ ਆ ਗਈ।

ਮੈਂ, ਗੁਰਦੇਵ ਸਿੰਘ, ਹਰਭਜਨ ਸਿੰਘ (ਸਰੋਦ-ਸਿਤਾਰ) ਅਸੀਂ ਗੁਰਦੀਪ ਸਿੰਘ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਦੇ ਪ੍ਰਬੰਧਕ ਨੂੰ ਉਹਦੇ ਸਹੁਰਾ ਸਾਹਿਬ ਬਾਰੇ ਕੁਆਣ ਗਏ ਤਾਂ ਉਸ ਦਸਿਆ ਕਿ ਜਥੇਦਾਰ ਜੀ 4 ਮਾਰਚ ਨੂੰ ਰਾਣੀਆਂ ਹੌਲੇ ਵਿਚ ਦੀਵਾਨ ਲਾਉਣ ਲਈ ਆਪਣਾ ਨਾਮ ਲਿਖਾ ਕੇ ਆਏ। ਸੰਤ ਗੁਰਦੀਪ ਸਿੰਘ-ਅਤੇ ਸੰਤ ਬਖਸ਼ੀਸ਼ ਸਿੰਘ ਨਾਮਧਾਰੀ ਕਾਲੋਨੀ ਜਥੇਦਾਰ ਇੰਦਰ ਸਿੰਘ ਦੇ ਜੁਆਤਰੇ ਹਨ।

ਸੰਤ ਗੁਰਦੀਪ ਸਿੰਘ ਤੋਂ ਹੀ ਪਤਾ ਲਗਾ ਕਿ ਜਥੇਦਾਰ ਜੀ ਦੇ ਨਮਿਤ ਭੋਗ ਲਈ ਸਤਿਗੁਰੂ ਜੀ ਵਲੋਂ ਪਹਿਲੀ ਅਪਰੈਲ ਤਾਰੀਖ਼ ਮਿਥ ਦਿਤੀ ਹੈ। ਸੱਚੇ ਪਾਤਸ਼ਾਹ ਆਪ ਉਸ ਅਵਸਰ ਤੇ ਦਰਸ਼ਨ ਦੇਣਗੇ।

### ਸ਼ਬਦ ਦੀ ਰੀਕਾਰਡਿੰਗ

ਸ. ਹਰਵਿੰਦਰ ਸਿੰਘ ਹੰਸਪਾਲ ਦੇ ਛੋਟੇ ਭਰਾ ਸ. ਜਗਮੋਹਣ ਸਿੰਘ ਦੀ ਇਹ ਬੜੀ ਤਮੰਨਾ ਸੀ ਕਿ ਉਹ ਯੂ. ਕੇ. ਨੂੰ ਜਾਂਦਾ ਹੋਇਆ, ਨਾਮਧਾਰੀ ਜਾਂ ਸਿਖ ਪਰੰਪਰਾ ਦੇ ਕਲਾਸੀਕਲ ਸ਼ਬਦ ਰੀਕਾਰਡ ਕਰ ਲਿਜਾਏ। ਇਸ ਇਛਾ ਪੂਰਤੀ ਵਿਚ ਗੁਰਦੇਵ ਹਰਭਜਨ ਸਿੰਘ ਹੁਰੀਂ ਸਹਾਇਕ ਹੋਏ। ਸੁਖਵਿੰਦਰ ਪਿੰਕੀ, ਸੁਰਿੰਦਰ ਸੁਮਨ ਆਦਿ ਮਿਲ ਕੇ K-17 ਰਾਜੌਰੀ ਗਾਰਡਨ, ਹੰਸਪਾਲਾਂ ਦੀ ਵੱਸੋਂ ਵਿਚ ਜਾ ਕੇ ਕੀਰਤਨ ਕੀਤਾ। ਰਾਤੀ 11.30 ਤੇ ਜਲੰਧਰੋਂ ਆਏ ਜਗਦੀਸ਼ ਸਿੰਘ 'ਵਰਿਆਮ' ਵੀ ਏਥੇ ਪਹੁੰਚ ਗਏ।

K-17 ਵਿਚ 10 ਵਜੇ ਦੇ ਸੰਤ ਲਛਮਣ ਸਿੰਘ ਫਗਵਾੜਾ, ਮਹੀਨਾ ਭਰ ਇੰਗਲੈਂਡ ਵਿਚ ਬਿਤਾ ਕੇ ਆਏ, ਮਿਲੇ। ਲਛਮਣ ਸਿੰਘ ਹੁਰਾਂ ਯੂ. ਕੇ. ਜਾਕੇ ਇਕ ਲੜਕੀ ਦੀ ਸ਼ਾਦੀ ਕੀਤੀ ਹੈ। ਉਹ ਅੱਜ ਹੀ ਵਲਾਇਤੋਂ ਆਏ ਹਨ।

—ਅੱਜ ਸਵੇਰੇ ਸੰਤ ਰਤਨ ਸਿੰਘ ਬਾਂਦਰਾਂ ਦੀ ਖੂਹੀ, ਰਮੇਸ਼ ਨਗਰ ਵਾਲਿਆਂ ਦੇ ਘਰ, ਪੋਤਰੇ ਦੀ ਖੁਸ਼ੀ ਵਿਚ ਇਕ ਅਖੰਡ ਪਾਠ ਦਾ ਭੋਗ ਪਾਇਆ ਗਿਆ। ਉਹਨਾਂ

ਦਾ ਵੱਡਾ ਲੜਕਾ ਬਲਦੇਵ ਸਿੰਘ ਨੰ: 1, ਨਾਮਧਾਰੀ ਕਾਲੋਨੀ ਤੇ ਇਸਦੀ ਪਤਨੀ ਸਤਨਾਮ ਕੌਰ ਆਕੇ ਸਾਡੇ ਘਰ ਕਾਰਡ ਤਾਂ ਦੇ ਗਏ, ਪਰ ਮੈਥੋਂ ਨਹੀਂ ਪਹੁੰਚਿਆ ਗਿਆ।

## 12 ਮਾਰਚ 1980, ਬੁਧਵਾਰ
## ਨਵੀਂ ਦਿੱਲੀ

ਅੱਜ ਸਵੇਰੇ ਹੀ, ਮੈਨੂੰ ਮਿਲਣ ਮੇਰੇ ਕਾਮਰੇਡ ਮਿੱਤਰ ਸ੍ਰੀ ਗਰਗ, ਪੰਜਾਬ ਬੁਕ ਸੈਂਟਰ ਚੰਡੀਗੜ੍ਹ ਦੇ ਕਾਰਿੰਦੇ ਆਏ। ਇਹਨਾਂ ਸਲਾਹ ਦਿਤੀ ਕਿ ਜੇ ਮੈਂ ਆਪਣੇ ਛੋਟੇ ਬੱਚੇ ਸੁਖਬੀਰ ਸਿੰਘ ਨੂੰ ਉੱਚੀ ਤ਼ਾਲੀਮ ਲਈ ਸੋਵੀਅਤ ਰੂਸ ਭੇਜਣਾ ਚਾਹੁੰਦਾ ਹਾਂ ਤਾਂ ਕਮਿਊਨਿਸਟ ਪਾਰਟੀ ਦੇ ਦਫ਼ਤਰੋਂ ਫ਼ਾਰਮ ਲੈ ਕੇ ਮੁੜ ਤੋਂ ਅਪਲਾਈ ਕਰ ਦਿਆਂ। ਕਾਮਰੇਡ ਗਰਗ ਮੇਰੇ ਪਰਮ ਸਨੇਹੀ ਹਨ।

ਮੇਰੇ ਮਿਲਣ ਯੋਗ ਦੋ ਮਿਤਰ ਹੋਰ ਆ ਗਏ। ਇਹ ਸਨ ਸ. ਸਾਧੂ ਸਿੰਘ ਕਿਸਾਨ, ਬੁਢੀ ਮਾੜੀ, ਸੰਤ ਤਰਨ ਸਿੰਘ ਵਹਿਮੀ ਦੇ ਵਡੇ ਲੜਕੇ, ਦੂਜੇ ਸ. ਬਲਦੇਵ ਸਿੰਘ ਝੱਬਰ ਸਪੁਤਰ ਸ. ਅਵਤਾਰ ਸਿੰਘ ਝੱਬਰ ਪਿੰਡ ਕਰੀ ਵਾਲਾ ਜ਼ਿਲਾ ਸਰਸਾ। ਇਹ ਉਹਨਾਂ ਤਕਰੀਰਾਂ ਦੀਆਂ ਕਾਪੀਆਂ ਲੈ ਕੇ ਆਏ, ਜਿਹੜੀਆਂ ਸ. ਅਵਤਾਰ ਸਿੰਘ ਦੇ ਭੋਗ ਸਮੇਂ ਕੀਤੀਆਂ ਗਈਆਂ। ਵਖ ਵਖ ਵਕਤਿਆਂ ਦੀਆਂ ਤਕਰੀਰਾਂ ਅਤੇ ਸਤਿਗੁਰੂ ਜੀ ਦੇ ਉਪਦੇਸ਼ਾਂ ਦਾ ਸੰਕਲਨ। ਇਹ ਚਾਹੁੰਦੇ ਸਨ ਜੇ ਭੂਮਿਕਾ ਬੰਨ੍ਹ ਮੈਂ ਇਹ ਪੈਂਫਲਟ ਸੰਪਾਦਨ ਕਰ ਦਿਆਂ ਤਾਂ ਉਹ ਵਰ੍ਹੀਣੇ ਉਤੇ ਛਾਪ ਕੇ ਵੰਡ ਦੇਣ। ਮੈਂ ਸਹਰਸ਼ ਪਰਵਾਨ ਕੀਤਾ।

## 16 ਮਾਰਚ 1980, ਐਤਵਾਰ
## ਨਵੀਂ ਦਿੱਲੀ

### ਪਿੰਕੀ ਦੀ ਜੈ ਜੈ

ਦੁਪਹਿਰੇ ਗੁਰਦੇਵ ਸਿੰਘ ਸਰੋਦ ਨਾਲ ਮਿਲਣ ਦਾ ਇਤਿਫ਼ਾਕ ਹੋਇਆ ਤਾਂ ਉਸ ਦੱਸਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ, ਕੱਲ੍ਹ, ਦਿੱਲੀ ਦੇ ਸੰਗੀਤ ਪ੍ਰੇਮੀਆਂ ਦੀ ਇਕ ਸਭਾ 'ਸੰਗੀਤ ਕਲਾ ਵਿਹਾਰ' ਵਿਚ ਵਿਕਾਸ ਜਲਾਨ ਸਰੋਦੀਏ ਨਾਲ ਤਬਲੇ ਦਾ ਬਹੁਤ ਉਮਦਾ ਅਤੇ ਚੜ੍ਹਦੇ ਰਉਂ ਵਿਚ ਵਾਦਨ ਕਰਨ ਨਾਲ ਭੈਣੀ ਸਾਹਿਬ ਦੇ ਸੁਖਵਿੰਦਰ ਸਿੰਘ ਪਿੰਕੀ ਦੀ ਬੜੀ ਜੈ-ਜੈ ਕਾਰ ਹੋਈ। ਪਿੰਕੀ ਨੂੰ ਸਤਿਗੁਰਾਂ ਅੱਜ ਕੱਲ੍ਹ ਉਸਤਾਦ ਕਿਸਨ ਮਹਾਰਾਜ ਬਨਾਰਸ ਵਾਲਿਆਂ ਦਾ ਤਬਲਾ ਵਾਦਨ ਦਾ ਸ਼ਾਗਿਰਦ ਬਣਾਇਆ ਹੋਇਆ ਹੈ।

ਤਬਲੇ ਦੀ ਸੰਗਤ ਨੇ ਤਮਾਮ ਸਰੋਤਿਆਂ ਨੂੰ ਮੁਗਧ ਕਰ ਦਿਤਾ। ਹੋਰ ਤਾਂ ਹੋਰ ਪਦਮ ਸ਼੍ਰੀ ਸਰਨ ਰਾਣੀ ਸਰੋਦ ਵਾਦਕ ਨੇ ਉਚੇਚਿਆਂ ਮਿਲ ਕੇ ਪਿੰਕੀ ਦਾ ਐਡਰੈਸ ਮਾਲੂਮ ਕੀਤਾ। ਹਰ ਕੋਈ ਇਸ ਉਭਰਦੇ ਨਾਮਧਾਰੀ ਕਲਾਕਾਰ ਦੀ ਪ੍ਰਸੰਸਾ ਵਿਚ ਝੂਮ ਰਿਹਾ ਸੀ।

ਸਤਿਗੁਰੂ ਜੀ ਨੇ ਇਸ ਛੋਟੇ ਜਿਹੇ ਬੱਚੇ ਦੇ ਸਿਰ ਤੇ ਕਿਰਪਾ ਦੀ ਛਟੀ ਰਖ ਕੇ ਬਹੁਤ ਥਾਈਂ ਜੈ ਜੈ ਕਾਰ ਕਰਵਾਈ ਹੈ।

ਸੰਗੀਤ ਕਲਾ ਵਿਹਾਰ, ਆਪਣੇ ਬੱਚਿਆਂ ਵਿਚ ਸੰਗੀਤ ਸ਼ੌਕ ਜਾਗ੍ਰਿਤ ਰਖਣ ਲਈ ਮਾਰਵਾੜੀਆਂ ਦੀ ਸਭਾ ਹੈ।

## ਗੁਰੂ ਗੋਬਰ, ਚੇਲਾ ਚੀਨੀ

ਗੱਲ ਬਾਤ ਕਰਦਿਆਂ ਪਿੰਕੀ ਸੁਖਵਿੰਦਰ ਸਿੰਘ ਨੇ ਸਾਨੂੰ ਇਕ ਦਿਲਚਸਪ ਗੱਲ ਸੁਣਾਈ : ਇਕ ਵਾਰ ਉਸਤਾਦ ਜੀ ਪੰ: ਕਿਸਨ ਮਹਾਰਾਜ ਜੀ ਦਾ ਇਕ ਸੰਬੰਧੀ ਕਿਸੇ ਨਿਰਤ ਸਭਾ ਵਿਚ ਮੈਨੂੰ ਵੀ ਨਾਲ ਲੈ ਗਿਆ। ਮੈਂ ਵੀ ਓਥੇ ਤਬਲਾ ਵਜਾਇਆ। ਮੇਰੇ ਇਕ ਟੁਕੜੇ ਤੇ ਖ਼ੂਬ ਕਲੈਪਿੰਗ (ਤਾਲੀਆਂ ਵਜੀਆਂ) ਹੋਈ। ਨਾਲ ਗਏ ਸੰਬੰਧੀ ਨੂੰ ਇਹ ਸੁਭਾਗ ਪ੍ਰਾਪਤ ਨਾ ਹੋ ਸਕਿਆ। ਇਸ ਤੇ ਇਸ ਨੂੰ ਖਿਝ ਹੋਣਾ ਸੁਭਾਵਕ ਸੀ। ਸਭਾ 'ਚੋਂ ਉਠਦਿਆਂ ਹੀ ਸੰਬੰਧੀ ਮੈਨੂੰ ਕਹਿਣ ਲਗਾ : ਗੁਰੂ ਗੋਬਰ, ਚੇਲਾ ਚੀਨੀ ਹੋਗਿਲ ਹਉ। ਆਇੰਦਾ ਤੇਰੇ ਸੰਗ ਨ ਬਜਾਇਬ। ਹਮ ਤੋ ਅਪਨੇ ਪਾਉਂ ਪੇ ਕੁਲਹਾੜੀ ਮਾਰਤ ਹਈ।

ਇਹ ਪਿੰਕੀ ਦੀ ਮਿਹਨਤ ਨੂੰ ਹੀ ਦਾਦ ਸੀ!

### 17 ਮਾਰਚ 1980, ਸੋਮਵਾਰ
### ਨਵੀਂ ਦਿੱਲੀ

## ਹੋਲਾ ਕਰਵਾਣ ਦੀ ਰੀਝ

10.45 ਤੇ ਮੈਂ ਕਰੋਲ ਬਾਗ, ਸ. ਸੁਰਿੰਦਰ ਸਿੰਘ ਮਨਚੰਦਾ ਦੇ ਦਫ਼ਤਰ ਪੁੱਜਾ ਤਾਂ ਅੱਗੇ ਸ੍ਰੀ ਰਾਮ ਸਰੂਪ ਬਾਂਸਲ ਰਾਣੀਆਂ ਦਾ ਸਾਬਕਾ ਸਰਪੰਚ ਬੈਠਾ ਸੀ। ਅੱਜ ਉਸਨੂੰ ਮਨਚੰਦਾ ਨੇ ਕਿਤੋਂ ਲੈ ਕੇ 20,000/- ਦਿਤਾ ਹੈ। ਸਤਿਗੁਰਾਂ ਦੇ ਹੁਕਮ ਤੇ ਫੂਲ ਚੜ੍ਹਾਉਣ ਲਈ ਅਜੇ ਵੀ 20,000/- ਹੋਰ ਲੋੜੀਂਦਾ ਹੈ। ਜਿਸਦਾ ਉਸਨੇ ਪਹਿਲੀ ਅਪਰੈਲ ਤਕ ਦਿਵਾਣ ਦਾ ਇਕਰਾਰ ਕੀਤਾ ਹੈ।

ਮੇਰੇ ਨਾਲ ਗੱਲਾਂ ਕਰਦਿਆਂ ਰਾਮ ਸਰੂਪ ਬੋਲੇ : ਮੇਰੀ ਰੀਝ ਹੈ, ਜੇ ਸਤਿਗੁਰੂ ਕਿਰਪਾ ਕਰਨ, ਮੇਰਾ ਕਾਰੋਬਾਰ ਠੀਕ ਤਰ੍ਹਾਂ ਤੁਰ ਪਏ ਤਾਂ ਮੈਂ ਇਕ ਨਾਮਧਾਰੀ ਹੋਲਾ ਰਾਣੀਆਂ ਵਿਚ ਕੱਲਾ, ਆਪਣੇ ਖਰਚੇ ਤੇ ਹੋਰ ਕਰਵਾਵਾਂ। ਰਾਮ ਸਰੂਪ ਸਤਿਗੁਰਾਂ ਦੇ ਪਿਆਰ ਨਾਲ ਸਰਾਬੋਰ ਵਿਅਕਤੀ ਹਨ। ਭਾਵੇਂ ਰਕਮ ਦੀ ਅਦਾਇਗੀ ਵਲੋਂ ਉਨ੍ਹਾਂ ਨੂੰ ਪਰੇਸ਼ਾਨੀ ਭੁਗਤਣੀ ਪਈ ਹੈ, ਪਰ ਸਤਿਗੁਰੂ ਜੀ ਵਲ ਉਸਦੀ ਪਹੁੰਚ ਸਨੇਹ ਮਈ ਹੈ।

## ਸਤਿਗੁਰੂ ਆ ਗਏ

ਅਜੇ ਅਸੀਂ ਮਨਚੰਦਾ ਦੇ ਦਫ਼ਤਰੇ ਹੀ ਬੈਠੇ ਸਾਂ ਕਿ ਮਨਚੰਦਾ ਕੁਇਕ ਟ੍ਰੈਵਲਜ਼ ਵਾਲਿਆਂ ਵਲੋਂ, ਉਪਰਲੀ ਛਤੋਂ ਹੋ ਕੇ, ਆਇਆ। ਉਸਨੇ ਦੱਸਿਆ ਕਿ ਸੱਚੇ

ਪਾਤਸ਼ਾਹ ਤਾਂ ਅੱਧਾ ਘੰਟਾ ਪਹਿਲਾਂ ਦੇ ਕੋਠੀ ਆਏ ਹੋਏ ਹਨ। ਐਸ ਵੇਲੇ ਪ੍ਰਸ਼ਾਦ ਛਕਣ ਲਗੇ ਹਨ ਅਤੇ 3-4 ਵਜੇ ਆਪ ਨੇ ਭੈਣੀ ਸਾਹਿਬ ਲਈ ਕਮਰ ਕੱਸੇ ਕਰ ਲੈਣੇ ਹਨ।

### ਦਰਸ਼ਨ ਪਿਆਸੇ

11.30 ਵਜੇ ਕੋਠੀ ਪਹੁੰਚੇ ਤਾਂ ਸ੍ਰੀ ਹਜ਼ੂਰ ਪ੍ਰਸ਼ਾਦ ਛਕ ਰਹੇ ਸਨ। ਕੋਲ ਸਨ : ਸੇਠ ਤਰਲੋਕ ਸਿੰਘ, ਸ. ਹਰਵਿੰਦਰ ਸਿੰਘ-ਜਗਮੋਹਣ ਸਿੰਘ ਹੰਸਪਾਲ, ਮਹਿੰਦਰ ਸਿੰਘ ਪੂਰਬਾ ਅਤੇ ਬਲਦੇਵ ਸਿੰਘ ਲਾਂਗਰੀ। ਬੀਬੀ ਸੁਰਜੀਤ ਕੌਰ ਸੁਪਤਨੀ ਸੰਤ ਸੁਦਰਸ਼ਨ ਸਿੰਘ ਪ੍ਰਸ਼ਾਦ ਛਕਾਣ ਵਾਲਿਆਂ ਵਿਚ ਸੀ।

ਬਾਹਰ ਵਰਾਂਡੇ ਵਿਚ ਥਾਈਲੈਂਡ ਦੀਆਂ ਭੈਣਾਂ ਬੀਬੀ ਜਸਬੀਰ ਕੌਰ (ਸੰਤ ਇਕਬਾਲ ਸਿੰਘ ਮਨਚੰਦਾ ਦੀ ਭੈਣ), ਬੀਬੀ ਸੁਰਜੀਤ ਕੌਰ ਪ੍ਰਧਾਨ, ਇਸ ਦੀ ਪੁਤਰੀ ਪਵਿੱਤਰ ਕੌਰ ਹੱਥ ਜੋੜੀ ਗੁਰੂ ਦਰਸ਼ਨਾਂ ਦੀ ਇੰਤਜ਼ਾਰ ਵਿਚ ਖਲੋਤੀਆਂ ਸਨ। ਮੇਰੇ ਮਿੱਤਰ ਤੇ ਛੋਟੇ ਵੀਰ ਸ. ਗੁਰਬਖਸ਼ ਸਿੰਘ ਪ੍ਰੀਤਮ ਦਾ ਪੋਤਰਾ, ਸੇਠ ਸੁਦਰਸ਼ਨ ਸਿੰਘ ਬੈਂਕੋਕ ਦਾ ਸਪੁਤਰ ਸੁਖਬੀਰ ਸਿੰਘ ਮਸੂਰੀ ਤੋਂ, ਪੜ੍ਹਾਈ ਕਰਕੇ ਆਪਣੇ ਭਤੀਜਿਆਂ ਨਾਲ ਵੀ ਦਰਸ਼ਨਾਂ ਦਾ ਤਲਬਗਾਰ ਸੀ। ਥੋੜਾ ਕੁ ਚਿਰ ਪਿਛੋਂ ਸਾਬਕਾ ਸੇਵਕ ਗੁਲਜ਼ਾਰ ਸਿੰਘ ਇਹਨਾਂ ਬੱਚਿਆਂ ਨੂੰ ਅੰਦਰ, ਸਤਿਗੁਰੂ ਜੀ ਪਾਸ ਲੈ ਗਿਆ।

ਸਾਡੀ ਵਾਰੀ ਆਈ ਤਾਂ ਨਮਸਕਾਰ ਪਰਵਾਨ ਕਰਦਿਆਂ ਹੀ ਸਤਿਗੁਰੂ ਆਰਾਮ ਕਮਰੇ ਨੂੰ ਹੋ ਗਏ, 12.15 ਦਾ ਵਕਤ ਸੀ।

2.30 ਵਜੇ ਦਿਨ ਢਲੇ ਬੀਬੀ ਸੁਰਜੀਤ ਕੌਰ ਸੁਪਤਨੀ ਪ੍ਰੋ: ਸੁਖਬੀਰ ਸਿੰਘ ਗੁਲਾਟੀ ਅਤੇ ਹੋਰ ਕਈ ਬੀਬੀਆਂ ਦਰਸ਼ਨ ਨੂੰ ਆਈਆਂ। ਪ੍ਰਤੀਤ ਹੁੰਦਾ ਸੀ ਸਤਿਗੁਰੂ ਜੀ ਨੇ ਅਜੇ ਤੀਜਾ ਇਸ਼ਨਾਨ ਨਹੀਂ ਸੀ ਕੀਤਾ। 3 ਵਜਦੇ ਨੂੰ ਸੂਬਾ ਗੰਡਾ ਸਿੰਘ ਪਰਵਾਰ, ਸ. ਗੁਰਦਿਆਲ ਸਿੰਘ ਰਾਜਿੰਦਰ ਨਗਰ, ਸ. ਸੇਵਾ ਸਿੰਘ ਨਾਮਧਾਰੀ ਏਜੰਸੀ ਦਾ ਲੜਕਾ ਸ. ਭੁਪਿੰਦਰ ਸਿੰਘ, ਸ. ਮਨਮੋਹਣ ਸਿੰਘ ਸਪੁਤਰ ਮਾ: ਨਿਹਾਲ ਸਿੰਘ, ਥਾਈਲੈਂਡ ਵਾਲੀਆਂ ਤ੍ਰੈਵੇ ਬੀਬੀਆਂ, ਸ. ਸੰਤੋਖ ਸਿੰਘ ਕਾਮੋਕੇ, ਸ. ਦਰਸ਼ਨ ਸਿੰਘ ਗਿੱਲ, ਸੰਤੋਖ ਸਿੰਘ ਸਾਜਨ, ਸੰਤ ਸੁਖਦਰਸ਼ਨ ਸਿੰਘ, ਸੰਤ ਗੁਲਜ਼ਾਰ ਸਿੰਘ ਆਦਿ ਕਈ ਦਰਸ਼ਨ ਯਾਚਕ ਸਨ।

ਇਸ਼ਨਾਨ ਕਰਨ ਉਪਰੰਤ, ਉਪਰਲੇ ਹਾਲ ਵਿਚ ਕੁਰਸੀ ਡੱਠ ਗਈ ਜਿਸ ਤੇ ਬੈਠ ਸਤਿਗੁਰੂ ਜੀ ਨੇ ਤਲਬਗਾਰਾਂ ਨੂੰ ਦਰਸ਼ਨ ਦਿਤੇ।

### ਸੰਤ ਹਰਨਾਮ ਸਿੰਘ ਕਾਮੋਕਾ

ਸ. ਜਵਾਹਰ ਸਿੰਘ-ਸੰਤੋਖ ਸਿੰਘ ਦਿੱਲੀ, ਸ. ਜੰਗ ਸਿੰਘ ਲਖਨਊ ਦੇ ਪਿਤਾ ਬਾਬਾ ਹਰਨਾਮ ਸਿੰਘ ਕਾਮੋਕਾ ਕਾਫ਼ੀ ਬਿਰਧ ਅਵਸਥਾ ਵਿਚ ਹਨ। ਸਤਿਗੁਰੂ ਜੀ ਨੇ 3.50 ਤੇ ਇਸ ਬਾਬਾ ਜੀ ਨੂੰ ਦਰਸ਼ਨ ਦਿਤੇ, ਨਾਲ ਲਿਜਾਣ ਦਾ ਮਾਣ ਬਖ਼ਸ਼ਿਆ। ਮੈਂ ਕਈ ਚਿਰ ਤੋਂ ਇਸ ਬਜ਼ੁਰਗ ਦੀ ਫੋਟੋ ਲੈਣ ਦਾ ਚਾਹਵਾਨ ਸਾਂ।

ਗੁਰੂ ਘਰ ਨਾਲ ਬਾਬਾ ਜੀ ਦਾ ਬਚਪਨ ਤੋਂ ਹੀ ਪ੍ਰੇਮ ਚਲਿਆ ਆ ਰਿਹਾ ਹੈ। ਹਰ ਸਾਲ ਲੰਗਰ ਵਾਸਤੇ ਮਾਟਿਆ ਅਰਦਾਸ ਕਰਵਾਣੀ ਵੀ ਬਾਬਾ ਜੀ ਦਾ ਵ੍ਰਤ ਹੈ। ਜਦੋਂ ਸਤਿਗੁਰੂ ਜੀ ਨੇ ਬਾਬਾ ਜੀ ਨੂੰ ਦਰਸ਼ਨ ਦਿਤੇ, ਸੇਠ ਤਰਲੋਕ ਸਿੰਘ, ਸੰਤ ਗੁਲਜ਼ਾਰ ਸਿੰਘ, ਅਤੇ ਸ. ਸੰਤੋਖ ਸਿੰਘ ਕੋਲ ਸਨ। ਬਾਬਾ ਜੀ ਇਕ ਮੰਜੇ ਤੇ ਬੈਠੇ ਸਨ। ਪਾਸ ਛੇਵੇਂ ਪਾਤਸ਼ਾਹ ਜੀ ਦਾ ਗੁਰ ਬਿਲਾਸ ਪੁਸਤਕ ਪਿਆ ਸੀ। ਸਤਿਗੁਰੂ ਜੀ ਕੋਲ ਰਖੀ ਕੁਰਸੀ ਤੇ ਬੈਠੇ ਤਾਂ ਬਾਬਾ ਜੀ ਨੇ ਹੱਥ ਜੋੜ ਅਰਜ਼ ਕੀਤੀ :

"ਸੱਚੇ ਪਾਤਸ਼ਾਹ, ਬੜੀ ਕਿਰਪਾ ਕੀਤੀ ਜੇ। ਦਰਸ਼ਨਾਂ ਨੂੰ ਬੜਾ ਜੀ ਕਰਦਾ ਸੀ। ਕਿਰਪਾ ਕਰੋ ਹੁਣ ਸਰੀਰ ਬਿਨਸ ਜਾਏ। ਚੋਲਾ ਬੜਾ ਪੁਰਾਣਾ ਹੋ ਗਿਆ ਹੈ। 91 ਸਾਲ ਹੋ ਗਏ ਨੇ ਜਿਉਂਦਿਆਂ ਨੂੰ। ਹੁਣ ਕਾਹਨੂੰ ਮੰਜੇ ਤੇ ਹੱਡ ਰਗੜਾਂ।"

ਬਾਬਾ ਹਰਨਾਮ ਸਿੰਘ ਨੂੰ ਕਾਫ਼ੀ ਉੱਚਾ ਸੁਣੀਂਦਾ ਸੀ। ਸਤਿਗੁਰੂ ਜੀ ਨੇ ਬਾਬਾ ਜੀ ਨੂੰ ਅਖਵਾਇਆ : ਗੁਰਮੁਖਿ ਆਵੈ ਜਾਇ ਨਿਸੰਗ। ਇਹ ਲੋਕ ਵੀ ਤੁਹਾਡਾ ਤੇ ਉਹ ਲੋਕ ਵੀ ਤੁਹਾਡਾ। ਬਾਬਾ ਜੀ ਫਿਰ ਬੋਲੇ : ਸਰੀਰ ਵਲੋਂ ਤਾਂ ਹੁਣ ਆਗਿਆ ਦਿਓ, ਬਹੁਤ ਭੋਗ ਲਿਆ। ਦਰਸ਼ਨ ਦੇਣ ਦੀ ਆਪ ਨੇ ਬਹੁਤ ਕਿਰਪਾ ਕੀਤੀ। 25 ਬੋਰੀਆਂ ਕਣਕ ਗੁਰੂ ਕੇ ਲੰਗਰ ਵਾਸਤੇ ਪਰਵਾਨ ਕਰੋ। ਇਹ ਕਹਿ ਕੇ ਕੋਲ ਬੈਠੇ ਵਿਚਕਾਰਲੇ ਪੁਤਰ ਸੰਤੋਖ ਸਿੰਘ ਨੂੰ ਕਿਹਾ ਕਿ ਉਹ ਹਿਸਾਬ ਲਾਵੇ ਅਤੇ ਓਨੀ ਰਕਮ ਗੁਰੂ ਕਿਆਂ ਨੂੰ ਦੇ ਦੇਵੇ। ਸਤਿਗੁਰੂ ਜੀ 10 ਮਿੰਟ ਤਕ ਦਰਸ਼ਨ ਦੇ ਕੇ ਕੋਠੀ ਪੂਸਾ ਰੋਡ ਆ ਗਏ। 51/- ਬਾਬਾ ਜੀ ਨੇ ਮੱਥਾ ਟੇਕੇ।

## ਕਾਨਪੁਰੀਆਂ ਨੂੰ ਦਰਸ਼ਨ

ਕੋਠੀ ਵਾਪਸ ਆਉਂਦਿਆਂ ਨੂੰ ਕਾਨਪੁਰ (ਯੂ. ਪੀ.) ਦੇ ਸ. ਮਹਿੰਦਰ ਸਿੰਘ ਸਪੁਤਰ ਸ. ਮਹਿੰਗਾ ਸਿੰਘ ਠੇਕੇਦਾਰ ਆਪਣੇ ਦੋ ਹਿੰਦੂ ਮਿਤਰਾਂ ਨਾਲ ਦਰਸ਼ਨ ਕਰਨ ਵਾਸਤੇ ਪਹੁੰਚਾ ਹੋਇਆ ਸੀ। ਮਹਿੰਦਰ ਸਿੰਘ ਨੇ ਹੱਥ ਜੋੜ ਕਿਹਾ : ਮੈਨੂੰ ਦਿੱਲੀ ਆਇਆਂ ਪਤਾ ਲਗਾ ਕਿ ਆਪ ਜੀ ਏਥੇ ਆਏ ਹੋ, ਸੋਚਿਆ ਦਰਸ਼ਨ ਕਰ ਆਵਾਂ।

ਹੇਠਲੇ ਹਾਲ ਵਿਚ ਸੋਫ਼ਿਆਂ ਚੋਂ ਇਕ ਤੇ ਸੱਚੇ ਪਾਤਸ਼ਾਹ ਬਿਰਾਜਮਾਨ ਹੋ ਗਏ। ਸ. ਮਹਿੰਦਰ ਸਿੰਘ ਨੇ ਦੱਸਿਆ ਕਿ ਉਹ ਯੂ. ਪੀ. ਦੇ ਸਿੱਖਾਂ ਲਈ ਵਧੇਰੇ ਸੀਟਾਂ ਦੀ ਮੰਗ ਕਰਨ ਲਈ ਦਿੱਲੀ ਆਏ ਹਨ। ਅਤੇ ਏਥੇ ਇਕ ਤਕੜਾ ਇਕੱਠ ਕਰ ਰਹੇ ਹਨ।

ਸਤਿਗੁਰੂ ਜੀ : ਮੈਨੂੰ ਇਸ ਗੱਲ ਦੀ ਖੁਸ਼ੀ ਹੋਈ ਹੈ ਕਿ ਤੂੰ ਠੀਕ ਰਸਤੇ ਉੱਤੇ ਚਲਿਆ ਹੋਇਆ ਏਂ। ਸਹੀ ਕਿਸਮ ਦੇ ਜੁਆਨਾਂ ਨੂੰ ਚਾਹੀਦਾ ਏ ਕਿ ਉਹ ਬੇ-ਗਰਜ਼ ਦੇਸ਼ ਸੇਵਾ ਲਈ ਅਗੇ ਆਉਣ।

ਮਹਿੰਦਰ ਸਿੰਘ : ਸੱਚੇ ਪਾਤਸ਼ਾਹ ! ਅਸੀਂ ਤਾਂ ਆਪ ਜੀ ਦੇ ਹੁਕਮ ਵਿਚ ਹੀ ਹਾਂ। ਜਿਵੇਂ ਹੁਕਮ ਕਰੋਗੇ ਤਿਵੇਂ ਹੋਵੇਗਾ।

ਸਤਿਗੁਰੂ ਜੀ ਨੇ ਵਿਨੋਦ ਰੂਪ ਵਿਚ ਹੁਕਮ ਮੰਨਣ ਵਾਲਿਆਂ ਦੀਆਂ ਕੁਆਲਟੀਆਂ ਗਿਣਾਈਆਂ। ਗੱਲਾਂ ਬਾਤਾਂ ਕਰਦਿਆਂ ਸ. ਮਹਿੰਦਰ ਸਿੰਘ ਨੇ ਦੱਸਿਆ ਕਿ ਉਹ ਯੂ. ਪੀ. ਦੇ ਸਿੱਖਾਂ ਲਈ 10 ਸੀਟਾਂ ਦੀ ਕਾਂਗਰਸ (ਆਈ) ਤੋਂ ਮੰਗ ਕਰਨਗੇ। ਪਹਿਲਾਂ

ਪੰਜ ਦੇ ਰਹੇ ਸਨ ਫੇਰ ਤਿੰਨ ਕਰ ਦਿਤੀਆਂ। 20 ਤਾਰੀਖ਼ ਨੂੰ ਏਥੇ ਇਕੱਠ ਹੋ ਰਿਹਾ ਹੈ।

ਸਤਿਗੁਰੂ ਜੀ ਨੇ ਸ. ਮਹਿੰਦਰ ਸਿੰਘ ਨੂੰ ਕਿਹਾ ਕਿ ਉਹ ਧਿਆਨ ਰਖਣ, ਇਸ ਵਾਰ ਕਾਂਗਰਸ (ਆਈ) ਦਾ ਟਿਕਟ ਆਪਣੇ ਨਾਮਧਾਰੀ ਨੌਜਵਾਨ ਗੁਰਚਰਨ ਸਿੰਘ ਗੋਲਾ ਗੋ ਕਰਨ ਨਾਥ ਤੋਂ, ਬਰੇਲੀ ਤੋਂ ਗਿ: ਮੇਹਰ ਸਿੰਘ ਨੂੰ, ਤੀਜੇ, ਲਖਨਊ ਤੋਂ ਸ. ਕਰਨਜੀਤ ਸਿੰਘ ਵਾਸਤੇ ਪ੍ਰਜਤਨ ਕਰਨ।

ਇਸ ਮੀਟਿੰਗ ਵਿਚ ਸ੍ਰੀ ਸਤਿਗੁਰੂ ਜੀ ਤੋਂ ਇਲਾਵਾ ਤਿੰਨ ਜਣੇ ਕਾਨਪੁਰੀ, ਸੇਠ ਤਰਲੋਕ ਸਿੰਘ ਸ. ਸੁਲਖਣ ਸਿੰਘ ਸੂਰ, ਸ. ਹੰਸਪਾਲ ਤੋਂ ਇਲਾਵਾ ਦੋ ਸੇਠ ਸਪੁਤਰ ਵੀ ਸਨ।

ਰਾਜਨੀਤਕ ਗੱਲਬਾਤ ਚਲਦੀ ਰਹੀ। ਸ. ਮਹਿੰਗਾ ਸਿੰਘ ਸਤਿਗਰੂ ਜੀ ਨੂੰ ਇਹ ਆਖਣ ਆਇਆ ਸੀ ਕਿ ਐਤਕਾਂ ਸੰਜੈ ਗਾਂਧੀ ਨੂੰ ਤੇ ਕਾਂਗਰਸ ਦੇ ਹੋਰ ਮੁਖੀਆਂ ਨੂੰ ਉਹਨੂੰ ਟਿਕਟ ਦੇਣ ਲਈ ਜ਼ੋਰ ਲਾਇਆ ਜਾਇ।

ਸੇਠ ਜੀ ਨੇ ਸਤਿਗੁਰਾਂ ਨੂੰ ਦੱਸਿਆ ਕਿ ਉਹ ਪਿਛਲੇ ਦਿਨੀਂ ਸੰਜੈ ਗਾਂਧੀ ਨੂੰ ਵਧਾਈ ਦੇਣ ਵਾਸਤੇ ਗਏ ਸਨ, ਚੁਪਾਸੜ ਸਫਲਤਾ ਦੀ।

ਸਤਿਗੁਰੂ ਜੀ ਨੇ ਸ. ਮਹਿੰਦਰ ਸਿੰਘ ਨੂੰ ਕਿਹਾ : ਤੁਸੀਂ ਆ ਗਏ ਹੋ, ਬੜਾ ਚੰਗਾ ਕੀਤਾ। ਆਉਣਾ ਬਣਦਾ ਹੀ ਸੀ। ਜੇ ਤੁਸੀਂ ਲੋਕ ਨਾ ਆਉਂਦੇ ਮੈਂ ਤਾਂ, ਤਾਂ ਵੀ ਤੁਹਾਡੇ ਲਈ ਜਤਨ ਕਰਨਾ ਸੀ। ਅਗੇ ਤੂੰ ਤੇ ਤੇਰੇ ਪਿਤਾ ਨੇ ਮੇਰੇ ਕਹੇ ਜੋ ਅਮੇਠੀ ਵਿਚ ਇਕ ਲਖ ਰੁਪੈਆ ਖਰਚਿਆ ਤੇ 10 ਜੀਪਾਂ ਭੇਜੀਆਂ ਹਨ ਤਾਂ ਮੈਂ ਵੀ ਸੁਭਾਵਕ ਹੀ ਤੁਹਾਡਾ ਖਿਆਲ ਰਖਣਾ ਸੀ।

## ਵੀਰ ਸਿੰਘ ਪੂਰੇ ਹੋ ਗਏ

ਇਹ ਗੱਲ ਬਾਤ ਮੁੱਕੀ ਹੀ ਸੀ ਕਿ ਸ. ਸੁਲਖਣ ਸਿੰਘ ਵਾਈਸ ਪ੍ਰੈਜ਼ੀਡੈਂਟ ਸਿਖ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਹੱਥ ਜੋੜ ਬੇਨਤੀ ਕੀਤੀ। ਦੀਨ ਦਿਆਲ, ਮੇਰੇ ਮਾਮਾ ਵੀਰ ਸਿੰਘ ਜੀ 5 ਮਾਰਚ ਨੂੰ ਪੂਰੇ ਹੋ ਗਏ ਹਨ, ਕਿਰਪਾ ਕਰਕੇ ਉਹਨਾਂ ਦੇ ਭੋਗ ਦੀ ਕੋਈ ਤਾਰੀਖ਼ ਬਖ਼ਸ਼ੋ ਤਾਕਿ ਆਪ ਵੀ ਉਸ ਸਮੇਂ ਦਰਸ਼ਨ ਦੇ ਸਕੋ। ਸਤਿਗੁਰੂ ਜੀ ਨੇ ਆਪਣੇ ਸਕੱਤਰ ਨਾਲ ਮਿਲ ਕੇ ਤਾਰੀਖ਼ ਤੈ ਕਰਨ ਲਈ ਫ਼ਰਮਾਇਆ।

## ਦੇਵਿੰਦਰ ਸਿੰਘ ਜਰਮਨੀ

ਸਾਡੇ ਸਭ ਦੇ ਏਥੇ ਹੁੰਦਿਆਂ, ਬਰਲਿਨ (ਜਰਮਨੀ) ਵਿਚ ਰਹਿਣ ਵਾਲਾ ਇਕ ਜੋੜਾ ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ। ਸੁਮੱਧਰ ਸਰੀਰ, ਦਾੜ੍ਹੀ ਦੇ ਵਾਲ ਥੋੜੇ ਕੁ ਚਿੱਟੇ, ਬੱਝੀ ਦਾੜ੍ਹੀ, ਬਾਦਾਮੀ ਜਿਹੇ ਰੰਗ ਦੇ ਕਮੀਜ਼ ਪਜਾਮਾ, ਟੇਢੀ ਪੱਗ, ਅੱਖਾਂ ਵਿਚ ਮੋਹ ਪਿਆਰ ਦੀ ਭਰਪੂਰਤਾ, ਇਹ ਸ. ਦੇਵਿੰਦਰ ਸਿੰਘ ਹੰਸਪਾਲ ਸੀ। ਇਸ ਦੀ ਪਤਨੀ, ਪਤਲੋ, ਗੋਰੀ, ਵਾਲ ਕਟੇ, ਸਿਰ ਤੇ ਐਨਕ ਅੜੁੰਗੀ, ਜਰਮਨ ਕੁੜੀ, ਨਾਮ ਵਲੋਂ ਐਰੇਕਾ। ਦੋਹਾਂ ਨੇ ਗੋਡਿਆਂ ਪਰਨੇ ਹੋ ਕੇ ਸਤਿਗੁਰੂ ਜੀ ਨੂੰ

ਨਮਸਕਾਰ ਕੀਤੀ । ਕੋਲ ਬੈਠੇ ਤਾਂ ਇਸਤਰੀ ਤਾਂ ਕੇਵਲ ਜਰਮਨ ਤੇ ਅੰਗਰੇਜ਼ੀ ਜਾਣਨ ਕਰਕੇ ਚੁੱਪ ਸੀ । ਪਰ ਦੇਵਿੰਦਰ ਸ਼ਰਧਾ, ਪਿਆਰ ਤੇ ਉਤਸਾਹ ਦੀ ਮੂਰਤ ਬਣਿਆ, ਕਹਿ ਰਿਹਾ ਸੀ : ਵੇਖ ਲਓ, ਕਿੰਨੀ ਕਿਰਪਾ ਕੀਤੀ ਜੇ, ਹੁਣੇ ਹੀ ਅਸੀਂ ਜਰਮਨੋਂ ਆਏ ਸਾਂ । ਆਪ ਜੀ ਦੇ ਦਿੱਲੀ ਆਉਣ ਦਾ ਪਤਾ ਲਗਾ ਤਾਂ ਦੋਵੇਂ ਜੀ ਭੱਜੇ ਆਏ ਹਾਂ । ਜਰਮਨੀ ਹੁਣ ਫੇਰ ਕਦੋਂ ਆਓ ਗੇ ? ਛੇਤੀ ਆਓ ਨ !

ਸਤਿਗੁਰੂ ਜੀ ਨੇ ਸ. ਮਹਿੰਦਰ ਸਿੰਘ ਤੇ ਉਹਦੇ ਸਾਥੀਆਂ ਨਾਲ ਦੇਵਿੰਦਰ ਸਿੰਘ ਦੀ ਜਾਣ ਪਛਾਣ ਕਰਵਾਈ । ਗੱਲ ਰੁਕੀ ਤਾਂ ਦੇਵਿੰਦਰ ਸਿੰਘ ਫੇਰ ਬੋਲਿਆ : ਵੇਖ ਲਓ, ਤੁਸਾਂ ਸਾਨੂੰ ਏਥੇ ਆਉਂਦਿਆਂ ਹੀ ਦਰਸ਼ਨ ਦੇ ਦਿਤੇ । ਹੁਣ ਜਰਮਨੀ ਵੀ ਜਲਦੀ ਆਓ ਨ । ਦੇਵਿੰਦਰ ਸਿੰਘ ਦੇ ਕਹਿਣ ਵਿਚ ਸਨੇਹ ਭਰਿਆ ਤਰਲਾ ਸੀ । ਉਹਦੇ ਕੋਲੋਂ ਫੇਰ ਨ ਰਿਹਾ ਗਿਆ । ਕਹਿ ਉਠਿਆ : ਹੁਣ ਆਓ ਨ ਜੀ ! ਦਰਸ਼ਨ ਦਿਓ ਨ ਜੀ !!

ਜਰਮਨ ਕੁੜੀ ਐਰੇਕਾ ਮੁਗਧ ਮਨ, ਇਕਾਗਰ ਚਿਤ, ਸਤਿਗੁਰੂ ਜੀ ਦੇ ਦਰਸ਼ਨ ਕਰ ਰਹੀ ਸੀ । ਉਸ ਦੀਆਂ ਮੋਟੀਆਂ ਖੁਲ੍ਹੀਆਂ ਅੱਖਾਂ, ਜਿਵੇਂ ਅੰਦਰਲਾ ਸਭ ਕੁਝ ਬਾਹਰ ਲੈ ਆਈਆਂ, ਪ੍ਰੇਮ, ਭਾਵਨਾ, ਉਮੰਗ !

ਸ. ਦੇਵਿੰਦਰ ਸਿੰਘ ਦੇ ਬਾਰ ਬਾਰ ਦੇ ਇਸਰਾਰ ਤੇ ਸਤਿਗੁਰੂ ਜੀ ਬਚਨ ਕੀਤਾ : ਆਪਣੀ ਚਲਾਈ ਚੱਲਦੀ ਨਹੀਂ । ਰਜ਼ਾ ਅਕਾਲ ਪੁਰਖ ਦੀ ਹੀ ਹੁੰਦੀ ਹੈ । ਮੈਂ ਇਕ ਦੋ ਵਾਰ ਕੋਸ਼ਸ਼ ਕੀਤੀ ਹੈ । ਜਰਮਨੀ ਗਿਆ ਵੀ ਹਾਂ । ਤੇਰਾ ਚੇਤਾ ਵੀ ਸੀ ਪਰ ਮਿਲਿਆ ਨਹੀਂ ਗਿਆ । ਜਦੋਂ ਰਜ਼ਾ ਹੋਈ ਸਤਿਗੁਰੂ ਦੀ, ਤੁਰਤ ਮੇਲੇ ਹੋ ਜਾਣਗੇ ।

ਦੇਵਿੰਦਰ ਸਿੰਘ ਨੇ ਹੁਣ ਅੰਦਰਲੀ ਗੱਲ ਕੀਤੀ । ਹੱਥ ਜੁੜ ਗਏ, ਸ਼ਬਦਾਂ ਨੇ ਬੇਨਤੀ ਦਾ ਰੂਪ ਲੈ ਲਿਆ ਕਿ ਹੁਣ ਉਸਦੇ ਘਰ ਇਕ ਬੱਚਾ ਆਵੇ, ਅਜੇ ਗੋਦ ਹਰੀ ਨਹੀਂ ਹੋਈ ਉਹਦੀ ਘਰ ਵਾਲੀ ਦੀ । ਦੁਬਾਰਾ ਚਰਨੀਂ ਹੱਥ ਲਾ, ਗੋਡਿਆਂ ਭਾਰ ਹੋ, ਅਨੂਨੇ ਰੂਪ ਬਣ ਅਰਜ਼ ਕੀਤੀ : ਸਾਨੂੰ ਪਰਦੇਸੀਆਂ ਨੂੰ ਤੁਹਾਡਾ ਹੀ ਆਸਰਾ ਹੈ, ਕਿਰਪਾ ਕਰੋ ।

ਹੰਸਪਾਲ ਜੀ ਨੂੰ ਪੱਕੀ ਕੀਤੀ ਗਈ ਕਿ ਸਵੇਰੇ ਦੇਵਿੰਦਰ ਘਰ ਬੱਚੇ ਲਈ ਆਸਾ ਦੀ ਵਾਰ ਪਿਛੋਂ ਅਰਦਾਸ ਕੀਤੀ ਜਾਵੇ ।

ਸ. ਦੇਵਿੰਦਰ ਸਿੰਘ ਰਾਜੌਰੀ ਗਾਰਡਨ ਜੇ-3/56 ਦੇ ਸ. ਮੋਤਾ ਸਿੰਘ ਹੰਸਪਾਲ ਦਾ ਸਪੁਤਰ ਅਤੇ ਸਵਰਗਵਾਸੀ ਡਾ: ਐਸ. ਬੀ. ਸਿੰਘ ਰਾਜਾ ਹਸਪਤਾਲ ਜਲੰਧਰ ਦਾ ਭਣੇਵਾਂ ਹੈ । ਇਹ ਜਰਮਨੀ ਵਿਚ ਇੰਜਨੀਅਰ ਹੈ ।

### ਸਾਲ ਪੂਰਾ ਹੋ ਗਿਆ

ਸ. ਹਰਵਿੰਦਰ ਸਿੰਘ ਹੰਸਪਾਲ ਨੇ ਸਤਿਗੁਰੂ ਜੀ ਦੀ ਸੇਵਾ ਵਿਚ ਬੇਨਤੀ ਕੀਤੀ : ਸਾਡੀ ਟਰੈਵਲ ਏਜੈਂਸੀ, ਕੁਇਕ ਟਰੈਵਲਜ਼ ਨੂੰ ਅੱਜ ਇਕ ਸਾਲ ਪੂਰਾ ਹੋ ਗਿਆ ਹੈ । ਇਸ ਦਾ ਉਦਘਾਟਨ ਆਪ ਜੀ ਦੁਆਰਾ ਹੋਇਆ ਸੀ । ਅੱਜ ਦਿੱਲੀ ਦੇ ਚਹੁੰ ਪਰਮੁਖ ਅਖਬਾਰਾਂ ਵਿਚ ਐਡਵਰਟਾਈਜ਼ਮਿੰਟ ਲਵਾ ਦਿਤੀ ਹੈ ।

ਏਥੋਂ 4.45 ਤੇ ਸਤਿਗੁਰੂ ਜੀ ਉਠੇ । ਆਪ ਜੀ ਜਲਪਾਨ ਕਰਨ ਚਲੇ ਗਏ । ਹੋਰ ਸੰਗਤ ਵੀ ਵਿਹਾਰ ਕਾਰ ਲਈ ਉਠ ਗਈ । ਸਤਿਗੁਰੂ ਜੀ ਉਪਰਲੀ ਛੱਤੇ ਆਪਣੇ ਕਮਰੇ ਪਾਸ ਆਏ ਤਾਂ ਬਹੁਤ ਸਾਰੇ ਦਰਸ਼ਨਾਰਥੀ ਏਥੇ ਵੀ ਖਲੋਤੇ ਹੋਏ ਸਨ, ਸਭ ਨੇ ਚਰਨ ਸਪਰਸ਼ ਕੀਤੇ ।

## ਨਵੀਂ ਕਾਰ ਵਿਚ ਚਰਨ

ਸੇਠ ਤਰਲੋਕ ਸਿੰਘ ਹੁਰਾਂ ਇਕ ਨਵੀਂ ਕਾਰ ਖਰੀਦੀ ਹੈ ਟਾਟਾ ਮਰਸੀਡੀਜ਼, ਰੰਗ ਵਲੋਂ ਸਫ਼ੈਦ । ਸ੍ਰੀ ਸਤਿਗੁਰੂ ਜੀ ਦੇ ਇਸ ਵਿਚ ਚਰਨ ਪੁਆਣੇ ਸਨ । ਜਦੋਂ ਸੱਚੇ ਪਾਤਸ਼ਾਹ ਬਾਬਾ ਹਰਨਾਮ ਸਿੰਘ ਨੂੰ ਦਰਸ਼ਨ ਦੇਣ ਗਏ, ਓਦੋਂ ਇਸੇ ਕਾਰ ਦੀ ਵਰਤੋਂ ਕੀਤੀ ਗਈ ।

## ਨਾਰਾਜ਼ ਹਨ ਕਿ ਰਾਜ਼ੀ

ਮੈਂ ਵੇਖ ਰਿਹਾ ਹਾਂ ਸਾਬਕਾ ਸੰਪਾਦਕ 'ਸਤਿਜੁਗ' ਸੰਤ ਸੰਤੋਖ ਸਿੰਘ ਸਾਜਨ ਕਿਸੇ ਖਾਸ ਕਾਰਨ ਏਧਰ ਓਧਰ ਫਿਰ ਰਿਹਾ ਹੈ । ਸਤਿਗੁਰੂ ਜੀ ਨਾਲ ਇਕਾਂਤ ਭਾਲਣ ਦੀ ਕੋਸ਼ਸ਼ ਵਿਚ ਹੈ, ਪਤਾ ਨਹੀਂ ਕਦੋਂ ਉਸ ਦਾ ਦਾਅ ਲਗੇ...

ਸੇਠ ਸੁਹਿੰਦਰ ਸਿੰਘ ਡਾਲਟਨ ਗੰਜ ਵਾਲਿਆਂ ਦੇ ਲੜਕੇ ਸ੍ਰੀ ਦਰਸ਼ਨ ਸਿੰਘ ਨੇ ਮੇਰੇ ਨਾਲ ਦੁਖ ਸਾਂਝਾ ਕੀਤਾ : ਮੈਂ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਮਾਰਿਆ-ਮਾਰਿਆ ਫਿਰਦਾ ਹਾਂ । ਪਤਾ ਨਹੀਂ ਲਗ ਰਿਹਾ ਕਿ ਉਹ ਮੇਰੇ ਨਾਲ ਨਾਰਾਜ਼ ਹਨ ਕਿ ਰਾਜ਼ੀ ! ਮੈਨੂੰ ਕੁਝ ਸਮਝ ਨਹੀਂ ਆ ਰਹੀ, ਐਸਾ ਕਿਉਂ ਹੈ ? ਹੁਣ ਮੇਰੇ ਨਾਲ ਸਤਿਗੁਰਾਂ ਦਾ ਪਹਿਲਾਂ ਵਾਲਾ ਸਨੇਹ ਨਹੀਂ ਰਿਹਾ ।

ਇਸ ਨੌਜਵਾਨ ਨੂੰ ਕਦੇ ਸਤਿਗੁਰੂ ਜੀ ਦੀ ਅੰਤਰੰਗਤਾ ਪ੍ਰਾਪਤ ਸੀ ਪਰ ਵਿਆਹ ਸੰਬੰਧਾਂ ਵਿਚ ਆਪਣੀ ਮਰਜ਼ੀ ਕਾਰਨ ਦੂਰ ਜਾ ਪਿਆ ਲਗਦਾ ਹੈ । ਅੱਜ ਕਹਿੰਦਾ ਸੀ : ਮੈਨੂੰ ਪਤਾ ਤਾਂ ਕਰ ਦਿਓ ਸੱਚੇ ਪਾਤਸ਼ਾਹ ਮੇਰੇ ਨਾਲ ਕਿਵੇਂ ਹਨ । ਮੈਂ ਕਿਹਾ : ਤੈਨੂੰ ਸਭ ਕੁਝ ਪਤਾ ਹੈ, ਪਹਿਲਾਂ ਰਾਜ਼ੀ ਕਿਉਂ ਸਨ ਤੇ ਹੁਣ ਨਾਰਾਜ਼ ਕਿਉਂ ? ਸਤਿਗੁਰੂ ਜੀ ਵੀ ਕਦੇ ਨ ਕਦੇ ਆਪਣੇ ਸਨੇਹ ਨੂੰ ਟੁਣਕਾਰ ਕੇ ਵੇਖਦੇ ਹਨ । ਉਹਨਾਂ ਦੇ ਪਿਆਰ ਦਾ ਮੁੱਲ ਵੀ ਕਦੇ ਨ ਕਦੇ ਤਾਰਨਾ ਪੈਂਦਾ ਹੈ ।

## ਵਿਦਾਇਗੀ

ਸਕੱਤਰ ਤਰਸੇਮ ਸਿੰਘ ਨੇ ਮੈਨੂੰ ਆਖਿਆ ਕਿ ਮੈਂ 16 ਅਪਰੈਲ ਤੋਂ ਪਿਛੋਂ ਕਿਤੇ ਆਉਣ ਜਾਣ ਦਾ ਆਪਣਾ ਪ੍ਰੋਗਰਾਮ ਨ ਬਣਾਵਾਂ ਕਿਉਂਕਿ ਸਤਿਗੁਰੂ ਜੀ ਮੈਨੂੰ ਆਪਣੇ ਨਾਲ ਇਕ ਹੋਰ ਏਅਰ ਕੰਡੀਸ਼ਨ ਟੂਰ ਤੇ ਲੈ ਜਾਣਾ ਚਾਹੁੰਦੇ ਹਨ ।

5.30 ਵਜੇ ਸ਼ਾਮੀ ਸੱਚੇ ਪਾਤਸ਼ਾਹ ਜੀ ਆਪਣੇ ਸੇਵਕਾਂ ਨਾਲ ਸ੍ਰੀ ਭੈਣੀ ਸਾਹਿਬ ਵਾਸਤੇ ਪ੍ਰਸਥਾਨ ਕਰ ਗਏ । ਸੰਗਤ ਨੇ ਭਾਵ ਭਿੰਨੀ ਵਿਦਾਈ ਦਿਤੀ ।

19.3.80 ਵਾਲਾ ਦਿਨ ਵੀ ਸਤਿਗੁਰੂ ਜੀ ਭੈਣੀ ਸਾਹਿਬ ਬਿਤਾਣ ਗੇ ।

## 19 ਮਾਰਚ 1980, ਬੁਧਵਾਰ
## ਨਵੀਂ ਦਿੱਲੀ

**ਸੰਤ ਅਵਤਾਰ ਸਿੰਘ**

ਨਾਮਧਾਰੀ ਪ੍ਰਿੰਟਿੰਗ ਵਰਕਸ, ਸਦਰ ਬਾਜ਼ਾਰ ਦਾ ਮਾਲਿਕ ਅਤੇ ਮੇਰਾ ਮਿਤਰ ਸੰਤ ਅਵਤਾਰ ਸਿੰਘ ਝਿਲਮਿਲ ਕਾਲੋਨੀ ਵਾਲੇ ਅੱਜ ਮੇਰੇ ਨਾਲ ਗੱਲਬਾਤ ਕਰਦਿਆਂ ਸਹਿਜ ਭਾ ਕਹਿ ਗਏ ਕਿ ਪਹਾੜ ਗੰਜ ਵਾਲੀ ਸੋਧਣ ਬੀਬੀ ਧਨਵੰਤ ਕੌਰ ਨੂੰ 50/- ਉਹਦੀ ਖਰਚੀ ਲਈ ਹਰ ਮਹੀਨੇ ਦਿੰਦੇ ਹਨ। ਉਹਦਾ ਸਤਿਗੁਰੂ ਬਿਨਾ ਹੋਰ ਕੋਈ ਨਹੀਂ।

ਇੰਜ ਉਹ ਹੋਰ ਵੀ ਕਈਆਂ ਦੀ ਚੁੱਪ ਗੁੱਪ ਸਹਾਇਤਾ ਕਰਦੇ ਹਨ।

## 22 ਮਾਰਚ 1980, ਸ਼ਨੀਵਾਰ
## ਤਪਾ, ਜ਼ਿਲਾ ਬਰਨਾਲਾ

ਪੰ: ਗੋਪਾਲ ਸਿੰਘ ਜੀ ਦਾ ਆਗ੍ਰਹਿ, ਸ੍ਰੀ ਸਤਿਗੁਰੂ ਜੀ ਦਾ 'ਸਿਫ਼ਾਰਸ਼' ਰੂਪੀ ਹੁਕਮ ਅਨੁਸਾਰ ਮੈਂ ਅੱਜ ਤਪੇ ਪਹੁੰਚਣਾ ਸੀ। ਪਾਕਿਸਤਾਨ ਬਣਨ ਵੇਲੇ ਦੇ ਨਾਲ ਹੀ ਕਿਤੇ ਮਿਲੀ ਹੋਈ ਮੇਰੇ ਤਾਏ ਦੀ ਧੀ ਭੈਣ ਗੁਰਦੀਪ ਕੌਰ ਨੂੰ ਮਿਲਣ ਦੇ ਵਿਚਾਰ ਨਾਲ ਮੈਂ ਘਰੋਂ ਕੱਲ੍ਹ ਹੀ ਤੁਰ ਪਿਆ ਸਾਂ। ਕੱਲ 12.30 ਪਾਤੜਾਂ ਅੱਡੇ ਤੇ ਪਹੁੰਚਾ ਤਾਂ ਹਰਿਆਊ ਖੁਰਦ ਜਾਣ ਲਈ ਮੈਂ ਐਸੀ ਸਵਾਰੀ ਦਾ ਲਾਭ ਲਿਆ ਜੋ ਕੇਵਲ ਟਾਇਰਾਂ ਵਾਲੀ ਚੈੱਸੀ ਤੇ ਇੰਜਨ ਫਿਟ ਕਰ, ਚੈੱਸੀ ਤੇ ਫੱਟੇ ਬੀੜ, ਖੁਲ੍ਹਾ ਇੰਜਨ ਨਾਲ ਜੋੜ, ਚਲਾਈ ਜਾਂਦੀ ਹੈ। ਗੱਡੇ ਤੇ ਮੋਟਰ ਦਾ ਇਕੱਠਾ ਸੁਆਦ। ਸਿੱਟਿਆਂ ਤੇ ਲਾਲੀ ਰਖਦੇ ਕਣਕਾਂ ਦੇ ਖੇਤਾਂ ਵਿਚਦੀ ਲੰਘਦੀ ਸਵਾਰੀ 'ਮਾਰੂਤਾ' ਸੜਕ ਤੇ ਦੌੜੀ ਜਾਂਦੀ ਸੀ। ਮੈਂ ਫੱਟਿਆਂ ਤੇ ਬੈਠ ਹੋਰ ਸਵਾਰੀਆਂ ਨਾਲ ਲੱਤਾਂ ਲਮਕਾ ਏ. ਸੀ. ਸੀ. ਸੈਲੂਨ ਦਾ ਆਨੰਦ ਚੇਤੇ ਕਰ ਰਿਹਾ ਸਾਂ। ਭੈਣ ਦੇ ਘਰ ਪੁੱਜਿਆ। ਉਹ ਘਰ ਨਾ ਮਿਲੀ। ਪਹਿਲਾਂ ਤਾਂ ਅਣਵੇਖੇ ਬੱਚਿਆਂ ਨੇ ਮੇਰਾ ਸੁਆਗਤ ਕੀਤਾ। ਸ਼ਾਮ ਤਕ ਭਣਵਈਆ ਸ. ਕੇਹਰ ਸਿੰਘ ਵਿਰਕ ਆ ਗਿਆ। ਭੈਣ ਕਿਸੇ ਵਿਆਹ ਤੇ ਗਈ ਹੋਈ ਸੀ। ਮੈਂ ਰਾਤ ਏਥੇ ਕੱਟ, ਤਪੇ ਲਈ ਯਾਤਰਾ ਆਰੰਭ ਕਰ ਦਿਤੀ।

ਸੰਗਰੂਰ ਬਸ ਅੱਡੇ ਤੇ ਮੇਰੇ ਡਫਰਕੇ ਪਿੰਡ ਦਾ ਮਿਤਰ, ਨਾਮਧਾਰੀ ਮੂਲ ਦਾ ਸ. ਵਰਿਆਮ ਸਿੰਘ ਮਹਿਮਾ ਮਿਲਿਆ। ਇਕ ਦਰਜਨ ਸਾਲਾਂ ਪਿਛੋਂ ਮਿਲੇ ਸਾਂ। ਮਿਲ ਕੇ ਬਾਗ਼ ਬਾਗ਼ ਹੋ ਗਏ।

ਫਸਲਵਾੜੀ ਵਲੋਂ ਦਿੱਲੀਓਂ ਰੋਹਤਕ ਤਕ ਤਾਂ ਕਣਕਾਂ ਪੱਕਣ ਦੇ ਕਰੀਬ, 5-7 ਦਿਨਾਂ ਤਕ ਦਾਤਰੀ ਮੰਗਦੀਆਂ। ਅਗਲੇ ਇਲਾਕੇ ਵਿਚ ਤਪੇ ਤਕ ਸਭ ਪਾਸੇ ਕਣਕਾਂ ਹਰੀਆਂ ਕਚਾਹ, ਅੱਛੀਆਂ ਅਤੇ ਹੌਸਲਾ ਵਧਾਊ।

2.45 ਤੇ ਮੈਂ ਤਪੇ ਪਹੁੰਚ ਗਿਆ।

ਅੱਡਿਓਂ ਉਤਰਦਿਆਂ ਹੀ 'ਪਾਗਲਪਨ ਦੇ ਇਲਾਜ' ਦੇ ਥਾਂ ਥਾਂ ਬੋਰਡ ਪੜ੍ਹਨ

ਨੂੰ ਮਿਲੇ। ਜਾਪਿਆ ਜਿਵੇਂ ਪਾਗਲਪਨ ਦੇ ਇਲਾਜ ਦਾ ਤਪਾ ਹਸਪਤਾਲ ਹੋਵੇ ਅਤੇ ਮੈਂ ਵੀ ਇਲਾਜ ਹੀ ਕਰਵਾਣ ਆਇਆ ਹੋਵਾਂ। ਹੋਰ ਜਿੰਨੀਆਂ ਬਸਾਂ ਏਥੇ ਆਉਂਦੀਆਂ ਹਨ ਉਨ੍ਹਾਂ ਦੇ ਮੁਸਾਫਰਾਂ ਲਈ ਵੀ ਇਹ ਇਲਾਜ ਕਰਵਾਣਾ ਜ਼ਰੂਰੀ ਹੈ।

ਦੂਰੋਂ ਹੀ ਪੰਡਿਤ ਜੀ ਦੇ ਘਰ ਦੀ ਗਲੀ ਦਾ ਪਤਾ ਲਗ ਗਿਆ, ਕੁਝ ਸਿੰਘ ਜਾ ਕੁਝ ਆ ਰਹੇ ਸਨ। ਘਰ ਪਹੁੰਚਾ ਤਾਂ ਤਸੱਲੀ ਹੋਈ ਕਿ ਨਾਮਧਾਰੀ ਪੰਥ ਦੀ ਸੇਵਾ ਕਰਦਿਆਂ ਪੰਡਿਤ ਜੀ ਨੇ ਸੁਹਣਾ ਘਰ ਬਣਾਇਆ ਹੋਇਆ ਹੈ। ਇਸ ਵੇਲੇ ਉਹਨਾਂ ਪਾਸ ਤਿੰਨ ਅਹਾਤਿਆਂ ਵਿਚ ਮਕਾਨ ਹਨ। ਬਾਹਰ ਬਾਰਾਂ ਏਕੜ ਉਪਜਾਊ ਜ਼ਮੀਨ ਹੈ। ਵੱਡਾ ਰਜਵੰਤ ਸਿੰਘ ਖੇਤੀ ਕਰਦਾ ਹੈ, ਦੂਜਾ ਜਗਮੋਹਨ ਸਿੰਘ ਬੈਂਕ ਮੁਲਾਜ਼ਮ ਹੈ, ਤੀਜਾ ਨਰਿੰਦਰ ਸਿੰਘ ਅਜੇ ਪੜ੍ਹਦਾ ਹੈ। ਦੋ ਨੂੰਹਾਂ ਹਨ। ਇਕ ਧੀ ਵਿਆਹੁਣ ਵਾਲੀ ਹੈ। ਸਾਰਾ ਪਰਵਾਰ ਸੰਤੁਸ਼ਟ ਅਤੇ ਸੈੱਟ ਹੈ। ਸਤਿਗੁਰਾਂ ਦੀ ਬੜੀ ਕਿਰਪਾ ਹੈ।

ਸਾਧ ਸੰਗਤ ਰਾਤ ਤਕ ਘਰ ਆਉਂਦੀ ਰਹੀ। ਪੰਡਿਤ ਜੀ ਹਰੇਕ ਆਏ ਦੀ ਆਪ ਧਿਆਨ ਨਾਲ ਸੇਵਾ ਸੰਭਾਲ ਕਰਦੇ ਰਹੇ। ਤਪੇ ਦੇ ਲੋਕਾਂ ਵਿਚ ਇਸ ਨਾਮਧਾਰੀ ਪਰਵਾਰ ਦਾ, ਫ਼ਖ਼ਰਯੋਗ ਸਤਿਕਾਰ ਹੈ। ਸਾਰਾ ਪਰਵਾਰ ਹੀ ਸਾਧ ਸੰਗਤ ਦੀ ਸੇਵਾ ਵਿਚ ਵਿਅਸਤ ਹੈ।

**23 ਮਾਰਚ 1980, ਐਤਵਾਰ**
**ਤਪਾ (ਬਰਨਾਲਾ)**

### ਮੇਲਾ ਖਟਕੜ ਕਲਾਂ ਦਾ

ਪੰਡਿਤ ਜੀ ਦੇ ਘਰ, ਤਪੇ ਵਿਖੇ, ਸਤਿਗੁਰੂ ਜੀ ਦੀ ਉਡੀਕ ਸੀ। ਮੇਰਾ ਅੱਜ ਦਿਨੇ ਦੁਆਬੇ ਦੇ ਸੂਬਾ ਜੀ ਸੰਤ ਅਮਰੀਕ ਸਿੰਘ ਮਹਿਤਪੁਰੀ ਨਾਲ ਮੇਲ ਹੋਇਆ। ਉਹਨਾਂ ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ, ਇਸ ਵਾਰ ਖਟਕੜ ਕਲਾਂ (ਜਲੰਧਰ), ਸ. ਭਗਤ ਸਿੰਘ ਸ਼ਹੀਦ ਦੇ, ਪਿੰਡ ਜਾਕੇ ਦਰਸ਼ਨ ਦੇਣ ਦੀ ਕਥਾ ਸੁਣਾਈ। ਸੂਬਾ ਜੀ ਨੇ ਦੱਸਿਆ : ਸੱਚੇ ਪਾਤਸ਼ਾਹ ਜੀ ਨੂੰ ਕਈ ਵਾਰ ਬਿਨੈ ਕੀਤੀ ਸੀ ਕਿ ਬੰਗਿਆਂ (ਜਲੰਧਰ) ਦੇ ਲਾਗੇ ਸ਼ਹੀਦ ਭਗਤ ਸਿੰਘ ਦੇ ਨਗਰ, ਖਟਕੜ ਕਲਾਂ ਵਿਚ, ਉਸਦੇ ਫਾਹੇ ਲਾਏ ਜਾਣ ਦੇ ਦਿਨ 23 ਮਾਰਚ ਨੂੰ ਪਬਲਿਕ ਵਲੋਂ ਮੇਲਾ ਲਗਦਾ ਹੈ। ਸਾਰੀਆਂ ਸਿਆਸੀ ਪਾਰਟੀਆਂ ਮੇਲੇ ਤੇ ਆ ਕੇ ਆਪਣਾ ਆਪਣਾ ਪਰਚਾਰ ਕਰਦੀਆਂ ਹਨ। ਅਸੀਂ ਵੀ ਇਸ ਦਿਨ ਤੇ ਕੁਛ ਕੀਤਾ ਕਰੀਏ।

"ਸਤਿਗੁਰਾਂ ਮੈਨੂੰ ਹੁਕਮ ਕੀਤਾ ਕਿ ਤੁਸੀਂ ਜਾ ਕੇ ਕੁਝ ਪ੍ਰਬੰਧ ਕਰੋ। ਮੈਂ ਜਾ ਕੇ ਵੇਖਿਆ ਕਿ ਪੰਜਾਬ ਨੌਜੁਆਨ ਸਭਾ ਦੇ ਮੈਂਬਰਾਂ ਚੋਂ ਇਕ ਇਸੇ ਪਿੰਡ ਦਾ ਨੌਜੁਆਨ 4-5 ਸਾਲ ਤੋਂ ਨਾਮਧਾਰੀ ਸਿੰਘ ਸਜਿਆ ਹੋਇਆ–ਦਰਸ਼ਨ ਸਿੰਘ ਨਾਮੀ ਹੈ। ਉਸਨੇ ਇਕ ਲੋਕਲ ਨਿਹੰਗ ਸਿੰਘ ਨਾਲ ਮਿਲ ਕੇ, ਅਖੰਡ ਪਾਠ ਦਾ ਆਯੋਜਨ ਕੀਤਾ। ਅੱਠ ਨਾਮਧਾਰੀਆਂ ਵਲੋਂ ਇਸ ਵਿਚ ਸਹਿਯੋਗ ਸੀ। ਸੰਤ ਪਿਆਰਾ ਸਿੰਘ ਨਾਥ ਨੇ ਹੁਕਮ

ਅਨੁਸਾਰ ਪਾਠੀ ਭੇਜੇ । ਸੰਤ ਕਪੂਰ ਸਿੰਘ, ਸੰਤ ਰਾਮ ਰਾਮ ਜੀ, ਸੰਤ ਗੁਰਦੇਵ ਸਿੰਘ ਤੇ ਸੂਬੇਦਾਰ ਬਿਸ਼ਨ ਸਿੰਘ ਬਤੌਰ ਅਖੰਡ ਪਾਠੀ ਆਏ ।

"ਲੋਕੀਂ ਸਾਡੀ ਪਾਠ ਮਰਿਆਦਾ ਤੋਂ ਪ੍ਰਭਾਵਤ ਹੋਏ । ਪਿੰਡ ਦੇ ਲੋਕਾਂ ਜ਼ੋਰ ਦਿਤਾ ਕਿ ਸਤਿਗੁਰੂ ਜੀ ਵੀ ਇਸ ਦਿਨ ਜ਼ਰੂਰ ਦਰਸ਼ਨ ਦੇਣ । ਅਰਜ਼ ਕੀਤੀ ਤਾਂ ਸਤਿਗੁਰਾਂ ਆਸਾ ਦੀ ਵਾਰ ਦੇ ਦੀਵਾਨ ਵਿਚ ਪਹੁੰਚਣਾ ਪਰਵਾਨ ਕੀਤਾ । ਪਿੰਡ ਦੇ ਲੋਕਾਂ ਦੀ ਆਰਜ਼ੂ 10 ਵਜੇ ਤਕ ਆ ਕੇ ਦਰਸ਼ਨ ਦੇਣ ਦੀ ਸੀ ।

"ਸਤਿਗੁਰੂ ਜੀ 21.3.80 ਨੂੰ ਹੀ ਦੁਪਹਿਰੇ ਆ ਗਏ । ਉਸ ਸਮੇਂ ਏਥੇ ਜੁੜੀ ਸੰਗਤ ਇਕ ਘੰਟਾ ਨਾਮ ਸਿਮਰਨ ਕਰ ਰਹੀ ਸੀ । ਸ. ਭਗਤ ਸਿੰਘ ਦੇ ਬਤ ਕੋਲ ਹੀ ਸਾਡੇ ਦੀਵਾਨ ਦਾ ਪ੍ਰਬੰਧ ਸੀ ਅਤੇ ਕੱਲ ਨੂੰ ਭੋਗ ਪੈਣਾ ਸੀ । 23 ਤਾਰੀਖ ਨੂੰ ਖੁਲ੍ਹਾ ਮੇਲਾ ਹੋਣਾ ਸੀ । ਸਤਿਗੁਰਾਂ ਦੀ ਹਜ਼ੂਰੀ ਵਿਚ ਰਾਗੀਆਂ ਦਾ ਕੀਰਤਨ ਹੋਇਆ । ਦਿਨੇ ਅਤੇ ਰਾਤੀਂ ਹੱਲੇ ਦੇ ਦੀਵਾਨ ਸਜਦੇ ਰਹੇ । ਸੰਤ ਸੰਤਾ ਸਿੰਘ ਮੋਰੋਂ ਵਾਲਾ, ਸੰਤ ਗੁਰਬਚਨ ਸਿੰਘ ਜਥੇਦਾਰ ਚਲਾਂਗ, ਜਥੇਦਾਰ ਸੁਚੇਤ ਸਿੰਘ ਹੁਸ਼ਿਆਰਪੁਰ, ਜਥੇਦਾਰ ਸੂਬਾ ਮੇਲਾ ਸਿੰਘ ਜੀ ਰਛੀਨ (ਅਤੇ ਖ਼ੁਦ ਸੂਬਾ ਜੀ) ਨੇ ਦੀਵਾਨ ਸਜਾਏ ।

"22 ਮਾਰਚ ਨੂੰ ਆਸਾ ਦੀ ਵਾਰ ਸਮੇਂ ਵੀ ਸਤਿਗੁਰਾਂ ਦਰਸ਼ਨ ਦੇਣ ਦੀ ਕਿਰਪਾ ਕੀਤੀ । ਵਾਰ ਦੀ ਸਮਾਪਤੀ ਤੇ ਸੂਬਾ ਮੇਲਾ ਸਿੰਘ ਜੀ ਤੇ ਸ. ਗੁਰਦੇਵ ਸਿੰਘ ਚੱਗਰ, ਗੋਰਾਇਆ ਵਾਲਿਆਂ ਸ਼ਹੀਦ ਭਗਤ ਸਿੰਘ ਉਤੇ ਪ੍ਰਭਾਵ ਪੂਰਣ ਤਕਰੀਰਾਂ ਕੀਤੀਆਂ । ਅੰਤ ਉਤੇ ਸ੍ਰੀ ਸਤਿਗੁਰੂ ਜੀ ਵੀ ਅੰਮ੍ਰਿਤ ਵਰਖਾ ਕੀਤੀ । ਜਿਸ ਵਿਚ ਕੂਕਾ ਤਹਿਰੀਕ ਤੋਂ ਪ੍ਰਭਾਵਤ ਹੋ ਕੇ ਸ. ਭਗਤ ਸਿੰਘ ਨੇ ਸ਼ਹੀਦੀ ਪਾਈ ਦੱਸ ਕੇ ਲੋਕਾਂ ਨੂੰ ਪਵਿਤਰ ਜੀਵਨ ਵਲ ਅਗੇ ਵਧਣ ਲਈ ਪ੍ਰੇਰਿਆ ।

"ਇੰਜ ਨਾਮਧਾਰੀਆਂ ਵੀ ਪਹਿਲੀ ਵਾਰ ਇਸ ਮੇਲੇ ਤੇ ਆਪਣਾ ਕੈਂਪ ਲਾ ਕੇ ਪਰਚਾਰ ਪਰਸਾਰ ਦਾ ਕਾਰਜ ਕੀਤਾ ਅਤੇ ਆਉਂਦੇ ਸਾਲਾਂ ਵਾਸਤੇ ਅਗਵਾਈ ਦਿਤੀ । ਇਲਾਕੇ ਦੇ ਕਾਂਗਰਸੀ ਰਾਣਾ ਮੋਤੀ ਸਿੰਘ, ਦਿਲਬਾਗ ਸਿੰਘ ਚਿੱਟੀ ਆਦਿ ਵੀ ਸਾਡੇ ਆਯੋਜਨ ਵਿਚ ਸ਼ਾਮਲ ਹੋਏ ।"

### ਵਡਭਾਗਾ ਤਪਾ

ਜਿਉਂ ਜਿਉਂ ਸੂਰਜ ਅਸਮਾਨ ਦੀਆਂ ਉਚਾਈਆਂ ਵਲ ਵਧਦਾ ਗਿਆ, ਇਲਾਕੇ ਦੇ ਬਜ਼ੁਰਗ ਨਾਮਧਾਰੀ ਗੁਰੂ ਦਰਸ਼ਨਾਂ ਲਈ ਪੰਡਿਤ ਜੀ ਦੇ ਮੇਲੇ ਵਿਚ ਸ਼ਾਮਲ ਹੁੰਦੇ ਗਏ । ਸਚਮੁਚ ਇਸ ਮਾਲਵੇ ਦੇ ਇਲਾਕੇ ਲਈ ਪੰਡਿਤ ਜੀ ਨੇ ਸੁਭਾਗ ਸਮਾਂ ਰਚ ਦਿਤਾ ਸੀ ।

ਗਿਆਰਾਂ ਵਜ ਚੁਕੇ ਸਨ । ਉਡੀਕ ਜਾਰੀ ਸੀ ਪਰ ਫਲ ਨਹੀਂ ਸੀ ਲਗ ਰਿਹਾ । ਸਤਿਗੁਰੂ ਜੀ ਬਾਰੇ ਕੋਈ ਪਤਾ ਨਹੀਂ ਸੀ, ਕਦੋਂ ਆਉਣਗੇ । ਪੰ: ਗੋਪਾਲ ਸਿੰਘ ਹੁਰਾਂ ਦਾ ਵਿਚਾਰ ਸੰਤੁਲਿਤ ਸੀ : ਸਤਿਗੁਰੂ ਜੀ ਦੀ ਜਿਵੇਂ ਰਜ਼ਾ ਹੋਵੇ, ਜਿਵੇਂ ਆਪ ਜੀ ਦੇ ਸਰੀਰ ਨੂੰ ਸੁਖਾਂਦਾ ਹੋਵੇ ਪਰ ਜੇ ਹੁਣ ਕਿਤੇ ਛੇਤੀ ਹੀ ਦਰਸ਼ਨ ਦੇ ਦੇਣ ਤਾਂ ਹੱਦ ਹੋ ਜਾਵੇ । ਸਾਡਾ ਮੇਲਾ ਬਣ ਜਾਵੇ ।

## ਹੱਦ ਹੋ ਗਈ

ਸਤਿਗੁਰੂ ਜੀ ਨੇ ਕਾਰ ਦੁਆਰਾ ਸਫਰ ਕਰ 12 ਵਜੇ ਤਪੇ ਨੂੰ ਆਣ ਨਿਵਾਜਿਆ। ਮੇਲਾ ਬਣ ਗਿਆ, ਹੱਦ ਹੋ ਗਈ ! ਸੰਤ ਗੁਰਮੁਖ ਸਿੰਘ ਡਰਾਈਵਰ ਸੀ। ਸ੍ਰੀ ਮਾਤਾ ਚੰਦ ਕੌਰ ਜੀ ਅਤੇ ਪੂਰਬਾ ਮਹਿੰਦਰ ਸਿੰਘ ਨਾਲ ਸਨ। ਸੇਵਕ ਬਲਦੇਵ ਸਿੰਘ ਤੇ ਸੰਤ ਕਿਰਪਾਲ ਸਿੰਘ ਝਬਰ 9 ਵਜੇ ਦੇ ਹੀ ਪਹੁੰਚੇ ਹੋਏ ਸਨ। ਲੰਗਰ ਪਾਣੀ ਤਿਆਰ ਸੀ।

ਸੱਚੇ ਪਾਤਸ਼ਾਹ ਜੀ ਨੇ ਇਸ਼ਨਾਨ ਆਦਿ ਕਰ ਜਦੋਂ ਪ੍ਰਸ਼ਾਦ ਛਕਣਾ ਆਰੰਭ ਕੀਤਾ ਤਾਂ ਹਜ਼ੂਰ ਦਾ ਸਕੱਤਰ ਸੰਤ ਤਰਸੇਮ ਸਿੰਘ ਵੀ ਆਣ ਪਹੁੰਚਾ। ਪੰਡਿਤ ਜੀ ਨੇ ਵੱਸੋਂ ਵਾਲੇ ਮਕਾਨ ਦੇ ਨਾਲ ਲਗਦੇ ਮਾਲ ਇਹਾਤੇ ਉਤੇ, ਨਵੇਂ ਬਣਾਏ ਚੁਬਾਰੇ ਵਿਚ ਸਤਿਗੁਰਾਂ ਦਾ ਡੇਰਾ ਲੁਆਇਆ। ਮਾਲ ਅਜ ਕਲ ਕਿਤੇ ਹੋਰਥੇ ਸੀ। ਇਸ ਇਹਾਤੇ ਦੇ ਸਾਫ਼ ਸ਼ਫ਼ਾਫ਼ ਕੀਤੇ ਵਰਾਂਡਿਆਂ ਵਿਚ ਸੰਗਤ ਦਾ ਨਿਵਾਸ ਸੀ।

ਪ੍ਰਸ਼ਾਦ ਛਕਦੇ ਸਤਿਗੁਰਾਂ ਪਾਸ ਮੈਂ ਵੀ ਜਾ ਬੈਠਾ। ਸ੍ਰੀ ਹਜ਼ੂਰ ਪਰਮ ਇਕਾਗਰਤਾ ਵਿਚ ਪਹੁੰਚੇ ਚੁਪ ਚਾਪ ਭੋਜਨ ਛਕ ਰਹੇ ਸਨ। ਮਾਤਾ ਜੀ ਕੋਲ ਬੈਠੇ ਜ਼ਰੂਰਤ ਦਾ ਖਿਆਲ ਰਖਦੇ, ਬਲਦੇਵ ਸਿੰਘ ਲੰਗਰ ਛਕਾ ਰਿਹਾ ਸੀ। ਪ੍ਰਸ਼ਾਦ ਛਕ, ਥਾਲੀ ਅੱਛੀ ਤਰ੍ਹਾਂ ਬੁਰਕੀਆਂ ਨਾਲ ਸਾਫ਼ ਕਰ, ਉਸ ਵਿਚ ਜਲ ਪਾ-ਹਿਲਾ ਛਕ ਲਿਆ ਤਾਕਿ ਕਿਸੇ ਪਰਕਾਰ ਦੀ ਜੂਠ ਥਾਲੀ ਵਿਚ ਨਾ ਰਹਿ ਜਾਵੇ। ਇਹ ਅੰਨ ਦੇ ਅਦਬ ਵਜੋਂ ਸੀ।

## ਇਕ ਯਾਦ ਪੁਰਾਣੀ ਆਈ

ਥੋੜੇ ਸਮੇਂ ਲਈ ਆਪ ਅੰਦਰ ਪਏ ਮੰਜੇ ਤੇ ਬੈਠੇ, ਪਊਏ ਚਰਨਾਂ ਵਿਚ ਤੇ ਚਰਨ ਧਰਤੀ ਉਤੇ। ਮੇਰੇ ਇਹ ਕਹਿਣ ਤੇ ਕਿ ਹੁਣ ਤੁਹਾਡਾ ਆਕ੍ਰਿਤੀ ਵਲੋਂ ਬਹੁਤ ਕੁਝ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਮਿਲਦਾ ਹੈ ਤਾਂ ਆਪ ਨੂੰ ਇਕ ਬਹੁਤ ਪੁਰਾਣੀ ਘਟਨਾ ਯਾਦ ਹੋ ਆਈ। ਦੱਸਣ ਲਗੇ : ਛੋਟੇ ਹੁੰਦਿਆਂ ਦੀ ਗੱਲ ਹੈ। ਸੱਚੇ ਪਾਤਸ਼ਾਹ (ਪਿਤਾ ਸਤਿਗੁਰੂ) ਜੀ ਦੀ ਦ੍ਰਿਸ਼ਟੀ ਏਨੀ ਸੂਖਮ ਅਤੇ ਭਵਿੱਖ ਦਰਸ਼ੀ ਸੀ ਕਿ ਉਹ ਕਿਸੇ ਦੇ ਬਚਪਣ ਤੋਂ ਹੀ ਉਸਦੇ ਸਾਰੇ ਵਿਕਾਸ ਦਾ ਅੰਦਾਜ਼ਾ ਕਰ ਲੈਂਦੇ ਸਨ। ਉਹਨੀਂ ਦਿਨੀਂ ਅਸੀਂ ਬਹੁਤ ਸਾਰੇ ਵਿਦਿਆਰਥੀ, ਘੰਟਾ ਡੇਢ, ਅਖਾੜੇ ਵਿਚ ਜਾ ਕੁਸ਼ਤੀ ਲੜਿਆ ਕਰਦੇ ਸਾਂ। ਮੈਂ ਵੀ ਹੋਰਨਾਂ ਵਾਂਗ ਜਾਂਘੀਆ (ਨੁਮਾ ਬਰੀਆਂ ਵਾਲਾ ਕੱਛਾ) ਪਾ ਅਖਾੜੇ ਵਿਚ ਉਤਰਿਆ ਕਰਦਾ ਸਾਂ।

ਇਕ ਦਿਨ ਅਖਾੜੇ ਦੇ ਸਮੇਂ ਸਤਿਗੁਰੂ ਜੀ ਆਏ। ਮੈਂ ਕੱਛਾ ਪਹਿਨੀਂ ਖੜਾ ਸਾਂ, ਕੁਸ਼ਤੀ ਲਈ ਜਾਣੋਂ ਰੋਕ, ਕੈਮਰਾ ਮੰਗਵਾਂ, ਫੋਟੋ ਲੁਹਾਈ। ਜਦੋਂ ਉਹ ਪ੍ਰਿੰਟ ਹੋਕੇ ਆਈ ਤਾਂ ਗਹਿਰਾਈ ਨਾਲ ਉਸਨੂੰ ਨਿਹਾਰ, ਬਚਨ ਕੀਤਾ : ਐਨ ਮੇਰੇ ਵਰਗਾ ਹੈ। ਕੱਦ ਦੀ ਕਮਜ਼ੋਰੀ ਛਡ ਕੇ, ਕਿਤੇਂ ਰਤੀ ਮਾਸਾ ਵੀ ਮੈਥੋਂ ਵਖਰੇਵਾਂ ਨਹੀਂ। ਸਤਿਗੁਰਾਂ

ਦੇ ਉਹ ਬਚਨ ਯਾਦ ਆਉਂਦੇ ਹਨ, ਜਦੋਂ ਕਈ ਵਾਰ ਆਪਣੀ ਫੋਟੋ ਹੀ ਪਛਾਨਣੀ ਔਖੀ ਹੋ ਜਾਂਦੀ ਹੈ ।

## ਖਟਕੜ ਕਲਾਂ ਸੰਬੰਧੀ

ਸਤਿਗੁਰੂ ਜੀ ਨੇ ਏਥੇ ਬੈਠਿਆਂ ਹੀ ਮੈਨੂੰ ਖਟਕੜ ਕਲਾਂ ਦੇ ਮੇਲੇ ਬਾਰੇ ਕੁਛ ਜਾਣਕਾਰੀ ਦਿਤੀ : ਸ਼ਹੀਦੀ ਮੇਲਿਆਂ ਜਾਂ ਮਰਗਾਂ ਦੇ ਸਮੇਂ ਅਖੰਡ ਪਾਠ ਕਰਨ ਦੀ ਸਾਡੀ ਮਰਿਆਦਾ ਨਹੀਂ । ਪਰ ਇਸ ਵਾਰ ਪਿੰਡ ਵਾਲਿਆਂ ਦੀ ਬੇਨਤੀ ਮੰਨ ਕੇ ਮੇਲੇ ਵਾਸਤੇ ਅਖੰਡ ਪਾਠ ਦੀ ਆਗਿਆ ਦੇ ਦਿਤੀ । ਅਖੰਡ ਪਾਠ ਕੀਤਾ ਗਿਆ · ਪਰ ਮੈਂ ਨਾਮ ਸਿਮਰਨ ਦੇ ਸਮੇਂ ਖਟਕੜੀਂ ਗਿਆ । ਕੁਛ ਕਾਂਗਰਸੀ ਵੀ ਸਮੂਹਕ ਨਾਮ ਸਿਮਰਨ ਵਿਚ ਆ ਬੈਠੇ । ਨਿਤਨੇਮ ਦੀ ਅਰਦਾਸ ਉਪਰੰਤ ਇਕ ਜ਼ਿਮੇਵਾਰ ਕਾਂਗਰਸੀ ਨੇ ਮੇਰੇ ਨਾਲ ਗੱਲ ਕੀਤੀ :

## ਰਾਣਾ ਮੋਤੀ ਸਿੰਘ ਨਾਲ ਗਿਆਨੀ ਜੀ ਬਾਰੇ

"ਇਹ ਜ਼ਿਲਾ ਹੁਸ਼ਿਆਰਪੁਰ ਦਾ ਕਾਂਗਰਸੀ ਨੇਤਾ ਰਾਣਾ ਮੋਤੀ ਸਿੰਘ ਸੀ । ਇਸ ਨੇ ਮੈਨੂੰ ਜ਼ੋਰ ਦਿਤਾ ਕਿ ਮੈਂ ਖਟਕੜ ਕਲਾਂ ਮੇਲੇ ਤੇ ਪਰਸੋਂ (ਭਾਵ, ਅੱਜ 23.3.80) ਵੀ ਜ਼ਰੂਰ ਆਵਾਂ । ਉਸ ਦਿਨ ਗਿ: ਜ਼ੈਲ ਸਿੰਘ (ਮੁਖ ਮੰਤਰੀ ਪੰਜਾਬ) ਨੇ ਆਉਣਾ ਹੈ । ਮੈਂ ਉਸ ਨੂੰ ਸਮਝਾਇਆ ਕਿ ਪਰਸੋਂ, ਮੇਰੇ ਪਹਿਲੇ ਮਿਥੇ ਪ੍ਰੋਗਰਾਮ ਅਨੁਸਾਰ ਆ ਸਕਣਾ ਅਸੰਭਵ ਹੈ । ਪਰ ਕਿਸੇ ਮੌਕੇ ਅਸੰਭਵ ਨੂੰ ਵੀ ਸੰਭਵ ਬਣਾ ਲਈਦਾ ਹੈ ਜੇ ਦੁਹਾਂ ਪਾਸਿਆਂ ਦਾ ਆਕਰਸ਼ਣ ਹੋਵੇ । ਅੱਜ ਕੱਲ੍ਹ ਗਿਆਨੀ ਹੁਰਾਂ ਨਾਲ ਸਾਡੀ ਨੇੜਤਾ ਘਟੀ ਹੋਈ ਹੈ, ਕਦੇ ਬਹੁਤ ਸੀ ।"

ਸਤਿਗੁਰਾਂ ਮੈਨੂੰ ਦੱਸਿਆ : ਮੈਂ ਉਸ (ਮੋਤੀ ਸਿੰਘ) ਨੂੰ ਕਿਹਾ, ਝੱਗਾ ਚੁਕ ਕੇ ਵਖਾਇਆਂ ਆਪਣਾ ਹੀ ਢਿੱਡ ਨੰਗਾ ਹੁੰਦਾ ਹੈ । ਕਿਸੇ ਨੂੰ ਨੰਗਾ ਢਿੱਡ ਵਖਾਣ ਨੂੰ ਜੀ ਨਹੀਂ ਕਰਦਾ । ਅੱਜ ਕਲ੍ਹ ਤੁਹਾਡਾ ਗਿਆਨੀ ਹੁਰਾਂ ਨਾਲ ਬੜਾ ਸੂਤ ਹੈ, ਤੁਸੀਂ ਚਲਾਈ ਚੱਲੋ । ਤਾਂ, ਰਾਣਾ ਨੇ ਆਖਿਆ ਕਿ ਉਹ ਗਿਆਨੀ ਜੀ ਨੂੰ ਲੈ ਕੇ ਮੇਰੇ ਕੋਲ ਆਏਗਾ । ਮੈਂ ਜੋ ਕਹਾਂਗਾ ਉਸ ਨੂੰ ਮਨਾਵੇਗਾ । ਮੈਂ ਗੱਲਬਾਤ ਵਿਚ ਰਾਣਾ ਮੋਤੀ ਸਿੰਘ ਨੂੰ ਦੱਸਿਆ ਕਿ ਜਦੋਂ ਅਸੀਂ ਸੂਰ ਸਾਂ, ਉਦੋਂ ਉਹ ਪੰਦਰਾਂ ਰੁਪਏ ਦੀ ਥੁੜ ਵੀ ਸਾਡੇ ਕੋਲੋਂ ਪੂਰੀ ਕਰਨਾ ਫ਼ਖ਼ਰ ਸਮਝਦਾ ਸੀ, ਗੁਰੂਘਰ ਆਪਣਾ ਘਰ ਸਮਝਦਾ ਸੀ । ਇਹ ਨੇੜਤਾ ਦੀ ਸਿਖਰ ਸੀ ਕਿ ਹਰ ਨਿੱਕੀ ਮੋਟੀ ਲੋੜ ਲਈ ਅਸੀਂ ਉਹਦਾ ਘਰ ਸਾਂ ਅਤੇ ਸਾਡੇ ਲਈ ਵੀ ਉਹ ਵੱਧ ਤੋਂ ਵੱਧ ਆਪਣਾ ਸੀ ।

"ਜਦੋਂ ਉਹ ਪੈਪਸੂ ਵਿਚ ਫਾਰੈਸਟ ਮਨਿਸਟਰ ਸੀ, ਕਹਿੰਦਾ ਸੀ ਬੀੜ (ਮਰਾਰੜ੍ਹ) ਦੇ ਕੇਸ ਵਿਚ ਜੋ ਵੀ ਲਿਖਕੇ ਲੈ ਆਓਗੇ, ਬਿਨਾਂ ਪੜ੍ਹਨੋਂ ਦਸਤਖ਼ਤ ਕਰ ਦਿਆਂਗਾ । ਜਦੋਂ ਰਘੁਬੀਰ ਸਿੰਘ ਪੈਪਸੂ ਦਾ ਮੁਖ ਮੰਤਰੀ ਸੀ, ਉਹ ਸਾਥੋਂ ਸਾਡੀ ਹੀ ਬੀੜ ਖੋਹ ਕੇ, ਕਾਬੂ ਕਰਨਾ ਚਾਹੁੰਦਾ ਸੀ । ਉਸ ਇਕ ਵਾਰ ਗਿਆਨੀ ਜੀ ਨੂੰ ਮਨਿਸਟਰੀਓਂ ਕੱਢ ਦੇਣ ਲਈ ਦਬਕਾ ਵੀ ਮਾਰਿਆ ਸੀ, ਪਰ ਗਿਆਨੀ ਜੀ ਓਦੋਂ ਨਿਧੜਕ ਸਨ । ਹਰ

ਬਿਪਤਾ ਮੁੱਲ ਲੈਣ ਨੂੰ ਤਿਆਰ ਸਨ। ਪਰ ਅੱਜ ਗਿਆਨੀ ਜੀ ਦੀਆਂ ਅੱਖਾਂ ਸਾਡੇ ਨਾਲ ਨਹੀਂ ਮਿਲਦੀਆਂ। ਮੈਂ ਵੀ ਉਨ੍ਹਾਂ ਪਾਸ ਜਾਵਾਂ ਤਾਂ ਸ਼ਾਇਦ ਮੈਨੂੰ ਵੀ ਮਿਲਣ ਦੀ ਉਡੀਕ ਕਰਨੀ ਪਵੇ। ਮਹਾਰਾਜ ਜੀ ਨੂੰ ਵਕਤ ਲੈਕੇ ਜਾਣਾ ਪੈਂਦਾ ਹੈ। ਫਿਰ ਵੀ ਜੇ ਚੇਤਾ ਆਗਿਆ ਤਾਂ ਮਿਲ ਲਿਆ, ਨਹੀਂ ਤਾਂ ਕਿਸੇ ਫੇਰ ਦੇ ਦਿਨ ਤੇ ਆਉਣ ਲਈ ਕਹਿ ਦਿਤਾ।"

ਸਤਿਗੁਰਾਂ ਅੰਤਲੀ ਗੱਲ ਮੈਨੂੰ ਦੱਸੀ : ਸਾਰੀਆਂ ਗੱਲਾਂ ਸੁਣਕੇ ਰਾਣਾ ਮੋਤੀ ਸਿੰਘ ਨੇ ਕਿਹਾ : ਗੱਲ ਮਾੜੀ ਹੋਈ ਹੈ। ਪਰ ਤੁਸਾਂ ਇਹ ਗੱਲ ਕਿਸੇ ਹੋਰ ਨਾਲ ਨ ਕਰਨੀ। ਮੈਂ ਉਸ ਨੂੰ ਤੁਹਾਡੇ ਕੋਲ ਲੈ ਕੇ ਆਵਾਂਗਾ। ਕਿਉਂ ਨ ਆਵੇਗਾ ?

ਸਤਿਗੁਰੂ ਜੀ ਨੇ ਇਹ ਜ਼ਿਕਰ ਮੇਰੇ ਨਾਲ ਰੀਕਾਰਡ ਕਰਨ ਲਈ ਹੀ ਕੀਤਾ ਸੀ। ਅਗੋਂ ਜਾ ਕੇ ਪਤਾ ਲਗੇ ਗਾ ਕਿ ਹਾਲਾਤ ਨੇ ਕਿਧਰ ਨੂੰ ਰੁਖ਼ ਕੀਤਾ। ਸਤਿਗੁਰੂ ਜੀ ਨੇ ਬਚਨ ਪੂਰਾ ਕੀਤਾ : ਮੈਂ ਮੋਤੀ ਸਿੰਘ ਨੂੰ ਸਪੱਸ਼ਟ ਕੀਤਾ ਕਿ ਅਸਾਂ ਗਿਆਨੀ ਜੀ ਬਾਰੇ ਕਦੇ ਮੰਦੀ ਚੰਗੀ ਗੱਲ ਨਹੀਂ ਕੀਤੀ। ਲੋਕੀਂ ਸਗੋਂ ਆਉਂਦੇ ਤੇ ਕਹਿੰਦੇ ਹਨ ਕਿ ਅੱਜ ਕਲ੍ਹ ਤੁਹਾਡੇ ਗਿਆਨੀ ਜੀ ਬਹੁਤ ਵੱਡੇ ਹਨ, ਸਾਡਾ ਅਹਿ ਕਰਵਾ ਦਿਓ ਅਹੁ ਕਰਵਾ ਦਿਓ। ਅਸੀਂ ਆਲਾ ਟਾਲਾ ਕਰਨ ਲਈ ਮਜਬੂਰ ਹੁੰਦੇ ਹਾਂ।

ਸਤਿਗੁਰੂ ਜੀ ਨੇ ਇਸ ਜ਼ਿਕਰ ਦਾ ਭੋਗ ਪਾਂਦਿਆਂ, ਦੱਸਿਆ : ਸਾਡੇ ਖਟਕੜ ਕਲਾਂ ਸਮਾਗਮ ਵਿਚ ਅਧਿਕਾਰੀ ਵਰਗ ਵਿਚੋਂ ਡੀ. ਸੀ., ਐਸ. ਪੀ. ਆਦਿ ਅਨੇਕਾਂ ਲੋਕ ਆਏ ਜੁ ਸਮੁਚੇ ਮੇਲੇ ਦੇ ਨਿਰੀਖਿਅਕ ਤੇ ਪ੍ਰਬੰਧਕ ਸਨ।

## ਬੈਂਕੋਕ ਦੇ ਸਿਖਾਂ ਦੀ ਗੱਲ

ਉਪ੍ਰੋਕਤ ਵਿਰਤਾਂਤ ਮੁੱਕਣ ਤੇ ਸਤਿਗੁਰੂ ਜੀ ਨੇ, ਏਥੇ ਬੈਠਿਆਂ ਹੀ, ਥਾਈਲੈਂਡ ਦੇ ਸਿੱਖਾਂ ਬਾਰੇ ਕੁਝ ਜਾਣਕਾਰੀ ਦਿੱਤੀ। ਆਪ ਨੇ ਕਿਹਾ : ਕੱਲ੍ਹ ਲਉਢੇ ਵੇਲੇ ਦਿੱਲੀਓਂ ਸੇਠ ਤਰਲੋਕ ਸਿੰਘ ਹੁਰਾਂ ਦਾ ਮੈਨੂੰ ਫੋਨ ਆਇਆ ਕਿ ਬੈਂਕੋਕ ਤੋਂ ਵੀਹ ਕੁ ਸਰੀਰ ਆਪ ਜੀ ਦੇ ਦਰਸ਼ਨਾਂ ਨੂੰ ਆ ਰਹੇ ਹਨ। ਕਿਰਪਾ ਕਰਕੇ ਉਨ੍ਹਾਂ ਨੂੰ ਉਡੀਕ ਲੈਣਾ। ਮੈਂ ਰਾਤ 11 ਵਜੇ ਤਕ ਜਾਗਦਾ ਰਿਹਾ ਤਾਕਿ ਏਡੀ ਦੂਰੋਂ ਆਏ ਸਿੱਖ ਉਦਾਸ ਨਿਰਾਸ ਨਾ ਹੋਣ। ਪਰ ਅਜੇ ਤਕ ਉਨ੍ਹਾਂ ਦੇ ਭੈਣੀ ਸਾਹਿਬ ਪਹੁੰਚਣ ਦੀ ਮੈਨੂੰ ਇਤਲਾਹ ਨਹੀਂ ਮਿਲੀ।

"ਅੱਜ ਸਵੇਰੇ ਮੈਂ 2.30 ਵਜੇ ਉਠਿਆ। ਇਸ਼ਨਾਨ ਪਾਣੀ ਕਰਨ ਉਪਰੰਤ, ਦਿਨ ਚੜ੍ਹੇ ਤਕ ਮੈਂ ਬੋਲਣਾ ਨਹੀਂ ਸੀ। ਤਰਸੇਮ ਸਿੰਘ ਨੂੰ ਲਿਖਕੇ ਦਿਤਾ ਕਿ ਜੇ ਥਾਈਲੈਂਡ ਵਾਲੇ ਆਏ ਹਨ ਤਾਂ ਲੁਧਿਆਣੇ ਆਕੇ ਮਿਲਣ। ਆਸਾ ਦੀ ਵਾਰ ਦਲੀਪ ਸਿੰਘ ਕੇ ਘਰ ਫੋਕਲ ਪੁਆਇੰਟ ਤੇ ਲਗਣੀ ਸੀ।

"ਲੁਧਿਆਣੇ, ਆਸਾ ਦੀ ਵਾਰ ਤੋਂ ਪਿਛੋਂ, ਥਾਈਲੈਂਡ ਵਾਲੇ ਸਿੰਘ ਮਿਲੇ। ਉਹ 10 ਜੋੜੇ ਸਨ, ਸਿੰਘ ਸਿੰਘਣੀਆਂ। ਬੈਂਕੋਕ ਵਾਲਿਆਂ (ਸੇਠ ਹਰਭਜਨ ਸਿੰਘ ਕੋਮਲ, ਸ. ਦਰਸ਼ਨ ਸਿੰਘ ਚਾਵਲਾ, ਸੇਠ ਤਰਨ ਸਿੰਘ–ਹਰਮਹਿੰਦਰ ਸਿੰਘ, ਸ. ਅਮਰ ਸਿੰਘ, ਸੰਤ ਮਹਿੰਦਰ ਸਿੰਘ ਪ੍ਰੀਤ ਆਦਿ) ਨੇ ਮੈਨੂੰ 'ਕਿਰਪਾ ਕਰਨ' ਲਈ ਕਿਹਾ ਕਿ ਮੈਂ

ਥਾਈਲੈਂਡ ਵਾਲਿਆਂ ਦਾ ਝਗੜਾ ਸਦਾ ਸਦਾ ਲਈ ਮੁਕਾ ਦਿਆਂ, ਅੱਗੇ ਤੋਂ ਕੋਈ ਬਖੇੜਾ ਨਾ ਬਣੇ। ਮੈਂ ਉਨ੍ਹਾਂ ਨੂੰ ਕਿਹਾ, ਮੈਂ ਤਾਂ 'ਕਿਰਪਾ ਕਰ ਦਿਤੀ' ਹੈ। ਜੋ ਮੈਨੂੰ ਨਹੀਂ ਸੀ ਕਰਨਾ ਬਣਦਾ, ਤੁਹਾਡੇ ਸੁਖ ਨੂੰ ਮੁਖ ਰਖ ਉਹ ਵੀ ਕਰ ਦਿਤਾ ਹੈ। ਹੁਣ ਤੁਹਾਡਾ ਕੰਮ ਬਣਦਾ ਹੈ ਕਿ ਤੁਸੀਂ ਹਰਬੰਸ ਸਿੰਘ ਗਿਆਨੀ ਨੂੰ ਆਖੋ, ਉਹ ਮੋੜਾ ਪਾਵੇ। ਹੁਣ ਉਹਨੂੰ ਜਾਕੇ ਆਖੋ ਉਹ 'ਕਿਰਪਾ ਕਰੇ।'

ਸਤਿਗੁਰੂ ਜੀ ਮੇਰੇ ਨਾਲ ਬਚਨ ਸਾਂਝਾ ਕੀਤਾ : ਇਹ (ਸਿੰਘ ਸਿੰਘਣੀਆਂ) ਪਤਾ ਨਹੀਂ ਕੀ ਸੋਚ ਕੇ ਆਏ ਹਨ। ਇਹਨਾਂ ਮੈਨੂੰ ਗਿਆਨੀ ਹਰਬੰਸ ਸਿੰਘ ਦੀਆਂ ਤਿੰਨ ਸ਼ਰਤਾਂ ਦੱਸੀਆਂ ਹਨ :

1. ਧਰਮਸਾਲਾ ਦਾ ਪ੍ਰਬੰਧ ਵੋਟਾਂ ਨਾਲ ਹੋਵੇ।
2. ਵਿਆਹਾਂ ਵਿਚ ਸਤਿਗੁਰਾਂ ਦਾ ਦਖ਼ਲ ਨ ਹੋਵੇ।
3. ਤੇ ਸਤਿਗੁਰੂ ਜੀ ਕਿਸੇ ਨੂੰ ਪੰਥ ਵਿਚੋਂ ਨਾ ਕੱਢਣ।

ਮੈਂ ਉਨ੍ਹਾਂ ਦੀ ਗੱਲ ਧੀਰਜ ਨਾਲ ਸੁਣ ਕੇ ਕਿਹਾ, ਜੇ ਇਹੋ ਹੀ ਗੱਲ ਕਰਨੀ ਹੈ ਤਾਂ ਦੱਸੋ, ਬਾਕੀ ਗੁਰਸਿੱਖੀ ਵਾਲਾ ਕੀ ਰਿਹਾ ? ਤੁਸਾਂ ਇਹ ਸੁਣਦਿਆਂ ਸਾਰ ਗਿਆਨੀ ਨੂੰ ਕਿਉਂ ਨ ਕਿਹਾ, ਕਿ ਇਹ ਸ਼ਰਤਾਂ ਮੰਨਣ ਜੋਗ ਨਹੀਂ। ਸਿੱਖੀ ਵਿਚ ਸ਼ਰਤਾਂ ਦਾ ਕੀ ਵਾਸਤਾ ? ਜੇ ਵੋਟਾਂ ਨਾਲ ਗੁਰਦੁਆਰਿਆਂ ਦਾ ਪ੍ਰਬੰਧ ਹੋਣਾ ਹੈ ਤਾਂ ਦਾੜ੍ਹੀ-ਮੁੰਨੇ, ਸਿਗਰਟਾਂ-ਸ਼ਰਾਬ ਆਦਿ ਪੀਣ ਵਾਲੇ ਵੀ ਵਧੇਰੇ ਖਰਚ ਕਰਕੇ ਅੱਗੇ ਆ ਜਾਣਗੇ, ਸਿੱਖੀ ਕਿਥੇ ਰਹੇਗੀ ? ਵੋਟਾਂ ਵਿਚ ਤਾਂ ਕੋਈ ਵੀ ਜਿੱਤ ਸਕਦਾ ਹੈ। ਅਤੇ ਜੇ ਵਿਆਹਾਂ ਵਿਚ ਦਖ਼ਲ ਨਹੀਂ ਤਾਂ ਕੁੜੀਆਂ ਲਾਲਚ ਨੂੰ ਕਿਥੇ ਕਿਥੇ ਨ ਦਿਓਗੇ ? ਤੇ ਕਿਦ੍ਹੀਆਂ ਕਿਦ੍ਹੀਆਂ ਨ ਲਓਗੇ ? ਅਤੇ ਜੇ ਗ਼ੈਰ-ਅਸੂਲੇ ਨੂੰ ਖਾਰਜ ਨਹੀਂ ਕਰਨਾ ਤਾਂ ਸਮਾਜ ਦੀ ਇਕਸਾਰਤਾ ਅਤੇ ਪਛਾਣ ਕਿਵੇਂ ਬਣੀ ਰਹੇਗੀ ? ਫਿਰ ਤਾਂ ਤੁਹਾਨੂੰ ਹਰ ਗ਼ਲਤ ਮਲਤ ਗੱਲ ਬਰਦਾਸ਼ਤ ਕਰਨੀ ਪਵੇਗੀ।

ਸਤਿਗੁਰਾਂ ਦੱਸਿਆ : ਬੈਂਕੋਕ ਵਾਲੇ ਤਾਂ ਫਿਰ ਅਸਲੋਂ ਹੀ ਚੁੱਪ ਧਾਰ ਗਏ। ਮੈਂ ਹੀ ਚੁਪ ਤੋੜੀ। ਉਨ੍ਹਾਂ ਨੂੰ ਕਿਹਾ, ਗਿਆਨੀ ਨੇ ਆਪਣੇ ਭਰਾ ਇੰਦਰ ਸਿੰਘ ਨੂੰ ਆਪਣੇ ਕਾਰੋਬਾਰ ਵਿਚੋਂ ਕਿਉਂ ਕੱਢ ਦਿਤਾ ? ਉਹ ਤਾਂ ਭਰਾ ਸੀ ! ਉਹਦਾ 'ਗਲਤ ਵਿਹਾਰ' ਦੱਸ ਕੇ ਹੀ ਨ ? ਉਹ ਤਾਂ ਵਿਹਾਰ ਦੀ ਗੱਲ ਹੈ, ਸਿਰਫ ਸਰਮਾਏ ਦੀ, ਪਰ ਏਧਰ ਤਾਂ ਸਿੱਖੀ ਦਾ ਸੁਆਲ ਹੈ, ਗੁਰਮਤ ਦਾ ਸੁਆਲ ਹੈ। ਗੁਰਸਿੱਖੀ ਦੀ ਮਾਨ ਮਰਿਆਦਾ ਦਾ ਪ੍ਰਸ਼ਨ ਹੈ। ਮੈਂ ਹੀ ਉਨ੍ਹਾਂ ਨੂੰ ਦੱਸਿਆ ਕਿ ਜੇ ਤੁਹਾਡਾ ਸਿੱਖੀ ਨਾਲ ਪਿਆਰ ਹੈ, ਜੇ ਤੁਸੀਂ ਬੈਂਕੋਕ ਵਿਚ ਨਾਮਧਾਰੀ ਧਰਮਸਾਲਾ ਅਤੇ ਸਮਾਜ ਦੀ ਬਿਹਤਰੀ ਚਾਹੁੰਦੇ ਹੋ ਤਾਂ ਰੋਜ਼ ਅੱਧਾ ਘੰਟਾ ਗਿਆਨੀ ਦੇ ਬੂਹੇ ਅਗੇ ਜਾਕੇ, ਹੱਥ ਜੋੜ ਕੇ ਖਲੋਇਆ ਕਰੋ ਕਿ ਉਹ ਮੋੜਾ ਪਾਏ ਅਤੇ ਗ਼ਲਤ ਸਰਗਰਮੀਆਂ ਤੋਂ ਰੁਕੇ।

ਸਤਿਗੁਰਾਂ ਮੈਨੂੰ ਦੱਸਿਆ : ਬੈਂਕੋਕੀਆਂ ਦੀ ਪਹੁੰਚ ਵੇਖ ਕੇ ਤਾਂ ਮੇਰੀ ਸਿੰਘਣੀ ਵੀ ਹੈਰਾਨ ਹੋ ਗਈ, ਇਹ ਸਿੰਘ ਏਥੇ ਕਰਨ ਕੀ ਆਏ ਹਨ ! ਇਹਨਾਂ ਵਿਚ ਸਿਖੀ ਨੂੰ ਸਮਝਣ ਵਾਲਾ ਕੋਈ ਵੀ ਨਹੀਂ ਸੀ ?

## ਬੀਤੇ ਕੁਛ ਦਿਨ

ਸਤਿਗੁਰੂ ਜੀ ਏਨੇ ਕੁ ਬਚਨ ਕਰ ਚੁਬਾਰੇ ਤੇ ਜ਼ਰਾ ਆਰਾਮ ਕਰਨ ਚਲੇ ਗਏ। ਮੈਂ ਪ੍ਰਸ਼ਾਦ ਛਕ ਹਟੇ ਸੰਤ ਤਰਸੇਮ ਸਿੰਘ ਨੂੰ ਜਾ ਮਿਲਿਆ ਕਿ ਉਹ ਮੈਨੂੰ 17 ਮਾਰਚ ਤੋਂ ਅਗਲਾ ਪ੍ਰੋਗਰਾਮ ਦੱਸੇ। ਉਸ ਇੰਜ ਦੱਸਿਆ :

18 ਤੋਂ 20 ਮਾਰਚ : ਸ੍ਰੀ ਭੈਣੀ ਸਾਹਿਬ

21.3.1980 : ਆਸਾ ਦੀ ਵਾਰ ਬੀੜ (ਮਰਾਰੜ੍ਹ) ਵਿਖੇ ਸ. ਸਾਧੂ ਸਿੰਘ ਵਲ, ਅਖੰਡ ਪਾਠ ਦਾ ਭੋਗ।

—ਲੰਗਰ ਭੈਣੀ ਸਾਹਿਬ

—ਨਾਮ ਸਿਮਰਨ ਤੇ ਸ਼ਾਮ ਦਾ ਦੀਵਾਨ ਖਟਕੜ ਕਲਾਂ

—ਪਿੰਡ ਨੌਰੇ ਵਿਖੇ, ਸੰਤ ਭਗਤ ਸਿੰਘ, ਸੰਤ ਹਰਬੰਸ ਸਿੰਘ, ਸੰਤ ਸੰਤੋਖ ਸਿੰਘ ਦੇ ਘਰ ਚਰਨ।

—6.30 ਗੋਬਿੰਦ ਪੁਰੇ ਪੁਜੇ। ਏਥੇ ਸੰਤ ਸੇਵਾ ਸਿੰਘ, ਸੰਤ ਹਰਭਜਨ ਸਿੰਘ ਦੇ ਘਰ ਚਰਨ ਪਾਕੇ ਫੇਰ ਸਾਂਝੇ ਗੁਰਦੁਆਰੇ ਦਰਸ਼ਨ ਦਿਤੇ ਜਿਥੇ ਨਿਤ ਬਾਰਾਂ ਪਾਤਸ਼ਾਹੀਆਂ ਦੀ ਅਰਦਾਸ ਹੁੰਦੀ ਹੈ।

—ਪਿੰਡ ਬਾਲੋਂ ਵਿਖੇ ਬਾਬਾ ਧਰਮ ਸਿੰਘ ਦੇ ਘਰ ਚਰਨ ਪਾਏ।

—ਏਥੋਂ ਚੱਲ ਕੇ ਪਿੰਡ ਹੀਉਂ ਦੇ ਖੇਤਾਂ ਵਿਚਲੇ, ਫ਼ੌਜੀ ਪ੍ਰਭਾ ਸਿੰਘ ਦੀ ਲੜਕੀ ਦੇ ਘਰ, ਜਾ ਚਰਨ ਪਾਏ। ਪਿਛਲੀ ਵਾਰ ਆਇਆਂ ਇਹ ਸਾਰਾ ਪਰਵਾਰ ਨੀਲੀਆਂ ਪੱਗਾਂ ਵਾਲਿਆਂ ਦਾ ਸੀ। ਹੁਣ ਇਹ ਸਿਧੀਆਂ ਦਸਤਾਰਾਂ ਵਾਲੇ ਵਧੀਆ ਸਿਖ ਬਣ ਗਏ ਹਨ।

ਹੀਉਂ ਦਾ ਇਹ ਪਰਵਾਰ ਬਿਮਾਰ ਦੁਹਤੇ ਨੂੰ ਲੈ ਕੇ ਸਤਿਗੁਰਾਂ ਪਾਸ ਆਰਾਮ ਤੇ ਸਿਹਤ ਦੀ ਮੰਗ ਕਰਦਾ ਆਇਆ। ਪਰ ਸਤਿਗੁਰਾਂ ਇਹਦੇ ਸਿਰ ਤੇ ਹੱਥ ਨਾ ਰਖਿਆ ਲੜਕਾ ਥੋੜੇ ਦਿਨਾਂ ਬਾਦ ਚੜ੍ਹਾਈ ਕਰ ਗਿਆ। ਪਰਵਾਰ ਨੇ ਵਿਚਾਰਿਆ ਸਤਿਗੁਰ ਅੰਤਰਜਾਮੀ ਨੇ ਏਸੇ ਵਾਸਤੇ ਬੱਚੇ ਦੇ ਸਿਰ ਤੇ ਹੱਥ ਨਹੀਂ ਸੀ ਰਖਿਆ ਕਿ ਉਸ ਦੀ ਹੋਣੀ ਦਿੱਸਦੀ ਪਈ ਸੀ।

—ਰਾਤੀਂ 8 ਵਜੇ ਪਿੰਡ ਭੂਖੜੀ ਵਿਖੇ ਸਤਿਗੁਰੂ ਜੀ ਨੇ ਜਾ ਨਿਵਾਸ ਕੀਤਾ। ਉਂਜ ਅੱਜ ਰਾਤ ਫਗਵਾੜੇ ਬਿਰਾਜਣਾ ਸੀ। ਪਰ ਭੂਖੜੀ ਦੀ ਬੀਬੀ ਅਮਰ ਕੌਰ ਦੇ ਅਫਰੀਕਾ ਚੋਂ ਆਏ ਦਿਉਰ ਦਲੀਪ ਸਿੰਘ ਦੇ ਅਕਾਲੀਆਂ ਤੋਂ ਅਖੰਡ ਪਾਠ ਕਰਵਾਣ ਦੇ ਵਿਰੁਧ ਡਟਣ ਤੇ ਬੀਬੀ ਨੂੰ ਜਾ ਦਰਸ਼ਨ ਦਿਤੇ।

22.3.1980 : ਭੂਖੜੀ ਤੋਂ ਇਸ਼ਨਾਨ ਪਾਣੀ ਕਰ ਹਜ਼ੂਰੀ ਰਾਗੀਆਂ ਦੀ ਖਟਕੜ ਕਲਾਂ ਵਿਚ ਲਗਾਈ ਆਸਾ ਦੀ ਵਾਰ ਵਿਚ ਜਾ ਦਰਸ਼ਨ ਦਿਤੇ। ਏਥੇ ਇਕ ਅਖੰਡ ਪਾਠ ਦਾ ਭੋਗ ਵੀ ਸੀ।

—ਸੰਤ ਦਰਸ਼ਨ ਸਿੰਘ ਖਟਕਣ ਕਲਾਂ ਵਲੋਂ ਸ਼ਹੀਦੀ ਮੇਲੇ ਬਾਰੇ ਹੁੰਦੇ ਖਰਚ ਨੂੰ ਮੁਖ ਰਖ ਉਸਦਾ ਸਮੁਚਾ ਖਰਚ ਸਤਿਗੁਰਾਂ ਆਪਣੇ ਜ਼ਿੰਮੇ ਲੈ ਲਿਆ ।

—8.30 ਸਵੇਰੇ ਸੰਤ ਪ੍ਰੀਤਮ ਸਿੰਘ ਪੱਦੀ ਵਾਲਿਆਂ ਦੇ ਘਰ ਫਗਵਾੜੇ, ਸਤਿਗੁਰੂ ਜੀ ਨੇ ਦਰਸ਼ਨ ਦਿਤੇ । ਇਸ ਪਰਵਾਰ ਦੇ ਘਰ ਹੀ ਅੱਜ ਦਾ ਲੰਗਰ ਸੀ । ਸੰਤ ਪ੍ਰੀਤਮ ਸਿੰਘ (ਪਿਤਾ) ਸੰਤ ਦਰਸ਼ਨ ਸਿੰਘ–ਦਿਆਲ ਸਿੰਘ ਆਦਿ ਪਿਤਾ ਪੁਤਰਾਂ ਦੀ ਖੁਸ਼ੀ ਦੀ ਅੱਜ ਹੱਦ ਨਹੀਂ ਸੀ ਸਭ ਨੇ ਗਲੇ ਹਾਰ ਪਹਿਨਾਅ ਸੁਆਗਤ ਕੀਤਾ । ਪ੍ਰੀਤਮ ਸਿੰਘ ਹੁਰੀਂ ਵੈਰਾਗੀ ਹੋ ਗਏ । ਧੰਨ ਸਤਿਗੁਰੂ ਪ੍ਰਤਾਪ ਸਿੰਘ, ਧੰਨ ਸਤਿਗੁਰੂ ਜਗਜੀਤ ਸਿੰਘ ਕੂਕ ਉਠੇ !

—ਇਹਨਾਂ ਦੇ ਘਰ ਹੀ ਡੀ. ਐਸ. ਪੀ. ਰਾਜਿੰਦਰ ਕੁਮਾਰ ਤੇ ਛੋਟਾ ਠਾਣੇਦਾਰ ਹੋਰ ਸਿਪਾਹੀਆਂ ਨਾਲ ਦਰਸ਼ਨ ਕਰਨ ਆਏ । ਡੀ. ਐਸ. ਪੀ. ਚਿਰਾਂ ਤੋਂ ਦਰਸ਼ਨਾਂ ਦਾ ਪਿਆਸਾ ਸੀ । ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨਾਂ ਦਾ ਪ੍ਰੇਮੀ ਸ੍ਰੀ ਰਾਜਿੰਦਰ ਕੁਮਾਰ ਦਾ ਪਿਤਾ ਸੀ । ਇਹ ਸਾਰੇ ਦਰਸ਼ਨ ਕਰਕੇ ਨਿਹਾਲ ਹੋ ਗਏ !

—ਸੱਚੇ ਪਾਤਸ਼ਾਹ ਜੀ ਨੇ ਸੰਤ ਪ੍ਰੀਤਮ ਸਿੰਘ ਹੁਰਾਂ ਦੀ ਫੈਕਟਰੀ ਵਿਚ ਵੀ ਚਰਨ ਪਾਏ । ਇਹਨਾਂ ਦਸਵੰਧ ਵਾਲੀ ਗੋਲਕ ਦੇ ਪੈਸੇ ਕੱਢ ਭੇਟਾ ਧਰੇ ।

—ਡਾ: ਹਰਬੰਸ ਸਿੰਘ ਦੇ ਘਰ ਚਰਨ ਪਾਏ ।

—ਸੰਤ ਕੁਲਦੀਪ ਸਿੰਘ ਫਗਵਾੜਾ ਕੀ ਦੁਕਾਨ ਤੇ ਵੀ ਚਰਨ ਪਾਏ ।

—ਦੁਪਹਿਰੇ ਆਰਾਮ ਸੰਤ ਲਛਮਣ ਸਿੰਘ ਕੀ ਕੋਠੀ ਕੀਤਾ ।

—1.45 ਵਜੇ ਸ. ਗੁਰਬਖ਼ਸ਼ ਸਿੰਘ ਦੀ 'ਉਬੀ ਇੰਡਸਟਰੀ' ਵਿਚ ਚਰਨ ਪਾਏ ।

—ਏਥੋਂ ਤੁਰੇ ਤਾਂ ਚਚਰਾੜੀ ਵਿਖੇ ਸੰਤ ਨਿਰਮਲ ਸਿੰਘ ਸਪੁਤਰ ਸੰਤ ਸੇਵਾ ਸਿੰਘ ਦੇ ਘਰ ਚਰਨ ਪਾਏ ।

—ਗੁਰਾਇਆ ਵਿਚ ਸੰਤ ਕੁਲਦੀਪ ਸਿੰਘ ਦੇ ਜੁਆਈ ਦੇ ਘਰ ਚਰਨ ਪਾ, ਫੇਰ ਭੈਣੀ ਸਾਹਿਬ ਜਾ ਰਾਤ ਬਿਤਾਈ ।

## ਤਪੇ ਦੀਵਾਨ ਸਥਾਨ ਵਿਚ

ਪੰਡਿਤ ਜੀ ਦੇ ਗਲੀਓਂ ਪਾਰ ਪੱਛਮੀ ਘਰ ਦੇ ਵਰਾਂਡੇ ਵਿਚ ਦੀਵਾਨ ਸਥਾਨ ਦੀ ਵਿਵਸਥਾ ਸੀ । ਏਥੇ ਹੀ 10 ਤੋਂ 2.30 ਵਜੇ ਤਕ ਹੱਲੇ ਦੇ ਦੀਵਾਨ ਲਗੇ । ਫੇਰ ਨਾਮ ਸਿਮਰਨ ਅਤੇ ਰਾਗੀਆਂ ਦਾ ਕੀਰਤਨ ਗੁਰੂ ਕੀ ਹਜ਼ੂਰੀ ਵਿਚ ਹੋਇਆ । ਸੱਚੇ ਪਾਤਸ਼ਾਹ ਜੀ ਨੇ ਆਪ ਵੀ ਕੀਰਤਨ ਵਿਚ ਭਾਗ ਲਿਆ । ਸ਼ਬਦ ਸੀ : ਬਿਸਰ ਗਈ ਸਭ ਤਾਤ ਪਰਾਈ :

ਬਰਨਾਲੇ ਦੇ ਦੋ ਸਿੰਘਾਂ ਨੂੰ ਬੁਲਾ ਕੇ ਸਤਿਗੁਰੂ ਜੀ ਨੇ ਆਪਣੇ ਪ੍ਰੇਮੀਆਂ ਸ. ਪ੍ਰੀਤਮ

ਸਿੰਘ ਨੁਸਰਤ, ਆਈ. ਟੀ. ਓ., ਸ. ਪ੍ਰੀਤਮ ਸਿੰਘ ਰਾਹੀ ਤੇ ਸ. ਪਿਆਰਾ ਸਿੰਘ ਆਰਟਿਸਟ ਨੂੰ ਟੈਕਸੀ ਦੁਆਰਾ ਆਸਾ ਦੀ ਵਾਰ ਸਮੇਂ ਲੈ ਆਉਣ ਦੀ ਪੱਕੀ ਕੀਤੀ।

ਸ਼ਾਮ ਦੇ ਦੀਵਾਨ ਵਿਚ ਪ੍ਰੀਤਮ ਸਿੰਘ ਕਵੀ ਨੇ (ਇਸ ਪੁਸਤਕ ਦੇ ਲੇਖਕ ਨੇ) ਚੰਦ ਸ਼ਬਦ 'ਪੰਡਿਤ ਜੀ ਦਾ ਸਤਿਗੁਰੂ ਜੀ ਦੇ ਦਿਲ ਅਤੇ ਸਮਾਜ ਵਿਚ ਥਾਂ' ਵਿਸ਼ੇ ਤੇ ਬੋਲੇ। ਫਿਰ ਸਤਿਗੁਰੂ ਜੀ ਨੇ ਆਪ ਬਖਸ਼ਸ਼ ਕੀਤੀ। ਉਸਦਾ ਸੰਖੇਪ : ਐਸ ਵੇਲੇ ਅਨੇਕਾਂ ਮਤ ਮਤਾਂਤਰ ਸੰਸਾਰ ਵਿਚ ਵਿਦਮਾਨ ਹਨ। ਅਤੇ ਫਿਰ ਇਹਨਾਂ ਵਿਚੋਂ ਵੀ ਹੋਰ ਕਈ ਰਸਤੇ-ਮਾਰਗ ਨਿਕਲੇ ਹੋਏ ਹਨ। ਪਰਚਾਰਕਾਂ ਦਾ ਵੀ ਕੋਈ ਅੰਤ ਨਹੀਂ ਪਰ ਸਤਿਗੁਰੂ ਨੂੰ ਧੰਨ ਆਖਣਾ ਤੁਸੀਂ ਘੱਟ ਹੀ ਸੁਣੋਗੇ। ਜ਼ਿੰਦਾ ਬਾਦ ਜਾਂ ਬੋਲੋ ਜੀ...ਤਾਂ ਆਮ ਹੀ ਆਖਦੇ ਹਨ।

## ਗੁਰ ਉਪਦੇਸ਼

"ਗੁਰਦੁਆਰੇ ਬਾਸਰ ਕੇ ਵਿਚ ਮੈਨੂੰ ਇਕ ਸਮਾਗਮ ਤੇ ਬੁਲਾਇਆ ਗਿਆ। ਮੈਨੂੰ ਸਮਾਂ ਨਹੀਂ ਸੀ, ਮੈਂ ਪੰਡਿਤ ਜੀ ਨੂੰ ਭੇਜ ਦਿਤਾ। ਪੰਡਿਤ ਜੀ ਨੇ ਜਦੋਂ ਦੀਵਾਨ ਵਿਚ 'ਧੰਨ ਗੁਰੂ ਨਾਨਕ' ਅਖਵਾਇਆ ਤਾਂ ਜਵਾਬ ਵਿਚ ਕੋਈ ਨ ਬੋਲਿਆ। ਇਹ ਅੰਗਰੇਜ਼ ਦੀ ਕਿਰਪਾ ਹੈ ਕਿ ਸਾਡੇ ਮੂਲ ਆਧਾਰ ਤੇ ਕੁਹਾੜਾ ਚਲਾ ਕੇ ਲੋਕਾਂ ਨੂੰ ਮਨਮਤ ਦੇ ਰਾਹ ਪਾ ਦਿਤਾ। ਸ਼੍ਰੋਮਣੀ ਕਮੇਟੀ ਨੇ ਅੰਗਰੇਜ਼ ਦੀ ਸਿਖਿਆ ਚੰਗੀ ਤਰ੍ਹਾਂ ਧਾਰਨ ਕੀਤੀ ਹੋਈ ਹੈ। ਦੂਜਿਆਂ ਦੀ ਨਿੰਦਾ-ਵਿਰੋਧਤਾ ਕਰਕੇ ਆਪਣੀ ਉਸਤਤ ਕਰਵਾਣੀ, ਕਿਥੇ ਹੈ ਉਹ ਭਾਵਨਾ : "ਭਾਉ ਭਗਤਿ ਕਰਿ ਨੀਚੁ ਸਦਾਏ।' ਹੁਣ ਤਾਂ ਆਪਣੇ ਆਪ ਨੂੰ ਵੱਡਿਆਂ ਸਾਬਤ ਕਰਨ ਦੀ ਹੀ ਗੱਲ ਹੁੰਦੀ ਹੈ।

"ਪੰਡਿਤ ਜੀ ਬਾਸਰ ਕਿਆਂ ਵਿਚ ਪਹਿਲਾਂ 'ਧੰਨ ਗੁਰੂ ਨਾਨਕ' ਅਖਵਾਇਆ ਫੇਰ 'ਧੰਨ ਗੁਰੂ ਰਾਮ ਸਿੰਘ' ਵੀ। ਅਤੇ ਫਿਰ ਸਿੱਖੀ ਜੀਵਨ ਤੇ ਚੰਗੀ ਰੋਸ਼ਨੀ ਪਾਈ।"

"ਹੁਣ ਕਵੀ ਜੀ (ਲੇਖਕ) ਨੇ ਵੀ ਬਹੁਤ ਕੁਛ ਆਖਿਆ ਹੈ, ਪਰ 'ਉਸਤਤਿ ਨਿੰਦਾ ਦੋਊ ਬਿਬਰਜਤ ਤਜਹੁ ਮਾਨੁ ਅਪਮਾਨਾ' ਹੀ ਸਾਡੀ ਜ਼ਰੂਰਤ ਹੈ।"

ਸੰਤ ਗੁਰੂ ਸਹਾਈ ਸਿੰਘ ਦੇ ਪਿਤਾ ਸੰਤ ਰੁਲਦੂ ਸਿੰਘ ਦੀ ਕਥਾ ਸੁਣਾ ਕੇ ਸਤਿਗੁਰੂ ਜੀ ਨੇ ਸੰਤ ਲੱਖਾ ਸਿੰਘ ਦੇ ਦੁਧ ਵੇਚਣ ਦੀ ਗੱਲ ਸੁਣਾਈ ਕਿ ਉਸਨੇ ਈਮਾਨਦਾਰੀ ਨਾਲ ਦੁਧ ਵੇਚ ਕੇ ਘਰ ਦਾ ਸਭ ਕੁਝ ਬਣਾ ਲਿਆ ਹੈ। ਪਾਣੀ ਦੀ ਛਿੱਟ ਜਾਂ ਬਰਫ ਗਰਮੀਆਂ ਵਿਚ ਵੀ ਦੁਧ ਨੂੰ ਨਹੀਂ ਛੁਹਾਈ।

"ਦੁਧ ਕਿੰਨੀ ਕੀਮਤੀ ਅਤੇ ਵਧੀਆ ਸ਼ੈ ਹੈ। ਪਰ ਗੋਹੇ ਦੀ ਇਕ ਨਿਕੰਮੀ ਛਿਟ ਸਾਰੇ ਦੁਧ ਦਾ ਹੀ ਸੱਤਿਆਨਾਸ ਪੁਟ ਦਿੰਦੀ ਹੈ। ਇਸੇ ਤਰ੍ਹਾਂ ਵਧੀਆ ਤੋਂ ਵਧੀਆ ਚਰਿਤਰ ਵੀ ਕਿਸੇ ਘਟੀਆ ਹਰਕਤ ਨਾਲ ਕਲੰਕਤ ਹੋ ਜਾਂਦਾ ਹੈ।

"ਅਜਮਲ ਖਾਂ, ਦਿੱਲੀ ਦਾ ਇਕ ਪ੍ਰਸਿਧ ਤੇ ਮੰਨਿਆ ਹੋਇਆ ਹਕੀਮ ਸੀ। ਉਸ ਦਾ ਕੁਸ਼ਤਾ ਕੀਤਾ ਇਕ ਰੱਤੀ ਫੌਲਾਦ 5 ਸੇਰ ਦਾ ਵੱਟਾ ਚੁਕ ਲੈਂਦਾ ਸੀ। ਇੰਜ ਹੀ ਸਾਧਨਾ ਕੀਤੀ ਹੋਈ ਬੰਦੇ ਦਾ ਮੁਲ ਤੇ ਸ਼ਕਤੀ ਵਧਾ ਦਿੰਦੀ ਹੈ।

"ਇਸੇ ਤਰ੍ਹਾਂ ਜਿਨ੍ਹਾਂ ਨਾਮਧਾਰੀਆਂ ਸਾਧਨਾ ਕੀਤੀ ਹੈ ਉਨ੍ਹਾਂ ਦੇ ਬੋਲ ਕਦੇ ਬਿਰਥਾ

ਨਹੀਂ ਜਾਂਦੇ। ਸੰਤ ਰੁਲਦੂ ਸਿੰਘ ਨੇ ਕਿਸੇ ਮਾਈ ਦੇ ਪੁੱਤਰ ਮਰਦੇ ਨੂੰ ਬਚਾਣ ਦਾ ਮਾਈ ਤੋਂ ਤਰਲਾ ਸੁਣ ਕਿਹਾ ਸੀ : ਮਾਈ ਤੇਰਾ ਪੁੱਤ ਨਹੀਂ ਮਰੇਗਾ, ਮੇਰਾ ਜੁਆਈ ਮਰੇਗਾ। ਅਤੇ ਇੰਜ ਹੀ ਹੋਇਆ।

"ਝੂਠ ਬੋਲਣਾ ਸਾਡੀ ਆਦਤ ਦਾ ਹਿੱਸਾ ਬਣ ਗਿਆ ਹੈ। ਅਸੀਂ ਅਕਾਰਣ ਹੀ ਝੂਠ ਬੋਲੀ ਜਾਂਦੇ ਹਾਂ। ਬਚਪਨ ਵਿਚ ਹੀ ਬੱਚਿਆਂ ਦੀਆਂ ਕੁਆਦਤਾਂ ਨੂੰ ਰੋਕੋ। ਪੱਕੀਆਂ ਆਦਤਾਂ ਦਰੁਸਤ ਕਰਨੀਆਂ ਔਖੀਆਂ ਹੋ ਜਾਂਦੀਆਂ ਹਨ।

"ਆਪਣੇ ਗੁਰੂਆਂ ਤੋਂ ਲਿਆ ਹੋਇਆ ਭਜਨ ਕੀਤਾ ਕਰੋ। ਦੂਜਿਆਂ ਦੇ ਔਗੁਣ ਛਡ ਗੁਣ ਗ੍ਰਹਿਣ ਕਰੋ। ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰਿਆ ਕਰੋ।

"ਮੱਥਾ ਟੇਕਣਾ ਸਾਡੀ ਸਭਿਅਤਾ ਹੈ, ਇਸਨੂੰ ਵਿਸਾਰਦੇ ਜਾ ਰਹੇ ਹਾਂ। ਜਾਪਾਨ ਵਾਲਿਆਂ ਨੇ ਸਾਡੀ ਸਭਿਅਤਾ ਸੰਭਾਲ ਲਈ ਹੈ।"

ਸਤਿਗੁਰੂ ਜੀ ਅੱਜ ਵਿਸ਼ੇਸ਼ ਕਰ ਸੋਹਣੇ-ਸੋਹਣੇ ਲਗ ਰਹੇ ਸਨ : ਲਾਲ ਰੰਗ, ਤੋਤਾ ਨੱਕ, ਸੁੰਦਰ ਚਮਕੀਲੇ ਦੰਦ, ਚਿਹਰੇ ਤੇ ਕੁਛ ਚਮਕਦੇ ਠੰਢੀ ਦੇ ਦਾਗ, ਸਫੈਦ ਦਾਹੜਾ, ਜਿਹੜਾ ਲੰਮਾਂ ਵੀ ਨਹੀਂ ਤੇ ਫੈਲਵਾਂ ਵੀ ਨਹੀਂ, ਵਿਚੋਂ ਵਧੇਰੇ ਕਾਲੇ ਵਾਲ।

ਪਰ ਅੱਜ ਖਾਂਸੀ ਵਲੋਂ ਸਤਿਗੁਰਾਂ ਨੂੰ ਪੁੱਜ ਕੇ ਬੇਆਰਾਮੀ ਹੈ। ਕਥਨ ਵਿਚ ਬਹੁਤ ਵਾਰ ਉੱਥੂ ਆਇਆ, ਗਲੇ ਵਿਚ ਰੋਕ ਦੀ ਪਰੇਸ਼ਾਨੀ ਹੈ।

ਦੀਵਾਨ ਦੀ ਅਰਦਾਸ ਹੋ ਗਈ।

## ਕੁਛ ਹੋਰ ਗੱਲਾਂ

—ਸ਼ਾਮ ਤਕ ਠਾਕੁਰ ਉਦੈ ਸਿੰਘ ਜੀ ਵੀ ਸੇਵਕ ਸੰਤ ਹਰਭਜਨ ਸਿੰਘ ਨਾਲ ਆ ਗਏ।

—ਸੱਚੇ ਪਾਤਸ਼ਾਹ 6.30 ਸ਼ਾਮ ਤੋਂ ਪਿੰਡ ਢਿਲਵਾਂ, ਧਿੰਗੜ, ਅਤੇ ਰਾਈਆ ਆਦਿ ਪਿੰਡਾਂ ਵਿਚ ਸਿੱਖਾਂ ਦੇ ਘਰੀਂ ਚਰਨ ਪਾ ਕੇ 9.30 ਤਕ ਵਾਪਸ ਤਪੇ ਆਏ।

—ਦੀਵਾਨ ਸਮੇਂ ਦਰਸ਼ਨਾਂ ਨੂੰ ਬਰਨਾਲੇ ਅਤੇ ਤਪੇ ਦੇ ਹਿੰਦੂ ਸਜਣ ਵੀ ਪਹੁੰਚੇ। ਪੰਡਿਤ ਜੀ ਦੇ ਪਿਆਰ ਵਾਲੇ ਸੰਤ ਇੰਦਰ ਸਿੰਘ ਮੰਡੀ, ਸੰਤ ਰਤਨ ਸਿੰਘ ਦਿੱਲੀ ਪਰਵਾਰਾਂ ਸਮੇਤ ਆਏ। ਚੰਗਾ ਤਕੜਾ ਮੇਲਾ ਹੋ ਗਿਆ। ਪੰਡਿਤ ਜੀ ਸਾਰਾ ਹੀ ਪਰਵਾਰ ਦੋ ਦਿਨ ਸੰਗਤ ਦੀ ਸੇਵਾ ਵਿਚ ਡਾਢੇ ਰੁੱਝੇ ਰਹੇ।

## ਜ਼ੋਰਾ ਸਿੰਘ ਸਿਆਹੜੀਆ

ਸਿਆੜ ਜ਼ਿਲਾ ਲੁਧਿਆਣਾ ਦਾ ਇਕ ਜ਼ੋਰਾ ਸਿੰਘ ਨਾਮੀ ਸਿਖ ਹੈ ਜਿਹੜਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ, ਉਹਨਾਂ ਦੇ ਉਦਮ ਦੇਣ ਨਾਲ ਘੋੜਿਆਂ ਦੀ ਨਾਲ ਬੰਦੀ ਸਿਖ ਕੇ, ਕਦੇ ਭੈਣੀ ਸਾਹਿਬ, ਕਦੇ ਜੀਵਨ ਨਗਰ ਘੋੜਿਆਂ ਦੀ ਨਾਲ ਬੰਦੀ (ਘੋੜਿਆਂ ਦੇ ਪੈਰਾਂ ਨੂੰ ਲੋਹੇ ਦੇ ਨਾਲ ਲਾਉਣੇ) ਦੀ ਸੇਵਾ ਕਰਦਾ ਰਿਹਾ ਹੈ। ਅੱਜ ਕੱਲ ਜ਼ੋਰਾ ਸਿੰਘ ਤਪੇ ਵਿਚ ਹੀ ਰਿਹਾਇਸ਼ ਰਖਦਾ ਹੈ।

ਉਸ ਦੇ ਬਾਰੇ ਵਿਚ ਸਤਿਗੁਰੂ ਜੀ ਨੇ ਪੰਡਿਤ ਜੀ ਨੂੰ, ਸੂਬਾ ਮੇਲਾ ਸਿੰਘ ਜੀ ਨੂੰ

ਅਤੇ ਮੈਨੂੰ ਵੱਖਰੇ ਲਿਜਾ ਕੇ ਬਚਨ ਕੀਤਾ : ਜਾਂਦੀ ਵਾਰੀ ਵੀ ਰਾਹ ਰੋਕੀ ਖੜਾ ਸੀ, ਆਉਂਦੀ ਵਾਰੀ ਵੀ ਉਡੀਕ ਵਿਚ ਸੀ।

ਅਗਲੀ ਗੱਲਬਾਤ ਦਾ ਤੱਤ ਇਹ ਸੀ ਕਿ ਇਹ ਸ਼ਕਲੋਂ ਸੂਰਤੋਂ ਨਾਮਧਾਰੀ ਆਪਣੀ ਮਰਜ਼ੀ ਹੀ ਕਰਦਾ ਹੈ। ਗੁਰੂ ਕੀ ਅਤੇ ਗੁਰੂ ਕੇ ਸਿਖਾਂ ਦੀ ਨਿੰਦਾ ਵੀ ਕਰਦਾ ਰਿਹਾ। ਦੋਹਾਂ ਜਥੇਦਾਰਾਂ ਨੇ ਸਲਾਹ ਦਿਤੀ : ਉਹ ਆਪ ਤੋਂ ਕੱਲੇ ਕਾਰਿਆਂ ਮਾਫ਼ੀ ਮੰਗਣਾ ਚਾਹੁੰਦਾ ਹੈ, ਇਹ ਨਹੀਂ ਠੀਕ। ਦੀਵਾਨ ਵਿਚ ਖਲੋਕੇ ਮਾਫ਼ੀ ਮੰਗੇ ਤਾਂ ਠੀਕ ਹੈ। ਉਸ ਬਹੁਤ ਨਿੰਦਾ ਕੀਤੀ ਹੈ ਤੇ ਲੋਕਾਂ ਵਿਚ ਝੂਠ ਪਰਚਾਰਿਆ ਹੈ। ਦੀਵਾਨ ਵਿਚ ਮਾਫ਼ੀ ਮੰਗਣ ਤੋਂ ਲੋਕਾਂ ਨੂੰ ਕੁਝ ਤਾਂ ਉਹਦੀ ਅਸਲੀਅਤ ਦਾ ਪਤਾ ਲਗੇਗਾ।

ਰਾਤ 10.30 ਵਜੇ ਹੀ ਸਤਿਗੁਰੂ ਜੀ ਆਰਾਮ ਕਰਨ ਹਿਤ ਵੇਹਲੇ ਹੋਏ।

### ਜਥੇਦਾਰ ਕੋਲ ਜਥੇਦਾਰ

ਪੰ: ਗੋਪਾਲ ਸਿੰਘ ਨਾਮਧਾਰੀ ਪੰਥ ਦੇ ਮਹਾ ਜਥੇਦਾਰ ਹਨ। ਇਹ ਆਪਣੇ ਘਰ ਮੇਲਾ ਕਰਵਾ ਕੇ, ਸਤਿਗੁਰੂ ਜੀ ਅਤੇ ਸੰਗਤ ਦੇ ਚਰਨ ਪੁਆ ਖਰਚਾ ਵਰਚਾ ਕਰਦੇ ਰਹਿੰਦੇ ਹਨ, ਮੈਂ ਇਕ ਵਾਰ ਪੰਡਿਤ ਜੀ ਦੇ ਅਜਿਹੇ ਮੇਲੇ ਤੇ ਆਇਆ ਸਾਂ। ਜਥੇਦਾਰ ਵੀ ਪੰਡਿਤ ਜੀ ਨਾਲ ਪ੍ਰੇਮ ਰਖਦੇ ਅਤੇ ਇਹਨਾਂ ਦੇ ਬੁਲਾਵੇ ਤੇ ਆਉਂਦੇ ਹਨ। ਜਿਨ੍ਹਾਂ ਇਸ ਅਵਸਰ ਨੂੰ ਐਤਕਾਂ ਸੁਭਾਇਮਾਨ ਕੀਤਾ, ਉਨ੍ਹਾਂ ਦੇ ਨਾਮ ਹਨ :

ਜਥੇਦਾਰ ਕਰਤਾਰ ਸਿੰਘ ਹਿੰਮਤਪੁਰਾ
,, ਗੁਰਚਰਨ ਸਿੰਘ ਧਿੰਗੜ
,, ਸੂਬਾ ਮੇਲਾ ਸਿੰਘ ਜੀ ਰਛੀਨ
,, ਨਿਰੰਜਨ ਸਿੰਘ ਕੱਕੜ, ਸੰਤ ਨਗਰ

ਕਵੀਸ਼ਰੀ ਜਥਾ ਪ੍ਰੀਤਮ ਸਿੰਘ-ਬਾਜ ਸਿੰਘ ਕਰੀਵਾਲਾ ਅਤੇ ਸਮੁੱਚਾ ਗਾਇਕ ਗਰੁਪ।

## 24 ਮਾਰਚ 1980, ਸੋਮਵਾਰ
## ਤਪਾ (ਬਰਨਾਲਾ), ਭੱਦਲ-ਬੂਹਾ (ਪਟਿਆਲਾ)

### ਤਪੇ ਦਾ ਸੁਭਾਗ

ਪੰਡਿਤ ਗੋਪਾਲ ਸਿੰਘ ਘਰ 21 ਮਾਰਚ ਤੋਂ ਹੀ ਸਾਧ ਸੰਗਤ ਦੀ ਆਵਾਜਾਈ ਹੈ। ਅੱਜ ਮੇਲੇ ਦਾ ਆਖਰੀ ਦਿਨ ਹੈ। ਰਾਈਆ, ਧਿੰਗੜ, ਢਿੱਲਵਾਂ, ਬਰਨਾਲਾ ਰਾਇਸਰ, ਛੰਨਾਂ, ਰੂੜੇ ਕੇ, ਸਹਿਣਾ ਆਦਿ ਤਪੇ ਨੇੜੇ ਦੇ ਪਿੰਡਾਂ ਤੋਂ ਨਾਮਧਾਰੀ ਸਿੰਘ ਤਪੇ ਪੰ: ਜੀ ਦੇ ਘਰ ਜੁੜੇ ਹੋਏ ਹਨ। ਸੰਤ ਹਰਭਜਨ ਸਿੰਘ ਸਿਤਾਰ, ਸੰਤ ਖਜ਼ਾਨ ਸਿੰਘ ਤਬਲਾ, ਬਲਜੀਤ ਸਿੰਘ ਦਿਲਰੁਬਾ, ਸ਼ੇਰ ਸਿੰਘ ਤਬਲਾ, ਸੁਖਦੇਵ ਸਿੰਘ-ਮੋਹਣ ਸਿੰਘ ਗਾਇਕਾਂ ਨੇ ਅੰਮ੍ਰਿਤ ਵੇਲ 4 ਵਜੇ ਤੋਂ 6.30 ਤਕ ਰਸ ਭਿੰਨਾ ਆਸਾ ਦੀ ਵਾਰ ਦਾ ਕੀਰਤਨ ਕੀਤਾ। ਸ੍ਰੀ ਸਤਿਗੁਰੂ ਜੀ ਨੂੰ ਭਾਵੇਂ ਖਾਂਸੀ ਅਤੇ ਉਬੂਆਂ ਦਾ

ਜ਼ੋਰ ਹੈ ਪਰ ਆਪ ਨੇ ਵੀ ਪੰਡਿਤ ਜੀ ਦੀ ਖੁਸ਼ੀ ਲਈ ਕੀਰਤਨ ਦੀ ਅਗਵਾਈ ਕੀਤੀ ਹੈ।

ਵਾਰ ਦਾ ਭੋਗ ਪੈਣ ਤੇ ਹਰ ਕਿਸੇ ਦੀਆਂ ਤਿਆਰੀਆਂ ਸਨ। ਪੰਡਿਤ ਜੀ ਨੇ ਆਪਣੇ ਬੱਚਿਆਂ ਤੋਂ, ਆਪ ਅਗੇ ਹੋ ਕੇ, ਪਹਿਲਾਂ ਤਾਂ ਸਤਿਗੁਰੂ ਜੀ ਨੂੰ ਮਾਇਆ ਬਸਤਰ ਆਦਿ ਸਮਗਰੀ ਭੇਟ ਕਰਵਾਈ। ਫਿਰ ਬੱਚਿਆਂ ਤੋਂ ਨਾਲ ਆਏ ਜਥੇ ਦਾ ਸਤਿਕਾਰ ਕਰਵਾਇਆ।

ਲੰਗਰ ਛਕ ਕੇ, 7.30 ਤਕ ਸੰਗਤ ਘਰੋਂ ਘਰੀ ਤੁਰ ਪਈ। ਸਤਿਗੁਰੂ ਜੀ ਦੇ ਦਰਸ਼ਨ ਦੇਣ ਨਾਲ ਮੇਲਾ ਸਫਲ ਹੋ ਗਿਆ। ਪੰਡਿਤ ਜੀ ਨੂੰ ਤ੍ਰਿਪਤੀ ਸੀ।

ਸਤਿਗੁਰੂ ਜੀ ਤੇ ਆਪ ਜੀ ਦੀ ਸੇਵਾ ਵਿਚ ਰਹਿਣ ਵਾਲਾ ਜਥਾ ਤਾਂ ਏਥੋਂ ਰਾਜਸਥਾਨ ਦੇ ਪਿੰਡ ਜੋੜਕੀਆਂ (ਜ਼ਿਲਾ ਹਨੂਮਾਨ ਗੜ੍ਹ) ਦੇ ਮੇਲੇ ਵਾਸਤੇ ਪ੍ਰਸਥਾਨ ਕਰ ਗਏ।

## ਦੇਸ਼ ਬਚਿਆ ਰਹੇਗਾ

ਭਾਵੇਂ ਇਸ ਸਾਲ ਸਮੇਂ ਸਿਰ, ਸਰਬ ਵਿਆਪੀ ਤੇ ਮੁਨਾਸਬ ਬਰਸਾਤ ਨ ਹੋਣ ਕਰਕੇ ਸਾਰਾ ਉਪਜਾਊ ਦੇਸ਼ ਭਿਆਨਕ ਸੋਕੇ ਦਾ ਸਾਹਮਣਾ ਕਰ ਰਿਹਾ ਹੈ ਪਰ ਜੋ ਸਫ਼ਰ ਮੈਂ ਦਿੱਲੀਓਂ ਕੀਤਾ ਹੈ ਜਿਸ ਵਿਚ ਰੋਹਤਕ, ਜੀਂਦ, ਸੰਗਰੂਰ, ਬਰਨਾਲਾ, ਤਪਾ ਅਤੇ ਏਥੋਂ ਮਲੇਰਕੋਟਲਾ, ਨਾਭਾ, ਖੰਨਾ, ਸਮਰਾਲਾ, ਚੰਡੀਗੜ੍ਹ ਅਤੇ ਫਿਰ ਲੁਧਿਆਣਾ, ਜਲੰਧਰ ਤਕ ਦਾ ਕੀਤਾ ਹੈ, ਇਸ ਵਿਚ ਖੇਤਾਂ ਦੇ ਖੇਤ ਹਰੀ ਕਣਕ ਉਤੇ ਲਹਿਰਦੇ ਸਿੱਟਿਆਂ ਦਾ ਸਾਗਰ ਵੇਖਿਆ ਹੈ। ਜਿਥੋਂ ਤਕ ਨਜ਼ਰ ਜਾਂਦੀ ਹੈ, ਝੂਮਦੇ ਖੇਤ ਦੇਸ਼ ਨੂੰ ਭੁਖਿਆਂ ਮਰਨੋਂ ਬਚਾਣ ਦਾ ਇਕ ਵਿਸ਼ਵਸਤ ਆਧਾਰ ਦਿੱਸਦੇ ਹਨ। ਹਰੇ ਸਿੱਟਿਆਂ ਨਾਲ ਲਹਿਰਦੇ ਸਮੁੰਦਰ ਵਿਚ ਕਿਤੇ ਕਿਤੇ ਪਿੰਡ ਨਗਰ ਜਜ਼ੀਰਿਆਂ ਵਾਂਗ, ਰੁੱਖਾਂ ਦੇ ਝੁੰਡ ਜਹਾਜ਼ ਵਾਂਗ ਅਤੇ ਕੱਲੇ ਦੁਕੱਲੇ ਰੁੱਖ ਨੌਕਾਵਾਂ ਵਾਂਗ ਪ੍ਰਤੀਤ ਦਿੰਦੇ ਹਨ। ਦੇਸ਼ ਨੂੰ ਸਾਰੀਆਂ ਮੁਸ਼ਕਲਾਂ ਦੇ ਬਾਵਜੂਦ ਕੋਈ ਖ਼ਤਰਾ ਨਹੀਂ।

## ਭੱਦਲ ਥੂਹਾ ਦੇ ਲੋਕ ਜਾਗੇ

ਸਤਿਗੁਰੂ ਜਗਜੀਤ ਸਿੰਘ ਜੀ ਜਦੋਂ ਦੇ ਤਪੇ ਵਿਚ ਆਏ, ਇਕ ਜ਼ਰੂਰੀ ਗੱਲ ਮੇਰੇ ਨਾਲ ਕਰਨਾ ਚਾਹੁੰਦੇ ਸਨ, ਪਰ ਯਾਦ ਵਿਚ ਨਹੀਂ ਸੀ ਆ ਰਹੀ। ਸੰਤ ਤਰਮੇਮ ਸਿੰਘ ਨਿਜੀ ਸਕੱਤਰ ਦੇ ਪਹੁੰਚਣ ਨਾਲ, ਮੇਰੇ ਯੋਗ ਕਰਨ ਵਾਲੀ ਗੱਲ ਦਾ ਪਤਾ ਲਗਾ। ਗੱਲ ਇਹ ਸੀ ਕਿ ਮਲੇਰਕੋਟਲੇ ਵਿਚ 1872 ਨੂੰ ਗਊ ਗਰੀਬ ਦੇ ਭਲੇ ਹਿਤ, ਜੋ ਸਿੰਘ ਡੀ. ਸੀ. ਕਾਵਨ ਲੁਧਿਆਣਾ ਦੇ ਆਪ ਹੁਦਰੇ ਹੁਕਮ ਨਾਲ ਸ਼ਹੀਦ ਕੀਤੇ ਗਏ, ਉਨ੍ਹਾਂ ਚੋਂ ਤਿੰਨ ਸਿੰਘ ਪਿੰਡ ਭੱਦਲ ਥੂਹਾ, ਰਿ: ਪਟਿਆਲਾ, ਦੇ ਸਨ।

ਇਤਿਹਾਸ ਦੇ ਇਹਨਾਂ ਸ਼ਹੀਦ ਪਰਵਾਰਾਂ ਨਾਲ, ਪਿਛਲੇ ਸੌ ਸਾਲ ਦੇ ਸਮੇਂ ਵਿਚ ਵੀ, ਤਾਲਮੇਲ ਨਹੀਂ ਹੋ ਸੀ ਸਕਿਆ। ਹੁਣ ਸ਼ਹੀਦਾਂ ਦੇ ਪੜਪੋਤਰਿਆਂ ਨੇ ਆਪਣੀ ਹਕੀਕਤ ਪਛਾਣੀ ਹੈ ਅਤੇ ਪੁਰਖਿਆਂ ਦੀ ਸ਼ਹਾਦਤ ਦਾ ਮੁੱਲ ਸਮਝਿਆ ਹੈ ਅਤੇ

ਨਾਲ ਹੀ ਉਨ੍ਹਾਂ ਦਾ ਸਮਾਜ ਚੰਗਾ ਲਗਿਆ ਹੈ। ਉਹਨਾਂ ਨੇ ਸਤਿਗੁਰਾਂ ਨਾਲ ਤਾਲਮੇਲ ਕੀਤਾ। ਉਹ ਆਪਣੇ ਬਜ਼ੁਰਗਾਂ ਦੇ ਨਮਿਤ ਇਕ ਯਾਦਗਾਰ ਬਣਾਣਾ ਚਾਹੁੰਦੇ ਹਨ। ਏਸੇ ਗੱਲ ਨੂੰ ਸਮਝਣ ਸਮਝਾਣ ਹਿਤ ਮੈਨੂੰ ਭੱਦਲ ਥੂਹੇ ਭੇਜਿਆ ਗਿਆ।

### ਸ਼ਹੀਦਾਂ ਦੇ ਵਾਰਸ

ਮੈਂ ਸਤਿਗੁਰੂ ਜੀ ਦਾ ਆਦੇਸ਼ ਲੈ, ਅੱਜ ਹੀ, ਬੀੜ ਅਮਰਗੜ੍ਹ ਦੇ ਨਜ਼ਦੀਕ ਇਸ ਪਿੰਡ ਵਿਚ 1.30 ਦੁਪਹਿਰੇ ਪਹੁੰਚਿਆ। ਭੱਦਲ ਥੂਹਾ ਨਾਭਾ-ਖੰਨਾ ਰੋਡ ਤੇ ਅਮਲੋਹ ਸ਼ਹਿਰ ਦੇ ਨੇੜੇ ਹੈ।

ਸ. ਜਗੀਰ ਸਿੰਘ ਕੇ ਘਰ ਪਹੁੰਚਾ। ਵਧੀਆ ਮਕਾਨ ਵਾਲੇ, ਟੀ. ਵੀ. ਸੈੱਟ ਦੇ ਏਰੀਅਲ ਰੱਜੇ ਪੁੱਜੇ ਘਰ ਦਾ ਸੁਨੇਹਾ ਦਿੰਦੇ। ਸ. ਜਗੀਰ ਸਿੰਘ ਨਾਲ ਮੇਰਾ ਫ਼ੌਰਨ ਹੀ ਮੇਲ ਹੋ ਗਿਆ। ਭੁੱਖ ਤੇਹ ਲਗੀ ਹੋਈ ਸੀ। ਤਿਖੱੜ ਦੁਪਹਿਰੇ, ਬੈਠਕ ਵਿਚ ਬੈਠ, ਬਿਜਲੀ-ਪੱਖੇ ਦੀ ਹਵਾ ਦੇ ਸੁਖ ਵਿਚ ਰੋਟੀ ਖਾਂਦਿਆਂ ਮੈਂ ਸ. ਜਾਗੀਰ ਸਿੰਘ (70) ਨੂੰ ਸੁਣਿਆ। ਉਸ ਕਿਹਾ : ਸਾਡੇ ਨਗਰ ਵਿਚੋਂ, ਸਾਡੇ ਦਾਦੇ, ਮਲੇਰਕੋਟਲੇ ਦੇ ਰੱਕੜ ਵਿਚ, ਅੰਗਰੇਜ਼ ਹਾਕਮਾਂ ਦੀਆਂ ਤੋਪਾਂ ਨਾਲ ਸ਼ਹੀਦ ਹੋਏ। ਪਿੰਡ ਦੇ ਨਾਮ ਨੂੰ ਉੱਚਾ ਕਰਨ ਵਾਲੇ ਇਹ ਸਨ ਮੇਰੇ ਪੜਦਾਦੇ ਦੇ ਭਰਾ ਸ. ਜੈ ਸਿੰਘ, ਦੂਜੇ ਅੱਛਰ ਸਿੰਘ-ਭਰਪੂਰ ਸਿੰਘ ਦੇ ਦਾਦਾ ਸ. ਸੋਭਾ ਸਿੰਘ ਅਤੇ ਤੀਜੇ ਸ. ਰਤਨ ਸਿੰਘ। ਮੇਰਾ ਪਿਤਾ ਸ. ਮਸਤਾਨ ਸਿੰਘ ਵੀ ਪੱਕਾ ਨਾਮਧਾਰੀ ਸੀ। ਸ. ਰਤਨ ਸਿੰਘ ਸਾਡੇ ਚਾਚਾ ਲਗਦੇ ਸਨ। ਮੇਰੇ ਪਿਤਾ ਜੀ ਸ. ਮਸਤਾਨ ਸਿੰਘ ਇਸ ਇਲਾਕੇ ਦੀ ਗੁਰੂ ਕੇ ਲੰਗਰ ਦੀ ਉਗਰਾਹੀ ਕਰਕੇ ਭੈਣੀ ਸਾਹਿਬ ਲਿਜਾਇਆ ਕਰਦੇ ਸਨ। ਨਾਭੇ ਵਿਚ ਇਕ ਨਾਜ਼ਰ ਲਗਾ ਹੋਇਆ ਸੀ ਸ. ਹਜ਼ਾਰਾ ਸਿੰਘ ਕੂਕਾ, ਉਹ ਦਸਵੰਧ ਦਿਆ ਕਰਦਾ ਸੀ। ਉਸ ਵਕਤ ਦਾ ਇਕ ਮੁਸਲਮਾਨ ਜੋ 110-12 ਸਾਲ ਦੀ ਉਮਰ ਭੋਗ ਕੇ ਗੁਜ਼ਰਿਆ ਸੀ, ਮੈਨੂੰ ਦਸਿਆ ਕਰਦਾ ਸੀ ਕਿ ਸਾਡੇ ਦਾਦਾ ਜੈ ਸਿੰਘ ਦੀ 120 ਵਿਘੇ ਜ਼ਮੀਨ ਅੰਗਰੇਜ਼ੀ ਸਰਕਾਰ ਨੇ ਜ਼ਬਤ ਕਰ ਲਈ ਸੀ।

ਸ. ਜਾਗੀਰ ਸਿੰਘ ਨੇ ਜ਼ਰਾ ਕੁ ਰੁਕ, ਫਿਰ ਕਿਹਾ : ਮੈਂ ਬੜੀ ਦੇਰ ਤੋਂ ਚਾਹ ਰਿਹਾ ਹਾਂ ਕਿ ਆਪਣੇ ਪਿੰਡ ਦੇ ਨਾਮਧਾਰੀ ਸ਼ਹੀਦਾਂ ਦੀ ਯਾਦਗਾਰ 'ਜ਼ਰੂਰ ਬਣਾਈ ਜਾਏ। 10,000/- ਨਕਦ ਅਤੇ ਇਕ ਵਿੱਘਾ ਜ਼ਮੀਨ ਦਾ ਵੀ ਦਿਆਂ ਗਾ, ਗੁਰਦੁਆਰਾ ਉਸਾਰਨ ਵਾਸਤੇ। ਹੋਰ ਸਾਡਾ ਖ਼ਾਨਦਾਨ ਤੇ ਸ. ਸੋਭਾ ਸਿੰਘ ਜੀ ਦਾ ਖ਼ਾਨਦਾਨ ਵੀ, ਸਾਰੇ ਹੀ ਰਕਮ ਇਕਤਰ ਕਰਕੇ ਪਾਉਣਗੇ। ਅਸਾਂ ਇਕ ਕਮਰਾ ਗੁਰਦੁਆਰੇ ਦਾ ਉਸਾਰ ਵੀ ਲਿਆ ਹੈ। ਅਜੇ ਕੱਲ ਹੀ ਲੈਂਟਰ ਖੋਲ੍ਹਿਆ ਹੈ। ਰੰਗ ਸ਼ੰਗ ਆਦਿ ਮੁਕੰਮਲ ਕਰਕੇ ਸਤਿਗੁਰਾ ਤੋਂ ਇਸਦਾ ਕੁੰਡਾ (ਉਦਘਾਟਨ) ਖੁਲ੍ਹਵਾਵਾਂਗੇ। ਜਦੋਂ ਅਸੀਂ ਸਤਿਗੁਰਾਂ ਪਾਸ ਜਾਵਾਂਗੇ ਓਦੋਂ ਜੋ ਵੀ ਉਹ ਤਾਰੀਖ਼ ਦੇਣਗੇ, ਓਦੋਂ ਹੀ ਆਰੰਭ ਕਰਵਾਵਾਂਗੇ।

## ਨੀਲੀਓਂ ਚਿੱਟੀ

ਸ. ਜਾਗੀਰ ਸਿੰਘ ਨੇ ਹੋਰ ਦੱਸਿਆ : ਮੈਂ ਪਹਿਲਾਂ ਭੱਦਲਥੂਹੇ ਦਾ ਅਕਾਲੀ ਲੀਡਰ ਸਾਂ । ਇਲਾਕੇ ਦਾ ਜਥੇਦਾਰ ਰਿਹਾਂ । ਨੀਲੀ ਪੱਗ ਬੰਨ੍ਹਦਾ ਸਾਂ । ਖਾਣ-ਪੀਣ ਵੀ ਆਮ ਅਕਾਲੀਆਂ ਵਰਗਾ ਸੀ । ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋਏ ਤਾਂ ਉਨ੍ਹਾਂ ਕਿਹਾ : ਬਥੇਰਾ ਅਕਾਲ ਪੁਣਾ ਕਰ ਲਿਆ ਜੇ, ਹੁਣ ਘਰ ਨੂੰ ਮੋੜਾ ਪਾਓ । ਨੀਲੀ ਕਾਲੀ ਲਾਹ ਦਿਓ । ਖਾਣ ਪੀਣ ਸੁਧਾਰੋ । ਬਚਨਾਂ ਨਾਲ ਹੀ ਐਸੀ ਕਿਰਪਾ ਹੋਈ ਕਿ ਹੁਣ ਮੈਂ ਚਿੱਟੀ ਪੱਗ ਬੰਨ੍ਹਣ ਲਗ ਪਿਆ ਹਾਂ । ਸਭ ਨੂੰ ਕਹਿ ਦਿਤਾ ਹੈ ਕਿ ਮੈਂ ਹੁਣ ਤੁਹਾਡਾ ਜਥੇਦਾਰ ਨਹੀਂ ਰਿਹਾ ।

ਸ. ਜਾਗੀਰ ਸਿੰਘ ਨੇ ਦੱਸਿਆ : ਏਥੇ ਇਕ ਹੋਰ ਗੁਰਦੁਆਰਾ ਬਣਿਆ ਹੈ । 27 ਫਰਵਰੀ ਨੂੰ ਉਹਦਾ ਉਦਘਾਟਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਕਰਨਾ ਸੀ । ਜਦੋਂ ਉਸਨੂੰ ਪਤਾ ਲਗਾ ਕਿ ਏਧਰ ਮੈਂ ਵੀ ਗੁਰਦੁਆਰਾ ਬਣਾਣ ਲਗਾ ਹਾਂ ਤਾਂ ਉਸ ਚਿੱਠੀ ਲਿਖੀ ਕਿ ਇਕ ਪਿੰਡ ਵਿਚ ਤਿੰਨ ਗੁਰਦੁਆਰੇ ਕੀ ਕਰਨੇ ਹਨ ; ਇਹੋ ਹੀ ਰਹਿਣ ਦਿਓ ਤਾਂ ਮੈਂ ਉਹਨੂੰ ਦੱਸਿਆ, ਇਹ ਗੁਰਦੁਆਰਾ ਸਾਡੇ ਘਰ ਦਾ ਹੈ । ਅਸੀਂ ਆਪਣੇ ਵਡਾਰੂਆਂ ਦੀ ਯਾਦ ਵਿਚ ਬਣਾਨਾ ਹੈ ਜਿਹੜੇ ਸਤਿਗੁਰੂ ਰਾਮ ਸਿੰਘ ਜੀ ਦੇ ਆਦਰਸ਼ ਲਈ ਸ਼ਹੀਦ ਹੋਏ । ਟੌਹੜੇ ਨੇ ਕਿਹਾ, ਉਹ ਗੁਰੂ ਨਹੀਂ ਹਨ । ਮੈਂ ਕਿਹਾ, ਤੁਸੀਂ ਉਨ੍ਹਾਂ ਨੂੰ ਆਗੂ ਹੀ ਮੰਨੋ, ਲੀਡਰ ਹੀ ਮੰਨੋ ।...ਮੈਂ ਇਸ ਗੁਰਦੁਆਰੇ ਦਾ ਉਦਘਾਟਨ ਵੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਕਰਵਾਣਾ ਹੈ । ਲੋਕਾਂ ਦਾ ਇਕੱਠ ਕਰਾਂਗਾ, ਸਤਿਗੁਰਾਂ ਨੂੰ ਬੇਨਤੀ ਕਰਾਂਗਾ । ਹੁਣ ਮੈਂ ਲੋਕਾਂ ਨੂੰ ਅਤੇ ਅਕਾਲੀਆਂ ਨੂੰ ਕਹਿ ਰਿਹਾ ਹਾਂ ਕਿ ਮੈਂ ਤੁਹਾਡਾ ਮੈਂਬਰ ਨਹੀਂ । ਸਤਿਗੁਰਾਂ ਮੈਨੂੰ ਦੇਵ ਬੁਧੀ ਬਖਸ਼ੀ ਹੈ, ਉਨ੍ਹਾਂ ਨੂੰ ਹੀ ਬੁਲਾਵਾਂਗਾ । ਕਿਸੇ ਜਥੇਦਾਰ ਜਾਂ ਪ੍ਰਧਾਨ ਤੋਂ ਉਦਘਾਟਨ ਨਹੀਂ ਕਰਵਾਵਾਂਗਾ । ਅਸੀਂ 10-15 ਦਿਨਾਂ ਵਿਚ ਹੀ ਇਸਨੂੰ ਮੁਕੰਮਲ ਕਰਨਾ ਹੈ । ਜਦੋਂ ਸਤਿਗੁਰੂ ਜੀ ਆਖਣਗੇ ਓਦੋਂ ਹੀ ਉਦਘਾਟਨ ਹੋਵੇਗਾ ।

## ਸ਼ਹੀਦਾਂ ਦਾ ਪਰਵਾਰ

ਇਕ ਹੋਰ ਗੱਲ ਵੀ ਸ. ਜਾਗੀਰ ਸਿੰਘ ਨੇ ਦਸੀ : ਜੈ ਸਿੰਘ-ਸੋਭਾ ਸਿੰਘ ਹੁਰੀਂ ਵੀ ਗੁਰੂ ਰਾਮ ਸਿੰਘ ਜੀ ਨਾਲ ਫੌਜ ਵਿਚ ਰਹੇ ਸਨ ।

"ਮੇਰੇ ਪਿਤਾ ਦੇ ਹੁੰਦਿਆਂ ਹੀ ਮੇਰੇ ਦਾਦਾ ਜੀ ਸ਼ਹੀਦ ਹੋਏ । ਹੁਣ ਮੇਰੀ ਉਮਰ 70 ਸਾਲ ਦੀ ਹੈ । ਜਦੋਂ ਪਿਤਾ ਜੀ ਗੁਜ਼ਰੇ ਮੈਂ ਮਸਾਂ 7 ਸਾਲਾਂ ਦਾ ਸਾਂ । ਉਸ ਮੁਸਲਮਾਨ ਬਜ਼ੁਰਗ ਨੂੰ ਪੂਰੇ ਹੋਇਆਂ 50 ਸਾਲ ਹੋ ਗਏ ਹਨ, ਉਹ 117 ਸਾਲਾਂ ਦਾ ਹੋ ਕੇ ਗੁਜ਼ਰਿਆ । ਮੈਂ ਉਸ ਤੋਂ ਵੀ ਤਸਦੀਕ ਕੀਤਾ ਕਿ ਠੀਕ ਮੇਰੇ ਬਜ਼ੁਰਗ ਮਲੇਰਕੋਟਲੇ ਤੋਪਾਂ ਅਗੇ ਉਡਾਏ ਗਏ । ਉਹ ਲੰਮਾ ਝੰਮਾ ਬਜ਼ੁਰਗ ਜਾਤ ਦਾ ਜੁਲਾਹਾ ਸੀ । ਉਹਦਾ ਨਾਂ ਸੀ ਰਮਜ਼ਾਨ । ਉਹ ਮੇਰੇ ਬਾਪੂ ਜੀ (ਪਿਤਾ ਜੀ) ਨੂੰ ਮਾਮਾ ਜੀ ਕਿਹਾ ਕਰਦਾ ਸੀ । ਏਥੇ ਉਹਦੇ ਨਾਨਕੇ ਸਨ ।"

"ਸਾਡੇ ਬਾਬਾ ਜੀ ਦਾ ਨਾਂ ਗੁਲਾਬ ਸਿੰਘ ਸੀ। ਜੈ ਸਿੰਘ ਹੁਰੀਂ ਮੇਰੇ ਪਿਤਾ ਜੀ ਦੇ ਚਾਚਾ ਜੀ ਸਨ। ਸੋਭਾ ਸਿੰਘ ਜੀ ਸਾਡੇ ਪਿਤਾ ਦੇ ਚਾਚੇ ਦੇ ਪੁੱਤ ਭਾਈ ਲਗਦੇ ਸਨ। ਸੋਭਾ ਸਿੰਘ-ਦੇਵਾ ਸਿੰਘ ਦੋਨੋਂ ਸਕੇ ਭਾਈ ਸਨ। ਹੁਣ ਅੱਛਰ ਸਿੰਘ-ਭਰਪੂਰ ਸਿੰਘ ਦੇਵਾ ਸਿੰਘ ਹੁਰਾਂ ਦੇ ਪੋਤਰੇ ਮੌਜੂਦ ਹਨ। ਦੇਵਾ ਸਿੰਘ ਹੁਰਾਂ ਦੇ ਅੱਗੇ ਪੜੋਤਰੇ ਵੀ ਹਨ।"

## ਪਿਛਲੇ ਸਮੇਂ ਦਾ ਨਾਮਧਾਰੀ ਸਰਕਲ

ਪਿਛਲੇ ਸਮੇਂ ਦੇ ਨਾਮਧਾਰੀ ਸਰਕਲ ਦੀ ਗੱਲ ਕਰਦਿਆਂ ਸ. ਜਾਗੀਰ ਸਿੰਘ ਨੇ ਦੱਸਿਆ : ਚੁਨਾਰਥਲ, ਹਰੀਪੁਰ, ਭਾਂਬਰੀ, ਸਲਾਣੇ ਤੇ ਭੱਦਲ ਬੂਹਾ, ਇਸ ਇਲਾਕੇ ਵਿਚ ਇਹਨੀਂ ਪਿੰਡੀ ਹੀ ਕੂਕਿਆਂ ਦੇ ਘਰ ਸਨ, ਸਾਰੇ ਗੁਰੂ ਰਾਮ ਸਿੰਘ ਜੀ ਦੇ ਸੇਵਕ। ਅਸੀਂ ਕੂਕਿਆਂ ਦੇ ਹੀ ਸਾਕ ਲੈਂਦੇ ਤੇ ਉਨ੍ਹਾਂ ਵਲ ਹੀ ਸਾਕ ਕਰਦੇ ਸਾਂ। ਪਿੰਡ ਸਿਆਣ ਕਲਾਣ ਵਾਲ਼ੀ ਸਾਡੀਆਂ ਰਿਸ਼ਤੇਦਾਰੀਆਂ ਸਨ। ਭੈਣੀ ਸਾਹਿਬੋਂ ਆ ਕੇ ਭਾਈ ਕੇਲਾ ਸਿੰਘ ਵੀ ਲੰਮਾ ਸਮਾਂ ਸਾਡੇ ਘਰਾਂ ਚੋਂ ਉਗਰਾਹੀ ਲੈ ਜਾਂਦਾ ਰਿਹਾ। ਮਾਈ ਰਤਨ ਕੌਰ ਭੈਣੀ ਸਾਹਿਬ ਹੀ ਚੜ੍ਹਾਈ ਕਰੀ। ਇਹ ਸ. ਜੈ ਸਿੰਘ ਹੁਰਾਂ ਦੇ ਘਰੋਂ ਸੀ। ਜਦੋਂ ਸਾਡਾ ਪਰਵਾਰ ਭੈਣੀ ਸਾਹਿਬ ਜਾਂਦਾ ਤਾਂ ਮਾਈ ਰਤਨ ਕੌਰ ਕੋਲ ਹੀ ਰਹਿੰਦਾ।

## ਸ਼ਹੀਦ ਕੌਣ

ਸ. ਜਾਗੀਰ ਸਿੰਘ ਨੇ ਅਗੇ ਕਿਹਾ : ਮੇਰੀ ਅਕਾਲੀਆਂ ਵਿਚ ਲੜਾਈ ਰਹਿੰਦੀ ਰਹੀ ਹੈ ਕਿ ਤੁਸੀਂ ਜਣੇ ਖਣੇ ਨੂੰ ਸ਼ਹੀਦ ਬਣਾ ਦਿੰਦੇ ਹੋ। ਕੋਈ ਨਿਰੰਕਾਰੀਆਂ ਨੂੰ ਜਾ ਪਏ ਤੇ ਮਾਰ ਖਾ ਕੇ, ਪਿੱਠ ਵਿਚ ਗੋਲੀਆਂ ਮਰਵਾ ਕੇ, ਆ ਜਾਏ ਤਾਂ ਤੁਹਾਡਾ ਸ਼ਹੀਦ; ਕਿਸੇ ਨਾਜਾਇਜ਼ ਥਾਂ ਤੇ ਕਬਜ਼ਾ ਕਰਨ ਗਿਆ ਮਰ ਜਾਏ ਤਾਂ ਤੁਹਾਡਾ ਸ਼ਹੀਦ। ਉਹਨਾਂ ਕੂਕਿਆਂ ਦੇ ਨਾਲ ਦਾ ਕਿਹੜਾ ਹੈ ਜਿਨ੍ਹਾਂ ਨੂੰ ਆਪਣੀ ਕੋਈ ਨਿਜੀ ਗਰਜ਼ ਨਹੀਂ ਸੀ। ਗਊ ਗਰੀਬ ਅਤੇ ਦੇਸ਼ ਹਿਤ ਜਿਨ੍ਹਾਂ ਸਿਧੇ ਮੂੰਹ ਜਾਨਾਂ ਦਿਤੀਆਂ, ਸ਼ਹੀਦ ਤਾਂ ਉਹ ਹੋਏ।

ਭੱਦਲ ਬੂਹੇ, ਸ. ਜਾਗੀਰ ਸਿੰਘ ਘਰ ਮੈਂ ਘੰਟਾ ਕੁ ਸਮਾ ਠਹਿਰਿਆ। ਸ. ਜਾਗੀਰ ਸਿੰਘ ਘਰ ਇਕ ਬੀਬੀ ਪਲਸਤਰ ਲਗੀ ਪਈ ਸੀ। ਉਹਦੀ ਦੇਖ ਭਾਲ ਲਈ, ਉਨ੍ਹਾਂ ਦਾ ਇਕ ਮਿੱਤਰ ਡਾ: ਪਰਤਾਪ ਸਿੰਘ ਪਟਿਆਲੇ ਤੋਂ ਆਇਆ ਹੋਇਆ ਸੀ। ਉਸ ਨੇ ਵੀ ਸ: ਜਾਗੀਰ ਸਿੰਘ ਦੇ ਚਰਿਤਰ ਦੀ ਖ਼ੂਬ ਪ੍ਰਸੰਸਾ ਕੀਤੀ।

ਥੋੜੇ ਚਿਰ ਪਿਛੋਂ ਸ. ਜਾਗੀਰ ਸਿੰਘ ਦਾ ਭਰਾ ਸ. ਪ੍ਰੀਤਮ ਸਿੰਘ ਅਤੇ ਸ. ਸੋਭਾ ਸਿੰਘ ਹੁਰਾਂ ਦਾ ਪੋਤਰਾ ਸ. ਅੱਛਰ ਸਿੰਘ ਵੀ ਮੈਨੂੰ ਮਿਲਣ ਆ ਗਏ। ਮੈਂ ਸਭਨਾਂ ਦੇ ਫੋਟੋਗ੍ਰਾਫ਼ ਵੀ ਲਏ।

ਸ. ਅੱਛਰ ਸਿੰਘ ਮੈਨੂੰ ਬੱਸ ਸਟਾਪ ਤਕ ਵਿਦਾ ਕਰਨ ਆਇਆ ਤਾਂ ਉਸਨੇ ਪਿੰਡ ਦੇ ਸੱਜੇ ਪਾਸੇ, ਉੱਤਰ ਦਿਸ਼ਾ, ਪਿੰਡ ਦੀ ਫਿਰਨੀ ਦੇ ਨਾਲ ਹੀ ਉਸਾਰੇ ਗਏ ਇਕ

ਕਮਰੇ ਨੂੰ ਤਕਾਂਦਿਆਂ ਕਿਹਾ : ਅਜੇ ਆਰੰਭ ਹੀ ਹੈ, ਏਨਾ ਕੁ ਹੀ ਹੈ, ਸ਼ਹੀਦਾਂ ਦੀ ਯਾਦ ਦਾ ਸਥਾਨ। ਅਤੇ ਜਦੋਂ ਮੈਂ ਬੱਸ ਤੇ ਚੜ੍ਹ ਗਿਆ ਤਾਂ ਸ. ਅੱਛਰ ਸਿੰਘ ਪੱਕੀ ਕੀਤੀ : ਪੰਡਿਤ ਗੋਪਾਲ ਸਿੰਘ ਹੁਰਾਂ ਨੂੰ ਸਾਡੇ ਮੇਲੇ ਤੇ ਜ਼ਰੂਰ ਲਈ ਆਉਣਾ। ਉਹ ਹੀ ਸਨ ਜਿਨ੍ਹਾਂ ਦੀ ਪ੍ਰੇਰਣਾ ਨਾਲ ਮੈਂ ਦੂਜੇ ਜੀਵਨ ਚੋਂ ਨਿਕਲ ਕੇ ਦੈਵੀ ਜੀਵਨ ਵਿਚ ਆਇਆ ਅਤੇ ਆਪਣੇ ਬਜ਼ੁਰਗਾਂ ਦੀਆਂ ਲੀਹਾਂ ਉਤੇ ਚਲਣ ਲਗਾ।

ਇਕਰਾਰ ਦੇ ਕੇ ਮੈਂ ਚੰਡੀਗੜ੍ਹ ਨੂੰ ਸਫ਼ਰ ਜਾਰੀ ਕੀਤਾ। ਚੰਡੀਗੜ੍ਹ ਆਪਣੇ ਕਾਮਰੇਡ ਸਾਥੀਆਂ ਨੂੰ ਮਿਲਕੇ ਭੁਪਿੰਦਰ ਸਾਂਬਰ-ਮਹਿੰਦਰ ਹੁਰਾਂ ਦੇ ਸਨੇਹ ਕਾਰਨ ਰਾਤ ਗੁਜ਼ਾਰ, ਸਵੇਰੇ ਕੰਗ ਅਰਾਈਆਂ ਅਤੇ ਜਲੰਧਰ ਨੂੰ ਜਾਵਾਂਗਾ।

### 1 ਅਪਰੇਲ 1980, ਮੰਗਲਵਾਰ
### ਨਵੀਂ ਦਿੱਲੀ

ਹਰਭਜਨ ਸਿੰਘ ਸਿਤਾਰ ਮੈਨੂੰ ਗੁਰਦੇਵ ਸਿੰਘ ਸਰੋਦ ਦੇ ਘਰ ਮਿਲਿਆ। ਉਸ ਦੱਸਿਆ ਕਿ ਉਹ ਸ੍ਰੀ ਜੀਵਨ ਨਗਰੋਂ ਅੱਜ ਹੀ ਆਇਆ ਹੈ। ਪੁੱਛਣ ਤੇ ਉਸ 24.3.80 ਤੋਂ ਸਤਿਗੁਰਾਂ ਦਾ ਅਗਲੇ ਦਿਨਾਂ ਦਾ ਪ੍ਰੋਗਰਾਮ ਦੱਸਿਆ। ਉਹ ਬਹੁਤ ਸੰਤੁਸ਼ਟ ਸੀ ਕਿਉਂਕਿ ਉਸਨੂੰ ਪਿਛਲੇ 5 ਦਿਨ ਸਤਿਗੁਰੂ ਜੀ ਦੇ ਨਾਲ ਰਹਿਣ ਤੇ ਕੀਰਤਨ ਕਰਨ ਦਾ ਅਵਸਰ ਮਿਲਿਆ ਸੀ ਅਤੇ ਨਾਲ ਹੀ ਆਉਣ ਲਗੇ ਨੂੰ 500/- ਮਾਸਿਕ ਸਤਿਕਾਰ ਤੋਂ ਵਾਧੂ ਮਿਲੇ ਸਨ।

ਸਤਿਗੁਰਾਂ ਦੇ ਬੀਤੇ ਦਿਨ ਇਸ ਪਰਕਾਰ :

24 3.1980 : ਸ਼ਾਮ ਦਾ ਦੀਵਾਨ ਜੌੜਕੀਆਂ (ਹਨੂਮਾਨਗੜ੍ਹ)

25.3.1980 : ਮੇਲਾ ਜੌੜਕੀਆਂ

26 ਤੋਂ 28 ਮਾਰਚ : 8 ਐਸ. ਐਨ. ਏ. ਵਿਚ ਸਾਰੇ ਰਾਜਸਥਾਨ ਦੀ ਸੰਗਤ ਦਾ ਮੇਲਾ। ਅੰਤਮ ਦਿਨ ਆਸਾ ਦੀ ਵਾਰ ਪਿਛੋਂ ਗੰਗਾ ਨਗਰ ਹੁੰਦੇ ਹੋਏ 11 ਵਜੇ ਮਸਤਾਨ ਗੜ੍ਹ। ਅਗਲਾ ਹਫਤਾ ਜੀਵਨ ਨਗਰ ਹੀ ਦਰਸ਼ਨ ਦੇਣਗੇ।

ਗੁਰਦੇਵ ਸਿੰਘ ਨੇ ਦੱਸਿਆ ਕਿ ਕਲਕਤਾ ਦੇ ਸੰਗੀਤ ਕਲਾਕਾਰਾਂ ਜਿਅੰਤ ਬੋਸ ਅਤੇ ਕੁਮਾਰ ਬੋਸ ਦਾ ਪਿਤਾ ਇਕ ਜਾਂ ਦੋ ਦਿਨ ਪਹਿਲਾਂ ਗੁਜ਼ਰ ਗਿਆ ਹੈ।

ਅਤੇ ਗੁਰਦੇਵ ਸਿੰਘ ਨੇ ਹੀ ਇਹ ਵੀ ਦੱਸਿਆ ਕਿ ਐਤਕਾਂ ਹੋਲੇ ਉਤੇ ਬੰਬਈ ਵਿਚ ਸੰਗੀਤ ਸਿਖਦੇ ਨਾਮਧਾਰੀ ਵਿਦਿਆਰਥੀਆਂ ਲਈ 1500/- ਮਹੀਨਾ ਦੇ ਲੰਗਰ ਖਰਚ ਲਈ ਪਰਵਾਨ ਕੀਤਾ ਗਿਆ ਹੈ। ਪਹਿਲਾਂ ਮਿਲਦੀ ਰਕਮ ਨਾਲ ਬੰਬਈ ਵਿਚ ਉਹਨਾਂ ਦਾ ਸਰਦਾ ਨਹੀਂ ਸੀ। ਰਿਹਾਇਸ਼ ਵਜੋਂ ਵੀ ਧਰਮਸਾਲਾ ਤੋਂ ਵਖਰਾ ਰਹਿਣ ਦਾ ਪ੍ਰਬੰਧ ਕੀਤਾ ਗਿਆ ਹੈ। ਬੰਬਈ ਵਿਚ, ਹਰਜਿੰਦਰਪਾਲ ਸਿੰਘ ਜੱਬਲਪੁਰ, ਸ੍ਰੀ ਕਿਰਨ ਪਾਲ ਸਿੰਘ ਯੂ. ਕੇ. ਵਾਲਾ ਪੰ: ਸ਼ਿਵ ਕੁਮਾਰ ਤੋਂ ਸੰਤੂਰ ਵਾਦਨ ਸਿਖਦੇ ਹਨ। ਸੁਰਜੀਤ ਸਿੰਘ ਦਿੱਲੀ ਪੰ: ਰਾਮ ਨਾਰਾਇਣ ਤੋਂ ਸਾਰੰਗੀ ਸਿਖਿਆ ਲੈ ਰਿਹਾ ਹੈ ; ਪੰ: ਰਾਮ ਨਾਰਾਇਣ ਤੋਂ ਹੀ ਗਾਉਣਾ ਸਿੱਖਣ ਲਈ ਅਰਵਿੰਦਰ-ਸੁਰਿੰਦਰ ਮੰਡੀ

ਹਿਮਾਚਲ ਦੇ 11 ਅਤੇ 9 ਸਾਲ ਦੇ ਬੱਚੇ ਗਏ ਹੋਏ ਹਨ ।

## 2 ਅਪਰੈਲ 1980, ਬੁੱਧਵਾਰ
## ਸਫ਼ਰ

ਸ੍ਰੀ ਜਗਦੀਸ਼ ਸਿੰਘ ਜਲੰਧਰ ਦੇ ਮਾਸਿਕ ਪੱਤਰ 'ਵਰਿਆਮ' ਵਿਚ ਛਪਦੀ ਮੇਰੀ 'ਬੀਤੇ ਦੀਆਂ ਪੈੜਾਂ' ਡਾਇਰੀ ਚੋਂ ਡਾ: ਬਾਲ ਕ੍ਰਿਸ਼ਨ ਪੂਨੇ ਬਾਰੇ ਪੜ੍ਹ ਕੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੈਨੂੰ ਆਗਿਆ ਕੀਤੀ ਸੀ ਕਿ ਮੈਂ ਕਦੇ ਡਾ: ਬਾਲ ਕ੍ਰਿਸ਼ਨ ਨੂੰ ਪੂਨੇ ਜਾ ਕੇ ਮਿਲਾਂ । ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਸਾਰਾ ਪਤਾ ਸੁਤਾ ਕਰਕੇ ਮੈਨੂੰ ਉਸਦਾ ਐਡਰੈਸ ਤੇ ਪੂਨੇ ਰਹਿਣ ਦਾ ਕੰਟੈਕਟ ਦਿਤਾ ।

ਸ. ਹਰਮੀਤ ਸਿੰਘ ਢੋਡਾ, ਰਮੇਸ਼ ਨਗਰ, ਦੁਆਰਾ ਸੀਟ ਬੁਕ ਕਰਵਾ ਕੇ ਅੱਜ ਮੈਂ ਜੇਹਲਮ ਐਕਸਪ੍ਰੈਸ ਗੱਡੀ 11 ਵਜੇ ਜਾ ਫੜੀ । ਸਫ਼ਰ ਸ਼ੁਰੂ ਹੋਇਆ ਤਾਂ ਬਾਹਰ ਦਿਸਦੀ ਦੁਨੀਆਂ ਦੀ ਤਸਵੀਰ ਇਸ ਤਰ੍ਹਾਂ ਨਜ਼ਰ ਆਉਣ ਲਗੀ :

11.45 ਸਵੇਰ : ਬਲਭ ਗੜ੍ਹ ਗੱਡੀ ਰੁਕੀ । ਦਿੱਲੀ ਤੋਂ ਏਥੋਂ ਤਕ ਸਨਅਤ ਦੀ ਭਰਮਾਰ ਹੈ । ਕਾਰਖਾਨੇ ਫੈਕਟਰੀਆਂ ਤੇ ਮਜ਼ਦੂਰ ਮਾਲਕਾਂ ਦੀ ਦੁਨੀਆ ।

ਬਲਭ ਗੜ੍ਹ ਤੋਂ ਅਗੇ ਖੇਤੀ ਬਾੜੀ ਦੇ ਖ਼ਿੱਤੇ । ਕਣਕ ਦੀ ਕਟ ਦੀ ਜਾਰੀ ਹੈ । ਭਰੀਆਂ ਬਝ ਰਹੀਆਂ ਦਾਤੀਆਂ ਫੜੀ ਇਸਤਰੀ ਪੁਰਸ਼ ਖੇਤਾਂ ਵਿਚ ਮਾਰੋ ਮਾਰ ਕਰ ਰਹੇ ਹਨ, ਕਾਲੇ-ਚਿੱਟੇ ਰੰਗ ਦੇ ਪਸ਼ੂ ਪੇਟ ਦੀ ਅੱਗ ਬੁਝਾਣ ਲਈ, ਸਿਰ ਸੁੱਟੀ, ਜਿਥੇ ਕੁਝ ਵੀ ਨਹੀਂ ਦਿਸਦਾ ਓਥੋਂ ਵੀ ਖ਼ੁਰਾਕ ਦੀ ਤਲਾਸ਼ ਕਰ ਰਹੇ ਹਨ । ਕਮਾਦ ਖੇਤਾਂ ਵਿਚੋਂ ਸਿਰ ਉਚਾ ਚੁਕ ਰਿਹਾ ਹੈ, ਉਸਨੂੰ ਤਸੱਲੀ ਹੈ ਕਿ ਇਸ ਵੇਲੇ ਉਹਦਾ ਕੋਈ ਸ਼ਰੀਕ ਨਹੀਂ ।

ਵਿਚ ਵਿਚ ਜ਼ਮੀਨ ਦੇ ਕਾਫ਼ੀ ਨਿਕੰਮੇ ਟੁਕੜੇ ਹਨ । ਪਤਾ ਨਹੀਂ ਅੱਜ ਦਿਨ ਹੀ ਬੜਾ ਤੱਤਾ ਹੈ, ਜਾਂ ਗਰਮ ਇਲਾਕੇ ਵਿਚਦੀ ਗੁਜ਼ਰ ਰਹੇ ਹਾਂ-ਰੇਲ ਦਾ ਡੱਬਾ ਬੜਾ ਸੜਿਆ-ਸੜਿਆ ਲਗਦਾ ਹੈ । ਗਲ ਪਏ ਹੋਏ ਕਪੜੇ ਲਾਹੁਣ ਨੂੰ ਜੀ ਕਰਦਾ ਹੈ ਪਰ ਜੇ ਪਿੰਡੇ ਨੂੰ ਸੇਕ ਲਗਾ ਤਾਂ ਕੀ ਚਮੜੀ ਉਤਾਰ ਦਿਆਂਗੇ ?

1.10 ਦੁਪਹਿਰ : ਮਥੁਰਾ ਲੰਘ ਕੇ ਤੇਲ ਸੋਧਕ ਕਾਰਖਾਨੇ ਦੀਆਂ ਚਿਮਨੀਆਂ, ਵਿਚੋਂ ਨਿਕਲਦਾ ਧੂਆਂ, ਥਰਮਲ ਪਲਾਂਟ ਦੇ ਨਜ਼ਦੀਕ ਰੇਲਵੇ ਸਟੇਸ਼ਨ ਬਣਾਣ ਲਈ ਪਲੇਟ ਫਾਰਮ ਤਿਆਰ ਹੋ ਰਿਹਾ ਹੈ ।

1.35 ਦੁਪਹਿਰ : ਫਰਹ

ਇਕ ਤਕੜੀ ਰੱਖ, ਨਵ ਉਮਰ ਬਿਰਛਾਂ ਦੀ । ਦੂਰ ਤਕ ਚਲੀ ਆਈ ਪਰਬਤ ਸ਼੍ਰਿੰਖਲਾ-ਕਾਫ਼ੀ ਲੰਬਾਈ ਵਿਚ ।

2.10 ਦੁਪਹਿਰ : ਬਿਲੋਚ ਪੁਰਾ

2.20 ,, ਆਗਰਾ ਛਾਵਣੀ

ਅਗੇ ਚੱਲ ਕੇ ਚੰਬਲ ਨਦੀ ਦਾ ਦੁਆਲਾ। ਬਰਾਨ ਤੇ ਧੁਬੜੀਦਾਰ ਸ਼ਕਲ ਵਿਚ ਖੁਰੀ ਹੋਈ ਧਰਤੀ, ਜਿਵੇਂ ਰੇਤ ਦੀਆ ਢੇਰੀਆਂ ਲਗੀਆਂ ਹੋਣ। ਮਿੱਟੀ ਵਿਚ ਕਰੀਰ ਤੇ ਝਾੜੀਆਂ। ਕਿਨਾਰੇ ਤੋਂ ਦੂਰ ਦੂਰ ਤਕ ਗਈਆਂ ਹੋਈਆਂ। ਨਾ-ਮੁਰਾਦ ਕੱਚੀਆਂ ਖੁਰੀਆਂ ਢਿੱਗਾਂ। ਅਣ-ਉਪਜਾਊ ਧਰਤੀ। ਚੰਬਲ ਨਦੀ ਕੁਛ ਚੋੜਾਈ ਅਤੇ ਪਾਣੀ ਨਾਲ ਸਜੀਵ।

4.20 ਲਉਂਦਾ ਵੇਲਾ : ਗਵਾਲੀਅਰ (ਮੱਧ ਪ੍ਰਦੇਸ਼)

ਸਿੰਧ ਨਦੀ ਅਤੇ ਉਸ ਦੁਆਲੇ ਦੂਰ ਦੂਰ ਤਕ ਬੰਜਰ ਧਰਤੀ।

5.10 ਸ਼ਾਮਾਂ ਵੇਲਾ : ਝਾਂਸੀ (ਉੱਤਰ ਪ੍ਰਦੇਸ਼)

ਅਗੇ ਪਿਛੇ ਪੈਦਾਵਾਰ ਨ ਕਰਨ ਲਈ ਬੰਜਰ ਧਰਤੀ ਦੀ ਬਹੁਤਾਤ।

6.08 ਸ਼ਾਮ : ਬਬੀਨਾ (ਉੱਤਰ ਪ੍ਰਦੇਸ਼)

ਬੀਆਬਾਨ ਧਰਤੀ ਤੋਂ ਬਾਦ ਖੁਸ਼ਕ ਪਹਾੜੀਆਂ, ਪੈਰਾਂ ਹੇਠ ਹਰਿਆਲੇ ਰੁੱਖ। ਰੁਖਾਂ ਦੀ ਭਾਵੇਂ ਕਫ਼ਾਇਤ ਪਰ ਵਾਤਾਵਰਣ ਖੁਸ਼ਕ।

8.10 ਰਾਤ : ਬੀਨਾ

ਮੈਂ ਰੋਟੀ ਖਾ ਕੇ ਸੌਂ ਗਿਆ। ਰੇਲ ਸਫ਼ਰ ਮੁਕਾਂਦੀ ਗਈ।

3.4.1980 : ਸਵੇਰੇ 5 ਵਜੇ ਉਠ, ਗੱਡੀ ਵਿਚ ਇਸ਼ਨਾਨ ਕਰ ਲਿਆ। ਹੋਰ ਮੁਸਾਫ਼ਰ ਸੁਤੇ ਪਏ ਸਨ।

6.30 ਸਵੇਰ : ਮਨਮਾਡ ਜੰਕਸ਼ਨ। ਤਕੜਾ ਰੇਲਵੇ ਸ਼ੈੱਡ, ਬਹੁਤ ਵਡਾ ਜੰਕਸ਼ਨ। ਬੰਬਈ ਜਾਣ ਵਾਲੇ ਏਥੋਂ ਗਡੀ ਬਦਲਣਗੇ। ਰੇਲ ਵਿਚ ਬੈਠਿਆਂ ਜੋ ਨਾਲ ਨਾਲ ਦਿਸਦਾ ਹੈ ਉਸ ਅਨੁਸਾਰ ਰੇਲਵੇ ਕੁਆਰਟਰ, ਲੋਕ ਥੜ੍ਹੇ ਬਣਾ ਕੇ ਰਾਤ ਉਨ੍ਹਾਂ ਤੇ ਸੌਂਦੇ ਹਨ। ਜ਼ਮੀਨ ਦਾ ਰੰਗ ਕਾਲਾ, ਪਥਰੀਲੀ, ਬਹੁਤ ਸਾਧਾਰਨ ਅਤੇ ਘੱਟ ਹੀ ਕਿਧਰੇ ਖੇਤੀ।

ਦਿੱਲੀ ਤੋਂ ਲੈ ਕੇ ਏਥੋਂ ਤਕ ਕਿਤੇ ਵੀ ਪਸੰਦ ਕਰੂ ਹਰਿਆਲੀ ਨਹੀਂ, ਖੁਸ਼ਕੀ ਹੀ ਪ੍ਰਧਾਨ ਹੈ। ਮਨਮਾਡ ਸਟੇਸ਼ਨ ਦਾ ਦੁਆਲਾ ਕਾਫ਼ੀ ਗੰਦਾ। ਉਚੀ ਨੀਵੀਂ ਜ਼ਮੀਨ ਵਿਚ ਖੇਤੀ ਬਾੜੀ ਵੀ ਹੁੰਦੀ ਦਿੱਸੀ। ਸੂਰਜ ਦੀਆਂ ਕੁਆਰੀਆਂ ਕਿਰਨਾਂ ਦੇ ਦਰਸ਼ਨ ਏਥੇ ਹੀ ਹੋਏ। ਖੁਸ਼ਕ ਅਤੇ ਛੋਟੀਆਂ ਪਹਾੜੀਆਂ ਦੀ ਸ਼੍ਰਿੰਖਲਾ। ਟ੍ਰੇਨ ਏਥੇ ਪੌਣਾ ਘੰਟਾ ਰੁਕੀ, ਸਫ਼ਰ ਦਾ ਵੱਧ ਤੋਂ ਵੱਧ ਸਮਾਂ।

ਮਨਮਾਡ ਤੋਂ ਅਗਲਾ ਸਫਰ ਫਸਲ ਵਾੜੀ ਵਾਲਾ। ਗੰਨੇ ਦੇ ਖੇਤਾਂ ਦੀ ਬਹੁਤਾਤ। ਨਹਿਰਾਂ ਅਤੇ ਖਾਲ। ਬਰਾਨ ਖੇਤੀ ਵੀ ਹਰੀ ਭਰੀ।

8.15 ਸਵੇਰ : ਬੇਲਾਪੁਰ, ਸ਼ਹਿਰ, ਸਿਨੇਮਾ। ਆਮ ਲੋਕਾਂ ਦੇ ਝੋਂਪੜੀ ਨੁਮਾ ਘਰ। ਅਗਲੇ ਸਫ਼ਰ ਵਿਚ ਹਰਿਆਲੀ। ਗੰਨਾ, ਅੰਬ, ਰੁੱਖ-ਬਿਰਖ, ਨਹਿਰਾਂ ਤੇ ਸੂਏ।

9.15 ਸਵੇਰ : ਅਹਿਮਦ ਨਗਰ
10.55 ,, : ਦੌਂਡ ਜੰਕਸ਼ਨ। ਅੱਧਾ ਘੰਟਾ ਸਟਾਪਿਜ। ਪਿਛਲ ਪੈਰੀਂ ਮੋੜ ਕੱਟ ਗੱਡੀ ਪੂਨਾ ਨੂੰ ਤੁਰ ਪਈ।
12.30 ਦੁਪਹਿਰ : ਪੂਨਾ ਪਹੁੰਚ।

## ਸਫ਼ਰ ਦੀ ਦਿਲਚਸਪੀ

ਜਰਨਲਿਜ਼ਮ ਅਕਾਡਮੀ ਇਨਸਟੀਚਿਊਟ ਦੇ ਭਗਭਗ ਡੇਢ ਦਰਜਨ ਕੁੜੀਆਂ ਮੁੰਡੇ ਦਿੱਲੀ-ਦਰਸ਼ਨ ਲਈ ਗਏ, ਮੇਰੇ ਨਾਲ ਹੀ, ਮੇਰੇ ਵਾਲੇ ਡੱਬੇ ਵਿਚ ਵਾਪਸੀ ਕਰ ਰਹੇ ਸਨ। ਅਜੋਕੀਆਂ ਪੁਸ਼ਾਕਾਂ, ਖੁਲ੍ਹਾ ਡੁਲ੍ਹਾ ਬੋਲ ਚਾਲ, ਬਾਰ ਬਾਰ ਸੰਗੀਤ ਦੀਆਂ ਧੁਨਾਂ, ਫਿਲਮੀ ਤਰਜ਼ਾਂ, ਤਾਲੀਆਂ, ਹਾਸੇ, ਡਾਇਲਾਗ, ਸਭ ਕੁਝ ਕੌਤੂਹਲ ਭਰਿਆ। ਧੜਕਦੀ ਜ਼ਿੰਦਗੀ, ਦਿਨ ਚੜ੍ਹਨ ਤਕ ਮੈਂ ਵੀ ਇਨ੍ਹਾਂ ਨਾਲ ਦੋਸਤੀ ਗੰਢ ਲਈ ਸੱਤਰ ਇਕਹਤਰ ਸਾਲੇ ਬੁੱਢੇ ਨੇ। ਮਿਸ ਵਰਸ਼ਾ ਭੱਟ ਇਹਨਾਂ ਚੋਂ ਸੁਰੀਲੀ ਅਤੇ ਉਨਮੁਕਤ ਗਾਉਂਦੀ ਆਈ। ਸਿਤਵਤ ਇਕ ਮੁਸਲਿਮ ਲੜਕੀ ਇਹਨਾਂ ਸਭਨਾਂ ਚੋਂ ਗੋਰੀ, ਸੁੰਦਰ ਤੇ ਸੁਵਕਤਾ। ਪੁਰਸ਼ ਮੈਂਬਰ ਵੀ ਸਲੀਕੇਦਾਰ, ਪਰਾਂਜਪੇ ਉਨ੍ਹਾਂ ਦਾ ਮੁਖੀ, ਅੰਜੁਲੀ ਸ਼ੇਰ ਲੇਕਰ, ਸਵਾਂਤੀ ਮੁਖਰਜੀ, ਪ੍ਰਸ਼ਾਂਤ ਤੇ ਰੰਜਨਾ ਪੰਡਿਤ ਆਦਿ।

ਦਿਨ ਦਾ ਸਫ਼ਰ ਮੁਕਦਿਆਂ ਪਤਾ ਨ ਲਗਾ।

## ਪੂਨਾ ਸ਼ਹਿਰ

ਮਹਾਰਾਸ਼ਟਰ ਦੀ ਗਰਮੀਆਂ ਦੀ ਰਾਜਧਾਨੀ ਪੂਨਾ, ਫਿਲਮੀ ਹਸਤੀਆਂ ਦਾ ਮਨ ਭਾਂਦਾ ਸਥਾਨ, ਅਚਾਰਯ ਰਜਨੀਸ਼ ਵਰਗੇ ਵਿਦਵਾਨਾਂ ਦੇ ਆਸ਼ਰਮਾਂ ਦਾ ਕੇਂਦਰ, ਦੇਸ਼ ਦੇ ਰੇਸ ਕੋਰਸਾਂ ਚੋਂ ਆਕਰਸ਼ਨ ਰਖਣ ਵਾਲਾ, ਸਾਦਾ, ਸੁਥਰਾ, ਉਚਾਣਾਂ-ਨਿਵਾਣਾਂ ਵਿਚ ਛੋਟੀਆਂ ਪਹਾੜੀਆਂ ਨਾਲ ਘਿਰਿਆ, ਸੁਖਾਵੇਂ ਮੌਸਮ ਦਾ ਸ਼ਹਿਰ !

ਮੈਂ ਏਥੇ ਨਵੇਂ ਬਣੇ ਹਰਮਜ਼ ਅਪਾਰਟਮੈਂਟਸ ਦੇ ਹੇਠਲੇ ਫਲੈਟਾਂ ਚੋਂ ਸ. ਸੁਰਜੀਤ ਸਿੰਘ-ਰੇਸ਼ਮ ਕੌਰ ਦੇ ਘਰ ਜਾ ਉਤਰਿਆ। ਇਹ ਵੇਖ ਕੇ ਮੈਨੂੰ ਖੁਸ਼ੀ ਹੋਈ ਕਿ ਰਿਕਸ਼ੇ ਵਗੈਰਾ ਤਾਂ ਏਥੇ ਕੋਈ ਨਹੀਂ ਸਨ ਪਰ ਥ੍ਰੀ ਵੀਲ੍ਹਰ ਬਹੁਤ ਵਧੀਆ ਹਾਲਤ ਵਿਚ। ਮੇਰੇ ਸੁਆਗਤ ਹਿਤ ਘਰ ਵਿਚ ਕੇਵਲ ਬੀਬੀ ਰੇਸ਼ਮ ਕੌਰ ਹੀ ਸੀ। ਥੋੜੇ ਚਿਰ ਬਾਅਦ ਸ. ਸੁਰਜੀਤ ਸਿੰਘ ਆਏ। ਉਹ ਏਥੇ 'ਆਟੋ ਟ੍ਰੇਡਰਜ਼' ਨਾਂ ਦੀ ਦੁਕਾਨ ਕਰਦੇ, ਮੋਟਰ ਸਾਈਕਲ, ਸਕੂਟਰ ਵੇਚਦੇ ਖਰੀਦਦੇ ਹਨ।

ਪ੍ਰਸ਼ਾਦ ਪਾਣੀ ਛਕਦਿਆਂ ਮੈਂ ਇਹਨਾਂ ਨੂੰ ਆਪਣੇ ਆਉਣ ਦਾ ਮਨੋਰਥ ਦੱਸਿਆ। ਇਹਨਾਂ ਸਭ ਤਰ੍ਹਾਂ ਦਾ ਪ੍ਰਬੰਧ ਕਰਨ ਦੀ ਜ਼ਿਮੇਵਾਰੀ ਲੈ ਲਈ ਡਾ: ਬਾਲ ਕ੍ਰਿਸ਼ਨ ਨੂੰ ਮਿਲਾਣ ਦੀ। ਮੈਂ ਆਰਾਮ ਕਰਨ ਦੇ ਚਕਰ ਵਿਚ ਪੈ ਗਿਆ।

## 4 ਅਪਰੈਲ 1980, ਸ਼ੁਕਰਵਾਰ
## ਪੂਨਾ (ਮਹਾਰਾਸ਼ਟਰ)

### ਡਾ: ਬਾਲ ਕ੍ਰਿਸ਼ਨ

ਇਸ ਸੱਜਣ ਨੂੰ ਮਿਲਣ ਖ਼ਾਤਰ ਮੈਂ ਦਿੱਲੀਓਂ 1591 ਕਿਲੋਮੀਟਰ ਸਫ਼ਰ ਕਰਕੇ ਪੂਨਾ ਪਹੁੰਚਿਆ ਸਾਂ। ਡਾਕਟਰ ਨੇ ਫੋਨ ਉਤੇ ਸਾਖਿਆਤਕਾਰ ਦਾ ਸਮਾਂ 9 ਤੋਂ 10 ਵਿਚਾਲੇ ਨਿਸਚਿਤ ਕੀਤਾ। ਉਸਨੇ ਸ. ਸੁਰਜੀਤ ਸਿੰਘ ਦੀ ਦੁਕਾਨ, ਸੋਮਵਾਰ ਪੀਰ ਇਲਾਕੇ ਵਿਚ, 'ਆਟੋ ਟ੍ਰੇਡਰਜ਼' ਵਿਚ ਮਿਲਣਾ ਤੈ ਕੀਤਾ।

ਜਦੋਂ ਮੈਂ ਸ. ਸੁਰਜੀਤ ਸਿੰਘ ਨਾਲ ਉਸਦੀ ਦੁਕਾਨ ਤੇ ਮੁਕੱਰਰ ਵਕਤ ਤੇ ਪਹੁੰਚਾ ਤਾਂ ਮੇਰੇ ਅਖ਼ਬਾਰ ਪੜ੍ਹਦਿਆਂ ਤੇ ਇਕ 70 ਵਰ੍ਹਿਆਂ (ਹਮ ਉਮਰ) ਦਾ ਆਦਮੀ ਪਾਸ ਆ ਖਲੋਤਾ। ਕੱਲ੍ਹ ਦੀ ਪਹਿਨੀ ਧੋਤੀ, ਮਦਰਾਸੀਆਂ ਵਾਂਗ ਲਪੇਟੀ, ਸਫ਼ੈਦ ਕਮੀਜ਼ ਅਤੇ ਫਿੱਟੇ ਹੋਏ ਕਾਲੇ ਰੰਗ ਦੀ ਟੋਪੀ ਸਿਰ ਤੇ ਰੱਖੀ। ਮੈਂ ਉਪਰ ਨਜ਼ਰ ਕੀਤੀ ਤਾਂ 3-4 ਦਿਨਾਂ ਦੇ ਵਧੇ ਹੋਏ ਵਾਲਾਂ ਵਾਲੀ ਦਾੜ੍ਹੀ ਵਾਲਾ ਸਾਂਵਲਾ ਤੇ ਭਰਵੇਂ ਸਰੀਰ ਵਾਲਾ ਦਰਮਿਆਨੇ ਕੱਦ ਦਾ ਇਹ ਆਦਮੀ ਮੇਰੀ ਪਛਾਣ ਵਿਚ ਆ ਗਿਆ।

ਮੈਨੂੰ ਵਿੰਹਦਿਆਂ ਹੀ ਕਹਿਣ ਲਗਾ : ਡਾ: ਬਾਲ ਕ੍ਰਿਸ਼ਨ। 1960 ਦੇ ਸਾਲਾਂ ਵਿਚ 100/- ਫ਼ੀਸ ਲੈਣ ਵਾਲਾ ਘੋੜਿਆਂ ਦਾ ਡਾਕਟਰ, ਕਿੰਨਾ ਸਾਦਾ, ਕਿੰਨਾ ਲੋਕਾਚਾਰ ਤੋਂ ਬੇਪਰਵਾਹ !

ਡਾਕਟਰ ਨੇ ਮੇਰੇ ਨਾਲ ਕੇਵਲ 10-15 ਮਿੰਟ ਹੀ ਗੱਲਬਾਤ ਕੀਤੀ। ਉਸਦਾ ਸੰਬੰਧਤ ਤੱਤ ਡਾਕਟਰ ਦੀ ਆਪਣੀ ਜ਼ਬਾਨ ਵਿਚ, ਧਿਆਨ ਨਾਲ ਪੜ੍ਹਿਆਂ ਅਰਥ ਭਾਵ ਸਮਝ ਆ ਜਾਵੇਗਾ।

### ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਾਰੇ

"ਕਿਆ ਬੋਲੇਂ", ਘੋੜੇ ਕੇ ਬਾਰੇ ਮੇਂ ਬੋਲੋ, ਬਾਈਮਿੰਟ ਕੇ ਬਾਰੇ ਮੇਂ ਬੋਲੋ, ਵੁਹ ਏਕਦਮ ਐਕਸਪਰਟ ਥਾ। ਜੋ ਘੋੜਾ ਦੇਖਤਾ ਥਾ, ਬੀਚ ਮੇਂ ਜ਼ਿਆਦਾ ਨਹੀਂ ਆਤਾ ਥਾ। ਜ਼ਿਆਦਾ ਬੜੇ ਬੜੇ ਘੋੜੇ ਨਹੀਂ ਲੇਤਾ ਥਾ। ਵੁਹ ਸਭ ਕੋ ਦੇਖਤਾ ਥਾ ਅਪਨੇ ਮਨ ਸੇ। ਜੋ ਅੱਛਾ ਨਹੀਂ ਬੋਲਤਾ ਥਾ ਉਨਕਾ ਵਿਰੋਧ। ਜੁ (ਮੈਂ) ਅਪਨੇ ਦਿਲ ਸੇ ਕੀਆ ਵੁਹ ਕਭੀ ਠੀਕ ਨਹੀਂ ਹੁਆ। ਉਨ ਕੀ ਉਪੀਨੀਅਨ (ਰਾਇ) ਕਾ ਜੋ ਫ਼ਰਕ ਥਾ, ਹਮੇਸ਼ਾ ਸਤਿਗੁਰੂ ਜੀ ਕੀ ਉਪੀਨੀਅਨ ਠੀਕ ਥਾ। ਦੂਸਰੇ ਲੋਗ ਲਾਖੋਂ ਰੁਪੈ ਕਾ (ਮਾਲ ਲੇਤੇ ਥੇ) ਮਹਾਰਾਜਾ ਮੋਰਵੀ ਬੋਲੋ, ਮਹਾਰਾਜਾ ਕਸ਼ਮੀਰ ਬੋਲੋ, ਮਹਾਰਾਜਾ ਗਵਾਲੀਅਰ ਬੋਲੋ, ਵੁਹ ਲੋਗ ਬੜਾ ਬੜਾ ਘੋੜਾ ਲੇਤਾ ਥਾ, ਯਿਹ ਅੱਛਾ ਹੈ, ਯਿਹ ਅੱਛਾ ਹੈ। ਜਬ ਸਤਿਗੁਰੂ ਜੀ ਨੇ ਬੋਲਾ, ਉਨ ਲੋਗੋਂ ਨੇ ਲੀਆ, ਤੋ ਉਨ ਲੋਗੋਂ ਕੋ ਅੱਛਾ ਲਗਾ। ਜੋ ਘੋੜਾ ਉਨ (ਸਤਿਗੁਰੂ ਜੀ) ਕਾ ਮਨ ਪਸੰਦ ਨਹੀਂ ਥਾਂ, ਐਸੇ ਘੋੜੇ ਕੋ ਜਬ ਕਿਸੀ ਕਾਰਨ, ਉਨ ਕੀ ਬੁਕ (ਕਿਤਾਬ, ਪੇਡਿਗਰੀ-ਨਸਲ ਆਦਿ ਦੀ) ਪੜ੍ਹਨੇ ਸੇ, ਜ਼ਿਆਦਾ ਪੈਸਾ ਦੇਕਰ ਲੀਆ ਵੁਹ ਕਭੀ ਕੋਈ ਅੱਛਾ ਨਹੀਂ ਹੁਆ।

ਘੋੜੇ ਕਾ ਅੰਦਰ ਦੇਖਨੇ ਕਾ ਉਨ ਕਾ ਕੁਛ ਖਿਆਲ ਥਾ। ਉਨ ਕਾ ਜੱਜਮੈਂਟ (ਨਿਰਨਾ) ਕੁਛ ਐਸਾ ਥਾ, ਹਮ ਬਤਾ ਨਹੀਂ ਸਕਤੇ ਕਿਉਂ, ਇਸ ਕਾ ਪੱਚਾਸ ਹਜ਼ਾਰ ਦੋ, ਇਸ ਕਾ ਇਤਨਾ ਦੋ, ਕਿਉਂ ? ਉਨਕਾ ਉਪੀਨੀਅਨ (ਰਾਇ) ਹੋਤਾ ਥਾ, ਹਮੇਸ਼ਾ ਕਾਰਨ ਸੇ ਹੋਤਾ ਥਾ। ਏਕਦਮ ਪੱਕਾ ਹੋਤਾ ਥਾ।

ਘੋੜਾ ਸਮਝਨੇ ਮੇਂ ਹਮ ਭੀ ਪੱਚਾਸ ਸਾਲ ਨਿਕਾਲਾ। ਘੋੜੋਂ ਕੇ ਬੀਚ ਮੇਂ ਖ਼ੁਦ ਕਾਮ ਕਰਤਾ ਥਾ, ਲੋਗੋਂ ਕੋ ਭੀ ਜਾਨਤਾ ਥਾ, ਫਿਰ ਭੀ ਇਨ (ਗੁਰੂ ਜੀ) ਕੇ ਮਾਫ਼ਕ ਘੋੜੇ ਜਾਨਨੇ ਵਾਲਾ ਔਰ ਕੋਈ ਨਹੀਂ ਥਾ, ਕੋਈ ਨਹੀਂ ਥਾ।

ਫਾਟੀ ਟੂ (1942) ਸੇ ਮੈਂ ਉਨ ਕੋ ਜਾਨਤਾ ਥਾ... ਜਬ ਉਨ੍ਹੋਂ ਨੇ ਹਮ ਕੋ ਬੁਲਾਇਆ, ਉਸ ਟਾਈਮ ਪਰ, ਕਮ ਸਿ ਕਮ ਛੇ ਆਰਮੀ ਆਫੀਸਰ, ਕਰਨਲ ਹੋ, ਬ੍ਰਿਗੇਡੀਅਰ ਹੋ...ਬੰਬੇ ਏਰੀਆ ਮੇਂ ਸੇ ਤੀਨ ਚਾਰ ਲੋਗ ਥੇ, ਕਲਕਤਾ ਮੇਂ ਕੇ ਦੋ ਤੀਨ ਥੇ ਸਬ ਲੋਗ ਘੋੜੋਂ ਕੋ ਦੇਖਨੇ-ਬੇਚਨੇ ਵਾਲੇ ਥੇ, ਸਭ ਕੇ ਬੀਚ ਮੇਂ ਸੇ ਹਮਾਰਾ ਕਾਮ ਅਛਾ ਲਗਾ, ਤਬ ਹੀ ਉਨ੍ਹੋਂ ਨੇ ਹਮ ਕੋ ਬੁਲਾਇਆ ਥਾ। ਵੋਹ (ਸਤਿਗੁਰੂ ਜੀ) ਸਬ ਘੋੜੋਂ ਕੀ ਵਾਚ (ਚੌਕਸੀ) ਕਰਤਾ ਥਾ। ਏਕ ਏਕ ਘੋੜੇ ਕਾ ਉਨ ਕੋ ਪਤਾ ਥਾ ਕਿ ਉਸ ਮੇਂ ਕਿਆ ਅੱਛਾ, ਕਿਆ ਬੁਰਾ ਹੈ।...ਚਾਰ ਆਦਮੀ ਔਰ ਭੀ ਉਪੀਨੀਅਨ ਦੇਤਾ ਥਾ, ਇਨ ਕੀ ਅਪਨੀ ਉਪੀਨੀਅਨ ਭੀ ਹੋਤੀ ਥੀ। ਵੁਹ ਜੋ ਉਪੀਨੀਅਨ ਬਨਾਤਾ ਥਾ ਘੋੜੇ ਕੇ ਬਾਰੇ ਮੇਂ ਥਾ, ਘੋੜੇ ਕੀ ਡਾਕਟਰੀ ਬਾਰੇ ਮੇਂ ਨਹੀਂ ਥਾ। ਵੁਹ ਕੋਈ ਮੈਡੀਸੀਨ ਕੇ ਬਾਰੇ ਮੇਂ ਨਹੀਂ ਕਹਿਤੇ ਥੇ। ਵੁਹ ਐਸਾ ਨਹੀਂ ਬੋਲਤੇ ਥੇ ਕਿ ਹਮ ਡਾਕਟਰ ਹੈਂ, ਆਪ ਲੋਗੋਂ ਸੇ ਜ਼ਿਆਦਾ ਜਾਨਤੇ ਹੈਂ। ਐਸਾ ਕਭੀ ਨਹੀਂ ਬੋਲਤੇ ਥੇ।

ਜੋ ਘੋੜਾ ਜਾਨਤਾ ਹੈ ਵੁਹ ਘੋੜਾ ਹੀ ਜਾਨਤਾ ਹੈ। ਜੋ ਡਿਸੀਜ਼ਜ਼ (ਬਿਮਾਰੀਆਂ) ਜਾਨਤਾ ਹੈ ਵੁਹ ਡਿਸੀਜ਼ਜ਼ ਹੀ ਜਾਨਤਾ ਹੈ। ਦਵਾਈ ਦੇ ਸਕਤਾ ਹੈ। ਇੰਜੈਕਸ਼ਨ ਲਗਾ ਸਕਤਾ ਹੈ। ਘੋੜਾ ਦੇਖ ਕਰ, ਯਿਹ ਬਤਾਨਾ ਕਿ ਵੁਹ ਅੱਛਾ ਹੈ ਯਾ ਬੁਰਾ ਹੈ, ਐਸਾ ਕਹਿਨੇ ਕਾ ਉਨਕਾ (ਡਾਕਟਰ ਦਾ) ਤਾਅਲਕ ਨਹੀਂ ਹੈ।

ਸਤਿਗੁਰੂ ਜੀ ਕੇ ਸਾਮਨੇ ਘੋੜੇ ਕੇ ਸਾਥ ਕੁਛ ਏਕਦਮ ਖੁਲ੍ਹਾ ਹੋਤਾ ਥਾ।

ਸਤਿਗੁਰੂ ਜੀ ਘੋੜੋਂ ਕੇ ਸਾਥ ਬਹੁਤ ਪ੍ਰੇਮ ਕਰਤੇ ਥੇ।

ਅਤੇ ਅਸੀਂ, ਸ਼ਾਮ ਨੂੰ 6-7 ਦੇ ਵਿਚਾਲੇ ਫੇਰ ਮਿਲਣ ਲਈ ਵਿਛੜ ਗਏ।

## ਪੂਨਾ ਘੁੰਮਣ

ਸ. ਸੁਰਜੀਤ ਸਿੰਘ ਨੇ ਪ੍ਰਸ਼ਾਦ ਪਾਣੀ ਉਪਰੰਤ, ਆਪਣੇ ਕਾਰੋਬਾਰ ਚੋਂ ਡੇਢ ਕੁ ਘੰਟਾ ਸਮਾਂ ਕੱਢ ਕੇ, ਮੈਨੂੰ ਮੋਟਰ ਸਾਈਕਲ ਪਿੱਛੇ ਬਹਾ ਪੂਨਾ ਦਾ ਇਕ ਰਾਊਂਡ (ਚੱਕਰ) ਮਾਰਿਆ।

ਸੁਰਜੀਤ ਸਿੰਘ ਮੇਰੇ ਨਾਲ ਜਾਣਕਾਰੀ ਭਰਪੂਰ ਗੱਲਾਂ ਵੀ ਕਰੀ ਜਾਂਦੇ ਸਨ : ਮਹਾਰਾਸ਼ਟਰ ਦੇ ਲੋਕ ਮੂੰਹ ਦੇ ਮਿਠੇ ਹਨ, ਪਰ ਮਤਲਬੀ ਵੀ ਪੱਕੇ ਹਨ। ਮਤਲਬ ਨਿਕਲਿਆਂ ਹੀ ਅੱਖਾਂ ਵਖਾਣ ਲਗ ਪੈਂਦੇ ਹਨ ਜਾਂ ਰਾਹ ਹੀ ਛਡ ਜਾਂਦੇ ਹਨ। ਇਹ

ਐਸ਼ ਖੋਰੇ ਵੀ ਬੜੇ ਹਨ। ਇਹਨਾਂ ਦੇ ਮੁੰਡੇ ਕੁੜੀਆਂ ਜਿਵੇਂ ਤੇ ਜਿਥੇ ਚਾਹੁਣ ਕਰੀ ਫਿਰਦੇ ਹਨ। ਬਹੁਤ ਗਰੀਬ ਲੋਕ ਵੀ ਹਨ ਤੇ ਪੈਸੇ ਵਾਲੇ ਜੋ ਹਨ ਉਹ ਬਹੁਤ ਅਮੀਰ ਹਨ। ਅੱਜ ਕੱਲ ਪੂਨੇ ਵਿਚ ਫਲੈਟ (ਕਈ ਕਈ ਛੱਤਾਂ ਦੇ ਮਕਾਨ, ਜਿਨ੍ਹਾਂ ਚੋਂ ਇਕ ਫਲੈਟ ਇਕ ਵੱਸੋਂ ਦੇ ਕੰਮ ਆ ਜਾਂਦਾ ਹੈ) ਖੜੇ ਕਰਕੇ ਵੇਚਣ ਦਾ ਕਾਰੋਬਾਰ ਜ਼ੋਰਾਂ ਤੇ ਹੈ। ਏਥੋਂ ਦਾ ਮੌਸਮ ਨਾ ਬਾਹਲਾ ਗਰਮ ਨਾ ਠੰਢਾ।

ਪੂਨਾ ਮੈਨੂੰ ਖੁਸ਼ਕ ਖੁਸ਼ਕ ਲਗਾ। ਪੂਨਾ ਯੂਨੀਵਰਸਿਟੀ, ਐਗਰੀਕਲਚਰ ਕਾਲਿਜ, ਕਈ ਨਾਵਾਂ ਤੇ ਹੋਰ ਕਾਲਿਜ। ਹਰੇਵਾਈ ਅਤੇ ਫੁੱਲਾਂ ਦੇ ਦੀਦਾਰ ਕਰਦਿਆਂ ਵੀ ਖੁਸ਼ਕੀ ਦਾ ਅਹਿਸਾਸ ਹੁੰਦਾ ਰਹਿੰਦਾ ਹੈ। ਆਮ ਆਦਮੀਆਂ ਦੇ ਖਪਰੈਲਾਂ ਤੇ ਢਾਲਵੀਆਂ ਛੱਤਾਂ ਵਾਲੇ ਮਕਾਨ। ਫਲੈਟ ਹੀ ਫਲੈਟ। ਆਧੁਨਿਕ ਬਿਲਡਿੰਗਾਂ ਸੁੰਦਰ। ਸੜਕਾਂ ਪੱਧਰੀਆਂ ਤੇ ਸਾਫ਼। ਗੱਡੀਆਂ ਕਾਰਾਂ ਵੀ ਬਹੁਤ। ਧੋਬੀਆਂ ਦੀਆਂ ਝੁਗੀਆਂ ਮੈਂ ਉਤਰ ਕੇ ਵੇਖੀਆਂ, ਸਾਫ਼ ਸੁਥਰੀਆਂ। ਸੌਣ ਬਹਿਣ ਭੁੰਜੇ ਹੀ।

ਪੂਨਾ ਵਿਚ ਦੋ ਦਰਿਆ ਵੀ। ਅੱਜ ਕੱਲ ਸੁੱਕੀ ਹਾਲਤ ਵਿਚ ਵਗਦੇ ਹਨ। ਨਾਮ ਹਨ ਮੁੱਲਾ ਤੇ ਮੁੱਠਾ। ਇਹਨਾਂ ਦਾ ਸੰਗਮ ਵੀ ਸ਼ਹਿਰ ਦੇ ਅੰਦਰ ਹੀ ਹੈ। ਏਥੋਂ ਦੋ ਅੰਗਰੇਜ਼ੀ ਅਤੇ ਚਾਰ ਮਰਾਠੀ ਬੋਲੀ ਦੇ ਅਖ਼ਬਾਰ ਛਪਦੇ ਹਨ। ਦਿੱਲੀ ਵਰਗੇ ਮੋਟੇ ਤੀਵੀਆਂ ਮਰਦ ਕਿਤੇ ਨਹੀਂ ਦਿਸਦੇ, ਸਭ ਸੂਤਵੇਂ। ਇਕਹਿਰੇ ਜਾਂ ਭਰਵੇਂ ਬਦਨ। ਨਵੇਂ ਮੁੰਡੇ ਕੁੜੀਆਂ ਫੈਸ਼ਨ ਪ੍ਰਸਤੀ ਦੀ ਮਾਰ ਹੇਠ। ਪੁਰਾਣੀਆਂ ਤੀਵੀਆਂ ਧੋਤੀ ਦਾ ਅੰਤਮ ਲੜ ਲਾਂਗੜ ਮਾਰ ਪਿਛੇ ਟੰਗਦੀਆਂ ਹਨ। ਗਰਮੀ ਕੱਲ ਵੀ ਪ੍ਰਤੀਤ ਹੁੰਦੀ ਰਹੀ, ਤਪਸ਼ ਅੱਜ ਵੀ ਆਪਣੀ ਹੋਂਦ ਜਤਲਾਂਦੀ ਹੈ।

## ਡਾ: ਬਾਲ ਕ੍ਰਿਸ਼ਨ ਨਾਲ ਦੁਬਾਰਾ

ਸ਼ਾਮੀਂ 6 ਵਜੇ ਸ. ਸੁਰਜੀਤ ਸਿੰਘ ਮੋਟਰ ਸਾਈਕਲ ਤੇ ਆਪਣੇ ਫਲੈਟ ਤੋਂ ਮੈਨੂੰ ਲੈਣ ਆਏ। ਜਦੋਂ ਅਸੀਂ 'ਆਟੋ ਟ੍ਰੇਡਰਜ਼' ਲਈ ਸੋਮਵਾਰ ਪੀਠ ਦੇ ਕੋਨੇ ਤੇ ਗਏ ਤਾਂ ਬਰਸਾਤ ਸ਼ੁਰੂ ਹੋ ਗਈ। ਦੁਕਾਨ ਵਿਚ ਵੜਦਿਆਂ ਹੀ ਛੱਜੀਂ ਖਾਰੀਂ ਮੀਂਹ ਵੱਸਣ ਲਗ ਪਿਆ। ਮਿੰਟਾਂ ਵਿਚ ਹੀ ਸੜਕਾਂ, ਨਹਿਰਾਂ ਦਾ ਰੂਪ ਧਾਰ ਪਾਣੀ ਨਿਵਾਣਾਂ ਨੂੰ ਪੁਚਾਣ ਲਗੀਆਂ। ਨਾਲ ਹੀ ਤੇਜ਼ ਹਵਾ ਅਤੇ ਬਿਜਲੀ ਦੀ ਕੜਕੜ। ਮੋਹਲੇਧਾਰ ਵਰਖਾ ਵਿਚ ਇਕ ਕਾਰ ਦੁਆਰ ਅਗੇ ਆ ਕੇ ਰੁਕੀ। ਡਾ: ਬਾਲ ਕ੍ਰਿਸ਼ਨ ਕਾਰ ਵਿਚੋਂ ਸਹਿਜ ਨਾਲ ਨਿਕਲੇ। ਸਾਡੇ ਪਾਸਿਓਂ ਗਈ ਛਤਰੀ ਦੀ ਓਟ ਵਿਚ ਭਿੱਜਦੇ ਭਿਜਾਂਦੇ ਸਾਡੇ ਪਾਸ ਆ ਗਏ। ਸਵੇਰ ਵਾਲੀ ਵੇਸ਼ ਭੂਸ਼ਾ ਵਿਚ ਹੀ।

## ਯੋਗਤਾ

ਗੱਲਬਾਤ ਦੇ ਆਰੰਭ ਹੋਣ ਤੇ ਡਾ: ਬਾਲ ਕ੍ਰਿਸ਼ਨ ਨੇ ਦੱਸਿਆ : ਅਬ ਮੇਰੀ ਆਯੂ ਸੈਵੈਂਨਟੀ (70 ਸਾਲ) ਹੈ। ਪਿਤਾ ਕਾ ਨਾਮ ਸਵਾਮੀ ਨਾਥ ਸ਼ਾਸਤਰੀ ਹੈ। ਹਮ ਨੇ ਲਾ ਐਜੂਕੇਸ਼ਨ ਪਾਸ ਕੀਆ ਹੈ। ਆਰਡਨਰੀ ਗ੍ਰੈਜੂਏਟ ਹੈਂ। ਵੈਟਰਨਰੀ ਗ੍ਰੈਜੂਏਟ ਹੈਂ ਮੈਥੇਮੈਟਿਕ ਗ੍ਰੈਜੂਏਟ ਹੈਂ। ਮੈਨੇ ਅਪਨੀ ਸਬ ਸਿਕਸ਼ਾ ਮਦਰਾਸ ਮੇਂ ਲੀ ਹੈ।

ਹਮਾਰਾ ਜਨਮ ਕੇਰਲਾ ਕਾ ਹੈ। ਜਿਧਰ ਹਮਾਰਾ ਬਾਪ ਗਵਰਨਮੈਂਟ ਕੀ ਸਰਵਿਸ ਕਰਤਾ ਥਾ ਟ੍ਰਿਵੇਂਡ੍ਰਮ ਮੇਂ। ਮੇਰਾ ਬਾਪ ਪੁਲਿਸ ਸੁਪ੍ਰੀਟੈਂਡੈਂਟ ਥਾ। ਹਮਾਰਾ ਜਨਮ ਇਧਰ ਹੀ ਹੋ ਗਇਆ ਥਾ। ਤਾਮਿਲਨਾਡੂ ਪ੍ਰਾਵਿੰਸ ਮੇਂ ਹਮਾਰਾ ਤਿਜੋਰ ਡਿਸਟ੍ਰਿਕਟ ਹੈ। ਯਹਾਂ ਹਮਾਰਾ ਬਾਪ, ਬਾਪ ਕਾ ਬਾਪ ਸਬ ਰਹਤੇ ਥੇ। ਮਦਰਟੰਗ (ਮਾਤ੍ਰੀ ਭਾਸ਼ਾ) ਤਮਿਲ ਹੈ।

## ਸਤਿਗੁਰੂ ਜੀ ਨਾਲ ਸੰਬੰਧ

ਮੇਰਾ ਜੀਵਨ ਨਗਰ ਜਾਨਾ 1960 ਮੇਂ ਚਾਲੂ ਹੋ ਗਇਆ। 1965-66 ਤਕ 8-10 ਟ੍ਰਿਪ (ਵਾਰੀਆਂ) ਉਧਰ ਗਇਆ ਹੂੰ। ਉਨ (ਸਤਿਗੁਰੂ ਜੀ) ਕੇ ਬਾਰੇ ਮੇਂ ਸਬ ਸਟੱਡਜ਼ (ਘੋੜ ਸ਼ਾਲਾਵਾਂ) ਮੇਂ ਗਇਆ। ਬੈਂਗਲੋਰ ਗਇਆ, ਭੋਪਾਲ ਗਇਆ, ਘੋੜੀ ਵਗੈਰਾ ਦੇਖਨੇ ਕੇ ਲੀਏ, ਉਨ ਕੇ ਖਰੀਦ ਕਰਨੇ ਸੇ ਆਗੇ। ਜਬ ਘੋੜੀ ਵਗੈਰਾ ਖਰੀਦਨੀ ਹੋਤੀ ਥੀ।

ਉਨ (ਸਤਿਗੁਰੂ ਜੀ) ਕਾ ਸੁਭਾਵ ਤੋ ਬਹੁਤ ਅੱਛਾ ਥਾ। ਵੁਹ ਮਹਾਨਪੁਰਸ਼ ਥੇ। ਜਬ ਹਮ ਬਹੁਤ ਛੋਟਾ ਥਾ, ਹਮਾਰੀ ਉਮਰ ਤੀਸ ਕੇ ਅੰਦਰ ਹੋਗੀ, ਵੁਹ ਸਾਠ ਕੇ ਹੋਂਗੇ। ਜਬ ਮੈਂ 1942 ਮੇਂ ਮਿਲਾ ਉਨ ਕੋ ਵੁਹ ਬਹੁਤ ਪ੍ਰਭਾਵਸ਼ਾਲੀ ਨਜ਼ਰ ਪੜੇ। ਬਹੁਤ ਅੱਛੇ ਲਗੇ। ਮੇਰੇ ਸਾਥ ਜੋ ਭੀ ਬਾਤ ਉਨ੍ਹੋਂ ਨੇ ਕੀ ਉਸ ਪਰ ਪੂਰੇ ਉਤਰੇ।

## ਘੋੜਿਆਂ ਬਾਰੇ ਜ਼ਿਮੇਵਾਰੀ

ਮੈਂ ਜਬ ਘੋੜੇਂ ਕੇ ਲੀਏ ਜੀਵਨ ਨਗਰ (ਸਰਸਾ) ਜਾਤਾ ਥਾ ਤੋ ਜੋ ਉਨਕਾ ਜਮਾਦਾਰ ਥਾ, ਉਸ ਕੋ ਸਬ ਕਾਮ ਸਿਖਾਤਾ ਥਾ, ਕਰਵਾਤਾ ਥਾ। (ਸੰਤ ਕਰਮ ਸਿੰਘ ਮੁਨੀਮ ਨੂੰ ਜਮਾਦਾਰ ਕਿਹਾ ਹੈ।) ਵੋਹ ਸਬ ਬਾਤੇਂ ਲਿਖ ਭੀ ਲੇਤਾ ਥਾ। ਜੋ ਨਾਲ ਬੰਦੀ (ਜੋਗਾ ਸਿੰਘ ਸਿਆਹੜੀਆ) ਕਰਤਾ ਥਾ ਤੁਸ ਕੋ ਭੀ ਸਮਝਾਇਆ ਕਿ ਫੌਜ ਮੇਂ ਘੋੜੇ ਕੀ ਨਾਲ ਬੰਦੀ ਕੈਸੇ ਕੀ ਜਾਤੀ ਹੈ।

ਮੈਂ ਜਬ ਜੀਵਨ ਨਗਰ ਜਾਤਾ ਥਾ ਤੋ ਯਿਹ ਦੇਖਤਾ ਥਾ ਕਿ ਘੋੜੀ ਮਿਲਾਨੇ ਲਾਇਕ ਹੈ ਯਾ ਨਹੀਂ। ਯਿਹ ਦੇਖਨਾ ਕਿ ਘੋੜੀ ਗਾਭਨ ਹੈ ਯਾ ਨਹੀਂ (ਅੰਦਰ ਹੱਥ ਪਾ ਕੇ) ਗਾਭਨ। ਜੋ ਗਾਭਨ ਭੀ ਨਹੀਂ, ਮਿਲਤੀ ਭੀ ਨਹੀਂ ਤੋ ਕਿਆ ਕਰਨਾ ਹੈ। ਉਸ ਮੇਂ ਕਿਆ ਨੁਕਸ ਹੈ। ਸਬ ਤਰਫ਼ ਕੇ ਦੇਖਨਾ ਉਸ ਕੀ ਤਬੀਅਤ ਠੀਕ ਹੈ, ਕੰਡੀਸ਼ਨ ਠੀਕ ਹੈ। ਉਸ ਕੋ ਸੰਭਾਲਨੇ ਮੇਂ ਜੋ ਅੱਛਾ ਬੁਰਾ ਹੈ ਵੋਹ ਭੀ ਦੇਖਨਾ, ਬਤਾਨਾ।

## ਘੋੜੀ ਦੀ ਵਿਸ਼ੇਸ਼ਤਾ

ਗਾਭਨ ਘੋੜੀ ਕੇ ਬਾਰੇ ਮੇਂ 30 ਦਿਨ ਮੇਂ ਬਹੁਤ ਸਾਫ਼ ਹੋ ਜਾਤਾ ਹੈ। ਲੇਕਿਨ ਗਾਭਨ ਹੋਨੇ ਕੇ ਤੀਸਰੇ ਦਿਨ ਭੀ ਮਾਲੂਮ ਹੋ ਜਾਤਾ ਹੈ ਕਿ ਉਸ ਕੀ ਕੰਡੀਸ਼ਨ (ਅਵਸਥਾ) ਕਿਆ ਹੈ। ਏਕ ਬਾਤ ਸਭ ਆਦਮੀਓਂ (ਔਰਤਾਂ) ਔਰ ਜਾਨਵਰੋਂ ਮੇਂ

ਬਰਾਬਰ ਹੈ। ਜੋ ਨਹੀਂ ਹੈ ਵੋਹ ਘੋੜੀ ਮੇਂ ਹੈ। ਜਬ ਯਿਹ ਮਿਲਤੇ ਹੈਂ ਔਰ ਜੋ ਬਨਤਾ ਹੈ ਵੋਹ ਆਖ਼ਿਰ ਤਕ ਰਹਿ ਜਾਤਾ ਹੈ, ਬੱਚਾ ਆਨੇ ਤਕ ਰਹਿ ਜਾਤਾ ਹੈ। ਘੋੜੀ ਮੇਂ ਜੋ ਸਾਈਕਲ (ਮਹਾਵਾਰੀ ਦਾ ਅਮਲ) ਚਾਲੂ ਰਹਿਤਾ ਹੈ, ਤੀਨ ਤੀਨ ਹਫ਼ਤੇ ਮੇਂ ਵੋਹ ਚਾਲੂ ਹੀ ਰਹਿਤਾ ਹੈ। ਬਾਕੀ ਸਭ ਜਾਨਵਰੋਂ ਮੇਂ ਔਰ ਆਦਮੀ (ਇਸਤਰੀਆਂ) ਮੇਂ ਭੀ ਵੋਹ ਬੰਦ ਹੋ ਜਾਤਾ ਹੈ। ਗਾਭਨ ਹੋਨੇ ਕੇ ਬਾਅਦ ਘੋੜੀ ਮੇਂ ਐਸਾ ਨਹੀਂ ਹੋਤਾ, ਵੋਹ ਚਾਲੂ ਰਹਤਾ ਹੈ। ਚਾਲੂ ਰਹਨੇ ਸੇ ਬੱਚਾ ਭੀ ਰਹੇਗਾ। ਜੋ ਬੱਚਾ ਨਹੀਂ ਹੋਨੇ ਕਾ, ਵੋਹ ਉਸੀ ਦਿਨ ਖ਼ਤਮ ਹੋ ਜਾਏਗਾ। ਅਗਰ ਨਹੀਂ ਹੋਨੇ ਕਾ ਤੋ ਤੀਸ ਦਿਨ ਮੇਂ, ਸਾਠ ਦਿਨ ਮੇਂ ਜਬ ਭੀ ਉਸ ਕਾ ਸਾਈਕਲ ਚਾਲੂ ਹੋਗਾ, ਬੱਚਾ ਰਹੇਗਾ ਹੀ ਪੇਟ ਮੇਂ। ਯੇਹ ਬਾਤ ਘੋੜੀ ਮੇਂ ਪੈਕੂਲੇਅਰ (ਵਿਸ਼ੇਸ਼) ਹੈ ਦੂਸਰੋਂ ਕੀ ਬਜਾਇ। ਮਗਰ ਤੀਨ ਦਿਨ ਮੇਂ ਮਾਲੂਮ ਹੋ ਜਾਤਾ ਹੈ ਕਿ ਘੋੜੀ ਗਾਭਨ ਹੋਨੇ ਕੇ ਰਾਸਤੇ ਮੇ ਹੈ। 90 ਦਿਨ ਤਕ ਗਾਭਨ ਹੋਨੇ ਕੇ ਬਾਅਦ ਭੀ ਸਾਈਕਲ ਚਾਲੂ ਰਹਤਾ ਹੈ।

## ਵਰਤਮਾਨ ਸਤਿਗੁਰੂ ਕੈਸੇ

ਉਪਰ ਲਿਖਤ ਸਾਰੀ ਜਾਣਕਾਰੀ ਮੇਰੀਆਂ ਪੁੱਛਾਂ ਦੇ ਦੌਰਾਨ ਹੀ ਪ੍ਰਾਪਤ ਹੋਈ। ਜੋ ਸਵਾਲ ਮੈਂ ਵਰਤਮਾਨ ਸਤਿਗੁਰੂ ਸ੍ਰੀ ਜਗਜੀਤ ਸਿੰਘ ਜੀ ਦੇ ਬਾਰੇ ਕੀਤੇ ਡਾ: ਬਾਲ ਕ੍ਰਿਸ਼ਨ ਨੇ ਉਨ੍ਹਾਂ ਦੇ ਉੱਤਰ ਇਨ੍ਹਾਂ ਸ਼ਬਦਾਂ ਨਾਲ ਦਿਤੇ।

ਉਨ (ਸਤਿਗੁਰੂ ਜਗਜੀਤ ਸਿੰਘ ਜੀ) ਸੇ ਬਹੁਤ ਦਫ਼ਾ ਮੁਲਾਕਾਤ ਹੂਈ। ਜਬ ਮੈਂ ਜੀਵਨ ਨਗਰ ਜਾਤਾ ਥਾ, ਔਰ ਵੋਹ ਵਹਾਂ ਹੋਤੇ ਤੋ ਜ਼ਰੂਰ ਮਿਲਤੇ। ਦੋ ਚਾਰ ਬਾਤੇਂ ਕਰਤੇ। ਕਭੀ ਕਭੀ ਜਬ ਮੈਂ ਵਹਾਂ ਗਇਆ ਤੋ ਵੋਹ ਨਹੀਂ ਮਿਲੇ। ਦੋਨੋਂ ਭੀ ਨਹੀਂ ਮਿਲੇ। ਬੀਰ ਸਿੰਘ ਜੀ ਭੀ ਨਹੀਂ ਹੋਤੇ ਥੇ। ਮੈਂ ਕਾਮ ਕਰਕੇ, ਬਤਾ ਕਰ, ਆ ਜਾਤਾ ਥਾ।

ਏਕ ਦਫ਼ਾ ਮੈਂ ਉਨ (ਸਤਿਗੁਰੂ ਜਗਜੀਤ ਸਿੰਘ ਜੀ) ਕੀ ਗਾੜੀ ਸੇ ਭੈਨੀ ਸਾਹਿਬ ਤਕ ਗਇਆ। ਵੋਹ ਮੁਝੇ ਬਹੁਤ ਅੱਛੇ ਲਗੇ। ਵੋਹ ਸਿਖੋਂ ਕੇ ਕੈਲੀਬਰ (ਯੋਗਤਾ) ਮੇਂ ਔਰ ਸਪਿਰਚਿਊਲ ਕੈਲੀਬਰ (ਧਾਰਮਿਕ ਅਖ਼ਲਾਕ) ਮੇਂ ਬਹੁਤ ਅੱਛੇ ਹੈਂ। ਜੋ ਮਨ ਮੇਂ ਹੈ ਵੋਹ ਕਰ ਕੇ ਦਿਖਾਣਾ, ਐਸਾ ਆਦਮੀ ਮੁਝੇ ਔਰ ਨਹੀਂ ਮਿਲਾ, ਵੋਹ ਯਿਹ ਕਰਤੇ ਹੈਂ। ਸਾਧੂ ਲੋਗ ਹਿੰਦੂਓਂ ਮੇਂ ਭੀ ਹੈਂ, ਕ੍ਰਿਸ਼ਚਨੋਂ (ਈਸਾਈਆਂ) ਮੇਂ ਭੀ ਮੈਨੇ ਦੇਖੇ ਹੈਂ ਪਰ ਐਸਾ ਨਹੀਂ ਦੇਖਾ ਕਿ ਕੋਈ ਮੂੰਹ ਸੇ ਕਹੇ ਵੁਹੀ ਕਰੇ ਭੀ। ਐਸਾ ਆਦਮੀ ਬਹੁਤ ਕਮ ਪੜਤਾ ਹੈ ਸਭ ਜਾਤ ਮੇਂ। ਪਰ ਯਿਹ ਹੈਂ ਜੁ ਮਨ ਮੇਂ ਹੈ ਵੋਹ ਕਰਕੇ ਦਿਖਾਤੇ ਹੈਂ।

ਮੈਂ ਉਨ ਕੇ ਸਾਥ ਏਕ ਦਫ਼ਾ ਭੈਨੀ ਸਾਹਿਬ ਆਇਆ, ਏਕ ਦਫ਼ਾ ਲੁਧਿਆਨਾ ਸੇ ਬਠਿੰਡਾ ਗਇਆ। ਦੋ ਟਾਈਮ ਉਨ ਕੇ ਸਾਥ ਗਾੜੀ ਮੇਂ ਗਇਆ।

ਪੰਦਰਾਂ ਮਿੰਟ ਹੀ ਮੇਰੀ ਡਾ: ਸਾਹਿਬ ਨਾਲ ਮੁਲਾਕਾਤ ਰਹੀ ਤੇ ਫਿਰ ਅਸੀਂ ਵਿਹਲੇ ਸਾਂ।

ਵਾਤਾਵਰਣ ਇਕਦਮ ਠੰਢਾ ਹੋ ਗਿਆ। ਬਰਸਾਤ ਅੱਛੀ ਤਰ੍ਹਾਂ ਰੁਕਣ ਤੇ, ਅਤੇ ਪਾਣੀ ਦੇ ਵਹਿਣ ਮੁਕਣ ਤੇ ਹੀ ਅਸੀਂ ਹਰਮਜ਼ ਐਪਾਰਟਮੈਂਟ ਵਲ ਜਾ ਸਕੇ।

## 5 ਅਪਰੈਲ 1980, ਸ਼ਨੀਚਰਵਾਰ
## ਕਰਜਦ (ਮਹਾਰਾਸ਼ਟਰ)

ਦਿੱਲੀ ਵਿਚ ਸ. ਭੁਪਿੰਦਰ ਸਿੰਘ ਭੁਰਜੀ ਨੇ ਦੱਸਿਆ ਸੀ ਕਿ ਸ. ਹਰਭਜਨ ਸਿੰਘ ਠੇਕੇਦਾਰ ਦਾ ਬੰਬਈ-ਪੂਨਾ ਦੇ ਦਰਮਿਆਨ ਕਰਜਦ ਵਿਚ ਕੰਮ ਚਲਦਾ ਹੈ। ਉਹਦਾ ਸਾਂਢੂ ਸ. ਬਲਵਿੰਦਰ ਸਿੰਘ ਸਪੁਤਰ ਸੂਬਾ ਹਰਬੰਸ ਸਿੰਘ ਜੀ ਦੋਸ਼ੀ ਲਖਨਊ ਵੀ ਓਥੇ ਕੰਮ ਕਰਦਾ ਹੈ, ਮੈਂ ਆਉਂਦੀ ਵਾਰ ਉਸ ਨੂੰ ਜ਼ਰੂਰ ਮਿਲ ਕੇ ਆਵਾਂ।

ਕੱਲ 6 ਵਜੇ ਮੇਰੇ ਲਈ ਸੀਟ ਰੀਜ਼ਰਵ ਕਰਵਾ ਲਈ ਗਈ ਸੀ, ਮੈਂ ਅੱਜ ਕਰਜਦ ਹੋ ਆਉਣਾ ਠੀਕ ਸਮਝਿਆ। ਉਹ ਗੱਡੀ ਤਾਂ ਲੰਘ ਗਈ, ਮੈਂ 8.30 ਵਜੇ ਵਾਲੀ ਤੇ ਸਵਾਰ ਹੋ, ਸ਼ਿਵਾ ਜੀ ਨਗਰ, ਖਤਕੀ, ਲੋਨਾਵਲਾ, ਖੰਡਾਲਾ ਆਦਿ ਲੰਘ ਕੇ 12 ਮੀਲ ਦੇ ਫ਼ਾਸਲੇ ਤੇ ਕਰਜਦ ਪੁੱਜਾ।

ਇਹ ਸਾਰਾ ਰਸਤਾ, ਖੰਡਾਲਾ ਤੋਂ ਅੱਗੇ ਦਾ, ਗਹਿਰੀਆਂ ਖੱਡਾਂ ਤੇ ਉਚੇ ਪਹਾੜਾਂ ਦਾ ਸੀ। ਰੁੱਖ ਤਾਂ ਹੈਸਨ ਪਰ ਖੁਸ਼ਕੀ ਦਾ ਪਸਾਰ ਵਧੇਰੇ ਸੀ।

ਮੈਂ ਹਿਮਾਚਲ ਪਰਦੇਸ਼ ਦੇ ਪਰਬਤਾਂ ਦੀ ਹਰਿਆਲੀ ਅਤੇ ਠੰਢ ਨੂੰ ਯਾਦ ਕਰਦਾ, ਅੱਜ ਦੀ ਨਿਤਾਂਤ ਤਪਸ਼ ਨੂੰ ਭੋਗਦਾ ਰਿਹਾ। 11.30 ਵਜੇ ਕਰਜਦ ਉਤਰ ਕੇ ਪਤਾ ਲਗਾ ਮੈਂ ਸ. ਹਰਭਜਨ ਸਿੰਘ-ਬਲਵਿੰਦਰ ਸਿੰਘ ਹੁਰਾਂ ਨੂੰ ਮਿਲ ਨਹੀਂ ਸਕਾਂਗਾ ਅਤੇ 12 30 ਵਜੇ ਫੇਰ ਪਿੱਛਲ ਪੈਰੀਂ, ਰੇਲ ਫੜ ਕੇ ਖੰਡਾਲੇ ਵਲ ਨੂੰ ਜਾਕੇ ਕਿਸੇ ਹਾਲਟ (ਠਹਿਰਾਅ) ਤੇ ਉਤਰ ਕੇ ਉਨ੍ਹਾਂ ਦੀ ਕਾਰਜ-ਸਥਲੀ (ਠੇਕੇ ਵਾਲੀ ਥਾਂ) ਲੱਭਣੀ ਪੈਣੀ ਸੀ। ਅਤੇ ਮੈਂ ਏਨੀ ਮਾਰ ਖਾਣ ਜੋਗਾ ਨਹੀਂ ਸਾਂ, ਸੋ ਝੱਟ ਪੂਨੇ ਦੀ ਟਿਕਟ ਲਈ ਤੇ ਵਾਪਸ ਚੱਲ ਪਿਆ।

## 6 ਅਪਰੈਲ 1980, ਐਤਵਾਰ
## ਵਾਪਸੀ

### ਪਰਵਾਰਕ ਜਾਣਕਾਰੀ

ਅੱਜ ਸ਼ਾਮੀਂ ਮੈਂ ਦਿੱਲੀ ਵਾਸਤੇ ਜਿਹਲਮ ਐਕਸਪ੍ਰੈਸ ਫੜਨੀ ਸੀ। ਦਿਨ ਛੁੱਟੀ ਦਾ ਸੀ। ਸਵੇਰੇ ਸਵੇਰੇ ਸ. ਸੁਰਜੀਤ ਸਿੰਘ ਮੋਟਰ ਸਾਈਕਲ ਰੇਸ ਵਿਚ ਦੌੜ ਕੇ ਆਏ, ਸਬੱਬ ਨਾਲ ਡਿੱਗ ਪਏ, ਨਹੀਂ ਤਾਂ ਪਹਿਲਾ ਨੰਬਰ ਲੈਂਦੇ। ਡਿੱਗ ਢਹਿ ਕੇ ਵੀ ਤੀਜੇ ਨੰਬਰ ਤੇ ਆ ਗਏ। ਇਹ ਪੂਨੇ ਵਿਚ ਮੋਟਰ ਸਾਈਕਲ ਰੇਸ ਰਾਇਜ ਤੇ ਪਰਫੁਲਤ ਕਰਨ ਵਾਲਿਆਂ ਦੇ ਮੁਖੀਆਂ ਚੋਂ ਹਨ।

ਨਾਸ਼ਤਾ ਵਗੈਰਾ ਕਰ ਏਥੋਂ ਦੇ ਦੂਜੇ ਨਾਮਧਾਰੀ ਪਰਵਾਰ ਨੂੰ ਮਿਲਣ ਲੈ ਤੁਰੇ। ਇਸ ਸੱਜਣ ਦਾ ਨਾਮ ਦਰਸ਼ਨ ਸਿੰਘ ਹੈ। ਇਹ ਏਥੇ ਇਕ ਵਰਕਸ਼ਾਪ ਦੇ ਮਾਲਿਕ

ਹਨ ਅਤੇ ਪਿਛਲੇ 40 ਸਾਲਾਂ ਤੋਂ ਪੂਨੇ ਦੇ ਵਸਨੀਕ (ਸ਼ਿਵਾ ਜੀ ਨਗਰ ਵਿਚ ਰਿਹਾਇਸ਼)।

ਕਾਫ਼ੀ ਹਰਿਆਲੀ ਜਗਹ ਵਿਚ ਇਹਨਾਂ ਦਾ ਘਰ ਹੈ। ਸਾਡੇ ਪਹੁੰਚਣ ਤਕ ਗਰਮੀ ਆਪਣਾ ਆਪ ਦੱਸਣ ਲਗ ਪਈ ਸੀ।

(1) ਸ. ਦਰਸ਼ਨ ਸਿੰਘ (56) ਪਿਛੋਂ ਫਗਵਾੜੇ ਦੇ ਹਨ। ਇਹਨਾਂ ਦੀ ਪਤਨੀ ਧਾਲੀਵਾਲ ਜ਼ਿ: ਜਲੰਧਰ ਦੀ ਬੀਬੀ ਚਰਨ ਕੌਰ ਹੈ।

ਸੰਤਾਨ : ਲੜਕੇ— ਸ. ਬਲਵਿੰਦਰ ਸਿੰਘ-ਅਵਿਨਾਸ਼ ਕੌਰ (ਬੰਬਈ)
(ਦੋ ਲੜਕੀਆਂ ਇਹਨਾਂ ਦੀਆਂ)
ਮਨਜੀਤ ਸਿੰਘ (24), ਇੰਦਰਜੀਤ ਸਿੰਘ (19)
ਅਜਾਇਬ ਸਿੰਘ (17), ਅਵਤਾਰ ਸਿੰਘ (15)
ਹਰਜੀਤ ਸਿੰਘ (13)

ਇਕ ਲੜਕੀ—ਬੇਬੀ, ਉਮਰ 22 ਸਾਲ

(2) ਸੁਰਜੀਤ ਸਿੰਘ ਸਪੁਤਰ ਬਾਬੂ ਬਚਨ ਸਿੰਘ ਰੀਟਾਇਰਡ
ਐਸ. ਡੀ. ਓ. ਲੁਧਿਆਣਾ

ਇਹ ਪਹਿਲਾਂ ਦਿੱਲੀ ਵਿਚ ਅਮਰੀਕਨ ਐਂਬੈਸੀ ਵਿਚ ਡਰਾਈਵਰ ਸਨ, ਫਿਰ ਬਦਲ ਕੇ ਪੂਨੇ ਆ ਗਏ, ਅਮਰੀਕਨ ਅਦਾਰੇ ਵਿਚ ਹੀ। 1972 ਵਿਚ ਭਾਰਤ ਸਰਕਾਰ ਨੇ ਅਮਰੀਕਨਾਂ ਦੇ ਇਸ ਵਿੰਗ ਨੂੰ ਬੰਦ ਕਰ ਦਿਤਾ ਤਾਂ ਇਹ ਪੂਨੇ ਹੀ ਕਾਰੋਬਾਰ ਕਰਨ ਲਗ ਪਏ। ਅਤੇ ਸਫਲ ਹੋ ਗਏ। ਵਧੀਆ ਮੋਟਰ ਸਾਈਕਲ ਰੇਸਰ (ਦੌੜਾਕ) ਹਨ। ਇਸ ਬਾਰੇ ਵਿਚ ਜਿਤੇ ਹੋਏ 6 ਟ੍ਰਾਫ਼ੀਆਂ ਅਤੇ ਕੱਪ ਇਹਨਾਂ ਦਾ ਸ਼ੌਕ ਅਤੇ ਸ਼ਕਤੀ ਦਰਸਾਂਦੇ ਹਨ। ਇਹਨਾਂ ਦੇ ਘਰੋਂ ਬੀਬੀ ਰੇਸ਼ਮ ਕੌਰ ਸੁਸ਼ੀਲ, ਮਿਠਬੋਲੀ ਤੇ ਸੇਵਾ ਭਾਵੀ ਹੈ। ਦੋਹਾਂ ਪਾਸ ਅਜੇ ਕੇਵਲ ਦੋ ਬੱਚੇ ਹਨ : ਲੜਕਾ, ਜਗਤਵੀਰ ਸਿੰਘ (10), ਲੜਕੀ, ਸੁਖਵੀਰ ($7\frac{1}{2}$) ਦੋਵੇਂ ਬੱਚੇ ਵਧੀਆ ਸਕੂਲਾਂ ਵਿਚ ਪੜ੍ਹਦੇ ਅਤੇ ਫਰਨ ਫਰਨ ਅੰਗਰੇਜ਼ੀ ਬੋਲਦੇ ਹਨ। ਸਾਰਾ ਤੌਰ ਤਰੀਕਾ ਗੁਰਸਿਖਾਂ ਵਾਲਾ ਹੈ, ਬੋਲੀ ਦਾ ਮਾਧਿਅਮ ਅੰਗਰੇਜ਼ੀ ਹੋਣ ਦੇ ਬਾਵਜੂਦ ਬੱਚੇ ਪੰਜਾਬੀ ਵਿਚ ਵੀ ਗੱਲਬਾਤ ਕਰ ਲੈਂਦੇ ਹਨ। ਚੁਸਤ ਤੇ ਜੁਸ਼ੀਲੇ ਹਨ।

ਸੁਰਜੀਤ ਸਿੰਘ ਹੁਰਾਂ ਮੇਰਾ ਦਿੱਲੀ ਤਕ ਦਾ ਟਿਕਟ ਵੀ ਖਰੀਦਿਆ ਤੇ ਗੱਡੀ ਚੜ੍ਹਾਣ ਲਗਿਆਂ ਦਰਜਨ ਸੰਤਰੇ ਵੀ ਨਾਲ ਧਰ ਦਿਤੇ। ਮੈਥੋਂ ਪੈਸੇ ਇਹ ਕਹਿੰਦਿਆਂ ਨਹੀਂ ਲਏ 'ਸਾਨੂੰ ਕਦੇ ਵਿਰਲਾ ਹੀ ਅਜਿਹੀ ਸੇਵ੍ਹਾ ਦਾ ਅਵਸਰ ਮਿਲਦਾ ਹੈ।'

4.54 ਤੇ ਜਿਹਲਮ ਐਕਸਪ੍ਰੈਸ ਚੱਲੀ। ਅਸਮਾਨ ਤੇ ਬੱਦਲ ਛਾਏ ਹੋਏ ਸਨ। ਰੇਲ ਨੇ ਛੁਟਦਿਆਂ ਹੀ ਸਫਰ ਦੀਆਂ ਘੁੱਟਾਂ ਭਰਨੀਆਂ ਸ਼ੁਰੂ ਕਰ ਦਿਤੀਆਂ ਜਾਂ ਜਿਵੇਂ ਜਿਹਲਮ ਨਦੀ ਪਰਬਤਾਂ ਤੋਂ ਮੈਦਾਨਾਂ ਵਲ ਕਾਹਲੀ ਕਾਹਲੀ ਜਾ ਰਹੀ ਹੋਵੇ।

## 7 ਅਪਰੈਲ 1980, ਸੋਮਵਾਰ
## ਨਵੀਂ ਦਿੱਲੀ

ਕੱਲ ਦੌਂਡ ਤਕ ਤਾਂ ਇਕ ਦੋ ਵਾਰ ਬਾਰਸ਼ ਵੀ ਹੋ ਗਈ। ਮੈਂ ਛੇਤੀ ਹੀ ਸੌਂ ਗਿਆ। ਜੇਹਲਮ ਗੱਡੀ ਬਹੁਤ ਵਡੇ ਸਟੇਸ਼ਨਾਂ ਤੇ ਖਲੋਂਦੀ, ਸਵਾਰੀਆਂ ਉਤਾਰਦੀ ਚੜ੍ਹਾਂਦੀ, ਮੁਸਾਫ਼ਰਾਂ ਲਈ ਲੁੜੀਂਦੀਆਂ ਸਹੂਲਤਾਂ ਦਾ ਪ੍ਰਬੰਧ ਨਾਲ ਨਾਲ ਕਰਦੀ ਵਾਹੋ ਦਾਹੀ ਨੱਠੀ ਗਈ।

### ਹਾਇ ! ਲੁੱਟਿਆ ਗਿਆ !!

ਝਾਂਸੀ (ਯੂ.ਪੀ.) ਆਉਂਦਿਆਂ ਨੂੰ ਦਿਨ ਦੇ 11.00 ਵਜ ਗਏ ਸਨ। ਕੁਛ ਖਾਣ-ਪੀਣ ਲਈ ਪਲੇਟ ਫਾਰਮ ਤੇ ਉਤਰਿਆ। ਵਾਪਸ ਆ ਸਾਥੀ ਸਵਾਰੀਆਂ ਨਾਲ ਗੱਲੀਂ ਜੁੱਟ ਗਿਆ।

ਗਵਾਲੀਅਰ ਗੱਡੀ ਰੁਕੀ ਤਾਂ ਰੇੜ੍ਹੀਆਂ ਤੇ ਪੇਠੇ ਵਾਲੇ ਡੱਬੇ ਵੇਖ ਕੇ ਘਰ ਵਾਲਿਆਂ ਲਈ ਇਹ ਪ੍ਰਸਿੱਧ ਮਿਠਾਈ ਲੈ ਜਾਣਾ ਸੋਚ ਜੇਬ ਵਿਚ ਹੱਥ ਮਾਰਿਆ 3/- ਨਿਕਲੇ। ਸੋਚਿਆ ਬੱਚਿਆਂ ਲਈ ਥੋੜਾ ਹੀ ਸਹੀ। ਤੁਰੀ ਜਾਂਦੀ ਗੱਡੀ ਫੜੀ। ਫਿਰ ਬਟੂਏ ਵਲ ਹੋਇਆ, ਪਰ ਉਹ ਬੈਗ ਵਿਚ ਤਾਂ ਹੈ ਨਹੀਂ ਸੀ। ਏਧਰ ਟਟੋਲ, ਓਧਰ ਟਟੋਲ, ਜੇਬ ਵਿਚ ਹੱਥ ਮਾਰ, ਪਰ ਕਿੱਥੇ ? ਬਟੂਆ ਤਾਂ ਚੰਪਤ ਹੋ ਚੁਕਾ ਸੀ, ਕਿਤੇ ਹੁੰਦਾ ਤਾਂ ਮਿਲਦਾ !

ਜਦੋਂ ਪੂਰੀ ਤਰ੍ਹਾਂ ਤਸੱਲੀ ਹੋ ਗਈ ਕਿ ਬਟੂਆ ਕਿਸੇ ਪਾਕਿਟਮਾਰ ਦਾ ਸ਼ਿਕਾਰ ਹੋ ਗਿਆ ਹੈ ਤਾਂ ਟਿਕਟ ਬਾਰੇ ਸੋਚਿਆ। ਉਹ ਵੀ ਤਾਂ ਬਟੂਏ ਵਿਚ ਸੀ ! ਚਲੋ ਹੋ ਗਏ ਬੇਟਿਕਟੇ। ਫਿਰ ਖਿਆਲ ਆਇਆ ਜੇਬ ਦੀ ਕਿਸੇ ਨੁਕਰੋਂ ਸਟੇਸ਼ਨ ਤੋਂ ਘਰ ਜਾਣ ਜੋਗਾ ਕਰਾਇਆ ਤਾਂ ਹੋਵੇਗਾ ਹੀ ! ਝੁੱਗੇ ਵਿਚੋਂ ਨਿਕਲ ਆਏ 25 ਪੈਸੇ ! ਨਵੀਂ ਦਿੱਲੀ ਸਟੇਸ਼ਨੋਂ ਘਰ ਜਾਣ ਲਈ ਮਿੰਨੀ ਬਸ ਲਈ 60 ਪੈਸੇ ਲਗਦੇ ਹਨ। ਕੀ ਬਣੇ ! ਮੰਗਾਂ ? ਕਿਦ੍ਹੇ ਤੋਂ ? ਮੈਂ ਉਭਾਸਰਿਆ : ਲਉ ਜੀ 35 ਪੈਸੇ ਤਾਂ ਕਿਸੇ ਤੋਂ ਮੰਗਣੇ ਹੀ ਪੈਣ ਗੇ ?

'ਕਿਉਂ ? ਕੀਹ ਹੋਇਆ ?' ਸਾਹਮਣੀ ਸਵਾਰੀ ਬੋਲੀ।
'ਬਟੂਆ ਚੰਪਤ ਹੋ ਗਿਐ !'
'ਕਿਥੇ ?'
'ਝਾਂਸੀ, ਕਿਸੇ ਜੇਬ ਕਤਰੇ ਕਿਰਪਾ ਕਰ ਦਿਤੀ।'
'ਕਿੰਨੀ ਰਕਮ ਸੀ ?'
'ਡੇਢ ਸੌ ਤੇ ਹੱਥ ਸਾਫ਼ ਹੋ ਗਿਐ।'
'ਓਹੋ, ਹੁਣ ਫਿਰ ?
''ਬਸ, 35 ਪੈਸੇ ਚਾਹੀਦੇ ਨੇ।'

'35 ਪੈਸੇ ਦੀ ਕੀ ਗੱਲ, ਬਾਦਸ਼ਾਹੋ, ਜਿੰਨੇ ਮਰਜ਼ੀ ਲਓ, ਇਹ ਬਦਮਾਸ਼ ਇਸ ਤਰ੍ਹਾਂ ਕਰ ਹੀ ਜਾਂਦੇ ਨੇ ।'

ਉਸ ਸਜਣ ਨੇ ਮੈਨੂੰ 1/- ਦਿਤਾ ।

ਮੈਂ ਕਿਸੇ ਤਰ੍ਹਾਂ ਟਿਕਟ ਕੁਲੈਕਟਰਾਂ ਤੋਂ ਅੱਖ ਬਚਾਕੇ ਨਿਕਲਣ ਵਿਚ ਸਫਲ ਹੋ ਗਿਆ ।

**8 ਅਪਰੈਲ 1980, ਮੰਗਲਵਾਰ**
**ਨਵੀਂ ਦਿੱਲੀ**

ਹੰਸਪਾਲ ਨੂੰ ਮਿਲਣ ਗਿਆ ਤਾਂ ਪਤਾ ਲਗਾ ਕਿ ਸਤਿਗੁਰੂ ਜੀ 16 ਅਪਰੈਲ ਨੂੰ ਦਿੱਲੀ ਆ ਰਹੇ ਹਨ । ਇਹ ਵੀ ਦੱਸਿਆ ਗਿਆ ਕਿ ਮਾਤਾ ਜੀ, ਬੀਬਾ ਜੀ, ਜਗਤਾਰ ਸਿੰਘ ਜੀ ਕੋਠੀ ਪੂਸਾ ਰੋਡ ਆਏ ਹੋਏ ਹਨ ।

ਗੁਰਦੇਵ ਸਿੰਘ ਸਰੋਦ ਤੋਂ ਇਕ ਦੁਖਦਾਈ ਖਬਰ ਸੁਣੀ ਕਿ ਸੰਤ ਭਗਵਾਨ ਸਿੰਘ ਪਹੇਵੇ ਵਾਲਿਆਂ ਦਾ ਵੱਡਿਓਂ ਛੋਟਾ ਲੜਕਾ ਜਿਸ ਦਾ ਆਨੰਦ ਕਾਰਜ ਵੀ ਬੀਬਾ-ਜਗਤਾਰ ਸਿੰਘ ਜੀ ਦੇ ਅਨੰਦ ਸਮੇਂ ਹੋਇਆ ਸੀ, ਗਲਤ ਦਵਾਈ ਦਾ ਸ਼ਿਕਾਰ ਹੋ ਗਿਆ ਹੈ । ਸ. ਭਗਵਾਨ ਸਿੰਘ ਲਈ ਇਹ ਅਸਹਿ ਸੱਟ ਹੈ ।

**13 ਅਪਰੈਲ 1980, ਐਤਵਾਰ**
**ਨਵੀਂ ਦਿੱਲੀ**

## ਹਰਨਾਮ ਸਿੰਘ ਕਾਮੋ ਕਾ ਸੁਰਗਵਾਸ

ਅੱਜ ਵੈਸਾਖੀ ਦਾ ਪਰਬ ਹੈ । ਸਤਿਗੁਰੂ ਸੱਚੇ ਪਾਤਸ਼ਾਹ ਅੰਮ੍ਰਿਤਸਰ ਵਿਖੇ ਸਾਧ ਸੰਗਤ ਨੂੰ ਦਰਸ਼ਨ ਦੇ ਰਹੇ ਹੋਣਗੇ ।

ਸ਼ਾਮੀਂ ਮੈਨੂੰ ਮੇਰੇ ਗੁਆਂਢੀਆਂ, ਸੰਤ ਪ੍ਰਤਾਪ ਸਿੰਘ ਮੁੱਛਲ ਵਲੋਂ ਇਹ ਖ਼ਬਰ ਸੁਣਨ ਨੂੰ ਮਿਲੀ ਕਿ ਸ. ਜਵਾਹਰ ਸਿੰਘ-ਸੰਤੋਖ ਸਿੰਘ-ਜੰਗ ਸਿੰਘ ਦੇ ਪਿਤਾ ਸੰਤ ਹਰਨਾਮ ਸਿੰਘ ਜੀ, 91 ਸਾਲ ਦੀ ਉਮਰ ਭੋਗ ਕੇ ਅੱਜ ਸ਼ਾਮੀਂ ਪੂਰੇ ਹੋ ਗਏ ਹਨ । ਸਵੇਰੇ 9 ਵਜੇ ਉਨ੍ਹਾਂ ਦਾ ਸਸਕਾਰ ਕਰਨਾ ਹੈ ।

ਪਿਛਲੇ ਮਹੀਨੇ ਦੀ 17 ਤਾਰੀਖ਼ ਨੂੰ ਉਹਨਾਂ ਸਤਿਗੁਰੂ ਜੀ ਨੂੰ ਅਰਜ਼ ਕੀਤੀ ਸੀ ਕਿ ਹੁਣ ਦੇਹ ਤਿਆਗਣ ਦੀ ਆਗਿਆ ਬਖ਼ਸ਼ੀ ਜਾਇ ।

**14 ਅਪਰੈਲ 1980, ਸੋਮਵਾਰ**
**ਨਵੀਂ ਦਿੱਲੀ**

## ਮਾਈ ਦ੍ਰੋਪਦੀ ਗੁਜ਼ਰ ਗਈ

ਸੰਤ ਹਰਨਾਮ ਸਿੰਘ ਕਾਮੋਕਾ ਦੀ ਦੇਹ ਦਾ ਸਸਕਾਰ ਕਰਨ ਹਿਤ ਕਰੋਲ ਬਾਗ ਉਨ੍ਹਾਂ ਦੇ ਘਰ ਅਜੇ ਨਹੀਂ ਸਾਂ ਪੁਜ ਸਕਿਆ ਕਿ ਰਾਹ ਵਿਚ ਸ. ਸੁਹਿੰਦਰ ਸਿੰਘ

ਡਾ: ਗੰ: ਦਾ ਲੜਕਾ ਦਰਸ਼ਨ ਸਿੰਘ ਮਿਲ ਪਿਆ। ਉਸਨੇ ਦੱਸਿਆ ਕਿ ਉਸ ਦੀ ਦਾਦੀ, ਸੇਠ ਕਿਰਪਾਲ ਸਿੰਘ ਮਹਿੰਦਰ ਸਿੰਘ ਹੁਰਾਂ, 8 ਭਰਾਵਾਂ, ਦੀ ਮਾਤਾ ਦ੍ਰੋਪਦੀ, ਸੁਪਤਨੀ ਸੰਤ ਜੋਧ ਸਿੰਘ, ਡਾ: ਗੰਜ ਵਿਖੇ 11.4.80 ਦੀ ਗੁਜ਼ਰ ਗਈ ਹੋਈ ਹੈ ਅਤੇ ਉਸਦੇ ਪਿਤਾ ਸ. ਸੁਹਿੰਦਰ ਸਿੰਘ ਹੁਰੀਂ ਡਾਲਟਨ ਗੰਜ ਗਏ ਹੋਏ ਹਨ।

## ਸੰਤ ਹਰਨਾਮ ਸਿੰਘ ਦਾ ਸਸਕਾਰ

9.30 ਦੇ ਕਰੀਬ ਸਵੇਰੇ, ਕਾਮੇਕੇ ਪਰਵਾਰ, ਦਿੱਲੀ ਦੇ ਹੋਰ ਸਮਰਥ ਪਰਵਾਰ ਅਤੇ ਰਿਸ਼ਤੇਦਾਰ ਸੰਤ ਹਰਨਾਮ ਸਿੰਘ ਕੇ ਘਰ ਇਕੱਠੇ ਹੋ ਗਏ। ਪੁੱਤਰਾਂ ਪੋਤਰਿਆਂ ਅਰਥੀ ਉਠਾਈ। ਜਥੇਦਾਰ ਸੇਵਾ ਸਿੰਘ ਸਰਸਵਤੀ ਗਾਰਡਨ ਵਾਲਿਆਂ ਦਾ ਢੋਲਕ ਛੈਣਿਆਂ ਵਾਲਾ ਜਥਾ, ਨਾਲ ਸ਼ਬਦ ਪੜ੍ਹਦਾ, ਕਰੋਲਬਾਗ ਦੇ ਉੱਤਰ ਪਛਮ ਸਥਿਤ ਸ਼ਮਸ਼ਾਨਸ਼ਾਲਾ ਤੇ ਅਰਥੀ ਲੈ ਗਏ।

ਸੇਠ ਤਰਲੋਕ ਸਿੰਘ, ਸੇਠ ਅਜੀਤ ਸਿੰਘ, ਸੇਠ ਦਰਸ਼ਨ ਸਿੰਘ ਚਾਵਲਾ ਆਦਿ ਬਹੁਤ ਸਾਰੇ ਰਿਸ਼ਤੇਦਾਰ ਪਤਨੀਆਂ ਸਮੇਤ ਬੈਂਕੋਕ ਤੋਂ ਆਏ ਹੋਏ ਸਨ।

ਭਜਨੀਕ, ਸੇਵਕ ਅਤੇ ਗੁਰੂਘਰ ਲਈ ਦਾਨੀ ਸੱਜਣ ਦਾ ਸਸਕਾਰ ਕਰ ਸੰਗਤ ਘਰਾਂ ਨੂੰ ਵਿਦਾ ਹੋਈ।

## ਬੈਂਕੋਕੀਏ ਸੈਲਾਨੀ

ਥਾਈਲੈਂਡ ਦੇਸ਼ ਦੀ ਰਾਜਧਾਨੀ ਬੈਂਕੋਕ ਵਿਚੋਂ 10 ਨਾਮਧਾਰੀਜੋੜੇ—ਪਤੀ ਪਤਨੀ—ਭਾਰਤ ਦੀ, ਅਪਨੀ ਮਾਤ੍ਰੀ ਭੂਮੀ ਦੀ ਮਹੀਨੇ ਭਰ ਦੀ ਯਾਤਰਾ ਲਈ ਆਏ ਹੋਏ ਹਨ। ਆਉਣ ਵਾਲਾ ਕੱਲ੍ਹ, ਪ੍ਰੋਗਰਾਮ ਵਿਚ ਉਨ੍ਹਾਂ ਦਾ ਭਾਰਤ ਵਿਚ ਅੰਤਮ ਦਿਨ ਹੈ। ਇਹ ਜੋੜੇ ਪਹਿਲਾਂ ਬੰਬਈ, ਫਿਰ ਦਿੱਲੀ, ਫਿਰ ਭੈਣੀ ਸਾਹਿਬ ਵਿਖੇ ਸਤਿਗੁਰਾਂ ਦੇ ਦਰਸ਼ਨ ਕਰਨ ਗਏ। ਉਪਰੰਤ ਹਿਮਾਚਲ ਪ੍ਰਦੇਸ਼ ਦੀਆਂ ਦਰਸ਼ਨੀ ਥਾਵਾਂ ਵੇਖ ਦਿੱਲੀ ਪਰਤੇ ਹਨ।

ਮੈਂ ਇਹਨਾਂ ਦੇ ਨਾਮ ਲਿਖਦਾ ਹਾਂ ਕਿਉਂਕਿ ਇਹ ਉਹੋ ਸਰੀਰ ਹਨ ਜਿਨ੍ਹਾਂ ਲੁਧਿਆਣੇ ਵਿਚ, ਸ. ਸੁਰਿੰਦਰ ਸਿੰਘ ਲਾਇਲ ਦੇ ਘਰ ਸਤਿਗੁਰੂ ਜੀ ਪਾਸ ਬੈਂਕੋਕ ਦੇ ਸਿੱਖਾਂ ਦੀ ਅਤੇ ਧਰਮਸਾਲਾ ਸੋਇ ਅਸੋਕ ਬਾਰੇ ਗੱਲ ਕੀਤੀ ਸੀ :

1. ਸੰਤ ਜਸਪਾਲ ਸਿੰਘ-ਬੀਬੀ ਸਤਪਾਲ ਕੌਰ
2. ਸੰਤ ਮਹਿੰਦਰ ਸਿੰਘ ਪ੍ਰੀਤ-ਬੀਬੀ ਬੇਅੰਤ ਕੌਰ
3. ਸੇਠ ਹਰਭਜਨ ਸਿੰਘ ਕੋਮਲ-ਬੀਬੀ ਤੇਜਿੰਦਰ ਕੌਰ
4. ਸੇਠ ਤਰਨ ਸਿੰਘ ਚਾਵਲਾ-ਬੀਬੀ ਸੁਰਿੰਦਰ ਕੌਰ
5. ਸੇਠ ਗੁਰਚਰਨ ਸਿੰਘ ਚਾਵਲਾ-ਬੀਬੀ ਅਵਿਨਾਸ਼ ਕੌਰ
6. ਸੇਠ ਦਰਸ਼ਨ ਸਿੰਘ ਚਾਵਲਾ-ਬੀਬੀ ਸੁਰਿੰਦਰ ਕੌਰ
7. ਸ. ਜਸਪਾਲ ਸਿੰਘ ਸਚਦੇਵ-ਬੀਬੀ ਨਰਜੀਤ ਕੌਰ
8. ਸ. ਦਰਸ਼ਨ ਸਿੰਘ ਮਨੋਚਾ-ਬੀਬੀ ਅਮ੍ਰਿਤ ਕੌਰ

9. ਸ. ਅਮਰ ਸਿੰਘ ਚਾਵਲਾ-ਬੀਬੀ ਜਸਪਾਲ ਕੌਰ
10. ਸੇਠ ਹਰਮਹਿੰਦਰ ਸਿੰਘ ਚਾਵਲਾ-ਬੀਬੀ ਬਲਬੀਰ ਕੌਰ

## 16 ਅਪਰੈਲ 1980, ਬੁੱਧਵਾਰ
## ਨਵੀਂ ਦਿੱਲੀ

ਮੈਨੂੰ ਇਹ ਪਤਾ ਲਗ ਚੁਕਾ ਸੀ ਕਿ ਅੱਜ ਦੇ ਦਿਨ ਭਾਰਤ ਦੀ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਦੇ ਵੱਡੇ ਸਪੁਤਰ ਸ਼੍ਰੀ ਸੰਜੈ ਗਾਂਧੀ ਨਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਗੱਲਬਾਤ ਹੋਣੀ ਹੈ। ਉਹ ਪੂਸਾ ਰੋਡ ਕੋਠੀ ਆਵੇਗਾ। ਸਤਿਗੁਰੂ ਜੀ ਏਥੇ ਹੀ ਉਹਨੂੰ ਮਿਲਣਗੇ। ਸੁਭਾਵਕ ਹੀ ਮੈਂ ਤੱਥਾਂ ਨੂੰ ਜਾਣਨ ਲਈ ਉਤਕੰਠਤ ਸਾਂ।

### ਆਸਾ ਦੀ ਵਾਰ

ਆਸਾ ਦੀ ਵਾਰ ਦਾ ਕੀਰਤਨ ਰੁਮੇਸ਼ ਨਗਰ, ਨਾਮਧਾਰੀ ਕਾਲੋਨੀ ਵਿਖੇ ਹੋਣਾ ਸੀ। ਸਬੱਬ ਨਾਲ ਮੇਰੀ ਪਤਨੀ ਘਰ ਨਹੀਂ ਸੀ। ਪੁੱਤਰੀ ਕੁਲਵੰਤ ਕੁੱਕੂ ਭੁੰਤਰੋਂ (ਜ਼ਿ: ਕੁਲੂ, ਹਿਮਾਚਲ ਪ੍ਰਦੇਸ਼) ਆਈ ਹੋਈ ਸੀ। ਸਾਡਾ ਸਭ ਦਾ ਕਾਰਜ ਕਰਮ ਸਵੇਰੇ ਆਸਾ ਦੀ ਵਾਰ ਗੁਰੂ ਕੀ ਹਜ਼ੂਰੀ ਵਿਚ ਸੁਣਨ ਦਾ ਬਣ ਗਿਆ। ਦੋਵੇਂ ਪੁੱਤਰੀਆਂ ਕੁੱਕੂ ਅਤੇ ਦੇਵੀ (ਜਸ ਕਿਰਣ), ਦੋਵੇਂ ਦੂਹਤੀਆਂ, ਟਾਸ਼ਾ ਅਤੇ ਸ਼ਬਨਮ, ਅਸਾਂ ਸਭ ਨੇ ਦਰਸ਼ਨ ਕਰਨ ਜਾਣਾ ਸੀ।

ਅਮ੍ਰਿਤ ਵੇਲੇ ਦੀ ਸ਼ਾਂਤੀ ਭੰਗ ਹੋ ਚੁਕੀ ਸੀ। ਦਿੱਲੀ ਦੇ ਗਲੀਆਂ ਬਾਜ਼ਾਰਾਂ ਵਿਚ ਉਦਮੀ ਹਾਕਰ ਘਰ ਘਰ ਅਖਬਾਰਾਂ ਪੁਚਾਣ ਦਾ ਕੰਮ ਕਰ ਰਹੇ ਸਨ ਤੇ ਦੁੱਧਾਂ ਦੇ ਬੂਥਾਂ ਤੇ ਲੰਮੀਆਂ ਕਤਾਰਾਂ ਲਗ ਚੁਕੀਆਂ ਸਨ ਕਿ ਅੰਤਮ ਸਲੋਕ ਦੇ ਪੜ੍ਹੇ ਜਾਣ ਸਮੇਂ ਅਸੀਂ ਵੀ ਨਾਮਧਾਰੀ ਧਰਮਸਾਲਾ ਪਹੁੰਚ ਗਏ।

ਸਤਿਗੁਰੂ ਜੀ ਸੁੰਦਰ ਚੰਦੋਏ ਹੇਠ, ਸਫ਼ੈਦ ਬਸਤਰਾਂ ਵਿਚ ਸਜਦੇ, ਮੋਢੇ ਦਿਲਰੁਬਾ ਲਾਈ, ਕੀਰਤਨ ਦੀ ਅਗਵਾਈ ਕਰ ਰਹੇ ਸਨ। ਆਪ ਜੀ ਦੇ ਪਾਸ ਮਹਾਰਾਜ ਬੀਰ ਸਿੰਘ ਜੀ, ਠਾਕੁਰ ਉਦੈ ਸਿੰਘ ਜੀ, ਪੁਰਾਣੇ ਤੇ ਨਵੇਂ ਹਜ਼ੂਰੀ ਸੇਵਕ, ਸੰਤ ਬਲਕਾਰ ਸਿੰਘ, ਸੰਤ ਗੁਲਜ਼ਾਰ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ ਦਿੱਲੀ ਦੇ ਮੁਖੀਆਂ ਨਾਲ ਬੈਠੇ ਹੋਏ ਸਨ। ਸਾਹਮਣੇ ਕੀਰਤਨਕਾਰ ਸਨ : ਸੁਖਦੇਵ-ਮੋਹਣ ਸਿੰਘ, ਤਬਲਾ ਵਾਦਕ ਸ਼੍ਰੀ ਜਸਪਾਲ ਸਿੰਘ। ਇਕ ਪਾਸੇ ਵਰਨੀ ਵਾਲੇ 25 ਕੁ ਸਰੀਰ, ਜਿਨ੍ਹਾਂ ਦੇ ਆਗੂ ਸੰਤ ਬਲਵੰਤ ਸਿੰਘ ਜੇ. ਜੇ. ਕਾਲੋਨੀ, ਸੰਤ ਸਾਧਾ ਸਿੰਘ ਮੁਹਾਰਾਂ ਵਾਲੇ ਸਨ, ਵਰਨੀ ਕਰਨ ਹਿਤ ਸੋਧ ਦੇ ਸ਼ਨਾਨ ਕਰੀ ਬੈਠੇ ਸਨ। ਸਾਧ ਸੰਗਤ ਦੇ ਸਮੂਹ ਨਾਲ ਅਸਾਂ ਵੀ ਅੰਤਮ ਸ਼ਲੋਕ ਦਾ ਲਾਭ ਲਿਆ।

ਵਾਰ ਦਾ ਕੀਰਤਨ ਕਰਨ ਵਾਲਾ ਸਤਿਗੁਰੂ ਜੀ ਨੇ ਨਵਾਂ ਜਥਾ ਤਿਆਰ ਕੀਤਾ ਹੈ। ਪੂਰਬੇ ਦੁਆਰਾ ਕੀਰਤਨ ਦੀ ਅਰਦਾਸ ਬਾਦ ਸਤਿਗੁਰੂ ਜੀ ਨੇ ਇਕ ਵਿਸ਼ੇਸ਼ ਗੁੜ ਦਾ ਟੁਕੜਾ ਦਿੰਦਿਆਂ ਬਚਨ ਕੀਤਾ : ਜੇ ਮਿੱਠੇ ਆਦਮੀ ਨੂੰ ਮਿੱਠਾ ਦਿਤਾ ਤਾਂ ਕਿਹੜੀ ਵੱਡੀ ਗੱਲ ਕੀਤੀ।

## ਤੜਪਦੀ ਰੂਹ ਨੂੰ ਦਰਸ਼ਨ

ਸੰਤ ਪੂਰਬਾ ਨੇ ਦੱਸਿਆ : ਸੱਚੇ ਪਾਤਸ਼ਾਹ ਸ਼ਾਮੀਂ 7 ਵਜੇ ਤਕ ਕੋਠੀ ਪੂਸਾ ਰੋਡ ਪਹੁੰਚ ਗਏ ਸਨ, ਨਾਲ ਬੇਬੇ ਜੀ ਸਨ। ਰਾਹ ਵਿਚ ਸ. ਸੋਹਣ ਸਿੰਘ ਮਾਸਟਰ 'ਧੌਣ ਭੰਨ' ਦੇ ਕਹਿਣ ਤੇ 'ਮਨਜੀਤ ਇੰਜਨੀਅਰਿੰਗ ਵਰਕਸ' ਨਜਫਗੜ੍ਹ ਰੋਡ ਦੇ ਮਾਲਿਕ ਸਰਦਾਰ ਹੁਰਾਂ ਨੂੰ ਸਤਿਗੁਰੂ ਜੀ ਦਰਸ਼ਨ ਦੇ ਕੇ ਆਏ ਸਨ। ਸਰਦਾਰ ਨੇ ਦੱਸਿਆ ਕਿ ਉਸਦੀ ਸੁਪਤਨੀ ਸ਼੍ਰੀ ਹਜ਼ੂਰ ਦੇ ਦਰਸ਼ਨਾਂ ਨੂੰ ਤੜਪਦੀ ਦਮ ਤੋੜ ਰਹੀ ਹੈ। ਉਸ ਨੂੰ ਕੋਈ ਅਸਾਧ ਰੋਗ ਸੀ। ਸਤਿਗੁਰੂ ਜੀ ਨੇ ਉਸਨੂੰ ਵੀ ਕਿਰਤਾਰਥ ਕੀਤਾ।

## ਦੋ ਦਸਤਾਰਾਂ

ਸੰਤ ਰਣਜੀਤ ਸਿੰਘ ਰਾਜੌਰੀ ਗਾਰਡਨ ਵਾਲੇ ਆਪਣੇ ਦੋ ਲੜਕਿਆਂ ਸਰਨਜੀਤ ਸਿੰਘ-ਸੁਖਦੇਵ ਸਿੰਘ ਨੂੰ ਲੈ ਕੇ ਹਾਜ਼ਰ ਹੋਏ। ਹੱਥ ਵਿਚ ਦੋ ਦਸਤਾਰਾਂ ਸਨ। ਸੰਤਾਂ ਦੀ ਇਛਾ ਸੀ ਕਿ ਬੱਚਿਆਂ ਨੂੰ ਪਹਿਲੀ ਦਸਤਾਰ ਸਤਿਗੁਰੂ ਜੀ ਦੇ ਕਰ ਕਮਲਾਂ ਦੁਆਰਾ ਬੰਨ੍ਹੀ ਜਾਵੇ।

ਸਤਿਗੁਰੂ ਜੀ ਨੇ ਸੂਬਾ ਗੰਡਾ ਸਿੰਘ ਜੀ ਨੂੰ ਬੱਚਿਆਂ ਦੇ ਸਿਰਾਂ ਤੇ ਦਸਤਾਰਾਂ ਸਜਾਣ ਦੀ ਆਗਿਆ ਕੀਤੀ। ਸੂਬਾ ਜੀ ਨੇ ਆਗਿਆ ਪਾਲਨ ਕੀਤਾ।

## ਤਬਲਾ ਵਾਦਕ ਸ਼ੇਰ ਸਿੰਘ ਦਾ ਵਿਆਹ

ਸੁਖਦੇਵ ਸਿੰਘ ਸੁਖੀ (ਤਬਲਾ ਵਾਦਕ) ਨੇ ਦੱਸਿਆ ਕਿ ਆਸਾ ਦੀ ਵਾਰ ਤੇ ਸ਼ਾਮ ਦੇ ਦੀਵਾਨ ਵਿਚ ਸੰਤ ਘੁੱਲਾ ਜੀ ਨਾਲ ਕੀਰਤਨ ਕਰਨ ਵਾਲੇ ਸੰਤ ਸ਼ੇਰ ਸਿੰਘ ਦਾ ਅਨੰਦ ਕਾਰਜ ਸਤਿਗੁਰਾਂ ਨੇ ਭੈਣੀ ਸਾਹਿਬ ਵਿਖੇ ਟਾਂਡੇ (ਹੁਸ਼ਿਆਰਪੁਰ) ਵਾਲੀ ਬੀਬੀ ਨਾਲ 15.4.1980 ਨੂੰ ਕਰ ਦਿਤਾ ਹੈ।

## ਰਾਜਨੀਤਕ ਇਕੱਠ

ਮੈਂ 9.45 ਤੇ ਸਵੇਰੇ 1-6B ਸ੍ਰੀ ਹਰੀ ਪ੍ਰਤਾਪ ਨਿਵਾਸ ਪੂਸਾ ਰੋਡ ਕੋਠੀ ਪਹੁੰਚਾ ਤਾਂ ਅਗੇ ਜਿਵੇਂ ਮੇਲੇ ਦਾ ਮਾਹੌਲ ਸੀ। ਸਾਰੇ ਉਹ ਲੋਕ ਹੀ ਏਧਰ ਜਾਂ ਓਧਰ ਫਿਰਦੇ ਨਜ਼ਰ ਆਏ ਜੁ ਕਿਸੇ ਨ ਕਿਸੇ ਤਰ੍ਹਾਂ ਸਿਆਸਤ ਨਾਲ ਵਾਬਸਤਾ ਸਨ।

ਸਤਿਗੁਰੂ ਜੀ ਕੋਠੀ ਦੇ ਬਾਹਲੇ ਬਰਾਮਦੇ ਵਿਚ, ਸਫੈਦ ਕੀਤੀ, ਬੈਤ-ਕੁਰਸੀ ਤੇ ਸ਼ੁਸ਼ੋਭਤ ਸਨ ਅਤੇ ਨਾਲ ਹੀ ਏਧਰ ਓਧਰ ਵਿਛੇ ਕਪੜਿਆਂ ਤੇ ਕੁਛ ਮੇਰੀ ਪਛਾਣ ਦੇ ਕੁਛ-ਨਾ ਪਛਾਣ ਦੇ ਵਿਅਕਤੀ ਬੈਠੇ ਹੋਏ ਸਨ। ਲਿਖਣ ਸਮੇਂ ਯਾਦ ਰਹੇ ਵਿਅਕਤੀਆਂ ਚੋਂ ਠਾਕੁਰ ਸ਼ਮਸ਼ੇਰ ਸਿਘ ਜੀ, ਸੂਬਾ ਦਰਸ਼ਨ ਸਿੰਘ ਜੀ ਨੈਰੋਬੀ, ਸੇਠ ਤਰਲੋਕ ਸਿੰਘ, ਸ. ਹਰਵਿੰਦਰ ਸਿੰਘ ਹੰਸਪਾਲ, ਸੇਠ ਦਰਸ਼ਨ ਸਿੰਘ ਚਾਵਲਾ, ਸ. ਫਤਹ ਸਿੰਘ ਸਮਰਾਲਾ, ਸ. ਅਜਾਇਬ ਸਿੰਘ ਹਲਕਾ ਧੂਰੀ, ਬਾਬਾ ਨੰਦ ਸਿੰਘ ਪਿੰਡ ਬਰਿਆਲੀ, ਸੰਤ ਉਦੈ ਸਿੰਘ ਚੂੰਨ੍ਹੀ, ਮਾ: ਕਰਤਾਰ ਸਿੰਘ ਹੋਠੀਆਂ (ਗੁਰਦਾਸਪੁਰ)

ਨੰਬਰਦਾਰ ਅਮਰ ਸਿੰਘ ਜੀਵਨ ਨਗਰ, ਠੇਕੇਦਾਰ ਹਰਭਜਨ ਸਿੰਘ ਲਖਨਊ, ਸੰਤ ਬਲਵੰਤ ਸਿੰਘ ਜੇ. ਜੇ. ਕਾਲੋਨੀ, ਜਥੇਦਾਰ ਸੇਵਾ ਸਿੰਘ ਦਿੱਲੀ, ਜਥੇਦਾਰ ਮੇਹਰ ਸਿੰਘ ਧੰਮੂ ਆਦਿ। ਸਤਿਗੁਰੂ ਜੀ ਤਾਂ ਜਿਵੇਂ ਮੇਰੀ ਨਮਸਕਾਰ ਹੀ ਉਡੀਕਦੇ ਸਨ, ਉਠਕੇ ਸ਼ਨਾਨ ਪਾਣੀ ਅਤੇ ਪ੍ਰਸ਼ਾਦ ਛਕਣ ਵਾਸਤੇ ਤੁਰ ਪਏ।

ਏਥੇ ਜੁੜੇ ਲੋਕਾਂ ਚੋਂ ਬਹੁਤੇ ਮੇਰੀ ਪਛਾਣ ਦੇ ਨਹੀਂ ਸਨ। ਪਰ ਮੈਂ ਕਈਆਂ ਨੂੰ ਆਪਣੇ ਪੈਰੀਂ ਹੱਥ ਲਾਉਂਦੇ ਵੀ ਵੇਖਿਆ। ਉਨ੍ਹਾਂ ਦੇ ਖਿਆਲ ਵਿਚ ਸਤਿਗੁਰੂ ਕਾਂਗਰਸ (ਆਈ) ਦੀ ਟਿਕਟ ਵੰਡ ਸਮੇਂ ਮੇਰੀ ਸਿਫਾਰਸ਼ ਵੀ ਮੰਨ ਸਕਦੇ ਹਨ।

ਇਉਂ ਲਗਦਾ ਸੀ ਜਿਵੇਂ ਏਥੇ ਦੋ ਪ੍ਰਕਾਰ ਦੇ ਲੋਕ ਆਏ ਸਨ :

(1) ਸਿੱਧੇ, ਵੱਖ ਵੱਖ ਹਲਕਿਆਂ ਚੋਂ ਟਿਕਟ ਦੇ ਉਮੀਦਵਾਰ।

(2) ਜਿਨ੍ਹਾਂ ਸਰਕਾਰ ਦੀਆਂ ਨਜ਼ਰਾਂ ਵਿਚ ਆਉਣਾ ਸੀ ਅਤੇ ਸੰਜੇ ਗਾਂਧੀ ਦੇ ਨਾਮ ਜਾਂ ਹਸਤੀ ਨੂੰ ਵਰਤਣਾ ਸੀ, ਜਾਂ ਜਿਨ੍ਹਾਂ ਨੂੰ ਸਤਿਗੁਰੂ ਜੀ ਨੇ 'ਆਪਣਾ' ਦੱਸਣਾ ਸੀ।

ਅੱਜ ਸਾਰਾ ਦਿਨ ਹੀ ਅਜਿਹੀਆਂ ਸਰਗਰਮੀਆਂ ਰਹੀਆਂ ਜਿਨ੍ਹਾਂ ਦਾ ਕੇਵਲ ਰਾਜਨੀਤੀ ਨਾਲ ਸੰਬੰਧ ਸੀ।

## ਮਹਿੰਦਰ ਸਿੰਘ ਪ੍ਰੀਤ

ਇਹ ਛੀਟਕਾ ਜਿਹਾ, ਤੇਜ਼ ਦਿਸਦਾ, ਚਮਕਦਾਰ ਫ੍ਰੇਮ ਵਾਲੀਆਂ ਐਨਕਾਂ ਪਹਿਨਣ ਵਾਲਾ ਬੈਂਕੋਕ ਵਾਸੀ ਮਹਿੰਦਰ ਸਿੰਘ ਪ੍ਰੀਤ, ਪ੍ਰਤੀਤ ਹੁੰਦਾ ਹੈ, ਜਿਵੇਂ ਸਤਿਗੁਰੂ ਜੀ ਨਾਲ ਬੜੀ ਨੇੜਤਾ ਰਖਦਾ ਹੈ। ਮੈਂ ਥੋੜੀ ਜਿਹੀ ਗੱਲ ਛੂਹ ਲਈ ਕਿ, ਉਹਨਾਂ 'ਵੀਹਾਂ ਦਾ ਗਰੁਪ' ਸਤਿਗੁਰੂ ਜੀ ਵਾਸਤੇ ਕਿਹੜੀਆਂ ਸ਼ਰਤਾਂ ਲਿਆਇਆ ?

ਸ. ਪ੍ਰੀਤ ਨੇ ਸਾਰੀ ਕਹਾਣੀ ਵੇਰਵੇ ਨਾਲ ਸੁਣਾਈ। ਜਿਸਦਾ ਤੱਤ ਇਹ ਸੀ ਕਿ ਗਿਆਨੀ ਹਰਬੰਸ ਸਿੰਘ ਗਰੁਪ ਨੂੰ ਨੇੜੇ ਲਿਆਉਣ ਵਿਚ ਇਹਨੇ (ਪ੍ਰੀਤ ਨੇ) ਹੀ ਮਧਿਅਸਤਤਾ ਕੀਤੀ। ਕੁਛ ਸਤਿਗੁਰਾਂ ਨੂੰ ਮਨਾਇਆ, ਕੁਛ ਦੂਜਿਆਂ ਨੂੰ। ਅਤੇ ਹੁਣ ਜੋ ਕੁਝ ਸਤਿਗੁਰੂ ਜੀ ਨੂੰ ਅਰਜ਼ ਕੀਤੀ ਗਈ, ਉਹ ਵੀ ਇਹੋ ਸੀ :

(1) ਧਰਮਸਾਲਾ ਕਮੇਟੀ ਚੋਣ ਦੁਆਰਾ ਵਜੂਦ ਵਿਚ ਆਵੇ।

(2) ਵਿਆਹਾਂ ਵਿਚ ਸਤਿਗੁਰਾਂ ਦਾ ਦਖ਼ਲ ਨਾ ਹੋਵੇ।

(3) ਅਤੇ ਪੰਥ ਚੋਂ ਛੇਕਣ ਦੇ ਅਖ਼ਤਿਆਰ ਸਤਿਗੁਰਾਂ ਵਲੋਂ ਛੱਡੇ ਜਾਣ।

ਸਤਿਗੁਰੂ ਜੀ ਨਾਲ ਵਿਚਾਰ ਵਟਾਂਦਰਾ ਕਰਨ ਉਪਰੰਤ ਵੀ ਸ. ਮਹਿੰਦਰ ਸਿੰਘ ਪ੍ਰੀਤ ਦਾ ਵਿਚਾਰ ਹੈ ਕਿ ਚੋਣਾਂ ਵਿਚ ਕਦੇ ਵੀ ਕੋਈ ਗੁਰੂ ਵਿਰੋਧੀ ਗਰੁਪ ਜਿਤ ਨਹੀਂ ਸਕਦਾ, ਸਤਿਗੁਰੂ ਜੀ ਨੂੰ ਇਹ ਗੱਲ ਤਾਂ ਪਰਵਾਨ ਕਰ ਹੀ ਲੈਣੀ ਚਾਹੀਦੀ ਹੈ। ਮੈਨੂੰ (ਲੇਖਕ) ਦੂਜੀਆਂ ਗੱਲਾਂ ਬਾਰੇ ਵੀ ਪ੍ਰੀਤ ਦੀ ਇਹੋ ਰਾਇ ਲਗਦੀ ਹੈ।

ਸ. ਪ੍ਰੀਤ ਨੇ ਮੈਨੂੰ 43 ਦੇ ਗਰੁਪ ਦੇ ਮੁਖੀ ਇਹ ਦੱਸੇ ਜੁ ਸਤਿਗੁਰੂ ਜੀ ਦੀ ਸੇਵਾ ਵਿਚ ਖਿਮਾ ਮੰਗਣ ਪਹੁੰਚੇ :

1. ਸੇਠ ਸੰਪੂਰਨ ਸਿੰਘ

2. ਸੇਠ ਭਗਵੰਤ ਸਿੰਘ
3. ਸ. ਨਰੈਣ ਸਿੰਘ ਸੇਠੀ
4. ਸ. ਅਜੀਤ ਸਿੰਘ ਸੇਠੀ
5. ਸੰਤ ਨਰੈਣ ਸਿੰਘ ਨਰੂਲਾ
6. ਸ. ਸੇਵਾ ਸਿੰਘ ਰਾਣੀ ਸਿਲਕ

ਇਹਨਾਂ ਦੇ ਖਿਮਾ ਪ੍ਰਾਰਥੀ ਹੋਣ ਸਮੇਂ ਸੇਠ ਤਰਲੋਕ ਸਿੰਘ ਤੇ ਸ. ਮਹਿੰਦਰ ਸਿੰਘ ਪ੍ਰੀਤ ਵੀ ਕੋਲ ਸਨ। ਸੱਬਬ ਨਾਲਾ ਮਾਤਾ ਚੰਦ ਕੌਰ ਜੀ ਵੀ ਇਸ ਸਮੇਂ ਸਤਿਗੁਰਾਂ ਦੀ ਸੇਵਾ ਵਿਚ ਸਨ।

ਪ੍ਰੀਤ ਨੇ ਦੱਸਿਆ ਕਿ ਇਸ ਮੁਕ-ਮੁਕਾ ਦਾ ਹੀ ਇਹ ਪ੍ਰਭਾਵ ਸੀ ਕਿ ਗਿਆਨੀ ਹਰਬੰਸ ਸਿੰਘ ਆਪਣੀ ਨਵੀਂ ਕਾਰ ਲੈ ਕੇ ਸਤਿਗੁਰੂ ਜੀ ਨੂੰ ਸੇਠ ਜੀ ਦੇ ਬੰਗਲਿਓਂ ਲੈਣ ਆਇਆ ਤੇ ਉਸਦੇ ਭਾਈ ਸ. ਗੁਰਮੁਖ ਸਿੰਘ ਨੇ 43 ਨੰ: ਬੰਗਲੇ ਅਗੇ 'ਵੈੱਲ ਕੰਮ' ਲਿਖ ਕੇ ਸਤਿਗੁਰੂ ਜੀ ਦਾ ਸੁਆਗਤ ਕੀਤਾ ਅਤੇ ਸਾਰੇ ਵਿਰੋਧੀ ਗਰੁਪ ਨੇ ਸਤਿਗੁਰੂ ਜੀ ਦੇ ਗਲੇ ਪੁਸ਼ਪਮਾਲਾ ਪਹਿਨਾਅ ਕੇ ਮੁੜ ਦਰਬਨਾਂ ਦੀਆਂ ਖੁਸ਼ੀਆਂ ਦਾ ਪ੍ਰਗਟਾਵਾ ਕੀਤਾ।

ਪਰ ਸਤਿਗੁਰੂ ਜੀ ਦੇ ਅਧਿਕਾਰ ?

## ਆਗੂ ਬੇ ਮੁਹਾਰ

ਮੈਨੂੰ ਸੰਤ ਤਰਸੇਮ ਸਿੰਘ ਦੱਸਿਆ : ਇਸ ਵੈਸਾਖੀ ਸਮੇਂ ਅੰਮ੍ਰਿਤਸਰ, ਗੁਰੂ ਕੀ ਹਜ਼ੂਰੀ ਵਿਚ 17 ਅਨੰਦ ਕਾਰਜ ਹੋਏ। ਇਕ ਆਗੂ ਜਿਸਦਾ ਅੰਮ੍ਰਿਤਸਰ ਵਿਚ ਕਾਫ਼ੀ ਪ੍ਰਭਾਵ ਹੈ ਉਸਨੇ ਆਪਣੀ ਲੜਕੀ ਦੀ ਸ਼ਾਦੀ ਕਰਨ ਲਈ ਸਾਰੀ ਨਾਮਧਾਰੀ ਮਰਿਆਦਾ ਛਿਕੇ ਉਤੇ ਟੰਗ ਦਿਤੀ। ਉਸਨੂੰ ਸਤਿਗੁਰਾਂ ਦੇ ਅੰਮ੍ਰਿਤਸਰ ਹੋਣ ਦੀ ਵੀ ਪਰਵਾਹ ਨਹੀਂ ਸੀ।

ਸਤਿਗੁਰੂ ਹੀ ਮਿਹਰ ਦੇ ਘਰ ਆਏ। ਸਿੱਖ ਨੂੰ ਬਚਾਣ ਲਈ ਸਮਾਂ ਰਹਿੰਦਿਆਂ ਪੰ: ਗੋਪਾਲ ਸਿੰਘ ਅਤੇ ਹੋਰ ਹਿਤੈਸ਼ੀਆਂ ਨੂੰ ਭੇਜਿਆ : ਆਪਣੀ ਮਨ ਆਈ ਕਰਨ ਲਗਾ ਹੈ, ਮੇਰੇ ਏਥੇ ਹੁੰਦਿਆਂ ਹੀ, ਫਿਰ ਗੱਲ ਔਖੀ ਹੋ ਜਾਂਦੀ ਹੈ। ਤੁਸੀਂ ਹੁਣੇ ਹੀ ਉਸ ਨੂੰ ਠੀਕ ਕਰਕੇ ਲੈ ਆਓ, ਭਲਾ ਜਿ ਉਸਦਾ ਬਚਾਅ ਹੋ ਜਾਵੇ।

ਜ਼ੋਰ ਦੇ-ਦਿਵਾਕੇ ਉਹ ਲਿਆਂਦਾ ਗਿਆ। ਲੋਕਾਚਾਰ ਦੇ ਸ਼ੌਕੀਨ ਨੂੰ 30,000/- ਡੰਨ ਲਗਾ ਜੋ ਉਸਨੇ ਮਈ ਵਿਚ ਦੇਣਾ ਪਰਵਾਨ ਕੀਤਾ।

## ਇਕ ਗਰੀਬ ਨੂੰ ਵੀ ਡੰਨ

ਸਤਿਗੁਰੂ ਜੀ ਉਸ ਆਦਮੀ ਨੂੰ ਗ਼ਰੀਬ ਨਹੀਂ ਸਮਝਦੇ ਜੁ ਸਮਾਜਕ ਨੇਮ ਉਲੰਘ ਕੇ, ਲੋਕਾਚਾਰ ਨੂੰ ਪੱਠੇ ਪਾਵੇ ਤੇ ਘਰ ਸ਼ਾਦੀ ਕਰੇ। ਬਹਾਨਾ ਭਾਵੇਂ ਕੋਈ ਵੀ ਹੋਵੇ।

ਤਰਸੇਮ ਸਿਘ ਦੱਸਿਆ : ਇਸ ਸਵੇਰ ਇਕ ਹੋਰ ਅਨੰਦ ਵਿਚ ਅੜਿੱਕਾ ਪਿਆ। ਬਾਰਡਰ ਦੇ ਇਸ ਸਿਖ ਨੇ ਆਪਣੀ ਲੜਕੀ ਦੀ ਸ਼ਾਦੀ ਘਰ ਕੀਤੀ ਸੀ।

ਠਾਕੁਰ ਦਲੀਪ ਸਿੰਘ ਜੀ ਦੁਆਰਾ ਪੁਣ ਛਾਣ ਤੇ ਪਤਾ ਲਗਾ ਕਿ ਇਹ ਸਿੱਖ ਲੜਕੇ ਦੀ ਸ਼ਾਦੀ ਹਜ਼ੂਰੀ ਵਿਚ ਕਰਨ ਲਗਾ ਹੈ । ਇਸਨੇ ਆਪਣੀ ਗਲਤੀ ਮੰਨੀ ਤੇ ਡੰਨ ਲੁਆਇਆ । ਮਕਾਨ ਗਹਿਣੇ ਧਰ 3000/- ਡੰਨ ਦੇ ਲਿਆ ਭੇਟਾ ਕੀਤੇ । 'ਸਤਿਗੁਰੂ ਜੀ ਕਿਰਪਾ ਹੀ ਕਰਨਗੇ ।' ਤਰਸੇਮ ਸਿੰਘ ਆਖਿਆ । ਦੋਹਾਂ ਸਿੱਖਾਂ ਦੀ ਭਾਵਨਾ ਦਾ ਜ਼ਿਕਰ ਵੈਸਾਖੀ ਵਾਲੇ ਦਿਨ ਬਾਰ ਬਾਰ ਹੋਇਆ ।

## ਬੀਤੇ ਦਿਨੀਂ ਕਿਥੇ ਕਿਥੇ ?

ਸੰਤ ਤਰਸੇਮ ਸਿੰਘ ਨੇ ਦੱਸਿਆ ਕਿ ਸਤਿਗੁਰੂ ਜੀ ਪਿਛਲੇ ਦਿਨੀਂ ਕਿਥੇ ਕਿਥੇ ਵਿਚਰੇ :

28.3.1980 : ਕਰੀ ਵਾਲੇ (ਸਰਸਾ) ਸੰਤ ਹਰਨਾਮ ਸਿੰਘ ਦੇ ਘਰ ਨਿਤਨੇਮ

29.3.1980 : ਸੰਤ ਹਰਨਾਮ ਸਿੰਘ ਘਰ ਹੀ ਵਾਰ ਅਤੇ ਅਖੰਡ ਪਾਠ ਦਾ ਭੋਗ
- —ਇਕ ਭੋਗ ਬੀਬੀ ਪ੍ਰੀਤਮ ਕੌਰ ਕੇ ਘਰ
- — ,, ਸੰਤ ਮਹਿੰਦਰ ਸਿੰਘ ਕੇ ਘਰ
- — ,, ਸੰਤ ਮਲੂਕ ਸਿੰਘ ਕੇ ਘਰ
- —2 ਵਜੇ ਪਿੰਡ ਭੰਗੂਰ (ਸਰਸਾ) ਸੰਤ ਬਲਕਾਰ ਸਿੰਘ ਕੇ ਘਰ ਪਾਠ ਦਾ ਭੋਗ । ਇਸ ਦੀ ਲੜਕੀ ਗੱਡੇ ਥੱਲੇ ਆਕੇ ਪੂਰੀ ਹੋ ਗਈ ਸੀ ।
- —ਸ਼ਾਮੀਂ 5 ਵਜੇ ਹਿਸਾਰ, ਸੰਤ ਬੀਰ ਸਿੰਘ ਨਮਿਤ ਭੋਗ ।
- —ਵਾਪਸੀ ਤੇ ਫਤਿਹਾਬਾਦ ਵਿਖੇ ਸ. ਸਾਧੂ ਸਿੰਘ ਘਰ ਚਰਨ ਪਾਏ ।
- —ਰਾਤੀਂ ਸਰਸੇ ਸ. ਸੁਰਿੰਦਰ ਸਿੰਘ ਵਰਕਸ਼ਾਪ ਵਾਲੇ ਦੇ ਘਰ ਉਹਦੀ ਮਾਤਾ ਨੂੰ ਦਰਸ਼ਨ । ਉਹ ਅਧਰੰਗ ਨਾਲ ਪੀੜਤ ਸੀ ।
- —ਰਾਤ ਮਸਤਾਨ ਗੜ੍ਹ ਆਕੇ ਆਰਾਮ ।

30.3.1980 : ਦਮਦਮੇ (ਸਰਸਾ) ਸਾਬਕਾ ਸੇਵਕ ਸੰਤ ਗੁਲਜ਼ਾਰ ਸਿੰਘ ਕੇ ਘਰ ਆਸਾ ਦੀ ਵਾਰ ਸਮੇਂ ਦਰਸ਼ਨ ਅਤੇ ਅਖੰਡ ਪਾਠ ਦਾ ਭੋਗ ।
- —ਇਕ ਅਖੰਡ ਪਾਠ ਦਾ ਭੋਗ ਸ. ਲਹਿੰਬਰ ਸਿੰਘ ਘਰ ।
- —ਇਕ ਅਖੰਡ ਪਾਠ ਦਾ ਭੋਗ ਸੰਤ ਨਿਧਾਨ ਸਿੰਘ ਬਾਜ਼ਾ ਵਲ ।
- —ਸਾਧਾਰਨ ਪਾਠ ਦਾ ਭੋਗ ਸ. ਅਜੀਤ ਸਿੰਘ ਕੇ ਘਰ ।
- —8.00 ਸਵੇਰੇ ਸ੍ਰੀ ਜਗਜੀਤ ਨਗਰ ਵਿਚ ਸ. ਤਾਰਾ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ।
- —3.00 ਵਜੇ ਨਕੌੜੇ (ਸਰਸਾ) ਸ. ਰਤਨ ਸਿੰਘ ਨੰਬਰਦਾਰ ਦੇ ਪਿਤਾ ਸੰਤ ਅਮਰ ਸਿੰਘ ਨਮਿਤ ਭੋਗ ਤੇ ਦਰਸ਼ਨ ਦਿਤੇ ।
- —ਸ. ਮਹਿੰਦਰ ਸਿੰਘ ਬਲ ਦਾ ਅੰਗੂਰ ਬਾਗ ਜਾ ਕੇ ਵੇਖਿਆ ।
- —5 ਵਜੇ ਸ਼ਾਮੀਂ ਫਿਲੌਵਾਸੀ ਸੰਤ ਗੁਰਮੁਖ ਸਿੰਘ ਸੰਤ ਨਗਰ ਦੇ ਘਰ, ਸ਼ਾਮ ਦੇ ਦੀਵਾਨ ਸਮੇਂ ਦਰਸ਼ਨ ਦਿਤੇ ।
- —ਰਾਤ ਮਸਤਾਨ ਗੜ੍ਹ ਜਾ ਬਿਰਾਜੇ ।

31.3.1980 : ਸੰਤ ਗੁਰਨਾਮ ਸਿੰਘ ਲਾਂਗਰੀ, ਸੰਤ ਨਗਰ (ਸਰਸਾ) ਦੇ ਘਰ ਆਸਾਂ ਦੀ ਵਾਰ ਉਪ੍ਰੰਤ ਅਖੰਡ ਪਾਠ ਦੇ ਭੋਗ ਸਮੇਂ ਸਤਿਗੁਰੂ ਜੀ ਦਰਸ਼ਨ ਦਿਤੇ ।

—ਸੰਤ ਨਗਰ ਵਿਖੇ ਹੀ ਸੰਤ ਭਗਵਾਨ ਸਿੰਘ, ਸੰਤ ਬੀਕਾ ਸਿੰਘ, ਸੰਤ ਗੁਰਮੁਖ ਸਿੰਘ, ਸੂਬਾ ਧਰਮ ਸਿੰਘ ਜੀ ਦੇ ਘਰਾਂ ਵਿਚ ਅਖੰਡ ਪਾਠਾਂ ਦੇ ਭੋਗ ਸਮੇਂ । ਸਵੇਰੇ 6 ਅਨੰਦ ਕਾਰਜ ਵੀ ਹਜ਼ੂਰੀ ਵਿਚ ਹੋਏ ।

—2 ਤੋਂ 3 ਦੁਪਹਿਰੇ ਨਾਮ ਸਿਮਰਨ ਨਾਮਧਾਰੀ ਵਿਦਿਆਲਾ ਵਿਚ ਦਰਸ਼ਨ ਤੇ ਸ੍ਰੀ ਕਰ ਕਮਲਾਂ ਦੁਆਰਾ ਇਨਾਮ ਵੰਡ ।

—ਰਾਤ ਨੂੰ ਆਰਾਮ ਮਸਤਾਨ ਗੜ੍ਹ ।

1.4.1980 : ਅੰਮ੍ਰਿਤਸਰੀਆਂ ਦੇ ਖੂਹ ਤੇ ਸ. ਮੁਖਤਿਆਰ ਸਿੰਘ ਦੇ ਘਰ ਆਸਾ ਦੀ ਵਾਰ ਸਮੇਂ ਦਰਸ਼ਨ ।

—ਪਿੰਡ ਹਾਰਨੀ ਕਲਾਂ ਵਿਚ ਸ. ਵਜਿੰਦਰ ਸਿੰਘ ਕੇ ਘਰ ਭੋਗ

—ਸਰਸੇ ਜਕੇਦਾਰ ਇੰਦਰ ਸਿੰਘ ਨਮਿਤ ਭੋਗ

—ਰਾਤ ਸ੍ਰੀ ਜੀਵਨ ਨਗਰ ।

2.4.1980 : ਬੁਢੀ ਮਾੜੀ ਸੰਤ ਗੁਰਬਖਸ਼ ਸਿੰਘ ਰਾਮਪੁਰੀ ਦੇ ਘਰ ਆਸਾ ਦੀ ਵਾਰ ਅਤੇ ਅਖੰਡ ਪਾਠ ਦੇ ਭੋਗ ਸਮੇਂ ਦਰਸ਼ਨ ।

—ਤਾਰਾ ਸਿੰਘ ਸਮਸਾ ਦੇ ਡੇਰੇ ਅਖੰਡ ਪਾਠ ਦੇ ਭੋਗ ਤੇ

—ਜੀਵਨ ਨਗਰ ਵਿਚ ਗੁਜ਼ਰ ਚੁਕੇ 24 ਸੰਤਾਂ ਨਮਿਤ 24 ਪਾਠਾਂ ਦੇ ਭੋਗ ਗੁਰੂ ਕੀ ਹਜ਼ੂਰੀ ਵਿਚ ਪਾਏ ਗਏ ।

3.4.1980 : ਪਿੰਡ ਕੁਤੇ ਵੱਢ ਵਿਚ ਆਸਾ ਦੀ ਵਾਰ ਅਤੇ ਅਖੰਡ ਪਾਠ ਦੇ ਭੋਗ ਸਮੇਂ ਸੰਤ ਸੁੱਚਾ ਦੇ ਘਰ ਦਰਸ਼ਨ ।

—ਪਿੰਡ ਮੱਲੇ ਕਾ, ਬਹਾਉਦੀ ਵਿਖੇ ਚਰਨ ਪਾਏ ।

4.4.1980 : ਵਾਰ ਅਤੇ ਅਖੰਡ ਪਾਠ ਦਾ ਭੋਗ ਐਲਨਾਬਾਦ ਨਾਮਧਾਰੀ ਧਰਮਸਾਲਾ ਅਤੇ ਸੰਤ ਬਲਵੰਤ ਸਿੰਘ ਕਵੀਰਾਜ ਦੇ ਘਰ ਅਖੰਡ ਪਾਠ ਦਾ ਭੋਗ ।

—ਸੰਤ ਨਗਰ ਵਿਚ ਸੰਤ ਗੁਰਮੁਖ ਸਿੰਘ ਘਰ ਸੰਤ ਕੰਧਾਰਾ ਸਿੰਘ ਦੀ ਪਤਨੀ ਨਮਿਤ ਪਾਠ ਦਾ ਭੋਗ ।

—ਰਾਤ ਨੂੰ ਭੈਣੀ ਸਾਹਿਬ ।

5.4.1980 : ਆਸਾ ਦੀ ਵਾਰ ਸ੍ਰੀ ਭੈਣੀ ਸਾਹਿਬ ਸੁਣੀ

—ਬੀੜ ਮਰਾਰੜ੍ਹ ਵਿਚ ਸੰਤ ਰਵੇਲ ਸਿੰਘ ਕੇ ਡੇਰੇ ਚਰਨ ਪਾਏ ।

6.4.1980 : ਆਸਾ ਦੀ ਵਾਰ ਅਤੇ ਅਨੰਦ ਕਾਰਜ ਭੈਣੀ ਸਾਹਿਬ

—ਪਿੰਡ ਘੜਾਮ ਵਿਚ ਸ. ਸੁਰਜੀਤ ਸਿੰਘ ਘਰ ਸ਼ਾਮ ਦੇ ਦੀਵਾਨ ਸਮੇਂ ਪਧਾਰੇ ।

7.4.1980 : ਘੜਾਮ ਵਿਖੇ ਆਸਾ ਦੀ ਵਾਰ ਅਤੇ ਪਾਠ ਦੇ ਭੋਗ ਸਮੇਂ ਦਰਸ਼ਨ ਦਿਤੇ ।

—ਭੈਣੀ ਸਾਹਿਬ ਵਿਚ ਹਰਦੇਵ ਸਿੰਘ-ਗੁਰਬਖਸ਼ ਸਿੰਘ ਰਾਇਜ਼ਰੀਆਂ ਨਮਿਤ ਇਕ ਇਕ ਪਾਠ ਦਾ ਭੋਗ ।

8.4.1980 : ਵਾਰ ਭੈਣੀ ਸਾਹਿਬ ਸੁਣੀ । ਸ਼ਾਮ ਦਾ ਦੀਵਾਨ ਮਹਿਤਪੁਰ ਜ਼ਿਲਾ ਜਲੰਧਰ ਵਿਖੇ ।

9.4.1980 : ਆਸਾ ਦੀ ਵਾਰ ਮਹਿਤਪੁਰ ਸੁਣਕੇ, ਪਿੰਡ ਚਿੱਟੀ ਸੰਤਾਂ ਦੇ ਡੇਰੇ, ਲੰਗਰ ਕਪੂਰਥਲੇ, ਸ਼ਾਮ ਦਾ ਦੀਵਾਨ ਸੰਤ ਪੂਰਨ ਸਿੰਘ ਭੋਮੇ ਵਾਲੇ ਦੇ ਘਰ ।

10.4.1980 : ਆਸਾ ਦੀ ਵਾਰ ਅਤੇ ਪਾਠ ਦਾ ਭੋਗ ਏਸੇ ਘਰ ।

—ਲੰਗਰ ਅਤੇ ਨਾਮ ਸਿਮਰਨ ਬਟਾਲੇ ਸੰਤ ਗੁਰਬਚਨ ਸਿੰਘ ਦੇ ਘਰ ।

11.4.1980 : ਵਾਰ ਅਤੇ ਲੰਗਰ ਸੂਬਾ ਕਰਤਾਰ ਸਿੰਘ ਜੀ ਹੇਠੀਆਂ ਦੇ ਡੇਰੇ । ਸਾਰੇ ਦਿਨ ਦਾ ਮੇਲਾ ।

—ਰਾਤ ਦਾ ਵਿਸ਼ਰਾਮ ਅੰਮ੍ਰਿਤਸਰ ।

12.4.1980 : ਵਾਰ ਅਤੇ ਲੰਗਰ ਸੰਤ ਸੁਜਾਨ ਸਿੰਘ ਅਜਨਾਲਾ ਦੇ ਘਰ ।

—ਮਹੰਤ ਬਖਤਾਵਰ ਸਿੰਘ ਨਹਿਰ ਸਰਹੰਦ ਦੇ ਡੇਰੇ ਵਿਖੇ ਚੜ੍ਹਾਈ ਕਰ ਗਏ ।

13.4.1980 : ਆਸਾ ਦੀ ਵਾਰ ਅਤੇ ਸ਼ਾਮ ਦਾ ਦੀਵਾਨ, ਅੰਮ੍ਰਿਤਸਰ, ਵੈਸਾਖੀ ਦਾ ਮੇਲਾ ।

14.4.1980 : ਆਸਾ ਦੀ ਵਾਰ, 17 ਅਨੰਦ ਕਾਰਜ ਅੰਮ੍ਰਿਤਸਰ ।

—ਲੰਗਰ ਫਗਵਾੜੇ ।

— ਫਿਲੌਰ ਤੇ ਪਿੰਡ ਰੌੜ ਵਿਚ ਚਰਨ ਪਾ ਰਾਤ ਨੂੰ ਭੈਣੀ ਸਾਹਿਬ ।

15.4.1980 : ਆਸਾ ਦੀ ਵਾਰ ਅਤੇ ਲੰਗਰ ਭੈਣੀ ਸਾਹਿਬ

—ਰਾਤ ਨੂੰ ਦਿੱਲੀ ਵਿਖੇ ਦਰਸ਼ਨ ਦਿਤੇ ।

## 8 ਜੋੜੇ ਬਸਤਰ ਭੇਟਾ

ਸੰਤ ਜਸਵੰਤ ਸਿੰਘ ਦਰਜ਼ੀ ਦੇ ਹੱਥ ਕਪੜਿਆਂ ਦੀ ਗੰਢੜੀ ਵੇਖ ਮੈਂ ਪੁਛਿਆ : ਇਹ ਕਿਸ ਦੇ ਵਾਸਤੇ ? ਉਸ ਦੱਸਿਆ ਕਿ ਇਹ ਖੱਦਰ ਦੇ ਅੱਠ ਕੁਰਤੇ ਪਜਾਮੇ ਹਨ ਜੁ ਸਤਿਗੁਰੂ ਜੀ ਦੀ ਭੇਟਾ ਕਰਨ ਹਿਤ ਲਿਆਇਆ ਹਾਂ । ਇਹ ਬੀਬੀ ਸਵਰਨ ਕੌਰ ਬੈਂਕੌਕ ਵਾਲੀ ਵਲੋਂ ਭੇਟਾ ਕਰਨੇ ਹਨ । ਸਤਿਗੁਰਾਂ ਦੇ ਮੇਚ ਦੇ ਬਸਤਰ ਤਿਆਰ ਕਰ ਅਜ ਸ਼ਾਮ ਦੇ ਦੀਵਾਨ ਵਿਚ ਬੀਬੀ ਜੀ ਵਲੋਂ ਭੇਟ ਕੀਤੇ । ਮਾਤਾ ਜੀ ਨੂੰ ਵਿਸ਼ੇਸ਼ ਪ੍ਰਸੰਨਤਾ ਹੋਈ । ਬਸਤਰ ਪੂਰਬੇ ਦੁਆਰਾ ਸੰਤ ਕਿਰਪਾਲ ਸਿੰਘ ਭੁੱਬਰ ਦੇ ਹਵਾਲੇ ਧੋਣ ਅਤੇ ਵਰਤੋਂ ਵਿਚ ਲਿਆਉਣ ਲਈ ਦੇ ਦਿਤੇ ਗਏ ।

## ਠੇਕੇਦਾਰ ਹਰਭਜਨ ਸਿੰਘ

ਲਖਨਊ ਦੇ ਸ. ਹਰਭਜਨ ਸਿੰਘ ਠੇਕੇਦਾਰ ਅਜ ਮਿਲੇ ਤਾਂ ਉਨ੍ਹਾਂ ਦੱਸਿਆ :

ਸੱਚੇ ਪਾਤਸ਼ਾਹ ਜੀ ਨੂੰ ਅਰਜ਼ ਕੀਤੀ ਹੈ ਕਿ ਇਸ ਸਾਲ ਮੁੜ ਸੰਗੀਤ ਸੰਮੇਲਨ ਕਰਵਾਣ ਦਾ ਸੁਭਾਗ ਸਾਨੂੰ ਬਖਸ਼ੋ । ਇਸ ਸਾਲ ਸਾਡੀ ਇਛਾ ਅਹਿਮਦ ਨਗਰ (ਗੁਜਰਾਤ) ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ, ਸ਼ਾਸਤਰੀ ਸੰਗੀਤ ਦਾ ਸਮੇਲਨ ਕਰਕੇ, ਯਾਦ ਮਨਾਣ ਦੀ ਹੈ । ਸਤਿਗੁਰਾਂ ਸਾਡੀ ਬੇਨਤੀ ਪਰਵਾਨ ਕਰ ਲਈ ਹੈ । ਇਹ ਸਮੇਲਨ ਇਸ ਸਾਲ ਕਰਦੇ ਹਨ ਕਿ ਅਗਲੇ, ਇਹ ਉਹਨਾਂ ਦੀ ਰਜ਼ਾ ।

ਸਤਿਗੁਰੂ ਜੀ ਨੇ ਬਾਅਦ ਵਿਚ ਜ਼ਿਕਰ ਕੀਤਾ ਕਿ ਸੰਤ ਅਮਤ ਸਿੰਘ ਡਾਲਟਨ ਗੰਜ ਵਾਲੇ ਅਹਿਮਦਾਬਾਦ ਵਿਚ ਇਕ ਸੰਗੀਤ ਸਮੇਲਨ ਕਰਨਾ ਚਾਹ ਰਹੇ ਹਨ । ਸਾਰੇ ਪਾਸੇ ਵੇਖਕੇ ਹੀ ਇਹ ਨਿਰਨਾ ਕਰਾਂ ਗੇ ਕਿ ਕਿਸ ਥਾਂ ਅਤੇ ਕਦੋਂ ਸੰਗੀਤ ਸਮੇਲਨ ਹੋਵੇ ।

## ਪੁੱਤਰ ਪ੍ਰਾਪਤੀ ਲਈ ਬਿਨੈ

ਸਤਿਗੁਰੂ ਜੀ 2.45 ਵਜੇ ਸਮੂਹਕ ਨਾਮ ਸਿਮਰਨ ਵਾਸਤੇ ਇਸ਼ਨਾਨ ਆਦਿ ਕਰ ਆਪਣੇ ਕਮਰਿਓਂ ਨਿਕਲੇ ਹੀ ਸਨ ਕਿ ਬੈਂਕੋਕ ਦੀ ਬੀਬੀ ਗੁਰਬਚਨ ਕੌਰ (ਸੇਠ ਤਰਲੋਕ ਸਿੰਘ ਜੀ ਦੀ ਭੈਣ) ਨੇ ਸਤਿਗੁਰੂ ਜੀ ਨੂੰ ਇਕ ਜੁਆਨ ਇਸਤਰੀ ਤੇ ਉਹਦੇ ਦੋ ਬੱਚਿਆਂ ਨਾਲ ਮੱਥਾ ਟੇਕ ਕੇ ਅਰਜ਼ ਕੀਤੀ : ਗਰੀਬ ਨਿਵਾਜ, ਕਿਰਪਾ ਕਰੋ, ਇਸਦੇ ਘਰ ਦੋ ਲੜਕੀਆਂ ਹੀ ਹਨ, ਹੁਣ ਇਕ ਲੜਕੇ ਲਈ ਬੇਨਤੀ ਹੈ, ਪੁਤੀਂ ਗੰਢ ਪਵੈ ਸੰਸਾਰ । ਸਤਿਗੁਰੂ ਜੀ ਨੇ ਵਾਈ ਮਾਲਾ ਭਜਨ ਅਤੇ ਇਕ ਭਗਉਤੀਆਂ ਦੀ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਰੋਜ਼ਾਨਾ ਅਰਜ਼ ਕਰਨ ਦਾ ਆਦੇਸ਼ ਦਿਤਾ ।

## ਨਾਮ ਸਿਮਰਨ ਕਿ ਨੀਤੀ ਸਿਮਰਨ

ਸ੍ਰੀ ਸਤਿਗੁਰੂ ਜੀ ਉਪਰਲੇ ਹਾਲ ਵਿਚ ਪੂਰੇ 3 ਵਜੇ ਪੂਰਬੇ ਦੁਆਰਾ ਅਰਦਾਸ ਕਰਵਾਕੇ ਨਾਮ ਸਿਮਰਨ ਹਿਤ ਬੈਠ ਗਏ । ਆਪ ਜੀ ਤਾਂ ਸਦਾ ਹੀ ਸਿਮਰਨ ਕਰਦੇ ਕਰਵਾਂਦੇ ਹਨ । ਪਰ ਅੱਜ ਗਰਜ਼ ਦੇ ਬੱਧੇ ਉਹ ਲੋਕ ਵੀ ਸਿਮਰਨ ਕਰਨ ਵਾਲਿਆਂ ਵਿਚ ਬੈਠ ਗਏ ਜਿਨ੍ਹਾਂ ਦੀ ਕੈਂਚੀ-ਜ਼ਬਾਨ ਮੂੰਹ ਵਿਚ ਨਹੀਂ ਪੈਂਦੀ ਅਤੇ ਹਰ ਤਰ੍ਹਾਂ ਦੇ ਰਿਸ਼ਤੇ ਨਾਤੇ ਅਤੇ ਸੰਬੰਧ ਆਪਣੇ ਸੁਆਰਥ ਵਾਸਤੇ ਕੁਤਰਦੀ ਜਾਂ ਬਣਾਂਦੀ ਜਾਂਦੀ ਹੈ ।

ਸਤਿਗੁਰੂ ਜੀ ਦੇ ਪ੍ਰੇਮੀ ਜਨਾਂ ਚੋਂ ਠਾਕੁਰ ਦਲੀਪ ਸਿੰਘ ਜੀ, ਠੇਕੇਦਾਰ ਹਰਭਜਨ ਸਿੰਘ, ਸੰਤ ਹਰਬੰਸ ਸਿੰਘ ਮੈਂਬਰ, ਯੂ. ਪੀ. ਫਾਰਮ ਤੋਂ, ਅਵਤਾਰ ਸਿੰਘ ਨਾਮਧਾਰੀ ਫਾਰਮ, ਲਛਮਣ ਸਿੰਘ ਫਗਵਾੜਾ, ਸ. ਸੁਲੱਖਣ ਸਿੰਘ ਮੈਂਬਰ ਦਿੱਲੀ ਸਿਖ ਗੁ: ਪ੍ਰਬੰਧਕ ਕਮੇਟੀ, ਸ. ਮਹਿੰਦਰ ਸਿੰਘ ਸਪੁਤ੍ਰ ਸ. ਮਹਿੰਗਾ ਸਿੰਘ ਕਾਨਪੁਰ, ਸੰਤ ਦਲੀਪ ਸਿੰਘ 'ਨਿਰੀਖਿਅਕ' ਮਾ: ਨਿਹਾਲ ਸਿੰਘ, ਸ. ਜਸਬੀਰ ਸਿੰਘ ਕਾਨਪੁਰ, ਸ. ਮਹਿੰਦਰ ਸਿੰਘ ਬਲ, ਸੰਤ ਦਰਸ਼ਨ ਸਿੰਘ ਗਿੱਲ, ਸੰਤ ਮੱਲ ਸਿੰਘ ਸੰਤ ਨਗਰ, ਸ. ਗੁਰਦੇਵ ਸਿੰਘ ਮਦਾਰ, ਸ. ਨਰਿੰਦਰ ਸਿੰਘ ਅਮਰੋਹਾ ਆਦਿ ।

ਬੀਬਾ ਜੀ ਤੇ ਸੰਤ ਜਗਤਾਰ ਸਿੰਘ ਸੁਭਾਵਕ ਤੌਰ ਤੇ ਦਰਸ਼ਨਾਂ ਦੇ ਤਲਬਗਾਰ

ਸਨ । ਅਜ ਕਲ ਇਸ ਸਤਿਕਾਰਤ ਜੋੜੇ ਵਾਸਤੇ ਦਿੱਲੀ ਰਿਹਾਇਸ਼ ਕਰਨ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ । ਮਾਤਾ ਜੀ ਮਹਿੰਗੀ ਇਕਲੌਤੀ ਬਿਟੀਆ ਨੂੰ, ਛੇਤੀ ਛੇਤੀ ਮਿਲਦੇ ਰਹਿਣ ਲਈ, ਆਉਣ-ਜਾਣ ਵਾਲੇ ਲਾਂਘੇ ਵਿਚ, ਆਬਾਦ ਕਰਨਾ ਚਾਹੁੰਦੇ ਹਨ ।

## ਕੀਰਤਨ ਸਮੇਂ

4 ਤੋਂ 5 ਸ਼ਾਮ ਤਕ ਏਥੇ ਹੀ ਕੀਰਤਨ ਦਾ ਉਦਮ ਹੋਇਆ । ਸ਼ਬਦ ਪੜ੍ਹਨ ਵਾਲਿਆਂ ਵਿਚ ਮਹਾਰਾਜ ਬੀਰ ਸਿੰਘ ਜੀ, ਠਾਕੁਰ ਦਲੀਪ ਸਿੰਘ ਜੀ, ਗੁਰਦੇਵ ਸਿੰਘ ਸਰੋਦ, ਸੁਖਦੇਵ-ਮੋਹਣ ਸਿੰਘ ਸਨ ।

ਸ਼ਬਦ ਸੀ : ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ ।

ਲੈਅ-ਕਾਬੂ ਦਾ ਇਕ ਅਦਭੁਤ ਮੁਜ਼ਾਹਰਾ ਸਤਿਗੁਰੂ ਜੀ ਨੇ ਕੀਤਾ । 11 ਮਾਤਰਾਂ ਦੀ ਇਕ ਬੰਦਸ਼ ਨੂੰ 16 ਮਾਤਰਾਂ ਵਿਚ ਫਿਟ ਕਰਕੇ, ਦਿਲਰੁਬਾ ਅਤੇ ਤਰਬਕਾਰੀ ਨਾਲ।

## ਕੋਠੀ ਦੀ ਪਸੰਦੀਦਗੀ

ਸ਼੍ਰੀ ਜਗਤਾਰ ਸਿੰਘ-ਬੀਬਾ ਜੀ ਵਾਸਤੇ ਰਿੰਗਰੋਡ 1-8/B ਰਾਜੌਰੀ ਗਾਰਡਨ ਵਿਚ ਇਕ ਕੋਠੀ ਖਰੀਦੀ ਗਈ ਹੈ । ਇਹ ਵੀ ਕਿਹਾ ਜਾਂਦਾ ਹੈ ਕਿ ਸੇਠ ਤਰਲੋਕ ਸਿੰਘ, ਸ. ਹੰਸਪਾਲ-ਮਨਚੰਦਾ ਅਤੇ ਸੱਗੂ ਕੁਲਦੀਪ ਸਿੰਘ ਦੀ ਭਿਆਲੀ ਨਾਲ ਚਲਦੀ, ਇਕ ਫ਼ਰਮ, ਜੁ ਮਕਾਨਾਂ ਦੀ ਖਰੀਦ ਵੇਚ ਕਰਦੀ ਹੈ, ਇਹ ਕੋਠੀ ਉਸ ਨੇ ਖਰੀਦੀ ਹੈ । ਹੁਣ ਵਿਚ ਖੂਹੀ ਲੁਆ ਦਿਤੀ ਗਈ ਹੈ । ਕੁਝ ਹੋਰ ਤਬਦੀਲੀਆਂ ਵੀ ਹੰਸਪਾਲ ਹੁਰਾਂ ਸਤਿਗੁਰੂ ਜੀ ਦੀ ਆਗਿਆ ਨਾਲ ਕਬੀਰ ਜੀ ਦੇ ਗੁਰਬਚਨ ਸਿੰਘ ਦੁਆਰਾ ਕਰਵਾਈਆਂ ਹਨ ।

ਨਿਤਨੇਮ-ਕੀਰਤਨ ਤੋਂ ਉਠ, ਥੋੜਾ ਜਲਪਾਨ ਕਰ ਸਤਿਗੁਰੂ ਜੀ, ਮਾਤਾ ਜੀ, ਪੂਰਬਾ ਤੇ ਹੋਰ ਸੰਬੰਧਤ ਸੱਜਣ ਹੰਸਪਾਲ ਜੀ ਨਾਲ ਕੋਠੀ ਵੇਖਣ ਗਏ ।

ਸ. ਮਹਿੰਦਰ ਸਿੰਘ ਪ੍ਰੀਤ ਨੇ ਮੈਨੂੰ, ਏਸੇ ਦੌਰਾਨ ਦੱਸਿਆ ਕਿ ਰਾਤੀਂ ਵੀ, ਸਤਿਗੁਰੂ ਜੀ ਨਾਲ ਥਾਈਲੈਂਡ ਦੀ ਰਾਜਧਾਨੀ ਬੈਂਕੋਕ ਦੇ ਨਾਮਧਾਰੀਆਂ ਦੇ ਮਸਲੇ ਤੇ ਵਿਚਾਰ ਵਟਾਂਦਰਾ ਹੋਇਆ । ਪ੍ਰੀਤ ਹੁਰਾਂ ਦੇ ਖਿਆਲ ਅਨੁਸਾਰ ਬਹੁਤ ਸਾਰੀ ਗੁਥੀ ਸੁਲਝ ਗਈ ਹੈ ।

## ਉਸਤਾਦ ਪਿਆਰਾ ਸਿੰਘ

ਤਾਰ ਸ਼ਹਿਨਾਈ ਵਾਦਕ ਉਸਤਾਦ ਪਿਆਰਾ ਸਿੰਘ ਜੋ ਕਿ ਭਜਨ ਪੁੱਛ ਨਾਮਧਾਰੀ ਵੀ ਬਣੇ ਹੋਏ ਹਨ ਤੇ ਅਜੇ ਨਾਮਧਾਰੀ ਮਰਿਆਦਾ ਵਿਚ ਪੂਰੀ ਤਰ੍ਹਾਂ ਕਸੀਂਦੇ ਨਹੀਂ, ਉਦੋ ਸਿੰਘ ਜੀ ਦੇ ਦਿਲਰੁਬਾ ਉਸਤਾਦ ਹਨ ਤੇ ਹੋਰ ਵੀ ਨਾਮਧਾਰੀ ਬੱਚਿਆਂ ਦੇ । ਠਾਕੁਰ ਜੀ ਇਹਨਾਂ ਦਾ ਕਾਫ਼ੀ ਖਿਆਲ ਰਖਦੇ ਹਨ । ਪਿਛਲੇ ਦਿਨੀਂ ਅਧਰੰਗ ਦੇ ਹਮਲੇ ਤੋਂ ਮਸਾਂ ਬਚੇ ਹਨ । ਅੱਜ ਜਦੋਂ ਉਨ੍ਹਾਂ ਨੂੰ ਵਿਨੈ ਨਗਰੋਂ ਠਾਕਰ ਜੀ ਆਪ ਆਪਣੀ ਗੱਡੀ ਤੇ ਲੈਣ ਗਏ ਤਾਂ ਮੈਂ ਵੀ ਨਾਲ ਸਾਂ ।

ਵਾਪਸੀ 6.30 ਵਜੇ ਹੋਈ। ਆਉਂਦਿਆਂ ਨੂੰ ਹੀ ਉਸਤਾਦ ਪਿਆਰਾ ਸਿੰਘ ਅਤੇ ਉਨ੍ਹਾਂ ਦੀ ਪਤਨੀ ਜੀਤ ਕੌਰ ਸਤਿਗੁਰੂ ਜੀ ਦੇ ਆਰਾਮ ਕਮਰੇ ਵਿਚ ਲੈ ਜਾਏ ਗਏ। ਸਤਿਗੁਰੂ ਜੀ ਅੰਦਰ ਨਹੀਂ ਸਨ। ਆਪ ਜੀ ਆਪਣੇ ਸੇਵਕਾਂ ਦੇ ਕਮਰੇ ਕੋਲ ਨਜ਼ਰ ਪਏ ਤਾਂ ਮੈਨੂੰ ਮੋਢਿਓਂ ਫੜ ਅੰਦਰ ਲੈ ਆਏ।

## ਬਾਬਾ ਨੰਦ ਸਿੰਘ ਬਰਿਆਲੀ

ਜਾਪਦਾ ਸੀ ਸਤਿਗੁਰੂ ਜੀ ਕਿਸੇ ਇਕਾਂਤ ਵਿਚ ਬਾਬਾ ਨੰਦ ਸਿੰਘ ਪਿੰਡ ਬਰਿਆਲੀ (ਜ਼ਿਲਾ ਰੋਪੜ) ਨਾਲ ਕੁਛ ਸਮਾਂ ਗੱਲਬਾਤ ਕਰਦੇ ਪਏ ਹਨ। ਮੈਨੂੰ ਕੱਲੇ ਨੂੰ ਅੰਦਰ ਲਿਜਾ ਕੇ ਸਤਿਗੁਰੂ ਜੀ ਨੇ ਬਾਬਾ ਨੰਦ ਸਿੰਘ ਦੀਆਂ ਤਿੰਨ ਗੱਲਾਂ ਦੱਸੀਆਂ :

ਇਕ ਵਾਰ ਸ. ਪ੍ਰਤਾਪ ਸਿੰਘ ਕੈਰੋਂ ਨੇ ਆਖਿਆ ਸੀ ਕਿ ਜੇ ਐਸ. ਜੀ. ਪੀ. ਸੀ. ਦੇ ਤਿੰਨ ਬੰਦੇ ਅਕਾਲੀਆਂ ਵਲੋਂ ਤੋੜ ਕਾਂਗਰਸ ਵਿਚ ਲੈ ਆਵੇਂ, ਤਾਂ ਤੈਨੂੰ ਮੰਨਾ। ਇਸਨੇ ਮੈਂਬਰ ਤੋੜ ਕੇ ਪੇਸ਼ ਕਰ ਦਿਤੇ, ਜਿਸ ਨਾਲ ਜਥੇਦਾਰ ਊਧਮ ਸਿੰਘ ਨਾਗੋਕੇ ਸ਼੍ਰੋ: ਗੁ: ਪ੍ਰ: ਕਮੇਟੀ ਦਾ ਪ੍ਰਧਾਨ ਬਣਿਆ।

ਪਰ ਦੋ ਗੱਲਾਂ ਯਾਦ ਨਹੀਂ ਰਹੀਆਂ।

ਸਤਿਗੁਰੂ ਜੀ ਨੇ ਤਿੰਨ ਗੱਲਾਂ ਦਸਕੇ ਮੈਨੂੰ ਕਿਹਾ : ਸੁਆਦ ਆ ਜਾਂਦਾ ਹੈ ਖਰੇ ਬੰਦੇ ਨੂੰ ਮਿਲਕੇ। ਦਿਸਦੀ ਅਤੇ ਸਾਡੇ ਉਦੇ ਸਿੰਘ ਦੀ ਪੱਕੀ ਜੋਟੀ ਹੈ।

## ਸੰਜੇ ਗਾਂਧੀ ਨਾਲ...

ਮੈਨੂੰ ਸਪਸ਼ਟ ਨਹੀਂ ਕਿ ਇੰਦਰਾ ਗਾਂਧੀ ਦੇ ਸਪੁਤਰ ਸੰਜੇ ਗਾਂਧੀ ਨਾਲ ਮਿਲਣੀ ਦਾ ਆਯੋਜਨ ਕਿਨ ਕੀਤਾ ਪਰ ਇਸ ਵਿਚ ਸੇਠ ਤਰਲੋਕ ਸਿੰਘ ਤੇ ਸ. ਹਰਵਿੰਦਰ ਸਿੰਘ ਹੰਸਪਾਲ ਦਾ ਹੱਥ ਹੋਣਾ ਤਾਂ ਜ਼ਰੂਰੀ ਅਤੇ ਕੁਦਰਤੀ ਹੈ। ਕਿਉਂਕਿ ਇਹਨਾਂ ਦੁਆਰਾ ਹੀ ਸਤਿਗੁਰੂ ਜੀ ਦੀ ਕਾਂਗਰਸ ਵਲ ਪਹੁੰਚ ਅਤੇ ਇਖਲਾਕੀ ਸਹਾਇਤਾ ਉਪੜਦੀ ਰਹੀ। ਅੱਜ ਸਿੱਟਾ ਹੈ, ਸੰਜੈ ਗਾਂਧੀ ਦਾ ਕੋਠੀ ਆਉਣਾ। ਸੰਜੈ ਗਾਂਧੀ ਨੂੰ ਸਾਰੇ ਪੁਲਿਟੀਕਲ ਹਲਕੇ 'ਅਜ਼ਬ ਬੰਦਾ' ਸਮਝਦੇ ਹਨ, ਅਜ ਉਹੋ ਸਤਿਗੁਰੂ ਜੀ ਦੇ ਦਰਸ਼ਨ ਅਤੇ ਗੱਲਬਾਤ ਕਰਨ ਲਈ ਸ੍ਰੀ ਹਰੀ ਪ੍ਰਤਾਪ ਨਿਵਾਸ ਵਿਚ ਆ ਰਿਹਾ ਹੈ।

ਏਥੇ 50-60 ਖ਼ਾਸ ਆਦਮੀ ਏਧਰ ਓਧਰ ਫਿਰਦੇ ਸੰਜੈ ਗਾਂਧੀ ਦੀ ਸੁਆਗਤ ਕਾਰਤਾ ਲਈ ਪੁਜ਼ੀਸ਼ਨਾਂ ਬਦਲ ਰਹੇ ਹਨ। ਉਡੀਕ ਮੁਕੀ ਜਦੋਂ 7.30 ਸ਼ਾਮੀਂ ਇਕ ਮਾਟਾਡੋਰ ਤੇ ਸੇਠ ਸਪੁਤਰ ਧਰਮ ਸਿੰਘ ਚਾਵਲਾ, ਸ੍ਰੀ ਸੰਜੈ ਗਾਂਧੀ ਨੂੰ ਨਾਲ ਲੈ ਕੇ ਆ ਗਿਆ। ਦੁਆਰ ਅੱਗੇ ਗੱਡੀ ਰੁਕੀ ਅਤੇ ਝਟਪਟ ਉਤਰ ਕੇ ਸ੍ਰੀ ਸੰਜੈ ਹੇਠਲੇ ਹਾਲ ਵਿਚ ਕੀਤੀ ਗਦੀ ਵਿਛਾਈ ਉਤੇ ਆ ਬੈਠੇ। ਏਨੇ ਨੂੰ ਸਤਿਗੁਰੂ ਜੀ ਵੀ ਅੰਦਰ ਆ ਗਏ। ਪਹਿਲੇ 10 ਮਿੰਟ ਸ੍ਰੀ ਸਤਿਗੁਰੂ ਜੀ ਤੇ ਮਹਾਰਾਜ ਬੀਰ ਸਿੰਘ ਜੀ ਨੇ ਸ੍ਰੀ ਗਾਂਧੀ ਨਾਲ ਇਕਾਂਤ ਗੱਲਬਾਤ ਕੀਤੀ।

ਅਗਲੇ 10 ਮਿੰਟ ਗੁਰੂ ਕੇ ਪਰਵਾਰ ਅਤੇ ਸੇਠ ਪਰਵਾਰ ਨਾਲ ਜਾਣ ਪਛਾਣ ਵਿਚ ਬੀਤੇ। ਅਤੇ ਤੀਜੇ 10 ਮਿੰਟਾਂ ਵਿਚ ਉਹ ਆਦਮੀ ਅੰਦਰ ਬੁਲਾਏ ਗਏ ਜਿਨ੍ਹਾਂ

ਨੇ ਅਸੰਬਲੀਆਂ ਜਾਂ ਦਿੱਲੀ ਸ਼ਹਿਰ ਦੀ ਸਰਕਾਰ ਵਿਚ ਥਾਂ ਹਾਸਲ ਕਰਨੀ ਸੀ ।

ਏਨਾ ਕੁ ਪਤਾ ਲਗਾ ਹੈ ਕਿ ਸ੍ਰੀ ਸੰਜੈ ਗਾਂਧੀ ਨੂੰ ਇਕ ਲਿਖਤੀ ਅਰਜ਼ਦਾਸ਼ਤ ਦਿਤੀ ਗਈ ਹੈ ਜਿਸ ਵਿਚ ਉਨ੍ਹਾਂ ਵਿਅਕਤੀਆਂ ਦੇ ਨਾਮ ਹਨ, ਜਿਨ੍ਹਾਂ ਵਿਚ ਸਤਿਗੁਰੂ ਜੀ ਦੀ ਦਿਲਚਸਪੀ ਹੈ । ਆਉਂਦੀਆਂ ਅਸੰਬਲੀ ਚੋਣਾਂ ਵਿਚ ਜੋ ਕਾਂਗਰਸ (ਆਈ) ਦੇ ਟਿਕਟ ਤੇ ਚੋਣ ਲੜਨਾ ਚਾਹੁੰਦੇ ਹਨ ।

—ਇਸ ਅਵਸਰ ਤੇ ਸੇਠ ਜੀ-ਹੰਸਪਾਲ ਆਦਿ ਦੁਆਰਾ ਬੜਾ ਸੋਚ ਸਮਝ ਕੇ, ਕੁਝ ਫੋਟੋਗ੍ਰਾਫ ਵਡੇ ਸਾਈਜ਼ ਦੇ ਬਣਵਾਕੇ ਹਾਲ ਦੇ ਵਾਧਿਆਂ ਉਤੇ ਟਿਕਾਏ ਗਏ । ਭਾਵੇਂ ਇਹ ਅਨ ਫਰੇਮਡ ਹੀ ਸਨ ਪਰ ਇਨ੍ਹਾਂ ਦੁਆਰਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਹਿਰੂ ਪਰਵਾਰ ਨਾਲ ਸੰਬੰਧਾਂ ਤੋਂ ਲੈ ਕੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਇੰਦਰਾ ਗਾਂਧੀ ਨੂੰ ਗੁਲਾਬ ਦਾ ਫੁਲ ਵਖਾਂਦਿਆਂ ਦੀ ਫੋਟੋ ਤਕ ਚਿੱਤਰ ਦਰਸਾਏ ਗਏ ਸਨ । ਇਕ ਫੋਟੋ ਵਿਚ ਪੰ: ਨਹਿਰੂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਨਮੁਖ ਹੱਥ ਜੋੜੀ ਖੜੇ ਹਨ । ਇਸ ਵਿਚ ਵਰਤਮਾਨ ਸਤਿਗੁਰੂ ਜੀ ਦੀ ਜਵਾਨੀ ਦੇ ਦਰਸ਼ਨ ਹੁੰਦੇ ਹਨ ।

ਇਕ ਤਸਵੀਰ ਖਿਚਵਾਈ ਗਈ ਸੰਜੇ ਗਾਂਧੀ ਨੂੰ ਮਿਲਣ ਦੇ ਚਾਹਵਾਨਾਂ ਦੀ ਫਿਰ ਜਦੋਂ ਸਤਿਗੁਰੂ ਜੀ ਨਾਲ ਸੰਜੈ ਗਾਂਧੀ ਬਾਹਰ ਆਏ, ਵਰਾਂਡੇ ਵਿਚ ਤਾਂ ਨਾਮਧਾਰੀ ਸੂਬਿਆਂ, ਜਥੇਦਾਰਾਂ ਅਤੇ ਹੋਰ ਵਿਸ਼ੇਸ਼ ਵਿਅਕਤੀਆਂ ਨਾਲ ਸਤਿਗੁਰੂ ਜੀ ਵਲੋਂ ਹੀ ਕੱਲੇ ਕੱਲੇ ਦੀ ਜਾਣ ਪਛਾਣ ਕਰਵਾਈ ਗਈ ।

ਅਤੇ ਸ੍ਰੀ ਸੰਜੇ ਗਾਂਧੀ ਜਿਸ ਤਰ੍ਹਾਂ ਧਰਮ ਸਿੰਘ ਚਾਵਲਾ ਨਾਲ ਮਾਟਾਡੋਰ ਤੇ ਆਏ ਸਨ ਤਿਵੇਂ ਹੀ 8.15 ਤੇ ਰਾਤੀਂ ਵਿਦਾ ਹੋ ਗਏ ।

ਇਸ ਤੋਂ ਉਪਰੰਤ ਸਤਿਗੁਰੂ ਜੀ ਤਾਂ ਆਪਣੇ ਅਤਿ ਨਿਕਟੀ ਸਰਕਲ, ਸੇਠ ਜੀ, ਹੰਸਪਾਲ ਆਦਿ ਨਾਲ ਇਕਾਂਤ ਵਿਚ ਹੋ ਗਏ । ਆਏ ਹੋਏ ਸੱਜਣ ਤਸੱਲੀ ਨਾਲ ਖਿੰਡਣ-ਪੁੰਡਣ ਲਗੇ । ਮੈਂ ਵੀ ਘਰ ਨੂੰ ਤੁਰ ਆਇਆ ।

## 17 ਅਪਰੈਲ 1980, ਵੀਰਵਾਰ
## ਨਵੀਂ ਦਿੱਲੀ

### ਗੱਲਾਂ ਠਾਕਰਾਂ ਵੱਡਿਆਂ ਦੀਆਂ

ਅੱਜ ਆਸਾ ਦੀ ਵਾਰ ਦਾ ਕੀਰਤਨ ਅਤੇ ਇਕ ਅਖੰਡ ਪਾਠ ਦਾ ਭੋਗ, ਨਾਲ ਲਗਦਿਆਂ ਸਵੇਰ ਦਾ ਜਲਪਾਨ ਸਤਿਗੁਰੂ ਜੀ ਦਾ ਸ. ਸੁਰਿੰਦਰ ਸਿੰਘ ਮਨਚੰਦਾ ਕੇ ਘਰ, ਜਮਨਾਪਾਰ ਗਾਂਧੀ ਨਗਰ, ਸੀ । ਸਤਿਗੁਰੂ ਜੀ ਉਪਰੋਕਤ ਸਾਰੇ ਕਾਰਜ 6.45 ਤਕ ਭੁਗਤਾ ਕੇ ਵਾਪਸ ਭੈਣੀ ਸਾਹਿਬ ਜਾਣ ਲਈ ਤੁਰ ਪਏ । ਡਰਾਈਵਰ ਗੁਰਮੁਖ ਸਿੰਘ ਅਤੇ ਸੇਵਾ ਵਿਚ ਨਾਲ ਮਹਿੰਦਰ ਸਿੰਘ ਪੂਰਬਾ ਸੀ ।

ਮੇਰੇ ਕੋਠੀ ਆਇਆਂ ਠਾਕੁਰ ਦਲੀਪ ਸਿੰਘ ਜੀ ਮਿਲੇ । ਉਨ੍ਹਾਂ ਕੁਛ ਗੱਲਾਂ ਸੰਭਾਲਣ ਲਈ ਮੈਨੂੰ ਨੋਟ ਕਰਵਾਈਆਂ । ਉਨ੍ਹਾਂ ਕਿਹਾ :

### ਨਮਸਕਾਰ ਗੁਰਦੇਵ ਕਉ

ਬੀਤੀ ਰਾਤੀਂ 7.30 ਵਜੇ ਸ੍ਰੀ ਸਤਿਗੁਰੂ ਜੀ ਕੋਠੀ ਦੀ ਉਪਰਲੀ ਛੱਤੇ, ਚੰਨ-ਚਾਨਣੀ ਅਤੇ ਰੁਮਕਦੀ ਹਵਾ ਦਾ ਆਨੰਦ ਮਾਣ ਰਹੇ ਸਨ । ਆਪ ਜੀ ਪਾਸ ਗੁਰਦੇਵ ਸਿੰਘ ਮਦਾਰੀਆ, ਸੁਖਦੇਵ ਸਿੰਘ ਮਸਤਾਨ ਗੜ੍ਹੀਆ ਅਤੇ ਮੈਂ ਬੈਠੇ ਹੋਏ ਸਾਂ ਕਿ 'ਨਿੱਕਿਆਂ' ਨੇ ਝੁਕ ਕੇ ਇਕ ਹੱਥ ਨਾਲ ਮੱਥਾ ਟੇਕਿਆ । ਸਤਿਗੁਰੂ ਜੀ ਨੇ ਉਨ੍ਹਾਂ ਨੂੰ ਸਮਝਾਇਆ ਕਿ ਮੱਥਾ ਹਮੇਸ਼ਾ ਦੋ ਹੱਥਾਂ ਨਾਲ ਅਤੇ ਪੂਰੀ ਤਰ੍ਹਾਂ ਝੁਕ ਕੇ ਟੇਕਿਆ ਕਰੋ ।

ਨਾਲ ਜੋੜਦਿਆਂ ਠਾਕੁਰ ਜੀ ਨੇ ਆਪਣੀ ਗੱਲ ਵੀ ਸੁਣਾਈ : ਮੈਨੂੰ ਵੀ ਇਕ ਵਾਰ 1967-68 ਵਿਚ ਸੱਚੇ ਪਾਤਸ਼ਾਹ ਜੀ ਨੇ ਸਮਝਾਇਆ ਸੀ । ਓਦੋਂ ਅਸੀਂ ਚੰਦਰਹਾਂਸ ਜੀ ਤੋਂ ਰਾਗ ਸਿਖਿਆ ਕਰਦੇ ਸਾਂ, ਸਵੇਰੇ ਆਸਾ ਦੀ ਵਾਰ ਵੇਲੇ, ਇਕ ਦਿਨ ਸਵੇਰੇ, ਮੈਂ ਵਾਰ ਵਿਚ ਮੱਥਾ ਟੇਕਣ ਨਾ ਗਿਆ । ਸੋਚਿਆ, ਕਿਹੜਾ ਪਤਾ ਲਗਣਾ ਏਂ । ਜਦੋਂ ਮੈਂ ਦਿਨੇ ਸਤਿਗੁਰਾਂ ਪਾਸ ਗਿਆ ਤਾਂ ਮੈਨੂੰ ਪੁੱਛਿਆ ਗਿਆ ਕਿ ਆਸਾ ਦੀ ਵਾਰ ਵਿਚ ਕਿਉਂ ਨਹੀਂ ਆਇਆ । ਮੈਂ ਦੱਸਿਆ, ਸਵੇਰੇ ਰਾਗ ਸਿਖਣ ਚਲਾ ਗਿਆ ਸਾਂ, ਸਤਿਗੁਰੂ ਜੀ ਨੇ ਬਖਸ਼ਸ਼ ਕੀਤੀ, ਮੈਨੂੰ ਸਮਝਾਇਆ : ਚੇਤੇ ਰੱਖ, ਦਿਨ ਦਾ ਆਰੰਭ ਸਾਧ ਸੰਗਤ ਦੇ ਦਰਸ਼ਨ ਕਰਕੇ ਕੀਤਾ ਕਰ ।

### ਬੇਬੇ ਜੀ ਦਾ ਪ੍ਰੇਮ

ਠਾਕੁਰ ਜੀ ਨੇ ਦੱਸਿਆ ਕਿ ਇਸ ਵਾਰ ਉਹ ਵੈਸਾਖੀਓਂ ਪਹਿਲਾਂ ਹੀ, 11 ਅਪਰੈਲ ਨੂੰ ਅੰਮ੍ਰਿਤਸਰ ਪਹੁੰਚੇ । ਮਹਾਰਾਜ ਜੀ ਤੇ ਬੇਬੇ ਜੀ ਸਿੱਧਿਆਂ ਬੈਂਗਲੋਰ ਤੋਂ ਹੀ ਆਏ ਸਨ । ਬੇਬੇ ਜੀ ਨੇ ਸਤਿਗੁਰੂ ਜੀ ਦਾ ਸੁਆਦ ਜਾਣ, ਬੜੇ ਪ੍ਰੇਮ ਨਾਲ ਬੈਂਗਲੋਰ ਫਾਰਮ ਦੀ ਚੇਰੀ ਦਾ ਸ਼ਰਬਤ ਤਿਆਰ ਕੀਤਾ । ਲਿਆ ਕੇ ਭੇਟ ਕੀਤਾ । ਜਦੋਂ ਸੱਚੇ ਪਾਤਸ਼ਾਹ ਜੀ ਨੇ ਛਕਿਆ ਤਾਂ ਉਸ ਸ਼ਰਬਤ ਦੇ ਸੁਆਦ ਦੀ ਰੱਜ ਰੱਜ ਪ੍ਰਸੰਸਾ ਕੀਤੀ । ਕਈ ਵਾਰ ਸ਼ਲਾਘਾ ਦੇ ਸ਼ਬਦ ਦੁਹਰਾਏ । ਇਸ ਸ਼ਰਬਤ ਵਿਚ ਵਧੀਆ ਚੇਰੀ, ਚੀਨੀ, ਜਲ ਤਾਂ ਹੈ ਹੀ ਸੀ ਨਾਲ ਬੇਬੇ ਜੀ (ਦਲੀਪ ਕੌਰ) ਦਾ ਪਿਆਰ ਸਤਿਕਾਰ ਵੀ ਸੀ, ਕਿਉਂ ਨ ਪ੍ਰਸੰਸਾ ਹੁੰਦੀ !

### ਫੋਟੋਗ੍ਰਾਫ਼ੀ ਦੀ ਤਾਰੀਫ਼

ਰੋਜ਼ ਗਾਰਡਨ, ਚੰਡੀਗੜ੍ਹ ਵਿਚ 17 ਜਾਂ 18 ਫਰਵਰੀ 1980 ਨੂੰ ਇਕ 'ਰੋਜ਼ (ਗੁਲਾਬ-ਮੇਲਾ) ਫੈਸਟੀਵਲ' ਹੋਇਆ ਸੀ । ਪਤਾ ਲਗਾ ਸੀ ਕਿ ਠਾਕਰ ਜੀ ਵਡਿਆਂ ਉਸ ਵਿਚ ਫੋਟੋਗ੍ਰਾਫ਼ੀ ਤੋਂ ਸਪੈਸ਼ਲ ਪ੍ਰਾਈਜ਼ (ਵਿਸ਼ੇਸ਼ ਇਨਾਮ) ਵੀ ਜਿਤਿਆ ਹੈ । ਮੈਂ ਇਸ ਬਾਰੇ ਪੁਛਿਆ ਤਾਂ ਠਾਕੁਰ ਜੀ ਕਿਹਾ : ਰੋਜ਼ ਫੈਸਟੀਵਲ ਚੰਡੀਗੜ੍ਹ ਵਿਚ ਇਨਾਮ ਦੇਣ ਵਾਸਤੇ ਹੋਰ ਵੀ ਕਈ ਚੀਜ਼ਾਂ ਦੇ ਕੰਪੀਟੀਸ਼ਨ (ਮੁਕਾਬਲੇ) ਸਨ । ਇਕ ਫੋਟੋਗ੍ਰਾਫ਼ੀ ਦਾ ਵੀ ਸੀ । ਰੰਗੀਨ ਅਤੇ ਕਾਲੀ ਚਿੱਟੀ ਦਾ ਵਖ ਵਖ । ਫੇਰ ਇਮੈਚਿਓਰ (ਅਣ-ਪੱਕ) ਅਤੇ ਪ੍ਰੋਫੈਸ਼ਨਲ ( ਵਿਹਾਰੀ ) ਦਾ ਅੱਡ-ਅੱਡ । ਮੈਂ

ਪ੍ਰੋਫੈਸ਼ਨਲ ਦੇ ਸੈਕਸ਼ਨ ( ਭਾਗ ) ਵਿਚ 6 ਰੰਗੀਨ ਚਿੱਤਰ ਦਿਤੇ। ਸਤਿਗੁਰਾਂ ਦੀ ਕਿਰਪਾ ਨਾਲ ਇਸ 'ਚੋਂ ਪਹਿਲਾ ਇਨਾਮ ਮੈਨੂੰ ਮਿਲਿਆ। ਇਹ ਫੋਟੋ ਸੀ ਚੜ੍ਹਦੇ ਸੂਰਜ ਨੂੰ ਵਿਚਾਲਿਓਂ ਕੱਟਦਾ ਸਰਕੜੇ ਦਾ ਬਰੂ। ਮੇਰੀਆਂ ਛੇਵੇਂ ਫੋਟੋ ਐਗਜ਼ੀਬੀਸ਼ਨ (ਨੁਮਾਇਸ਼) ਵਿਚ ਲਗਾਈਆਂ ਗਈਆਂ ਸਨ।

ਠਾਕੁਰ ਜੀ ਨੇ ਇਹ ਵੀ ਦਸਿਆ ਕਿ ਮਾਟਾ ਐਂਡ ਕੰਪਨੀ ਦਿੱਲੀ ਦੇ ਮਾਲਿਕ ਸ੍ਰੀ ਮਦਨ ਮਾਟਾ ਉਹਨਾਂ (ਠਾਕੁਰ ਜੀ) ਦੇ ਉਸਤਾਦ ਹਨ।

### ਸ੍ਰੀ ਮਦਨ ਮਾਟਾ ਵਲੋਂ

ਗੱਲਾਂ ਗੱਲਾਂ ਵਿਚ ਠਾਕੁਰ ਦਲੀਪ ਸਿੰਘ ਜੀ ਨੇ ਮੈਨੂੰ ਇਹ ਵੀ ਜਾਣਕਾਰੀ ਦਿਤੀ ਕਿ ਪਿਛਲੇ ਦਿਨੀਂ ਸ੍ਰੀ ਮਦਨ ਮਾਟਾ ਨੇ ਠਾਕੁਰ ਜੀ ਨੂੰ ਦੋ ਰੰਗੀਨ ਫੋਟੋ ਸਾਈਜ਼ 40"×60" ਫ੍ਰੀ ਦਿਤੀਆਂ। ਇਕ ਇਕ ਦੀ ਕੀਮਤ ਘੱਟੋ ਘੱਟ ਦੋ ਦੋ ਹਜ਼ਾਰ ਰੁਪਏ ਹੋਵੇਗੀ। ਇਕ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਚੌਕੜਾ ਲਗਾਈ ਬੈਠੇ ਹਨ। ਦੂਜੀ ਵਿਚ ਸਤਿਗੁਰੂ ਜੀ ਦਾ ਛਾਤੀ ਤਕ ਦਾ ਪੋਜ਼ ਹੈ। ਪੈਸੇ ਦੇਣ ਦੀ ਬੜੀ ਕੋਸ਼ਸ਼ ਕੀਤੀ ਗਈ ਪਰ ਉਨ੍ਹਾਂ ਲਏ ਨਹੀਂ।

ਕਾਰਨ ਇਹ ਵੀ ਹੋ ਸਕਦਾ ਹੈ ਕਿ ਇਕ ਵਾਰ ਸਤਿਗੁਰੂ ਜੀ ਨੇ 10,000/- ਦਾ ਲੈਨਜ਼ ਲਿਆ ਕੇ ਇਹਨਾਂ ਨੂੰ ਪਿਆਰ ਵਜੋਂ ਦੇ ਦਿਤਾ ਸੀ। ਇਹ ਫੋਟੋ ਮਦਨ ਜੀ ਆਪ ਹੀ ਉਤਾਰੀਆਂ ਅਤੇ ਪ੍ਰਿੰਟ ਕੀਤੀਆਂ ਸਨ।

ਮਦਨ ਜੀ ਨੇ ਆਪਣਾ ਫੋਟੋਗ੍ਰਾਫ਼ਰ ਬੀਬਾ ਸਾਹਿਬ ਕੌਰ ਜੀ ਦੇ ਅਨੰਦ ਕਾਰਜ ਸਮੇਂ ਭੈਣੀ ਸਾਹਿਬ ਭੇਜਿਆ ਸੀ ਅਤੇ ਉਸ ਨੇ ਜੁ ਰੰਗੀਨ ਤੇ ਕਾਲੀਆਂ ਚਿੱਟੀਆਂ ਫੋਟੋ ਉਤਾਰੀਆਂ ਉਹਦੀਆਂ ਵੀ ਦੋ ਐਲਬਮਾਂ ਬਣਾ ਕੇ ਸਤਿਗੁਰੂ ਜੀ ਨੂੰ ਭੇਟਾ ਕੀਤੀਆਂ।

### ਹੁਕਮ ਹੋਇਆ ਫੋਟੋਗ੍ਰਾਫੀ ਦਾ

ਚਲਦੀ ਗੱਲੇ ਠਾਕੁਰ ਦਲੀਪ ਸਿੰਘ ਜੀ ਨੇ ਆਪਣੇ ਫੋਟੋਗ੍ਰਾਫ਼ਰ ਬਣਨ ਦਾ ਇਜ਼ਹਾਰ ਇਹਨਾਂ ਸ਼ਬਦਾਂ ਨਾਲ ਕੀਤਾ :

1973 ਦੀ ਗੱਲ ਹੈ। ਇਕ ਵਾਰ ਸਤਿਗੁਰੂ ਜੀ ਮਾਟਾ ਐਂਡ ਕੰਪਨੀ ਦੇ ਸਟੂਡੀਓ ਕਨਾਟ ਪਲੇਸ ਨਵੀਂ ਦਿੱਲੀ ਪਧਾਰੇ। ਅਸਾਂ ਫੋਟੋ ਲੁਹਾਣ ਦਾ ਇਜ਼ਹਾਰ ਕੀਤਾ। ਸਤਿਗੁਰੂ ਜੀ ਨੇ ਬਚਨ ਕੀਤਾ : ਜੇ ਮਦਨ ਜੀ ਉਤਾਰਨ ਤਾਂ ਫੋਟੋ ਲੁਹਾ ਲਵਾਂਗਾ। ਸਤਿਗੁਰੂ ਜੀ ਦੀਆਂ ਇਕ ਦੋ ਵਧੀਆ ਫੋਟੋ ਲਈਆਂ ਗਈਆਂ। ਓਦੋਂ ਸੱਚੇ ਪਾਤਸ਼ਾਹ ਜੀ ਨੇ ਫ਼ਰਮਾਇਆ ਸੀ : ਜਦੋਂ ਵੀ ਦਿੱਲੀ ਆਇਆ ਕਰੇਂ, ਮਦਨ ਜੀ ਤੋਂ ਫੋਟੋਗ੍ਰਾਫ਼ੀ ਬਾਰੇ ਜਾਣਿਆ। ਮਦਨ ਜੀ ਨੂੰ ਆਖਿਆ ਗਿਆ : ਤੁਸੀਂ ਕਾਕੇ ਨੂੰ ਫੋਟੋ ਗ੍ਰਾਫੀ ਬਾਰੇ ਵੱਧ ਤੋਂ ਵੱਧ ਦਸੋ। ਇਸ ਬਚਨ ਵਲ ਧਿਆਨ ਹੁੰਦਿਆਂ ਵੀ ਘੇਸਲ ਵੱਜੀ ਰਹੀ। ਮਦਨ ਜੀ ਪਾਸ ਜਾਇਆ ਹੀ ਨ ਗਿਆ।

"1976 ਵਿਚ ਜਦੋਂ ਮੈਂ ਮਾਂਟਰੀਅਲ ਓਲਿੰਪਕਸ ਵਿਚ ਗਿਆ ਤਾਂ ਵਾਪਸੀ ਤੇ

ਕੀਨੀਆ ਵੀ ਉਤਰਰਿਆ । ਏਥੇ ਕੁਛ ਫੋਟੋਗ੍ਰਾਫ਼ੀ ਨਾਲ ਸੰਬੰਧਤ ਲਿਟਰੇਚਰ ਮੇਰੀ ਨਜ਼ਰੇ ਪਿਆ, ਜਿਸ ਨੇ ਆਕਰਸ਼ਤ ਕੀਤਾ । ਮੈਂ ਕੁਛ ਖਰੀਦਿਆ ਵੀ । ਸਤਿਗੁਰਾਂ ਇਕ ਵਾਰ ਫੇਰ ਮੈਨੂੰ ਹੁਕਮ ਕੀਤਾ : ਕਾਕਾ ਫੋਟੋਗ੍ਰਾਫ਼ਰੀ ਵਿਚ ਮਾਸਟਰੀ ਕਰ । ਇਹ ਦੁਨੀਆਂ ਮਾਸਟਰੀ ਬਿਨਾ ਨਹੀਂ ਪੁਛਦੀ । ਉਸ ਦਿਨ ਤੋਂ ਮੇਰੀ ਰੁਚੀ ਦਾ ਮੁਹਾਣ ਹੀ ਫੋਟੋਗ੍ਰਾਫ਼ੀ ਵਲ ਹੋ ਗਿਆ ।

### 19 ਅਪਰੈਲ 1980, ਸ਼ਨੀਵਾਰ
### ਗੜ੍ਹੀ ਸਿੰਘਾਂ (ਕੁਰੁਕਸ਼ੇਤਰ)

## ਸੰਤ ਭਗਵਾਨ ਸਿੰਘ ਦੇ ਫਾਰਮ ਤੇ

ਚਾਰ ਪੰਜ ਦਿਨਾਂ ਦਾ ਇਹ ਤੈਅ ਸੀ ਕਿ ਸੰਤ ਭਗਵਾਨ ਸਿੰਘ ਗੜ੍ਹੀ ਸਿੰਘਾਂ (ਪਹੇਵਾ) ਦੇ ਫਾਰਮ ਤੇ ਉਨ੍ਹਾਂ ਦੇ ਨੌਜਵਾਨ ਸਪੁਤਰ ਸ੍ਰੀ ਸੁਰਿੰਦਰ ਸਿੰਘ (24) ਦੇ ਅਕਾਲ ਚਲਾਣੇ ਨਮਿਤ ਭੋਗ ਤੇ ਦਿੱਲੀਓਂ ਜਿਸ ਜਿਸ ਜਾਣਾ ਹੋਵੇ ਉਹ ਇਕ ਦਿਨ ਲਈ ਠੇਕੇ ਤੇ ਕੀਤੀ ਬਸ ਤੇ ਜਾ ਸਕਦਾ ਹੈ ।

ਦਿੱਲੀ ਦੀਆਂ ਕੁਝ ਪ੍ਰਮੁਖ ਹਸਤੀਆਂ ਇਸ ਬੱਸ ਦੁਆਰਾ ਗੜ੍ਹੀ ਸਿੰਘਾਂ ਨੂੰ 8.30 ਵਜੇ ਸਵੇਰੇ ਰਵਾਨਾ ਹੋਈਆਂ ਅਤੇ 12.15 ਦੁਪਹਿਰੇ ਮਨਜ਼ਲ ਤੇ ਪਹੁੰਚੀਆਂ ।

ਹਰਿਆਣੇ ਦੇ ਇਲਾਕੇ ਵਿਚ ਕਣਕ ਦੇ ਖੇਤ ਪੱਕੇ ਪਏ ਹਨ ਅਤੇ ਸੁਨਹਿਰੀ ਸਿਟੇ ਬਟੋਰਨ ਲਈ ਲੋਹੇ ਦੀ ਦਾਤਰੀ ਵਾਢਿਆਂ ਦੇ ਹੱਥ ਆ ਚੁਕੀ ਹੈ । ਗੜ੍ਹੀ ਸਿੰਘਾਂ ਦਾ ਦੁਆਲਾ ਵੀ ਖੇਤਾਂ ਵਿਚ ਵਾਢੀ ਵਾਲਾ ਹੈ । ਭਰੀਆਂ, ਥੱਬੀਆਂ, ਦਾਤਰੀ, ਬੋਹਲ, ਗਾਹ, ਅੱਜ ਕੱਲ ਪਿੰਡਾਂ ਵਿਚ ਇਹੋ ਸ਼ਬਦ ਗੂੰਜਦੇ ਹਨ ।

ਛੋਟੇ ਜਿਹੇ ਪਿੰਡ ਗੜ੍ਹੀ ਸਿੰਘਾਂ ਵਿਚ ਸੰਤ ਭਗਵਾਨ ਸਿੰਘ ਦੀ ਹਵੇਲੀ ਦੇ ਵਿਹੜੇ ਵਿਚ ਸ਼ਾਮਿਆਨੇ ਲਗੇ ਹੋਏ ਸਨ । ਦੂਰੋਂ ਨੇੜਿਓਂ ਆਏ ਲੋਕਾਂ ਦਾ ਤਕੜਾ ਇਕੱਠ ਸੀ । ਮਾਹੌਲ ਵਿਚ ਜਵਾਨੀ ਦੀ ਅਧਵਾਇਓਂ ਟੁੱਟ ਦਾ ਅਹਿਸਾਸ ਸੀ । ਇਕ ਪਾਸੇ ਤਿਆਰ ਲੰਗਰ ਛਕਿਆ ਜਾ ਰਿਹਾ ਸੀ, ਦੂਜੇ ਪਾਸੇ ਦੁਖੀ ਮਾਤਾ ਨਾਲ ਔਰਤਾਂ ਗ਼ਮ ਸਾਂਝਾ ਕਰ ਰਹੀਆਂ ਹਨ ।

ਸੰਤ ਭਗਵਾਨ ਸਿੰਘ ਸਫ਼ੈਦ ਪਹਿਰਾਵੇ ਵਿਚ ਗੁਰੂ ਰਾਮ ਸਿੰਘ ਜੀ ਦਾ ਰੂਪ ਦਿਸਦੇ ਹਰ ਕਿਸੇ ਦੀ 'ਲੋੜ' ਪੁਛਦੇ ਅਤੇ ਉਸਤੋਂ 'ਅਫ਼ਸੋਸ' ਦੇ ਸ਼ਬਦ ਸੁਣਦੇ, ਜ਼ਿਮੇਵਾਰੀਆਂ ਵਿਚ ਵਿਅਸਤ ਸਨ ।

ਕਾਕਾ ਸੁਰਿੰਦਰ ਸਿੰਘ ਦੇ ਭੋਗ ਤੇ ਸ੍ਰੀ ਸਤਿਗੁਰੂ ਜੀ ਵੀ ਦਰਸ਼ਨ ਦੇਣੇ ਸਨ । ਅੰਦਾਜ਼ਾ ਸੀ 3.30 ਜਾਂ 4.30 ਤਕ ਪਹੁੰਚ ਜਾਣਗੇ । ਤਦ ਤਕ ਸਤਿਗੁਰੂ ਜੀ ਦੀ ਯਾਦ ਤੇ ਹਰੇਕ ਹਿਰਦੇ ਵਿਚ ਕਸਕਦੀ ਸੀ ਨ !

ਅੱਜ ਤੋਂ 25 ਸਾਲ ਪਹਿਲਾਂ ਸੰਤ ਭਗਵਾਨ ਸਿੰਘ ਨੇ ਆਪਣੇ ਇਕ ਮਿਤਰ ਉਜਾਗਰ ਸਿੰਘ ਨਾਲ ਮਿਲ ਕੇ ਏਥੇ 140 ਏਕੜ ਜ਼ਮੀਨ ਖਰੀਦੀ । 13 ਸਾਲ ਹੋਏ ਏਥੇ ਮੁਸਤਕਿਲ ਰਿਹਾਇਸ਼ ਲੈ ਆਂਦੀ । ਪਹਿਲਾਂ ਸੰਤਾਂ ਦਾ ਕਾਰੋਬਾਰ ਦਿੱਲੀ ਵਿਚ

ਵਡੇ ਪੈਮਾਨੇ ਤੇ ਸੀ ਪਰ ਫਿਰ ਉਸ ਵਿਚ ਘਾਟਾ ਪੈ ਗਿਆ। ਅਤੇ ਅੰਤ ਨੂੰ ਕੰਮ ਠੱਪਣਾ ਪੈ ਗਿਆ। ਰਿਹਾਇਸ਼ ਤਦੋਂ ਰਾਜੌਰੀ ਗਾਰਡਨ ਸੀ। ਫਿਰ ਮਕਾਨ ਵੇਚਣ ਦੀ ਮਜਬੂਰੀ ਆ ਗਈ।

ਹੁਣ ਏਥੇ ਸੰਤਾਂ ਦਾ ਕੰਮ ਚੰਗੇ ਕਿਸਾਨ ਵਰਗਾ ਹੈ। ਟਰੈਕਟਰ, ਟਰਾਲੀਆਂ, ਪਸ਼ੂ। ਸਭ ਲਈ ਸਾਧਾਰਨ ਤੇ ਸੋਹਣੇ ਮਕਾਨ। ਸੰਤਾਂ ਦੇ ਘਰੋਂ ਬੀਬੀ ਗਿਆਨ ਕੌਰ ਕੁਲੀਨ, ਸੁਸ਼ੀਲ ਅਤੇ ਸੇਵਕ ਬ੍ਰਿਤੀ ਵਾਲੀ ਹੈ। ਇਸ ਜੋੜੀ ਦੇ ਜਦੋਂ ਕਦੇ ਵੀ ਮੈਂ ਨਾਮਧਾਰੀ ਮੇਲਿਆਂ ਵਿਚ ਦਰਸ਼ਨ ਕੀਤੇ ਹਨ, ਹੰਸਾਂ ਦੀ ਜੋੜੀ ਲਗੀ ਹੈ।

ਹੇਠ ਲਿਖੇ ਅਨੁਸਾਰ ਸੰਤਾਂ ਦੀ ਪਰਵਾਰਕ ਜਾਣਕਾਰੀ ਹੈ:

ਸੰਤ ਭਗਵਾਨ ਸਿੰਘ-ਬੀਬੀ ਗਿਆਨ ਕੌਰ

ਲੜਕੇ : ਸ੍ਰੀ ਗੁਰਮੁਖ ਸਿੰਘ-
ਸ੍ਰੀ ਸੁਰਿੰਦਰ ਸਿੰਘ (ਸੁਰਗਵਾਸ)
ਸ੍ਰੀ ਸੁਖਦੇਵ ਸਿੰਘ, ਸ੍ਰੀ ਪਰਮਜੀਤ ਸਿੰਘ
ਸ੍ਰੀ ਵਜ਼ੀਰ ਸਿੰਘ

ਲੜਕੀਆਂ : ਬੀਬੀ ਗੁਰਨਾਮ ਕੌਰ-ਸ੍ਰੀ ਵੀਰਿੰਦਰ ਸਿੰਘ
ਬੀਬੀ ਰਾਜ ਕੌਰ

## ਦੁਖਾਂਤ

ਸ੍ਰੀ ਸੁਰਿੰਦਰ ਸਿੰਘ ਦਾ ਅਨੰਦ ਕਾਰਜ ਪਿਛਲੇ ਦਸੰਬਰ 79 ਵਿਚ ਹੋਇਆ ਸੀ। ਲੁਹਾਰ ਪ੍ਰਤਾਪ ਪੁਰੇ ਦੇ ਸੰਤ ਬਲਵੰਤ ਸਿੰਘ ਦੀ ਲੜਕੀ ਅਤੇ ਸਤਿਗੁਰੂ ਜੀ ਦੇ ਸੇਵਕ ਸ੍ਰੀ ਗੁਰਮੁਖ ਸਿੰਘ ਦੀ ਭੈਣ ਨਾਲ। ਕਿਸੇ ਗਲਤੀ ਨਾਲ ਕੋਈ ਪੁੱਠੀ ਸਿੱਧੀ ਦਵਾਈ ਖਾਧੀ ਗਈ। ਪਤਾ ਲਗਣ ਤੇ ਹਸਪਤਾਲ ਦੀ ਮਦਦ ਲਈ ਗਈ ਪਰ ਬਚਾਉ ਨ ਸੰਭਵ ਹੋਇਆ। 13 ਮਾਰਚ 1980 ਨੂੰ ਸ਼ਾਮੀਂ 8 ਵਜੇ ਮੌਤ ਨੇ ਆ ਘੇਰਿਆ, ਜਵਾਨੀ ਅੱਧ ਵਿਚਾਲਿਓਂ ਟੁੱਟ ਗਈ।

## ਇਕ ਹੋਰ ਦੁਖਦ ਖ਼ਬਰ

ਸੰਤ ਕੁਲਦੀਪ ਸਿੰਘ ਜੰਮੂ ਵਾਲੇ ਭਗਵਾਨ ਸਿੰਘ ਹੁਰਾਂ ਦੇ ਕੁੜਮ ਲਗਦੇ ਹਨ। ਇਹਨਾਂ ਦੇ ਗੁਰਮੁਖ ਸਿੰਘ ਨਾਲ ਉਨ੍ਹਾਂ ਦੀ ਲੜਕੀ ਵਿਆਹੀ ਹੋਈ ਹੈ। ਮੈਂ ਕੁਲਦੀਪ ਸਿੰਘ ਹੁਰਾਂ ਨੂੰ ਮਿਲਿਆ ਤਾਂ ਪਾਸ ਖਲੋਤੇ ਸੰਤ ਸਵਰਨ ਸਿੰਘ ਨੌਕਰੀਆਂ ਨੇ ਆਖਿਆ ਕਿ ਮੈਂ ਕੁਲਦੀਪ ਸਿੰਘ ਹੁਰਾਂ ਨੂੰ ਕੁਆ ਲਵਾਂ, ਇਹਨਾਂ ਦਾ ਪਿਤਾ ਸੰਤ ਜੇਠਾ ਸਿੰਘ 15 ਅਪਰੈਲ ਸ਼ਾਮ ਨੂੰ ਗੁਜ਼ਰ ਗਿਆ ਹੈ, ਉਹ ਪਿਛਲੇ ਸਾਲ ਤੋਂ ਰੋਗ ਗ੍ਰਸਤ ਸੀ।

## ਸ਼ਾਮ ਦਾ ਦੀਵਾਨ

ਜੁੜੀ ਹੋਈ ਸੰਗਤ ਨੂੰ ਧਿਆਨੇ ਲਾਣ ਲਈ ਅਤੇ ਸਤਿਗੁਰੂ ਜੀ ਦੀ ਇੰਤਜ਼ਾਰ

ਠੀਕ ਤਰੀਕੇ ਨਾਲ ਕਰਨ ਲਈ, ਘਰ ਦੇ ਨਾਲ ਹਵੇਲੀ ਵਿਚ ਲਗੇ ਸ਼ਾਮਿਆਨੇ-ਕਨਾਤਾਂ ਦੇ ਬਣੇ ਹੋਏ ਪੰਡਾਲ ਵਿਚ ਹੋਈ ਵਿਛਾਈ ਤੇ ਦਿੱਲੀ ਦੇ ਪ੍ਰਸਿਧ ਜਥੇਦਾਰ ਸੰਤ ਸੇਵਾ ਸਿੰਘ ਦੇ ਜਥੇ ਨੇ ਕੀਰਤਨ ਅਤੇ ਵਿਖਿਆਨ ਦੀ ਝੜੀ ਲਗਾ ਦਿਤੀ।

ਪੂਰੇ 4 ਵਜੇ ਸ਼ਾਮੀਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਿਖਰ ਦੀ ਗਰਮੀ ਵਿਚ ਪੰਧ ਝਾਗਦੇ ਆ ਪਹੁੰਚੇ। ਆਪ ਜੀ ਨਾਲ ਸੰਤ ਰਘਬੀਰ ਸਿੰਘ ਡਰਾਈਵਰ, ਮਹਿੰਦਰ ਸਿੰਘ ਪੂਰਬਾ ਅਤੇ ਬਲਦੇਵ ਸਿੰਘ ਹੁਰੀਂ ਆਏ।

ਸਤਿਗੁਰੂ ਜੀ 4-5 ਰੋਜ਼ ਤੋਂ ਖਾਂਸੀ ਅਤੇ ਉੱਬੂ ਜਿਹੇ ਕਾਰਨ ਸਰੀਰ ਵਲੋਂ ਅਸੁਖਾਵੇਂ ਹਨ ਤਾਂ ਵੀ, ਆਪ ਜੀ ਨੇ ਦੱਸਿਆ : ਸੰਤਾਂ (ਭਗਵਾਨ ਸਿੰਘ ਹੁਰਾਂ) ਦੇ ਪਿਆਰ ਅਤੇ ਸਾਧ ਸੰਗਤ ਦੇ ਦਰਸ਼ਨ ਕਰਨ ਲਈ ਆ ਗਿਆ ਹਾਂ, ਨਹੀਂ ਤੇ ਵਾਹ ਕੋਈ ਨਹੀਂ ਸੀ, ਸਰੀਰ ਬਹੁਤ ਬੇਤੁਕਾ ਹੋਇਆ ਪਿਆ ਹੈ।

ਗੁਰੂ ਜੀ ਦੇ ਆਗਮਨ ਤੋਂ 10 ਮਿੰਟ ਬਾਅਦ ਹੀ ਦੋ ਪਾਠਾਂ ਦੇ ਭੋਗ ਪੈਣੇ ਸ਼ੁਰੂ ਹੋ ਗਏ। ਸੰਤ ਬਲਵੰਤ ਸਿੰਘ ਲੁਹਾਰਾਂ ਦਾ ਵਡਾ ਲੜਕਾ ਅਤੇ ਸੰਤ ਕਰਤਾਰ ਸਿੰਘ ਮਹਿਸਮ ਪੁਰੀ ਸ਼ਲੋਕਾਂ ਦਾ ਪਾਠ ਕਰਨ ਲਗੇ। ਸੰਤ ਭਗਵਾਨ ਸਿੰਘ-ਬੀਬੀ ਗਿਆਨ ਕੋਰ ਅਤੇ ਬੱਚੇ ਮਾਇਆ ਬਸਤਰ ਤੇ ਹੋਰ ਸਮਗਰੀ ਲੈ ਕੇ ਭੇਟਾ ਧਰਨ ਆਏ।

4.30 ਵਜੇ ਸ਼ਲੋਕ ਪੜ੍ਹੇ ਗਏ ਤਾਂ ਗਿਆਨੀ ਮੋਹਰ ਸਿੰਘ ਕੁਰੂਕਸ਼ੇਤਰ ਨੇ ਮਿਰਤੂ ਉਤੇ ਮੁਦੱਬਰਾਨਾ ਤਕਰੀਰ ਕੀਤੀ। ਸਤਿਗੁਰੂ ਜੀ ਵਲ ਇਸ਼ਾਰਾ ਕਰਦਿਆਂ ਆਖਿਆ :

ਸਤਿਪੁਰਖ ਜਿਨਿ ਜਾਨਿਆ ਸਤਿਗੁਰੁ ਤਿਸਕਾ ਨਾਉ। ਸਤਿਗੁਰਾਂ ਨੇ ਸਿਖਾਂ ਨੂੰ ਜੀਵਨ ਮਰਨ ਦੀ ਬਰਾਬਰੀ ਦਾ ਅਹਿਸਾਸ ਕਰਵਾ ਦਿਤਾ ਹੈ। ਮੋਹਰ ਸਿੰਘ ਹੁਰਾਂ ਕਿਹਾ, ਸਤਿਗੁਰਾਂ ਨੇ ਮੇਰੇ ਜਿਹੇ ਅਦਨੇ ਤੇ ਕਿਰਪਾ ਕੀਤੀ ਹੈ, ਘਰ ਜਾ ਕੇ ਮੇਰੀ ਮਦਦ ਕੀਤੀ ਹੈ। ਸਤਿਗੁਰੂ ਬਾਂਹ ਫੜੇ ਦੀ ਲਾਜ ਜ਼ਰੂਰ ਰਖਦੇ ਹਨ। ਸੁਰਿੰਦਰ ਸਿੰਘ ਅਵਸ਼ ਗੁਰੂ ਚਰਨਾਂ ਵਿਚ ਪਹੁੰਚੇਗਾ।

ਤੰਗ ਨਜ਼ਰ ਲੋਕਾਂ ਦਾ ਜ਼ਿਕਰ ਕਰਦਿਆਂ ਗਿਆਨੀ ਮੋਹਰ ਸਿੰਘ ਨੇ ਕਿਹਾ : ਜੋ ਲੋਕ ਆਪਣੇ ਗੁਰੂ ਦੇ ਹੁਕਮ ਨਾਲ, ਗੁਰੂ ਦੇ ਦਰਸ਼ਨਾਂ ਲਈ, ਸਵਾ-ਸਵਾ ਲਖ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਕਰ ਸਕਦੇ ਹਨ, ਕੌਣ ਕਹਿੰਦਾ ਹੈ ਨਾਮਧਾਰੀਆਂ ਦਾ ਗੁਰਬਾਣੀ ਤੇ ਨਿਸਚਾ ਨਹੀਂ।

## ਗੁਰ ਉਪਦੇਸ਼

ਉਪ੍ਰੰਤ ਸਤਿਗੁਰੂ ਜੀ ਨੇ ਸੰਗਤ ਨੂੰ ਸੰਬੋਧਨ ਕੀਤਾ : ਸਾਨੂੰ ਆਪਣਾ ਮਨ ਡਿਗਣੋਂ ਬਚਾਂਦੇ ਰਹਿਣ ਦੀ ਕੋਸ਼ਸ਼ ਕਰਨੀ ਚਾਹੀਦੀ ਏ। ਮਨੁਖ ਹਾਂ, ਡਿਗ ਸਕਦੇ ਹਾਂ, ਪਰ ਮੁੜ ਉਠ ਕੇ ਤੁਰ ਪੈਣ ਵਿਚ ਬਹਾਦਰੀ ਹੈ। ਇਹ ਨਹੀਂ ਕਿ ਜੇ ਡਿਗ ਪਏ ਹਾਂ ਤਾਂ ਹੁਣ ਡਿਗੇ ਹੀ ਰਹਿਣਾ ਹੈ। ਸਿਆਣੇ ਵਿਦਿਆਰਥੀ, ਪਾਸ ਹੋਣ ਵਾਲਿਆਂ ਦੀ ਗਿਣਤੀ ਵਲ ਹੀ ਧਿਆਨ ਦਿੰਦੇ ਹਨ, ਫੇਲ ਹੋਣ ਵਾਲਿਆਂ ਵੱਲ ਨਹੀਂ।

ਇਸ ਸੰਸਾਰ ਵਿਚ ਸੁਖ ਨਾਂ ਦੀ ਵਸਤੂ ਲਭਦਿਆਂ ਲੋਕ ਦੁੱਖਾਂ-ਸ਼ੋਕਾਂ ਦਾ ਹੀ ਸ਼ਿਕਾਰ ਹੁੰਦੇ ਹਨ। ਇਕੋ ਇਕ ਨਾਮ ਹੀ ਅਜਿਹੀ ਵਸਤੂ ਹੈ ਜਿਸਦੇ ਜਪਣ ਨਾਲ

ਬੰਦਾ ਇਸ ਜਲਦੇ-ਬਲਦੇ ਸੰਸਾਰ ਵਿਚ ਸੁਖ ਸਾਂਤਗੀ ਨਾਲ ਰਹਿ ਸਕਦਾ ਹੈ :

ਚੰਦਨ ਚੰਦੁ ਨ ਸਰਦ ਰੁਤਿ ਮੂਲ ਨ ਮਿਟਈ ਘਾਮੁ ।
ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ।

ਮਰਨਾ ਸੰਸਾਰ ਦਾ ਸੱਚ ਹੈ । ਇਸਦੀ ਪਕੜ ਵਿਚ ਹਰੇਕ ਨੇ ਆਉਣਾ ਹੈ । ਇਸ ਲਈ ਇਸ ਤੋਂ ਡਰਨ ਦੀ ਥਾਂ ਇਸ ਨੂੰ ਗੁਰਮਤ ਅਨੁਸਾਰ ਸਮਝਣ ਦੀ ਲੋੜ ਹੈ ।

ਜਿਹ ਮਰਨੈ ਸਭੁ ਜਗਤੁ ਤਰਾਸਿਆ ।
ਸੋ ਮਰਨਾ ਗੁਰ ਸਬਦਿ ਪ੍ਰਕਾਸਿਆ ।

ਸੰਸਾਰ ਤੇ ਆਕੇ ਅਸਾਂ ਇਹੋ ਪਤਾ ਕਰਨਾ ਹੈ,

ਕਵਨ ਕਾਜ ਸਿਰਜੇ ਜਗੁ ਭੀਤਰਿ
ਕਵਨ ਕਾਜ ਹਮ ਆਏ ।

ਜਿਹੜੀਆਂ ਗੱਲਾਂ ਅਸੀਂ ਏਥੇ, ਸਾਧ ਸੰਗਤ ਵਿਚ, ਕਰਦੇ ਹਾਂ ਇਹ ਨਾ ਸਿਨਮਾ ਹਾਲ ਵਿਚ ਹੋਣੀਆਂ ਹਨ, ਨਾ ਟ੍ਰਾਂਸਪੋਰਟ ਦਫਤਰਾਂ ਵਿਚ ਤੇ ਨਾ ਹੀ ਉਨ੍ਹਾਂ ਗੁਰਦੁਆਰਿਆਂ ਵਿਚ, ਜਿਥੇ ਇਲੈਕਸ਼ਨਾਂ ਨਾਲ ਜਿੱਤ ਕੇ ਬੰਦੇ ਅੱਗੇ ਆਉਂਦੇ ਹਨ ।

ਥਾਂ ਥਾਂ ਭਟਕਣਾ ਛੱਡੋ । ਸ਼ਰਧਾ ਤੇ ਪ੍ਰੇਮ ਜੇ ਗ੍ਰਹਿਣ ਕਰ ਲਓ ਤਾਂ ਏਥੇ ਹੀ,

ਸਾਈ ਵਸਤੁ ਪ੍ਰਾਪਤ ਹੋਈ
ਜਿਸੁ ਸੇਤੀ ਚਿਤੁ ਲਾਇਆ ।

ਵਾਲੀ ਗੱਲ ਹੋ ਜਾਵੇਗੀ ।

ਜਿੰਨੇ ਸਰੀਰ ਏਥੇ ਆਏ ਹੋ, ਰੋਜ਼ ਇਕ ਘੰਟਾ ਭਜਨ ਜ਼ਰੂਰ ਕਰਿਆ ਕਰੋ : ਨਾਮੁ ਤੁਲੁ ਕਛੁ ਅਵਰੁ ਨ ਹੋਇ ।

ਮੁਰਗੀਆਂ ਤੇ ਬੱਤਖ਼ਾਂ ਦੇ ਬੱਚੇ ਕੱਠੇ ਹੀ ਪਲਦੇ ਹਨ ਪਰ ਵੇਰਵੇ ਤੇ ਵਖਰੇਵੇਂ ਦਾ ਪਤਾ ਓਦੋਂ ਹੀ ਲਗਦਾ ਹੈ ਜਦੋਂ ਪਾਣੀ ਕੰਢੇ ਗਿਆਂ, ਇਕ ਪਾਣੀ ਵਿੰਹਦਿਆਂ ਹੀ ਤੈਰਨਾ ਸ਼ੁਰੂ ਕਰ ਦਿੰਦੇ ਹਨ, ਦੂਜੇ ਕਿਨਾਰੇ ਹੀ ਬੈਠੇ ਰਹਿੰਦੇ ਹਨ ।

ਸੰਸਾਰ ਵਿਚ ਗੁਰਮੁਖ ਤੇ ਮਨਮੁਖ ਕੱਠੇ ਹੀ ਰਹਿੰਦੇ ਤੇ ਵਿਚਰਦੇ ਹਨ ਪਰ ਪਤਾ ਅੰਤ ਸਮੇਂ ਹੀ ਲਗਦਾ ਹੈ ਜਦੋਂ ਮਨਮੁਖ ਮੌਤ ਤੋਂ ਡਰਦਾ, ਤ੍ਰਹਿੰਦਾ, ਰੋਂਦਾ ਕਲਪਦਾ ਤੇ ਫਿਰ ਵੀ ਕਾਲ ਦਾ ਗ੍ਰਾਸ ਬਣ ਜਾਂਦਾ ਹੈ ਪਰ ਗੁਰਮੁਖ ਆਪਣੇ ਵਤੀਰੇ ਤੋਂ ਮਨਮੁਖ ਨਾਲੋਂ ਸਦਾ ਉਚੇਰਾ ਰਹਿੰਦਾ ਹੈ ਤੇ ਅੰਤ ਵੇਲੇ ਉਹਦਾ ਸਹਿਲਾ ਮਰਨਾ ਹੁੰਦਾ ਹੈ : 'ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ ।' ਵਾਂਗ ਦਰਗਾਹ ਦਾ ਮਾਲਕ ਜਾ ਬਣਦਾ ਹੈ । ਮਿਰਤੂ ਦਾ ਤਾਂ ਵਿਧਾਨ ਹੀ ਹੈ :

ਨਹਿ ਬਾਰਿਕ, ਨਹਿ ਜੋਬਨੈ, ਨਹਿ ਬਿਰਧੀ ਕਛੁ ਬੰਧੁ ।
ਓਹੁ ਬੇਲਾ ਨਹ ਬੂਝੀਐ ਜਉ ਆਇ ਪਰੈ ਜਮੁ ਫੰਧੁ ।

ਸਾਧ ਸੰਗਤ ਨਿਹਾਲ ਕਰ, ਸਤਿਗੁਰੂ ਜੀ ਜਲ-ਪਾਣੀ ਛਕਣ ਵਾਲੀ ਜਗਹ ਚਲੇ ਗਏ । ਏਥੋਂ ਹੀ ਵਾਪਸੀ ਕਰਨੀ ਸੀ । ਕੁਛ ਫਲੋਹਾਰ ਕਰਦਿਆਂ ਹੀ, ਸਤਿਗੁਰੂ ਜੀ ਦੇ ਸਨਮੁਖ ਅਰਜ਼-ਮਾਜਰੇ ਕਰਨ ਵਾਲੇ ਆ ਗਏ । ਪਹਿਲਾਂ ਗਿਆਨੀ ਮੇਹਰ ਸਿੰਘ

ਹੀ ਅੰਦਰ ਗਏ । ਫਿਰ ਸ. ਇੰਦਰ ਸਿੰਘ ਚੀਫ਼ ਇੰਜੀਨੀਅਰ, ਉਨ੍ਹਾਂ ਦੀ ਪਤਨੀ ਤੇ ਪੁੱਤਰ ਦੀ ਇਕਾਂਤ ਵਾਰਤਾ ਹੋਈ । ਅਰਜ਼ਾਂ ਕਰਨ ਵਾਲੇ ਹੋਰ ਵੀ ਹੈਸਨ ।

### ਕੌਣ ਕੌਣ ਆਇਆ

ਸੰਤ ਭਗਵਾਨ ਸਿੰਘ ਦੇ ਏਨੇ ਇਕਲਵਾਂਝੇ ਜਿਹੇ ਰਹਿੰਦਿਆਂ ਵੀ ਬੱਚੇ ਦੇ ਭੋਗ ਤੇ ਢਾਈ ਸੌ ਦੇ ਕਰੀਬ ਸੰਗਤ ਜੁੜ ਗਈ । ਕੁਝ ਨਾਮ ਗਿਣਨੇ ਚਾਹੁੰਦਾ ਹਾਂ : ਦਿੱਲੀ ਦੇ ਜਥੇਦਾਰ ਸੰਤ ਸੇਵਾ ਸਿੰਘ, ਸ੍ਰੀ ਗੁਰਦੇਵ ਸਿੰਘ ਸਰੋਦ, ਸੰਤ ਸੁਰਿੰਦਰ ਸਿੰਘ ਮੱਲੂਵਾਲੀ, ਸ. ਰਾਜਾ ਸਿੰਘ-ਸ. ਦਇਆ ਸਿੰਘ, ਸ. ਕਰਤਾਰ ਸਿੰਘ ਸੋਖੀ, ਸ. ਭੁਪਿੰਦਰ ਸਿੰਘ ਭੁਰਜੀ, ਸੰਤ ਗੁਰਦੀਪ ਸਿੰਘ-ਗੁਰਮੁਖ ਸਿੰਘ ਰਮੇਸ਼ ਨਗਰ, ਸੰਤ ਬਲਵੰਤ ਸਿੰਘ ਸੋਧੀ, ਹੰਸਪਾਲ ਪਰਵਾਰ, ਚਾਵਲਾ ਸੇਠ ਸ਼ੇਰ ਸਿੰਘ-ਭੁਪਿੰਦਰ ਸਿੰਘ, ਮੰਡੀਓਂ ਜਥੇਦਾਰ ਸੇਵਾ ਸਿੰਘ, ਜਗਾਧਰੀਓਂ ਸੂਬਾ ਸੇਵਾ ਸਿੰਘ ਜੀ, ਸ. ਇੰਦਰ ਸਿੰਘ ਚੀਫ ਪਰਵਾਰ, ਸ. ਕਰਤਾਰ ਸਿੰਘ-ਗੁਰਬਚਨ ਸਿੰਘ ਨਾਗੀ, ਜੰਮੂ ਤੋਂ ਸੰਤ ਕੁਲਦੀਪ ਸਿੰਘ ਅਤੇ ਕਰੀਵਾਲਿਓਂ ਸੰਤ ਕੁੰਦਨ ਸਿੰਘ ਨਕਈ, ਸੰਤ ਹਜ਼ਾਰਾ ਸਿੰਘ ਮਾੜੀ ਆਦਿ ।

### ਵਾਪਸੀ ਭੈਣੀ ਸਾਹਿਬ ਨੂੰ

6.45 ਸ਼ਾਮੀਂ ਸਤਿਗੁਰੂ ਜੀ ਨੇ ਵਾਪਸੀ ਵਾਸਤੇ ਆਪਣੀ ਕਾਰ ਵਿਚ ਕਦਮ ਟਿਕਾਏ ਤਾਂ ਮਾਣ ਦੇਣ ਲਈ ਮੈਨੂੰ ਅਤੇ ਸ. ਹਰਵਿੰਦਰ ਸਿੰਘ ਹੰਸਪਾਲ ਨੂੰ ਵੀ ਨਾਲ ਬੈਠਾਲ ਲਿਆ । ਕੁਰੂਕਸ਼ੇਤਰ ਜਾ ਗਿਆਨੀ ਮੋਹਰ ਸਿੰਘ ਦੇ ਘਰ ਵੀ 7.15 ਤਕ ਦਰਸ਼ਨ ਦਿਤੇ ਫਿਰ ਸੇਧ ਭੈਣੀ ਸਾਹਿਬ ਨੂੰ ਕਰ ਲਈ ।

ਸਫ਼ਰ ਦੌਰਾਨ ਸਤਿਗੁਰੂ ਜੀ ਨੇ ਕਿਸੇ ਦੀ ਗੱਲ ਕੀਤੀ ਜੁ ਆਪਣਾ ਕੇਸ ਦੱਸਣ ਆਇਆ ਕਾਹਲਾ ਪੈ ਪੈ ਗੱਲਾਂ ਕਰਦਾ ਸੀ, ਉਹਦੇ ਪੁਤਰ ਦੀ ਸਤਿਗੁਰਾਂ ਤਾਰੀਫ਼ ਕੀਤੀ ਕਿ ਉਸਨੇ ਬਾਪ ਨੂੰ ਉਹਦੀ ਕਾਹਲੇ ਪੈਣ ਦੀ ਗੱਲ ਤੋਂ ਟੋਕਿਆ ।

### ਸ. ਹੰਸਪਾਲ ਨਾਲ

ਸਤਿਗੁਰੂ ਜੀ ਤਾਂ ਕੁਰੂਖੇਤਰੋਂ ਉੱਤਰ ਪੱਛਮ ਦਿਸ਼ਾ ਨੂੰ ਹੋ ਪਏ, ਮੈਨੂੰ ਬੱਸ ਦੀ ਥਾਂ ਹਰਵਿੰਦਰ ਸਿੰਘ ਹੁਰਾਂ ਦੀ ਕਾਰ ਵਿਚ ਥਾਂ ਮਿਲ ਗਈ । ਮੈਂ ਰਾਹ ਵਿਚ, ਸਤਿਗੁਰੂ ਜੀ ਤੇ ਸੰਜੇ ਗਾਂਧੀ ਦੀ ਮਿਲਣੀ ਦੀਆਂ ਪ੍ਰਾਪਤੀਆਂ ਬਾਰੇ ਪੁਛਿਆ । ਸ. ਹੰਸਪਾਲ ਨੇ ਦੱਸਿਆ : ਸਾਡੇ ਵਲੋਂ ਇਕ ਟਾਈਪ ਕੀਤੀ ਲਿਸਟ ਸ੍ਰੀ ਸੰਜੇ ਗਾਂਧੀ ਨੂੰ ਦਿਤੀ ਗਈ ਜਿਸ ਵਿਚ ਸਤਿਗੁਰੂ ਜੀ ਵਲੋਂ ਗਿਆਰਾਂ ਆਦਮੀ ਪਰਵਾਨਤ ਸਨ : ਸ. ਸੁਲਖਣ ਸਿੰਘ (ਤ੍ਰੀ-ਨਗਰ), ਸ. ਕਰਤਾਰ ਸਿੰਘ ਸੋਖੀ, ਅਤੇ ਸ. ਬਲਦੇਵ ਸਿੰਘ ਚਾਨਾ ਦੇ ਨਾਮ ਨਵੀਂ ਦਿੱਲੀ ਦੀ ਸਰਕਾਰ ਲਈ । ਸ. ਮਹਿੰਦਰ ਸਿੰਘ ਕਾਨਪੁਰ ਤੇ ਸ. ਗੁਰਚਰਨ ਸਿੰਘ ਗੋਲਾ ਯੂ. ਪੀ. ਵਿਚੋਂ ਵਿਧਾਨ ਸਭਾ ਮੈਂਬਰੀ, ਛੇ ਨਾਮ ਹੋਰ ਪੰਜਾਬ ਤੇ ਦੂਜੇ ਸੂਬਿਆਂ 'ਚੋਂ ਸਨ ।

ਹੰਸਪਾਲ ਨੇ ਆਪਣੇ ਬਾਰੇ ਨਾ ਦੱਸਿਆ ਕਿ ਉਸਦਾ ਨਾਮ ਰਾਜ ਸਭਾ ਲਈ ਘੱਲਿਆ ਗਿਆ ਹੈ । ਮੈਂ ਉਸ ਨਾਲ ਵਿਚਾਰ ਸਾਂਝੇ ਕਰਦਿਆਂ ਦੱਸਿਆ : ਸੰਜੇ ਬੋਲਿਆ ਘੱਟ ਤੇ ਸੁਣਦਾ ਬਹੁਤ ਰਿਹਾ ਹੈ । ਇਹ ਵੀ ਜ਼ਰੂਰੀ ਨਹੀਂ ਕਿ ਜੋ ਹੁਣ ਅਸੀਂ ਲਿਖ ਕੇ ਦੇਦੀਏ ਉਸ ਤੇ ਅਮਲ ਹੋ ਜਾਇ । ਕੇਵਲ ਸੰਜੇ ਗਾਂਧੀ ਹੀ ਇਸ ਗੱਲ ਵਿਚ ਭਾਈਵਾਲ ਨਹੀਂ, ਹੋਰ ਵੀ ਹਨ ।

ਮੈਂ ਸਹਿੰਦੀ-ਸਹਿੰਦੀ ਸਾਰੀ ਗੱਲ ਕੀਤੀ ਕਿ ਰਾਜਨੀਤਕਾਂ ਦੇ ਸੁਆਰਥ ਕਿਸੇ ਨਾਲ ਵੀ ਪੱਕੇ ਸੰਬੰਧ ਨਹੀਂ ਰਖਦੇ । ਪੰਥਕ ਵਿਚਾਰਾਂ ਤੇ ਚੋਣ ਚਰਚਾ ਕਰਦਿਆਂ ਅਸੀਂ ਠੀਕ 11 ਵਜੇ ਰਾਤੀਂ ਆਪਣੇ ਆਪਣੇ ਘਰੀਂ ਪਹੁੰਚੇ ।

## 22 ਅਪਰੈਲ 1980, ਮੰਗਲਵਾਰ
## ਨਵੀਂ ਦਿੱਲੀ

ਅੱਜ ਮੈਂ ਸੰਤ ਸਰਮੁਖ ਸਿੰਘ ਮੌਨੀ, ਸਾਹਿਬਪੁਰੇ ਦੇ ਘਰ ਤਿੱਖੜ ਦੁਪਹਿਰੇ ਗਿਆ । ਸੋਚ ਸੀ ਬਜ਼ੁਰਗ ਦੀ ਇਕ ਅੱਧੀ ਫੋਟੋ ਲੈ ਲਵਾਂ । ਇਹਨਾਂ ਤੋਂ ਵਿਹਲੇ ਹੋ ਜਾਂ ਮੈਂ ਸੰਤ ਕਰਨੈਲ ਸਿੰਘ ਹਰੀ ਨਗਰ ਦੇ ਘਰ 1.30 ਵਜੇ ਦੁਪਹਿਰੇ ਗਿਆ ਤਾਂ ਉਹ ਅੱਗੋਂ ਹਾਦਸੇ ਦਾ ਸ਼ਿਕਾਰ ਹੋਏ ਪਏ ਸਨ । ਭਾਵੇਂ ਕੋਈ ਗੰਭੀਰ ਗੱਲ ਨਹੀਂ ਸੀ ਪਰ ਛਾਤੀ ਦੀ ਚੋਟ ਨੇ ਉਹਨਾਂ ਨੂੰ ਪਰੇਸ਼ਾਨ ਕਰ ਰਖਿਆ ਸੀ । ਉਹਨਾਂ ਦੱਸਿਆ ਕਿ ਸੂਬਾ ਰਤਨ ਸਿੰਘ ਗਵਾਲੀਅਰ ਦੀ ਲੜਕੀ ਇਹਨਾਂ ਦੇ ਘਰ ਵਿਆਹੀ ਹੋਈ ਹੈ, ਉਹ ਵੀ ਚੋਟਾਂ ਨਾਲ ਪਰੇਸ਼ਾਨ ਰਹੇ ਹਨ । 19 ਤਾਰੀਖ਼ ਨੂੰ ਸੰਤ ਭਗਵਾਨ ਸਿੰਘ ਗੜ੍ਹੀ ਸਿੰਘਾਂ ਵੱਲ ਜਾਣ ਵਾਲੀ ਬੱਸ ਤੇ ਚੜ੍ਹਨ ਲਈ ਸਕੂਟਰ ਨਾਲ ਚਲੇ, ਇਕ ਕੁੱਤੇ ਨੂੰ ਬਚਾਂਦਿਆਂ ਆਪ ਲੁੜ੍ਹਕ ਗਏ ।

ਡਾ: ਅਮਰ ਭਾਰਤੀ ਨੂੰ ਦੋ ਘੰਟੇ ਮਿਲ ਕੇ ਰਮੇਸ਼ ਨਗਰ ਗੁਰਦੇਵ ਸਿੰਘ ਵਲ ਆਇਆ ਤਾਂ ਪਤਾ ਲੱਗਾ ਇਸ ਘਰ ਬੀਤੇ ਐਤਵਾਰ ਮਾਈਆਂ ਵਲੋਂ ਇਕ ਵਰਨੀ ਕੀਤੀ ਗਈ ਹੈ ਅਤੇ ਗੁਰਦੇਵ ਸਿੰਘ ਕੱਲ ਦਾ ਭੋਪਾਲ ਗਿਆ ਹੋਇਆ ਹੈ ਜਿਥੇ ਅੱਜ ਸ਼ਾਮੀਂ 9 ਵਜੇ ਕਿਸੇ ਸੰਗੀਤ ਸੰਸਥਾ ਵਿਚ ਉਸਦਾ ਸਰੋਦ ਦਾ ਪਰੋਗਰਾਮ ਹੈ ।

ਖੁਸ਼ੀ ਹੋਈ ਕਿ ਸਤਿਗੁਰੂ ਜੀ ਦੇ ਧਿਆਨ ਤੇ ਜਵਾਨਾਂ ਦੀ ਮਿਹਨਤ ਨੂੰ ਫਲ ਲਗਣ ਲਗਾ ਹੈ ।

ਏਥੋਂ ਇਹ ਵੀ ਪਤਾ ਲਗਾ ਕਿ ਸ. ਅਵਤਾਰ ਸਿੰਘ ਅੰਮ੍ਰਿਤਸਰੀ ਵੀ ਪਰਸੋਂ ਦਾ ਨੈਰੋਬੀ ਨੂੰ ਹਵਾਈ ਜਹਾਜ਼ ਤੇ ਚੜ੍ਹ ਗਿਆ ਹੈ । ਉਹ ਵਲਾਇਤ ਅਰਥਾਤ ਯੂ. ਕੇ. ਵੀ ਜਾਵੇਗਾ । ਇਹਨੀਂ ਦਿਨੀਂ ਸਤਿਗੁਰੂ ਜੀ ਭੀ ਕੀਨੀਆ ਅਤੇ ਯੂ. ਕੇ. ਦਾ ਦੌਰਾ ਕਰ ਰਹੇ ਹਨ ।

## 24 ਅਪਰੈਲ 1980, ਵੀਰਵਾਰ
## ਨਵੀਂ ਦਿੱਲੀ

### 'ਵਰਿਆਮ' ਦੀਆਂ ਚਿੱਠੀਆਂ

ਮੇਰੇ ਪਾਸ ਜਗਦੀਸ਼ ਸਿੰਘ ਸੰਪਾਦਕ 'ਵਰਿਆਮ' ਜਲੰਧਰ ਦੀਆਂ ਦੋ ਚਿੱਠੀਆਂ ਹਨ ਜੁ ਸਤਿਗੁਰੂ ਜੀ ਜਾਂ ਨਾਮਧਾਰੀਆਂ ਨਾਲ ਸੰਬੰਧਤ ਹਨ। ਪਹਿਲੀ ਚਿੱਠੀ 'ਚੋਂ ਜ਼ਰੂਰੀ ਅੰਸ਼ :

"ਮੈਂ ਜੰਮੂ, ਸ. ਪ੍ਰੀਤਮ ਸਿੰਘ ਜੀ ਦੇ ਪਿਤਾ ਸੰਤ ਹਰਨਾਮ ਸਿੰਘ ਜੀ ਦੇ ਭੋਗ ਤੇ ਗਿਆ ਸਾਂ। ਆ ਕੇ ਮਹਿਤਪੁਰ, ਸੂਬਾ ਅਮਰੀਕ ਸਿੰਘ ਦੇ ਪਿੰਡ, ਮੇਲਾ ਸੀ, ਓਥੇ ਗਿਆ, ਤਕਰੀਰ ਝਾੜੀ। ਮੇਰ ਤੋਂ ਪਹਿਲੋਂ ਸੱਚੇ ਪਾਤਸ਼ਾਹ ਜੀ ਦੀ ਹਜ਼ੂਰੀ ਵਿਚ ਇਕ ਨਿਰੰਕਾਰੀ ਸਿਖ ਬੋਲਿਆ। ਬਾਅਦ ਵਿਚ ਸਾਬਕਾ ਐਮ. ਐਲ. ਏ. ਚੀਮਾ ਅਤੇ ਸਾਬਕਾ ਮਨਿਸਟਰ ਸ. ਆਤਮਾ ਸਿੰਘ ਬੋਲਿਆ। ਅਤੇ ਸਤਿਗੁਰੂ ਜੀ ਦੇ ਬੋਲਣ ਦੀ ਜਾਦੂਗਰੀ ਦਰਸਾਈ। ਆਤਮਾ ਸਿੰਘ ਨੇ ਪੰਥ ਦੀ ਸਰਕਾਰ ਦੀਆਂ ਪ੍ਰਾਪਤੀਆਂ ਦੱਸੀਆਂ ਸਨ ਅਤੇ ਕਿਹਾ ਸੀ : ਬਾਬਾ ਜੀ ਜੋ ਪੰਥ ਦੀ ਸਰਕਾਰ ਨੂੰ ਹੁਕਮ ਕਰਦੇ ਰਹੇ ਹਨ ਉਹ ਹੀ ਪੰਥ ਦੀ ਸਰਕਾਰ ਨੇ ਮੰਨਿਆ ਹੈ।

"ਸਤਿਗੁਰੂ ਜੀ ਨੇ ਸਰਕਾਰ ਦੇ ਚੰਗੇ ਕੰਮਾਂ ਦੀ ਪਰਸੰਸਾ ਵੀ ਕੀਤੀ ਅਤੇ ਬਾਕੀ ਗੱਲਾਂ ਤੇ ਬਹੁਤ ਕਲਾਮਈ ਢੰਗ ਨਾਲ ਆਲੋਚਨਾ ਵੀ ਕੀਤੀ। ਪਿੰਡ ਦੇ ਗ਼ੈਰ ਨਾਮਧਾਰੀ ਸਰੋਤੇ ਵੀ ਵਾਹ ਵਾਹ ਕਰਦੇ ਰਹੇ। ਚੀਮੇ ਨੂੰ ਵੀ ਵਧੀਆ ਕਟਾਖਸ਼ ਕੀਤਾ ("ਇਹ ਜੇਲ ਵਿਚ ਭੇਜ ਵੀ ਦਿੰਦੇ ਹਨ ਤੇ ਆਪੇ ਛੁਡਾ ਵੀ ਲੈਂਦੇ ਹਨ।")

"10.4.80 ਨੂੰ ਮੈਂ ਬਟਾਲੇ ਗਿਆ ਸੀ। ਬਾਜਵੇ (ਫੋਟੋਗ੍ਰਾਫਰ) ਦੀ ਚਿੱਠੀ ਆਈ ਸੀ ਕਿ ਸਤਿਗੁਰੂ ਜੀ ਬਟਾਲੇ ਆ ਰਹੇ ਹਨ, ਇਸ ਲਈ ਮੈਂ ਵੀ ਆਵਾਂ...। ਮੈਂ ਬਟਾਲੇ 9.15 ਸਵੇਰੇ ਪੁਜਿਆ ਸੀ। ਬਾਜਵੇ ਨੂੰ ਸਤਿਗੁਰਾਂ ਰਾਹ ਵਿਚ ਦਰਸ਼ਨ ਦਿਤੇ ਹੋਏ ਸਨ। ਕਾਰ ਰੋਕ ਕੇ ਕਿਹਾ : ਤੈਨੂੰ ਲਭਣਾ ਪੈਣਾ ਸੀ। ਮੇਰੇ ਜਾਣ ਤੋਂ ਪਹਿਲਾਂ ਉਹ ਸਤਿਗੁਰੂ ਜੀ ਦੀਆਂ ਤਸਵੀਰਾਂ ਲੈ ਚੁਕਿਆ ਸੀ ਤੇ ਬਹਿਸ ਹੋ ਚੁਕੀ ਸੀ। (ਛੂਆ, ਛੂਤ, ਮਿਥਿਹਾਸ ਇਤਿਆਦਿਕ)...

"ਸ਼ਾਮ ਨੂੰ ਫੇਰ ਉਸ ਨੂੰ ਵਕਤ ਦਿਤਾ। ਦੂਰ ਖੇਤਾਂ ਵਿਚ ਜਾ ਕੇ ਉਹ ਸੱਚੇ ਪਾਤਸ਼ਾਹ ਜੀ ਨਾਲ ਗੱਲਾਂ ਕਰਦਾ ਰਿਹਾ। ਇਕ ਤਸਵੀਰ ਉਸ ਮੇਰੀ ਸੱਚੇ ਪਾਤਸ਼ਾਹ ਨਾਲ ਖਿੱਚੀ। ਤੁਹਾਡੀਆਂ ਗੱਲਾਂ ਤੇ ਚਿੱਠੀਆਂ ਦਾ ਜ਼ਿਕਰ ਬਹੁਤ ਕੀਤਾ। ਉਸ ਦਿਨ ਪੂਨੇ ਤੋਂ ਤੁਹਾਡੀ ਚਿੱਠੀ ਉਹਨੂੰ ਪੁੱਜੀ ਸੀ।...

"ਪਿਛਲੀ ਮਿਲਣੀ ਸਤਿਗੁਰਾਂ ਵਲ ਸ਼ਰਧਾ ਭਰਪੂਰ ਸੁਖਾਵੀਂ ਤੇ ਨੇੜਤਾ ਵਾਲੀ ਸੀ।"...

"ਜਦੋਂ (ਨਾਲੀ ਉਤਲਾ ਮਸਤਾਨ ਗੜ੍ਹ ਲਾਗੇ) ਪੁਲ ਬਣ ਗਿਆ (ਜੀਵਨ ਨਗਰ) ਉਸ ਇਲਾਕੇ ਦੀ ਕਾਇਆਂ ਹੀ ਪਲਟ ਜਾਵੇਗੀ।

"ਸਤਿਜੁਗ 'ਚੋਂ ਪੜ੍ਹਿਆ ਹੈ ਕਿ ਨਾਮਧਾਰੀ ਡਾਇਰੀ ਵੈਸਾਖੀ ਤੇ ਰੀਲੀਜ਼ ਕੀਤੀ

ਜਾ ਰਹੀ ਹੈ । ਬੜਾ ਵਧੀਆ ਉੱਦਮ ਹੈ । ਦਰਬਾਰ ਤੇ ਖਾਸ ਕਰ ਸ. ਹਰਵਿੰਦਰ ਸਿੰਘ ਜੀ ਵਧਾਈ ਦੇ ਪਾਤਰ ਹਨ । ਮਹਾਰਾਜ ਜੀ ਦੀ ਭੂਮਿਕਾ ਨਿਰਸੰਦੇਹ ਬਹੁਤ ਖੋਜ ਭਰਪੂਰ ਹੋਵੇਗੀ ।..."

—ਜਗਦੀਸ਼ ਸਿੰਘ

12.4.1980

ਦੂਜੀ ਚਿੱਠੀ—

"ਪਿਛਲੇ ਸ਼ਨੀਚਰਵਾਰ ਜੰਮੂ ਸੰਤ ਜੇਠਾ ਸਿੰਘ ਜੀ ਦੇ ਭੋਗ ਤੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ । ਭੋਗ ਉਪਰੰਤ ਸੱਚੇ ਪਾਤਸ਼ਾਹ ਜੀ ਦੀ ਇੱਛਾ ਨੂੰ ਮੁਖ ਰਖਦਿਆਂ ਝਟਪਟ ਇਕ ਸੰਗੀਤ ਸਭਾ ਆਯੋਜਿਤ ਕੀਤੀ । ਰਜਿੰਦਰ ਰੈਣਾ ਤਬਲਾ ਵਾਦਕ ਨੂੰ ਸਤਿਗੁਰਾਂ ਆਪ ਯਾਦ ਕੀਤਾ ਤਾਂ ਉਹ ਹੈਰਾਨ ਰਹਿ ਗਿਆ ਕਿ 'ਵਰ੍ਹਿਆਂ' ਬਾਅਦ ਵੀ ਉਹਨਾਂ ਨੂੰ ਨਾਮ ਯਾਦ ਹੈ । ਪ੍ਰੀਤਮ ਸਿੰਘ ਦੀ ਵਾਇਲਨ ਤੇ ਰਾਜ ਨਾਰਾਇਣ ਦਾ ਤਬਲਾ ਹੋਇਆ । ਉਸੇ ਹੀ ਸਭਾ ਵਿਚ ਜੰਮੂ ਦੇ ਬੱਚਿਆਂ ਨੇ ਲਿਫ਼ ਕੇ, ਬਾਜੀਆਂ ਮਾਰ ਕੇ ਜਮਨਾਸਟਿਕ ਦਾ ਪ੍ਰਦਰਸ਼ਣ ਕੀਤਾ ।

"ਸ੍ਰੀ ਸਤਿਗੁਰੂ ਜੀ ਨੂੰ ਪਹਿਲੀ ਫੁਰਸਤ ਵਿਚ ਹੀ ਯਾਦ ਕਰਾਉਣਾ ਕਿ ਪੰ: ਪ੍ਰੇਮ ਵਲਭ ਜੀ ਬਾਰੇ ਦੱਸਿਆ ਜਾਵੇ । ਉਹ ਨਿਕਟ ਭਵਿਖ ਵਿਚ ਦਿੱਲੀ ਰਹਿ ਰਹੇ ਹਨ ਜਾਂ ਸ੍ਰੀ ਭੈਣੀ ਸਾਹਿਬ । ਉਸੇ ਹਿਸਾਬ ਨਾਲ ਸ. ਪ੍ਰੀਤਮ ਸਿੰਘ (ਵਾਇਲਨ ਵਾਦਕ) ਦੇ ਲੜਕੇ ਬਾਰੇ ਕਾਲਜ ਦਾ ਇੰਤਜ਼ਾਮ ਦਿੱਲੀ ਜਾਂ ਸਮਰਾਲੇ ਕੀਤਾ ਜਾਵੇ ।

"ਦੂਜੀ ਸੂਚਨਾ ਸੱਚੇ ਪਾਤਸ਼ਾਹ ਜੀ ਦੀ ਸੇਵਾ ਵਿਚ ਇਹ ਅਰਜ਼ ਕਰਨੀ ਹੈ ਕਿ ਪੰ: ਰਾਮਕਾਂਤ ਜੀ ਭੈਣੀ ਸਾਹਿਬ ਦੇ ਵਿਦਿਆਰਥੀ ਸ. ਬਲਦੇਵ ਸਿੰਘ (ਕਾਕੂ) ਨੂੰ ਜਲੰਧਰ ਵਿਚ ਤਬਲਾ 5 ਮਈ ਤੋਂ ਸ਼ੁਰੂ ਕਰਵਾਣਗੇ ।"

"ਕੇਂਦਰੀ ਲੇਖਕ ਸਭਾ ਦਾ ਵਾਹਵਾ ਘਮਸਾਨ ਪੈ ਗਿਆ ਹੈ । ਜਿਵੇਂ ਪਹਿਲਾਂ ਤੁਹਾਨੂੰ ਲਿਖਿਆ ਸੀ ਸ. ਪ. ਸਿੰਘ ਨੇ ਪੰਜਾਬੀ ਟ੍ਰਿਬਿਊਨ ਵਿਚ "ਸਥਾਪਤੀ ਬਨਾਮ ਨਵੇਂ ਲੇਖਕ"ਵਰਗੇ ਥੀਮ ਤੇ ਲਿਖਿਆ ਸੀ...ਫਿਰ ਇਕ ਜਾਣਕਾਰ ਦੇ ਨਾਮ ਹੇਠ ਈਸ਼ਰ ਸਿੰਘ ਅਟਾਰੀ ਨੇ ਲਿਖਿਆ ਤੇ ਨਾਮ ਲੈ ਲੈ ਕੇ ਸਾਰੇ ਅਹੁਦੇਦਾਰਾਂ ਨੂੰ ਕਮਿਊਨਿਸਟ ਜਾਂ ਕਮਿਊਨਿਸਟ ਸਮਰਥਕ ਲਿਖਿਆ । ਜਗਦੀਸ਼ ਸਿੰਘ ਨਾਮਧਾਰੀ ਦਾ ਨਾਂ ਵੀ ਦੋ ਵਾਰ ਵਿਚ ਬੋਲਿਆ । ਫਿਰ ਜਗਬਾਣੀ ਨੇ ਮੇਰੀ, ਸ. ਪ੍ਰੀਤਮ ਸਿੰਘ ਤੇ ਰਘੁਬੀਰ ਸਿੰਘ ਦੀਆਂ ਤਸਵੀਰਾਂ ਸਜਾਕੇ ਰਿਪੋਰਟ ਛਾਪੀ । ਰਿਪੋਰਟ ਭਾਵੇਂ ਆਲੋਚਨਾਤਮਿਕ ਸੀ ਪਰ ਅੰਤ ਤੇ ਲਿਖਿਆ ਸੀ ਕਿ ਚੋਣ ਤੇ ਲੋਕ ਖੁਸ਼ ਹਨ ।...

"ਖਾਸੇ ਮਸ਼ਹੂਰ ਹੋ ਗਏ ਹਾਂ । ਹੁਣ ਤਾਂ ਅਜੀਤ ਭਵਨ ਵਿਚ ਵੀ ਸਾਡਾ ਸੁਆਗਤ ਹੁੰਦਾ ਹੈ, ਭਾਵੇਂ ਖਬਰ ਨਹੀਂ ਲਗਦੀ । ਅੰਮ੍ਰਿਤਸਰ ਦੀ ਮੀਟਿੰਗ ਬਾਅਦ ਕੋਈ ਅਗਲਾ ਪ੍ਰੋਗਰਾਮ ਨਿਸਚਿਤ ਕਰਾਂਗੇ । ਸਤਿਗੁਰੂ ਲਾਜ ਰਖੇ ।"

—ਜਗਦੀਸ਼ ਸਿੰਘ

30.4.1980

## 25 ਅਪਰੈਲ 1980, ਸ਼ੁਕਰਵਾਰ
## ਨਵੀਂ ਦਿੱਲੀ

### ਨਿਰੰਕਾਰੀ ਗੁਰੂ ਜੀ ਦੀ ਹੱਤਿਆ

ਅੱਜ ਦੇ 'ਨਵ ਭਾਰਤ ਟਾਈਮਜ਼' ਵਿਚ ਬਦਲਾਖੋਰੀ ਨਾਲ ਸੰਬੰਧਤ, ਇਕ ਚੋਂਕਾਊ ਖ਼ਬਰ ਪੜ੍ਹੀ ਕਿ ਨਿਰੰਕਾਰੀ ਭਵਨ, ਨਿਰੰਕਾਰੀ ਕਾਲੋਨੀ, ਦਿੱਲੀ, ਵਿਚ ਦੋ ਅਗਿਆਤ ਵਿਅਕਤੀਆਂ ਨੇ ਨਿਰੰਕਾਰੀ ਬਾਬਾ ਗੁਰਬਚਨ ਸਿੰਘ ਜੀ ਤੇ, ਬੀਤੀ ਰਾਤ 11 ਵਜੇ ਕਈ ਗੋਲੀਆਂ ਚਲਾ ਕੇ ਹੱਤਿਆ ਕਰ ਦਿਤੀ। ਪਹਿਲੀ ਗੋਲੀ ਹੀ ਪਿਠ ਵਿਚ ਵੱਜ ਕੇ ਛਾਤੀ ਵਿਚੋਂ ਨਿਕਲ ਗਈ। ਬਾਬਾ ਜੀ ਦਾ ਬਾਡੀ ਗਾਰਡ ਸ. ਪ੍ਰਤਾਪ ਸਿੰਘ ਵੀ ਗੋਲੀ ਦਾ ਸ਼ਿਕਾਰ ਹੋ ਗਿਆ। ਦੋਹਾਂ ਦੀ ਮਿਰਤੂ ਹੋ ਗਈ। ਦੋ ਸੇਵਕ ਘਾਇਲ ਹਨ।

ਅਕਾਲੀਆਂ ਨੇ ਦੋ ਸਾਲ ਕੁਛ ਦਿਨ ਪਹਿਲਾਂ ਜਿਸ ਹਮਲੇ ਦਾ ਮੁੱਢ ਬੰਨ੍ਹਿਆ ਸੀ ਅਤੇ ਬਦਲੇ ਵਿਚ ਬੰਦੇ ਮਰਵਾ ਲਏ ਸਨ, ਇਹ ਘਟਨਾ ਵੀ ਓਸੇ ਬਦਲਾਖੋਰੀ ਦਾ ਸਿੱਟਾ ਹੈ। ਇਸ ਤੋਂ ਪਿਛੋਂ ਵੀ ਚਾਰ ਵਾਰ ਹੋਰ ਹਮਲੇ ਹੋਏ ਤੇ ਸੰਤ ਨਿਰੰਕਾਰੀ ਕਿਸੇ ਤਰ੍ਹਾਂ ਬਚ ਸਕੇ।

ਸਾਨੂੰ ਅਫਸੋਸ ਹੈ ਕਿ ਧਰਮ ਦੇ ਨਾਮ ਹੇਠ ਕਤਲ ਕਰਨ ਦੀਆਂ ਸਾਜ਼ਸ਼ਾਂ ਸਫਲ ਹੋ ਰਹੀਆਂ ਹਨ। ਇੰਜ ਕੱਲ ਨਿਰੰਕਾਰੀ ਸੰਤ ਪੰਜ ਬੰਦੇ ਅਕਾਲੀਆਂ ਦੇ ਮਾਰ ਧਰਨ ਤਾਂ ਕੀ ਪ੍ਰਾਪਤੀ !

ਇਸ ਹਤਿਆਰੀ ਘਟਨਾ ਤੇ ਸਾਨੂੰ ਮਾਨਵੀ ਹਮਦਰਦੀ ਅਤੇ ਧਰਮ ਨਿਰਪੇਖਤਾ ਦੇ ਹੁੰਦੇ ਨੁਕਸਾਨ ਦਾ ਅਹਿਸਾਸ ਹੈ। ਨਿਰੰਕਾਰੀ ਮਤ ਨਾਲ ਸਾਡਾ ਕੁਝ ਵੀ ਸਾਂਝਾ ਨਹੀਂ ਪਰ ਇਸ ਕਰਤੂਤ ਨੂੰ ਕਿਸੇ ਤਰ੍ਹਾਂ ਵੀ ਦਰੁਸ਼ਤ ਨਹੀਂ ਠਹਿਰਾਇਆ ਜਾ ਸਕਦਾ।

ਬਾਬਾ ਨਿਰੰਕਾਰੀ ਤਾਂ ਸ਼ਹੀਦ ਹੋ ਗਿਆ ਪਰ ਕਾਤਲ ਕਿਸ ਮੂੰਹ ਨਾਲ ਆਪਣੇ ਆਪ ਨੂੰ ਜੋਧਿਆਂ ਵਿਚ ਗਿਣਵਾਨਗੇ ! ਉਹਨਾਂ ਪਿੱਠ ਪਿਛੋਂ ਗੋਲੀਆਂ ਮਾਰੀਆਂ ਤੇ ਫਿਰ ਆਪ ਨੱਸ ਗਏ।

ਦੇਹਧਾਰੀ ਗੁਰੂ ਵਿਰੋਧੀਆਂ ਨੂੰ ਅਜ ਜ਼ਰੂਰ ਖੁਸ਼ੀ ਹੋਵੇਗੀ ਪਰ ਉਹ ਉਹਨਾਂ 'ਸੂਰਮਿਆਂ' ਦੀਆਂ ਘੋੜੀਆਂ ਕਾਨੂੰਨੀ ਤੌਰ ਤੇ ਨਹੀਂ ਗਾ ਸਕਣਗੇ।

### ਸ. ਪਿਆਰਾ ਸਿੰਘ ਤਾਰ ਸ਼ਹਿਨਾਈ

ਠਾਕੁਰ ਦਲੀਪ ਸਿੰਘ ਜੀ ਕੋਠੀ ਪੂਸਾ ਰੋਡ ਮਿਲੇ ਤਾਂ ਉਨ੍ਹਾਂ ਕੁਛ ਗੱਲਾਂ ਮੇਰੇ ਧਿਆਨ ਵਿਚ ਲਿਆਂਦੀਆਂ :

(1) ਪਿਲਲੀ ਵਾਰ ਜਦੋਂ ਉਸਤਾਦ ਪਿਆਰਾ ਸਿੰਘ ਤਾਰ ਸ਼ਹਿਨਾਈ ਵਾਲਿਆਂ ਨੂੰ ਠਾਕੁਰ ਉਦੇ ਸਿੰਘ ਲੈ ਕੇ ਆਏ ਸਨ ਤਾਂ ਸਤਿਗੁਰੂ ਜੀ ਨੇ ਉਹਨਾਂ ਨਾਲ ਇਹ ਬਚਨ ਕੀਤੇ; (ੳ) ਤੁਸੀਂ ਇੰਗਲੈਂਡ ਨਾ ਜਾਓ, ਆਪਣੀ ਸਿਹਤ ਬਣਾਓ। ਸਰੀਰ

ਤੁਹਾਡਾ ਬਹੁਤ ਨਿਰਬਲ ਹੈ। (ਅ) ਜੇ ਵਲਾਇਤ ਜਾਣ ਖੁਣੋ ਨ ਰੁਕਿਆ ਜਾਇ ਤਾਂ ਗ਼ੈਰ ਨਾਮਧਾਰੀਆਂ ਵਲ ਕੀਰਤਨ ਕਰਨ ਨਾ ਜਾਣਾ। ਇਸ ਨਾਲ ਸਾਡੇ ਸਿੰਘਾਂ ਵਿਚ ਭਰਮ ਪੈਦਾ ਹੁੰਦੇ ਹਨ। (ੲ) ਜੇ ਮਾਇਆ ਹੀ ਇਕੱਤਰ ਕਰਨੀ ਹੈ, ਤਾਂ ਦੱਸੋ ਕਿੰਨੀ ਕੁ ਰਕਮ ਚਾਹੀਦੀ ਹੈ, ਮੈਂ ਏਥੋਂ (ਦੇਸ਼ ਵਿਚੋਂ) ਪ੍ਰਬੰਧ ਕਰ ਦਿਆਂ, ਤਾਂ ਵੀ ਵਲਾਇਤ ਜਾਣ ਦੀ ਲੋੜ ਨਹੀਂ।

ਠਾਕਰ ਜੀ ਨੇ ਦੱਸਿਆ ਕਿ ਉਸਤਾਦ ਜੀ ਨੂੰ ਤਿੰਨਾਂ ਗੱਲਾਂ 'ਚੋਂ ਹੀ ਕੋਈ ਗੱਲ ਜਚਦੀ ਨਹੀਂ ਸੀ। ਠਾਕਰ ਜੀ ਆਪ ਅਰਜ਼ ਕਰਕੇ ਮਹੀਨੇ ਵਾਸਤੇ ਦਿਲਰੁਬਾ ਸਿਖਣ ਆਏ ਸਨ। ਉਸਤਾਦ ਜੀ ਦੇ ਲੜਕੇ ਸ. ਜਗਮੋਹਣ ਸਿੰਘ ਦੀ ਸ਼ਾਦੀ 27 ਅਪਰੈਲ ਨੂੰ ਹੈ ਸੋ ਉਹ ਤਾਂ ਬਾਹਲੇ ਏਸੇ ਤਿਆਰੀ ਦੇ ਸੰਬੰਧ ਵਿਚ ਰੁਝੇ ਹੋਏ ਹਨ। ਠਾਕੁਰ ਦਲੀਪ ਸਿੰਘ ਜੀ ਸਿਰਫ਼ 4 ਕੁ ਦਿਨ ਹੀ ਸਿਖਣ ਗਏ।

## ਭੋਏਵਾਲੀ ਦੇ ਸਿਖ

ਠਾਕੁਰ ਦਲੀਪ ਸਿੰਘ ਜੀ ਨੇ 12.4.80 ਨੂੰ ਪਿੰਡ ਭੋਇਵਾਲੀ (ਅੰਮ੍ਰਿਤਸਰ) ਵਿਚ ਹੋਈ ਗੱਲਬਾਤ ਬਾਰੇ ਦੱਸਿਆ। ਇਸ ਵਾਰ, ਵੈਸਾਖੀ ਤੋਂ ਇਕ ਦਿਨ ਪਹਿਲਾਂ ਸਤਿਗੁਰੂ ਜੀ ਆਪਣੇ ਜਥੇ ਨਾਲ ਪਿੰਡ ਭੋਏਵਾਲੀ ਦੇ ਸੰਤ ਭਗਵਾਨ ਸਿੰਘ ਜੀ ਨੂੰ ਦਰਸ਼ਨ ਦੇਣ ਪਧਾਰੇ ਪਰ ਭੋਇ ਵਾਲੀ ਵਿਚ ਮਨਮਤ ਪ੍ਰਧਾਨ ਸੀ। ਕਿਸੇ ਸਿਖ ਨੇ ਘਰ ਵਿਆਹ ਕੀਤਾ ਸੀ। ਕਿਸੇ ਨੇ ਗ਼ਲਤ ਥਾਂ ਉਗਰਾਹੀ ਦਿਤੀ ਅਤੇ ਕਿਸੇ ਕੁਝ ਹੋਰ। ਸੰਗਤ ਦੀ ਇਸ ਅਧੋਗਤੀ ਨੂੰ ਵੇਖ ਸਤਿਗੁਰੂ ਜੀ ਨਾਰਾਜ਼ ਹੋ ਅਜਨਾਲੇ ਆ ਗਏ। ਏਥੇ ਸ਼ਾਮ ਨੂੰ ਦੀਵਾਨ ਲਗਣਾ ਸੀ।

ਦੀਵਾਨ ਸਮੇਂ ਅਜਨਾਲੇ, ਭੋਏ ਵਾਲੀ ਦੇ 30-35 ਸਰੀਰ ਆ ਗਏ। ਸਭ ਨੇ ਸਤਿਗੁਰੂ ਜੀ ਅਗੇ ਬਖਸ਼ਸ਼ ਦੀ ਅਰਦਾਸ ਕੀਤੀ। ਸਤਿਗੁਰੂ ਜੀ ਨੇ ਸਿਖਾਂ ਦੀ ਇਹ ਭਾਨ ਵੇਖਕੇ ਸਭ ਨੂੰ ਖਿਮਾ ਕਰ ਦਿਤਾ। ਅਤੇ ਅਗੇ ਤੋਂ ਗੁਰ ਸਿਖਾਂ ਵਾਂਗ ਰਾਹੇ ਰਸਤੇ ਤੇ ਚਲਣ ਦੀ ਪ੍ਰੇਰਨਾ ਦਿਤੀ। ਅਤੇ ਗ਼ਲਤ ਲੋਕਾਂ ਨਾਲ ਸੰਬੰਧ ਸਮਾਪਤ ਕਰਨ ਦੀ ਪਰੇਰਨਾ ਦਿਤੀ।

### 26 ਅਪ੍ਰੈਲ 1980, ਸ਼ਨੀਵਾਰ
### ਨਵੀਂ ਦਿੱਲੀ

## ਪੈਰਵੀ

ਗੁਰਦੇਵ ਸਿੰਘ ਸਰੋਦ, ਹਰਭਜਨ ਸਿੰਘ ਸਿਤਾਰ, ਅਤੇ ਸ. ਭੂਪਿੰਦਰ ਸਿੰਘ ਭੁਰਜੀ, ਹੁਰਾਂ, ਮੈਨੂੰ ਸਰੋਦ ਦੇ ਘਰ ਹੀ ਦੱਸਿਆ ਕਿ ਕੱਲ ਠਾਕਰ ਜੀ ਉਦੇ ਸਿੰਘ, ਸ. ਫੌਜਾ ਸਿੰਘ ਛੰਨੀਆ ਅਤੇ ਖ਼ੁਦ ਭੁਰਜੀ, ਜਥੇਦਾਰ ਸੰਤੋਖ ਸਿੰਘ ਨੂੰ ਜਾ ਕੇ ਮਿਲੇ। ਮਨੋਰਥ ਸੀ ਯੂ. ਪੀ. ਵਿਚ ਗੋਲਾ ਚੋਣ ਹਲਕੇ (ਨਾਂ ਹਲਕੇ ਦਾ ਕੋਈ ਹੋਰ ਵੀ ਹੋ ਸਕਦਾ ਹੈ) ਪਾਰਟੀ ਟਿਕਟ (ਇੰਦਰਾ ਕਾਂਗ੍ਰਸ) ਦਿਵਾਣ ਹਿਤ ਜ਼ੋਰ ਮਾਰਨ ਲਈ ਆਖਣਾ ਤੇ

ਸ. ਮਹਿੰਦਰ ਸਿੰਘ ਸਪੁਤ੍ਰ ਸ. ਮਹਿੰਗਾ ਸਿੰਘ ਬਾਰੇ ਵੀ ਜ਼ੋਰ ਲਗਾਇਆ।

ਜਥੇਦਾਰ ਸੰਤੋਖ ਸਿੰਘ ਹੁਰਾਂ ਸਿਖਾਂ ਦੀ ਪ੍ਰਤੀਨਿਧਤਾ ਲਈ ਮਹਿੰਦਰ ਸਿੰਘ ਕਾਨਪੁਰ ਦੀ ਸਿਫਾਰਸ਼ ਕੀਤੀ ਹੋਈ ਹੈ। ਉਸਨੇ ਆਪਣੀ ਚਿੱਠੀ ਦੀ ਨਕਲ ਵਖਾ ਕੇ ਆਖਿਆ, ਦੂਜੇ ਬਾਰੇ ਵੀ ਜਤਨ ਕਰਾਂਗੇ।

ਫਿਰ ਠਾਕੁਰ ਉਦੇ ਸਿੰਘ ਜੀ ਗ੍ਰਹਿ ਮੰਤਰੀ ਗਿਆਨੀ ਜ਼ੈਲ ਸਿੰਘ ਨੂੰ ਵੀ ਮਿਲੇ। ਨਿਰੰਕਾਰੀ ਆਗੂ ਦੇ ਕਤਲ ਹੋ ਜਾਣ ਕਾਰਨ ਭਾਵੇਂ ਗਿਆਨੀ ਜੀ ਬੜੇ ਮਸਰੂਫ ਸਨ। ਫਿਰ ਵੀ ਉਨ੍ਹਾਂ ਸਮਾਂ ਕਢਕੇ ਠਾਕਰ ਜੀ ਨੂੰ ਧਿਆਨ ਨਾਲ ਸੁਣਿਆ।

**27 ਅਪਰੈਲ 1980, ਐਤਵਾਰ**
**ਨਵੀਂ ਦਿੱਲੀ**

## ਨਿਰੰਕਾਰੀ ਬਾਬਾ ਜੀ ਦਾ ਸਸਕਾਰ

ਸਵੇਰ ਦੇ ਅਜੇ 6.30 ਹੀ ਹੋਏ ਸਨ ਕਿ ਕਿ ਖੇਡ ਪੁਸ਼ਾਕ ਵਿਚ ਮੈਨੂੰ ਸ. ਹੰਸਪਾਲ ਘਰ ਆ ਕੇ ਮਿਲਿਆ। ਉਸ ਦੱਸਿਆ ਕਿ ਨਾਮਧਾਰੀਆਂ ਵਲੋਂ, ਬਾਬਾ ਗੁਰਬਚਨ ਸਿੰਘ ਜੀ ਦੇ ਸਸਕਾਰ ਸਮੇਂ, ਪ੍ਰਤੀਨਿਧਤਾ ਕਰਨ ਲਈ ਮੈਂ ਵੀ ਨਾਲ ਚੱਲਾਂ।

9.30 ਵਜੇ ਕੁਝ ਸਿੰਘ ਰਮੇਸ਼ ਨਗਰੋਂ, ਕੁਝ ਪੂਸਾ ਰੋਡ ਤੋਂ (ਕੁਲ 30 ਸਿੰਘ) ਕਾਰਾਂ ਉਪਰ ਬਿਜਲੀ ਸ਼ਵ-ਦਾਹ-ਘਰ, ਜਮਨਾ ਕਿਨਾਰੇ ਪੁਜੇ।

ਇਕ ਵਿਸ਼ਾਲ ਜਲੂਸ ਬਾਬਾ ਗੁਰਬਚਨ ਸਿੰਘ ਹੁਰਾਂ ਦੇ ਪਾਰਥਵ ਸਰੀਰ ਨੂੰ ਫੁੱਲਾਂ ਨਾਲ ਲੱਦ ਕੇ ਸ਼ਵ-ਦਾਹ-ਘਰ ਵਲ ਲਈ ਆ ਰਿਹਾ ਸੀ। ਲਾਲ ਕਿਲੇ ਦੇ ਪਿਛਵਾੜੇ ਸ਼ਵ-ਦਾਹ ਨੇੜੇ ਸੈਂਕੜੇ ਕਾਰਾਂ, ਗੱਡੀਆਂ, ਬਸਾਂ ਟ੍ਰਕ ਆਦਿ ਖੜੇ ਅਤੇ ਹਜ਼ਾਰਾਂ ਲੋਕ ਇੰਤਜ਼ਾਰ ਵਿਚ ਸਨ। ਪ੍ਰਬੰਧਕਾਂ ਵਲੋਂ ਸਾਨੂੰ 30 'ਚੋਂ 7-8 ਸਰੀਰਾਂ ਨੂੰ ਸ਼ਵ-ਦਾਹ-ਘਰ ਕੋਲ ਜਾਣ ਦੀ ਆਗਿਆ ਮਿਲੀ।

ਪੁਲਿਸ ਦਾ ਕਰੜਾ ਪ੍ਰਬੰਧ ਸੀ। 10.45 ਵਜੇ ਤਕ ਪੁਲਿਸ ਕਮਿਸ਼ਨਰ ਪੀ. ਐਸ. ਭਿੰਡਰ, ਡਿਪਟੀ ਪੁਲਿਸ ਕਮਿਸ਼ਨਰ ਸ. ਗੁਰਚਰਨ ਸਿੰਘ ਸਪੁਤਰ ਸ. ਅਨੂਪ ਸਿੰਘ ਰਾਜਾ ਜੰਗ (ਨਾਮਧਾਰੀ) ਵੀ ਪ੍ਰਬੰਧ ਲਈ ਏਧਰ ਓਧਰ ਘੁੰਮ ਰਹੇ ਸਨ।

ਜਿਨ੍ਹਾਂ ਕੁਛ ਨਾਮਧਾਰੀਆਂ ਨੂੰ ਸ਼ਵ-ਦਾਹ-ਘਰ ਤਕ ਜਾਣ ਦੀ ਆਗਿਆ ਮਿਲੀ, ਉਹ ਸਨ : ਸ. ਹਰਵਿੰਦਰ ਸਿੰਘ ਹੰਸਪਾਲ, ਸੇਠ ਚਾਵਲਾ ਸ਼ੇਰ ਸਿੰਘ, ਸ. ਪ੍ਰੀਤਮ ਸਿੰਘ ਬਾਲੀ ਨਗਰ, ਸੰਤ ਰਤਨ ਸਿੰਘ-ਬਾਂਦਰਾਂ ਦੀ ਖੂਹੀ, ਸ. ਬਲਦੇਵ ਸਿੰਘ ਚਾਨਾ, ਸੰਤ ਖਜ਼ਾਨ ਸਿੰਘ ਖਾਰਾ, ਸੰਤ ਗੁਰਚਰਨ ਸਿੰਘ ਮੱਲ੍ਹਵਾਲੀ ਅਤੇ ਪ੍ਰੀਤਮ ਸਿੰਘ ਕਵੀ।

ਨਾਮਧਾਰੀ ਸੰਗਤ ਵਲੋਂ ਬਾਬਾ ਜੀ ਦੇ ਸਤਿਕਾਰ ਵਿਚ ਪ੍ਰੀਤਮ ਸਿੰਘ ਕਵੀ ਨੇ ਸ਼ਰਧਾਂਜਲੀ ਦੇ ਸ਼ਬਦ ਵੀ ਪੰਜ ਮਿੰਟ ਲਈ ਆਖੇ।

ਅੰਦਰ ਜਾ ਕੇ ਸ਼ਵ-ਦਾਹ ਸਥਾਨ ਵੇਖਿਆ। ਦਰਸ਼ਕਾਂ ਲਈ ਰਖੀਆਂ ਕੁਰਸੀਆਂ ਵਾਲਾ ਹਾਲ ਲੰਘ ਕੇ, 3 ਫੁਟ ਉੱਚੇ ਫਰਸ਼ ਵਾਲਾ ਇਕ ਹੋਰ ਕਮਰਾ ਜਿਸ ਵਿਚ ਦੋ ਵਿਸ਼ਾਲ ਬਿਜਲੀ-ਹੀਟਰ ਦੋ ਮਿੰਟ ਵਿਚ ਦੇਹ ਸਸਕਾਰ ਕਰ ਦਿੰਦੇ ਹਨ। ਇਕ

ਕਿਸਮ ਦੀਆਂ ਬੰਦ ਭੱਠੀਆਂ, ਜਿਨ੍ਹਾਂ ਵਿਚ ਫਰਸ਼ ਨਾਲ ਸੰਬੰਧਤ ਪਲੈਟ ਫਾਰਮ ਦੇਹਾਂ ਭੱਠੀਆਂ ਅੰਦਰ ਲੈ ਜਾਂਦਾ ਹੈ, ਅਤੇ ਫਿਰ ਦਰ ਢੋ ਕੇ 'ਸਵਿਚ ਆਨ' ਕੀਤੀ ਜਾਂਦੀ ਹੈ ਅਤੇ ਫਿਰ ਦੋ ਮਿੰਟਾਂ ਵਿਚ ਮਨੁਖਾ ਮਾਸ ਤਾਂ ਸੜਨਾ ਹੀ ਸੀ ਹਡੀਆਂ ਵੀ ਸੜਕੇ ਸੁਆਹ !

ਹਾਲ ਵਿਚ ਕੁਛ ਇਸਤਰੀਆਂ ਤੇ ਵਿਸ਼ੇਸ਼ ਪਰਾਹੁਣੇ ਬੈਠੇ ਹੋਏ ਸਨ । 12.00 ਦੁਪਹਿਰ ਤਕ ਹਾਲ ਦੀਆਂ ਸਾਰੀਆਂ (ਲਗਭਗ 100) ਸੀਟਾਂ ਪੁਰ ਹੋ ਗਈਆਂ, ਦਰਸ਼ਕ ਵਾਧੂ ਹੋ ਗਏ । ਦੂਜੇ ਪਾਸਿਓਂ ਕੁਛ ਵਿਸ਼ੇਸ਼ ਵਿਅਕਤੀ ਬਾਬਾ ਜੀ ਦਾ ਮਿਰਤਕ ਸਰੀਰ ਲੈ ਆਏ । ਇਕ ਰੌਲਾ ਜਿਹਾ ਉਭਰ ਆਇਆ । ਸਰੀਰ ਨੂੰ ਪਲੈਟ ਫਾਰਮ ਤੇ ਧਰ ਅੰਦਰ ਕੀਤਾ ਅਤੇ ਸਵਿਚ ਲਾਇਆ ਗਿਆ ਤਾਂ ਇਕ ਕੁਹਰਾਮ ਮਚ ਗਿਆ । ਹਰ ਕਿਸੇ ਨੇ ਢਾਹ ਮਾਰੀ । ਬਾਬਾ ਜੀ ਦੀ ਪਤਨੀ ਬੀਬੀ ਕੁਲਵਿੰਦਰ ਕੌਰ ਤਾਂ ਹੋਸ਼ ਹੀ ਖੋ ਬੈਠੀ । ਕੁਝ ਸੇਵਕਾਂ ਇਸ ਨੂੰ ਫੜੀ ਰਖਿਆ । ਇੰਜ ਹੀ ਦੋ ਮਿੰਟ ਪਿਛੋਂ ਬਾਡੀ ਗਾਰਡ ਸ. ਪ੍ਰਤਾਪ ਸਿੰਘ ਸ਼ਵ-ਦਾਹ ਲਈ ਅੰਦਰ ਭੇਜਿਆ ਗਿਆ । ਫੇਰ ਉਸੇ ਤਰ੍ਹਾਂ ਕੁਹਰਾਮ ਤੇ ਢਾਹਾਂ ! ਹੁਣ, ਦੋ ਇਸਤਰੀਆਂ ਬੁਰੀ ਮਾਨਸਕ ਦਸ਼ਾ ਦੀ ਪਕੜ ਵਿਚ ਸਨ ।

ਏਥੇ ਗੁਰਸਿਖਾਂ ਵਾਲੀ ਰਸਮ ਨਹੀਂ ਸੀ, ਨਾ ਉਹੋ ਜਿਹਾ ਵਾਤਾਵਰਣ ।

ਪੰਜ ਸੱਤ ਮਿੰਟ ਪਿਛੋਂ ਹੀ ਸਭ ਲੋਕ ਬਾਹਰ ਆ ਗਏ । ਕੰਮ ਤਮਾਮ ਹੋ ਚੁਕਾ ਸੀ ।

ਉਂਜ ਇਹ ਰਸਮ, ਅਰਥਾਤ ਬਿਜਲੀ ਸ਼ਵ-ਦਾਹ ਵਿਚ ਸਸਕਾਰੇ ਜਾਣਾ, ਅੱਛੀ ਹੈ । ਨਿਰੰਕਾਰੀਆਂ ਦੇ ਪਹਿਲੇ ਬਾਬਾ ਅਵਤਾਰ ਸਿੰਘ ਜੀ ਵੀ ਏਥੇ ਸਸਕਾਰੇ ਗਏ ਸਨ ।

ਅਸੀਂ ਕਾਹਲੀ ਕਾਹਲੀ ਬਾਹਰ ਨਿਕਲੇ । ਸ. ਫਕੀਰ ਸਿੰਘ (ਰਾਜਾ ਸਾਹਿਬ, ਸਰਦਾਰ ਬਹਾਦਰ) ਵਾਲੀ ਕਾਰ ਵਿਚ ਮੈਂ ਵਾਪਸ ਮੁੜਿਆ ਤਾਂ ਸ. ਫਕੀਰ ਸਿੰਘ ਨੇ ਰਾਹ ਵਿਚ ਦੱਸਿਆ : ਨਿਰੰਕਾਰੀ ਬਾਬਾ ਸਤਿਗੁਰੂ ਜੀ ਨੂੰ ਜੀਉਂਦੇ ਜੀ ਮਿਲਣਾ ਚਾਹੁੰਦੇ ਸਨ । ਮੇਰੇ ਦੁਆਰਾ ਇਕ ਦੋ ਜਤਨ ਵੀ ਹੋਏ ਪਰ ਸਬਬ ਮੂੰਹ-ਬ-ਮੂੰਹ ਹੋਣ ਦਾ ਨਹੀਂ ਬਣ ਸਕਿਆ । ਉਂਜ ਬਾਬਾ ਗੁਰਬਚਨ ਸਿੰਘ ਇਹ ਮੰਨਿਆ ਕਰਦੇ ਸਨ ਕਿ ਅਸਲੀ ਗੁਰਸਿਖ ਪਰੰਪਰਾ ਜੇ ਕਿਸੇ ਪਾਸ ਹੈ ਤਾਂ ਨਾਮਧਾਰੀ ਹਨ । ਨਾਮਧਾਰੀ ਸਿਖ ਸਤਿਗੁਰੂਆਂ ਦੀ ਬਾਣੀ ਅਨੁਸਾਰ ਜੀਉਂਦੇ ਹਨ ।

ਖਉਰੇ ਬਾਬਾ ਗੁਰਚਰਨ ਸਿੰਘ ਜੀ ਦੀ ਏਸੇ ਭਾਵਨਾ ਕਰਕੇ ਹੀ, ਸ. ਫਕੀਰ ਸਿੰਘ ਸਿੰਘ ਨੇ ਦੱਸਿਆ : ਸਤਿਗੁਰੂ ਜੀ ਦੇ ਕੱਲ ਦੋ ਵਾਰ ਫੋਨ ਆਏ, ਓਦੋਂ ਆਪ ਜੰਮੂ ਵਿਖੇ ਸਨ, ਕਿ ਬਾਬਾ ਜੀ ਦੇ ਦਾਹ ਸੰਸਕਾਰ ਸਮੇਂ ਨਾਮਧਾਰੀਆਂ ਦੀ ਪ੍ਰਤੀਨਿਧਤਾ ਜ਼ਰੂਰ ਹੋਵੇ । ਸਤਿਗੁਰੂ ਜੀ ਬਾਬਾ ਜੇਠਾ ਸਿੰਘ ਨਮਿਤ ਭੋਗ ਸਮੇਂ ਜੰਮੂ ਦੀ ਸੰਗਤ ਦੇ ਅਰਜ਼ ਕਰਨ ਤੇ ਓਥੇ ਪਧਾਰੇ ਹੋਏ ਸਨ । ਫੋਨ ਕਰਕੇ ਸਤਿਗੁਰੂ ਜੀ ਨੇ ਸੇਠ ਤਰਲੋਕ ਸਿੰਘ ਹੁਰਾਂ ਨੂੰ ਵੀ ਪੱਕੀ ਕੀਤੀ ਹੋਈ ਸੀ ਕਿ ਬਾਬਾ ਗੁਰਬਚਨ ਸਿੰਘ ਜੀ ਦੇ ਸਸਕਾਰ ਸਮੇਂ ਨਾਮਧਾਰੀਆਂ ਦੀ ਸ਼ਮੂਲੀਅਤ ਜ਼ਰੂਰ ਕਰਵਾਣ । ਸੇਠ ਜੀ ਤਾਂ

ਬੈਂਕੌਕ ਸਨ ਸੁ ਮਗਰੋਂ ਹੰਸਪਾਲ ਜੀ ਅਤੇ ਸ਼ੇਰ ਸਿੰਘ ਚਾਵਲਾ ਬੀਬੀ ਕੁਲਵਿੰਦਰ ਕੌਰ ਹੁਰਾਂ ਨੂੰ ਘਰ ਜਾ ਕੇ ਕੁਆ ਵੀ ਆਏ।

### ਦਸਤਾਰ ਬੰਦੀ ਨਵੇਂ ਬਾਬਾ ਜੀ ਦੀ

ਸ. ਹੰਸਪਾਲ ਵਲੋਂ ਮੈਨੂੰ ਪੱਕੀ ਕੀਤੀ ਗਈ ਸੀ ਕਿ ਲਉਢੇ ਵੇਲੇ ਮੈਂ 3.30 ਤਕ ਜ਼ਰੂਰ ਤਿਆਰ ਰਹਾਂ। ਫਿਰ ਨਿਰੰਕਾਰੀ ਕਾਲੋਨੀ ਜਾਣਾ ਹੈ।

ਫਿਰ ਅਸੀਂ ਰਮੇਸ਼ ਨਗਰੋਂ ਹੋ ਕੇ ਕੋਠੀ ਪਹੁੰਚੇ, ਸ਼ੋਕ ਸਭਾ ਅਤੇ ਗੁਰਗੱਦੀ ਸਮਾਗਮ ਹਿਤ ਠਾਕੁਰ ਦਲੀਪ ਸਿੰਘ ਜੀ ਨੂੰ ਨਾਲ ਲੈ, ਨਿਰੰਕਾਰੀ ਕਾਲੋਨੀ ਜਾ ਪਹੁੰਚੇ। ਅਸੀਂ 30 ਕੁ ਜਣੇ ਹੀ ਸਾਂ।

ਸ਼ਾਮੀਂ 5.10 ਵਜੇ ਨਿਰੰਕਾਰੀ ਕਾਲੋਨੀ, ਦਿੱਲੀ ਵਿਚ 50-60,000 ਨਰ ਨਾਰ ਇਕ ਖੁਲ੍ਹੇ ਡੁਲ੍ਹੇ ਪੰਡਾਲ ਅੰਦਰ ਬੈਠੇ ਹੋਣਗੇ। ਵੱਧ ਤੋਂ ਵੱਧ ਏਧਰ-ਓਧਰ ਬੈਠਦੀ ਉਠਦੀ ਲੋਕਾਈ ਨੂੰ ਪਾ ਕੇ 'ਇਕ ਲੱਖ' ਆਖਿਆ ਜਾ ਸਕਦਾ ਹੈ। ਜਦੋਂ ਅਸੀਂ ਪਹੁੰਚੇ ਸ਼ੋਕ ਸੰਤਪਤ ਨਿਰੰਕਾਰੀਆਂ ਨੂੰ ਕਾਮਰੇਡ ਜਗਜੀਤ ਸਿੰਘ ਸੰਬੋਧਨ ਕਰ ਰਹੇ ਸਨ ਜਿਸਨੇ ਤੇ ਜਿਸਦੀ ਪਾਰਟੀ ਨੇ 1978 ਦੀ ਵੈਸਾਖੀ ਵਾਲੀ ਘਟਨਾ ਨੂੰ ਸਿੱਧਾ ਹੀ ਅਕਾਲੀਆਂ ਦੇ ਜ਼ਿਮੇ ਲਾਇਆ ਸੀ।

ਅਸਾਂ ਵੇਖਿਆ ਇਸ ਵੇਲੇ ਦੋ ਮੰਚ ਕੰਮ ਕਰ ਰਹੇ ਸਨ। ਇਕ ਉਤੇ ਬਾਬਾ ਗੁਰਚਰਨ ਸਿੰਘ ਜੀ ਦੀ ਅਟਧਾਂਗਣੀ ਬੀਬੀ ਕੁਲਵਿੰਦਰ ਕੌਰ ਅਤੇ ਉਸ ਦਾ ਸਪੁਤਰ ਸ੍ਰੀ ਹਰਦੇਵ ਸਿੰਘ ਸਸ਼ੋਭਤ ਸਨ। ਸਫੈਦ, ਤਖ਼ਤ ਨੁਮਾ ਕੁਰਸੀਆਂ ਉਤੇ। ਦੂਜੇ ਮੰਚ ਤੋਂ ਲੈਕਚਰ ਤੇ ਸ਼ਰਧਾਂਜਲੀਆਂ ਚਲ ਰਹੀਆਂ ਸਨ। ਸਾਨੂੰ 30 ਕੁ ਨਾਮ-ਧਾਰੀਆਂ ਦੇ ਜੁਟ ਨੂੰ ਆਉਂਦਿਆਂ ਵੇਖ ਸੁਭਾਵਕ ਹੀ ਨਿਰੰਕਾਰੀ ਮੰਡਲ ਨੂੰ ਬੜੀ ਪ੍ਰਸੰਨਤਾ ਹੋਈ। ਸਾਨੂੰ ਪ੍ਰਤੀਨਿਧ ਸਥਾਨ ਦੇ ਕੇ ਠਾਕੁਰ ਦਲੀਪ ਸਿੰਘ ਜੀ ਨੂੰ ਮੰਚ ਉਤੇ ਹੀ ਆਦਰ ਵਜੋਂ ਬੈਠਾਇਆ ਗਿਆ। ਠਾਕਰ ਜੀ ਕਾਰਵਾਈ ਦੇ ਸਮੇਂ ਆਪਣੇ ਵਿਛੇ ਆਸਣ ਤੇ ਤਣ ਕੇ ਬੈਠ ਭਜਨ ਕਰਦੇ ਰਹੇ।

ਵਕਤਾ ਨੇ ਤਕਰੀਰ ਕਰ ਲਈ ਤਾਂ ਸਟੇਜ ਸਕੱਤਰ ਸ੍ਰੀ ਸ਼ਾਸਤਰੀ ਨੇ ਨਾਮਧਾਰੀ ਦਰਬਾਰ ਦੇ ਸਕੱਤਰ ਨੂੰ ਸੰਬੋਧਨ ਹਿਤ ਕਿਹਾ। ਅਸਾਂ ਸਲਾਹ ਕਰ ਲਈ ਸੀ। ਸ. ਹਰਵਿੰਦਰ ਸਿੰਘ ਹੰਸਪਾਲ ਹੁਰਾਂ ਚੰਦ ਗੁੰਦਵੇਂ-ਚੋਣਵੇਂ ਸ਼ਬਦਾਂ ਨਾਲ ਦੱਸਿਆ ਕਿ ਅਸੀਂ ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ ਹੀ ਆਏ ਹਾਂ ਅਤੇ ਹੁਕਮ ਅਨੁਸਾਰ ਹੀ ਸਤਿਗੁਰੂ ਜੀ ਦੇ ਭਤੀਜੇ ਠਾਕੁਰ ਦਲੀਪ ਸਿੰਘ ਜੀ 1100/-, ਦਸਤਾਰ, ਮਾਲਾ ਅਤੇ ਨਾਮਧਾਰੀ ਨਿਤਨੇਮ ਦਾ ਗੁਟਕਾ ਲਿਆਏ ਹਨ। ਬਾਬਾ ਹਰਦੇਵ ਸਿੰਘ ਜੀ ਨੂੰ ਦੇਣਗੇ, 5.20 ਤੇ ਠਾਕੁਰ ਜੀ ਉਠੇ ਤੇ ਉਚੇਰੇ ਮੰਚ ਤੇ ਜਾਕੇ ਉਨ੍ਹਾਂ ਇਹ ਸਮਗਰੀ ਬਾਬਾ ਹਰਦੇਵ ਸਿੰਘ ਜੀ ਦੇ ਸਮਰਪਣ ਕੀਤੀ।

ਠਾਕੁਰ ਜੀ ਨੇ ਬਾਅਦ ਵਿਚ ਮੈਨੂੰ ਦੱਸਿਆ। ਨਵੇਂ ਬਾਬਾ ਜੀ ਨੇ ਜਿਵੇਂ ਸਤਿਗੁਰਾਂ ਦਾ ਪਿਆਰ ਪ੍ਰਾਪਤ ਕੀਤਾ ਹੋਇਆ ਸੀ, ਸਮਗਰੀ ਲੈ ਕੇ ਬੋਲੇ : ਮੇਰਾ ਸਤਿਕਾਰ ਸਤਿਗੁਰੂ ਜੀ ਨੂੰ ਪਹੁੰਚਾਣਾ!

2.25 ਤੇ ਕੁਝ ਹਿਲ ਜੁਲ ਹੋਈ ਅਤੇ ਅਸਾਂ ਵੇਖਿਆ ਕਿ ਇੰਦਰਾ ਸਪੁਤਰ ਸ੍ਰੀ ਸੰਜੈ ਗਾਂਧੀ ਆ ਗਏ ਹਨ। ਪ੍ਰਬੰਧਕਾਂ ਨੇ ਨਿਰੰਕਾਰੀਆਂ ਦੇ ਸਤਿਕਾਰ ਯੋਗ ਮਾਂ-ਪੁਤਰ ਕੋਲ ਇਕ ਹੋਰ ਸੋਫਾ ਕੁਰਸੀ ਡਾਹ ਦਿਤੀ ਅਤੇ ਸੰਜੈ ਗਾਂਧੀ ਬੈਠ ਗਏ। ਲੋਕਾਂ ਨੂੰ ਕੌਤੂਹਲ ਵੀ ਸੀ ਅਤੇ ਤਸੱਲੀ ਵੀ। ਇਸ ਤੋਂ ਪਹਿਲੋਂ ਕਿ ਸੰਜੈ ਗਾਂਧੀ ਚੰਦ ਸ਼ਬਦ ਸ਼ਰਧਾਂਜਲੀ ਵਜੋਂ ਸੰਬੋਧਨ ਕਰਦੇ, ਸਿਆਣੇ ਮੰਚ ਪ੍ਰਬੰਧਕ ਨੇ ਜ਼ਿਮੇਵਾਰ ਆਦਮੀਆਂ ਤੋਂ ਤਕਰੀਰਾਂ ਕਰਵਾ ਕੇ ਸਪਸ਼ਟ ਕੀਤਾ ਕਿ ਇਹ ਮੌਤ ਸੰਤ ਜ਼ਰਨੈਲ ਸਿੰਘ ਭਿੰਡਰਾਂ ਵਾਲੇ ਦੀ ਪ੍ਰੇਰਨਾ ਤੇ ਜਤਨਾਂ ਨਾਲ ਹੀ ਹੋਈ ਹੈ। ਉਸਦੇ ਚਾਰ ਜਤਨ ਨਾਕਾਮ ਹੋਏ ਅਤੇ ਪੰਜਵੀਂ ਵਾਰ ਉਹ ਧਰਮ ਗੁਰੂ ਦੀ ਹੱਤਿਆ ਕਰਵਾ ਸਕਿਆ ਹੈ। ਸਰਕਾਰ ਦੇ ਬਾਰ ਬਾਰ ਬੂਹੇ ਖੜਕਾਏ ਗਏ ਤਾਂ ਵੀ ਸਾਨੂੰ ਉਹ ਨਿਕੰਮਾ ਦਿਨ ਦੇਖਣਾ ਪਿਆ, ਜਿਸ ਤੋਂ ਅਸੀਂ ਆਸ਼ੰਕਤ ਸਾਂ।

ਅਸੀਂ ਜਾਣਾ ਹੀ ਚਾਹੁੰਦੇ ਸਾਂ ਪਰ ਪ੍ਰਬੰਧਕਾਂ ਅੱਧਾ ਘੰਟਾ ਹੋਰ ਰੁਕਣ ਲਈ ਆਖਿਆ। ਸ੍ਰੀ ਸੰਜੈ ਗਾਂਧੀ ਨੇ ਸ਼ਰਧਾਂਜਲੀ ਦਿੰਦਿਆਂ ਸਰਕਾਰ ਵਲੋਂ ਮਿਰਤਕ ਦੇ ਕਾਤਲਾਂ ਨਾਲ ਮੁਨਾਸਬ ਸਲੂਕ ਕਰਨ ਦਾ ਭਰੋਸਾ ਦਿਵਾਇਆ।

ਫੇਰ ਬਾਬਾ ਹਰਦੇਵ ਸਿੰਘ ਜੀ ਦੀ ਮਾਤਾ ਨੇ, ਪਹਿਲਾਂ ਆਪਣੇ ਪਤੀ ਦੀ ਸ਼ਿੱਸ਼ ਅਤੇ ਹੁਣ ਆਪਣੇ ਪੁੱਤਰ ਦੀ ਸ਼ਿੱਸ਼ ਬਣ ਕੇ ਰਹਿੰਦੀ ਜ਼ਿੰਦਗੀ ਬਸਰ ਕਰਨ ਦਾ ਐਲਾਨ ਕੀਤਾ।

ਅੰਤ ਉਤੇ ਅੱਜ ਤੋਂ ਬਣੇ ਨਿਰੰਕਾਰੀ ਮਤ ਦੇ ਮੁਖੀ ਬਾਬਾ ਹਰਦੇਵ ਸਿੰਘ, ਜੁ ਸਫ਼ੈਦ ਕਪੜਿਆਂ, ਕਾਲੀ ਦਾੜ੍ਹੀ, ਜਵਾਨ, ਖ਼ੂਬਸੂਰਤ, ਤੇ ਗੋਰੇ ਚਿਹਰੇ ਨਾਲ ਫਬਦੇ ਫਬਦੇ ਸਨ ਨੇ ਪ੍ਰਥਮ ਸੰਬੋਧਨ ਕੀਤਾ। ਇਸ ਵਿਚ ਬਾਰ ਬਾਰ 'ਸਾਧ ਸੰਗਤ' ਸ਼ਬਦ ਵਰਤਣ ਤੋਂ ਬਿਨਾ ਹੋਰ ਸਭ ਕੁਝ ਹੀ ਸਿਆਣਾ, ਚੁਣਵਾਂ ਅਤੇ ਪ੍ਰਭਾਵਸ਼ਾਲੀ ਸੀ।

6.30 ਵਜੇ ਇਹ ਸਮਾਗਮ ਮੁਕੰਮਲ ਤੌਰ ਤੇ ਸਮਾਪਤ ਹੋ ਗਿਆ।

ਥੋੜਾ ਚਿਰ ਭੀੜ ਵਲੋਂ ਬਚਣ ਲਈ ਅਸੀਂ ਇਕ ਥਾਂ ਇਕੱਠੇ ਹੋਏ ਖਲੋਤੇ ਸਾਂ ਕਿ ਕੁਝ ਮੁਖੀ ਨਿਰੰਕਾਰੀ ਸਜਣਾਂ, ਸ੍ਰੀ ਚੋਪੜਾ ਅਤੇ ਸ਼ਾਸਤਰੀ ਜੀ ਆਦਿ ਨੇ, ਸਾਡੇ ਇਸ ਸਮਾਗਮ ਤੇ ਆਉਣ ਕਾਰਨ ਕਾਫ਼ੀ ਤਸੱਲੀ ਪਰਗਟ ਕੀਤੀ।

## 1 ਮਈ 1980, ਵੀਰਵਾਰ
## ਨਵੀਂ ਦਿੱਲੀ

ਦੁਨੀਆਂ ਭਰ ਦੇ ਕਿਰਤੀਆਂ ਦੀ ਏਕਤਾ, ਅਖੰਡਤਾ, ਅਤੇ ਸ਼ਕਤੀ ਪ੍ਰਦਰਸ਼ਨ ਦਾ ਸਰਬੋਤਮ ਦਿਹਾੜਾ। ਮਿਹਨਤਾਂ ਨੂੰ ਹਾਰਦਿਕ ਨਮਨ !!

ਖ਼ਬਰ ਮਿਲੀ ਸੀ ਕਿ ਸ੍ਰੀ ਸਤਿਗੁਰੂ ਜੀ ਨੇ ਅੱਜ ਦਿੱਲੀ ਵਿਖੇ ਦਰਸ਼ਨ ਦੇਣੇ ਸਨ, ਪਰ ਸ਼ਾਮੀਂ ਮਨਚੰਦਾ ਸੁਰਿੰਦਰ ਸਿੰਘ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਕੱਲ ਸ਼ਾਮੀਂ ਹੀ ਆਉਣਗੇ। ਸ੍ਰੀ ਹਰੀ ਪ੍ਰਤਾਪ ਨਿਵਾਸ ਵਾਲੇ ਤਾਂ ਅੱਧੀ ਰਾਤ ਤਕ ਵੀ ਉਡੀਕਦੇ ਰਹੇ।

**ਬਾਜਵਾ ਫੋਟੋਗ੍ਰਾਫਰ**

ਰਾਤੀਂ ਫੋਨ ਆਇਆ ਸੀ ਕਿ ਬਟਾਲੇ ਵਾਲਾ ਹਰਭਜਨ ਸਿੰਘ, ਫੋਟੋਗ੍ਰਾਫਰ ਆਇਆ ਹੋਇਆ ਹੈ, ਮੈਂ ਮਿਲਾਂ। ਜਦੋਂ ਅੱਜ ਸਵੇਰੇ ਸਵੇਰੇ ਉਠ, ਮੈਂ ਤੇ ਮੇਰੀ ਪਤਨੀ ਫੋਰਟ ਵਿਊ ਹੋਟਲ ਚਾਂਦਨੀ ਚੌਕ, ਦਿੱਲੀ ਪੁਜੇ ਤਾਂ ਮਗਰੋਂ ਫੋਨ ਆਇਆ ਕਿ ਬਾਜਵਾ ਸਾਡੇ ਘਰ ਪੁੱਜ ਗਿਆ ਹੈ।

ਘਰ ਆਇਆਂ, ਜਦੋਂ ਘੰਟੇ ਬਾਅਦ ਬਾਜਵਾ ਮਿਲਿਆ ਤਾਂ ਉਸ ਦੱਸਿਆ ਕਿ ਐਤਕਾਂ ਉਸਦੀਆਂ ਗੱਲਾਂ ਸਿੱਧੀਆਂ ਸਤਿਗੁਰਾਂ ਨਾਲ ਹੋ ਗਈਆਂ ਹਨ ਤੇ ਉਸ ਨੇ ਜੀ ਭਰ ਕੇ ਸਤਿਗੁਰਾਂ ਦੀ ਫੋਟੋਗ੍ਰਾਫੀ ਵੀ ਕਰ ਲਈ ਹੈ। ਜਦ ਮੈਂ ਉਸਨੂੰ ਦੱਸਿਆ ਕਿ ਸਤਿਗੁਰੂ ਜੀ ਕੱਲ ਹੀ ਦਿੱਲੀ ਦਰਸ਼ਨ ਦੇ ਰਹੇ ਹਨ ਤਾਂ ਫੋਟੋਗ੍ਰਾਫਰ ਦਾ ਮੁੜ ਉਨ੍ਹਾਂ ਦੀ ਸੇਵਾ ਵਿਚ ਹਾਜ਼ਰ ਹੋਣ ਦਾ ਮਨ ਬਣ ਗਿਆ।

**2 ਮਈ 1980, ਸ਼ੁਕਰਵਾਰ**
**ਨਵੀਂ ਦਿੱਲੀ**

ਮੈਂ ਅਤੇ ਬਾਜਵਾ ਫੋਟੋਕਾਰ 10 ਵਜੇ ਦਿਨੇ ਸ੍ਰੀ ਹਰੀ ਪ੍ਰਤਾਪ ਨਿਵਾਸ ਪੂਸਾ ਰੋਡ ਪਹੁੰਚੇ ਤਾਂ ਬਹੁਤ ਸਾਰੀਆਂ ਕਾਰਾਂ ਵਿਚ ਇਕ ਮਰਸੀਡੀਜ਼ ਗੱਡੀ ਉਚੀ ਕੀਤੀ ਖਲੋਤੀ ਸੀ। ਇਹ ਸਤਿਗੁਰਾਂ ਦੀ ਗੱਡੀ ਸੀ।

ਜੇ ਕੋਠੀ ਵਿਚ ਪੈਰ ਧਰੇ ਤਾਂ ਕੰਨਾਂ ਵਿਚ, ਵਾਤਾਵਰਣ ਨਾਲ ਇਕਸੁਰ ਹੋ ਸੰਗੀਤ ਦੀਆਂ ਧੁਨੀਆਂ ਉਭਰ ਪਈਆਂ। ਹੇਠਾਂ, ਸੇਠ ਜੀ ਦੀ ਨਿਜੀ ਬੈਠਕ ਜੋ ਨਵੀਂ ਹੀ ਫਰੇਮ ਕੀਤੀ ਹੋਈ ਸੀ, ਸ੍ਰੀ ਸਤਿਗੁਰੂ ਜੀ ਅਤੇ ਸੰਗੀਤ ਸਿੱਖਦੇ ਬੱਚਿਆਂ ਤੇ ਸਰੋਤਿਆਂ ਨਾਲ ਭਰਪੂਰ ਸੀ। ਠਾਕੁਰ ਉਦੇ ਸਿੰਘ ਜੀ, ਮਹਿੰਦਰ ਸਿੰਘ ਪੂਰਬਾ, ਸੁਰਿੰਦਰ ਸਿੰਘ ਮਨਚੰਦਾ, ਬਾਬੂ ਕਰਤਾਰ ਸਿੰਘ, ਭੁਪਿੰਦਰ ਸਿੰਘ ਚਾਵਲਾ ਬੈਠੇ ਹੋਏ ਸਨ। ਸਤਿਗੁਰੂ ਜੀ ਤੋਂ ਅਗਵਾਈ ਲੈਂਦੀ ਧਮਾਰ ਚਲ ਰਹੀ ਸੀ। ਬਲਜੀਤ, ਮੋਹਣ, ਸੁਖਦੇਵ, ਸੁਖਦੇਵ ਸੁਖੀ ਦੇ ਤਬਲੇ ਤੇ 'ਆਇ ਗਈ ਸਭ ਖੇਲਤ ਹੋਰੀ।' ਤੁਕ ਉਤੇ ਤਾਲ ਦੀਆਂ ਤਿਹਾਈਆਂ ਬਣ ਰਹੀਆਂ ਤੇ ਸਿਖਾਈਆਂ ਜਾ ਰਹੀਆਂ ਸਨ। ਢੰਗ ਤਰੀਕਾ ਐਸਾ ਸੀ ਕਿ ਸਮਝਦਾਰਾਂ ਦੇ ਮੂੰਹੋਂ ਅਨਾਯਾਸ ਹੀ ਵਾਹ ਨਿਕਲ ਜਾਂਦੀ ਸੀ।

ਸਤਿਗੁਰੂ ਜੀ ਮੇਰੇ ਨਾਲ ਫੋਟੋਗ੍ਰਾਫਰ ਬਾਜਵਾ ਨੂੰ ਵੇਖ ਕਿਹਾ : "ਅੱਜ ਐਤਵਾਰ ਤਾਂ ਨਹੀਂ ਸੀ!" ਪਰ ਸਣੇ ਬਾਜਵੇ ਦੇ ਕਿਸੇ ਹੋਰ ਨੂੰ ਇਸ 'ਕੋਡ ਵਰਡ' ਦੀ ਸਮਝ ਨਹੀਂ ਲਗੀ, ਮੈਨੂੰ ਹੀ ਉਸ ਘੜੀ ਗੁਰੂ ਕਥਨ ਦੀ ਸਮਝ ਆਈ। ਬਾਜਵੇ ਦੇ ਖਿੱਲਰੇ ਹੋਏ ਝਾਟੇ ਨੂੰ ਵੇਖ ਕੇ ਸਤਿਗੁਰੂ ਜੀ ਨੇ ਐਤਵਾਰ ਵਾਲੇ ਦਿਨ ਸਿੱਖਾਂ ਦੇ ਸਕੇਸ਼ ਨਹਾਉਣ ਨੂੰ ਯਾਦ ਕੀਤਾ ਸੀ।

ਕੋਲ ਬੈਠਣ ਦਾ ਇਸ਼ਾਰਾ ਕਰਕੇ ਸਤਿਗੁਰੂ ਜੀ ਆਪ ਸਿੱਖਿਆਰਥੀਆਂ ਨੂੰ ਹੋਰੀ ਸਿਖਾਣ ਵਿਚ ਰੁਝ ਗਏ। ਅੱਗੇ ਵੀ ਬਚਿਆਂ ਨੂੰ ਇਹ ਹੋਰੀ ਸਿਖਾਈ ਸੀ, ਪਰ ਉਹ ਅਭਿਆਸ ਨ ਕਰਨ ਕਰਕੇ ਭੁੱਲ ਗਏ ਸਨ। ਉਂਜ ਅੱਜ ਹੋਰੀ ਵਿਚ ਨਵਾਂ ਵਾਧਾ ਇਹ

ਸੀ ਕਿ ਇਸ ਵਿਚ ਹੋਰ ਵੀ ਗੀਤਾਂ, ਧਮਾਰਾਂ ਵਖ ਵਖ ਰਾਗਾਂ ਗੀਆਂ ਫਿਟ ਕਰਕੇ ਮੁੜ 'ਆਇ ਗਈ ਸਭ ਖੇਲਤ ਹੋਰੀ' ਸਥਾਈ ਉਤੇ ਆਉਣਾ ਸੀ। ਜਿਵੇਂ ਏਸੇ ਦੇ ਵਿਚ 'ਹੋਰੀ ਹੋ ਬ੍ਰਿਜ ਰਾਜ ਦੁਲਾਰੇ' ਦੀ ਸੁਹਣੀ ਜੜਤ ਸ਼ਾਮਲ ਸੀ।

ਪੰਜਾਬੀ ਦਾ ਇਕ ਬਹੁਤ ਪੁਰਾਣਾ ਸ਼ਬਦ 'ਧੂਖਲ' ਸਤਿਗੁਰਾਂ ਨੂੰ ਯਾਦ ਆਇਆ ਜਦੋਂ ਗੁਰਦੇਵ-ਹਰਭਜਨ ਹੋਰੀਂ ਹੁਣੇ ਹੀ 'ਪਾਣੀ ਪੀਣ' ਨੂੰ ਉਠ ਤੁਰੇ। 'ਧੂਖਲ' ਸ਼ਬਦ ਦੀ ਵਰਤੋਂ ਸਾਡੇ ਪਹਿਲੇ ਸੰਗੀਤ ਉਸਤਾਦ ਭਾਈ ਹਰਨਾਮ ਸਿੰਘ ਚਵਿੰਡਾ ਕਰਿਆ ਕਰਦੇ ਸਨ। ਮਨੋਰਥ 'ਧੂਖ ਕਢਣ ਵਾਲਾ', ਥੋੜੇ ਚਿਰ ਲਈ ਸਾਹ ਲੈਣ ਵਾਲਾ।

## ਉਸਤਾਦ ਅਮਜਦ

11 ਵਜਦਿਆਂ ਨੂੰ ਉਸਤਾਦ ਅਮਜਦ ਅਲੀ ਆਪਣੇ ਪੁਤਰ 'ਅਮਨ', ਇਕ ਜੁਆਨ ਨਮੀਮ ਪੋਤਰੇ ਤੇ ਸ੍ਰੀ ਅਹਮਦ ਜਾਨ ਥਿਰਕਵਾ ਨਾਲ ਅੰਦਰ ਆ ਗਏ। ਨਮਸਕਾਰ ਕਰ ਸਤਿਗੁਰੂ ਜੀ ਦੇ ਸਨਮੁਖ ਆਦਰ ਪੂਰਵਕ ਬੈਠ ਗਏ। ਸਤਿਗੁਰੂ ਜੀ ਨੇ ਸੁਖ ਅਨੰਦ ਪੁਛੀ। ਆਸਾਮ ਵਿਚ ਚਲਦੀਆਂ ਉਲਟ ਪੁਲਟ ਸਰਗਰਮੀਆਂ ਵਿਚ ਖਾਂ ਸਾਹਿਬ ਦੇ ਸਹੁਰਿਆਂ ਦਾ ਹਾਲ ਚਾਲ ਪੁਛਿਆ।

ਨਿੱਕੀ ਮੋਟੀ ਗੱਲ ਬਾਤ ਚਲਦਿਆਂ ਸਤਿਗੁਰੂ ਜੀ ਨੇ ਸੇਵਕ ਪੂਰਥੇ ਨੂੰ ਭੇਜ ਕੇ ਆਪਣੀ ਡਾਇਰੀ ਮੰਗਵਾਈ। ਹੁਣ ਵਾਰਤਾ ਦਾ ਦੌਰ ਇਸ ਸਾਲ ਹੋਣ ਵਾਲ ਸਤਿਗੁਰੂ ਪ੍ਰਤਾਪ ਸਿੰਘ ਸ਼ਾਸਤਰੀ ਸੰਗੀਤ ਸਮੇਲਨ ਵਿਚ ਤਬਦੀਲ ਹੋ ਗਿਆ। ਸਤਿਗੁਰੂ ਜੀ ਨੇ ਉਸਤਾਦ ਅਮਜਦ ਅਲੀ ਤੇ ਉਹਨਾਂ ਦੇ ਸ਼ਾਗਿਰਦਾਂ ਹਰਭਜਨ-ਗੁਰਦੇਵ ਹੁਰਾਂ ਨੂੰ ਦੱਸਿਆ ਕਿ ਸੰਗੀਤ ਪ੍ਰੋਗਰਾਮ ਦਾ ਆਖਰੀ ਦਿਨ 26 ਅਕਤੂਬਰ ਐਤਵਾਰ ਨੂੰ ਹੋਵੇ। ਦਿਨ ਘੱਟ ਵੱਧ ਕਰਨੇ, ਗਾਇਕ ਕਿਹੜੇ ਬੁਲਾਣੇ, ਕਿਹੜੇ ਨਹੀਂ ਤੇ ਕਿੰਨਾ ਚਿਰ ਪਹਿਲਾਂ ਸੂਚਿਤ ਕਰਨੇ ਅਤੇ ਕਿਸੇ ਨੂੰ ਕੀ ਕੁਝ ਦੇਣਾ ਹੈ, ਇਸ ਬਾਰੇ ਹੁਣੇ ਹੀ ਸੋਚ ਵਿਚਾਰ ਕਰ ਲਓ। ਸਤਿਗੁਰੂ ਜੀ ਨੇ ਕਿਹਾ ਕਿ ਅਜੇ ਤਾਂ ਪ੍ਰੋਗਰਾਮ ਹੋਣਾ ਹੀ ਤੈ ਹੋਇਆ ਹੈ, ਕਿਥੇ ਕਰਨਾ ਹੈ, ਇਹ ਫੇਰ ਦੱਸਾਂਗੇ। ਸੰਤ ਅਮਰ ਸਿੰਘ ਡਾਲਟਨ ਗੰਜ ਵੀ ਸੰਗੀਤ ਸਮੇਲਨ ਮੰਗਦਾ ਹੈ ਤੇ ਸੰਤ ਹਰਭਜਨ ਸਿੰਘ ਲਖਨਊ ਵੀ ਅਰਜ਼ ਕਰ ਗਿਆ ਹੈ। ਵੇਖੋ ਕਿਹੜੀ ਪਰਵਾਨ ਕਰਨੀ ਹੈ।

ਬਾਜਵੇ (ਫੋਟੋਗਰਾਫਰ) ਨੂੰ ਵੇਖ ਮੈਨੂੰ ਦੱਸਿਆ : ਬਾਜਵੇ ਨੇ ਚਿੱਠੀ ਲਿਖੀ ਹੈ। ਬੜੇ ਰੰਗ ਡੋਲ੍ਹੇ ਸੂ ਹੋਲੀ ਦੇ। ਬਾਜਵਾ ਤੁਰਤ ਬੋਲਿਆ : ਆਪ ਜੀ ਦੇ ਬਖਸ਼ੇ ਹੋਏ ਰੰਗ ਹੀ ਆਪ ਨੂੰ ਭੇਜੇ ਹਨ। ਇਸ ਉਪਰੰਤ ਬਾਜਵਾ ਤਾਂ ਫੋਟੋਗ੍ਰਾਫੀ ਵਿਚ ਰੁਝ ਗਿਆ। ਕਦੇ ਕਿਸੇ ਨੁਕਰੋਂ ਕਦੇ ਕਿਸੇ ਐਂਗਲ ਤੋਂ ਕਲਿੱਕ ਕਲਿੱਕ ਕਰਦਾ ਰਿਹਾ। ਅਜੇ ਉਸਨੂੰ ਉਸਤਾਦ ਅਮਜਦ ਦੀ ਮਹਾਨਤਾ ਦਾ ਪਤਾ ਨਹੀਂ ਸੀ। ਮੇਰੇ ਕੁਛ ਦੱਸਣ ਤੇ ਅਮਜਦ ਅਲੀ ਵੀ ਉਹਦੀ ਅੱਖ ਦਾ ਸ਼ਿਕਾਰ ਹੋ ਗਏ।

## ਦੇਸ ਤੇ ਸੋਰਠ ਦਾ ਫ਼ਰਕ

ਹੁਣ ਸਤਿਗੁਰੂ ਜੀ ਨੇ ਜੁਆਨ ਉਸਤਾਦ ਅਮਜਦ (35) ਵਲ ਵੇਖਿਆ।

ਫਰਮਾਇਆ : ਹਰਭਜਨ (ਸਿਤਾਰ) ਨੂੰ ਕਿਹਾ ਸੀ ਕਿ ਦੇਸ ਤੇ ਸੋਰਠ ਦਾ ਫਰਕ ਸਪਸ਼ਟ ਕਰ ਕੇ ਸੁਣਾਓ। ਉਸ ਅਜੇ ਸੁਣਾਇਆ ਨਹੀਂ। ਹੁਣ ਤੁਸੀਂ ਆ ਗਏ ਹੋ, ਜ਼ਰਾ ਦੋਹਾਂ ਰਾਗਾਂ ਦਾ ਅੰਤਰ ਪ੍ਰਤਖ ਕਰਕੇ ਦੱਸੋ ਕਦੇ, ਤੁਹਾਨੂੰ ਕਹਿ ਦਿਤਾ ਹੈ।

'ਜ਼ਰੂਰ ਜੀ।' ਉਸਤਾਦ ਨੇ ਕਿਹਾ ਤੇ ਛੇਤੀ ਹੀ ਗਾਉਣ ਦਾ ਮਨ ਬਣਾ ਲਿਆ। ਸ਼ੜਜ (ਸਾ) ਭਰਿਆ ਤੇ ਚੁਟਕੀ ਬਣਾਂਦਿਆਂ ਸਰੋਦ ਦੇ ਢੰਗ ਦਾ ਡਾੜਾ ਡਾੜਾ ਜ਼ਬਾਨੀ ਸ਼ੁਰੂ ਕਰ ਦਿਤਾ। ਉਹ ਵਾਹਵਾ ਹੀ ਮੂਡ ਵਿਚ ਆ ਗਏ। ਮੈਂ ਕੁਛ ਤਸਵੀਰਾਂ ਲਈਆਂ ਕੁਛ ਟੇਪਰਿਕਾਰਡ ਕਰ ਲਿਆ।

ਉਪਰੰਤ ਸੰਗੀਤ ਚਰਚਾ ਸ਼ੁਰੂ ਹੋ ਪਈ। ਏਥੇ ਮੈਂ ਕੇਵਲ ਉਸਤਾਦ ਦੇ ਕੁਛ ਵਿਚਾਰ ਨੋਟ ਕਰਦਾ ਹਾਂ : "ਇਨਸਾਨ ਯਾ ਕਲਾਕਾਰ ਦੁਨੀਆ ਮੇਂ ਕਿਆ ਛੋੜ ਜਾਤਾ ਹੈ। ਲੋਗ ਕਿਸ ਚੀਜ਼ ਕੋ ਸੁਨ ਕਰ ਕਲਾਕਰ ਕੀ ਉੱਚਾਈ ਕਾ ਅੰਦਾਜ਼ ਕਰਤੇ ਹੈਂ। ਬੜ੍ਹਤ ਤੋ ਸਾਰੇ ਕਰਤੇ ਹੈਂ। ਲੈਅਕਾਰੀ ਸਾਰੇ ਕਰਤੇ ਹੈਂ। ਬੰਦਸ਼ ਏਕ ਇਤਨੀ ਬੜੀ ਮਹਤਵ ਪੂਰਣ ਸ਼ੈ ਹੈ ਕਿ...ਏਕ ਆਦਮੀ ਖ਼ੂਬਸੂਰਤ ਘਰ ਬਨਾ ਕੇ ਛੋੜ ਜਾਤਾ ਹੈ ਦੁਨੀਆ ਮੇਂ, ਕਿਤਨਾ ਅੱਛਾ ਆਰਚੀਟੈਕਟ ਹੈ, ਉਸਨੇ ਖਿੜਕੀਆਂ ਕਹਾਂ ਰਖੀ ਹੈਂ, ਦਰਵਾਜੇ ਕਹਾਂ ਲਗਾਏ ਹੈਂ, ਰਾਸਤਾ ਕਹਾਂ ਹੈ। ਏਕ ਇਮਾਰਤ ਉਸ ਕੀ ਕਲਾਕਾਰੀ ਕੀ ਗਵਾਹੀ ਦੇਤੀ ਹੈ, ਉਸ ਕੇ ਕੈਰੈਕਟਰ ਕੇ ਬਾਰੇ ਮੇਂ ਪਤਾ ਦੇਤੀ ਹੈ। ਅਗਰ ਵੁਹ ਪੀਛੇ ਲਾਖੋਂ ਰੁਪਏ ਛੋੜ ਜਾਇ ਤੋ ਕਿਸ ਕਾਮ ਕੇ, ਉਸਮੇਂ ਉਸਕਾ ਬਡੱਪਣ ਕਹਾਂ ?"

ਖਾਂ ਸਾਹਿਬ ਨੇ ਇਹ ਗੱਲ ਸਤਿਗੁਰੂ ਜੀ ਦੀ ਸੰਗੀਤ ਵਿਚ ਰਚਨਾਤਮਕਤਾ ਨੂੰ ਸਲਾਹੁੰਦਿਆਂ ਆਖੀ। ਉਨ੍ਹਾਂ ਅੱਗੇ ਕਿਹਾ : ਬੜੇ ਗੱਵਯੋਂ ਨੇ ਤੋ ਬਹੁਤ ਸੀ ਨਈ ਚੀਜ਼ੇਂ ਦੀ ਹੈਂ। ਲੇਕਿਨ ਬਹੁਤ ਕਮ ਤੰਤਕਾਰੀਏ ਹੈਂ ਜਿਨ ਕੀ ਅਲਗ ਕਿਸਮ ਕੀ ਗਤ ਹੋ। ਕੁਛ ਬੋਲ ਤੋ ਹਮ ਪੀੜ੍ਹੀ ਦਰ ਪੀੜ੍ਹੀ ਸੁਨਤੇ ਚਲੇ ਆ ਰਹੇ ਹੈਂ। ਬੜੇ ਬੜੇ ਐਲ. ਪੀਜ਼ ਹੈਂ, ਟੇਪ ਹੈਂ, ਸੁਨਤੇ ਹੈਂ। ਤੋ ਕਿਸੀ ਨੇ ਅੰਤਰਾ ਨਹੀਂ ਬਜਾਇਆ, ਕਿਸੀ ਨੇ ਸਿਰਫ਼ ਮੁਖੜਾ ਲੇ ਲੀਆ ਹੈ। ਯਾ ਫਿਰ ਕੋਈ ਨਿਸਚਿਤ ਬੰਦਸ਼ ਲੀਏ ਬੈਠਾ ਹੈ ਸਿਤਾਰ ਯਾ ਸਰੋਦ ਕੀ। ਸੰਗੀਤ ਤੋ ਸਮੰਦਰ ਹੈ ਅਗਰ ਇਸ ਕੀ ਕੋਈ ਖੋਜ ਕਰੇ ਤੋ.. ਮਸੀਤਖਾਨੀ, ਰਜ਼ਾਖਾਨੀ ਤੋ ਸਬ ਜਾਨਤੇ ਹੈਂ। ਲੇਕਿਨ ਮਸੀਤਖਾਨੀ ਹੈ ਕਿਆ ਚੀਜ਼, ਇਸੇ ਬਹੁਤ ਕਮ ਲੋਗ ਜਾਨਤੇ ਹੈ। ਰਜ਼ਾਖਾਨੀ ਕਿਸ ਚੀਜ਼ ਕੋ ਕਹਿਤੇ ਹੈਂ ? ਏਕ ਰਜ਼ਾਖਾਨ ਖਾਂ ਸਾਹਿਬ ਥੇ। ਉਨ੍ਹੋਂ ਨੇ ਦਰੁਤ ਕੀ ਗਤ ਕਾ ਏਕ ਅੰਗ ਬਨਾਇਆ। ਲੇਕਿਨ ਰਜ਼ਾਖ਼ਾਨੀ ਕਾ ਮਤਲਬ ਦਰੁਤ ਨਹੀਂ। ਕੁਛ ਲੋਗ ਰਜ਼ਾਖ਼ਾਨੀ ਕਾ ਮਤਲਬ ਹੀ ਦਰੁਤ ਸਮਝਤੇ ਹੈ। ਵਿਲੰਬਤ ਕੇ ਲੀਏ ਭੀ ਐਸਾ ਹੀ ਹੈ। ਲੇਕਿਨ ਵੁਹ ਬੋਲ ਥੇ ਜੁ ਰਜ਼ਾਖ਼ਾਨ ਸਾਹਿਬ ਨੇ ਬਨਾਏ। ਉਨ ਬੋਲੋਂ ਕਾ ਨਾਮ ਹੀ ਰਜ਼ਾਖ਼ਾਨੀ ਥਾ।

ਅਗਰ ਹਮ ਚਾਹੇਂ ਤੋ ਪਚਾਸੋਂ ਔਰ ਗਤੋਂ ਕਾ ਨਾਮ ਹਮ ਦੇ ਦੇਂ। ਲੇਕਿਨ ਔਰ ਨਾਮੋਂ ਸੇ ਲੋਗ ਕਨਫ਼ਿਊਜ਼ ਹੋ ਜਾਏਂਗੇ। ਬੰਦਸ਼ੋਂ ਕੋ ਲੋਗ ਬਾਅਦ ਮੇਂ ਯਾਦ ਕਰਤੇ ਹੈਂ। ਕਿਸੀ ਨੇ ਕੈਸੇ ਜਵਾ ਚਲਾਇਆ ਯਾ ਕੈਸੀ ਸਪਤਕ ਮਾਰੀ, ਇਸੇ ਕੋਈ ਨਹੀਂ ਯਾਦ ਕਰਤਾ।

ਕਾਬਲੀਅਤ ਔਰ ਆਪ ਕਾ ਸੋਚਨੇ ਕਾ, ਸਿਖਾਨੇ ਕਾ ਕਿਆ ਤਰੀਕਾ ਹੈ। ਆਪ ਜੋ ਅਪਨੇ ਸ਼ਾਗਿਰਦੋਂ ਕੋ ਬਤਲਾ ਜਾਤੇ ਹੈਂ। ਆਗੇ ਬਾਤ ਰਿਆਜ਼ ਕੀ ਹੈ। ਹਰ ਕੋਈ ਬਜਾਏਗਾ ਤੋਂ ਅਪਨਾ ਹੀ ਜੋ ਉਸ ਕੀ ਆਤਮਾ ਨੇ ਸੰਭਾਲ ਰਖਾ ਹੈ।

ਇਸ ਤੋਂ ਪਿਛੋਂ ਖਾਂ ਸਾਹਿਬ ਨੇ ਮੀਂਏਂ ਕੀ ਮਲਾਰ ਦੀ ਇਕ ਨਵੀਂ ਗਤ ਸੁਣਾਈ ਜ਼ਬਾਨੀ ਹੀ। "ਜਬ ਮੈਂ ਸੋਚ ਰਹਾ ਥਾ ਤਬ ਹੀ ਏਕ ਕੱਥਕ ਆ ਗਏ ਅੰਦਰ, ਨਾਮ ਥਾ ਰਾਮ ਗੋਪਾਲ। ਉਨ ਕੇ ਆਤੇ ਹੀ ਲੈਅ ਕੀ ਤੇਜ਼ੀ ਅੰਦਰ ਆ ਗਈ ਜੋ ਅਬ ਤੋ ਜ਼ਬਾਨੀ ਭੀ ਮੁਸ਼ਕਿਲ ਲਗਤੀ ਹੈ।" ਇਹ ਕਹਿ ਕੇ ਉਨ੍ਹਾਂ ਨੇ ਡਿੜ ਡਿੜ ਡਾੜਾ ਗਉਂ ਕੇ ਤਾਲ ਦੇਣਾ ਸ਼ੁਰੂ ਕੀਤਾ।

ਸਤਿਗੁਰੂ ਜੀ ਨੇ ਕਿਹਾ : ਖਾਂ ਸਾਹਿਬ, ਮੈਂ ਤਾਂ ਐਸਾ ਸਮਝਦਾ ਹਾਂ ਕਿ ਜੇ ਆਦਮੀ ਇਕ ਬੇਸ ਬਣਾ ਲਏ ਤਾਂ ਉਸ ਉਤੇ ਖੇਡਣਾ ਕੋਈ ਮੁਸ਼ਕਲ ਨਹੀਂ, 5½ ਵਿਚ 16 ਮਾਤਰਾਂ ਨੂੰ ਜਾਂ 7 ਵਿਚ 11 ਮਾਤਰਾਂ ਆਦਿ ਬਜਾ ਲੈਣੀਆਂ ਕੋਈ ਮੁਸ਼ਕਲ ਬਾਤ ਨਹੀਂ।

ਕਰੀਏਟਿਵ (ਉਪਜਾਊ) ਦਿਮਾਗ ਦੀ ਖਾਂ ਸਾਹਿਬ ਨੇ ਤਾਰੀਫ਼ ਕੀਤੀ। ਅਤੇ ਜਦੋਂ ਇਹ ਸਭਾ ਸਮਾਪਤ ਕਰਨ ਲਈ ਸਤਿਗੁਰੂ ਜੀ ਉੱਠਣ ਲਗੇ ਤਾਂ ਖਾਂ ਸਾਹਿਬ ਨੇ ਸਤਿਗੁਰੂ ਜੀ ਨਾਲ ਇਕ ਮਿੰਟ ਇਕਾਂਤ ਵਿਚ ਗੱਲ ਕਰਨ ਲਈ ਅਰਜ਼ ਕੀਤੀ। ਅਸੀਂ ਉਠ ਕੇ ਤੁਰ ਆਏ। 10-15 ਮਿੰਟ ਉਹਨਾਂ ਕੀ ਗੱਲਾਂ ਕੀਤੀਆਂ ਇਹ ਤਾਂ ਗੱਲਾਂ ਕਰਨ ਵਾਲੇ ਦੋਵੇਂ ਜਾਣਨ ਪਰ ਮੇਰਾ ਵਿਚਾਰ ਹੈ ਕਿ ਕੋਈ ਆਰਥਿਕ ਕਠਨਾਈ ਸਾਹਮਣੇ ਆ ਗਈ ਹੋਵੇਗੀ। ਉਸਤਾਦ ਜੀ ਦੇ ਨਾਮਧਾਰੀ ਸ਼ਾਗਿਰਦ ਸਮਝਦੇ ਸਨ ਕਿ ਅਜ ਉਸਤਾਦ ਜੀ ਦੇ ਚਿਹਰੇ ਤੇ ਉਹ ਨਿਖਾਰ, ਉਹ ਚੁਹਚੁਹਾਪਨ ਤੇ ਉਹ ਸੰਤੁਸ਼ਟਤਾ ਨਹੀਂ ਜਿਹੜੀ ਆਮ ਕਰਕੇ ਹੋਇਆ ਕਰਦੀ ਸੀ।

ਇਹ ਬੈਠਕ 12 ਬਜੇ ਖ਼ਤਮ ਹੋਈ।

### ਟ੍ਰੇਡਰਜ਼ ਬੈਂਕ ਦੀ ਸ਼ਾਖ਼ਾ

ਸਤਿਗੁਰੂ ਜੀ ਪਾਸ ਸ. ਹੰਸਪਾਲ ਜਾਂ ਸ਼ੇਰ ਸਿੰਘ ਚਾਵਲਾ ਨੂੰ ਨ ਵੇਖ ਕੇ ਜਦ ਮੈਂ ਭੁਪਿੰਦਰ ਸਿੰਘ ਚਾਵਲਾ ਨੂੰ ਉਨ੍ਹਾਂ ਬਾਰੇ ਪੁੱਛਿਆ ਤਾਂ ਉਸ ਦੱਸਿਆ ਕਿ ਅੱਜ ਸਵੇਰੇ ਟ੍ਰੇਡਰਜ਼ ਬੈਂਕ ਦੀ ਇਕ ਹੋਰ ਸ਼ਾਖਾ ਦਾ ਉਦਘਾਟਨ ਗਾਜ਼ੀਆਬਾਦ (ਯੂ. ਪੀ.) ਵਿਚ ਹੋਣਾ ਸੀ, ਉਹ ਇਸੇ ਬਾਰੇ ਗਾਜ਼ੀਆਬਾਦ ਗਏ ਹੋਏ ਹਨ।

### ਬਾਦਲ ਅਸ਼ੀਰਵਾਦ ਲਈ

ਸਤਿਗੁਰੂ ਜੀ ਦੇ ਆਰਾਮ ਬਾਅਦ ਜਦ ਮੈਂ ਦਰਸ਼ਨ ਕੀਤੇ ਤਾਂ ਆਪ ਜੀ ਨੇ ਇਕ ਕੱਲ੍ਹ ਦਾ ਵਾਕਿਆ ਸੁਣਾਇਆ : ਕੱਲ੍ਹ ਕੋਈ 10-11 ਵਜੇ ਦਿਨੇ ਅਚਾਨਕ ਸ. ਪ੍ਰਕਾਸ਼ ਸਿੰਘ ਬਾਦਲ ਅਤੇ ਉਨ੍ਹਾਂ ਦੀ ਪਤਨੀ ਆ ਗਏ। ਚੰਗਾ ਇਹ ਹੋਇਆ ਕਿ ਰਾਹ ਵਿਚ ਕਿਤੇ ਉਹ ਛੋਟੇ ਕਾਕੇ ਨੂੰ ਮਿਲੇ, ਗੱਡੀ ਰੋਕ ਕੇ, ਤਾਂ ਉਸ ਉਨ੍ਹਾਂ ਨੂੰ ਜੀਵਨ ਨਗਰ ਅਪੜਾਣ ਲਈ ਇਕ ਆਦਮੀ ਨਾਲ ਭੇਜ ਦਿਤਾ।

"ਸਬੱਬ ਨਾਲ, ਜੀਵਨ ਨਗਰ ਵਿਚ ਸਾਡਾ ਸਾਰਾ ਪਰਵਾਰ ਇਕੱਠਾ ਸੀ, ਮੇਰੇ ਘਰੋਂ, ਗੁੱਡੀ, ਜਗਤਾਰ ਸਿੰਘ। ਪਰਸਪਰ ਮਿਲਕੇ ਸੁਖ ਅਨੰਦ ਜਾਣਨ ਬਾਅਦ ਜਦੋਂ ਆਉਣ ਦਾ ਕਾਰਨ ਪੁਛਿਆ ਤਾਂ ਬਾਦਲ ਸਾਹਿਬ ਕਹਿਣ ਲਗੇ, ਅੱਜ ਹੀ ਪੰਜਾਬ ਅਸੈਂਬਲੀ ਦੀ ਚੋਣ ਲਈ ਨਾਮੀਨੇਸ਼ਨ ਪੇਪਰ ਭਰਨਾ ਸੀ, ਮੈਂ ਕਿਹਾ ਪਹਿਲਾਂ ਆਸ਼ੀਰਵਾਦ ਤਾਂ ਮਹਾਰਾਜ ਤੋਂ ਲੈ ਆਈਏ। ਬਾਦਲ ਸਾਹਿਬ ਨੇ ਕਿਹਾ ਕਿ ਉਹ ਬੱਚਿਆਂ ਨੂੰ ਵੀ ਅੱਜ ਨਾਲ ਲਿਆਉਣਾ ਚਾਹੁੰਦੇ ਸੀ, ਪਰ ਉਨ੍ਹਾਂ ਦੇ ਲਿਆਂਦਿਆਂ ਕਰਦਿਆਂ ਕਿਤੇ ਵਕਤ ਨ ਗੁਜ਼ਰ ਜਾਇ, ਸੁ ਆਪ ਹੀ ਤੁਰ ਆਏ।

ਸਤਿਗੁਰੂ ਜੀ ਦੱਸਿਆ ਕਿ "ਸ. ਬਾਦਲ ਦੀ ਗੱਲ ਸੁਣ ਕੇ ਮੈਂ ਕਿਹਾ, ਅਸੀਂ ਤੁਹਾਡੇ ਦੇਣਦਾਰ ਹਾਂ, ਕਿਸੇ ਢੰਗ ਨਾਲ ਹੀ ਕਰਜ਼ ਉਤਾਰਾਂਗੇ। ਸਾਡਾ ਤਾਂ ਤੁਹਾਨੂੰ ਪਤਾ ਹੀ ਹੈ ਕਿ ਅਸੀਂ ਕਾਂਗਰਸ (ਆਈ) ਦੇ ਸਪੋਰਟਰ ਹਾਂ। ਫਿਰ ਵੀ ਚੋਣਾਂ ਬਾਰੇ ਗੱਲਬਾਤ ਤਾਂ ਮਹਾਰਾਜ ਜੀ ਨਾਲ ਕਰਨੀ। ਅਸੀਂ ਤੁਹਾਡੇ ਤੇ ਤੁਹਾਡੇ ਕੁਛ ਸਨੇਹੀਆਂ ਲਈ ਹਿਤ ਰਖਦੇ ਹਾਂ।

## ਟਿਕਟ ਨਹੀਂ

ਮੇਰੀ ਫੋਟੋ ਕਾਪੀ ਵੇਖਦਿਆਂ, ਸ. ਮਹਿੰਦਰ ਸਿੰਘ ਕਾਨਪੁਰ ਦੀ ਫੋਟੋ ਵੇਖ, ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਉਸਨੂੰ ਕਾਂਗਰਸ ਆਈ ਦੀ ਟਿਕਟ ਨਹੀਂ ਮਿਲੀ। ਮੇਰਾ ਖਿਆਲ ਹੈ ਇੰਜ ਹੀ ਦੂਜਿਆਂ ਨਾਲ ਵੀ ਹੋਇਆ ਹੋਵੇਗਾ।

## "ਈਜ਼" ਮਿਲੀ

ਸਤਿਗੁਰਾਂ ਮੈਨੂੰ ਦੱਸਿਆ : ਨਿਰੰਕਾਰੀਆਂ ਬਾਰੇ ਮੈਂ ਬਾਦਲ ਨਾਲ ਗੱਲ ਨਹੀਂ ਕੀਤੀ। ਸਾਨੂੰ ਦੋਹਾਂ ਧਿਰਾਂ ਨੂੰ ਕਾਹਲ ਸੀ। ਉਂਜ ਸਾਡੇ ਡੈਲੀਗੇਸ਼ਨ ਦੀ ਨਿਰੰਕਾਰੀਆਂ ਦੇ ਦਸਤਾਰ ਬੰਦੀ ਸਮਾਗਮ ਵਿਚ ਸ਼ਮੂਲੀਅਤ ਨੇ ਨਿਰੰਕਾਰੀਆਂ ਨੂੰ ਕਾਫ਼ੀ "ਈਜ਼" (ਸੌਖਿਆਂ) ਕੀਤਾ ਹੈ।

## ਸ਼ਾਮ ਦਾ ਦੀਵਾਨ

ਸ੍ਰੀ ਸਤਿਗੁਰੂ ਜੀ ਦੇ ਮੁੜ ਦਰਸ਼ਨ ਮੈਨੂੰ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਚ ਹੋਏ। ਸ਼ਾਮ ਦੇ 6 ਵਜੇ ਸਨ। ਸਹੂਹਿਕ ਨਾਮ ਸਿਮਰਨ ਸਮਾਪਤ ਹੋ ਗਿਆ ਸੀ। ਸਤਿਗੁਰੂ ਜੀ ਦੇ ਨਿਕਟ ਪੰ: ਗੋਪਾਲ ਸਿੰਘ, ਸੂਬਾ ਦਰਸ਼ਨ ਸਿੰਘ ਜੀ ਨੈਰੋਬੀ, ਸੇਠ ਪਿਆਰਾ ਸਿੰਘ ਬੈਂਕੋਕ, ਸੰਤ ਤਰਸੇਮ ਸਿੰਘ ਤੋਂ ਬਿਨਾ ਦਿੱਲੀ ਦੀਆਂ ਵਿਭੂਤੀਆਂ ਵੀ ਸਨ।

## ਉਸਤਾਦ ਪਿਆਰਾ ਸਿੰਘ

ਸੁਖਦੇਵ-ਮੋਹਣ, ਬਲਜੀਤ-ਸੁਰਜੀਤ, ਚੰਨੀ (ਜੰਮੂ) ਸੁੱਖੀ ਸੁਖਦੇਵ ਸਿੰਘ ਆਦਿ ਸ਼ਬਦ ਗਾ ਰਹੇ ਸਨ, "ਅਤਿ ਪ੍ਰੀਤਮ ਮਨ ਮੋਹਿਨਾ ਘਟਿ ਸੋਹਿਨਾ" (ਰਾਗ ਬਿਲਾਵਲ,

ਤਾਰ ਰੂਪਕ) ਉਸਤਾਦ ਪਿਆਰਾ ਸਿੰਘ ਪਤਨੀ ਜੀਤੋ, ਨਵੇਂ ਵਿਆਹੇ ਪੁੱਤਰ ਤੇ ਪੁਤਰ ਬਧੂ ਅਤੇ ਵੱਡੇ ਵਲਾਇਤ ਵਾਲੇ ਪੁਤਰ ਨਾਲ ਆਏ। ਨਮਸਕਾਰ ਕੀਤੀ। ਸਤਿਗੁਰਾਂ ਸਭ ਨੂੰ ਇਸ਼ਾਰਾ ਕਰ ਕਰ ਬੈਠਾਇਆ। ਪਿਆਰਾ ਸਿੰਘ ਹੁਰਾਂ ਦੇ ਛੋਟੇ ਲੜਕੇ ਦੀ ਸ਼ਾਦੀ 27.4.80 ਨੂੰ ਹੋਈ ਸੀ। ਸਤਿਗੁਰੂ ਜੀ ਨੇ ਵਿਆਹ ਦੇ ਠੀਕ ਤਰ੍ਹਾਂ ਭੁਗਤ ਜਾਣ ਬਾਰੇ ਪੁਛਿਆ।

## ਗੁੱਸਾ ਆ ਹੀ ਜਾਂਦਾ ਹੈ

ਸਤਿਗੁਰੂ ਜੀ ਦੀਵਾਨ ਵਿਚ ਬੈਠਿਆਂ ਚਰਨਾਂ ਨੂੰ ਹੱਥ ਲਾ ਕੇ ਨਮਸਕਾਰ ਨਹੀਂ ਕਰਨ ਦਿੰਦੇ। ਇੰਜ ਬਿਰਤੀ ਉਚਾਟ ਹੋ ਜਾਂਦੀ ਅਥਵਾ ਉਖੜ ਜਾਂਦੀ ਹੈ। ਨਰ-ਨਾਰ ਆਉਂਦੇ ਅਤੇ ਦੀਵਾਨ ਵਿਚ ਆਸਣ ਤੇ ਬੈਠੇ ਸਤਿਗੁਰੂ ਜੀ ਨੂੰ ਹੱਥ ਜੋੜ, ਸਿਰ-ਝੁਕਾ, ਨਮਸਕਾਰ ਕਰ ਥਾਂ ਸਿਰ ਬੈਠਦੇ ਜਾਂਦੇ ਹਨ। ਪਰ ਕਦੇ ਕਦੇ ਕੋਈ 'ਓਭੜ' ਜਾਂ 'ਪ੍ਰੇਮੀ' ਐਸਾ ਵੀ ਆ ਜਾਂਦਾ ਹੈ, ਜਿਸਨੂੰ ਜਾਂ ਇਸ ਕੰਮ ਦਾ ਪਤਾ ਨਹੀਂ ਹੁੰਦਾ ਜਾਂ ਬਿਨਾ ਚਰਨੀਂ ਹੱਥ ਲਾਏ ਪ੍ਰਸੰਨ ਨਹੀਂ ਹੁੰਦਾ।

ਅੱਜ ਇਕ ਸਰੀਰ ਨੇ ਦੂੰਹਾਂ ਚਰਨਾਂ ਨੂੰ ਛੁਹ ਕੇ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਕੜਕ ਕੇ ਬੋਲੇ : ਕਿੰਨੀ ਵਾਰ ਕਿਹਾ ਹੈ, ਨਾ ਪੈਰੀਂ ਹੱਥ ਲਾਇਆ ਕਰੋ, ਫੇਰ ਨਹੀਂ ਹਟਦੇ।

ਫਿਰ ਛੇਤੀ ਹੀ ਪੰਡਿਤ ਜੀ ਨੂੰ ਮੁਖ਼ਾਤਬ ਹੋਕੇ ਕਹਿਓ ਨੇ : ਗੁੱਸਾ ਕਦੇ ਕਦੇ ਆ ਹੀ ਜਾਂਦਾ ਹੈ। ਆਖੀਦਾ ਏ ਨਾ ਆਵੇ। ਮੇਰੇ ਵਲ ਵੇਖ ਸਾਂਝਾ ਬਚਨ ਕੀਤਾ ਸੀ। ਪਰ ਇਹ ਕਿੰਨਾ ਕੁ ਗੁੱਸਾ ਜਿਹੜਾ ਫਿਕਰਾ ਪੂਰਾ ਕਰਦਿਆਂ ਹੀ ਸ਼ਾਂਤ ਵੀ ਹੋ ਗਿਆ!

## ਹੁਕਮ ਪੂਰਾ ਹੋ ਗਿਆ

ਬਾਹਰੋਂ ਜਾ ਦੁਬਾਰਾ ਵੱਡਾ ਲੜਕਾ ਮੋਹਣ ਸਿੰਘ ਮੱਥਾ ਟੇਕ ਹਟਿਆ ਤਾਂ ਉਸਤਾਦ ਪਿਆਰਾ ਸਿੰਘ ਹੁਰਾਂ ਸਤਿਗੁਰਾਂ ਨੂੰ ਦੱਸਿਆ : ਸੱਚੇ ਪਾਤਸ਼ਾਹ, ਇਹ ਵਡਾ ਲੜਕਾ ਹੈ ਮੋਹਣ ਸਿੰਘ ਵਲਾਇਤ 'ਚੋਂ ਆਇਆ ਹੈ। ਆਪ ਜੀ ਦਾ ਹੁਕਮ ਪੂਰਾ ਹੋ ਗਿਆ ਹੈ। ਮੈਨੂੰ ਵਲਾਇਤ ਨਹੀਂ ਜਾਣਾ ਪਏਗਾ।

## ਗੱਲਾਂ ਦਾ ਖੱਟਿਆ

ਰਾਗੀ ਬੱਚਿਆਂ ਨੇ ਜਾਂ 'ਨਾਮੁ ਅੰਜਨੁ ਗਿਆਨੁ ਬਿੰਜਨੁ" ਸ਼ਬਦ ਪੜ੍ਹਿਆ ਤਾਂ ਪੰਡਿਤ ਜੀ ਨੇ ਗੁਰੂ-ਮੁਖ ਆਪਣੀ ਵਲ ਵੇਖ ਪੁਛਿਆ : ਕੀ ਅਰਥ ਹੈ ਜੀ ਇਸਦਾ?

"ਤੁਹਾਨੂੰ ਹੀ ਪੁੱਛਣ ਲਗਾ ਸਾਂ, ਦੱਸੋ?"

"ਨਾਮ ਦਾ ਸੁਰਮਾ ਅਤੇ ਗਿਆਨ ਦੀ ਬਿੰਦੀ ਹੈ ਜੀ!"

ਮੇਰੇ ਵਲ ਟੇਢੀਆਂ ਭੌਂਹਾਂ ਕਰ, ਮੁਸਕੜੀ ਭਰਦਿਆਂ ਸਤਿਗੁਰੂ ਜੀ ਨੇ ਗਿੱਟਿਆਂ ਵਿਚ ਲਾਈ : ਇਹਨਾਂ ਗੱਲਾਂ ਦਾ ਹੀ ਖੱਟਿਆ ਖਾਂਦੇ ਹੋ ਕਿ!

### ਸ਼ਬਦ JUMP

ਰਾਗੀਆਂ ਨੇ ਸ਼ਬਦ ਦੀ ਆਖਰੀ ਤੁਕ ਗੰਵੀਂ : ਨਾਨਕੁ ਪਾਇਅੰਪੈ, ਸਬਦੁ ਜੰਪੈ। ਸਤਿਗੁਰੂ ਜੀ ਨੇ ਪੰਡਿਤ ਗੋਪਾਲ ਸਿੰਘ ਹੁਰਾਂ ਨੂੰ ਪੁਛਿਆ : ਕੀ ਮਤਲਬ ?

"ਸ਼ਬਦ ਜਪਦੇ ਹਨ !"

"ਸ਼ਬਦ JUMP ਵਾਲਾ ਜੰਪੈ ਤਾਂ ਨਹੀਂ ?"

"ਉਹ ਤਾਂ ਅੰਗਰੇਜ਼ੀ ਦਾ ਸ਼ਬਦ ਹੈ ਜੀ। ਗੁਰੂ ਨਾਨਕ ਦੇਵ ਜੀ ਅੰਗਰੇਜ਼ੀ ਨਹੀਂ ਸਨ ਜਾਣਦੇ !"

"ਗੁਰਮੁਖ ਲੰਘੇ ਪਾਪ ਪਹਾੜਾ। ਜੰਪ ਹੀ ਤਾਂ ਹੈ। 'ਟੱਪ ਨਿਕੱਥੇ ਉਪਰ ਵਾੜਾ।' ਵੀ ਇਹੋ ਦਰਸਾਂਦਾ ਹੈ।" ਇਹੋ ਜਿਹੀਆਂ ਅਨੇਕਾਂ ਸੁਝਦੀਆਂ ਹਨ। ਜੇ ਸੰਭਾਲ ਲਈਏ ਤਾਂ ਇਕ ਪੁਸਤਕ ਮੌਜ ਮੇਲੇ ਵਾਲੀ ਹੀ ਬਣ ਜਾਵੇ।

### ਪੰਜ ਨੂੰ ਪੰਜ ਵਜੇ

ਸਵੇਰੇ ਇਕ ਵਾਰ ਸੁਣਿਆ ਸੀ ਕਿ ਹੈਦਰਾਬਾਦ ਜਾਣ ਦਾ ਪ੍ਰੋਗਰਾਮ ਮੁਲਤਵੀ ਹੋ ਗਿਆ ਹੈ, ਪਰ ਇਸ ਦੀਵਾਨ ਵਿਚ ਸਕੱਤਰ ਸੰਤ ਤਰਸੇਮ ਸਿੰਘ ਨੇ ਦੱਸਿਆ ਕਿ ਫਰਵਰੀ ਟੂਰ ਵਾਲੇ ACC ਡੱਬੇ ਵਿਚ ਹੀ ਦੋਬਾਰਾ ਦੌਰਾ ਜਾਰੀ ਹੋਣਾ ਹੈ, ਪੰਜ ਮਈ ਪੰਜ ਵਜੇ, ਮੈਂ (ਪ੍ਰੀਤਮ ਸਿੰਘ ਕਵੀ) ਤਿਆਰ ਰਹਾਂ।

ਦੀਵਾਨ ਦੀ ਸਮਾਪਤੀ 7.00 ਸ਼ਾਮੀਂ ਹੋ ਗਈ।

## 3 ਮਈ 1980, ਸ਼ਨੀਵਾਰ
## ਨਵੀਂ ਦਿੱਲੀ

6.15, ਵਾਰ ਦੀ ਸਮਾਪਤੀ ਪਿਛੋਂ ਸ੍ਰੀ ਸਤਿਗੁਰੂ ਜੀ ਨੇ 5-7 ਮਿੰਟਾਂ ਵਿਚ ਸਾਧ ਸੰਗਤ ਨੂੰ ਨਾਮ ਸਿਮਰਨ, ਦਸਵੰਧ ਦੇਣ, ਦਸਵੰਧ ਕਢਣ ਵਾਲੇ ਸਿੰਘਾਂ, ਅਤੇ ਭਜਨ ਕਰਨ ਵਾਲੇ ਸਿੰਘਾਂ ਦਾ ਨਾਮ ਲੈ ਲੈ ਸੰਬੋਧਨ ਕੀਤਾ।

ਇਕ ਨੌਜੁਆਨ ਸੰਤ ਨਰਿੰਦਰ ਸਿੰਘ ਨੇ ਪਿਛਲੇ ਦਿਨਾਂ ਦੀ ਇਕੱਤਰ ਮਾਇਆ ਦਾ ਦਸਵੰਧ ਮੱਥਾ ਟੇਕਿਆ। ਇਹ ਨਾਮਧਾਰੀ ਜਵਾਨ ਪਹਿਲਾਂ ਪੰਜਾਬ ਐਂਡ ਸਿੰਧ ਬੈਂਕ ਦੇ ਚੇਅਰਮੈਨ ਸ. ਇੰਦਰਜੀਤ ਸਿੰਘ ਦਾ ਡਰਾਈਵਰ ਸੀ। ਨਰਿੰਦਰ ਸਿੰਘ ਦੀ ਈਮਾਨਦਾਰਾਨਾ ਸੇਵਾ ਵੇਖ ਕੇ, ਪਿਛਲੇ ਦਿਨੀਂ 7 ਬੈਂਕਾਂ ਦੇ ਨੈਸ਼ਨਲਈਜ਼ ਹੋ ਜਾਣ ਤੇ, ਸ. ਇੰਜਰਜੀਤ ਸਿੰਘ ਨੇ ਇਸਨੂੰ ਇਕ ਟੈਕਸੀ ਦਾ ਮਾਲਿਕ ਬਣਨ ਵਿਚ ਸਹਾਇਤਾ ਕੀਤੀ।

ਸਤਿਗੁਰੂ ਜੀ ਨੇ ਨਰਿੰਦਰ ਸਿੰਘ ਦਾ ਉਮਾਹ ਉਤਸ਼ਾਹ ਵਧਾਣ ਹਿਤ ਇਕ ਹੋਰ ਟੈਕਸੀ ਖਰੀਦਣ ਵਿਚ ਸਹਾਇਕ ਹੋਣ ਦਾ ਬਚਨ ਕੀਤਾ।

ਦੀਵਾਨ 'ਚੋਂ ਉਠ ਸੰਗਤ ਨੇ ਸਰਦਾਈ ਦੇ ਰੱਜ ਰੱਜ ਗੱਫੇ ਲਾਏ।

## ਸ. ਪਰਮਜੀਤ ਸਿੰਘ ਕੁਆਲਾ ਲੰਪਰ

ਕੋਠੀ ਪੂਸਾ ਰੋਡ ਮੈਂ 11 ਵਜੇ ਗਿਆ ਤਾਂ ਸਤਿਗੁਰੂ ਜੀ ਪ੍ਰਸ਼ਾਦ ਛਕਣ ਲਈ ਇਸ਼ਨਾਨ ਪਾਣੀ ਕਰ ਰਹੇ ਸਨ। ਏਥੇ ਮੈਨੂੰ ਇਕ ਨਵੇਂ ਨਾਮਧਾਰੀ ਜੋੜੇ ਨਾਲ ਮਿਲਣ ਦਾ ਇਤਿਫਾਕ ਹੋਇਆ। ਇਨ੍ਹਾਂ ਦੇ ਕੋਲ ਇਕ ਛੋਟਾ ਜਿਹਾ ਬਾਲ ਵੀ ਸੀ। ਪੁਛਣ ਤੇ ਪਤਾ ਲਗਾ ਇਹ ਇਹ ਖ਼ੂਬਸੂਰਤ ਨੌਜਵਾਨ, ਚਸ਼ਮਾ ਧਾਰੀ, ਸ. ਪਰਮਜੀਤ ਸਿੰਘ ਨਿਓਟਾ (32) ਅਤੇ ਇਨ੍ਹਾਂ ਦੀ ਪਤਨੀ ਬੀਬੀ ਜੁਗਿੰਦਰਪਾਲ ਕੌਰ ਸਪੁਤਰੀ ਸੰਤ ਪ੍ਰੀਤਮ ਸਿੰਘ-ਚੰਨਣ ਕੌਰ ਨੈਰੋਬੀ ਹੈ। ਇਹ ਜੋੜੀ ਕੁਆਲਾ ਲੰਪੁਰ, ਮਲੇਸ਼ੀਆ ਵਿਚੋਂ ਆਈ ਹੈ। ਇਹ 1.5.80 ਦੇ ਦਿੱਲੀ ਹਨ, ਏਥੇ ਦਰਸ਼ਨ ਕਰਨਗੇ ਫਿਰ ਇਹ ਆਪਣੇ ਪਿੰਡ-ਪੀਹੜ ਜਾ, ਸਜਣਾਂ-ਮਿਤਰਾਂ ਅਤੇ ਰਿਸ਼ਤੇਦਾਰਾਂ ਨੂੰ ਮਿਲ 19 ਮਈ ਨੂੰ ਵਾਪਸੀ ਕਰਨਗੇ।

ਕੁਆਲਾਲੰਪਰ ਵਿਚ ਸ. ਪਰਮਜ਼ੀਤ ਸਿੰਘ ਮਲੇਸ਼ੀਅਨ ਏਅਰ ਲਾਈਨਜ਼ ਸਿਸਟਮ 'ਕੁਆਲਾਲੰਪਰ ਇੰਟਰਨੈਸ਼ਨਲ ਏਅਰ ਪੋਰਟ' ਦੇ ਗਰਾਊਂਡ ਇੰਜਨੀਅਰ ਹਨ। ਲੀਡਿੰਗ ਹੈੱਡ ਇਲੈਕਟ੍ਰੀਕਲ ਸੈਕਸ਼ਨ ਵਿਚ ਕੰਮ ਕਰਦੇ ਹਨ।

ਪਰਮਜੀਤ ਸਿੰਘ ਪੰਜ ਸਾਲ ਪਹਿਲਾਂ ਨੈਰੋਬੀ ਵਿਚ ਹੀ ਰਹਿੰਦੇ ਸਨ, ਜਿਥੇ ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕਰਨ ਨਾਲ ਇਹਨਾਂ ਦੇ ਕਾਕੇ ਦਾ ਜਨਮ ਹੋਇਆ। ਨੈਰੋਬੀ ਵਿਚ ਇਹਨਾਂ ਦੇ ਘਰ ਦੋ ਲੜਕੀਆਂ ਵੀ ਹੋਈਆਂ।

ਸ. ਪਰਮਜੀਤ ਨੈਰੋਬੀ ਵਿਚ ਰਹਿੰਦੇ ਗਿਆਨੀ ਤੇਜਾ ਸਿੰਘ ਹੁਰਾਂ ਦੇ ਲੜਕੇ ਹਨ। ਭਾਰਤ ਵਿਚ ਇਹਨਾਂ ਦਾ ਪਿੰਡ ਪੱਤੜ ਕਲਾਂ, ਇਲਾਕਾ ਕਰਤਾਰਪੁਰ (ਜਲੰਧਰ) ਵਿਚ ਹੈ।

ਪਰਮਜੀਤ ਸਿੰਘ ਨੇ ਮੈਨੂੰ ਲੜਕਾ ਵਖਾਂਦਿਆਂ ਕਿਹਾ : ਇਹ ਸਤਿਗੁਰੂ ਜੀ ਦੀ ਹੀ ਬਖਸ਼ਸ਼ ਹੈ। ਉਤੋੜਿਤੀ ਦੋ ਲੜਕੀਆਂ ਹੋਣ ਬਾਅਦ ਡਰਨ ਲਗ ਪਏ ਸਾਂ ਕਿਤੇ ਲੜਕੀਆਂ ਦਾ ਪਰਵਾਰ ਹੀ ਨ ਵਧ ਜਾਵੇ। ਨੈਰੋਬੀ ਸਤਿਗੁਰਾਂ ਨੂੰ ਅਰਜ਼ ਕੀਤੀ ਤਾਂ ਆਪ ਜੀ ਨੇ ਹੁਕਮ ਕੀਤਾ : ਢਾਈ ਮਾਲਾ ਪੱਕੀਆਂ ਭਜਨ ਦੀਆਂ, ਇਕ ਮਾਲਾ ਭਗਉਤੀਆਂ ਦੀ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ ਕਰਿਆ ਕਰੋ ਅਤੇ 9 ਮਹੀਨੇ ਦੋਵੇਂ ਜੀ ਸੋਧ ਰਖੋ। ਇਹ ਗੱਲ ਜੁਲਾਈ 1974 ਦੀ ਹੈ।

ਮਲੇਸ਼ੀਆ ਵਿਚ ਜਿਥੇ ਕੋਈ ਸਿੰਘ ਸੋਧੀ ਨਹੀਂ, ਸੋਧ ਰਖਣ ਦੇ ਸਾਧਨ ਨਹੀਂ ਅਸਾਂ ਆਪਣੇ ਲਾਲਚ ਨੂੰ ਸੋਧ ਦੇ ਕਠਿਨ ਨੇਮ ਪਾਲੇ। ਕਿਰਪਾ ਸਤਿਗੁਰੂ ਜੀ ਦੀ ਨਾਲ ਹੀ ਪੂਰਾ ਨੇਮ ਨਿਭਾਇਆ। 1975 ਦੀ ਜੁਲਾਈ ਨੂੰ ਸਾਡੇ ਭਾਗ ਖੁਲ੍ਹ ਗਏ ਜਦੋਂ ਪੁਤਰ ਰਤਨ ਨੇ ਜੁਗਿੰਦਰ ਕੌਰ ਦੀ ਕੁਖ ਨੂੰ ਭਾਗ ਲਾਏ। ਹਿਰਦੇ ਦੀ ਪ੍ਰਸੰਨਤਾ ਨਾਲ ਸਤਿਗੁਰੂ ਜੀ ਨੂੰ ਤਾਰ ਘੱਲੀ। ਸੱਚੇ ਪਾਤਸ਼ਾਹ ਜੀ ਨੇ ਪੱਤਰ ਦੁਆਰਾ ਆਸ਼ੀਰਵਾਦ ਦੇ ਕੇ ਬੱਚੇ ਨੂੰ ਗੁਰਮੁਖ ਸਿੰਘ ਨਾਮ ਬਖਸ਼ਿਆ।

## ਅੰਤਰਿੰਗ ਮੀਟਿੰਗ

ਮੇਰੇ ਪਰਮਜੀਤ ਸਿੰਘ ਨਿਓਟਾ ਨਾਲ ਗੱਲਾਂ ਕਰਦਿਆਂ ਸ. ਹੰਸਪਾਲ, ਸ. ਸੁਲੱਖਣ ਸਿੰਘ ਤ੍ਰੀ ਨਗਰ ਤੇ ਸ. ਬਲਦੇਵ ਸਿੰਘ ਚਾਨਾ ਰਮੇਸ਼ ਨਗਰ ਵਾਲਾ ਸ੍ਰੀ ਸਤਿਗੁਰੂ ਜੀ ਪਾਸ ਗਏ, ਤਦ ਆਪ ਭੋਜਨ ਛਕ ਰਹੇ ਸਨ। ਮੇਰਾ ਖਿਆਲ ਹੈ ਅੰਦਰਲੀ ਗੱਲ ਬਾਤ ਵਿਚ, ਮਿਲੀਆਂ ਚੋਣ-ਟਿਕਟਾਂ ਤੇ ਵਿਚਾਰ ਹੋਵੇਗੀ। ਕਿਉਂਕਿ ਜਿੰਨੇ ਕੁ ਦੀ ਆਸ ਸੀ ਓਨੀ ਗੱਲ ਨਹੀਂ ਬਣੀ।

## ਕੱਥਕ ਵਿਸ਼ਵ ਪ੍ਰਕਾਸ਼

ਸੁੱਚੇ ਕੱਪੜਿਆਂ ਵਿਚ ਹੀ ਸਤਿਗੁਰੂ ਜੀ ਖੁਲ੍ਹੇ ਕੇਸਾਂ ਉਤੇ ਰੇਸ਼ਮੀ ਦਸਤਾਰ ਦਾ ਪੱਲੂ ਰਖੀ ਪ੍ਰਸ਼ਾਦ-ਕਮਰਿਓਂ ਬਾਹਰ ਆਏ ਤਾਂ ਗੁਰਦੇਵ-ਹਰਭਜਨ ਸਿੰਘ ਹੋਰੀਂ ਪੰਡਿਤ ਮਹਾਦੇਉ ਕੱਥਕ ਦੇ ਲੜਕੇ ਵਿਸ਼ਵ ਪ੍ਰਕਾਸ਼ ਉਰਫ਼ ਓਮ ਪ੍ਰਕਾਸ਼ ਨੂੰ ਪੇਸ਼ ਕਰਦੇ ਬੋਲੇ : ਪਰਸੋਂ ਦਾ ਆਇਆ ਹੈ ਜੀ, ਦਰਸ਼ਨ ਕਰਨਾ ਚਾਂਹਦਾ ਸੀ। ਸਤਿਗੁਰੂ ਜੀ ਓਮ ਦੀ ਗੱਲ੍ਹ ਤੇ ਚਟੱਕੀ ਲਾਉਂਦਿਆਂ ਵਿਗਸੇ : ਤੂੰ ਤਾਂ ਕਿੱਡਾ ਵੱਡਾ ਹੋ ਗਿਆ ਏਂ। ਮੈਂ ਇਕਦਮ ਤੈਨੂੰ ਨਹੀਂ ਪਛਾਣ ਸਕਿਆ। ਗੁਰਦੇਵ ਸਿੰਘ ਨੇ ਦੱਸਿਆ ਕਿ ਓਮ ਰਾਤੀਂ ਬਹੁਤ ਵਧੀਆ ਗਜ਼ਲਾਂ ਗਾ ਕੇ, ਦਿੱਲੀ ਵਾਲਿਆਂ ਨੂੰ, ਆਪਣਾ ਆਪ ਮਨਾ ਕੇ ਆਇਆ ਹੈ।

ਸਤਿਗੁਰਾਂ ਬਚਨ ਕੀਤਾ : ਮੈਨੂੰ ਗਜ਼ਲਾਂ ਨਾਲ ਕੀ ?

"ਮੀਰਾਂ ਦੇ ਭਜਨ ਅੱਛੇ ਗਾਉਂਦਾ ਹੈ ਜੀ !" ਕੋਲੋਂ ਮੈਂ ਕਿਹਾ। ਸਤਿਗੁਰੂ ਜੀ ਨੇ ਕੱਥਕ ਜਵਾਨ ਨੂੰ ਪੁਛਿਆ : ਤੈਨੂੰ ਪੰਡਿਤ ਮਹਾਦੇਉ ਵਾਲਾ ਭਜਨ 'ਪ੍ਰਭੂ ਜੀ ਮੋਰੇ ਅਵਗੁਨ ਚਿਤ ਨ ਧਰੋ।' ਆਉਂਦਾ ਹੈ ?

"ਜੀ ਸੱਚੇ ਪਾਤਸ਼ਾਹ ! ਪਰ (ਕੰਨਾਂ ਨੂੰ ਹੱਥ ਲਾ ਕੇ) ਉਹਨਾਂ ਵਰਗਾ ਤਾਂ ਦਸ ਹਜ਼ਾਰ ਵਾਰ ਜਨਮ ਲੈ ਕੇ ਵੀ ਨਹੀਂ ਗਾ ਸਕਾਂ ਗਾ। ਭਾਵੇਂ ਕਿੰਨੇ ਜਨਮ ਰਿਆਜ਼ ਤੇ ਰਿਆਜ਼ ਕਰ ਲਵਾਂ !"

"ਪਰ ਚਲੋ, ਸੰਭਾਲ ਤੇ ਰਖਿਆ ਨ ?"

ਅਤੇ ਫੇਰ 7.30 ਰਾਤ ਦਾ ਪ੍ਰੋਗਰਾਮ ਨਿਸਚਿਤ ਕਰਕੇ ਆਰਾਮ ਕਰਨ ਆਪਣੇ ਕਮਰੇ ਨੂੰ ਹੋ ਗਏ।

ਇਹ ਲੜਕਾ 8-10 ਸਾਲ ਪੰ: ਮਹਾ ਦੇਉ ਜੀ ਨਾਲ ਜੀਵਨ ਨਗਰ ਰਹਿੰਦਾ ਰਿਹਾ ਹੈ। ਓਦੋਂ ਬਹੁਤ ਛੋਟਾ ਸੀ, ਅੱਜ ਕੱਲ ਤਾਂ 30 ਸਾਲ ਦਾ ਹੋ ਗਿਆ ਹੈ।

## ਨਿੱਕੇ ਕਾਕੇ ਨੂੰ ਸੁਣਨਾ

ਠਾਕੁਰ ਉਦੈ ਸਿੰਘ, ਸਤਿਗੁਰੂ ਜੀ ਦੇ ਬੈਠਣ ਕਮਰੇ ਵਿਚ ਦਿਲਰੁਬਾ ਵਜਾਣ ਲਗੇ। ਮੈਂ ਵੀ ਏਸੇ ਅੰਦਰ ਬੈਠਾ ਕੂਲਰ ਤੋਂ ਠੰਢ ਪ੍ਰਾਪਤ ਕਰ ਰਿਹਾ ਸਾਂ ਕਿ ਠਾਕੁਰ ਜੀ ਨੂੰ ਫੋਨ ਆਇਆ ਤੇ ਉਹ ਉਠ ਤੁਰੇ। ਏਸੇ ਦੋਰਾਨ ਅਚਾਨਕ ਸਤਿਗੁਰੂ ਜੀ

ਅੰਦਰ ਆ ਗਏ : ਮੈਂ ਕਾਕੇ ਨੂੰ ਸੁਣਨ ਆਇਆ ਸਾਂ, ਪਰ ਉਹ ਤਾਂ ਛੱਡ ਹੀ ਗਿਆ ਏ। "ਨਹੀਂ ਦੀਨ ਦਿਆਲ, ਉਨ੍ਹਾਂ ਛਡਿਆ ਨਹੀਂ। ਬੈਂਗਲੋਰ ਤੋਂ ਫੋਨ ਆਇਆ ਸੁਣਨ ਗਏ ਨੇ ਹੁਣੇ।" ਮੈਂ ਕਿਹਾ ਤਾਂ ਸਤਿਗੁਰੂ ਇਕਦਮ ਓਧਰ ਨੂੰ ਹੋ ਲਏ।

4.30, ਫੇਰ ਅਚਾਨਕ ਅੰਦਰ ਆ ਗਏ। ਠਾਕੁਰ ਜੀ ਦਿਲਰੁਬਾ ਨਾਲ ਜੁਟੇ ਹੋਏ ਸਨ। ਤਿੰਨ ਮਿੰਟ ਮੰਜੇ ਦੀ ਹੀਂਅ ਤੇ ਬੈਠ ਕੇ ਫੇਰ, ਹੇਠ ਉਡੀਕਦੀ ਕਾਰ ਤੇ ਜਾ ਸਵਾਰ ਹੋਏ। ਸੰਤ ਜਵੰਦ ਸਿੰਘ ਬੈਂਕੋਕ ਦੇ ਘਰ ਏਥੇ ਕਰੋਲ ਬਾਗ ਹੀ ਚਰਨ ਪਾਉਣੇ ਸਨ। ਅਤੇ ਇਕ ਹੋਰ ਘਰੇਂ (ਸ਼ਾਇਦ ਸਵਰਨ ਸਿੰਘ-ਬਲਬੀਰ ਕੌਰ ਘਰ ਖ਼ੂਹੀ ਨੂੰ ਟੱਪ ਲਗਾਣਾ ਸੀ) ਹੋਕੇ ਪਹਾੜ ਗੰਜ ਸੰਤ ਜਾਗੀਰ ਸਿੰਘ ਕੀ ਵਰਕਸ਼ਾਪ ਤੇ ਦੀਵਾਨ ਲਈ ਪਹੁੰਚ ਗਏ।

## ਸੰਤ ਜਾਗੀਰ ਸਿੰਘ ਪਹਾੜ ਗੰਜ

ਸਵੇਰੇ ਦੱਸੇ ਪ੍ਰੋਗਰਾਮ ਅਨੁਸਾਰ ਸੰਤ ਜਾਗੀਰ ਸਿੰਘ ਪਹਾੜ ਗੰਜ ਵਾਲਿਆਂ ਹਾਈਡਰੌਲਿਕ ਪ੍ਰੈਸ ਦੀ ਵਰਕਸ਼ਾਪ ਕੋਲ ਸ਼ਾਮ ਦਾ ਦੀਵਾਨ ਸੀ। ਬਾਜਵਾ ਫੋਟੋ ਗ੍ਰਾਫ਼ਰ ਤੇ ਮੈਂ ਪੂਸਾ ਰੋਡ ਤੋਂ ਤੁਰਦੇ ਹੀ ਏਥੇ ਪਹੁੰਚ ਗਏ। ਮੈਂ ਦੀਵਾਨ ਵਿਚ ਜਾ ਬੈਠਾ, ਉਹ ਕਿਤੇ ਹੋਰ ਥੇ ਤੁਰ ਗਿਆ। ਨਾਮ ਸਿਮਰਨ, ਸਤਿਗੁਰਾਂ ਦੀ ਹਜ਼ੂਰੀ ਵਿਚ, ਹੋ ਰਿਹਾ ਸੀ। ਸਾਰੀ ਗਲੀ ਦਾ ਪੰਡਾਲ ਬਣਾਇਆ ਹੋਇਆ ਸੀ। ਦੁਆਲੇ ਦੇ ਪੁਰਸ਼ ਇਸਤਰੀਆਂ ਦਰਸ਼ਨ ਕਰਨ ਆਏ ਹੋਏ ਸਨ।

5 ਤੋਂ 6 ਤਕ ਨਿਤਨੇਮ ਹੋ ਕੇ ਰਾਗੀ ਸਿੰਘਾਂ, 'ਅਬ ਕਹੁ ਰਾਮ ਕਵਨ ਗਤਿ ਮੋਰੀ।' ਸ਼ਬਦ ਸੁਣਾ ਨਿਹਾਲ ਕੀਤਾ।

ਸੰਤ ਜਾਗੀਰ ਸਿੰਘ ਦੀ ਵਰਕਸ਼ਾਪ ਦਾ ਨਾਮ ਉਨ੍ਹਾਂ ਦੇ ਪਿਤਾ ਦੇ ਨਾਮ ਤੇ 'ਆਤਮਾ ਸਿੰਘ ਐਂਡ ਸਨਜ਼' ਰਖਿਆ ਹੋਇਆ ਹੈ ਜਿਥੇ ਉਚੀ ਕਿਸਮ ਦੇ ਹਾਈ-ਡਰੌਲਿਕ ਪ੍ਰੈਸ ਤਿਆਰ ਹੁੰਦੇ ਹਨ। 6.50 ਤੇ ਏਥੋਂ ਦਾ ਸਾਰਾ ਧਾਰਮਿਕ ਪ੍ਰੋਗਰਾਮ ਸਮਾਪਤ ਹੋ ਗਿਆ।

## ਸੰਗੀਤ ਸਭਾ

ਖਾਂ ਸਾਹਿਬ ਅਮਜਦ ਅਲੀ 7.30 ਵਜੇ ਆਪਣੀ ਨਵੇਲੀ ਮਰਸੀਡੀਜ਼ ਕਾਰ ਤੇ ਪੂਸਾ ਰੋਡ ਆਏ। ਅਤੇ ਫੇਰ ਛੇਤੀ ਹੀ ਸੁਰਿੰਦਰ ਸਿੰਘ ਮਨਚੰਦਾ ਅਤੇ ਸੂਬਾ ਦਰਸ਼ਨ ਸਿੰਘ ਜੀ ਨੈਰੋਬੀ ਵਾਲਿਆਂ ਨਾਲ ਵਾਪਸ ਵੀ ਹੋ ਗਏ। ਜਾਪਦਾ ਸੀ ਕਿਸੇ ਆਰਥਿਕ ਮੁਹਿੰਮ ਲਈ ਹੀ ਭੱਜ ਨੱਠ ਸੀ। ਸਤਿਗੁਰੂ ਜੀ ਨੂੰ ਕਿਵੇਂ ਤੇ ਕਦੋਂ ਮਿਲੇ ਪਤਾ ਨਹੀਂ ਲਗਾ।

8 ਵਜੇ ਰਾਤੀਂ ਸੇਠ ਜੀ ਦੇ ਨਿਜੀ ਕਮਰੇ (ਫਰੇਮਡ ਬੈਠਕ) ਵਿਚ ਨਾਮਧਾਰੀ ਕਲਾਕਾਰ ਆ ਬੈਠੇ ਅਤੇ ਓਮ ਅਰਥਾਤ ਵਿਸ਼ਵ ਪ੍ਰਕਾਸ਼ ਦੀ ਉਡੀਕ ਹੋਣ ਲਗੀ, ਪਰ ਉਹ ਬਦਕਿਸਮਤ ਨਾ ਹੀ ਪਹੁੰਚ ਸਕਿਆ। ਸਤਿਗੁਰੂ ਜੀ ਨੇ ਆਉਂਦਿਆਂ ਹੀ ਪੁੱਛ, ਅਤੇ ਨਾਂਹ ਸੁਣ ਕਿਹਾ : ਚਲੋ ਕੰਮ ਮੁੱਕਾ!

ਫਿਰ ਨਾਮਧਾਰੀ ਕਲਾ ਵਿਦਿਆਰਥੀਆਂ ਨੂੰ ਗਵਾਲੀਅਰ ਜਾ ਕੇ ਸੁਣਾਨ ਦੇ ਖਿਆਲ ਨਾਲ ਹੋਰੀ ਸਿਖਾਣੀ ਸ਼ੁਰੂ ਕੀਤੀ।

ਅੱਜ ਅਮਰਜੀਤ ਅੰਬੋ ਨੂੰ ਸਤਿਗੁਰੂ ਜੀ ਨੇ ਕੋਲ ਬੈਠਾਲ, ਪਿਆਰ ਨਾਲ ਉਸ ਦੀਆਂ ਉਂਗਲਾਂ ਦੇ ਪੋਟਿਆਂ ਤੇ ਆਪਣੀ ਸੱਜੇ ਹੱਥ ਦੀ ਪਹਿਲੀ ਕੋਮਲ ਉਂਗਲੀ ਮਾਰ ਮਾਰ ਕੇ, ਇਕ ਦੋ ਤਿੰਨ ਆਦਿ ਮਾਤਰਾ ਗਿਣ ਕੇ, ਮਾਤਰਾ ਗਿਣਨ ਦੀ ਜਾਚ ਦੱਸੀ।

ਏਥੇ ਹੀ ਗੁਰਦੇਵ ਸਿੰਘ ਸਰੋਦ ਆਲ ਇੰਡੀਆ ਰੇਡੀਓ ਦੇ ਦੋ ਕਲਾਕਾਰ ਲੈ ਆਇਆ ਜੁ ਬੈਠੇ, ਸਤਿਗੁਰੂ ਜੀ ਦਾ ਲੈਅ-ਅਭਿਆਨ ਤਕ ਤਕ ਬਲਿਹਾਰ ਹੁੰਦੇ ਰਹੇ। ਇਹਨਾਂ 'ਚੋਂ ਅਦਰੀਸ ਖਾਨ ਨੇ ਸਤਿਗੁਰੂ ਜੀ ਨਾਲ ਤਰਬਕਾਰੀ ਸਮੇ ਤਬਲੇ ਤੇ ਸੰਗਤ ਕੀਤੀ।

ਗੁਰਦੇਵ ਸਿੰਘ ਨਾਲ ਆਏ ਕਲਾਕਾਰਾਂ ਨੇ ਬੇਨਤੀ ਕੀਤੀ ਕਿ ਉਹ ਥਾਈਲੈਂਡ ਜਾ ਰਹੇ ਹਨ, ਓਥੇ ਉਨ੍ਹਾਂ ਲਈ ਰੋਟੀ ਰਿਹਾਇਸ਼ ਦਾ ਪ੍ਰਬੰਧ ਕਰਵਾ ਦਿਤਾ ਜਾਇ ਦੋ ਮਹੀਨਿਆਂ ਲਈ। ਸਤਿਗੁਰੂ ਜੀ ਨੇ ਤੁਰਤ ਸੇਠ ਤਰਲੋਕ ਸਿੰਘ ਹੁਰਾਂ ਨੂੰ ਯਾਦ ਕੀਤਾ ਜੁ ਅੱਜ ਕੱਲ ਬੈਂਕੋਕ ਹੀ ਹਨ। ਸਤਿਗੁਰੂ ਜੀ ਨੇ ਇਹ ਪ੍ਰਬੰਧ ਜ਼ਿਮੇ ਲੈ ਲਿਆ। ਇਹਨਾਂ ਨੂੰ, ਯਾਦ ਕਰਵਾਂਦੇ ਰਹਿਣ ਦੀ ਜ਼ਿਮੇਵਾਰੀ ਲਾਈ।

ਏਨੇ ਚਿਰ ਨੂੰ ਇਕ ਸਾਂਵਲਾ ਨੌਜਵਾਨ ਜਸਵੰਤ ਸਿੰਘ ਠਾਕੁਰ ਦਲੀਪ ਸਿੰਘ ਜੀ ਦੀ ਇਕ ਖਾਸ ਚਿੱਠੀ ਲੈ ਕੇ ਜੀਵਨ ਨਗਰੋਂ ਸਵੇਰ ਦਾ ਚਲਿਆ ਹੁਣ 9.15 ਰਾਤੀਂ ਆ ਪਹੁੰਚਾ। ਸਤਿਗੁਰਾਂ ਤੁਰਤ ਚਿੱਠੀ ਖੋਲ੍ਹੀ, ਪੜ੍ਹੀ ਅਤੇ ਠਾਕੁਰ ਉਦੈ ਸਿੰਘ ਜੀ ਦੇ ਹਵਾਲੇ ਕਰ ਦਿਤੀ। ਸੰਗੀਤ ਸਭਾ ਖ਼ਤਮ ਹੋ ਗਈ।

## ਗ੍ਰਹਿ ਮੰਤਰੀ ਨਾਲ ਹੰਸਪਾਲ

9.45 ਤੇ ਰਾਤੀਂ ਸ. ਹਰਵਿੰਦਰ ਸਿੰਘ ਹੰਸਪਾਲ ਨਾਲ ਕੋਠੀਓਂ ਕਾਰ ਤੇ ਰਾਜੌਰੀ ਘਰ ਨੂੰ ਆ ਰਿਹਾ ਸਾਂ ਕਿ ਹੰਸਪਾਲ ਨੇ ਦੱਸਿਆ ਕਿ ਅੱਜ ਸਵੇਰੇ ਸੁਲੱਖਣ ਸਿੰਘ, ਬਲਦੇਵ ਸਿੰਘ ਚਾਨਾ ਤੇ ਉਹ ਗ੍ਰਹਿ ਮੰਤਰੀ ਗਿ: ਜ਼ੈਲ ਸਿੰਘ ਨੂੰ ਉਸਦੀ ਕੋਠੀ ਮਿਲਣ ਗਏ ਸਨ। ਸਮਾਂ 9 ਸਵੇਰ, ਸਥਾਨ ਉਨ੍ਹਾਂ ਦਾ ਬੈੱਡ ਰੂਮ। ਗ੍ਰਹਿ ਮੰਤਰੀ ਜੀ ਬੜੇ ਰੁੱਝੇ ਹੋਏ ਸਨ, ਫਿਰ ਵੀ ਮਿਲੇ। ਕੁਛ ਤਰਫੋੜੇ ਸੁਟੇ ਤਾਂ ਹੰਸਪਾਲ ਨੇ ਸਾਥੀਆਂ ਨੂੰ ਬਾਹਰ ਘੱਲ ਕੇ ਗਿਆਨੀ ਜੀ ਨਾਲ ਖੁਲ੍ਹ ਕੇ ਗੱਲ ਬਾਤ ਕੀਤੀ। ਤੱਤ ਇਹ ਸੀ ਕਿ ਗ੍ਰਹਿ ਮੰਤਰੀ ਇਹਨਾਂ ਦੇ ਮਹਿੰਦਰ ਸਿੰਘ ਗਿੱਲ ਨਾਲ ਸੰਬੰਧਾਂ ਤੇ ਔਖਾ ਸੀ। ਨਿੱਕੀਆਂ ਮੋਟੀਆਂ ਹੋਰ ਵੀ ਸ਼ਕੈਤਾਂ ਸਨ। ਗੁਰੂ ਘਰ ਦੀ ਨੇੜਤਾ ਰਖਦਿਆਂ ਵੀ ਉਹ ਰੁੱਠੇ ਰੁੱਠੇ ਰਹਿਣ ਵਾਲੀ ਹਾਲਤ ਵਿਚ ਰਹਿੰਦੇ ਹਨ। ਅਤੇ ਸਭ ਤਰ੍ਹਾਂ ਦੇ ਗਿਲੇ-ਸ਼ਿਕਵੇ ਦੂਰ ਕਰ ਪਰਸਪਰ ਸਹਿਯੋਗ ਦੀ ਭਾਵਨਾ ਨੂੰ ਬਹਾਲ ਕਰਨ ਲਈ ਉਹ ਸਵੇਰੇ ਆਣ ਕੇ ਸਤਿਗੁਰਾਂ ਨੂੰ ਮਿਲਣ। ਗਿਆਨੀ ਜੀ ਨੇ ਪਰਵਾਨ ਕੀਤਾ।

4 ਮਈ 1980, ਐਤਵਾਰ
ਨਵੀਂ ਦਿੱਲੀ

## ਸ਼੍ਰੀ ਹਰੀ ਪ੍ਰਤਾਪ ਨਿਵਾਸ ਵਿਖੇ

ਆਸਾ ਦੀ ਵਾਰ ਦਾ ਕੀਰਤਨ ਅੱਜ 1-C/100 ਵਿਸ਼ਨੂੰ ਗਾਰਡਨ ਵਾਲੇ ਸੰਤ ਬਾਵਾ ਸਿੰਘ ਦੇ ਘਰ ਸੀ। ਸਾਥੋਂ ਦੂਰ ਸੀ, ਨਾ ਗਏ। ਪਰ ਸਤਿਗੁਰੂ ਜੀ ਨੇ ਵਿਸ਼ਨੂੰ ਗਾਰਡਨ ਦਰਸ਼ਨਾਂ ਦੀ ਕਿਰਪਾ ਕੀਤੀ।

ਮੈਂ ਤੇ ਮੇਰੀ ਪਤਨੀ 10 ਵਜੇ ਕੋਠੀ ਪੂਸਾ ਰੋਡ ਪੁੱਜੇ ਤਾਂ ਸਤਿਗੁਰੂ ਜੀ ਆਪਣੇ ਕਮਰੇ ਦੇ ਨਾਲ ਲਗਦੀ ਛੱਤ ਦੇ ਇਕ ਵਾਧਰੇ ਨਾਲ ਲਗ ਕੇ ਖਲੋਤੇ ਬਹੁਤ ਸਾਰੇ ਨਰ-ਨਾਰਾਂ ਨਾਲ ਗੱਲ ਬਾਤ ਸੁਣ-ਕਰ ਰਹੇ ਸਨ। ਦੀਵਾਰਾਂ ਨਾਲ ਟਕਰਾਂਦੀ ਧੁਪ ਉਨ੍ਹਾਂ ਦੇ ਪਹਿਨੇ ਦੁੱਧ ਚਿੱਟੇ ਬਸਤਰਾਂ ਤੋਂ ਹੁੰਦੀ ਹੋਈ ਸਾਰੀ ਸੰਗਤ ਦੇ ਚਿਹਰਿਆਂ ਤੇ ਇਕ ਆਭਾ ਬਖੇਰ ਰਹੀ ਸੀ। ਸਾਰੇ ਸਿੰਘ ਹੱਥ ਜੋੜੀ ਖਲੋਤੇ ਸਨ : ਸ. ਕਰਤਾਰ ਸਿੰਘ ਸੋਖੀ, ਸ. ਕਰਤਾਰ ਸਿੰਘ ਬਿਜਲੀ ਵਾਲਾ, ਸੰਤ ਰਤਨ ਸਿੰਘ (ਬਾਂਦਰ ਖੂਹੀ), ਸ. ਬਲਦੇਵ ਸਿੰਘ ਚਾਨਾ, ਸੂਬਾ ਦਰਸ਼ਨ ਸਿੰਘ ਜੀ ਨੈਰੋਬੀ, ਸੰਤ ਸੁਰਿੰਦਰ ਸਿੰਘ ਲੁਧਿਆਣਾ, ਸੰਤ ਲਛਮਣ ਸਿੰਘ ਫਗਵਾੜਾ, ਬੀਬੀ ਬਲਬੀਰ ਕੌਰ ਸਪੁਤਰੀ ਸੰਤ ਮੰਗਲ ਸਿੰਘ ਲਾਇਲਪੁਰੀ, ਉਹਦਾ ਪਤੀ ਸ. ਸਵਰਨ ਸਿੰਘ, ਸੰਤ ਮਹਿੰਦਰ ਸਿੰਘ ਮੰਡੀ (ਹਿਮਾਚਲ), ਮਦਾਰੀਆ ਗੁਰਦੇਵ ਸਿੰਘ ਤੇ ਦਿੱਲੀ ਦੇ ਹੋਰ ਸਿੰਘ-ਸਿੰਘਣੀਆਂ।

ਲੁਧਿਆਣੇ ਵਾਲੇ ਸ. ਬਸੰਤ ਸਿੰਘ ਹੁਰਾਂ ਦਾ ਮੇਰੇ ਨਾਲ ਜ਼ਿਕਰ ਕਰਦਿਆਂ ਗੁਰੂ ਜੀ ਦੱਸਿਆ : ਉਹ ਸੋਖੀ ਹੁਰਾਂ ਦਾ ਭਣਵਈਆ ਹੈ। ਕਦੇ ਸਤਿਗੁਰੂ ਜੀ ਦੀ ਉਸ ਤੇ ਬਹੁਤ ਕਿਰਪਾ ਸੀ, ਕੁਛ ਸਮੇਂ ਦਾ ਪਿਛੇ ਪਿਛੇ ਜਾ ਰਿਹਾ ਹੈ। ਸਾਧ ਸੰਗਤ ਨੇ ਇਸ ਵਾਰ ਬਸੰਤ ਮਨਾਈ ਤਾਂ ਕਿਸੇ ਹੋਰ ਜ਼ਗਹ ਤੇ। ਕਿਸੇ ਨੂੰ ਕਹਿਓ ਸੂ, ਸਾਨੂੰ ਉਹਨਾਂ ਪੁਛਿਆ ਹੀ ਨਹੀਂ ! ਜਦੋਂ ਕਿ ਉਸ ਦਾ ਨਾਮ ਹੀ ਬਸੰਤ ਹੈ। ਕਹਿੰਦਾ, ਜਗਹ ਮੇਰੇ ਤੋਂ ਲਓ, ਬਸੰਤ ਤੁਸੀਂ ਮਨਾਓ।...

## ਗਿਆਨੀ ਢ਼ੇਲ ਸਿੰਘ ਆਇਆ

ਕੱਲ ਦੀ ਮਿਲੀ ਸੂਚਨਾ ਅਨੁਸਾਰ ਸਤਿਗੁਰੂ ਜੀ ਅੱਜ ਗਿਆਨੀ ਜ਼ੈਲ ਸਿੰਘ ਕੇਂਦਰੀ ਗ੍ਰਹਿ ਮੰਤਰੀ ਨੂੰ ਮਿਲਣ ਵਾਸਤੇ ਮਨ ਕਰਕੇ ਤਿਆਰ ਸਨ। ਏਥੇ ਰੇਲਿੰਗ ਕੋਲ ਖਲੋਤਿਆਂ ਹੀ ਖ਼ਬਰ ਮਿਲੀ ਕਿ ਗਿਆਨੀ ਜੀ ਆ ਗਏ ਹਨ।

ਜਿਸ ਹੇਠਲੇ ਹਾਲ ਵਿਚ ਅਜੇ ਥੋੜੇ ਦਿਨ ਪਹਿਲਾਂ ਰਾਜਨੀਤਕ ਭਾਰਤ ਦੇ ਸ਼ਕਤੀ ਸ਼ਾਲੀ ਸ਼੍ਰੀ ਸੰਜੇ ਗਾਂਧੀ ਨਾਲ ਮਿਲਣੀ ਹੋਈ ਸੀ, ਓਥੇ ਹੀ ਅੱਜ ਵੀ ਫ਼ਰਸ਼ ਤੇ ਕਪੜੇ ਵਿਛੇ ਹੋਏ ਸਨ। ਪਹਿਲਾਂ ਤਾਂ ਸਤਿਗੁਰੂ ਜੀ ਨਾਲ ਪੰਜ ਸੱਤ ਸਿੰਘ ਅੰਦਰ ਲੰਘ ਗਏ ਪਰ ਬੈਠਦਿਆਂ ਹੀ ਉਨ੍ਹਾਂ ਨੂੰ ਉਠਕੇ ਬਾਹਰ ਆਉਣਾ ਪਿਆ। ਗੱਲ ਬਾਤ ਅੰਦਰ ਇਕਾਂਤ ਵਿਚ ਹੋਣੀ ਸੀ। ਮੈਂ ਤਾਂ ਅਜੇ ਸੇਵਕਾਂ ਦੇ ਕਮਰੇ ਵਿਚ ਬੈਠਾ ਪੰਡਿਤ ਗੋਪਾਲ ਸਿੰਘ ਹੁਰਾ ਤੋਂ ਸਾਧੂਆਂ ਦੇ ਬਚਨ ਸੁਣ ਰਿਹਾ ਸਾਂ ਕਿ 11.15 ਤੇ ਸਤਿਗੁਰੂ

ਹਸਦੇ ਹਸਦੇ ਕੋਲ ਦੀ ਲੰਘੇ। ਇਸ ਦਾ ਮਤਲਬ ਇਹ ਕਿ ਕੇਂਦਰੀ ਗ੍ਰਹਿ ਮੰਤਰੀ ਨਾਲ 15 ਮਿੰਟੀ ਮੁਲਾਕਾਤ ਹੋ ਹਟੀ ਸੀ।

## ਰੋਗੀ ਲੜਕਾ ਅਵਤਾਰ ਸਿੰਘ ਦਾ

ਪਰ ਸਤਿਗੁਰੂ ਜੀ ਤਾਂ ਸਾਡੇ ਪਾਸ ਹੀ ਫ਼ਰਸ਼ ਤੇ ਆ ਬੈਠੇ। ਇਸ਼ਨਾਨ ਕਰਨ ਲਈ ਪਜਾਮਾ ਉਤਾਰਨ ਲਗੇ। ਮਿੰਟ ਕੁ ਪਿਛੋਂ ਸੰਤ ਅਵਤਾਰ ਸਿੰਘ ਰਮੇਸ਼ ਨਗਰ ਆਪਣੇ ਦੋ ਬੱਚਿਆਂ ਨਾਲ ਅੰਦਰ ਆ ਗਿਆ! ਸਤਿਗੁਰੂ ਜੀ ਨੇ ਇਕ ਬੱਚੇ ਨੂੰ ਪਿਆਰ ਨਾਲ, ਕੋਲ ਬੈਠਾਂਦਿਆਂ ਬੁਲਾਇਆ। ਸ਼ਾਇਦ ਉਹ ਮਾਨਸਿਕ ਰੋਗੀ ਸੀ। ਬੱਚੇ ਵਲੋਂ ਸਤਿਗੁਰਾਂ ਦੇ ਬਚਨ ਦਾ ਉਤਰ 2-3 ਮਿੰਟ ਬਾਅਦ ਹੀ ਮਿਲਦਾ। ਉਹ ਧੌਣ ਸੁੱਟੀ ਗੱਲ ਕਰਦਾ, ਅਟਕਦਾ ਵੀ, ਕਦੇ ਕਦੇ ਸਿਰ ਝਟਕਦਾ। ਉਸਦੀ ਸੋਚ ਸ਼ਕਤੀ ਤੇ ਬੋਲ ਸ਼ਕਤੀ ਪਰਸਪਰ ਇਕਸੁਰ ਨਹੀਂ ਸਨ।

ਸਤਿਗੁਰੂ ਜੀ ਨੇ ਉਸਨੂੰ ਆ ਕੇ ਮਿਲਦੇ ਰਹਿਣ ਬਾਰੇ ਆਖ, ਘਰ ਵਾਲਿਆਂ ਨੂੰ ਉਸ ਵਾਸਤੇ ਇਕ ਦਵਾਈ ਦੱਸੀ :

## ਪਾਗਲਪਨ ਨਾਲ ਸੰਬੰਧਤ ਦਵਾਈ

ਇਕ ਪਾ ਪਾਣੀ ਵਿਚ, ਛਟਾਂਕੀ ਭਰ ਦੇਸੀ ਘਿਉ ਪਾ ਮੱਠੀ ਮੱਠੀ ਅੱਗ ਤੇ ਪਕਾਓ। ਜਦੋਂ ਪਾਣੀ ਦੋ ਛਟਾਂਕ ਰਹਿ ਜਾਇ, ਉਤਾਰ ਕੇ, ਠੰਢਾ ਕਰਕੇ, ਨਿਰਨੇ ਹਾਰ ਪਿਆਓ। ਸਤਿਗੁਰੂ ਕਿਰਪਾ ਕਰਨਗੇ।

ਕੁਛ ਸਮਾਂ ਬੱਚੇ ਨਾਲ ਹੋਰ ਗੱਲਾਂ ਕਰ, ਉਸਨੂੰ ਸ਼ਾਮ ਦੇ ਦੀਵਾਨ ਵਿਚ ਆਉਣ ਦੀ ਪੱਕੀ ਕਰ, ਆਪ ਪ੍ਰਸ਼ਾਦ ਛਕਣ ਹਿਤ, ਇਸ਼ਨਾਨ ਕਰਨ ਲਈ ਉਠ ਤੁਰੇ।

## ਬਾਬਾ ਕਾਮੋ ਕੇ ਦਾ ਭੋਗ

ਪਿਛਲੇ ਦਿਨੀਂ ਬਾਬਾ ਹਰਨਾਮ ਸਿੰਘ ਕਾਮੋਂਕਾ ਕਰੋਲ ਬਾਗ ਵਿਖੇ ਪੂਰੇ ਹੋ ਗਏ ਸਨ। ਅੱਜ ਉਨ੍ਹਾਂ ਨਮਿਤ ਭੋਗ ਪੈਣਾ ਸੀ। ਇਸ ਲਈ ਬਾਬਾ ਜੀ ਦੇ ਤਿੰਨੇ ਲੜਕੇ, ਹੋਰ ਸੰਬੰਧੀਆਂ ਬਿਨਾ, ਮੌਕੇ ਦੀ ਸੰਭਾਲ ਹਿਤ ਪੁਜੇ ਹੋਏ ਸਨ। ਜੇ ਮੈਂ ਭੁਲਦਾ ਨਹੀਂ ਤਾਂ ਬਾਬਾ ਜੀ ਦੀਆਂ 8 ਧੀਆਂ ਸਨ, ਇਸ ਲਈ ਪਰਵਾਰ ਕਾਫ਼ੀ ਵਿਸਥਾਰ ਵਾਲਾ ਸੀ। 3 ਤੋਂ 5 ਸ਼ਾਮੀਂ ਸਤਿਗੁਰਾਂ ਏਥੇ ਦਰਸ਼ਨ ਦੇਣੇ ਸਨ। ਘਰ ਮੂਹਰੇ ਸ਼ਾਮਿਆਨੇ ਕਨਾਤਾਂ ਲਗ ਗਈਆਂ।

ਮੈਂ ਅਤੇ ਮੇਰੀ ਪਤਨੀ 2.30 ਵਜੇ ਕਰੋਲ ਬਾਗ ਦੇ ਇਸ ਘਰ ਪੁਜੇ ਤਾਂ ਸੰਤ ਗੁਰਬਚਨ ਸਿੰਘ ਜਥੇਦਾਰ ਸੰਤ ਨਗਰ ਦਾ ਦੀਵਾਨ ਲਗਾ ਹੋਇਆ ਸੀ। ਥੋੜਾ ਕੁ ਆਰਾਮ ਕਰਨ ਹਿਤ ਅੰਦਰ ਗਿਆ ਤਾਂ ਪਾਠ ਵਾਲੇ ਕਮਰੇ ਵਿਚ ਇਕ ਨੁਕਰੇ ਸੰਤ ਭਜਨੀਕ ਸਿੰਘ ਮੰਡੀ, ਗਿਆਨੀ ਹਰਬੰਸ ਸਿੰਘ ਬੈਂਕੋਕ ਅਤੇ ਇਕ ਹੋਰ ਬੈਂਕੋਕੀਆ ਸੱਜਣ ਨੋਟ ਗਿਣ ਗਿਣ ਲਿਫ਼ਾਫ਼ਿਆਂ ਵਿਚ ਪਾ ਰਹੇ ਸਨ। ਸਾਡਾ ਹਮ ਜਮਾਤੀ ਜਵਾਹਰ ਸਿੰਘ ਲੰਘਦਾ ਜਾਂਦਾ ਦੱਸ ਗਿਆ : ਲਾਲਾ ਜੀ ਜਿਹੜੀ ਕਣਕ ਲੰਗਰ ਨੂੰ

ਭੇਜਣ ਵਾਸਤੇ ਕਹਿ ਗਏ ਸਨ, ਉਸਦੀ ਬਣਦੀ ਰਕਮ 3100/- ਅਸਾਂ ਅੱਜ ਹੀ ਸਤਿਗੁਰਾਂ ਨੂੰ ਮੱਥਾ ਟੇਕ ਦੇਣੀ ਹੈ।

ਸਤਿਗੁਰੂ ਜੀ 3 ਵਜੇ ਦੀਵਾਨ ਵਿਚ ਪਹੁੰਚ ਗਏ। ਨਾਮ ਸਿਮਰਨ ਆਰੰਭ ਦੀ ਅਰਦਾਸ ਹੋ ਗਈ। ਇਕ ਘੰਟੇ ਪਿਛੋਂ ਪੂਰਬਾ ਨੇ ਸਮਾਪਤੀ ਦੀ ਅਰਦਾਸ ਵੀ ਕਰ ਦਿਤੀ। ਸੁਰਿੰਦਰ ਸਿੰਘ ਸੁਮਨ ਨੇ 'ਰਾਮ ਸਿਮਰ ਰਾਮ ਸਿਖਰ ਇਹੈ ਤੇਰੈ ਕਾਜ ਹੈ' ਸ਼ਬਦ ਗੰਵਿਆਂ ਤਾਂ ਸ਼ਰਧਾਂਜਲੀ ਸਮਾਗਮ ਸ਼ੁਰੂ ਹੋ ਗਿਆ। ਬਾਬਾ ਹਰਨਾਮ ਸਿੰਘ ਦੇ ਇਕ ਜੁਆਤਰੇ ਸੰਤ ਭਜਨੀਕ ਸਿੰਘ ਮੰਡੀ ਨੇ ਆਪਣੇ ਸਹੁਰਾ ਸਾਹਿਬ ਨੂੰ ਭਾਵ ਭਿੰਨੀ ਸ਼ਰਧਾਂਜਲੀ ਭੇਟ ਕੀਤੀ। ਮੈਂ ਵੀ 15 ਕੁ ਮਿੰਟ ਬਾਬਾ ਜੀ ਦੇ ਸਿਧੇ ਸਾਦੇ ਤੇ ਗੁਰਮੁਖੀ ਜੀਵਨ ਤੇ ਰੌਸ਼ਨੀ ਪਾਈ।

15-20 ਮਿੰਟ ਸ੍ਰੀ ਸਤਿਗੁਰੂ ਜੀ ਵੀ ਸੰਗਤ ਨੂੰ ਉਪਦੇਸ਼ ਦਿਤਾ। ਤੱਤ ਇਹ ਸੀ ਕਿ ਜੋ ਉਪਦੇਸ਼ ਗੁਰੂ ਘਰੋਂ ਪ੍ਰਾਪਤ ਹੁੰਦੇ ਹਨ, ਉਨ੍ਹਾਂ ਤੇ ਅਮਲ ਹੋਣਾ ਚਾਹੀਦਾ ਹੈ। ਸਾਨੂੰ ਮਾਇਆ ਮੁਖੀ ਨਹੀਂ, ਗੁਰੂ ਮੁਖੀ ਬਣਨਾ ਚਾਹੀਦਾ ਹੈ।

ਬਾਬਾ ਜੀ ਬਾਰੇ ਆਏ ਨਰ ਨਾਰਾਂ ਨੂੰ ਵੇਖ, ਇਕੱਠ ਪ੍ਰਤੀਨਿਧ ਲਗਦਾ ਸੀ। ਬਹੁਤ ਸਾਰੇ ਸੱਜਣ ਬੈਂਕੌਕ, ਮੰਡੀ, ਡਾਲਟਨ ਗੰਜ ਅਤੇ ਦਿੱਲੀ ਦੇ ਵਖ ਵਖ ਇਲਾਕਿਆਂ ਵਿਚੋਂ ਆਏ ਹੋਏ ਸਨ।

5 ਵਜੇ ਸ਼ਾਮੀਂ ਭੋਗ ਦੇ ਸਲੋਕ ਪੜ੍ਹੇ ਜਾਣ ਲਗੇ ਤਾਂ ਜਵਾਹਰ ਸਿੰਘ ਦੀ ਮਾਤਾ, ਜਵਾਹਰ ਸਿੰਘ, ਸੰਤੋਖ ਸਿੰਘ, ਜੰਗ ਸਿੰਘ ਅਤੇ ਇਨ੍ਹਾਂ ਤਿੰਨਾਂ ਭਰਾਵਾਂ ਦੀਆਂ ਪਤਨੀਆਂ ਅਤੇ ਬੱਚੇ ਮਾਇਆ, ਬਰਤਨ, ਬਸਤਰ, ਬਿਸਤਰ, ਫਲ ਆਦਿ ਲੈ ਕੇ ਗੁਰੂ ਕੀ ਭੇਟਾ ਹਿਤ ਆਏ।

ਸਤਿਗੁਰੂ ਜੀ ਨੇ ਮੈਨੂੰ ਨੇੜੇ ਕਰ, ਕੰਨ ਵਿਚ ਕਿਹਾ : ਮੈਂ ਗਿਆਨੀ ਹਰਬੰਸ ਸਿੰਘ ਅਤੇ ਇਸਦੇ ਭਰਾ ਗੁਰਮੁਖ ਸਿੰਘ ਨੂੰ ਕੋਲ ਬੁਲਾ ਕੇ ਪਿਆਰ ਕੀਤਾ ਹੈ। ਗਿਆਨੀ ਜੀ ਨੂੰ ਕਿਹਾ ਹੈ, ਨੇੜੇ ਆਓ, ਹੋਰ ਨੇੜੇ ਆਓ। ਗੁਰਮੁਖ ਸਿੰਘ ਨੂੰ ਸਿਖੀ ਰਹੁਰੀਤ ਨੂੰ ਅਪਨਾਣ ਤੇ ਕਾਇਮ ਰਖਣ ਲਈ ਆਖਿਆ ਹੈ।

ਦੋ ਭੋਗਾਂ ਦੀ ਅਰਦਾਸ ਹੋਣ ਤੇ ਦਸਤਾਰ ਬੰਦੀ ਦੀ ਵਾਰੀ ਆਈ। ਸ. ਜਵਾਹਰ ਸਿੰਘ ਨੇ ਦਾੜ੍ਹੀ ਖੋਲ੍ਹ, ਪੇਚ ਪੇਚ ਕਰ ਸਿਰੋਂ ਪਹਿਲੀ ਦਸਤਾਰ ਲਾਹ, ਸਿਰ ਸਤਿਗੁਰੂ ਜੀ ਵਲ ਕੀਤਾ। ਸਤਿਗੁਰੂ ਜੀ ਨੇ ਪ੍ਰੇਮ ਪੂਰਵਕ ਆਪਣੇ ਸਹਿਪਾਠੀ ਦੇ ਸਿਰ ਜ਼ਿਮੇਵਾਰੀਆਂ ਵਾਲੀ ਦਸਤਾਰ ਬੰਨ੍ਹ ਕੇ ਪਿਤਾ ਜੀ ਵਾਲੀ ਸਿਖੀ ਭਾਵਨਾ ਨੂੰ ਸੁਰਜੀਤ ਰਖਣ ਦੀ ਪ੍ਰੇਰਨਾ ਦਿਤੀ। ਅਗੋਂ ਜਵਾਹਰ ਸਿੰਘ ਦਾੜ੍ਹੀ ਨਹੀਂ ਬੰਨ੍ਹਿਆਂ ਕਰੇਗਾ।

ਦੁਹਾਂ ਸਹਿਪਾਠੀਆਂ ਦੀ ਇਹ ਨੇੜਤਾ ਮੈਂ ਤੀਜਾ ਸਹਿਪਾਠੀ ਵੇਖ ਰਿਹਾ ਸਾਂ।

ਜਵਾਹਰ ਸਿੰਘ ਨੇ ਆਪਣੀ ਲੜਕੀ ਬਾਰੇ ਸਤਿਗੁਰਾਂ ਨੂੰ ਦੱਸਿਆ ਕਿ ਉਸਨੇ ਇਸ ਸਾਲ ਐਲ. ਐਲ. ਬੀ. ਕੀਤੀ ਏ। ਸਤਿਗੁਰੂ ਜੀ ਖੁਸ਼ੀ ਪਰਗਟ ਕਰਦਿਆਂ ਕਿਹਾ : ਅਗਲੇ ਸਾਲ ਗ੍ਰੰਥ ਸਾਹਿਬ ਜੀ ਦਾ ਪਾਠ ਸੁਣਾਏ ਤਾਂ ਏਂ ਨ!

ਉਪ੍ਰੰਤ ਕੁਛ ਛਕਣ-ਛਕਾਣ ਬਾਅਦ ਵਿਦਾਇਗੀ ਸੀ। ਸਤਿਗੁਰੂ ਜੀ ਨੇ ਮੇਰੇ ਕਥਨ ਦੀ ਦਾਦ ਦਿਤੀ : ਕਿੰਨੀਂ ਕੌੜੀ ਗੱਲ ਮਿੱਠੀ ਬਣਾ ਕੇ ਕਰ ਗਏ ਓ!

## ਸੰਗੀਤ ਸਭਾ

ਅੱਜ ਫਿਰ ਰਾਤੀਂ 7 ਵਜੇ ਸੇਠ ਜੀ ਵਾਲੀ ਕੋਠੀ ਦੀ ਫ੍ਰੇਮਡ ਬੈਠਕ ਵਿਚ ਸੰਗੀਤ ਸਭਾ ਦਾ ਆਯੋਜਨ ਸੀ। ਤਬਲਾ ਨਿਵਾਜ਼ ਗੋਰਾ ਨਿਛੋਹ, ਕਲੀਨ ਸ਼ੇਵਡ ਮਨਮੋਹਨ ਸਿੰਘ ਪਹੁੰਚ ਚੁਕਾ ਸੀ ਤੇ ਜੋ ਕੱਲ੍ਹ ਦਰਸ਼ਨ ਕਰਨ ਆਏ ਸਨ ਰਾਸ ਬਿਹਾਰੀ ਦੱਤ ਸੋ ਆਪਣੀ ਸਿਤਾਰ ਲੈ ਕੇ ਪਹੁੰਚ ਗਏ ਪਰ ਅੱਜ ਮੇਰੀ ਸਰੀਰਕ ਸਿਤਾਰ ਬੇ-ਸੁਰੀ ਹੋ ਗਈ ਤੇ ਮੈਂ ਰਾਸ ਬਿਹਾਰੀ ਦੀ ਸਿਤਾਰ ਸ਼ੁਰੂ ਹੋਣ ਤੋਂ ਪਹਿਲੋਂ ਹੀ ਘਰ ਵਾਸਤੇ ਤੁਰ ਪਿਆ।

### 5 ਮਈ 1980, ਸੋਮਵਾਰ
### ਵਾਤਾਨੁਕੂਲ ਯਾਤਰਾ

ਕੱਲ ਸ਼ਾਮੀਂ ਕੀਤੇ ਐਲਾਨ ਅਨੁਸਾਰ ਅੱਜ ਆਸਾ ਦੀ ਵਾਰ ਦਾ ਕੀਰਤਨ ਜੇਲ ਰੋਡ ਤਿਲਕ ਨਗਰ ਦੇ ਕੋਲ ਸੰਤ ਚਰਨ ਸਿੰਘ ਦੇ ਭਾਈ ਵਲ ਸੀ ਜਿਥੇ ਸਤਿਗੁਰੂ ਜੀ ਨੇ ਦਰਸ਼ਨ ਦਿਤੇ।

## ਕਬੀਰ ਜੀ ਨੂੰ ਦਰਸ਼ਨ

ਸੰਤ ਗੁਰਚਰਨ ਸਿੰਘ 1-C/17 ਨਾਮਧਾਰੀ ਕਾਲੋਨੀ, ਰਮੇਸ਼ ਨਗਰ ਦੇ ਪਿਤਾ ਸੰਤ ਇੰਦਰ ਸਿੰਘ ਬੜੇ ਸਾਧੂ ਪੁਰਸ਼ ਹਨ। ਉਨ੍ਹਾਂ ਦੀ ਮਨੋਅਵਸਥਾ ਨੂੰ ਵੇਖ ਸਾਧ ਸੰਗਤ ਵਲੋਂ ਉਨ੍ਹਾਂ ਨੂੰ 'ਕਬੀਰ' ਦਾ ਨਾਮ ਦਿਤਾ ਗਿਆ ਹੈ। ਕਬੀਰ ਜੀ ਦੇ ਦੋ ਮਨਜ਼ਲਾ ਘਰ ਦੇ ਹੇਠਲੇ ਹਿੱਸੇ ਵਿਚ ਸਾਡਾ ਗੁਰਦੇਵ ਸਿੰਘ ਸਪਰਵਾਰ ਰਹਿੰਦਾ ਹੈ।

ਸਤਿਗੁਰੂ ਜੀ ਨੂੰ ਅਰਜ਼ ਕੀਤੀ ਗਈ ਸੀ ਕਿ ਕਬੀਰ ਜੀ ਪਿਛਲੇ ਕੁਝ ਦਿਨਾਂ ਤੋਂ ਸਿਹਤ ਕਰਕੇ ਕਾਫ਼ੀ ਢਿੱਲੇ ਹਨ ਤੇ ਦਰਸ਼ਨਾਂ ਦੇ ਮੁਤਲਾਸ਼ੀ ਹਨ। ਸਤਿਗੁਰੂ ਜੀ ਤਿਲਕ ਨਗਰੋਂ ਪੂਸਾ ਰੋਡ, ਕੋਠੀ ਵੱਲ ਜਾਂਦਿਆਂ ਕਬੀਰ ਜੀ ਨੂੰ ਉਪਰਲੀ ਛੱਤੇ ਉਨ੍ਹਾਂ ਦੇ ਘਰ ਆ ਦਰਸ਼ਨ ਦਿਤੇ। ਸਿੱਖ ਦੀਆਂ ਅੱਖਾਂ ਵਿਚ ਖੁਸ਼ੀ ਦੀ ਚਮਕ ਤੇ ਪਿਆਰ ਦੇ ਹੰਝੂ ਇਕੱਠੇ ਹੀ ਡਲ੍ਹਕ ਪਏ ! ਸਤਿਗੁਰਾਂ ਸਿਖ ਨੂੰ ਧੀਰਜ ਦਿਤਾ।

## ਬਿਨ ਕਹੇ ਦਰਸ਼ਨ

ਗੁਰਦੇਵ ਸਿੰਘ ਸਰੋਦ ਮਿਲਿਆ ਤਾਂ ਉਸ ਦੱਸਿਆ ਕਿ ਸਤਿਗੁਰੂ ਜੀ ਅੱਜ ਉਨ੍ਹਾਂ ਉਤੇ ਬਹੁਤ ਹੀ ਮਿਹਰਬਾਨ ਹੋਏ, ਤਿਲਕ ਨਗਰ ਕਈ ਸਰੀਰਾਂ ਆਪਣੇ ਘਰ ਚਰਨ ਪਾਉਣ ਦੀਆਂ ਬੇਨਤੀਆਂ ਕੀਤੀਆਂ ਸਨ, ਪਰ ਵਕਤ ਦੀ ਤੰਗੀ ਨੂੰ ਉਹ ਪਰਵਾਨ ਨਹੀਂ ਹੋਈਆਂ ਪਰ ਇਸਦੇ ਘਰ ਅੱਜ ਆਪ ਹੀ ਆ ਗਏ। ਅਚਾਨਕ ਅੰਦਰ ਆ, ਉਸਦੀ ਘਰ ਵਾਲੀ ਗੁਰਮੀਤ ਕੌਰ ਨੂੰ ਹੈਰਾਨ ਕਰ ਦਿਤਾ। ਸੇਵਕਾਂ ਸਮੇਤ ਪਹੁੰਚੇ ਸਤਿਗੁਰੂ ਮੁਸਕਰਾ ਕੇ ਬੋਲੇ : ਕੁੜੀਏ, 'ਦਰਸ਼ਨ ਦੇਣ' ਆਏ ਹਾਂ, ਬੈਠਣ ਨੂੰ ਥਾਂ ਬਣਾ।

ਤੇ ਗੁਰਮੀਤ ਕੌਰ ਚਾਅ ਨਾਲ ਨਿਹਾਲ ਹੋ ਗਈ। ਲੀੜੇ ਕਪੜੇ ਭਾਲਣ ਲਗੀ।

ਗੁਰਦੇਵ ਸਿੰਘ ਨੂੰ ਤਸੱਲੀ ਸੀ ਕਿ ਸਤਿਗੁਰੂ ਜੀ ਅੰਦਰਲੇ ਸਨੇਹ ਦੀ ਬਖ਼ਸ਼ਸ਼ ਕਰਦੇ ਹਨ ਤਾਂ ਹੀ ਆਪਣਾ ਘਰ ਜਾਣ ਆਪੇ ਅੰਦਰ ਆ ਦਰਸ਼ਨ ਦਿਤੇ ਹਨ।

10 ਮਿੰਟ ਧੀਰਜ ਨਾਲ ਬੈਠ ਕਿਰਤਾਰਥ ਕੀਤਾ।

## ਦੱਖਣ ਦੌਰਾ

ਸ਼ਾਮੀਂ 5 ਵਜੇ ਤੋਂ ਏਅਰ ਕੰਡੀਸ਼ਨਡ ਦੌਰਾ ਹੈਦਰਾਬਾਦ ਲਈ ਜਾਰੀ ਹੋਣਾ ਹੈ। ਸਾਰੇ ਪਾਸੈ ਤਿਆਰੀਆਂ ਦੀ ਭੱਜ-ਨੱਠ ਹੈ। ਮੈਂ ਅੱਜ ਕੋਠੀ ਗਿਆ ਹੀ ਨਹੀਂ। ਤਬੀਅਤ ਰਾਤ ਦੀ ਖ਼ਰਾਬ ਹੈ। ਛੇ ਮਹੀਨੇ ਤੋਂ ਬਾਰ-ਬਾਰ ਮੇਰੇ ਮਨ ਵਿਚ ਆ ਰਿਹਾ ਸੀ ਕਿ ਤਿੰਨ ਚਾਰ ਸਾਲ ਤੋਂ ਸਰੀਰ ਬੜਾ ਦਰੁਸਤ ਚਲਾ ਆ ਰਿਹਾ ਹੈ। ਗੱਲ ਵਧੇਰੇ ਹੁਣ ਵੀ ਕਸੂਤੀ ਨਹੀਂ। ਸਫਰ ਜਾਰੀ ਕਰਨ ਤਕ 4 ਵਾਰ ਜੰਗਲ ਜਾ ਆਇਆ ਹਾਂ ਪਰ ਨਾ ਮੈਂ ਹਿੰਮਤ ਹਾਰੀ ਹੈ, ਨਾ ਡਰਿਆ ਹੀ ਹਾਂ। ਸਾਮਾਨ ਲੈ ਕੇ ਪਹਿਲਾਂ ਕੋਠੀ ਫਿਰ 4.45 ਸ਼ਾਮੀਂ ਹਜ਼ਰਤ ਨਿਜ਼ਾਮੁੱਦੀਨ ਸਟੇਸ਼ਨ ਤੇ ਪਹੁੰਚ ਗਿਆ।

## ਸਤਿਕਾਰ ਭਰੀ ਵਿਦਾਇਗੀ

ਭਾਵੇਂ ਕਿਸੇ ਨੇ ਕਿਸੇ ਨੂੰ ਸਤਿਗੁਰੂ ਜੀ ਦੇ ਵਿਦਾ ਕਰਨ ਲਈ ਨਹੀਂ ਕਿਹਾ ਸੀ ਅਤੇ ਸਤਿਗੁਰੂ ਜੀ ਤਾਂ ਨਿੱਤ ਦੀ ਰੁਟੀਨ ਅਨੁਸਾਰ ਹੀ ਚਲ ਰਹੇ ਸਨ, ਪਰ ਫਿਰ ਵੀ ਨੇੜਤਾ ਪ੍ਰਾਪਤ ਵਿਅਕਤੀ ਇਸ ਮੌਕੇ ਨਿਜ਼ਾਮੁੱਦੀਨ ਸਟੇਸ਼ਨ ਤੇ ਪਹੁੰਚੇ। ਇਥੇ ਏ. ਸੀ. ਸੀ. ਟੀ. 2660 ਸੈਲੂਨ ਖਲੋਤੀ ਹੋਈ ਸੀ।

ਇਸ ਵਾਰ ਦਾ ਪ੍ਰੋਗਰਾਮ ਏਨੇ ਘੱਟ ਸਮੇਂ ਵਿਚ ਤਿਆਰ ਹੋਇਆ ਅਤੇ ਏਨੀ ਅਨਿਸਚਿਤਤਾ ਵਿਚ ਵੀ ਕਿ ਮੈਨੂੰ ਅਜੇ ਤਕ ਪਤਾ ਨਹੀਂ ਲਗਾ ਕਿ ਕਿਵੇ ਕਿਥੇ ਜਾਣਾ ਹੈ ਅਤੇ ਕੌਣ ਕੌਣ ਨਾਲ ਹੈ। ਆਪਣਾ ਸੂਟਕੇਸ ਸੈਲੂਨ ਵਿਚ ਰਖ ਬਾਹਰ ਵੇਖਦਾ ਹਾਂ ਕਿ ਕੌਣ ਕੌਣ ਪ੍ਰੇਮੀ ਹਿਰਦੈ ਸਮਰਾਟ ਸਤਿਗੁਰੂ ਜੀ ਨੂੰ ਵਿਦਾ ਕਰਨ ਆਏ ਹਨ। ਲਓ ਗਿਣੋਂ : ਸ਼੍ਰੀ ਮਾਤਾ ਜੀ, ਬੀਬਾ ਜੀ, ਜਗਤਾਰ ਸਿੰਘ ਜੀ, ਠਾਕੁਰ ਸ਼ਮਸ਼ੇਰ ਸਿੰਘ ਜੀ, ਠਾਕੁਰ ਉਦੈ ਸਿੰਘ ਜੀ, ਸਮੇਤ ਪਤਨੀ ਤੇ ਪੁਤਰੀਆਂ, ਸੂਬਾ ਦਰਸ਼ਨ ਸਿੰਘ ਜੀ ਨੈਰੋਬੀ ਤੇ ਇਹਨਾਂ ਦੀ ਪਤਨੀ ਬੀਬੀ ਹਰਜੀਤ ਕੌਰ, ਸ. ਹਰਵਿੰਦਰ ਸਿੰਘ ਹੰਸਪਾਲ, ਚਾਵਲੇ ਸ਼ੇਰ ਸਿੰਘ-ਭੁਪਿੰਦਰ ਸਿੰਘ, ਸ. ਸੇਵਾ ਸਿੰਘ ਨਾਮਧਾਰੀ ਏਜੰਸੀ ਪਤਨੀ ਤੇ ਪੁਤਰਾਂ ਸਮੇਤ, ਸ. ਸਵਰਨ ਸਿੰਘ-ਬਲਬੀਰ ਕੌਰ ਬਚਿਆਂ ਸਣੇ, ਸੰਤ ਮਹਿੰਦਰ ਸਿੰਘ ਮੰਡੀ, ਸੰਤ ਸੁਖ ਦਰਸ਼ਨ ਸਿੰਘ, ਸ. ਸੁਰਿੰਦਰ ਸਿੰਘ ਮਨਚੰਦਾ, ਸੰਤ ਮਹਿੰਦਰ ਸਿੰਘ ਬਾਲੀ ਨਗਰ, ਸੰਗੀਤਕਾਰ ਜਥਾ, ਸ. ਹਰਮੀਤ ਸਿੰਘ ਢੋਡਾ, ਸ. ਮਹਿੰਦਰ ਸਿੰਘ ਡਰਾਈਵਰ ਆਦਿ।

## ਕੌਣ ਕੌਣ ਨਾਲ ਜਾਣ ਵਾਲੇ

ਸਤਿਗੁਰੂ ਜੀ ਦੀ ਸੇਵਾ ਵਿਚ ਕਿਸ ਕਿਸ ਨੂੰ ਨਾਲ ਜਾਣ ਦਾ ਅਵਸਰ ਮਿਲ ਰਿਹਾ ਹੈ, ਆਓ ਟ੍ਰੇਨ ਦੇ ਛੁਟਣ ਤੋਂ ਪਹਿਲੋਂ ਪਹਿਲੋਂ ਪਤਾ ਕਰ ਲਈਏ। ਇਹ ਹਨ :

1. ਸੰਤ ਤਰਸੇਮ ਸਿੰਘ ਨਿਜੀ ਸਕੱਤਰ
2. ਸੰਤ ਮਹਿੰਦਰ ਸਿੰਘ ਹਜ਼ੂਰੀ ਸੇਵਕ
3. ਸੰਤ ਬਲਦੇਵ ਸਿੰਘ ,, ਲਾਂਗਰੀ
4. ਸੰਤ ਕਿਰਪਾਲ ਸਿੰਘ ਬਸਤਰ ਸਾਧਕ
5. ਸੰਤ ਗੁਰਤੇਜ ਸਿੰਘ ,, (ਸਹਾਇਕ)
6. ਪੰ: ਗੋਪਾਲ ਸਿੰਘ ਮੁਖ ਪਰਚਾਰਕ
7. ਸੂਬਾ ਧਰਮ ਸਿੰਘ ਜੀ ਮੁਕਤਾ
8. ਸ੍ਰੀ ਹਰਭਜਨ ਸਿੰਘ ਸਿਤਾਰ } ਕੀਰਤਨੀਏ
9. ਸ੍ਰੀ ਹਰਬੰਸ ਸਿੰਘ ਘੁੱਲਾ } ਕੀਰਤਨੀਏ
10. ਸ੍ਰੀ ਸ਼ੇਰ ਸਿੰਘ (ਤਬਲਾ) } ਕੀਰਤਨੀਏ
11. ਸੰਤ ਬਿਅੰਤ ਸਿੰਘ ਸੋਖਲ, ਸੰਤ ਨਗਰ
12. ਸੰਤ ਸੰਤੋਖ ਸਿੰਘ ਸੰਤ ਨਗਰ, ਅੰਗ ਰੱਖਿਅਕ
13. ਪ੍ਰੀਤਮ ਸਿੰਘ ਕਵੀ (ਇਹਨਾਂ ਸਤਰਾਂ ਦਾ ਲੇਖਕ)

ਇਹ ਸਜਣ ਤਾਂ ਸੈਲੂਨ ਸਾਥੀ ਹਨ। ਦੂਸਰੇ ਦੋ ਜਥੇ ਵਖ ਵਖ ਮੁਕਾਮਾਂ ਤੇ ਪਹੁੰਚਣਗੇ। ਜਿਵੇਂ ਕੱਲ ਇਕ ਜਥਾ ਸਾਨੂੰ ਜੱਬਲਪੁਰ (ਮੱਧ ਪ੍ਰਦੇਸ਼) ਮਿਲੇਗਾ। ਇਸ ਵਿਚ ਜਥੇਦਾਰ ਗੁਰਬਚਨ ਸਿੰਘ, ਸੰਤ ਗੁਰਬਖਸ਼ ਸਿੰਘ (ਵਾਜਾ) ਸੰਤ ਨਰੈਣ ਸਿੰਘ (ਢੋਲਕੀ) ਤਿੰਨੋ ਸੰਤ ਨਗਰ ਦੇ। ਇਹ ਹੱਲੇ ਦੇ ਦੀਵਾਨ ਵਾਲਾ ਜਥਾ ਹੋਵੇਗਾ। ਇਸ ਨਾਲ ਤ੍ਰੈ ਲਾਂਗਰੀ ਹੋਣਗੇ। ਸਰਬ ਸੰਤ ਪਾਲਾ ਸਿੰਘ, ਪ੍ਰੀਤਮ ਸਿੰਘ; ਲੱਖਾ ਸਿੰਘ। ਇਹ ਐਕਸਪ੍ਰੈਸ ਗੱਡੀਆਂ ਰਾਹੀਂ ਰੀਜ਼ਰਵ ਸੀਟਾਂ ਤੇ ਸਫ਼ਰ ਕਰਨਗੇ।

ਏਸੇ ਤਰ੍ਹਾਂ ਦਾ ਇਕ ਦੂਜਾ ਜਥਾ ਸਾਡੇ ਵਾਲੀ ਰੇਲ ਤੇ ਸਫਰ ਕਰੇਗਾ। ਇਸ ਵਿਚ ਹੋਣਗੇ : ਜਥੇਦਾਰ ਸੇਵਾ ਸਿੰਘ ਜਗਾਧਰੀ, ਸੰਤ ਗੁਰਮੀਤ ਸਿੰਘ ਢੁਲਕਦੀਆ, ਸੰਤ ਨਗਰ ਅਤੇ ਲਾਂਗਰੀ ਸੰਤ ਗੁਰਨਾਮ ਸਿੰਘ-ਨਿਸ਼ਾਨ ਸਿੰਘ।

ਵਕਤ ਦੇ ਸਤਿਗੁਰੂ ਸਾਡੇ ਨਾਲ ਹਨ ਸੁ ਕਿਸੇ ਵਿਘਨ ਦੀ ਸੰਭਾਵਨਾ ਨਹੀਂ। ਅਸਾਂ 150, ਕੁਤਬ ਐਕਸ ਪ੍ਰੈਸ ਨਾਲ ਜੁੜ ਕੇ, 52 ਮਿੰਟ ਤਕ ਜੱਬਲਪੁਰ ਵਾਸਤੇ ਤੁਰ ਪੈਣਾ ਹੈ।

## ਸੁਹਾਣਾ ਸਫ਼ਰ

ਗੱਡੀ 5.05 ਸ਼ਾਮੀਂ ਲੰਮਾਂ ਪੰਧ ਮੁਕਾਣ ਹਿਤ ਚੱਲ ਪਈ ਹੈ। ਸੁਆਗਤਕਾਰੀਆਂ ਨੇ ਵਿਦਾਈ-ਜੈਕਾਰਾ ਗਜਾ ਦਿਤਾ ਹੈ। ਸਤਿਗੁਰੂ ਜੀ ਸਾਡੇ ਨਾਲ ਹਨ। ਕਮਰਾ ਠੰਢਾ ਠਾਰ ਹੈ। ਬੱਤੀਆਂ ਪੱਖੇ, ਗੁਸਲਖਾਨੇ ਸਭ ਅਪ-ਟੂ-ਡੇਟ, ਅਸਾਂ ਆਪਣੇ ਆਪਣੇ ਕਮਰੇ ਸੰਭਾਲ ਲਏ ਹਨ।

10 ਮਿੰਟ ਬਾਅਦ ਸਤਿਗੁਰੂ ਜੀ ਸਭ ਦੀ ਸੈਟਿੰਗ ਵੇਖਣ ਆਏ। ਕਮਰਿਓਂ ਕਮਰੀ ਫਿਰੇ। ਸਾਡੇ ਕਮਰੇ ਵਿਚ ਆਏ ਤਾਂ ਆਪ ਜੀ ਨੇ ਯਾਦ ਕੀਤਾ : ਪਿਛਲੀ ਵਾਰੀ ਇਸ ਸੈਲੂਨ ਵਿਚ ਬਹੁਤ ਹਸਦੇ ਖੇਡਦੇ ਸਮਾਂ ਬੀਤਿਆ ਸੀ। ਨਾਲ ਸਨ ਬੀਬੀ

ਜੀ (ਬੇਬੇ ਦਲੀਪ ਕੌਰ ਜੀ ਸੁਪਤਨੀ ਮਹਾਰਾਜ ਬੀਰ ਸਿੰਘ) ਤੇ ਖਜ਼ਾਨ ਸਿੰਘ (ਤਬਲਾ ਵਾਦਕ ਤੇ ਹਾਸੇ ਦੀ ਫੁਲਝੜੀ) ਉਨ੍ਹਾਂ ਨਾਲ ਜੀ ਲਗਾ ਰਹਿੰਦਾ ਤੇ ਰੌਣਕ ਬਣੀ ਰਹਿੰਦੀ ਸੀ। ਐਤਕਾਂ ਵੀ ਜੇ ਮਹਾਰਾਜ ਜੀ ਆਪ ਬੈਂਗਲੌਰ ਨ ਹੁੰਦੇ ਤਾਂ ਉਨ੍ਹਾਂ ਨੂੰ ਨਾਲ ਲੈ ਆਉਣਾ ਸੀ। ਖਜ਼ਾਨ ਸਿੰਘ ਘਰ ਵਾਲਿਆਂ ਦਾ ਵਧੇਰੇ ਸੇਵਕ ਹੈ, ਉਹ ਵੀ ਅਜੇ ਤਕ ਆ ਨਹੀਂ ਸਕਿਆ।

### ਚੰਗੀਆਂ !

ਪੰਡਿਤ ਜੀ ਨੂੰ ਕੋਲ ਖਲੋਤਿਆਂ ਵੇਖ ਸਤਿਗੁਰਾਂ ਸੁਆਲ ਕੀਤਾ : 'ਗਲੀ ਅਸੀ ਚੰਗੀਆ ਆਚਾਰੀ ਬੁਰੀਆਹ।' ਵਿਚ 'ਚੰਗੀਆ' ਬਹੁ ਵਚਨ ਹੈ ਕਿ ਇਕ ਵਚਨ। ਪੰਡਿਤ ਜੀ ਨੇ ਤੁਰਤ ਕਿਹਾ : ਬਹੁ ਵਚਨ ਹੈ ਜੀ।

"ਸੋਚ ਲਓ ਚੰਗੀ ਤਰ੍ਹਾਂ ਬਹੁ ਵਚਨ ਹੈ ਜਾਂ ਇਕ ਵਚਨ !"

"ਬਹੁ ਵਚਨ ਜੀ !"

"ਚੰਗੀ ਆਂ ਇਕ ਵਚਨ ਹੈ ਕਿ ਬਹੁ ਵਚਨ ?"

ਤੇ ਗੱਲ ਹੋ ਚੁਕੀ ਸੀ।

### ...ਚੀੜ੍ਹੇ ਹਨ

ਪੰਡਿਤ ਜੀ ਨਾਲ ਗੱਲ ਬਾਤ ਚਲਦਿਆਂ ਹੀ ਸਤਿਗੁਰੂ ਜੀ ਨੇ ਮੇਰੇ ਨਾਲ ਜ਼ਿਕਰ ਕੀਤਾ : ਪੰਡਿਤ ਜੀ ਅਤੇ ਮਹਾਰਾਜ ਜੀ, ਜਦੋਂ ਦੋਵੇਂ ਮਿਲ ਕੇ ਮੇਰੇ ਕੱਲੇ ਨਾਲ ਵਿਚਾਰ ਚਰਚਾ ਕਰਨ ਤਾਂ ਬੜਾ ਸੁਆਦ ਆਉਂਦਾ ਹੈ। ਜਾਪਦਾ ਹੈ ਜਿਵੇਂ ਦਿਮਾਗੀ ਗਰਾਰੀ ਤੇਜ਼ ਗਤੀ ਕੰਮ ਕਰਨ ਲਗ ਪੈਂਦੀ ਹੈ। ਇਹ ਦੋਵੇਂ ਮੈਨੂੰ ਘੇਰਨ ਦੀ ਕੋਸ਼ਸ਼ ਕਰਦੇ ਹਨ—ਪਰ ਜਦੋਂ ਮੈਂ ਵੀ ਅਜਿਹੀ ਕੋਸ਼ਸ਼ ਕਰਾਂ ਤਾਂ ਪੰਡਿਤ ਜੀ ਤਾਂ ਥੋੜੇ ਜਤਨ ਨਾਲ ਹੀ ਕਾਬੂ ਆ ਜਾਂਦੇ ਹਨ। ਪਰ ਮਹਾਰਾਜ ਜੀ ਜ਼ਰਾ ਚੀੜ੍ਹੇ ਹਨ। ਥੋੜੀ ਵਧੇਰੇ ਮਿਹਨਤ ਮੰਗਦੇ ਹਨ ਥਾਂ ਸਿਰ ਆਉਣ ਲਈ।

ਇੰਜ ਸਾਰੇ ਕਮਰਿਆਂ ਵਿਚ ਝਾਤੀ ਮਾਰ ਦੋ ਦੋ ਬਚਨ ਕਰ ਆਪਣੇ ਕਮਰੇ ਵਿਚ ਚਲੇ ਗਏ।

### ਪਿਆਰ ਗਲਵਕੜੀ

ਮੈਂ ਆਪਣੇ ਕਮਰੇ ਵਿਚ ਬੈਠਾ ਫੋਟੋਆਂ ਉਤੇ ਨਾਮ-ਅੰਕਣ ਕਰ ਰਿਹਾ, ਆਪੇ ਵਿਚ ਗੁਆਚਾ ਪਿਆ ਸਾਂ ਕਿ ਸ਼ਾਮੀਂ 5.30 ਵਜੇ ਸਤਿਗੁਰੂ ਜੀ ਅਚਾਨਕ ਸਾਡੇ ਕਮਰੇ ਵਿਚ ਆ ਗਏ। ਮੇਰੇ ਕੋਲ ਖਲੋਤੇ ਸਨ ਕਿ ਮੈਂ ਉੱਪਰ ਨੂੰ ਵੇਖ ਆਨੰਦ ਮੁਗਧ ਹੋ ਗਿਆ ਅਤੇ ਸਤਿਗੁਰੂ ਜੀ ਨੂੰ ਆਪਣੀ ਗਲਵਕੜੀ ਵਿਚ ਘੁੱਟ ਲਿਆ। ਏਨੇ ਮਹਾਨ ਨੂੰ ਗਲਵਕੜੀ ਵਿਚ ਲੈ ਕੇ, ਕੌਣ ਕਹਿੰਦਾ ਹੈ ਮੈਂ ਮਹਾਨ ਨਹੀਂ ਬਣ ਗਿਆ ! ਪਰ ਮੈਨੂੰ ਮਹਾਨਤਾ ਦੀ ਲੋੜ ਨਹੀਂ, ਮੈਨੂੰ ਤਾਂ ਸਤਿਗੁਰੂ ਦੇ ਸਨੇਹ ਦਾ ਸੁਖ ਹੈ, ਜਿਹੜਾ ਉਹ ਮੈਨੂੰ, ਮੇਰੇ ਮੇਚ ਦਾ ਹੋ ਕੇ ਹੀ ਦਿੰਦੇ ਹਨ। ਇਸ ਸੁਖ ਨੂੰ ਥਿਆਨਣ ਲਈ

ਸ਼ਬਦ ਸਾਥ ਨਹੀਂ ਦਿੰਦੇ । ਅਜਿਹੇ ਮੌਕੇ ਜੋ ਸ਼ਬਦ ਵਟਾਏ ਜਾਂਦੇ ਹਨ, ਉਹਨਾਂ ਨੂੰ ਯਾਦ ਰੱਖਣ ਲਈ ਕੌਣ ਸੋਚੇ ! ਇਹ ਤਾਂ ਬਸ ਪਿਆਰੇ ਨੂੰ ਆਪਣੇ ਵਿਚ ਸਮਾਂ ਲੈਣ ਦਾ ਇਕ ਆਨੰਦ-ਅਨੁਵਵ ਹੀ ਹੁੰਦਾ ਹੈ ।

ਗਲਵਕੜੀਓਂ ਮੁਕਤ ਹੋਏ ਤਾਂ ਮੈਂ ਦੱਸਿਆ ਕਿ ਰਾਤ ਤੋਂ ਹੁਣ ਤਕ 5 ਵਾਰ 'ਛੋਟੇ ਕਮਰੇ' ਵਿਚ ਗਿਆ ਹਾਂ । ਦੇਹੀ ਨਿਸੱਤੀ ਹੋਈ ਪਈ ਹੈ । ਮੁਸਕਰਾ ਕੇ ਕਹਿਣ ਲਗੇ ਮੈਂ ਤਾਂ ਜੰਗਲਾਂ ਦੇ ਲੱਗੇ-ਲਗਾਇਆਂ ਹੀ ਸਾਰੇ ਕੰਮ ਭੁਗਤਾਈ ਜਾਂਦਾ ਹਾਂ । ਕਈ ਵਾਰ 5-5, 7-7 ਆ ਜਾਂਦੇ ਹਨ, ਪਰ ਆਪਣੀਆਂ ਜ਼ਿਮੇਂਵਾਰੀਆਂ ਨਿਬਾਹੀ ਜਾਂਦਾ ਹਾਂ । ਮੇਰੀ ਜ਼ਿਦ ਵੇਖਕੇ, ਆਪੇ ਹੀ ਸਭ ਕੁਝ ਠੀਕ ਹੋ ਜਾਂਦਾ ਹੈ । ਮੈਂ ਤੁਹਾਨੂੰ ਇਕ ਦਵਾਈ ਦਿੰਦਾ ਹਾਂ । ਚਲੇ ਗਏ ਤਾਂ ਮੈਂ ਉਡੀਕਣ ਲਗਾ । ਮੇਰੀ ਸੋਚ ਨਾਲੋਂ ਦੇਰ ਵਧੇਰੇ ਹੋ ਗਈ ਸੀ ਕਿ ਤਦੇ ਖ਼ਬਰ ਜੁ ਇਕ ਪੁੜੀ ਵਲ੍ਹੇਟੀ ਲੈ ਆਏ । ਰੱਤੀ ਭਰ ਕੋਟੀ ਸਫ਼ੂਫ਼ ਸੀ । ਆਪ ਮੇਰੇ ਮੂੰਹ ਪਾਇਆ । ਅਸਲ ਵਿਚ ਹਜ਼ੂਰ ਨੂੰ ਦਵਾ ਲਭਦਿਆਂ ਹੀ ਦੇਰ ਹੋ ਗਈ ਸੀ ।

## ਸਗੀਤ ਸਭਾ

5.40 ਤੋਂ 7.15 ਸ਼ਾਮ ਤਕ ਡਾਈਨਿੰਗ ਹਾਲ ਵਿਚ ਸੋਫ਼ਾ-ਕੁਰਸੀ ਤੇ ਬੈਠ ਕੇ ਵਿਛੇ ਹੋਏ ਵਡੇ ਸੋਫੇ ਤੇ ਹਰਭਜਨ-ਘੁੱਲੇ ਤੇ ਸ਼ੇਰ ਸਿੰਘ ਨੂੰ ਬੈਠਾਲ ਪਹਿਲਾਂ ਤਾਂ ਧਮਾਰ ਵਿਚ ਹੋਰੀ ਦਾ ਆਯੋਜਨ ਕੀਤਾ, ਫਿਰ ਵੰਨ-ਸੁਵੰਨੀਆਂ ਹੋਰੀਆਂ ਨੂੰ ਪਹਿਲੀ ਨਾਲ ਮੇਲ ਕੇ ਕਲਾਕਾਰਾਂ ਨੂੰ ਤਿਆਰੀ ਕਰਵਾਈ ।

ਉਪਰੰਤ 11 ਮਾਤਰਾਂ ਤਬਲੇ ਤੇ ਵਜਦਿਆਂ ਆਪ 17½ ਮਾਤਰਾਂ ਵਿਚ ਹੋਰੀ ਗਾਉਂਦੇ ਰਹੇ ਅਤੇ ਤਰਬਾਂ ਨਾਲ ਵੀ 11 ਮਾਤਰਾਂ ਉਤੇ 17½ ਪੂਰੀਆਂ ਕਰਦੇ ਰਹੇ । ਹੋਰ ਸਿੰਘ ਗਲੀਚੇ ਉਤੇ ਬੈਠ ਹੋਰੀਆਂ ਸੁਣ ਕੇ ਹੀ ਆਨੰਦ ਲੁਟਦੇ ਰਹੇ ।

## ਸੰਗੀਤ ਯੋਗਤਾ

ਕਮਰਾ ਨੰ: 2 ਵਿਚ ਗਿਆਂ, ਇਕ ਸੁਆਦਲੀ ਗੱਲਬਾਤ ਸੁਣੀ । ਸਤਿਗੁਰੂ ਜੀ ਦੇ ਨਿਜੀ ਸੇਵਕ ਕਿੰਨੇ ਸੰਗੀਤ-ਵਿਹੂਣੇ ਹਨ, ਇਹਦਾ ਵੀ ਪਤਾ ਲਗਾ । ਪੰ: ਗੋਪਾਲ ਸਿੰਘ ਹੁਰਾਂ ਸਕੱਤਰ ਤਰਸੇਮ ਸਿੰਘ ਨੂੰ ਕਿਹਾ : ਜਾਓ ਸੰਗੀਤ ਸ਼ੁਰੂ ਹੈ, ਮਾਤਰਾਂ ਗਿਣੋਂ ।

"ਮੈਂ ਤਾਂ ਭੱਜ ਜਾਵਾਂਗਾ, ਪਰ, ਸੰਗੀਤ ਤੇ ਮਾਤਰਾ ਦੇ ਚੱਕਰ ਵਿਚ ਨਹੀਂ ਪਵਾਂਗਾ !"

ਕੋਲੋਂ ਨਿਜੀ ਸੇਵਕ ਮਹਿੰਦਰ ਸਿੰਘ ਪੂਰਬਾ ਬੋਲਿਆ : ਏਡੀ ਗੱਲ ਨਹੀਂ । ਮੈਂ ਵੀ ਮਾਤਰਾ ਅਤੇ ਸੰਗੀਤ ਤੋਂ ਡਰਿਆ ਕਰਦਾ ਸਾਂ, ਜਦੋਂ ਤੋਂ ਮੈਨੂੰ ਸਤਿਗੁਰਾਂ ਨੇ ਮਾਤਰਾ ਗਿਣਨੀਆਂ ਸਿਖਾ ਦਿਤੀਆਂ ਹਨ, ਮੈਨੂੰ ਮਾਤਰਾ ਦੀ ਸਮਝ ਤਾਂ ਆ ਹੀ ਗਈ ਹੈ, ਪਰ ਹੁਣ ਮੈਨੂੰ ਸੰਗੀਤ ਦਾ ਸੁਆਦ ਵੀ ਆਉਣ ਲਗ ਪਿਆ ਹੈ ।

"ਨਹੀਂ ਜੀ, ਤੁਸੀਂ ਹੀ ਗਿਣੋਂ ਮਾਤ੍ਰਾਂ । ਮੇਰੇ ਕਰਨ ਦਾ ਇਹ ਕੰਮ ਨਹੀਂ ।"

ਸਕੱਤ੍ਰ ਬੋਲਿਆ ।

ਪੰਡਿਤ ਜੀ ਤਾਂ ਗੱਲ ਛੇੜ ਕੇ ਇਹਨਾਂ ਦੀ ਵਾਰਤਾਲਾਪ ਦਾ ਹੀ ਆਨੰਦ ਲੈਂਦੇ ਰਹੇ, ਫਿਰ ਦਖ਼ਲ ਨਹੀਂ ਦਿਤਾ ।

## ਰਹਿਰਾਸ ਰੀਕਾਰਡ

ਸ਼ਾਇਦ ਪੂਰਬੇ ਨੇ ਆਪ ਹੀ ਟੇਪ ਰਿਕਾਰਡ ਚਾਲੂ ਕਰ ਦਿਤੀ ਜਾਂ ਸਤਿਗੁਰੂ ਜੀ ਦੀ ਆਗਿਆ ਹੋਈ, ਪੱਕੀ ਗੱਲ ਨਹੀਂ ਪਤਾ, ਪਰ ਜਦੋਂ ਮੈਂ ਸਤਿਗੁਰਾਂ ਦੇ ਕਮਰੇ ਵਿਚ ਉਪਰ ਝਾਕ ਕੇ ਵੇਖਿਆ ਤਾਂ 7.20 ਤੇ ਆਪ ਗੁਟਕਾ ਹੱਥ ਫੜੀ ਕੰਠੋਂ ਰਹਿਰਾਸ ਦਾ ਪਾਠ ਉੱਚੀ ਸੁਰ ਵਿਚ ਕਰ ਰਹੇ ਸਨ ।

ਸ਼ੁਧਤਾ, ਸਪੱਸ਼ਟਤਾ ਅਤੇ ਸਰਲਤਾ, ਸਤਿਗੁਰੂ ਜੀ ਦੇ ਮੁਖੋਂ ਪਾਠ ਸੁਣਿਆਂ, ਇਹਨਾਂ ਸ਼ਬਦਾਂ ਨੂੰ ਰੂਪਮਾਨ ਹੋਏ ਸੁਣ ਵੇਖ ਲਈਦਾ ਹੈ ।

## ਆਗਰੇ ਪਹੁੰਚ

ਪੌਣੇ ਅੱਠ ਵਜਦੇ ਨੂੰ, ਸਾਡੇ ਵਾਲੀ ਗੱਡੀ ਆਗਰਾ ਸਟੇਸ਼ਨ ਤੇ ਆ ਰੁਕੀ । ਫੈਲ ਰਹ ਅਨੇਰੇ ਤੇ ਬਿਜਲ-ਬੱਤੀਆਂ ਦੇ ਸੰਘਰਸ਼ ਦਰਮਿਆਨ ਆਗਰੇ ਦੇ ਸਿੰਘਾਂ ਨੂੰ ਸਟੇਸ਼ਨ ਤੇ ਤਕਿਆ । ਸਤਿਗੁਰੂ ਜੀ ਸੈਲੂਨ ਦੇ ਦਰਾਂ ਵਿਚ ਆ ਸਸ਼ੋਭਤ ਹੋਏ । ਸਿੰਘਾਂ ਚਰਨੀਂ ਹੱਥ ਲਾ-ਲਾ, ਭੇਟਾ ਧਰ-ਧਰ ਖੁਸ਼ੀਆਂ ਅਨੁਭਵ ਕੀਤੀਆਂ । ਸੈਲੂਨ ਵਿਚਲੇ ਸਿੰਘਾਂ ਵਾਸਤੇ, ਦੁੱਧ ਅਤੇ ਫਲਾਂ ਦੀਆਂ ਟੋਕਰੀਆਂ ਅੰਦਰ ਆ ਚੁਕੀਆਂ ਸਨ । ਸ. ਮਨਜੀਤ ਸਿੰਘ. ਸ. ਜੀਤ ਸਿੰਘ, ਸੰਤ ਕਿਰਪਾ ਸਿੰਘ ਆਦਿ ਸੱਜਣ ਇਸ ਸਮੇਂ ਗੁਰਬਾਣੀ ਦੀ ਇਸ ਤੁਕ ਨੂੰ ਅਰਥ ਦੇ ਰਹੇ ਸਨ, 'ਗੁਰੂ ਮੁਖਿ ਦੇਖਿ ਗਰੂ ਸੁਖ ਪਾਇਅਉ ।' ਬਹੁਤ ਸਾਰੀਆਂ ਬੀਬੀਆਂ ਵੀ ਇਸ ਅਵਸਰ ਤੇ ਮੌਜੂਦ ਸਨ ।

ਪਤਾ ਹੀ ਨਾ ਲਗਾ ਕਿ ਗੱਡੀ ਕਿੰਨਾ ਕੁ ਚਿਰ ਰੁਕੀ ਤੇ ਕਦੋਂ ਜੈ ਕਾਰੇ ਨਾਲ ਵਿਦਾ ਹੋ ਗਈ ।

## ਨਾਲਦਿਆਂ ਵਲ ਧਿਆਨ

ਦੀਨ ਦਿਆਲ ਜੀ ਨੂੰ ਮੈਂ ਦੱਸਿਆ ਸੀ ਕਿ ਪਹਿਲਾਂ ਦਿਤੀ ਗਈ ਪੁੜੀ ਨਾਲ ਮੈਂ ਵਿਸ਼ੇਸ਼ ਫ਼ਰਕ ਨਹੀਂ ਮਾਲੂਮ ਕੀਤਾ । ਫਿਰ ਕਿਤੇ, ਰਾਤੀਂ 9.15 ਤੇ ਸੰਤ ਤਰਸੇਮ ਸਿੰਘ ਹੱਥ ਅੰਮ੍ਰਿਤਧਾਰਾ ਦੀਆਂ ਦੋ ਕੁ ਬੂੰਦਾਂ ਚੀਨੀ ਉਤੇ ਪਾ ਕੇ ਮੇਰੇ ਲਈ ਭੇਜੀਆਂ, ਅੰਮ੍ਰਿਤਧਾਰਾ ਵੀ ਅਜੇ ਨਵਾਂ-ਨਵਾਂ ਬਣਾਇਆ ਗਿਆ ਸੀ । ਮੈਂ ਤਾਂ ਥਕਾਵਟ ਅਨੁਭਵ ਕਰਦਿਆਂ ਆਪਣੇ ਬਿਸਤਰ ਤੇ ਸੌਂ ਗਿਆ ਸਾਂ ਪਰ ਸਤਿਗੁਰੂ ਜੀ ਨੇ ਹੀ ਮੇਰਾ ਖਿਆਲ ਰਖਿਆ ਅਤੇ ਆਪਣੇ ਸਕੱਤਰ ਨੂੰ ਖੇਚਲ ਦੇ, ਮੇਰੇ ਸੁਖ ਦਾ ਸਮਿਆਨਾ ਕੀਤਾ ।

### ਗੱਲ ਬਾਦਾਮਾਂ ਦੀ

ਸਾਡੇ ਸੈਲੂਨ ਦੇ ਸਾਰੇ ਕਮਰਿਆਂ ਵਿਚ ਹੁਣ ਨੀਂਦ ਦਾ ਪਸਾਰ ਹੋ ਰਿਹਾ ਹੈ। ਜਿਨ੍ਹਾਂ ਅੰਮ੍ਰਿਤ ਵੇਲੇ 2.30 ਵਜੇ ਜਾਗਣਾ ਹੈ, ਉਹਨਾਂ ਦਾ 10 ਵਜੇ ਤਕ ਆਰਾਮ ਲਈ ਸੌਂ ਜਾਣਾ ਹੀ ਭਲਾ ਹੈ। ਅਤੇ, ਇਸ ਚੁੱਪ ਵਿਚ ਮੈਨੂੰ ਕੱਲ੍ਹ ਸ਼ਾਮ ਦੀ ਇਕ ਗੱਲ ਯਾਦ ਆ ਗਈ ਹੈ।

ਕੱਲ੍ਹ ਲਉਢੇ ਵੇਲੇ ਜਦੋਂ ਬਾਬਾ ਹਰਨਾਮ ਸਿੰਘ ਕਾਮੋਕਾ ਨਮਿਤ ਭੋਗ ਪਿਆ ਤਾਂ ਘਰ ਵਾਲਿਆਂ ਦੋ ਕਿਲੋ ਬਾਦਾਮ ਲਿਆ ਸ੍ਰੀ ਸਤਿਗੁਰੂ ਜੀ ਦੀ ਭੇਟਾ ਕੀਤੇ। ਚੌਰ ਬਰਦਾਰੀ ਕਰਨ ਵਾਲੇ ਸੂਬਾ ਗੰਡਾ ਸਿੰਘ ਜੀ (85 ਜਾਂ 90) ਨੇ ਇਕ ਬੁਕ ਮੇਰੇ ਵਲ ਵਧਾਇਆ ਤਾਂ ਮੈਂ ਸਹੂਲਤ ਨੂੰ ਮੁਖ ਰਖ, ਆਪਣੇ ਕੁਰਤੇ ਦਾ ਪੱਲਾ ਅਗੇ ਕਰ ਦਿਤਾ। ਬਾਦਾਮ ਲੈ ਕੇ ਜ਼ੇਬ ਵਿਚ ਪਾ ਲਏ।

ਪੰਜ ਕੁ ਮਿੰਟ ਪਿਛੋਂ ਸਕੱਤਰ ਨੇ ਆਣ ਆਖਿਆ : ਕਿਰਪਾ ਕਰਕੇ (ਅਰਥਾਤ ਭਲੇ ਮਾਣਸ ਬਣ ਕੇ) ਜੇਬ ਵਿਚੋਂ ਬਾਦਾਮ ਕਢ ਦਿਓ। ਮੈਂ ਸਹਿਜ ਭਾ ਹੀ, ਜਿਵੇਂ ਬਾਦਾਮਾਂ ਨਾਲ ਕੋਈ ਲਾਗਾ ਦੇਗਾ ਨ ਹੋਵੇ, ਬਾਦਾਮ ਕਢ ਕੇ ਵਾਪਸ ਕਰ ਦਿਤੇ। ਸਕੱਤਰ ਨੇ ਉਸੇ ਲਿਫ਼ਾਫ਼ੇ ਵਿਚ ਪਾ ਲਏ ਜਿਸ 'ਚੋਂ ਨਿਕਲੇ ਸਨ।

ਸਕੱਤਰ ਤੋਂ ਜਿਵੇਂ ਰਿਹਾ ਨ ਗਿਆ ਹੋਵੇ, ਉਸ ਭੇਤ ਭਰੀਆਂ ਅੱਖਾਂ ਮੇਰੇ ਨਾਲ ਮਿਲਾ ਕਿਹਾ : ਸਤਿਗੁਰਾਂ ਹੁਕਮ ਕੀਤਾ ਹੈ, ਡੇਰੇ ਚਲ ਕੇ, ਬਾਦਾਮਾਂ ਦਾ ਸਾਰਾ ਲਿਫ਼ਾਫ਼ਾ ਕਵੀ ਹੁਰਾਂ ਨੂੰ ਦੇ ਦਿਓ।

**6 ਮਈ 1980, ਮੰਗਲਵਾਰ**
**ਜੱਬਲਪੁਰ**

### ਚਲਦੇ ਚਲਦੇ

ਜੱਬਲਪੁਰ, ਦਿਤੇ ਗਏ ਸਮੇਂ ਅਨੁਸਾਰ ਅਸਾਂ 10.15 ਦਿਨੇ ਪਹੁੰਚਣਾ ਸੀ। ਪਰ, ਜਾਪਦਾ ਸੀ ਕੁਤਬ ਐਕਸਪ੍ਰੈਸ ਲੇਟ ਤੇ ਲੇਟ ਹੁੰਦੀ ਚਲੀ ਜਾ ਰਹੀ ਸੀ। ਨੇਮ ਮੁਤਾਬਕ ਅੰਮ੍ਰਿਤ ਵੇਲੇ ਹੀ ਸੈਲੂਨ ਵਿਚ ਇਸ਼ਨਾਨ ਹੋਏ। ਗੁਰੂ ਕੀ ਹਜ਼ੂਰੀ ਵਿਚ ਆਸਾ ਦੀ ਵਾਰ ਦਾ ਕੀਰਤਨ ਹੋਇਆ ਅਤੇ 5.30 ਤੇ ਭੋਗ ਪੈ ਗਿਆ। ਸਤਿਗੁਰੂ ਜੀ ਨਿਤ ਵਾਂਗ ਚੰਡੀ ਦੀ ਵਾਰ ਦਾ ਪਾਠ ਕੀਤਾ। ਕੁਛ ਛਕਣ-ਛਕਾਣ ਹੋਇਆ ਅਤੇ ਫਿਰ ਆਰਾਮ।

2.30 ਵਜੇ ਦਿਨੇ ਸੰਗੀਤ ਸਭਾ ਜਾਰੀ ਹੋ ਗਈ। ਮਾਤਰਾਵਾਂ ਅਤੇ ਤਿਹਾਈਆਂ ਦਾ ਐਸਾ ਦੌਰ ਚਲਿਆ ਕਿ ਹਰ ਕੋਈ ਇਕ ਹੱਥ ਦੀਆਂ ਉਂਗਲਾਂ ਤੇ ਦੂਜੇ ਹੱਥ ਦੀ ਉਂਗਲੀ ਨਾਲ 'ਟਕ ਟਕ' 'ਟਕ ਟਕ' ਕਰ ਰਿਹਾ ਸੀ।

### ਸੁਆਗਤ !

ਪੌਣੇ ਦੋ ਘੰਟੇ ਗੱਡੀ ਲੇਟ ਹੋ ਗਈ। ਪਰ ਜੱਬਲਪੁਰ ਦੇ ਸਿੱਖ ਦੂਰ ਰੇਲ ਲਾਈਨਾਂ

ਤੇ ਅੱਖੀਆਂ ਵਿਛਾਈ ਪਰਵਾਰਾਂ ਸਮੇਤ ਸਤਿਗੁਰੂ ਜੀ ਦੀ ਉਡੀਕ ਕਰਦੇ ਰਹੇ । ਜਿਉਂ ਹੀ ਕੁਤਬ ਐਕਸਪ੍ਰੈਸ ਜੱਬਲਪੁਰ ਪਲੇਟ ਫਾਰਮ ਤੇ ਪਹੁੰਚੀ, ਸੈਲੂਨ ਵਿਚ ਸਿੰਘਾਂ ਨੂੰ ਵੇਖਦਿਆਂ ਹੀ ਉਡੀਕਵਾਨਾਂ ਨੂੰ ਚਾਅ ਚੜ੍ਹ ਗਏ । ਜੈਕਾਰਾ ਗੂੰਜਿਆ । ਸੁਆਗਤਕਾਰੀਆਂ ਦੀ ਗਿਣਤੀ ਭਾਵੇਂ ਥੋੜੀ ਸੀ ਪਰ ਉਨ੍ਹਾਂ ਦੇ ਪ੍ਰੇਮ, ਸ਼ਰਧਾ ਅਤੇ ਸਤਿਕਾਰ ਦਾ ਜਜ਼ਬਾ ਓੜਕਾਂ ਦਾ ਸੀ ।

ਸਤਿਗੁਰੂ ਜੀ ਦੇ ਪਲੇਟ ਫਾਰਮ ਤੇ ਚਰਨ ਧਰਦਿਆਂ ਹੀ ਮਾਈਆਂ ਅਤੇ ਭਾਈਆਂ ਵਲੋਂ ਹਾਰ ਪਹਿਨਾਅ ਕੇ ਸੁਆਗਤ ਕੀਤਾ ਜਾਣ ਲਗਾ । ਅਤੇ ਜੱਬਲਪੁਰੀਏ ਸਿੰਘ ਛੇਤੀ ਹੀ ਸਾਡਾ ਸਾਮਾਨ ਸੈਲੂਨ ਤੋਂ ਉਤਾਰ, ਗੱਡੀਆਂ ਤੇ ਲੱਦ ਅਤੇ ਸਾਨੂੰ ਨਾਲ ਬੇਠਾਲ ਸਾਡੇ ਲਈ ਨਿਸਚਤ ਸਥਾਨਾਂ ਤੇ ਲੈ ਗਏ ।

## ਮੇਲੇ ਵਾਲਾ ਘਰ

ਟੈਕਸੀ ਤੇ ਮੇਲੇ ਵਾਲੀ ਜਗਹ ਤੇ ਲੈ ਜਾਂਦਿਆਂ ਸੰਤ ਜੁਗਿੰਦਰ ਸਿੰਘ ਨੇ ਮੈਨੂੰ ਦੱਸਿਆ : ਸੱਚੇ ਪਾਤਸ਼ਾਹ ਜੀ ਨੇ ਸਾਡੇ ਤੇ ਬਹੁਤ ਹੀ ਬਖਸ਼ਿਸ਼ ਕੀਤੀ ਹੈ । ਸੋਲਾਂ ਸਾਲਾਂ ਪਿਛੋਂ ਸਾਡੀ ਅਰਜੋਈ ਨੂੰ ਫਲ ਲਗਾ ਹੈ । ਪਹਿਲਾਂ ਸਤਿਗੁਰੂ ਜਗਜੀਤ ਸਿੰਘ ਜੀ ਸਾਨੂੰ ਦਰਸ਼ਨ ਦੇਣ 1964 ਵਿਚ ਆਏ ਸਨ । ਅੱਜ ਤਾਂ ਖੁਸ਼ੀਆਂ ਦਾ ਕੋਈ ਟਿਕਾਣਾ ਨਹੀਂ ।

ਮੇਲਾ ਜਾਂ ਸਮਝੋ ਸਾਡਾ ਟਿਕਾਣਾ ਸੰਤ ਮੇਲਾ ਸਿੰਘ ਦੇ ਘਰ ਸੀ । ਕੋਠੀ ਦੇ ਸਿਹਨ ਵਿਚ ਸ਼ਾਮਿਆਨੇ ਕਨਾਤਾਂ ਮੇਲੇ ਦੀ ਹੋਂਦ ਦਰਸਾ ਰਹੇ ਸਨ । ਜਦੋਂ ਅਸਾਂ ਕੋਠੀ ਜਾ ਕੇ ਸਾਮਾਨ ਉਤ ਰਿਆ, ਅਤੇ ਦੂਜੀਆਂ ਗਡੀਆਂ ਵੀ ਆ ਕੇ ਰੁਕੀਆਂ, ਘਰ ਵਿਚ ਹੋਰ ਵੀ ਬਹੁਤ ਸਾਰੇ ਦਰਸ਼ਨਾਰਥੀ ਮੌਜੂਦ ਸਨ ।

ਲੰਗਰ ਤਿਆਰ ਸੀ । ਜਥੇਦਾਰ ਗਰਬਚਨ ਸਿੰਘ ਆਪਣੇ ਸਾਥੀਆਂ ਨਾਲ ਸੇਵਾ ਵਿਚ ਜੁਟਿਆ ਹੋਇਆ ਸੀ । ਸਿੰਘ ਸ਼ਨਾਨ ਕਰਕੇ ਭੈੜਾਂ ਲਾਹੁਣ ਲਈ ਲੰਗਰ ਨੂੰ ਜੁੱਟ ਪਏ ।

ਡੇਰਾ ਸਟੇਸ਼ਨੋਂ 5 ਕਿਲੋਮੀਟਰ ਦੂਰ, ਰਾਂਝੀ, ਆਜ਼ਾਦ ਪੁਰ ਵਿਖੇ ਹੈ । ਨਾਲ ਦੇ ਘਰਾਂ ਵਾਲਿਆਂ ਭਰਪੂਰ ਸਹਿਯੋਗ ਦੇ ਕੇ ਮੇਲਾ ਸਿੰਘ ਹੁਰਾਂ ਦੇ ਰਸੂਖ ਦਾ ਸਬੂਤ ਦਿਤਾ ਹੈ । ਕਈ ਸਿੰਘਾਂ ਦਾ ਡੇਰਾ ਹੀ ਗੁਆਂਢੀਆਂ ਵਲ ਹੈ । ਗਰਮੀ ਬਹੁਤ ਸੀ । ਬਿਜਲੀ ਪੱਖੇ ਵੀ ਜਿਵੇਂ ਸੇਕ ਹੀ ਵਿਤਰਣ ਕਰ ਰਹੇ ਸਨ । ਸਾਡਾ ਇਮਤਿਹਾਨ ਸੀ । ਕਿਥੇ ਏਅਰ ਕੰਡੀਸ਼ਨ ਕਮਰੇ ਵਿਚ ਯਾਤਰਾ ਅਤੇ ਕਿਥੇ ਜੱਬਲਪੁਰ ਦੀਆਂ ਲੋਆਂ ਤੇ ਗਰਮੀ ।

## ਸ਼ਾਮ ਦਾ ਦੀਵਾਨ

ਸ. ਮੇਲਾ ਸਿੰਘ ਦੀ ਕੋਠੀ ਦੇ ਵਰਾਂਡੇ ਵਿਚ ਸ੍ਰੀ ਸਤਿਗੁਰੂ ਜੀ ਅਤੇ ਰਾਗੀਆਂ ਲਈ ਸਥਾਨ ਬਣ ਗਿਆ । ਚਾਨਣੀ ਹੇਠ ਬਾਹਰੋਂ ਆਈ ਸੰਗਤ ਬੈਠ ਗਈ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਉਪਦੇਸ਼ ਸ਼ੁਰੂ ਕਰਨ ਤੋਂ ਪਹਿਲਾਂ 6 ਤੋਂ 7

ਵਜੇ ਤਕ ਨਾਮ ਸਿਮਰਨ ਦੀ ਅਰਦਾਸ ਹੋ ਗਈ। ਪੰਡਿਤ ਜੀ ਦੁਆਰਾ ਦੂਜੀ ਅਰਦਾਸ ਉਪਰੰਤ ਰਾਗੀ ਸਿੰਘਾਂ ਨੇ ਪਹਿਲਾਂ ਚੁਤਾਲੇ ਵਿਚ ਕਾਨੜੇ ਦੀ ਪੜਤਾਲ ਫਿਰ "ਦੇਹਿ ਗ੍ਰਿਵਾ ਬਰ ਮੋਹਿ ਇਹੈ" ਗਉਂਦੇ, ਅੰਤ ਉਤੇ "ਅਬ ਮੈ ਕਉਨ ਉਪਾਇ ਕਰਉ" ਪੜ੍ਹ ਕੇ 8 ਵਜੇ ਤਕ ਭੋਗ ਪਾ ਦਿਤਾ। ਸਤਿਗੁਰੂ ਜੀ ਨੇ ਦਿਲਰੁਬਾ ਵਜਾ ਕੇ ਅਨੇਕਾਂ ਸੰਗੀਤ ਪ੍ਰੇਮੀ ਰੁਆ ਦਿਤੇ। ਏਥੇ ਹਾਜ਼ਰੀ ਭਾਵੇਂ, ਏਸ ਵੇਲੇ ਤਕ, ਬਹੁਤੀ ਨਹੀਂ ਸੀ ਪਰ ਜਿੰਨੇ ਸਿੰਘ ਵੀ ਸਾਡੇ ਸਿੰਘਾਂ ਦੇ ਸੰਪਰਕ ਵਿਚ ਆਏ ਉਹ ਬੜੇ ਪ੍ਰੇਮ ਨਾਲ ਦਰਸ਼ਨ ਲਾਭ ਉਠਾਂਦੇ ਰਹੇ।

**ਦਾਦਾ ਜਸਵੰਤ ਸਿੰਘ**

ਜੱਖਲ ਪੁਰ ਵਿਚ ਇਕ ਡੇਰਾ ਹੈ, ਜਿਸ ਦੇ ਦੂਜੇ ਗੱਦੀ ਦਾਰ ਦਾਦਾ ਜਸਵੰਤ ਸਿੰਘ ਹਨ। ਪਹਿਲਾਂ ਫੌਜ ਵਿਚ ਨੌਕਰੀ ਕੀਤੀ, ਫਿਰ ਇਕ ਸਾਧੂ ਦੇ ਚੇਲੇ ਹੋ ਗਏ। ਚੌੜੇ ਚਕਲੇ, ਗੋਰੇ ਨਿਛੋਹ, ਬਾਦਾਮੀ ਅਲਫ਼ੀ ਤੇ ਚੱਦਰ, ਮੋਟਾ ਨੱਕ, ਗੋਲ ਮੂੰਹ, ਠੋਡੀ ਦੇ ਵਿਚਾਲੇ ਦਾੜ੍ਹੀ, ਇਹ ਦਾਦਾ ਜਸਵੰਤ ਸਿੰਘ ਰਾਗੀਆਂ ਦੇ ਕੋਲ ਕਰਕੇ ਬੈਠੇ। ਇਹਨਾਂ ਦੀ ਏਥੇ ਵਾਹਵਾ ਮਾਨਤਾ ਹੈ। ਪਰ ਜਦੋਂ ਇਨ੍ਹਾਂ ਸੁਣਿਆ ਕਿ ਗੁਰੂ ਨਾਨਕ ਦੀ ਗੱਦੀ ਦੇ ਵਾਰਸ ਸਤਿਗੁਰੂ ਜਗਜੀਤ ਸਿੰਘ ਜੀ ਜੱਬਲ ਪੁਰ ਦਰਸ਼ਨ ਦੇ ਰਹੇ ਹਨ ਤਾਂ ਸੰਤ ਮੇਲਾ ਸਿੰਘ-ਜੁਗਿੰਦਰ ਸਿੰਘ ਨੂੰ ਮਿਲਕੇ 500/- ਲੰਗਰ-ਭੰਡਾਰੇ ਵਾਸਤੇ ਦਿਤੇ।

ਅਤੇ ਹੁਣ, ਉਹ ਸਤਿਗੁਰੂ ਜੀ ਦੇ ਸਾਹਮਣੇ ਬੈਠ, ਜਿਥੋਂ ਨੀਵੀਂ ਥਾਓਂ ਸਤਿਗੁਰਾਂ ਨੂੰ ਮੱਥਾ ਟਿਕਦਾ ਸੀ, ਆਪਣੇ ਚੇਲਿਆਂ ਨੂੰ ਇਸ਼ਾਰੇ ਕਰ ਕਰ ਨਮਸਕਾਰ ਕਹਵਾਣ ਲਗੇ। ਇਹ ਉਹਨਾਂ ਦਾ ਵੱਡਪਣ ਅਤੇ ਨਮਰਤਾ ਹੀ ਸੀ, ਨਹੀਂ ਤਾਂ ਆਪਣੇ ਆਪ ਨੂੰ ਮੱਥਾ ਟਿਕਵਾਣ ਵਾਲੇ, ਦੂਜੇ ਦਾ ਸਤਿਕਾਰ ਵੇਖ ਈਰਖਾ ਦਾ ਸ਼ਿਕਾਰ ਹੋ ਜਾਂਦੇ ਹਨ।

ਦੀਵਾਨ ਤੋਂ ਪਿਛੋਂ, ਸਤਿਗੁਰੂ ਜੀ ਦੇ ਕਮਰੇ ਵਿਚ, ਦਾਦਾ ਜੀ ਨਾਲ ਵਿਸ਼ੇਸ਼ ਮਿਲਣੀ ਦਾ ਪ੍ਰਬੰਧ ਕੀਤਾ ਗਿਆ। ਦਾਦਾ ਜੀ ਬੋਲੇ ਸਨ, ਤੇ ਬੋਲੇ ਵੀ ਚੋਖੇ। ਸਤਿਗੁਰੂ ਜੀ ਨੇ ਸੰਤ ਮੇਲਾ ਸਿੰਘ ਰਾਹੀਂ ਪੁਛਿਆ: ਕਾਰਨ ਕੀ ਹੋਇਆ ਬੋਲੇ ਹੋਣ ਦਾ! ਦਾਦਾ ਜੀ ਨੇ ਦੱਸਿਆ: ਮੈਂ ਜਦੋਂ ਫੌਜ 'ਚੋਂ ਵਿਹਲਾ ਹੋ ਦਾਦਾ ਜੀ (ਪ੍ਰਥਮ ਦਾਦਾ ਦਾ ਨਾਮ ਯਾਦ ਨਹੀਂ ਰਿਹਾ-ਲੇਖਕ) ਤਾਂ ਉਹ ਅਗੇ ਬੀੜੀ ਪੀ ਰਹੇ ਸਨ। ਜਦੋਂ ਪ੍ਰਸੰਨ ਹੋ ਕੇ ਉਨ੍ਹਾਂ ਉਹੋ ਬੀੜੀ ਮੈਨੂੰ ਪੀਣ ਨੂੰ ਦਿਤੀ ਤਾਂ ਪਹਿਲੋਂ ਸੂਟੇ ਨਾਲ ਹੀ ਕੰਨ ਬੋਲੇ ਹੋ ਗਏ! ਇਹ ਵੀ ਉਹਨਾਂ ਦੀ ਕਿਰਪਾ ਹੀ ਹੈ।

ਗੱਲਬਾਤ ਵਿਚ ਉਹ ਵੇਦਾਂਤ ਵਿਆਖਿਆ ਕਰਨ ਲਗੇ, ਜਿਸਦਾ ਅੱਗੇ ਜਾ ਕੇ ਤੱਤ ਇਹ ਸੀ ਕਿ ਉਨ੍ਹਾਂ ਨੂੰ ਅਨਹਦ ਨਾਦ ਸੁਣੀਂਦਾ ਹੈ। ਮਾਇਆ ਦੇ ਪ੍ਰਭਾਵੋਂ ਹੀ ਉਹ ਅਕਾਲ ਪੁਰਖ ਤੋਂ ਵੱਖ ਹਨ, ਨਹੀਂ ਤਾਂ ਕੋਈ ਫਰਕ ਨਹੀਂ। ਸਤਿਗੁਰਾਂ ਦੇ ਸਤਿਕਾਰ ਵਿਚ ਤਾਂ ਦਾਦਾ ਜੀ ਨੇ ਏਥੋਂ ਤਕ ਵੀ ਕਹਿ ਦਿਤਾ ਕਿ 40 ਸਾਲਾਂ ਤੋਂ ਜਿਸ ਘੜੀ ਦੀ ਇੰਤਜ਼ਾਰ ਸੀ, ਉਹ ਅੱਜ ਆਈ ਹੈ।

ਦੱਸਿਆ ਗਿਆ ਹੈ ਕਿ ਉਚੀ ਬਿਰਤੀ ਵਾਲੇ ਸਾਧੂ ਹੋਣ ਕਰਕੇ ਇਲਾਕੇ ਵਿਚ ਇਹਨਾਂ ਦੀ ਚੰਗੀ ਮਾਨਤਾ ਹੈ।

### ਹੱਲੇ ਦਾ ਦੀਵਾਨ

ਬੀਤੀ ਰਾਤ ਜਥੇਦਾਰ ਗੁਰਬਚਨ ਸਿੰਘ ਸੰਤ ਨਗਰ ਦੇ ਹੱਲੇ ਦੇ ਦੀਵਾਨ ਨੇ ਸੰਗਤ ਨੂੰ ਨਿਹਾਲ ਕੀਤਾ। ਅੱਜ ਰਾਗੀਆਂ ਦੇ ਕੀਰਤਨ ਪਿਛੋਂ ਪੰ: ਗੋਪਾਲ ਸਿੰਘ ਹੁਰਾਂ ਮੰਚ ਸੰਭਾਲ ਲਿਆ ਅਤੇ ਹੱਲੇ ਦੇ ਦੀਵਾਨ ਵਿਚ ਉਚੀ ਸੁਰ ਅਤੇ ਖੁਲ੍ਹੀ ਵਿਆਖਿਆ ਨਾਲ ਗੁਰਸਿਖੀ ਮਾਰਗ ਤੇ ਚਾਨਣਾ ਪਾਇਆ। 200 ਦੀ ਹਾਜ਼ਰੀ ਵਿਚੋਂ 20 ਜਣਿਆਂ ਉਠ ਕੇ ਭਜਨ ਪੁਛਿਆ। ਰਾਤ 10 ਤਕ ਦੀਵਾਨ ਜਾਰੀ ਰਿਹਾ।

### ਸ਼੍ਰੀ ਉਮਾ ਸ਼ੰਕਰ ਸ਼ਰਮਾ

ਜਦੋਂ ਹਜ਼ੂਰੀ ਰਾਗੀਆਂ ਦਾ ਕੀਰਤਨ ਹੋ ਰਿਹਾ ਸੀ ਅਤੇ ਸਤਿਗੁਰੂ ਜੀ ਲੈਅ-ਕਾਰੀ ਅਤੇ ਤਰਬ-ਕਾਰੀ ਨਾਲ ਨਿਹਾਲ ਕਰ ਰਹੇ ਸਨ, ਇਕ ਹਿੰਦੂ ਨੌਜੁਆਨ, ਸਿਰ ਹਿਲਾਅ, ਤਾਲੀ ਮਾਰ, ਆਪਣੀ ਸਮਝ ਤੋਂ ਸੂਚਿਤ ਕਰ ਰਿਹਾ ਸੀ ਕਿ ਉਸ ਨੂੰ ਲੈਅ-ਤਾਲ ਦੀ ਪਕੜ ਹੈ। ਦੀਵਾਨ 'ਚੋਂ ਉਠਦਿਆਂ ਹੀ ਪਤਾ ਲਗ ਗਿਆ ਕਿ ਉਹ ਖ਼ੁਦ ਤਬਲਾ ਵਾਦਕ ਹੈ। ਸਤਿਗੁਰੂ ਜੀ ਨੂੰ ਉਸ ਤਬਲਾ ਵਜਾਣ ਦੀ ਜਗਿਆਸਾ ਦੱਸੀ ਜਾਂ ਕਿਵੇਂ ਗੱਲ ਬਣੀ, ਸਤਿਗੁਰਾਂ ਹਰਭਜਨ ਸਿੰਘ ਸਿਤਾਰ ਤੋਂ ਨਗਮਾ ਲੁਆ ਉਹਦਾ ਤਬਲਾ ਵਾਦਨ ਸੁਣਿਆ।

## 7 ਮਈ 1980, ਬੁੱਧਵਾਰ
## ਜੱਬਲ ਪੁਰ (ਮੱਧ ਪ੍ਰਦੇਸ)

ਸਵੇਰੇ, ਅੰਮ੍ਰਿਤਵੇਲੇ, ਆਸਾ ਦੀ ਵਾਰ ਦਾ ਕੀਰਤਨ, ਸੰਤ ਮੇਲਾ ਸਿੰਘ ਦੀ ਕੋਠੀ ਦੀ ਛੱਤ ਉਪਰ ਹੀ ਹੋਇਆ। ਜਿਉਂ ਹੀ ਗੁਰਬਾਣੀ, ਸੁਰਾਂ ਦੇ ਸਹਾਰੇ ਆਜ਼ਾਦ ਨਗਰ ਦੀਆਂ ਗਲੀਆਂ ਵਿਚ ਗੂੰਜੀ, ਉਦਮੀ ਅਤੇ ਗੁਰਬਾਣੀ ਦੇ ਪ੍ਰੇਮੀ 'ਇਸ਼ਨਾਨ ਕਰ ਕਰ ਸਰੋਤਿਆਂ ਦੀ ਗਿਣਤੀ ਵਿਚ ਵਾਧਾ ਕਰਦੇ ਰਹੇ। ਚੰਗੀ ਤਕੜੀ ਰੌਣਕ ਹੋ ਗਈ।

ਰਾਤ ਦੇ, ਬਾਨਾਰਸੋਂ ਆਏ ਦੋ ਲੜਕੇ, ਮੇਲੇ ਵਾਲੀ ਥਾਂ ਦੀ ਤਲਾਸ਼ ਵਿਚ ਭਟਕਦੇ, ਖੱਜਲ ਹੁੰਦੇ, ਦੀਵਾਨ ਤੋਂ ਬਾਅਦ ਅੱਜ 6.30 ਵਜੇ ਮੇਲੇ ਵਾਲੇ ਘਰ ਪਹੁੰਚ ਗਏ ਸਨ। ਪੰ: ਕਿਸਨ ਮਹਾਰਾਜ ਦੇ ਇਹ ਦੋਵੇਂ ਸ਼ਾਗਿਰਦ ਪਿੰਕੀ ਅਤੇ ਪੱਪੂ ਸਨ ਅਰਥਾਤ ਸੁਖਵਿੰਦਰ ਤੇ ਸੁਖਵਿੰਦਰ। ਸੰਤ ਮੇਲਾ ਸਿੰਘ ਦਾ ਸਪੁਤਰ ਹਰਜਿੰਦਰ ਪਾਲ ਸਿੰਘ ਜੁ ਬੰਬਈ ਵਿਖੇ ਪੰ: ਸ਼ਿਵ ਕੁਮਾਰ ਦਾ ਸ਼ਾਗਿਰਦ ਹੈ ਸੰਤੂਰ ਸਿਖਣ ਲਈ, ਉਸਨੇ ਮੇਲੇ ਦੇ ਅਵਸਰ ਤੇ ਘਰ ਹੋਣਾ ਸੀ, ਪਰ ਉਹ ਨਹੀਂ ਆਇਆ।

### ਚਰਨ ਪਾਉਣੇ

ਸਤਿਗੁਰੂ ਜੀ ਦਾ ਡੇਰਾ ਸੰਤ ਮੇਲਾ ਸਿੰਘ-ਬੀਬੀ ਸੁਰਜੀਤ ਕੌਰ ਦੇ ਘਰ ਹੋਣ

ਕਰਕੇ, ਇਹਨਾਂ ਦੇ ਨਾਲ ਹੀ, ਦੋ ਲੜਕੇ, ਦੋ ਲੜਕੀਆਂ ਵੀ ਮੇਲਾ ਮਗਨ ਹਨ। ਕੋਠੀ ਦੇ ਵਿਹੜੇ ਵਿਚ ਇਕ ਅੰਬਾਂ ਦਾ ਬੂਟਾ ਹੈ (ਅੰਬੀ ਦਾ ਨਹੀਂ) ਅਤੇ ਪਰਵਾਰ ਨੂੰ ਮਿਠੇ ਸੁਆਦਲੇ ਅੰਬਾਂ ਤੇ ਬੜਾ ਮਾਣ ਹੈ। ਕੱਲ ਬੀਬੀ ਨੇ ਉਚੇਚ ਕਰਕੇ ਸਾਧ ਸੰਗਤ ਲਈ ਅੰਬਾਂ ਦੀ ਮਿੱਠੀ ਚਟਣੀ ਬਣਵਾਈ।

ਅੱਜ 9 ਵਜੇ ਤਕ ਸਾਡਾ ਏਥੋਂ ਪ੍ਰਸਥਾਨ ਹੈ। ਸੋ ਰਾਤ ਦੇ ਨਵੇਂ ਸਜੇ ਸਿੰਘ ਅਤੇ ਪੁਰਾਣੇ ਨਾਮਧਾਰੀਆਂ ਨੂੰ ਸਤਿਗੁਰੂ ਜੀ ਦੇ ਘਰੀਂ ਚਰਨ ਪੁਆਣ ਦੀ ਬੜੀ ਤਮੰਨਾ ਸੀ।

ਸੰਤ ਤਰਸੇਮ ਸਿੰਘ ਨੇ ਫਹਿਰਿਸਤ ਬਣਵਾਈ ਅਤੇ ਸੰਤ ਮੇਲਾ ਸਿੰਘ-ਜੁਗਿੰਦਰ ਸਿੰਘ ਦੇ ਅੱਗੇ ਅੱਗੇ ਲੜ ਤੁਰਨ ਨਾਲ ਸਾਰੇ ਘਰੀਂ ਹੀ ਪੈਦਲ ਪਹੁੰਚ ਹੋਈ। ਸਾਰੇ ਘਰ ਨੇੜੇ ਨੇੜੇ ਸਨ। ਸਤਿਗੁਰੂ ਜੀ ਨੇ ਘਰੀਂ ਦਰਸ਼ਨ ਦਿੰਦਿਆਂ ਪਰਵਾਰਾਂ ਨੂੰ ਫਿਲਮਾਂ ਨ ਵੇਖਣ, ਇਕ ਘੰਟਾ ਰੋਜ਼ਾਨਾ ਜ਼ਰੂਰ ਭਜਨ ਕਰਨ ਅਤੇ ਹਫਤੇ ਪਿਛੋਂ ਸਮੂਹਕ ਨਾਮ ਸਿਮਰਨ ਕਰਨ ਦੀ ਪ੍ਰੇਰਨਾ ਦੇ ਕੇ ਸਦ ਮਾਰਗ ਦ੍ਰਿੜ੍ਹਾਇਆ। ਜਿਨ੍ਹੀਂ ਘਰੀਂ ਸਤਿਗੁਰੂ ਜੀ ਜਾਂਦੇ, ਘਰ ਵਾਲੇ ਨਕਦ ਨਾਵਾਂ ਤੇ ਵਿਤ ਅਨੁਸਾਰ ਸੁਕੇ ਮੇਵੇ ਫਲ ਫਰੂਟ ਧਰ ਕੇ ਮੱਥਾ ਟੇਕਦੇ। ਆਪਣੇ ਧੰਨ ਭਾਗ ਸਮਝਦੇ ਕਿ ਸਮੇਂ ਦੇ ਸਤਿਗੁਰੂ ਨੇ ਉਹਨਾਂ ਦੇ ਗ੍ਰਿਹਿ ਚਰਨ ਪਾ ਕੇ ਪਵਿਤਰ ਕੀਤੇ ਹਨ। ਜਿਹਨੀਂ ਘਰੀਂ ਚਰਨ ਪਾਉਣ ਦੀ ਕਿਰਪਾ ਕੀਤੀ ਗਈ :

1, ਸੰਤ ਮੇਲਾ ਸਿੰਘ-ਬੀਬੀ ਸੁਰਜੀਤ ਕੌਰ (ਕੋਟਲਾ ਸੁਲਤਾਨ ਪੁਰ, ਅੰਮ੍ਰਿਤਸਰ)
ਲੜਕੇ : ਹਰਜਿੰਦਰ ਪਾਲ ਸਿੰਘ (26), ਗੁਰਮੀਤ ਸਿੰਘ (21)
ਹਰਮਿੰਦਰ ਸਿੰਘ (19)
ਲੜਕੀਆਂ : ਨਰਿੰਦਰ ਕੌਰ (24), ਅਮਰਜੀਤ ਕੌਰ (19)

2. ਸੰਤ ਜੁਗਿੰਦਰ ਸਿੰਘ-ਬੀਬੀ ਜਸਵੰਤ ਕੌਰ
ਲੜਕਾ : ਭੁਪਿੰਦਰ ਸਿੰਘ
ਲੜਕੀਆਂ : ਅਮਰਦੀਪ ਕੌਰ, ਗੁਰਮੀਤ ਕੌਰ,
ਇੰਦਰਜੀਤ ਕੌਰ।

3. ਸ. ਬਾਵਾ ਸਿੰਘ-ਬੀਬੀ ਚਰਨ ਕੌਰ
ਲੜਕੇ : ਮਨਜੀਤ ਸਿੰਘ, ਦਲਜੀਤ ਸਿੰਘ
ਚਰਨ ਜੀਤ ਸਿੰਘ
ਲੜਕੀਆਂ : ਨਰਿੰਦਰ ਕੌਰ, ਜੁਗਿੰਦਰ ਪਾਲ ਕੌਰ
ਦਲਵਿੰਦਰ ਕੌਰ, ਸੁਰਿੰਦਰ ਕੌਰ

4. ਸ. ਤਰਲੋਕ ਸਿੰਘ ਸਪੁਤਰ ਬਾਬਾ ਚੰਨਣ ਸਿੰਘ ਕੂਕਾ
ਸੁਪਤਨੀ ਬੀਬੀ ਪੂਰਨ ਕੌਰ

5. ਸ. ਤਾਰਾ ਸਿੰਘ-ਬੀਬੀ ਅਮਰ ਕੌਰ

ਲੜਕੇ : ਗੁਰਬਖ਼ਸ਼ ਸਿੰਘ (38)-ਕੁਲਦੀਪ ਕੌਰ

1 ਲੜਕਾ 2 ਲੜਕੀਆਂ

ਬਰਕਤ ਸਿੰਘ (25), ਨਰਿੰਦਰ ਸਿੰਘ (23)

ਲੜਕੀਆਂ : ਅਮਰਜੀਤ ਕੌਰ, ਇਕਬਾਲ ਕੌਰ

6. ਸ. ਗੁਰਬਚਨ ਸਿੰਘ-ਪ੍ਰਕਾਸ਼ ਕੌਰ

ਲੜਕੇ : ਨਰਿੰਦਰ ਪਾਲ ਸਿੰਘ, ਪਰਮ ਜੀਤ ਸਿੰਘ

ਲੜਕੀਆਂ : ਰਾਜਿੰਦਰ ਕੌਰ, ਜਸਬੀਰ ਕੌਰ

## ਛੋਟੀ ਸੰਗੀਤ ਸਭਾ

ਸਵਾ ਸੱਤ ਤਕ ਚਰਨ ਪਾਊ ਕਾਰਜ ਕਰਮ ਭੁਗਤ ਗਿਆ। ਹੁਣ ਉਮਾ ਸ਼ੰਕਰ ਨੂੰ ਸੁਣਨ ਲਈ ਤਬਲਾ ਵਾਦਕ ਨਾਮਧਾਰੀ ਬੱਚੇ ਬਨਾਰਸੋਂ ਆ ਗਏ ਸਨ। ਕੋਠੀ ਦੇ ਹਾਲ ਕਮਰੇ ਵਿਚ ਵਿਛਾਈ ਹੋ ਗਈ। ਸੰਗਤ ਕਾਫ਼ੀ ਇਕਤਰ ਹੋ ਗਈ। ਆਗਿਆ ਅਨੁਸਾਰ ਸੁਖਵਿੰਦਰ ਸਿੰਘ ਪਿੰਕੀ ਨੇ ਉਹ ਤਬਲਾ ਵਜਾਇਆ ਕਿ ਸਾਰੇ ਹੀ ਚਕਿਤ ਰਹਿ ਗਏ। ਪਿਦਨੇ ਜਿਹੇ ਨੇ ਤਬਲੇ ਦੇ ਵੱਟ ਕੱਢ ਦਿਤੇ। ਉਮਾ ਸ਼ੰਕਰ ਮਨ ਹੀ ਮਨ ਆਪਣੀ ਤੇ ਪਿੰਕੀ ਦੀ ਕਲਾ ਦਾ ਮੁਕਾਬਲਾ ਕਰ ਰਿਹਾ ਸੀ।

8 ਵਜੇ, ਪਿੰਕੀ ਦੇ ਤਬਲੇ ਪਿਛੋਂ, ਤਿਆਰੀਆਂ ਸ਼ੁਰੂ ਹੋ ਗਈਆਂ। ਸਾਮਾਨ ਗੱਡੀਆਂ ਤੇ ਰਖਿਆ ਜਾਣ ਲਗਾ ਅਤੇ ਅਸੀਂ 8.45 ਤਕ ਜੱਬਲ ਪੁਰ ਸਟੇਸ਼ਨ ਤੇ ਪਹੁੰਚ ਗਏ।

## ਜੱਬਲ ਪੁਰੋਂ ਵਿਦਾਇਗੀ

ਸਟੇਸ਼ਨ ਮੇਲੇ ਵਾਲੀ ਜਗਹ ਤੋਂ ਦੂਰ ਹੋਣ ਕਰਕੇ ਸਾਰੀ ਸੰਗਤ ਨੂੰ ਸਟੇਸ਼ਨ ਤੇ ਜਾਣ ਦੀ ਖੇਚਲ ਨਹੀਂ ਦਿਤੀ ਗਈ। ਸੰਤ ਮੇਲਾ ਸਿੰਘ-ਜੁਗਿੰਦਰ ਸਿੰਘ ਪਰਵਾਰ ਹੀ ਸਤਿਗੁਰੂ ਜੀ ਨੂੰ ਸਟੇਸ਼ਨ ਤੇ ਵਿਦਾ ਕਰਨ ਆਏ। ਪਿੰਕੀ-ਪੱਪੂ ਦੀਆਂ ਟਿਕਟਾਂ ਲੈ ਲਈਆਂ ਗਈਆਂ, ਉਹ ਅਜ ਸਾਡੇ ਨਾਲ ਹੀ ਸਫ਼ਰ ਕਰਨਗੇ। 390 ਅਲਾਹਾਬਾਦ-ਇਟਾਰਸੀ ਪੈਸੇਂਜਰ ਟ੍ਰੇਨ ਨਾਲ ਸਾਡਾ ਸੈਲੂਨ ਲਗਣਾ ਸੀ। ਪਰ ਇਹ ਗੱਡੀ ਜਿਸਨੇ 9.25 ਤੇ ਏਥੋਂ ਚਲਣਾ ਸੀ, ਇਹ ਲੇਟ ਹੀ ਏਨੀ ਆਈ ਕਿ 11 ਵਜ ਗਏ।

## ਸ. ਜਸਵੰਤ ਸਿੰਘ ਝਾਂਸੀ

ਦਿੱਲੀ ਦਾ ਇਹ ਨੌਜੁਆਨ ਜੁ ਕਿਸੇ ਤਕੜੀ, ਸੁਦੇਸ਼ੀ, ਠੇਕੇਦਾਰੀ ਫਰਮ ਵਿਚ ਕੰਮ ਕਰਦਾ ਹੈ, ਇਹ ਇੰਜਨੀਅਰ ਹੈ। ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ 10-15 ਕਿਲੋਮੀਟਰ ਦੀ ਦੂਰੀ ਤੇ, ਰਿਹਾਇਸ਼ ਤੋਂ ਚੱਲ ਕੇ ਆਇਆ। ਦਰਸ਼ਨ ਕਰ, ਭੇਟਾ ਰਖ, ਨਮਸਕਾਰ ਕਰ ਗਦ ਗਦ ਹੋ ਗਿਆ। ਸਤਿਗੁਰੂ ਜੀ ਨੇ ਮੈਨੂੰ ਦੱਸਿਆ, ਇਹ ਰੋਡ ਕਨਸਟ੍ਰਕਟਰ (ਸੜਕ ਉਸਰੱਈਆ) ਹੈ। ਸਰਸਾ-ਹਿਸਾਰ ਰੋਡ,

ਸਰਸਾ-ਮਾਨਸਾ ਰੋਡ, ਸੜਕਾਂ ਇਸੇ ਦੀ ਫਰਮ ਨੇ ਇਸੇ ਦੁਆਰਾ ਬਣਵਾਈਆਂ ਹਨ। ਹੁਣ ਵੀ ਏਥੇ ਹਵਾਈ ਪਟੜੀ ਇਸੇ ਦੀ ਫਰਮ ਨੇ ਇਸੇ ਰਾਹੀਂ ਬਣਵਾਣੀ ਸ਼ੁਰੂ ਕੀਤੀ ਹੋਈ ਹੈ।

ਪ੍ਰਸ਼ਾਦ ਵਜੋਂ ਨੌਜਵਾਨ ਸ. ਜਸਵੰਤ ਸਿੰਘ ਨੂੰ ਪੱਗ ਸਿੱਧੀ ਕਰਨ ਲਈ ਸਤਿਗੁਰੂ ਜੀ ਵਲੋਂ ਆਖਿਆ ਗਿਆ। ਉਸਨੇ 'ਸਤਿ ਬਚਨ ਜੀ' ਕਹਿ ਕੇ ਮਨੋਂ ਮੰਨਿਆ।

## ਸੈਲੂਨ ਵਿਚ ਗਤੀ ਵਿਧੀ

ਸਫ਼ਰ ਕਰਦਿਆਂ ਕਦੇ ਕਦੇ ਸੈਲੂਨ ਵਿਚ ਏਨੀ ਚੁੱਪ ਚਾਨ ਹੋ ਜਾਂਦੀ ਹੈ, ਜਿਵੇਂ ਇਸ ਵਿਚ ਕੋਈ ਵੀ ਸਵਾਰ ਨ ਹੋਵੇ। ਇਹ ਵੇਲਾ ਓਦੋਂ ਆਉਂਦਾ ਹੈ ਜਦੋਂ ਖਾ ਪੀ ਕੇ ਸਾਰੇ ਯਾਤਰੀ ਨੀਂਦ ਦੇ ਕੰਧਾੜੀਂ ਚੜ੍ਹੇ ਹੋਣ ਜਾਂ ਜਦੋਂ ਨਾਮ ਸਿਮਰਨ ਦਾ ਸਮਾਂ ਸੈਲੂਨ ਵਿਚ ਹੀ ਜਾਰੀ ਹੋ ਜਾਵੇ। ਅੱਜ ਵੀ 12.30 ਤੋਂ 1.30 ਤਕ ਇੰਜ ਦੀ ਹੀ ਖ਼ਾਮੋਸ਼ੀ ਤਾਰੀ ਸੀ।

ਫੇਰ ਸਤਿਗੁਰੂ ਜੀ 2 ਵਜੇ ਸਾਡੇ ਕਮਰੇ ਵਿਚ ਆਏ। ਸਾਨੂੰ ਘੂਕ ਸੁੱਤਿਆਂ ਨੂੰ ਜਗਾਇਆ ਅਤੇ ਥੋੜਾ ਸਮਾਂ ਸਾਡੇ ਪਾਸ ਬੈਠਣ ਦਾ ਸੰਜੋਗ ਪ੍ਰਦਾਨ ਕੀਤਾ।

## ਦਿਲਰੁਬਾ ਦਾ ਉਸਤਾਦ

ਅਤੇ ਯਾਦਾਂ ਦੀ ਪਟਾਰੀ ਖੁਲ੍ਹ ਗਈ। ਸਤਿਗੁਰਾਂ ਦੱਸਿਆ ਕਿ ਉਹਨਾਂ ਦਾ, ਦਿਲਰੁਬਾ ਦਾ ਪਹਿਲਾ ਉਸਤਾਦ ਭਾਈ ਮਸਤਾਨ ਸਿੰਘ ਜੀ ਪਟਿਆਲਾ ਸਨ। ਇਹਨਾਂ ਨੇ ਸੰਗੀਤ ਸਿੱਖਿਆ ਅਤੇ ਦਿਲਰੁਬਾ ਵਜਾਣ ਦੀ ਕਲਾ ਭਾਈ ਗੱਜਾ ਸਿੰਘ ਜੀ ਪਟਿਆਲਾ ਤੋਂ ਸਿੱਖੀ ਸੀ।

ਅਤੇ, ਉਸਤਾਦ ਭਾਈ ਮਸਤਾਨ ਸਿੰਘ ਜੀ ਦੀ ਗਾਈ ਵਜਾਈ ਇਕ ਬੰਦਸ਼ ਦੀਆਂ ਸਾਰੀਆਂ ਤੁਕਾਂ ਗਉਂ ਕੇ ਸੁਣਾਈਆਂ ਸਤਿਗੁਰਾਂ ਨੇ। ਪਹਾੜੀ :

ਪਰਦੇਸੋਂ ਮੇਂ ਰਾਮ ਰਹੀ ਜਾਨ<br>
  ਹਮਾਰਾ ਕੋਈ ਨਹੀਂ।<br>
ਆਵਨ ਕਹਿ ਗਏ, ਅਜਹੂੰ ਨ ਆਏ<br>
ਤੜਪ ਤੜਪ ਜਾਏ ਜਾਨ<br>
  ਹਮਾਰਾ ਕੋਈ ਨਹੀਂ।<br>
ਇਕ ਬੰਦਸ਼ ਸੋਰਠ ਦੀ ਯਾਦ ਆਈ :<br>
ਨਦੀਆ ਗਹਰੀ ਭਈ, ਪੀਆ ਬੁਲਾਏ ਆਧੀ ਰਾਤ<br>
ਉੱਛਲ ਨਦੀਆਂ ਤਾਰੂ ਹੋਈਆਂ<br>
ਕੈਸੇ ਮੈਂ ਆਉਂ ਤੇਰੇ ਪਾਸ। ਨਦੀਆ...

## ਭਲਾ ਭਈ

ਚਲਦੇ ਚਲਦੇ, ਇਸੇ ਤਰ੍ਹਾਂ ਇਕ ਲੋਕ ਗਾਥਾ ਗੱਲਬਾਤ ਦਾ ਵਿਸ਼ਾ ਬਣ ਗਈ :

ਰਾਜੇ ਭੋਜ ਪਾਸ ਤਿੰਨ ਆਦਮੀ, ਵਖ ਵਖ ਗੁਣਾਂ ਦੇ ਸੁਆਮੀ, ਪਹੁੰਚੇ। ਪਹਿਲਾ ਮਹਿਰਾ ਸੀ। ਉਸ ਰਚਨਾ ਕੀਤੀ :

ਖੂਹ ਵਿਚ ਵਗਦਾ ਡੋਲ ਭਲਾ ਭਈ ਡੋਲ ਭਲਾ।

ਦੂਜਾ ਬੋਲਿਆ, ਉਹ ਖੱਤਰੀ ਸੀ :

ਤੱਕੜੀ ਵਾਲਾ ਤੋਲ ਭਲਾ ਭਈ ਤੋਲ ਭਲਾ।

ਤੀਜਾ ਪਹਿਲਵਾਨ ਸੀ, ਉਸਨੇ ਤੀਜੀ ਤੁਕ ਜੋੜੀ :

ਸਾਵਾਂ ਛੁੱਟਾ ਘੋਲ ਭਲਾ ਭਈ ਘੋਲ ਭਲਾ।

ਹੁਣ ਉਹ ਤਿੰਨੇ ਕਹਿਣ ਲਗੇ : ਮਹਾਰਾਜ ਚੌਥੀ ਤੁਕ ਨਾਲ ਰਲੇ ਤਾਂ ਗੱਲ ਏ। ਭੋਜ ਨੇ ਕਿਸੇ ਸ਼ਾਇਰ ਵਲ ਇਸ਼ਾਰਾ ਕੀਤਾ। ਉਸਨੇ ਆ ਕੇ ਬੰਦ ਪੂਰਾ ਕੀਤਾ :

ਯਿਹ ਮਜਲਿਸ ਨਾਮਾਕੂਲੋਂ ਕੀ
ਲਾਹੌਲ ਵਿਲਾ, ਲਾਹੌਲ ਵਿਲਾ।

### ਛਕਣ-ਛਕਾਣ

ਜਦੋਂ ਦੇ ਅਸੀਂ ਦਿਲੀਓਂ ਤੁਰੇ ਹਾਂ, ਸਤਿਗੁਰੂ ਜੀ ਸਾਡਾ ਸਭ ਦਾ ਖਾਣ-ਪੀਣ ਵਲੋਂ ਬਹੁਤ ਧਿਆਨ ਰਖਦੇ ਹਨ। ਅੱਜ ਤਾਂ ਦੋ ਬੱਚੇ ਸਾਡੇ ਨਾਲ ਹੋਰ ਵੀ ਹਨ, ਪਿੰਕੀ ਤੇ ਪੱਪੂ। ਬਲਦੇਵ ਸਿੰਘ ਲਾਂਗਰੀ ਨੂੰ ਭੇਜ ਕੇ ਕੁਛ ਨ ਕੁਛ ਖਾਣ ਨੂੰ ਘੱਲ ਦਿਤਾ ਜਾਂਦਾ ਹੈ। ਫਲਾਂ ਦੀਆਂ ਟੋਕਰੀਆਂ ਦਿੱਲੀਓਂ ਹੀ ਨਾਲ ਧਰਵਾ ਲਈਆਂ ਗਈਆਂ ਸਨ : ਅੰਬ, ਸੇਬ, ਸੰਤਰੇ, ਮੁਸੰਮੀਆਂ, ਚੀਕੂ...।

ਜੱਬਲ ਪੁਰੋਂ ਚਲਦਿਆਂ ਸੰਤ ਮੇਲਾ ਸਿੰਘ-ਸੁਰਜੀਤ ਸਿੰਘ ਇਕ ਅਕਾਰੋਂ ਬਹੁਤ ਵਡੇਰਾ ਤੇ ਵਜ਼ਨੋਂ ਬਹੁਤ ਭਾਰਾ ਮਤੀਰਾ (ਹਦਵਾਣਾ) ਨਾਲ ਧਰਵਾ ਦਿਤਾ ਸੀ। ਉਸਨੂੰ ਚਾਕੂ ਫਿਰ ਗਿਆ। ਉਸ ਇਕੱਲੇ ਨੇ 3 ਸੈਲੂਨ ਸੇਵਕਾਂ ਅਤੇ 15 ਜਣਿਆਂ ਦੇ ਸਾਡੇ ਜਥੇ ਦੀ ਨਿਸ਼ਾ ਕਰਵਾ ਦਿਤੀ। ਮਤੀਰੇ ਦੀ ਕਟਾਈ ਦੇ ਆਰੰਭ ਸਮੇਂ ਇਕ ਛੋਟੀ ਜਿਹੀ ਮਤੀਰੇ ਦੀ ਫਾਂਕ ਲੈ ਕੇ ਸਤਿਗੁਰਾਂ ਬਚਨ ਕੀਤਾ : ਮੇਰੇ ਲਈ ਤਾਂ ਇਹ ਛਟਾਂਕ ਭਰ ਦੀ ਫਾਂਕ ਹੀ ਵਾਧੂ ਹੈ ਬਾਕੀ ਦਾ ਸਾਧ ਸੰਗਤ ਛਕੇ। ਬੱਸ ਫਿਰ, ਸੇਵਕ, ਲਾਂਗਰੀ, ਸੰਗੀਤਕਾਰ, ਕਥਾਕਾਰ ਅਤੇ ਸੈਲੂਨ ਦੇ ਸਰਕਾਰੀ ਸੇਵਾਦਾਰ ਖ਼ੂਬ ਲੇੜ੍ਹੇ। ਹਦਵਾਣਾ ਅਜੇ ਵੀ ਬਾਕੀ ਸੀ।

### ਪੁਰਾਣੀਆਂ ਰੀਤਾਂ ਦਾ ਜ਼ਿਕਰ

ਹਾਲ ਕਮਰੇ ਵਿਚ ਹਜ਼ੂਰ ਸੋਫ਼ੇ ਤੇ ਬੈਠ ਗਏ। ਲਾਂਗਰੀ ਬਲਦੇਵ ਸਿੰਘ ਨੂੰ ਭੇਜ ਕੇ ਟਾਈਪ ਕੀਤੀ, ਜਿਲਦ ਬੱਝੀ, ਇਕ ਕਾਪੀ ਮੰਗਵਾ ਲਈ। ਉਸ ਵਿਚ ਉਹ ਬੰਦਸ਼ਾਂ, ਰੀਤਾਂ ਸਨ ਜੁ ਉਸਤਾਦ ਹਰਨਾਮ ਸਿੰਘ ਚਵਿੰਡਾ, ਖਾਂ ਸਾਹਿਬ ਉਧੋ ਖਾਂ, ਭਾਈ ਤਾਬਾ ਆਦਿ ਤੋਂ ਸਿੱਖੀਆਂ ਗਈਆਂ ਸਨ। ਸ਼੍ਰੀ ਹਜ਼ੂਰ ਵਰਕੇ ਫੋਲੀ ਗਏ ਤੇ ਇਹਨਾਂ ਰਾਗ ਰੀਤਾਂ ਨੂੰ ਛੇਤੀ ਛੇਤੀ ਦੁਹਰਾਈ ਗਏ। ਮੈਂ ਵੀ ਇਹਨਾਂ 'ਚੋਂ ਬਹੁਤ ਸਾਰੀਆਂ ਸਿੱਖੀਆਂ ਹੋਈਆਂ ਸਨ। ਸੁ ਨਾਲ ਨਾਲ ਟੂੰ ਟੂੰ ਕਰਦਾ ਗਿਆ। 4 ਤੋਂ 5 ਸ਼ਾਮ ਤਕ

ਇਹ ਦੁਹਰਾਉ ਜਾਰੀ ਰਿਹਾ ।

ਇਸ ਸਿੰਘਾਵਲੋਕਨ ਪਿਛੋਂ ਮੈਨੂੰ ਕਿਹਾ : ਕਦੇ ਤੁਸੀਂ, ਮਹਾਰਾਜ ਜੀ ਤੇ ਮੈਂ, ਮਿਲ ਕੇ, ਇਹਨਾਂ ਨੂੰ ਠੀਕ ਤਰ੍ਹਾਂ ਗਾ ਕੇ ਰੀਕਾਰਡ ਕਰਵਾ ਛੱਡੀਏ । ਨੋਟੇਸ਼ਨ ਤਾਂ ਏਨੀ ਜਲਦੀ ਹੋ ਨਹੀਂ ਸਕਦੀ । ਸਤਿਗੁਰੂ ਜੀ ਦਾ ਬਖਸ਼ਿਆ ਇਹ ਖਜ਼ਾਨਾ ਸੰਭਾਲਣ ਯੋਗ ਹੈ । ਸ਼ਾਇਦ ਏਨਾ ਹੋਰ ਕਿਤੇ ਹੋਵੇ ਵੀ ਨਾ ।

ਏਸੇ ਸਮੇਂ ਦੌਰਾਨ, ਹਰਭਜਨ ਸਿੰਘ ਸਿਤਾਰ, ਜਿਸ ਨੂੰ ਸਾਰੇ ਬੱਚੇ 'ਉਸਤਾਦ ਜੀ' ਆਖ ਕੇ ਸੱਦਦੇ ਹਨ, ਬੇਅੰਤ ਸਿੰਘ ਸੋਖਲ ਨੂੰ ਹਾਰਮੋਨੀਅਮ ਤੇ ਆਸਾ ਦੀ ਵਾਰ ਅਤੇ ਛੱਕੇ ਲਾਉਣੇ ਸਿਖਾਂਦਾ ਰਿਹਾ । ਨਾਲ ਹੀ, ਇਕ ਪਾਸੇ, ਦੋਵੇਂ ਸੁਖਵਿੰਦਰ, ਉਰਫ਼ ਪਿੰਕੀ ਤੇ ਪੱਪੂ, ਆਸਾ ਦੀ ਵਾਰ ਦੇ ਸ਼ਲੋਕ ਯਾਦ ਕਰਦੇ ਰਹੇ । ਸਤਿਗੁਰੂ ਜੀ ਨੇ ਆਪ ਸੁਣਨੇ ਹਨ ।

## 'ਸ਼ਰਧਾ' ਮੇਰੇ ਲਈ ਵੀ

ਸਤਿਗੁਰੂ ਜਗਜੀਤ ਸਿੰਘ ਜੀ ਬਹੁਤ ਦੁਨੀਆਂ ਨੂੰ ਪਿਆਰ ਕਰਦੇ ਹਨ । ਹਰੇਕ ਨਾਲ ਉਹਨਾਂ ਦੇ ਸਨੇਹ ਪ੍ਰਗਟਾਵੇ ਦੇ ਢੰਗ ਵਖ ਵਖ ਤਰ੍ਹਾਂ ਦੇ ਹਨ । ਨਮੂਨੇ ਵਜੋਂ ਇਕ ਹਾਜ਼ਰ ਹੈ । ਅੱਜ ਮੈਨੂੰ ਆਪਣੇ ਅੰਦਰ ਬੁਲਾ ਲਿਆ ਅਤੇ ਆਪ ਹੀ ਆਖਿਆ : ਕੁਛ ਹੋਰ ਖਾ ਪੀ ਲਓ, ਅੰਬ ਜਾਂ ਮੁਸੰਮੀ ਜਾਂ ਜੋ ਜੀ ਕਰੇ । ਮੈਂ ਭਲੇ ਮਾਣਸਾਂ ਵਾਂਗ 'ਸਤਿਬਚਨ ਜੀ' ਕਹਿ ਦਿਤਾ । ਸੁਣਕੇ ਫੇਰ ਕਹਿਓ ਨੇ : ਮੇਰੀ ਸਵੇਰ ਦੀ ਹੀ ਸ਼ਰਧਾ ਸੀ, ਪਰ ਵਕਤ ਹੀ ਨਹੀਂ ਸੀ ਬਣ ਰਿਹਾ । ਫਿਰ ਲਾਂਗਰੀ ਨੂੰ ਕਹਿਕੇ ਆਪਣੇ ਲਈ ਕੱਟੇ ਫਲ ਮੇਰੇ ਖਾਣ ਲਈ ਮੰਗਵਾਏ ਅਤੇ ਕੁਛ ਮੁਸੰਮੀਆਂ ਦਾ ਰਸ ਵੀ ਪੀਣ ਲਈ ਦਿਵਾਇਆ ।

## ਅਸੀਂ ਧੜਾ ਨਹੀਂ ਛਡਦੇ

ਮੇਰੇ ਖਾਣ ਪੀਣ ਦੇ ਸਮੇਂ ਸਤਿਗੁਰੂ ਜੀ ਪਾਸ ਬੈਠੇ ਨਿਕੇ ਨਿਕੇ ਬਚਨ ਕਰਦੇ ਰਹੇ ਤੇ ਗੱਲਬਾਤ ਚਲਦੀ ਰਹੀ । ਮੈਂ ਦੱਸਿਆ ਕਿ ਮੇਰੇ ਛੋਟੇ ਲੜਕੇ ਸੁਖਬੀਰ ਦੀ ਮਾਸਕੋ ਪੜ੍ਹਾਈ ਲਈ ਇਸ ਵਾਰ ਕਾਮਰੇਡ ਜਗਜੀਤ ਸਿੰਘ ਆਨੰਦ ਉਚੇਚਾ ਜਤਨ-ਸ਼ੀਲ ਹੈ । ਅਤੇ ਸਤਿਗੁਰੂ ਜੀ ਨੂੰ ਯਾਦ ਆਇਆ ਕਿ ਇਹਨਾ (ਸਤਿਗੁਰਾਂ) ਨੂੰ ਸ਼ਾਂਤੀ ਦੇ ਮਿਸ਼ਨਰੀ ਵਜੋਂ ਨਹੀਂ, ਧਰਮ ਮੁਖੀ ਦੇ ਤੌਰ ਤੇ ਧਰਮ ਦੇ ਖੇਤਰੋਂ ਸੋਵੀਅਤ ਰੂਸ ਭੇਜਣਾ ਚਾਹੁੰਦੇ ਸਨ । ਪਰ ਇਹਨਾਂ ਪਰਵਾਨ ਨਹੀਂ ਕੀਤਾ । ਸਤਿਗੁਰਾਂ ਫ਼ਰਮਾਇਆ : ਅਸੀਂ ਤਾਂ ਜਿਸ ਧੜੇ ਨੂੰ ਅਪਣਾ ਲਈਏ ਫਿਰ ਛਡਦੇ ਨਹੀਂ । ਕਿਸੇ ਤਰ੍ਹਾਂ ਦਾ ਲੋਭ-ਲਾਲਚ ਹਾਵੀ ਨਹੀਂ ਹੁੰਦਾ । 1966 ਵਿਚ ਦਿੱਲੀ ਨਾਮਧਾਰੀ ਹੋਲੇ ਸਮੇਂ ਮਿਸਿਜ਼ ਚੈਸਟਰ ਬਾਊਲਜ਼ (ਅਮਰੀਕੀ ਰਾਜਦੂਤ ਦੀ ਪਤਨੀ) ਸਾਡੇ ਦੀਵਾਨ ਵਿਚ ਆਈ । ਉਹ ਚਾਹੁੰਦੀ ਸੀ ਕਿ ਮੈਂ ਉਸਦੇ ਨਾਲ ਚੱਲ ਕੇ ਉਸਨੂੰ ਜੀਵਨ ਨਗਰ ਵਖਾਵਾਂ । ਪਰ ਮੈਂ ਉਸਦਾ ਆਗ੍ਰਹਿ ਵੀ ਟਾਲ ਗਿਆ । ਕਿਉਂਕਿ, ਵੀਅਤਨਾਮ ਦੇ ਖਿਲਾਫ਼ ਅਮਰੀਕੀ ਜਬਰ ਜ਼ੁਲਮ ਅਜੇ ਜਾਰੀ ਸੀ । ਸੋਚਦਾ ਸਾਂ ਜੇ ਕੋਈ ਰੂਸੀ ਹੁੰਦਾ

ਜਾਂ ਇਸ ਦੇ ਸਾਥੀ ਦੇਸਾਂ ਵਿਚੋਂ ਕੋਈ ਨੁਮਾਇੰਦਾ ਹੁੰਦਾ ਤਾਂ ਤੋੜ ਭੰਨ ਕੇ ਵੀ ਜ਼ੀਵਨ ਨਗਰ ਜਾਣ ਦਾ ਵਕਤ ਬਣਾ ਲੈਂਦਾ ! ਪਰ ਅਨੰਦ ਹੁਰਾਂ ਮੈਨੂੰ ਸ਼ਾਂਤੀ ਸੰਗਰਾਮੀਏ ਦੇ ਨਾਤੇ ਨਹੀਂ, ਧਰਮ ਖਾਤੇ ਹੀ ਰੂਸ ਭੇਜਣਾ ਚਾਹਿਆ, ਮੈਂ ਇਨਕਾਰ ਕਰ ਦਿਤਾ ।

(ਮੈਂ ਇਹ ਗਿਲਾ ਸੰਭਾਲ ਛੱਡਿਆ ਹੈ । ਅਨੰਦ ਹੁਰੀਂ ਸਤਿਗੁਰਾਂ ਤੋਂ ਕਿੰਨੇ ਫ਼ਾਸਲੇ ਤੇ ਖਲੋ ਹਨ-ਲੇਖਕ)

ਅੱਗੇ ਦੱਲ ਕੇ ਫਿਰ ਦੱਸਿਆ : ਅਸਾਂ ਤਾਂ ਕਮਿਊਨਿਸਟਾਂ ਦਾ ਸਾਥ ਏਸ ਪਾਸਿਓਂ (ਸ਼ਾਂਤੀ ਦੇ ਖੇਤਰ) ਡਟ ਕੇ ਦਿਤਾ ਪਰ ਉਹ...। ਇਹੋ ਗੱਲ ਕਾਂਗਰਸੀਆਂ ਦੀ ਹੈ । ਜੋ ਕੁਝ ਅਤੇ ਜਿਨ੍ਹਾਂ ਦਿਨਾਂ ਵਿਚ ਅਸਾਂ ਕੀਤਾ ਹੈ, ਉਹ ਤਾਂ ਕੀਤਾ ਹੀ ਹੈ ਪਰ ਹੁਣ ਕਾਂਗਰਸੀ...ਜਿਨਕੋ ਨਿਤ ਮੈਂ, ਚਿਤਵੋਂ ਮਨ ਮੇਂ, ਤਿਨ ਕੀ ਰਤਿ ਮੋ ਤਨ ਮਾਹਿ, ਰਤੀ ਨਾ ।

## ਜੀ ਨਹੀਂ ਲਗਦਾ ਕੱਲਿਆਂ ਦਾ

ਦੂਜੇ ਕਮਰੇ ਵਿਚੋਂ, ਬੇਅੰਤ ਸਿੰਘ ਸੌਖਲ ਦੀ ਆਸਾ ਦੀ ਵਾਰ ਗਾਉਂਦੇ ਦੀ ਆਵਾਜ਼ ਸੁਣਕੇ ਸਤਿਗੁਰੂ ਜੀ ਬਚਨ ਕੀਤਾ : ਅੱਗੇ ਜਦੋਂ ਕਦੇ ਮੈਂ ਕੱਲਾ ਰੇਲ ਦੇ ਫਸਟ ਕਲਾਸ ਡਬੇ ਵਿਚ ਜਾਂ ਏਅਰ ਕੰਡੀਸ਼ਨ ਕਮਰੇ ਵਿਚ ਸਫ਼ਰ ਕਰਦਾ ਸਾਂ ਤਾਂ ਨਾਲ ਦਿਆਂ ਵਾਸਤੇ ਮਨ ਸੋਚਦਾ ਹੀ ਰਹਿੰਦਾ ਸੀ, ਮੈਂ ਕੱਲਾ ਕਿਉਂ ਉਮਦਾ ਸਫ਼ਰ ਕਰਾਂ ! ਹੁਣ ਜਦੋਂ ਤੋਂ ਏਅਰ ਕੰਡੀਸ਼ਨ ਸੈਲੂਨ ਵਿਚ ਸਭ ਨਾਲ ਸਫ਼ਰ ਕਰੀ ਦਾ ਹੈ ਤਾਂ ਰੂਹ ਬਾਗ਼ ਬਾਗ਼ ਰਹਿੰਦੀ ਹੈ । ਕਿੰਨਾ ਚੰਗਾ ਹੈ ਕਿ ਹੋਰ ਵੀ ਕਈ ਸਿੰਘ ਮੇਰੇ ਨਾਲ ਵਾਤਾਨੁਕੂਲ ਸਫ਼ਰ ਕਰ ਰਹੇ ਹਨ । ਹੁਣ ਇਸ ਸੈਲੂਨ ਵਿਚ ਸਫ਼ਰ ਕਰਦਿਆਂ ਉਨ੍ਹਾਂ ਬਾਰੇ ਰੜਕ ਉਪਜਦੀ ਹੈ ਜੁ ਏਸੇ ਗੱਡੀ ਵਿਚ ਜਾਂਦੇ ਤੇ ਸਾਡੀ ਹਿਫ਼ਾਜ਼ਤ ਰਖਦੇ ਹਨ ਪਰ ਵਾਤਾਨੁਕੂਲਨ ਤੋਂ ਵਿਰਵੇ ਹਨ ।

## ਰੂਹ ਦੀ ਖ਼ੁਰਾਕ

ਗੱਡੀ ਘੂਕਦੀ ਜਾ ਰਹੀ ਸੀ ਅਤੇ ਸਾਡਾ ਸਫ਼ਰ ਨਬੇੜੇ ਵਲ ਵਧ ਰਿਹਾ ਸੀ । 5.30 ਸ਼ਾਮ ਦੇ ਹੋਏ ਤਾਂ ਸਤਿਗੁਰੂ ਜੀ ਹਾਲ ਕਮਰੇ ਵਿਚ ਸੋਫ਼ੇ ਤੇ ਜਾ ਲੇਟੇ । ਉਹ ਆਪਣਾ ਨਿਜੀ ਨਿਤਨੇਮ ਕਰ ਰਹੇ, ਅਰਥਾਤ ਮਾਲਾ ਫੇਰਦੇ, ਸਿਮਰਨ ਕਰ ਰਹੇ ਸਨ ਕਿ ਇਸ਼ਾਰੇ ਨਾਲ ਜਲੰਧਰ ਵਾਲੇ ਸੁਖਵਿੰਦਰ ਸਿੰਘ ਪੱਪੂ ਨੂੰ ਬੁਲਵਾਕੇ ਉਸਤੋਂ ਤਬਲਾ ਸੁਣਨਾ ਸ਼ੁਰੂ ਕਰ ਦਿਤਾ । ਮੇਰਾ ਜੀ ਕਰਦਾ ਸੀ ਮੈਂ ਵੀ ਉਸਨੂੰ ਸੁਣਾਂ । ਸਤਿਗੁਰਾਂ ਇਕ ਆਦਮੀ ਭੇਜ ਮੈਨੂੰ ਵੀ ਤੁਰਤ ਬੁਲਵਾ ਲਿਆ । ਹਰਭਜਨ ਸਿੰਘ ਸਿਤਾਰ ਨੇ ਹਾਰਮੋਨੀਅਮ ਤੇ ਨਗ਼ਮਾ ਲਗਾ ਰਖਿਆ ਸੀ । ਹੌਲੀ ਹੌਲੀ ਸਾਰੇ ਹੀ ਸੈਲੂਨ ਵਾਸੀ ਪੱਪੂ ਨੂੰ ਸੁਣਨ ਵਾਸਤੇ ਅੰਦਰ ਆ ਕੇ ਬੈਠ ਗਏ । ਮੈਨੂੰ ਇਸਦਾ ਹੱਥ ਪਿੰਕੀ ਨਾਲੋਂ ਕੋਮਲ ਲਗਿਆ ।

ਫਿਰ 6 ਤੋਂ 6.30 ਤਕ ਰਾਗੀਆਂ ਨਾਲ, 'ਕਉਨ ਕੋ ਕਲੰਕ ਰਹਿਓ ਰਾਮ ਨਾਮ ਲੇਤ ਹੀ' ਏਨੇ ਸੁਰ ਤੇ ਲੈਅ ਨਾਲ ਸ਼ਬਦ ਪੜ੍ਹਿਆ ਕਿ ਤਿਹਾਈ ਤੇ ਤਿਹਾਈ ਪੌਂਦੀ

ਰਹੀ । ਭਬਤਾਲ ਵਿਚ ਤਿਹਾਈਆਂ ਦਾ ਆਪਣਾ ਹੀ ਲੁਤਫ਼ ਹੈ । ਇਸ ਮੌਕੇ ਪਿੰਕੀ ਨੇ ਤਬਲਾ ਫੜਿਆ ਹੋਇਆ ਸੀ । ਪਿੰਕੀ ਨੇ ਅਜਿਹੀ ਦਬੜ ਦੰਗ ਦਬੜ ਦੰਗ ਕੀਤੀ ਕਿ ਸਾਨੂੰ ਪੰ: ਕਿਸਨ ਮਹਾਰਾਜ ਅਸਲੋਂ ਆਪਣੇ ਗੋਡੇ ਮੁੱਢ ਹੀ ਜਾਪਿਆ ।

6.30 ਤੋਂ 7.30 ਤਕ ਪਿੰਕੀ ਦੇ ਤਬਲੇ ਨਾਲ ਸਤਿਗੁਰੂ ਜੀ ਦੀ ਤਰਬਕਾਰੀ ਚਲਦੀ ਰਹੀ । ਥੋੜੀਆਂ ਮਾਤਰਾ ਵਿਚ ਵੱਧ ਮਾਤਰਾ ਦਾ ਚਲਣ ।

## ਅਟਾਰਸੀ (ਮੱਧ ਪ੍ਰਦੇਸ਼)

ਨਿਸਚਿਤ ਸਮੇਂ ਅਨੁਸਾਰ ਸਾਡੀ ਗੱਡੀ ਨੇ 5.15 ਸ਼ਾਮੀਂ ਅਟਾਰਸੀ ਪਹੁੰਚਣਾ ਸੀ ਪਰ ਇਹ ਤਾਂ ਲੇਟ ਹੁੰਦੀ ਹੁੰਦੀ 7.30 ਵਜੇ ਪਹੁੰਚੀ । ਸ਼ਹਿਰ ਅਟਾਰਸੀ (ਮੱਧ ਪ੍ਰਦੇਸ਼) ਦੇ ਸਿੰਘ ਸੁਆਗਤ ਲਈ ਸਟੇਸ਼ਨ ਤੇ ਪਹਿਲਾਂ ਹੀ ਪਹੁੰਚੇ ਹੋਏ ਸਨ।

ਸਤਿਗੁਰੂ ਜੀ ਆਪਣੇ ਸਕੱਤਰ ਤੇ ਪੂਰਬੇ ਨੂੰ ਨਾਲ ਲੈ ਕੇ ਉਸ ਸਿੰਘ ਦੇ ਘਰ ਪਹੁੰਚੇ ਜਿਥੇ ਦੋ ਘੰਟੇ ਅਟਕਣਾ ਸੀ, ਪਰ ਜਲਦੀ ਹੀ ਵਾਪਸ ਆ ਗਏ । ਸਾਡੇ ਲਈ ਛਕਣ-ਛਕਾਣ ਵਾਸਤੇ ਪ੍ਰਸ਼ਾਦ ਪਾਣੀ ਆ ਗਿਆ । ਏਥੋਂ ਗੱਡੀ 9.15 ਵਜੇ ਰਾਤੀਂ ਨਾਗਪੁਰ ਵਾਸਤੇ ਚਲੀ ।

ਅਟਾਰਸੀ ਵਾਲੇ ਸਿੰਘਾਂ ਦੀ ਥੋੜ੍ਹ-ਚਿਰੇ ਦਰਸ਼ਨਾਂ ਨਾਲ ਤਸੱਲੀ ਨਹੀਂ ਹੋਈ । ਉਹ ਦਰਸ਼ਨ ਪਿਆਸਿਆਂ ਵਾਂਗ ਗੱਡੀ ਦੇ ਹਿੱਲਣ ਤਕ ਨਾਲ ਨਾਲ ਰਹੇ ਤੇ ਇਕ ਟਕ ਦੀਦਾਰੇ ਕਰਦੇ ਰਹੇ । 'ਮੇਰਾ ਮਨ ਲੋਚੇ ਗੁਰ ਦਰਸਨ ਤਾਈ' ਵਾਲੀ ਅਵਸਥਾ ਸੀ, ਇਨ੍ਹਾਂ ਦੀ ।

## 8 ਮਈ 1980, ਵੀਰਵਾਰ
## ਨਾਗਪੁਰ (ਮੱਧ ਪ੍ਰਦੇਸ਼)

ਆਸਾ ਦੀ ਵਾਰ ਦਾ ਕੀਰਤਨ, ਸ਼ਨਾਨ ਪਾਣੀ ਬਾਦ ਸੈਲੂਨ ਵਿਚ ਹੀ ਹੋਇਆ । ਗੱਡੀ ਭਾਵੇਂ 4.30 ਵਜੇ ਨਾਗਪੁਰ ਸਟੇਸ਼ਨ ਤੇ ਪਹੁੰਚ ਗਈ, ਪਰ ਸੈਲੂਨ ਅੰਦਰ ਕੀਰਤਨ ਜਾਰੀ ਰਿਹਾ । ਜੋ ਸਰੀਰ ਰਾਤ ਕੁਵੇਲੇ ਦੇ ਹੀ ਦਰਸ਼ਨਾਂ ਦੇ ਉਡੀਕਵਾਨ ਸਨ, ਸਵੇਰੇ ਸੈਲੂਨ ਵਿਚ ਆ ਆਸਾ ਦੀ ਵਾਰ ਸੁਣਦੇ ਰਹੇ । 6 ਵਜੇ ਵਾਰ ਦਾ ਭੋਗ ਪਾ ਕੇ ਜਾਂ ਸੈਲੂਨ 'ਚੋਂ ਬਾਹਰ ਨਿਕਲੇ ਤਾਂ ਦਿਨ ਚੜ੍ਹ ਚੁਕਾ ਸੀ ।

ਮੱਧ ਪ੍ਰਦੇਸ਼ ਲੰਘ ਆਏ ਸਾਂ । ਕਦੇ ਮੱਧ ਪ੍ਰਦੇਸ਼ ਦੀ ਰਾਜਧਾਨੀ, ਨਾਗਪੁਰ, ਸਟੇਸ਼ਨ ਕਰਕੇ ਤਾਂ ਬੜੀ ਸੁੰਦਰ ਸੀ ਪਰ ਜਦੋਂ ਅਸੀਂ ਸਤਿਗੁਰੂ ਜੀ ਦੀ ਸੇਵਾ ਵਿਚ ਰਹਿੰਦਿਆਂ ਟੈਂਪੂ, ਜੀਪ ਅਤੇ ਕਾਰ ਦੁਆਰਾ ਕਾਮਠੀ ਰੋਡ ਤੇ ਸਥਿਤ ਸ. ਪਿਆਰਾ ਸਿੰਘ ਦੇ ਘਰ ਪੁਜੇ ਤਾਂ ਨਾਗਪੁਰ ਗਰੀਬ ਬਸਤੀਆਂ ਦਾ ਖਿਲਰਵਾਂ ਜਿਹਾ ਸ਼ਹਿਰ ਹੀ ਲਗਿਆ ।

6 30 ਵਜੇ ਅਸੀਂ ਸ਼ਾਮਿਆਨਾ ਲਗੇ ਸਥਾਨ ਤੇ ਪਹੁੰਚ ਗਏ । ਸ. ਪਿਆਰਾ ਸਿੰਘ ਨੇ ਸਤਿਗੁਰੂ ਜੀ ਤੇ ਨਾਲ ਦੇ ਜਥੇ ਦੀ ਰਿਹਾਇਸ਼ ਲਈ ਆਪਣਾ ਘਰ ਖਾਲੀ ਕਰ ਛੱਡਿਆ ਹੋਇਆ ਸੀ । ਲਾਂਗਰੀ ਸਿੰਘ ਲੰਗਰ ਦੀ ਤਿਆਰੀ ਵਿਚ ਜੁਟੇ ਹੋਏ ਸਨ ।

### ਚਰਨ ਪਾਉ ਕਾਰਜ ਕਰਮ

ਸਤਿਗੁਰੂ ਜੀ ਨੇ ਸੰਤ ਤਰਸੇਮ ਸਿੰਘ ਦੇ ਦੱਸੇ ਪ੍ਰੋਗਰਾਮ ਅਨੁਸਾਰ ਜਾਂਦਿਆਂ ਹੀ ਚਰਨ ਪਾਉਣ ਦਾ ਮਨ ਬਣਾ ਲਿਆ। ਇਕ ਕਾਰ ਤੇ ਇਕ ਜੀਪ ਇਸ ਮਨੋਰਥ ਲਈ ਤਿਆਰ ਹੋ ਗਏ। ਸੰਤ ਆਲਾ ਸਿੰਘ ਦਾ ਏਥੇ ਨਾ ਹੋਣਾ ਰੜਕਦਾ ਸੀ ਪਰ ਉਨ੍ਹਾਂ ਦੇ ਸਪੁਤਰ ਸ. ਸੇਵਾ ਸਿੰਘ ਅਤੇ ਨੂੰਹ ਨੇ ਵਾਹ ਲਗਦਿਆਂ ਸਾਰੇ ਕਾਰਜ ਕਰਮਾਂ ਵਿਚ ਪਹਿਲਕਦਮੀ ਲੈ ਕੇ ਪਿਤਾ ਦੀ ਯਾਦ ਨੂੰ ਸੁਖਾਵਿਆਂ ਬਣਾ ਦਿਤਾ। ਏਥੇ ਸ. ਮਹਿੰਦਰ ਸਿੰਘ-ਪਰਮ ਜੀਤ ਸਿੰਘ ਹੋਰੀਂ ਵੀ ਸਾਂਝੇ ਕੰਮਾਂ ਵਿਚ ਦਿਲਚਸਪੀ ਲੈਂਦੇ ਰਹੇ। ਸ. ਪਿਆਰਾ ਸਿੰਘ ਤੇ ਉਪਰ ਦੱਸੇ ਸਰੀਰ ਸਤਿਗੁਰੂ ਜੀ ਨਾਲ 'ਚਰਨ ਪਾਉਣ' ਵਿਚ ਸਹਾਇਕ ਹੋਏ।

ਹੇਠ ਲਿਖੇ ਸਰੀਰਾਂ ਦੇ ਘਰੀਂ ਸਤਿਗੁਰੂ ਜੀ ਨੇ ਦਰਸ਼ਨ ਦੇਣ ਦੀ ਕਿਰਪਾ ਕੀਤੀ :

1. ਸੰਤ ਕਰਤਾਰ ਸਿੰਘ (75)-ਬੀਬੀ ਸਵਰਨ ਕੌਰ (70)
   ਇਹ ਪਿਛੋਂ ਸਿਆਲਕੋਟ ਤੋਂ ਹਨ ਅਤੇ 32 ਸਾਲ ਤੋਂ ਨਾਗਪੁਰ ਨਿਵਾਸੀ ਹਨ।
   ਲੜਕੇ : ਸ. ਮਹਿੰਦਰ ਸਿੰਘ (42)-ਬੀਬੀ ਨਿਰਮਲ ਕੌਰ (ਪਟਨਾ)
   ਸ. ਇੰਦਰ ਜੀਤ ਸਿੰਘ (34)-ਬੀਬੀ ਦਲਜੀਤ ਕੌਰ (ਬੈਂਕੋਕ)
   ਲੜਕੀਆਂ : ਕੈਲਾਸ਼ ਰਾਣੀ-ਸ. ਗੁਰਬਖਸ਼ ਸਿੰਘ, ਨਾਗਪੁਰ।
2. ਸੰਤ ਆਲਾ ਸਿੰਘ-ਬੀਬੀ ਪਿਆਰ ਕੌਰ
   ਲੜਕਾ : ਜਸਬੀਰ ਸਿੰਘ (22)
   ਲੜਕੀ : ਹਰਦੀਪ ਕੌਰ
3. ਸ. ਸੇਵਾ ਸਿੰਘ (45)-ਬੀਬੀ ਭਗਵੰਤ ਕੌਰ (35) ਬਿਲਾਸ ਸ਼ਹਿਰ
   ਲੜਕੇ : ਬਲਬੀਰ ਸਿੰਘ (14), ਦਲਜੀਤ ਸਿੰਘ (8),
   ਜਗਜੀਤ ਸਿੰਘ (6)
   ਲੜਕੀ : ਕਿਰਨ ਜੀਤ ਕੌਰ (8 ਮਹੀਨੇ ਦੀ)
4. ਸ. ਅਮਰ ਸਿੰਘ ਬਾਠਾਂ ਵਾਲਾ-ਸੁਪਤਨੀ ਸੁਰਗਵਾਸ,
   ਲੜਕਾ : ਜਸਵੰਤ ਸਿੰਘ
   ਲੜਕੀਆਂ : ਸੁਰਜੀਤ ਕੌਰ (ਦਿੱਲੀ ਵਿਆਹੀ)
   ਉੱਤਮ ਕੌਰ
5. ਸੰਤ ਪਿਆਰਾ ਸਿੰਘ (60)-ਬੀਬੀ ਜਸਵੰਤ ਕੌਰ (55)
   ਲੜਕੇ : ਸ. ਜਗਜੀਤ ਸਿੰਘ (32)-ਬੀਬੀ ਸੁਰਿੰਦਰ ਕੌਰ, ਨਾਗਪੁਰ
   ਸ. ਜਰਨੈਲ ਸਿੰਘ (26)-ਬੀਬੀ ਕੁਲਵੰਤ ਕੌਰ
   ਬਲਬੀਰ ਸਿੰਘ (18)

ਲੜਕੀਆਂ : ਬੀਬੀ ਹਰਬੰਸ ਕੌਰ (34)-ਸ. ਗੁਰਬਖਸ਼ ਸਿੰਘ ਕੀਰਤੀ ਨਗਰ, ਦਿੱਲੀ
ਬੀਬੀ ਰਣਜੀਤ ਕੌਰ (24) ਸ. ਗੁਰਦਿਆਲ ਸਿੰਘ ਫਰੀਦਾਬਾਦ
ਬਲਬੀਰ ਕੌਰ (17), ਮਨਜੀਤ ਕੌਰ (13)

6. ਸ. ਸੁਰਿੰਦਰ ਸਿੰਘ-ਬੀਬੀ ਸਵਰਨ ਕੌਰ
7. ਸ. ਗੁਰਬਖਸ਼ ਸਿੰਘ ਦਾ ਘਰ ਪਰਵਾਰ
8. ਸ. ਜਸਵੰਤ ਸਿੰਘ (ਲੱਕ ਤੋਂ ਹੇਠਲਾ ਧੜ ਬੇਜਾਨ) ਨੂੰ ਸੱਚੇ ਪਾਤਸ਼ਾਹ ਆਪ ਮਿਲਣ ਗਏ, ਕਿਉਂਕਿ 16 ਸਾਲ ਪਹਿਲਾਂ ਜਦੋਂ ਆਪ ਨਾਗਪੁਰ ਪਧਾਰੇ ਸਨ ਸ. ਜਸਵੰਤ ਸਿੰਘ ਨੂੰ ਸੱਟ ਲਗਿਆਂ ਦੋ ਸਾਲ ਹੋ ਗਏ ਸਨ। ਉਸਦੀ ਜੁਆਨੀ ਤੇ ਦਿੰਜ ਕਸੂਤੀ ਸੱਟ ਵੇਖ ਕੇ ਆਪ ਬੜੇ ਤਰਸਵਾਨ ਹੋਏ ਸਨ। ਇਹ ਸਿੰਘ ਨਾਮਧਾਰੀ ਨਹੀਂ। ਇਹਦਾ ਪਤਾ ਕਰ ਕੇ ਜਾ ਕੇ ਦਰਸ਼ਨ ਦਿਤੇ। ਸਿੰਘ ਬਲਿਹਾਰ ਹੋ ਗਿਆ : ਮੈਂ ਗਰੀਬ ਦਾ ਏਨਾ ਧਿਆਨ ਰੱਖਿਆ ਨੇ ! ਧੰਨ ਨੇ !!
9. ਸ੍ਰੀ ਜੈਰਾਮ ਦੇ ਘਰ ਚਰਨ ਪਾਏ।
ਜੈ ਰਾਮ ਦੇ ਘਰੋਂ ਬੀਬੀ ਨੇ ਅਰਜ਼ ਕੀਤੀ, ਵਡੀ ਨੂੰਹ ਅਫਲ ਜਾਂਦੀ ਹੈ, ਕਿਰਪਾ ਕਰੋ। ਸਾਰੇ ਪਰਵਾਰ ਨੂੰ ਭਜਨ ਦਸ ਕੇ, ਨੂੰਹ ਨੂੰ 2½ ਮਾਲਾ ਪੱਕੀਆਂ ਫੇਰ, ਇਕ ਭਗਉਤੀ ਦੀ ਰੋਜ਼ਾਨਾ, ਅਰਦਾਸ ਕਰਨ ਲਈ ਸਮਝਾਇਆ।
10. ਸ. ਸੇਵਾ ਸਿੰਘ-ਬੀਬੀ ਭਗਵੰਤ ਕੌਰ ਨੇ ਆਪਣੇ ਆਰੇ ਉਤੇ ਚਰਨ ਪੁਆਏ। ਬੇਨਤੀ ਕੀਤੀ : ਸੱਚੇ ਪਾਤਸ਼ਾਹ ! ਪੈਸੇ ਬੇਅੰਤ ਆਉਂਦੇ ਹਨ ਪਰ ਟਿਕਦਾ ਕੋਈ ਨਹੀਂ। ਸਤਿਗੁਰੂ ਜੀ ਨੇ ਮਾਲਾ ਫੇਰਕੇ ਅਰਦਾਸ ਕਰਨ ਦਾ ਆਦੇਸ਼ ਦਿਤਾ।
11. ਸ. ਇੰਦਰਜੀਤ ਸਿੰਘ ਨੇ ਰੇਡੀਓ ਦੁਕਾਨ ਤੇ ਚਰਨ ਪੁਆ ਕੇ ਕਾਰੋਬਾਰ ਦੇ ਵਾਧੇ ਦੀ ਬੇਨਤੀ ਕੀਤੀ। ਸਤਿਗੁਰੂ ਜੀ ਨੇ ਭਜਨ ਭਗਉਤੀਆਂ ਦੀ ਮਾਲਾ ਫੇਰ ਅਰਦਾਸ ਕਰਨ ਲਈ ਕਿਹਾ।
12. ਸੰਤ ਕਰਤਾਰ ਸਿੰਘ ਦੇ ਘਰ ਚਰਨ ਪਾਏ ਤਾਂ ਉਹ ਬਜ਼ੁਰਗ ਪਿਸ਼ਾਬ ਨਾਲੀ ਲੁਆ, ਅਗੇ ਬੋਤਲ ਨਾਲ ਜੋੜ, ਬਹੁਤ ਹੀ ਮਾਂਦੀ ਹਾਲਤ ਵਿਚ ਪਿਆ ਸੀ। ਸਤਿਗੁਰਾਂ ਦਰਸ਼ਨ ਦਿਤੇ ਤਾਂ ਅੱਖਾਂ ਭਰ ਆਈਆਂ। ਝੁਕਿਆ ਨਹੀਂ ਸੀ ਜਾਂਦਾ। ਸਤਿਗੁਰਾਂ ਚਰਨ ਉੱਚੇ ਕਰ ਮੱਥਾ ਟਿਕਵਾਇਆ। ਸਿੰਘ ਨੂੰ ਹੌਂਸਲਾ ਦਿਤਾ।

## ਮੁੜ ਸੈਲੂਨ ਵਿਚ

10.30 ਤਕ ਚਰਨ ਪਾਉਣ ਵਲੋਂ ਵਿਹਲੇ ਹੋ, ਡੇਰੇ ਆ ਇਸ਼ਨਾਨ ਪਾਣੀ ਕਰ ਪ੍ਰਸ਼ਾਦ ਛਕਿਆ ਅਤੇ 12 ਵਜੇ ਦੁਪਹਿਰੇ ਸਟੇਸ਼ਨ ਤੇ ਸੈਲੂਨ ਵਿਚ ਜਾ ਬਿਰਾਜ ਗਏ। ਹੌਲੀ ਹੌਲੀ ਸਾਰੀਆਂ ਸਵਾਰੀਆਂ ਤੇਜ਼ ਗਰਮੀ ਤੇ ਲੂਅ ਤੋਂ ਬਚਣ ਲਈ ਵਾਪਸ ਸੈਲੂਨ ਵਿਚ ਆ ਗਈਆਂ।

ਏਥੇ 3.30 ਤੋਂ 4 ਵਜੇ ਤਕ ਸੁਖਵਿੰਦਰ ਸਿੰਘ ਪੱਪੂ ਤੋਂ ਸਤਿਗੁਰੂ ਜੀ ਨੇ ਤਬਲਾ ਸੁਣਿਆ। ਇਹ ਸੁਣਵਾਈ ਸਤਿਗੁਰਾਂ ਦੇ ਆਪਣੇ ਕਮਰੇ ਵਿਚ ਹੀ ਹੋਈ।

ਨਾਗਪੁਰ ਵਿਚ ਲਾਂਗਰੀ ਸਨ : ਸੰਤ ਪਾਲਾ ਸਿੰਘ, ਸੰਤ ਲੱਖਾ ਸਿੰਘ, ਸੰਤ ਪ੍ਰੀਤਮ ਸਿੰਘ । ਸੰਤ ਨਿਸ਼ਾਨ ਸਿੰਘ ਗੁਰਨਾਮ ਸਿੰਘ ਲਾਂਗਰੀ, ਜਥੇਦਾਰ ਸੂਬਾ ਸੇਵਾ ਸਿੰਘ ਜੀ ਜਗਾਧਰੀ ਅਤੇ ਮੁਖਤਿਆਰ ਸਿੰਘ ਢੂਲਕਈਏ ਨੂੰ ਅੱਜ ਹੀ ਅਟਾਰਸੀ ਭੇਜ ਦਿਤਾ ਗਿਆ ਤਾਕਿ ਚਾਰ ਦਿਨ ਦੀਵਾਨ ਲਾਉਣ ਤੇ ਟਿਕ ਕੇ ਰਹਿਣ ।

ਨਾਗਪੁਰ ਦੇ ਪਿਆਰਾ ਸਿੰਘ ਪਰਵਾਰ ਨੇ ਸਤਿਗੁਰੂ ਜੀ ਤੇ ਨਾਲ ਗਏ ਜਥੇ ਦੀ ਹੱਸ ਹੱਸ ਤੇ ਭੱਜ ਭੱਜ ਸੇਵਾ ਕੀਤੀ । ਪਿਆਰਾ ਸਿੰਘ ਜੀ ਦੀ ਪੁਤਰੀ ਨੇ ਅੱਧਾ ਦਿਨ ਕਪੜੇ ਪ੍ਰੈਸ ਕੀਤੇ ਪਰ ਪ੍ਰੇਮ ਤੇ ਸ਼ੌਕ ਨਾਲ ਹੀ ਸੇਵਾ ਕੀਤੀ । ਗੱਲ : 'ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰੂ ਕਾ ਮਨ ਮੰਨੇ ।' ਵਾਲੀ ਸੀ ।

## 1000/- ਵਿਚੋਂ ਕੇਵਲ 100/-

ਮੈਨੂੰ ਜਦੋਂ ਸੈਲੂਨ ਵਿਚ ਜਾ ਸਤਿਗੁਰਾਂ ਦੇ ਦਰਸ਼ਨਾਂ ਦਾ ਅਵਸਰ ਮਿਲਿਆ ਤਾਂ ਆਪ ਨੇ ਹੋਰ ਬਚਨ ਬਿਲਾਸ ਬਿਨਾ ਇਹ ਵੀ ਦੱਸਿਆ : ਮੇਲਾ ਸਿੰਘ (ਜੱਬਲਪੁਰ) ਨੂੰ ਕੱਲ੍ਹ ਜਦੋਂ ਉਸਦੇ ਘਰੇਗੇ ਹਾਲਾਤ ਪੁਛੇ ਤਾਂ ਮਾਲੂਮ ਹੋਇਆ ਕਿ ਉਹ ਅੱਜ ਕੱਲ੍ਹ ਬੇਕਾਰ ਹੀ ਹੈ ਅਤੇ ਪਿਛਲੇ ਤਿੰਨ ਸਾਲ ਤੋਂ ਠੇਕੇਦਾਰੀ 'ਚੋਂ ਕਮਾਈ ਜਮਾਂ ਪੂੰਜੀ ਨੂੰ ਹੀ ਵਰਤਦਾ ਆ ਰਿਹਾ ਹੈ । ਉਸਦੀ ਆਗਿਆਕਾਰਤਾ ਦਾ ਹਾਲ ਇਹ ਹੈ ਕਿ ਜਦੋਂ ਸੰਤੂਰ ਸਿਖਵਾਣ ਲਈ ਉਹਦੇ ਵੱਡੇ ਲੜਕੇ ਨੂੰ ਮੰਗਿਆ ਤਾਂ ਉਸ ਖਿੜੇ ਮੱਥੇ ਪਰਵਾਨ ਕੀਤਾ । ਅੱਜ ਉਸਨੇ ਮੱਥਾ ਟੇਕਣ ਲਗਿਆਂ ਚੋਖੇ ਨੋਟ ਭੇਟਾ ਧਰੇ । ਪੂਰਬੇ ਨੂੰ ਪੁਛਣ ਤੋਂ ਪਤਾ ਲਗਾ ।100/- ਭੇਟਾ ਧਰਿਆ ਸੂ, ਤਾਂ ਕੇਵਲ 100/- ਰਖ ਬਾਕੀ ਦੇ ਉਸਨੂੰ ਮੋੜ ਦਿਤੇ । ਅਜਿਹੇ ਸਿੱਖਾਂ ਨੂੰ ਤਾਂ, ਜੋ ਕੁਝ ਵੀ ਕੋਲ ਹੋਵੇ, ਦੇਣ ਨੂੰ ਜੀ ਕਰਦਾ ਹੈ । ਹੁਣ ਮੇਲਾ ਸਿੰਘ ਵਾਸਤੇ ਕਾਰੋਬਾਰ ਦਾ ਫ਼ਿਕਰ ਵੀ ਕਰਨਾ ਹੈ ।

## ਸ. ਪਿਆਰਾ ਸਿੰਘ ਦੇ ਘਰ

ਫਿਲਹਾਲ ਨਾਗਪੁਰ ਦੇ ਨਾਮਧਾਰੀਆਂ 'ਚੋਂ ਸ. ਪਿਆਰਾ ਸਿੰਘ ਆਰਥਕ ਤੌਰ ਤੇ ਵਧੇਰੇ ਮਜ਼ਬੂਤ ਲਗਦਾ ਹੈ । ਉਸਨੂੰ ਖਰਚ ਕਰਦਿਆਂ ਵੀ ਖੁਸ਼ੀ ਹੁੰਦੀ ਹੈ । ਇਹ ਏਥੇ ਟ੍ਰੱਕਾਂ ਬਸਾਂ ਦੀਆਂ ਬਾਡੀਆਂ ਬਣਾਂਦੇ ਹਨ । ਘਰ ਦੇ ਨਾਲ ਹੀ ਕੰਮ ਕਾਰ ਦੀ ਵਰਕਸ਼ਾਪ ਹੈ । ਬੁੱਧ ਨਗਰ, ਕਾਮਠ ਰੋਡ ਤੇ । ਇਸ ਸਜਣ ਦਾ ਘਰ ਬਾਹਰ ਵਾਰ ਜਿਹਾ ਹੀ ਹੈ !

ਸ੍ਰੀ ਸਤਿਗੁਰੂ ਜੀ ਜਥੇ ਸਮੇਤ 5.30 ਇਸੇ ਮੇਲੇ ਵਾਲੇ ਘਰ ਆ ਗਏ ਜਿਥੇ ਨਾਲ ਹੀ ਚਾਨਣੀਆਂ ਕਨਾਤਾਂ ਦਾ ਸਜਿਆ ਪੰਡਾਲ ਸੀ । ਸਾਧ ਸੰਗਤ ਨਾਲ ਮਿਲ ਕੇ ਇਕ ਘੰਟਾ ਨਾਮ ਸਿਮਰਨ ਕੀਤਾ ਤੇ ਫਿਰ ਇਕ ਘੰਟਾ ਰਾਗੀਆਂ ਦਾ ਕੀਰਤਨ ਹੋਇਆ । ਉਪ੍ਰੰਤ ਪੰ: ਗੋਪਾਲ ਸਿੰਘ ਜੀ ਨੇ ਹੱਲੇ ਦਾ ਦੀਵਾਨ 'ਸਤਿਗੁਰੂ ਦੀ ਵਡਿਆਈ' ਦੇ ਵਿਸ਼ੇ ਉਤੇ ਸਜਾਇਆ । 20 ਇਸਤਰੀ ਪੁਰਸ਼ਾਂ ਨੇ ਭਜਨ ਪੁਛ ਨਾਮਧਾਰੀ ਜੀਵਨ ਢੰਗ ਪਰਵਾਨ ਕੀਤਾ ।

ਰਾਤੀਂ ਸੈਲੂਨ ਯਾਤਰੀ ਆਪਣੇ ਬਿਸਤਰਿਆਂ ਵਿਚ ਵਾਪਸ ਆ ਕੇ ਸਟੇਸ਼ਨ ਤੇ ਹੀ ਬਿਰਾਜੇ ।

**9 ਮਈ 1980, ਸ਼ੁਕਰਵਾਰ**
**ਨਾਗਪੁਰ (ਮੱਧ ਪ੍ਰਦੇਸ਼)**

ਸਵੇਰੇ ਸਦਾ ਵਾਂਗ, ਆਸਾ ਦੀ ਵਾਰ ਦਾ ਕੀਰਤਨ, ਮੇਲੇ ਵਾਲੇ ਘਰ ਹੋਇਆ ਜਿਥੇ ਸਤਿਗੁਰੂ ਜੀ ਨੇ ਸੰਗਤ ਨੂੰ ਦਰਸ਼ਨ ਦਿਤੇ ।

6.15 ਤੇ ਮੈਂ ਮੇਲੇ ਵਾਲੇ ਘਰ ਗਿਆ ਤਾਂ ਪੰਡਾਲ ਵਿਚ ਜਥੇਦਾਰ ਗੁਰਬਚਨ ਸਿੰਘ ਸੰਤ ਨਗਰੀਆ, ਹੱਲੇ ਦਾ ਦੀਵਾਂਨ ਸਜਾਈ, ਸਰੋਤਿਆਂ ਨੂੰ ਨਿਹਾਲ ਕਰ ਰਿਹਾ ਸੀ ।

ਘਰ ਦੇ ਪਿਛਵਾੜੇ ਸਤਿਗੁਰੂ ਜੀ ਇਕ ਆਰਾਮ ਕੁਰਸੀ ਤੇ ਬੈਠੇ ਸ. ਪਿਆਰਾ ਸਿੰਘ ਦੇ ਸਾਰੇ ਜੀਆਂ ਨੂੰ ਬੁਲਾ ਕੇ ਉਨ੍ਹਾਂ ਦੀ ਨਾਮਧਾਰੀ ਅਸੂਲਾਂ ਪ੍ਰਤੀ ਪ੍ਰਪਕਤਾ ਦਾ ਪਤਾ ਲਾ ਰਹੇ, ਤੇ ਕਮਜ਼ੋਰੀਆਂ ਵਲ ਇੰਗਤ ਕਰ ਰਹੇ ਸਨ । ਸਿੱਧੀਆਂ ਦਸਤਾਰਾਂ ਰੱਖਣ, ਸਫੈਦ ਬਸਤਰ ਪਹਿਨਣ, ਸਿਨਮਾ ਨਾ ਵੇਖਣ, ਇਕ ਘੰਟਾ ਰੋਜ਼ਾਨਾ ਜ਼ਰੂਰੀ ਨਾਮ ਸਿਮਰਨ ਕਰਨ ਅਤੇ ਵਿਆਹ ਸ਼ਾਦੀਆਂ ਨਾਮਧਾਰੀਆਂ ਵਿਚ ਹੀ ਕਰਨ ਲਈ ਪ੍ਰੇਰਿਆ ਗਿਆ ।

ਏਥੇ ਬੈਠਿਆਂ ਹੀ ਸ. ਸਵਰਨ ਸਿੰਘ (ਗੱਜੂ ਗਾਜੀ, ਜਿ: ਗੁਰਦਾਸਪੁਰ) ਦਰਸ਼ਨਾਂ ਵਾਸਤੇ ਆਇਆ । ਸਤਿਗੁਰੂ ਜੀ ਨੇ ਮਾਸ ਸ਼ਰਾਬ ਤਿਆਗਣ ਦਾ ਉਪਦੇਸ਼ ਦਿਤਾ ਤੇ ਪੂਰਬੇ ਤੋਂ ਭਜਨ ਦਿਵਾਇਆ । ਸਿਖ ਨੂੰ ਗਾਡੀ ਰਾਹ ਚਲਾਇਆ ।

### ਇੱਕੋ ਸੱਟ ਨਾਲ

ਮੈਨੂੰ ਸਤਿਗੁਰੂ ਜੀ ਨੇ ਦੱਸਿਆ ਕਿ ਮਿ: ਹਰਦਿਤ ਸਿੰਘ ਸੁਕੇਤ (ਹਿਮਾਚਲ) ਵਾਲਿਆਂ ਦਾ ਪਿਤਾ ਅਜਿਹਾ ਕਾਰੀਗਰ ਸੀ ਕਿ ਆਰੇ ਨੂੰ ਇਕੋ ਸੱਟ ਲਗਾ ਕੇ ਉਸਦਾ ਫਰਕ ਕੱਢ ਦਿੰਦਾ ਸੀ ।

ਸਤਿਗਰੂ ਜੀ ਨੇ ਕੋਲ ਬੈਠ ਕੇ, ਜਥੇਦਾਰ ਗੁਰਬਚਨ ਸਿੰਘ ਜੀ ਦਾ ਦੀਵਾਨ, ਸੰਗਤ ਨੂੰ ਦਰਸ਼ਨ ਦਿੰਦਿਆਂ ਸੁਣਿਆ । ਦੀਵਾਨ ਤੋਂ ਪਿਛੋਂ ਸਾਰੇ ਸਿੰਘਾਂ ਨੂੰ ਸਤਿਗੁਰੂ ਜੀ ਨੇ ਉਪਦੇਸ਼ ਦਿਤਾ ਕਿ ਗੁਰਬਾਣੀ ਦੇ ਧਾਰਨੀ ਹੋਕੇ ਨਾਮਧਾਰੀ ਅਸੂਲਾਂ ਤੇ ਪਹਿਰਾ ਦੇਣ ! ਇਕ ਘੰਟਾ ਸਾਰੇ ਪਰਵਾਰ ਘਰੋ ਘਰੀ ਭਜਨ ਜ਼ਰੂਰ ਕਰਨ ਪਰ ਹਫਤੇ ਪਿਛੋਂ ਸਾਰੇ ਮਿਲਕੇ ਇਕ ਘਰ ਭਜਨ ਕਰਿਆ ਕਰਨ । ਹੌਲੀ ਹੌਲੀ ਰੋਜ਼ਾਨਾ ਮਿਲ ਕੇ ਨਾਮ ਸਿਮਰਨ ਦੀ ਆਦਤ ਪਾਈ ਜਾਵੇ ।

### ਚਰਨ ਪਾਉਣੇ

9.00 ਵਜੇ ਤਾਂ ਕੁਝ ਪ੍ਰਾਰਥੀਆਂ ਦੇ ਘਰੀਂ ਚਰਨ ਪਾਉਣ ਦਾ ਪ੍ਰੋਗਰਾਮ ਸ਼ੁਰੂ ਹੋਇਆ । ਦੋ ਤਿੰਨ ਗੱਡੀਆਂ ਅੱਗੜ ਪਿੱਛੜ ਚਲਣ ਲਗੀਆਂ । ਸਤਿਗੁਰੂ ਜੀ ਨਿਜੀ

ਸੇਵਕਾਂ ਨਾਲ ਦਰਸ਼ਨ ਯਾਚਕਾਂ ਦੇ ਘਰੀਂ ਚਰਨ ਪਾਉਂਦੇ, ਪਰਵਾਰਕ ਜਾਣ ਪਛਾਣ ਲੈਂਦੇ, ਭਜਨ ਸਿਮਰਨ ਆਦਿ ਸ਼ੁਭ ਗੁਣਾਂ ਦਾ ਉਪਦੇਸ਼ ਦਿੰਦੇ। ਘਰ ਵਾਲੇ ਪਤਾਸਿਆਂ ਜਾਂ ਬਾਦਾਮਾਂ ਦੇ ਥਾਲ ਵਿਚ ਨਕਦ ਨਾਵਾਂ ਰਖ ਮੱਥਾ ਟੇਕਦੇ।

1. ਸ. ਸੇਵਾ ਸਿੰਘ ਸੰਤ ਆਲਾ ਸਿੰਘ ਦਾ ਲੜਕਾ ਅਗਵਾਈ ਕਰ ਰਿਹਾ ਸੀ। ਉਹ ਪਹਿਲਾਂ ਸ. ਗੁਲਜ਼ਾਰ ਸਿੰਘ ਕੇ ਘਰ ਲੈ ਗਿਆ। ਦੋ ਇਹਾਤਿਆਂ ਦਾ ਘਰ, ਵਿਚ ਖੂਹੀ। ਸ. ਗੁਲਜ਼ਾਰ ਸਿੰਘ ਕਿਸੇ ਤਾਰੀਖ਼ ਬਾਰੇ ਹੈਦਰਾਬਾਦ ਗਿਆ ਹੋਇਆ ਸੀ। ਪਰ ਉਸ ਦੇ ਗੁਰੂ ਚਰਨਾਂ ਨਾਲ ਪ੍ਰੇਮ ਦੀ ਗਾਥਾ ਹਰ ਕਿਸੇ ਨੇ ਕਹੀ। ਉਸ ਦੀ ਪਤਨੀ ਨੇ ਭਟਾ ਪੂਜਾ ਧਰ ਖੁਸ਼ੀਆਂ ਪ੍ਰਾਪਤ ਕੀਤੀਆਂ। ਸਤਿਗੁਰਾਂ ਬੀਬੀ ਨੂੰ ਪੁੱਛਿਆ : ਸਾਨੂੰ ਦੱਸੋ ਕੱਦੀ ਮੱਦਦ ਕਰਨ ਵਾਲੀ ਹੋਵੇ।

   ਸ. ਗੁਲਜ਼ਾਰ ਸਿੰਘ (ਟਰੱਕ ਮਾਲਕ)-ਬੀਬੀ ਬਾਲ ਕੌਰ
   5 ਲੜਕੇ, 5 ਲੜਕੀਆਂ।

2. ਸ੍ਰੀ ਸ਼ੰਕਰ ਲਾਲ ਆਪਣੀ ਗੱਡੀ ਲੈ ਕੇ ਆਇਆ ਹੋਇਆ ਸੀ। ਉਹ ਆਪਣੇ ਉਸਾਰੀ ਅਧੀਨ ਘਰ ਵਿਚ ਲੈ ਗਿਆ। ਅਤੇ ਬਲਿਹਾਰ ਹੋਇਆ-ਹੋਇਆ ਫੇਰ ਆਪਣੀ ਰਿਹਾਇਸ਼ ਤੇ ਲੈ ਗਿਆ। ਹਿੰਦੂ ਪਰਵਾਰ ਦੇ ਪ੍ਰੇਮ ਦਾ ਕੋਈ ਪਾਰਾਵਾਰ ਨਹੀਂ ਸੀ।
3. ਸੰਤ ਕਰਤਾਰ ਸਿੰਘ ਕੇ ਘਰ ਦੋਬਾਰਾ ਚਰਨ ਪਾਏ। ਬੀਮਾਰ ਸਰੀਰ ਬਹੁਤ ਜਤਨ ਨਾਲ ਮੰਜੇ ਤੋਂ ਹੇਠਾਂ ਉਤਰਿਆ। ਨਮਸਕਾਰ ਕਰਦਿਆਂ ਰੋ ਪਿਆ। ਵਿਚਾਰਾ ਕਿਨ੍ਹਾਂ ਜ਼ਹਿਮਤਾਂ ਦਾ ਸ਼ਿਕਾਰ ਹੋਇਆ ਪਿਆ ਸੀ। ਸਤਿਗੁਰੂ ਜੀ ਨੇ ਸਿਖ ਨੂੰ ਪਿਆਰ ਅਤੇ ਧੀਰਜ ਦਿਤਾ।
4. ਸੰਤ ਅਮਰ ਸਿੰਘ ਬਾਠਾਂ ਵਾਲੇ ਨੂੰ ਨਿਵਾਜਿਆ। ਬਿਰਧ ਸਰੀਰ ਹੈ। ਦੋ ਲੜਕੀਆਂ ਹਨ ਵਿਆਹੁਣ ਯੋਗ। ਕਾਰੋਬਾਰ ਹੈ ਕੋਈ ਨਹੀਂ। ਸਤਿਗੁਰੂ ਜੀ ਨੇ ਖਜ਼ਾਨਚੀ ਨੂੰ ਕਹਿਕੇ 165/- ਦਿਵਾਏ। ਅਤੇ ਇਕ ਲੜਕੀ ਨੂੰ ਲੜਕੀਆਂ ਦੇ ਵਿਦਿਅਕ ਸਮੇਲਨ ਸਮੇਂ ਭੈਣੀ ਸਾਹਿਬ ਪਹੁੰਚਣ ਲਈ ਪੱਕੀ ਕੀਤੀ। ਇਹ 15 ਤੋਂ 20 ਜੂਨ ਤਕ ਹੋਣਾ ਹੈ।

ਅੱਜ ਸਾਡੇ ਏਥੋਂ ਚੱਲਣ ਦਾ ਦਿਨ ਹੈ। ਕਿਸੇ ਮੌਕੇ ਵੀ ਚੱਲਿਆ ਜਾ ਸਕਦਾ ਸੀ। ਚਰਨ ਪਾਉਣ ਉਪ੍ਰੰਤ, ਇਸ਼ਨਾਨ ਕਰ, ਪ੍ਰਸ਼ਾਦ ਛਕ, ਸੱਚੇ ਪਾਤਸ਼ਾਹ ਤਾਂ ਸ. ਪਿਆਰਾ ਸਿੰਘ ਪਰਵਾਰ ਤੇ ਸੰਗਤ ਤੋਂ ਵਿਦਾ ਲੈ ਸੈਲੂਨ ਵਿਚ ਆਰਾਮ ਕਰਨ ਹਿਤ ਪਧਾਰੇ। ਡੇਢ ਕੁ ਵਜੇ ਤਕ ਅਸੀਂ ਸਾਰੇ ਵੀ ਸੈਲੂਨ ਸੁਖ ਮਾਣਨ ਲਈ ਪਹੁੰਚ ਗਏ।

## ਸ. ਸੁਰਜੀਤ ਸਿੰਘ ਕੇ ਘਰ

ਤਿੱਖੜ ਦੁਪਹਿਰ, ਬੇਓੜਕੀ ਗਰਮੀ ਅਤੇ ਜ਼ਬਰਦਸਤ ਲੂਅ। ਅੱਜ ਦੁਪਹਿਰੇ ਹੀ ਫੋਨ ਤੇ ਲੁਧਿਆਣਿਓਂ ਸੰਤ ਸੁਰਿੰਦਰ ਸਿੰਘ ਲਾਇਲ ਨੇ ਬੇਨਤੀ ਕੀਤੀ ਸੀ ਕਿ ਨਾਗਪੁਰ ਵਿਚ ਇਕ ਸ. ਸੁਰਜੀਤ ਸਿੰਘ ਹਨ, ਜੁ ਉਸ ਦੇ ਰਿਸ਼ਤੇਦਾਰ ਵੀ ਹਨ ਤੇ

ਗ੍ਰਾਹਕ ਵੀ, ਉਨ੍ਹਾਂ ਦੇ ਘਰ ਜ਼ਰੂਰ ਦਰਸ਼ਨ ਦਿਤੇ ਜਾਣ।

ਸ. ਸੁਰਜੀਤ ਸਿੰਘ ਨੂੰ ਵੀ ਜਦੋਂ ਸਤਿਗੁਰੂ ਜੀ ਦੇ ਨਾਗਪੁਰ ਹੋਣ ਦਾ ਪਤਾ ਲਗਾ ਤਾਂ ਲਭਦਾ-ਲਭਾਂਦਾ ਸੈਲੂਨ ਵਿਚ ਹੀ ਪਹੁੰਚ ਗਿਆ। ਸੁਰਜੀਤ ਸਿੰਘ ਦਾ ਪ੍ਰੇਮ ਵੇਖ, ਸੁਰਿੰਦਰ ਸਿੰਘ ਦੀ ਪਹੁੰਚ ਤੇ ਪਿਆਰ ਨੂੰ ਧਿਆਨ ਵਿਚ ਰਖ, 2 ਵਜੇ ਭਰਪੂਰ ਗਰਮੀ ਵਿਚ ਸਤਿਗੁਰੂ ਜੀ ਸਿੰਘ ਦੇ ਘਰ ਚਰਨ ਪਾਉਣ ਲਈ ਪਧਾਰੇ। ਸਾਰੇ ਪਰਵਾਰ ਨੂੰ ਦਰਸ਼ਨ ਦੇ ਨਿਹਾਲ ਕੀਤਾ, ਸੁਰਜੀਤ ਸਿੰਘ ਦੀਆਂ ਖੁਸ਼ੀਆਂ ਦਾ ਕੋਈ ਅੰਤ ਨ। ਦੀਨ ਦੁਨੀ ਦਾ ਵਾਲੀ ਸੜਦੇ ਦਿਨ ਦੀ ਪਰਵਾਹ ਨ ਕਰ ਉਸ ਦੇ ਘਰ।

## ਸੰਤ ਹਜ਼ੂਰ ਸਿੰਘ ਗੁਲਾਟੀ

3.20 ਤੇ ਸਤਿਗੁਰੂ ਜੀ ਦੇ ਆਉਂਦਿਆਂ ਹੀ ਸੈਲੂਨ ਵਿਚ ਸਮੂਹਿਕ ਨਾਮ ਸਿਮਰਨ ਆਰੰਭ ਦੀ ਅਰਦਾਸ ਹੋ ਗਈ।

ਇਸ ਦੌਰਾਨ ਹੀ ਖਾਲਸਾ ਡਾਇਂਗ ਹਾਊਸ ਬੰਬਈ ਦੇ ਮਾਲਿਕ ਸੰਤ ਹਜ਼ੂਰ ਸਿੰਘ ਜੀ ਗੁਲਾਟੀ ਵੀ ਘੁੰਮਦੇ ਘੁਮਾਂਦੇ ਨਾਗਪੁਰ ਪਹੁੰਚੇ। ਏਥੇ ਉਹਨਾਂ ਦੀ ਲੜਕੀ ਵਿਆਹੀ ਹੋਈ ਹੈ। ਸਤਿਗੁਰੂ ਜੀ ਦੇ ਪ੍ਰੇਮ ਕੁੱਠੇ ਸ੍ਰੀ ਗੁਲਾਟੀ ਨੂੰ ਜਿਉਂ ਹੀ ਪਤਾ ਲਗਾ ਕਿ ਸਤਿਗੁਰੂ ਜੀ ਰੇਲਵੇ ਏ. ਸੀ. ਸੀ. ਸੈਲੂਨ ਵਿਚ ਅਜੇ ਸਟੇਸ਼ਨ ਤੇ ਹੀ ਹਨ, ਜੋ ਵੀ ਵਸੀਲਾ ਲਭਾ ਵਰਤਦਿਆਂ ਨਾਗਪੁਰ ਸਟੇਸ਼ਨ ਤੇ ਆਇਆ ਅਤੇ ਨਾਮਧਾਰੀ ਸੈਲੂਨ ਦੀ ਤਲਾਸ਼ ਕਰਦਿਆਂ, ਆ ਗੁਰੂ ਚਰਨੀਂ ਲਗਾ। ਇਸ ਗੱਲ ਦੀ ਸੰਤ ਹਜ਼ੂਰਾ ਸਿੰਘ ਨੂੰ ਬੇ ਓੜਕੀ ਖੁਸ਼ੀ ਸੀ ਕਿ ਦਰਸ਼ਨ ਹੋ ਗਏ ਹਨ, ਨਹੀਂ ਤਾਂ ਪਛਤਾਵਾ ਰਹਿਣਾ ਸੀ ਕੋਲ ਆਏ ਵੀ ਕਿਉਂ ਮਹਿਰੂਮ ਰਹਿ ਗਏ !

## ਡੀਠ ਵਰਨ

ਨਿਤਨੇਮ ਉਪਰੰਤ ਸਤਿਗੁਰੂ ਜੀ ਜਲ ਵਰਤਣ ਲਈ ਉਠੇ ਤਾਂ ਸੈਲੂਨ ਗਲੀ ਵਿਚ ਸ਼ੇਰ ਸਿੰਘ ਨੂੰ ਜੋੜੀ ਲਿਆ ਰਿਹਾ ਵੇਖ, ਤੁਰਤ ਰਚਨਾ ਕੀਤੀ :

ਮੈਂ ਸੁਣਿਐਂ ਮਗ ਮੈ ਇਕ ਸ਼ੇਰ।
ਲਿਆਵਤ ਹੈ ਜੋੜੀ ਬਿਨ ਦੇਰ।

ਪਿੰਕੀ ਨੂੰ ਪਿਆਰ ਨਾਲ ਕੁਤਕੁਤਾਂਦੇ ਬਾਥਰੂਮ ਵਿਚ ਚਲੇ ਗਏ।

ਵਾਪਸ ਆਕੇ ਰਾਗੀਆਂ ਨਾਲ ਸ਼ਬਦ ਗਾਇਨ ਕੀਤਾ : 'ਜਪਿ ਮਨੁ ਜਗੰਨਾਥ ਜਗਦੀਸਰੋ' (ਸਾਰੰਗ ਦੀ ਪੜਤਾਲ), ਦੂਜਾ ਸ਼ਬਦ 'ਅਪੁਨੇ ਠਾਕੁਰ ਕੀ ਹਉ ਚੇਰੀ।' ਇਹ ਵੀ ਰਾਗ ਸਾਰੰਗ ਵਿਚ ਗੇਵਿਆਂ।

## ਬੰਬਈ ਵਿਚ ਵੀ ਇੰਜ ਦਰਸ਼ਨ ਦਿਓ

ਨਾਗਪੁਰ ਦੇ ਸਿੰਘ ਸਿੰਘਣੀਆਂ ਸੈਲੂਨ ਤਕ ਆਏ। ਕੁਛ ਨੇ ਅੰਦਰ ਬੈਠ ਦਰਸ਼ਨ ਲਾਭ ਲਿਆ, ਕੁਛ ਬਾਹਰ ਬੈਠ ਕੇ ਨਾਮ ਸਿਮਰਨ ਸ਼ਮੂਲੀਅਤ ਦਾ ਅਨੁਭਵ ਕਰਦੇ ਰਹੇ। ਸ. ਸੇਵਾ ਸਿੰਘ, ਸ. ਮਹਿੰਦਰ ਸਿੰਘ, ਇੰਦਰਜੀਤ ਸਿੰਘ ਹੁਰੀਂ ਪ੍ਰਸੰਨ ਸਨ ਕਿ

ਸਤਿਗੁਰੂ ਜੀ ਨੇ ਨਾਗਪੁਰ ਨੂੰ ਨਿਵਾਜਿਆ ਹੈ। ਸੰਤ ਪਿਆਰਾ ਸਿੰਘ ਦਾ ਭਰਵਾਂ ਲਾਲ ਚੇਹਰਾ ਚਾਅ ਦਾ ਝਲਕਾਰਾ ਦੇ ਰਿਹਾ ਸੀ ਕਿ ਸੰਤ ਹਜ਼ੂਰ ਸਿੰਘ ਨੂੰ ਏਸ ਸੰਗਤ ਦਾ ਦਰਸ਼ਨ ਕਰ ਪਿਆਰ ਦਾ ਹੁਲਾਰਾ ਆਇਆ। ਲੰਮੀ ਕਰੜ-ਬਰੜੀ ਦਾਹੜੀ, ਕੱਦੋਂ ਬੁੱਤੋਂ ਉਚੇ ਸਰੀਰ ਦੇ ਮਾਲਕ ਨੇ ਗਲ ਵਿਚ ਪੱਲਾ ਪਾ, ਦੋਵੇਂ ਹੱਥ ਜੋੜ, ਸਚੇ ਪਾਤਸ਼ਾਹ ਜੀ ਨੂੰ ਬੇਨਤੀ ਕੀਤੀ : ਦੀਨ ਦਿਆਲ, ਦਾਸ ਦੀ ਪ੍ਰਾਰਥਨਾ ਹੈ, ਜਿਵੇਂ ਆਪ ਜੀ ਏਥੇ ਦਰਸ਼ਨ ਦੇ ਰਹੇ ਹੋ, ਏਸੇ ਤਰ੍ਹਾਂ ਜੁੜੀ ਬਣੀ ਸੰਗਤ ਨਾਲ ਆਪ ਜੀ ਬੰਬਈ ਤੇ ਕਿਰਪਾ ਕਰੋ। ਬੰਬਈ ਦੀ ਸੰਗਤ ਦੀ ਮਨੋ ਕਾਮਨਾ ਪੂਰੀ ਕਰੋ। ਸੰਤ ਹਜ਼ੂਰਾ ਸਿੰਘ ਪੰਜ ਮਿੰਟ ਤਕ ਆਪਣੇ ਹਿਰਦੇ ਸਮਰਾਟ ਸਤਿਗੁਰੂ ਮੂਹਰੇ ਅਰਜੋਈ ਦਾ ਰੂਪ ਬਣਿਆ ਖਲੋਤਾ ਰਿਹਾ।

ਸਤਿਗੁਰੂ ਸੋਫ਼ੇ ਤੇ ਬੈਠੇ ਸਨ। ਸਕੱਤਰ ਨੂੰ ਬੁਲਾਕੇ ਸਿੰਘ ਦੀ ਪ੍ਰਾਰਥਨਾ ਨੋਟ ਕਰਵਾਈ।

ਜਦੋਂ ਕਿਤੇ ਅਜਿਹੇ ਭਗਤੀ, ਪ੍ਰੇਮ ਅਤੇ ਸ਼ਰਧਾ ਭਰੇ ਦ੍ਰਿਸ਼ ਵੇਖਦਾ ਹਾਂ ਤਾਂ ਸਹਿਜੇ ਹੀ ਮੇਰਾ ਮਨ ਪੂਰਵ ਸਤਿਗੁਰੂਆਂ ਅਤੇ ਉਨ੍ਹਾਂ ਦੇ ਸਿਖਾਂ ਦੀ ਭਾਵਨਾ ਭਰੀ ਅਵਸਥਾ ਵਲ ਚਲਾ ਜਾਂਦਾ ਹੈ। ਗੁਰੂ ਨਾਨਕ ਚਲਾਏ ਜੀਵਨ ਢੰਗ ਨੂੰ ਨਾਮਧਾਰੀਆਂ ਅਜੇ ਵੀ ਸਜੀਵ ਰਖਿਆ ਹੈ।

## ਨਾਗਪੁਰ ਵਿਚ ਅੰਤਮ ਛਿਣ

ਸੈਲੂਨ ਨੂੰ ਨਾਲ ਖੜਨ ਵਾਲੀ ਗੱਡੀ ਅੱਧਾ ਘੰਟਾ ਲੇਟ ਸੀ। ਹੁਣ ਇਸ ਨੇ ਸ਼ਾਮੀਂ 6.05 ਤੇ ਚਲਣਾ ਸੀ। ਨਾਮਧਾਰੀ ਨਰ ਨਾਰ ਪਿਆਸੀਆਂ ਅੱਖੜੀਆਂ ਤੇ ਅਰੱਜ ਦ੍ਰਿਸ਼ਟੀ ਨਾਲ ਸਤਿਗੁਰੂ ਜੀ ਦੇ ਕਵਲ-ਮੁਖ ਨੂੰ ਵੇਖੀ ਜਾ ਰਹੇ ਸਨ, ਵੇਖੀ ਹੀ ਜਾ ਰਹੇ ਸਨ। ਸਤਿਗੁਰੂ ਸਿਖਾਂ ਸਿਖਣੀਆਂ ਨਾਲ ਇਕ ਦੋ ਬਚਨ ਸਾਂਝੇ ਕਰਦੇ, ਖੁਸ਼ੀਆਂ ਬਖਸ਼ ਰਹੇ ਸਨ।

ਬੀਬੀਆਂ ਚੋਂ ਕਿਸੇ ਦੇ ਬੁਲ੍ਹ ਜਾਂ ਨਹੁੰ ਰੰਗੇ ਨਜ਼ਰ ਪਏ ਤਾਂ ਸਤਿਗੁਰਾਂ ਬਚਨ ਕੀਤੇ : ਨਹੁੰ ਬੁਲ੍ਹ ਰੰਗਣੇ ਸਿਖਾਂ ਵਾਲਾ ਢੰਗ ਨਹੀਂ। ਇਹਨਾਂ ਰੰਗਾਂ ਵਿਚ, ਦੂਜੇ ਜੀਆਂ ਦਾ ਘਾਤ ਹੋ, ਖ਼ੂਨ ਪੈਂਦਾ ਹੈ।

ਜਦੋਂ ਡੱਬਾ, ਰਵਾਨਾ ਹੋਣ ਵਾਲੀ ਗੱਡੀ, 22 ਹੈਦਰਾਬਾਦ ਐਕਸਪ੍ਰੈਸ ਨਾਲ ਲਗ ਗਿਆ ਤਾਂ ਨਾਗਪੁਰ ਦੀ ਸੰਗਤ ਸੈਲੂਨ ਛੱਡ ਪਲੈਟਫਾਰਮ ਤੇ ਆ ਗਈ ਅਤੇ ਸਤਿਗੁਰੂ ਆਪਣੀ ਸੰਗਤ ਵਿਚ ਪਿਆਰ ਸੰਚਾਰਨ ਲਈ ਸੈਲੂਨ ਦੇ ਬਰੂਹਾਂ ਵਿਚ ਆ ਖਲੋਤੇ। ਸੰਗਤ ਦਾ ਅਪਾਰ ਮੋਹ ਆਰਾਮ ਨਹੀਂ ਸੀ ਕਰਨ ਦਿੰਦਾ। ਗੱਲਾਂ ਕਰਨ ਲਈ ਬਹਾਨੇ ਚਾਹੀਦੇ ਹਨ। ਸਤਿਗੁਰੂ ਜੀ ਸਿੱਖਾਂ ਬਾਰੇ ਮੈਨੂੰ ਦਸਦੇ ਰਹੇ : ਇਹ ਸੰਤ ਹਜ਼ੂਰ ਸਿੰਘ ਦੀ ਕੁੜਮਣੀ ਹੈ, ਇਹ ਸੰਤ ਮੰਗਲ ਸਿੰਘ ਚੋਡੀਗੜ੍ਹ ਦੀ ਸਾਲੀ ਹੈ। ਇਹ ਆਲਾ ਸਿੰਘ ਹੁਰਾਂ ਦਾ ਲੜਕਾ ਹੈ। ਇਹ ਸੰਤ ਅਮਰ ਸਿੰਘ ਹਨ।

ਅਤੇ 6.05 ਸ਼ਾਮੀਂ ਗੱਡੀ ਚੱਲ ਹੀ ਪਈ।

## ਦਿਲਚਸਪੀਆਂ

ਸਤਿਗੁਰੂ ਜੀ ਦੇ ਮਨ ਮਸਤਕ ਦੀ ਗਤੀ ਕਈ ਵਾਰ ਕੰਪਿਊਟਰ ਦੀ ਗਤੀ ਉਲੰਘ ਜਾਂਦੀ ਹੈ। ਹਰ ਪਰਕਾਰ ਦੀ ਗੱਲ ਏਨੀ ਤੇਜ਼ੀ ਨਾਲ ਫੁਰਦੀ ਹੈ ਕਿ ਕਈ ਵੇਰ ਅਰਥ ਟਟੋਲਦਿਆਂ ਰਹੀਦਾ ਹੈ। ਕਦੇ ਕਦੇ ਅਜਿਹੀ ਮਿੱਠੀ (ਗੁਸਤਾਖ਼ੀ ਮਾਫ਼) 'ਸ਼ਰਾਰਤ' ਕਰ ਜਾਂਦੇ ਹਨ ਕਿ ਮੁਸਾਧ ਹੋ ਹੋ ਉਠੀਦਾ ਹੈ।

ਅੱਜ ਵੀ ਗੱਡੀ ਦੇ ਚਲਦਿਆਂ-ਕਰਦਿਆਂ ਅਨ੍ਹੇਰਾ ਪਸਰ ਗਿਆ। ਖ਼ਾਸ ਕਰ ਸਾਡੇ ਸੈਲੂਨ ਵਿਚ ਜਿਥੇ ਸਾਰਾ ਦੁਆਲਾ ਪਰਦਿਆਂ ਨਾਲ ਸੁਸਜਿਤ ਹੈ। ਸਤਿਗੁਰੂ ਜੀ ਆਪਣੇ ਕਮਰੇ ਦੇ ਤਾਕ ਦੇ ਇਕ ਪਾਸੇ ਲਗੇ ਅੰਦਰ ਬੜੇ ਗਹੁ ਨਾਲ ਵੇਖ ਰਹੇ ਸਨ। ਅੰਦਰ, ਸਾਹਵੇਂ ਆਪ ਜੀ ਦਾ ਬਿਸਤਰਾ ਵਿਛਿਆ ਹੋਇਆ, ਉਪਰ ਨਾਈਲਨ ਦੀ ਰਜ਼ਾਈ ਤੇ ਇਕ ਅੱਧਾ ਕਪੜਾ ਪਿਆ ਸੀ। ਮੈਂ ਲੰਘਦੇ ਜਾਂਦੇ ਪੁਛ ਲਿਆ : ਇੰਜ ਕੀ ਨਿਹਾਰ ਰਹੇ ਹੋ ਅੰਦਰ ? ਬੜੀ ਗੰਭੀਰ ਮੁੱਦਰਾ ਬਣਾ ਕੇ ਕਹਿਣ ਲਗੇ : ਵੇਖ ਰਿਹਾ ਹਾਂ, ਭਲਾ ਮੈਂ ਅੰਦਰ ਸੁੱਤਾ ਹੋਇਆਂ ਕਿ ਨਹੀਂ ਅਜੇ !

ਮੇਰਾ ਹਾਸਾ ਨਿਕਲ ਗਿਆ। ਕਿਆ 'ਭੋਲਾਪਨ' ਹੈ ! ਅਜਿਹੇ ਸਮੇਂ ਉਹ ਮੇਰੀ ਗਲਵਕੜੀ ਤੋਂ ਨਹੀਂ ਬਚ ਸਕਦੇ। ਮੈਨੂੰ ਉਕਸਾਣ ਤੇ ਆਮੰਤ੍ਰਿਤ ਕਰਨ ਲਈ, ਸਤਿਗੁਰੂ ਜੀ ਅਜਿਹੀਆਂ ਰਚਨਾਵਾਂ, ਕਈ ਵਾਰ ਕਰ ਲੈਂਦੇ ਹਨ। ਆਪ ਕਦੇ ਕਦੇ ਫ਼ਰਮਾਇਆ ਕਰਦੇ ਹਨ ਜਿਸ ਨੂੰ ਅਜਿਹੀ ਪੱਧਰ ਦੀ ਸਮਝ ਹੋਵੇ ਉਸ ਨਾਲ ਹੀ ਅਜਿਹੀਆਂ ਗੱਲਾਂ ਕੀਤੀਆਂ ਜਾ ਸਕਦੀਆਂ ਹਨ। ਦੋਹੀਂ ਬੰਨੀਂ ਸੁਖ ਉਪਜਦਾ ਹੈ।

## ਲੋਹੜੇ ਦੇ ਮਿੱਠੇ

ਸਤਿਗੁਰੂ ਜੀ ਦੇ ਨਾਲ ਜਾਂਦਿਆਂ ਖਾਣ ਪੀਣ ਦੀ ਸਮਗਰੀ ਤੇ ਇਸਦੀ ਵਰਤੋਂ ਦੀ ਕੀ ਤੋਟ ! ਪਰ ਜੋ ਚੀਜ਼ ਜਿਥੋਂ ਕਿਤੋਂ ਦੀ ਸੌਗਾਤ ਹੋਵੇ, ਉਹ ਨਾਲਦੇ ਜਥੇ ਨਾਲ ਭਲਾ ਸਤਿਗੁਰੂ ਕਿਵੇਂ ਨ ਸਾਂਝੀ ਕਰਨ !

ਨਾਗਪੁਰੀ ਖ਼ਰਬੂਜ਼ਿਆਂ ਦੀ ਮਿਠਤ ਸਤਿਗੁਰੂ ਜੀ ਨੂੰ ਮੋਹ ਗਈ। ਪੂਰਬੋ ਤੋਂ 80/- ਬਿਅੰਤ ਸਿੰਘ ਸੋਖਲ ਨੂੰ ਦਿਵਾ ਦੋ ਮਣ ਖ਼ਰਬੂਜ਼ੇ ਲੈ ਰਖਣ ਦੀ ਪਹਿਲਾਂ ਹੀ ਤਾਕੀਦ ਕੀਤੀ ਹੋਈ ਸੀ। ਗੱਡੀ ਤੁਰਨ ਤਕ ਮਸਾਂ ਹੀ ਕਿਤੇ ਸੋਖਲ ਖ਼ਰਬੂਜ਼ੇ ਲੈ ਕੇ ਪੁੱਜਾ।

ਹੁਣ ਸਾਨੂੰ ਪ੍ਰਤੀ ਵਿਅਕਤੀ 2-2 ਖ਼ਰਬੂਜ਼ੇ, ਆਪਣੇ ਕਮਰੇ ਵਿਚ ਬੈਠਿਆਂ ਮਿਲ ਗਏ। ਖ਼ਰਬੂਜ਼ੇ ਕੱਟ ਕੇ ਮੂੰਹ ਲਾਏ ਤਾਂ ਉਹ ਗਲ ਹੀ ਪੈ ਗਏ ! ਇੰਨੇ ਮਿਠੇ ਕਿ ਜੀ ਕਰੇ ਦੋ ਦੋ ਹੋਰ ਖਾਈਏ ! ਢਿੱਡ ਤਾਂ ਦੋ ਦੋ ਖਾ ਕੇ ਹੀ ਪਾਟਣਹਾਰੇ ਸਨ ਪਰ ਜੀਭ ਨੇ ਕਿਹੜਾ ਭਾਰ ਚੁਕਣਾ ਸੀ। ਹਰ ਕੋਈ ਕਹਿ ਰਿਹਾ ਸੀ, ਮੁੜਦੀ ਵਾਰ ਫੇਰ ਰੱਜ ਰੱਜ ਖਾਵਾਂਗੇ।

ਮੈਨੂੰ ਅਜੇ ਵੀ 1965 ਵਿਚ ਆਪਣੇ ਸਹਿਪਾਠੀ ਤੇ ਮਿੱਤਰ ਸੰਤੋਖ ਸਿੰਘ (ਰਿਖੀ ਜੀ) ਦੇ ਘਰ ਖਾਧੇ ਖ਼ਰਬੂਜ਼ਿਆਂ ਦੀ ਮਿੱਠਤ ਯਾਦ ਹੈ, ਜਿਹੜੇ ਸਤਿਗੁਰੂ ਜਗਜੀਤ

ਸਿੰਘ ਜੀ ਨੂੰ ਭਾਰਤ ਸਰਕਾਰ ਵਲੋਂ ਸਤਿਕਾਰ ਸਨਮਾਨ 'ਗੋ ਰਤਨ' ਮਿਲਣ ਸਮੇਂ ਖਾਧੇ ਸਨ ।

## ਰੇਲ ਵੱਲਦੀ ਜਾ ਰਹੀ ਹੈ

ਖਾਣ ਪੀਣ ਖ਼ਤਮ ਹੁੰਦਿਆਂ ਹੀ ਸਤਿਗੁਰੂ ਜੀ ਨੇ ਹਾਲ ਕਮਰੇ ਵਿਚ ਹਰਭਜਨ ਸਿੰਘ, ਘੁੱਲੇ ਅਤੇ ਸ਼ੇਰ ਸਿੰਘ ਨੂੰ ਬੁਲਾ ਲਿਆ । ਮਾਤਰਾਂ ਦੀ ਗਿਣਤੀ ਤੇ ਤਿਹਾਈਆਂ ਦਾ ਦੌਰ ਸ਼ੁਰੂ ਹੋ ਗਿਆ । ਰਾਗ ਵਿਚੋਂ ਰਾਗ ਫੁਹਾਰੇ ਦੀਆਂ ਬੂੰਦਾਂ ਵਾਂਗ ਨਿਕਲਣ ਲਗੇ । ਸਤਿਗੁਰੂ ਅਜਿਹੇ ਮੌਕੇ ਅੱਕਦੇ ਥੱਕਦੇ ਨਹੀਂ । ਦੂਜਿਆਂ ਤੇ ਤਰਸ ਕਰਕੇ ਹੀ ਸਭਾ ਬਰਖ਼ਾਸਤ ਕਰਦੇ ਹਨ ।

ਦੋਹਾਂ ਸੁਖਵਿੰਦਰਾਂ ਲਈ ਹੁਕਮ ਹੈ ਕਿ ਉਹ ਅਗਲੇ ਪੰਜ ਚਾਰ ਦਿਨਾਂ ਵਿਚ ਕੰਠੋਂ ਆਸਾ ਦੀ ਵਾਰ ਦਾ ਸ਼ੁਧ ਪਾਠ ਕਰਕੇ ਸੁਣਾਣ । ਸੋ ਉਹ ਜਦੋਂ ਵੀ ਸਮਾਂ ਮਿਲੇ ਗੁਟਕੇ ਲੈ ਕੇ ਬੈਠ ਜਾਂਦੇ ਹਨ ।

ਮੇਰੇ ਵਾਲੇ ਕਮਰੇ ਵਿਚ ਬੁਢਾਪੇ, ਜੁਆਨੀ ਤੇ ਬਚਪਨ ਦਾ ਸੁਮੇਲ ਰਹਿੰਦਾ ਹੈ, ਇਸ ਲਈ ਹਾਸਾ ਠੱਠਾ ਵੀ ਬਣਿਆ ਰਹਿੰਦਾ ਹੈ । ਇਹਨਾਂ ਵਿਚ ਬੈਠਿਆਂ ਮੈਨੂੰ ਆਪਣੀ ਦਾਹੜੀ ਤੇ ਧੌਲੇ ਯਾਦ ਨਹੀਂ ਰਹਿੰਦੇ । ਜਵਾਨੀ ਅਤੇ ਕਿਸ਼ੋਰਤਾ ਦੀ ਇਹ ਸੁਹਿਰਦਤਾ ਹੀ ਹੈ ਕਿ ਮੇਰੇ ਵਰਗੇ 70 ਸਾਲਾਂ ਤੇ ਪੁੱਜੇ ਨੂੰ ਪਰਵਾਨਗੀ ਮਿਲੀ ਰਹਿੰਦੀ ਹੈ ।

## ਰੁੱਕੇ ਵਿਚ ਅਨੁਪ੍ਰਾਸ

ਪਰਸੋਂ ਸੈਲੂਨ ਵਿਚ ਮੈਨੂੰ ਸਤਿਗੁਰੂ ਜੀ ਦੇ ਹਸਤ ਕਮਲਾਂ ਦਾ ਲਿਖਿਆ ਇਕ ਰੁੱਕਾ ਮਿਲਿਆ । ਲਿਖਿਆ ਸੀ : ਕਵੀ ਜੀ ਨੂੰ ਕਹਿਣਾ ਕਿਰਪਾ ਕਰਕੇ ਬਾਣੀ ਕੰਠ ਕਰਨ ਵਾਲੇ ਬੱਚਿਆਂ ਨੂੰ ਬਿਅੰਤ ਸਿੰਘ ਦੇ ਆਉਣ ਤਕ ਬਾਣੀ ਕੰਠ ਕਰਵਾਣ !

ਕਿਰਪਾ ਦੇ ਸਾਗਰ ਮੈਨੂੰ ਕਿਰਪਾ ਕਰਨ ਲਈ ਕਹਿੰਦੇ ਹਨ !

ਰਾਤੀਂ 10 ਵਜੇ ਚਲੇ ਚਲੇ ਜਾਂਦਿਆਂ ਵੀ ਸੈਲੂਨ ਅਸਲੋਂ ਸ਼ਾਂਤ ਹੋ ਗਿਆ ਕਿਉਂਕਿ ਗੱਡੀ ਦੇ ਖੜਾਕ ਨਾਲ ਐਸਾ ਨਿੰਦਰਾ ਸੰਗੀਤ ਉਪਜਿਆ ਕਿ ਸਾਡੇ ਵਿਚ ਹਰ ਕੋਈ ਨੀਂਦ ਦੀ ਗਲਵਕੜੀ ਵਿਚ ਜਾ ਪਹੁੰਚਾ ।

### 10 ਮਈ 1980, ਸ਼ਨੀਚਰਵਾਰ
### ਹੈਦਰਾਬਾਦ (ਆਂਧਰ ਪ੍ਰਦੇਸ਼)

ਆਸਾ ਦੀ ਵਾਰ ਦਾ ਕੀਰਤਨ ਤਾਂ ਸੈਲੂਨ ਵਿਚ ਹੀ ਹੋ ਗਿਆ । 6.20 ਤੇ ਹੈਦਰਾਬਾਦ ਐਕਸ ਪ੍ਰੈਸ ਸਿਕੰਦਰਾਬਾਦ ਸਟੇਸ਼ਨ ਤੇ ਆ ਰੁਕੀ । ਸੁੰਦਰ ਸ਼ਹਿਰ ਦੇ ਸੋਹਣੇ ਸਟੇਸ਼ਨ ਤੇ ਵਿਸ਼ਾਲ ਪਲੇਟ ਫਾਰਮ ਤੇ ਹੰਸਲਿਆਂ ਵਰਗੇ ਸਿੰਘ ਸਫ਼ੇਦ ਚਮਕ-ਦਿਆਂ ਕੱਪੜਿਆਂ ਨਾਲ ਸ਼ੋਭਦੇ ਸਤਿਗੁਰੂ ਜੀ ਦੀ ਇੰਤਜ਼ਾਰ ਕਰ ਰਹੇ ਸਨ । ਸਤਿਗੁਰੂ ਜੀ ਸੈਲੂਨੋਂ ਉਤਰੇ ਤਾਂ ਨਮਸਕਾਰ ਕਰਕੇ, ਗਲ ਵਿਚ ਪੁਸ਼ਪ ਮਾਲਾ

ਪਹਿਨਾਅ, ਚਰਨੀਂ ਹੱਥ ਲਾਉਣ ਵਾਲਿਆਂ ਦੀ ਭੀੜ ਹੋ ਗਈ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਤੇ ਸਮਰਿਧ ਵਿਅਕਤੀਆਂ ਦੀ ਭਰਪੂਰਤਾ ਨਾਲ ਆਲਾ ਦੁਆਲਾ ਜਿਵੇਂ ਜਗਮਗਾ ਉਠਿਆ। ਪਲੇਟ ਫਾਰਮ ਤੇ ਖਲੋਤਾ ਕੋਈ ਆਦਮੀ ਵੀ ਐਸਾ ਨਹੀਂ ਸੀ ਜੁ ਸਤਿਗੁਰੂ ਜੀ ਤੇ ਸੰਗਤ ਵਲ ਕੌਤੂਹਲ ਭਰੀ ਦ੍ਰਿਸ਼ਟੀ ਨਾਲ ਨ ਵੇਖਦਾ ਹੋਵੇ! ਸੁਆਗਤਕਾਰੀਆਂ ਵਿਚੋਂ ਕੁਛ ਕੁ ਦੇ ਨਾਮ ਮੈਨੂੰ ਯਾਦ ਹਨ : ਸੰਤ ਕਿਰਪਾਲ ਸਿੰਘ, ਸ. ਮਹਿੰਦਰ ਸਿੰਘ, ਸ. ਬਲਵਿੰਦਰ ਪਾਲ ਸਿੰਘ, ਸ. ਅਵਨਿੰਦਰਪਾਲ ਸਿੰਘ, ਸ. ਕਰਤਾਰ ਸਿੰਘ, ਸ. ਰਾਜਿੰਦਰ ਸਿੰਘ, ਸੰਤ ਲਾਭ ਸਿੰਘ, ਸ. ਬੂਟਾ ਸਿੰਘ, ਸ. ਸੂਰਤ ਸਿੰਘ, ਸ. ਰਾਮ ਨਾਰਾਇਣ ਸਿੰਘ, ਸ. ਤ੍ਰਿਲੋਕ ਸਿੰਘ ਆਦਿ :

## ਪਤੀ ਵਿਓਗਣ

ਸੁਆਗਤ ਸਤਿਕਾਰ ਤੋਂ ਬਾਅਦ, ਸਾਮਾਨ ਆਦਿ ਉਤਾਰ ਕੇ ਥਾਂ ਸਿਰ ਪੁਚਾਣ ਦਾ ਪ੍ਰਬੰਧ ਕਰ, ਸਤਿਗੁਰੂ ਜੀ ਦੇ ਸਤਿਕਾਰ ਵਿਚ ਸਾਰੀ ਸੰਗਤ ਹੈਦਰਾਬਾਦ ਨੂੰ ਤੁਰ ਪਈ। ਕਾਰਾਂ ਸਿੱਧੀਆਂ ਹੀ ਸਵਰਗਵਾਸੀ ਸੇਠ ਸੰਤੋਖ ਸਿੰਘ, ਸਾਡੇ ਸਹਿਪਾਠੀ, ਦੇ ਬੰਗਲੇ ਅਗੇ ਜਾ ਰੁਕੀਆਂ। ਸਾਰਾ ਬੰਗਲਾ ਹੀ ਜਿਵੇਂ ਸੁਆਗਤ ਰੂਪ ਹੋਇਆ ਖਲੋਤਾ ਸੀ।

ਬੀਬੀ ਸੁਰਿੰਦਰ ਕੌਰ ਸਤਿਗੁਰੂ ਜੀ ਦੇ ਦਰਸ਼ਨ ਕਰਦਿਆਂ ਹੀ ਛਲਕ ਪਈ। ਇਹ ਸੰਤੋਖ ਸਿੰਘ ਜੀ ਦੀ ਵਿਧਵਾ ਸੀ। ਉਹਦੇ ਪਤੀ ਗੁਜ਼ਰੇ ਨੂੰ ਪੰਜ ਮਹੀਨੇ ਤੋਂ ਵੱਧ ਸਮਾਂ ਹੋ ਗਿਆ ਸੀ, ਪਰ ਉਸਨੂੰ ਜਿਵੇਂ ਅਜੇ ਵੀ ਸਬਰ ਨਹੀਂ ਸੀ ਆ ਰਿਹਾ, ਸੰਤੋਖ ਸਿੰਘ ਨੂੰ ਜਿਵੇਂ ਲਭਦੀ ਫਿਰਦੀ ਹੋਵੇ। ਅੱਖਾਂ ਦੇ ਕੋਏ ਰੋਂਦਿਆਂ-ਧੋਂਦਿਆਂ ਗਲ ਗਏ। ਚੇਹਰੇ ਦੇ ਡੂੰਘ ਕਾਲੇ ਹੋ ਗਏ। ਉਦਾਸੀਆਂ-ਉਬਾਸੀਆਂ ਛਡ ਨਹੀਂ ਸੀ ਰਹੀਆਂ। ਮੈਂ ਮਿਲਿਆ ਤਾਂ ਵੀ ਉਹ ਵੈਰਾਗ ਨਾਲ ਫੁਟ ਪਈ। "ਜੀਐ ਤ ਬਉਰਾ ਹੋਇ" ਵਾਲੀ ਦਸ਼ਾ ਸੀ। ਗੱਲ ਕੀ, ਨ ਉਹ ਜਿਉਂਦੀ ਨ ਮਰਦੀ ਜਿਹੀ ਹਾਲਤ ਵਿਚ ਸੀ। ਗਿਆਨ ਦੀ ਪੁੜੀ ਉਹਦੇ ਤੇ ਕਾਟ ਨਹੀਂ ਸੀ ਕਰ ਰਹੀ।

ਉਹਦੇ ਦੋਵੇਂ ਸਪੁਤਰ ਬਲਵਿੰਦਰ ਪਾਲ ਸਿੰਘ ਤੇ ਅਵਨਿੰਦਰ ਪਾਲ ਸਿੰਘ ਸਤਿਗੁਰੂ ਜੀ ਦੇ ਪਿਆਰੇ ਸਿੱਖਾਂ ਵਿਚੋਂ ਹਨ ਤੇ ਹੁਣ ਵੀ ਉਹ ਸੇਵਾ ਵਿਚ ਅਗੇ ਪਿਛੇ ਫਿਰ ਰਹੇ ਸਨ।

ਸਤਿਗੁਰੂ ਜੀ ਨੇ ਸਾਰੀ ਸੰਗਤ ਨੂੰ ਹਾਲ ਵਿਚ ਸੋਫ਼ੇ ਤੇ ਬੈਠ ਦਰਸ਼ਨ ਦਿਤੇ। ਫਿਰ ਆਪਣੇ ਲਈ ਨਿਸਚਿਤ ਕਮਰੇ ਵਿਚ ਪਧਾਰੇ ਹੀ ਸਨ ਕਿ ਬੈਂਗਲੋਰ ਫਾਰਮ ਤੋਂ ਮਹਾਰਾਜ ਬੀਰ ਸਿੰਘ ਜੀ ਦਾ ਫੋਨ ਆ ਗਿਆ। ਜਿਸ ਵਿਚ ਉਨ੍ਹਾਂ ਸਤਿਗੁਰੂ ਜੀ ਦਾ ਆਗਾਮੀ ਪ੍ਰੋਗਰਾਮ ਪੁਛਿਆ ਸੀ। ਸਤਿਗੁਰੂ ਜੀ ਨੇ ਕੱਲ ਨੂੰ ਬੈਂਗਲੋਰ ਵਾਸਤੇ ਹਵਾਈ ਸਫ਼ਰ ਕਰਨ ਦਾ ਵਿਵਰਣ ਦਿਤਾ।

ਏਸੇ ਕੋਠੀ ਵਿਚ ਸੈਲੂਨ ਯਾਤਰੀਆਂ ਦੇ ਡੇਰੇ ਸਨ ਸੁ ਦੋਹਾਂ 'ਪਾਲਾਂ' ਦੀਆਂ ਸੇਵਾ ਸਰਗਰਮੀਆਂ ਵਧ ਗਈਆਂ। ਘਰ ਵਾਲੀ ਸੁਆਣੀ ਦੀਆਂ ਨੂੰਹਾਂ ਦੇ ਪੈਰਾਂ ਨੂੰ ਜਿਵੇਂ ਖੰਭ ਲਗ ਗਏ। ਵੱਡੀ ਨੂੰਹ 'ਰਾਣੀ' ਦੀ ਦੁੜਕੀ ਜ਼ਰਾ ਵਧੇਰੇ ਸੀ।

## ਸੰਤ ਕਿਰਪਾਲ ਸਿੰਘ ਦੀ ਕੋਠੀ

ਸਾਨੂੰ, ਅਰਥਾਤ ਹਰਭਜਨ ਸਿੰਘ ਸਿਤਾਰ, ਸੁਖਵਿੰਦਰ ਦੋਵੇਂ—ਪਿੰਕੀ ਤੇ ਪੱਪੂ, ਹਰਬੰਸ ਸਿੰਘ, ਸ਼ੇਰ ਸਿੰਘ ਅਤੇ ਮੈਨੂੰ ਸਵਰਗਵਾਸੀ ਦੇ ਛੋਟੇ ਭਾਈ ਸੰਤ ਕਿਰਪਾਲ ਸਿੰਘ ਦੀ ਕੋਠੀ ਵਿਚ ਟਿਕਾਣਾ ਮਿਲ ਗਿਆ। ਘਰ ਵਾਲਿਆਂ, ਵਿਛੇ ਬਿਸਤਰੀਂ ਤਿੰਨ ਚਾਰ ਕਮਰੇ ਸਾਡੇ ਹਵਾਲੇ ਕਰ ਦਿਤੇ। ਸਾਡੀ ਹਰ ਜ਼ਰੂਰਤ ਲਈ ਕਿਰਪਾਲ ਸਿੰਘ ਹੁਰਾਂ ਦੀ ਪਤਨੀ ਅਤੇ ਧੀਆਂ ਜੁਟੀਆਂ ਰਹੀਆਂ। ਜਿੰਨਾ ਸਮਾਂ ਅਸੀਂ ਹੈਦਰਾਬਾਦ ਰਹੇ ਇਸ ਪਰਵਾਰ ਨੇ ਸਾਡੇ ਖਾਣ ਪੀਣ ਤੇ ਹੋਰ ਲੁੜੀਂਦੀਆਂ ਸਹੂਲਤਾਂ ਨੂੰ ਬਾਸ਼ੌਕ ਪੂਰਾ ਕੀਤਾ। ਪੱਖੇ, ਬੱਤੀਆਂ ਫਰਿਜ ਸਾਡੀ ਲੋੜ ਤੋਂ ਸਦਕੇ ਸਨ।

## ਸੰਗੀਤ ਸਭਾ ਏਥੇ ਵੀ

ਸਾਡੀ ਰਿਹਾਇਸ਼ ਵਾਲੀ ਕੋਠੀ ਦੇ ਹਾਲ ਕਮਰੇ ਵਿਚ ਵਿਛਾਈ ਹੋ ਗਈ ਤਾਂ 8.15 ਸਵੇਰੇ ਸਤਿਗੁਰੂ ਜੀ ਨੇ ਵੀ ਆ ਦਰਸ਼ਨ ਦਿਤੇ। ਸੰਗੀਤ ਮੰਡਲੀ ਪਹਿਲਾਂ ਹੀ ਆਗਿਆ ਅਨੁਸਾਰ ਮੌਜੂਦ ਸੀ। ਸਤਿਗੁਰੂ ਜੀ ਤੇ ਹਰਭਜਨ ਸਿੰਘ ਸਿਤਾਰ ਨੇ ਮਿਲ ਕੇ ਅਹੀਰ ਭੈਰਵ ਦੀ ਇਕ ਬਹੁਤ ਪੁਰਾਣੀ ਬੰਦਸ਼ ਗਾਈ। ਇਸ ਗੀਤ ਨਾਲ ਵਜਾਂਦਿਆਂ ਪਿੰਕੀ ਨੇ ਤਬਲੇ ਤੇ ਕਮਾਲ ਕੀਤਾ।

ਏਸੇ ਠੇਕੇ ਵਿਚ ਸਤਿਗੁਰਾਂ ਨੇ ਦਿਲਰੁਬਾ ਦੀਆਂ ਤਰਬਾਂ ਤੇ ਕਲਾਕਾਰੀ ਪੇਸ਼ ਕਰਦਿਆਂ 16 ਅਤੇ 17½ ਮਾਤਰਾ ਦਾ ਆਯੋਜਨ ਕੀਤਾ। ਅਸਲ ਵਿਚ ਸਤਿਗੁਰੂ ਜੀ ਲੈਅ ਦੇ ਮਾਲਿਕ ਹਨ, ਜੋ ਚਾਹੁਣ ਤੇ ਜਿਵੇਂ ਚਾਹੁਣ ਬਜਾ-ਗਵਾ ਸਕਦੇ ਹਨ।

## ਕਿਸਨ ਨਾਰਾਜ਼ ਹੈ

ਸਤਿਗੁਰੂ ਜੀ ਨੇ ਅੱਧੇ ਘੰਟੇ ਲਈ ਸੁਖਵਿੰਦਰ ਸਿੰਘ ਪੱਪੂ ਤੋਂ ਸੋਲੋ (ਇਕੱਲਾ) ਤਬਲਾ ਸੁਣਿਆਂ। ਅਜਿਹੇ ਮੌਕੇ ਸ਼੍ਰੀ ਹਰਭਜਨ ਸਿੰਘ ਨਗ਼ਮਾਕਾਰ ਹੁੰਦਾ ਹੈ। ਜਦੋਂ ਪੱਪੂ ਤਬਲਾ ਵਾਦਨ ਕਰ ਰਿਹਾ ਸੀ, ਸਤਿਗੁਰੂ ਜੀ ਨੇ ਮੇਰੇ ਕੰਨ ਵਿਚ ਆਖਿਆ : ਐਤਕਾਂ ਫਿਰ ਪੰ: ਕਿਸਨ ਮਹਾਰਾਜ ਪੱਪੂ ਨਾਲ ਨਾਰਾਜ਼ ਹੋ ਗਿਆ ਹੈ। ਅਸਲ ਵਿਚ ਉਹ ਪਿੰਕੀ ਨੂੰ ਹੀ ਚਾਹੁੰਦਾ ਹੈ। ਕਿਸਨ ਮਹਾਰਾਜ ਪੱਪੂ ਨਾਲ ਸੁਰ ਨਹੀਂ ਰਹਿੰਦਾ। ਐਤਕਾਂ ਤਾਂ ਉਸ ਕਹਿ ਵੀ ਦਿਤਾ ਹੈ ਕਿ ਅੱਗੇ ਤਾਂ ਜਗਦੀਸ਼ ਸਿੰਘ (ਵਰਿਆਮ, ਜਲੰਧਰ) ਆ ਕੇ ਮੈਨੂੰ ਮਨਾ ਗਿਆ ਸੀ, ਇਸ ਵਾਰ ਉਸ ਤੋਂ ਵੀ ਨਹੀਂ ਮੰਨਾਂ ਗਾ। ਅਤੇ ਨਾ ਹੀ ਗੁਰੂ ਜੀ ਦੀ ਮੰਨੀ ਜਾਵੇਗੀ। ਬੱਸ, ਤੁਰ ਜਾ ਅਤੇ ਮੁੜ ਕੇ ਨਾ ਆਵੀਂ। ਸੁ ਸੁਖਵਿੰਦਰ ਆ ਗਿਆ ਹੈ।

ਸਤਿਗੁਰੂ ਜੀ ਨੇ ਹੋਰ ਦੱਸਿਆ : ਮੇਰਾ ਖਿਆਲ ਸੀ, ਮੈਂ ਜਗਦੀਸ਼ ਨੂੰ ਭੇਜਾਂ ਗਾ ਪਰ ਕਿਸਨ ਮਹਾਰਾਜ ਜੀ ਨੇ ਉਹ ਰਾਹ ਹੀ ਬੰਦ ਕਰ ਦਿਤਾ ਹੈ। ਸੁਖਦੇਵ-ਸੁਖਵਿੰਦਰ (ਦੋਵੇਂ ਜਲੰਧਰ ਦੇ ਹੀ) ਨੂੰ ਬਾਨਾਰਸ ਰਹਿਣੋਂ ਨਾਕਾਮ ਸਮਝ ਕੇ ਹੀ ਮੈਂ ਪਿੰਕੀ ਨੂੰ ਓਥੇ ਭੇਜਿਆ ਸੀ।

## ਬਲਵਿੰਦਰ ਪਾਲ ਸਿੰਘ ਨੂੰ ਮਾਤਰਾਂ

ਸਵਰਗਵਾਸੀ ਸੰਤੋਖ ਸਿੰਘ ਦਾ ਵਡਾ ਲੜਕਾ ਬਲਵਿੰਦਰ ਪਾਲ ਸਿੰਘ, ਭਰਵਾਂ, ਗੱਠਵਾਂ, ਜ਼ਰਾ ਬੈਠਵੀਂ ਧੌਣ ਵਾਲਾ ਸੇਵਾ, ਸਤਿਕਾਰ ਅਤੇ ਸ਼ਰਧਾ ਦੀ ਮੂਰਤ ਬਣੀ, ਨਮਸਕਾਰ ਕਰ ਸਤਿਗੁਰੂ ਜੀ ਪਾਸ ਬੈਠ ਗਿਆ ਤਾਂ ਸੱਚੇ ਪਾਤਸ਼ਾਹ ਜੀ ਨੇ ਉਸਨੂੰ ਵੀ ਤਬਲੇ ਦੀ ਤਾਲ ਸਮਝਣ ਲਈ ਮਾਤਰਾਂ ਦਾ ਗਿਣਨਾਂ ਸਿਖਾਇਆ। ਉਸਦੇ ਇਕ ਹੱਥ ਦੀਆਂ ਉਂਗਲਾਂ ਫੜ, ਦੂਜੇ ਹਥ ਤੇ, ਲੈ ਅਨੁਸਾਰ ਆਪਣਾ ਪੋਟਾ ਮਾਰ ਮਾਰ ਮਾਤਰਾ ਦੀ ਗਿਣਨ ਵਿਧੀ ਸਿਖਾਈ।

## ਸੁੱਖ ਸਾਂਦ ਦੀ ਪੁੱਛ

ਅਜੇ 9.30 ਸਵੇਰ ਦੇ ਹਨ ਕਿ ਸਤਿਗੁਰੂ ਜੀ ਮਹਿੰਦਰ ਸਿੰਘ ਪੂਰਬੇ ਨੂੰ ਕਿਹਾ ਕਿ ਉਹ ਸੇਠ ਕਿਰਪਾਲ ਸਿੰਘ ਦੇ ਜੁਆਈ ਜਾਂ ਲੜਕੇ (ਦੋਹਾਂ ਦਾ ਇੱਕੋ ਨਾਂ) ਦਰਸ਼ਨ ਸਿੰਘ ਨੂੰ ਕਹਿ ਕੇ ਲੁਧਿਆਣੇ ਸੁਰਿੰਦਰ ਸਿੰਘ ਨਾਲ ਫੋਨ ਮਿਲਵਾਵੇ ਤਾਕਿ ਭੈਣੀ ਸਾਹਿਬ ਦੀ ਸੁਖ ਸਾਂਦ ਜਾਣੀ ਜਾ ਸਕੇ। ਫੋਨ ਮਿਲ ਗਿਆ ਤਾਂ ਸਤਿਗੁਰੂ ਜੀ ਉਠ ਕੇ ਸੁਰਿੰਦਰ ਸਿੰਘ ਨਾਲ ਆਪ ਗੱਲਬਾਤ ਕਰਦੇ ਰਹੇ।

ਵਾਪਸ ਆ ਕੇ ਫਿਰ ਮਾਤਰਾ ਦਾ ਚੱਕਰ ਚਲਿਆ। ਅਤੇ 10.30 ਵਜੇ ਉੱਠ ਇਸ਼ਨਾਨ ਪਾਣੀ ਲਈ ਬਲਵਿੰਦਰ ਪਾਲ ਦੀ ਕੋਠੀ ਪਧਾਰੇ। ਸੰਗੀਤ ਮੰਡਲੀ ਵੀ ਪ੍ਰਸ਼ਾਦ ਛਕਣ ਦੇ ਗੇੜ ਵਿਚ ਪੈ ਗਈ।

## ਲੰਗਰ ਸਵਰਨ ਕੌਰ ਕੇ

ਏਸੇ ਗਲੀ ਵਿਚ, 5-6 ਕੋਠੀਆਂ ਛਡ ਕੇ, ਖੱਬੇ ਹੱਥ, ਇਕ ਦੁਮੰਜ਼ਲੇ ਉਤੇ, ਸ. ਬੂਟਾ ਸਿੰਘ ਦੀ ਮਾਤਾ ਸਵਰਨ ਕੌਰ (ਜੀਵਨ ਨਗਰ ਤੋਂ) ਆਪਣੇ ਪਰਵਾਰ ਨਾਲ ਰਹਿੰਦੀ ਹੈ। ਬੀਬੀ ਸਵਰਨ ਕੌਰ ਨੇ ਜੁਆਨੀ ਵਿਚ ਰੰਡੇਪੇ ਕਾਰਨ, ਜੀਵਨ ਬੜਾ ਕਠਿਨ ਅਤੇ ਕੱਲੀ ਕਾਰੀ ਹਾਲਤ ਵਿਚ ਭੋਗਿਆ ਹੈ। ਸ਼੍ਰੀ ਸਤਿਗੁਰੂ ਜੀ ਨੇ ਲੰਮਾ ਸਮਾਂ ਮਾਂ-ਬੱਚੇ ਨੂੰ ਪਿਆਰ ਅਤੇ ਪਨਾਹ ਦਿਤੀ ਰਖੀ। ਹਰ ਤਰ੍ਹਾਂ ਡਿੱਗਣੋਂ-ਡੋਲਣੋਂ ਬਚਾਇਆ। ਹੁਣ ਬੂਟਾ ਸਿੰਘ ਜੁਆਨ ਹੋ ਚੁੱਕਾ ਹੈ। ਪਹਿਲਾਂ ਏਥੇ, ਨਾਮਧਾਰੀ ਏਜੰਸੀ ਦਿੱਲੀ ਵਾਲੇ ਸ. ਸੇਵਾ ਸਿੰਘ ਹੁਰਾਂ ਦਾ ਕੰਮ ਕਰਦਾ ਸੀ, ਹੁਣ ਉਸ ਨੇ ਆਪਣੀ ਦੁਕਾਨ ਕੀਤੀ ਹੈ ਸ਼ੋ ਪੀਸਾਂ (ਸਜਾਵਟੀ ਸਾਮਾਨ) ਦੀ। ਤਕੜੇ ਪੈਮਾਨੇ ਤੇ ਕੰਮ ਹੈ। ਚਾਰ ਕੁ ਮਹੀਨੇ ਪਹਿਲਾਂ ਹੀ ਬੂਟਾ ਸਿੰਘ ਦਾ ਵਿਆਹ ਹੋਇਆ ਹੈ।

ਸਤਿਗੁਰੂ ਜੀ ਹੈਦਰਾਬਾਦ ਆਏ ਹੋਣ ਤੇ ਇਹ ਮਾਂ-ਪੁਤ ਭਲਾ ਚਾਈਂ ਚਾਈਂ ਲੰਗਰ ਕਿਉਂ ਨ ਕਰਨ ! ਸਵਰਨ ਕੌਰ (ਸਪੁਤਰੀ ਸ. ਇੰਦਰ ਸਿੰਘ ਚੀਫ਼) ਪਰਵਾਰ ਨੇ ਸਤਿਗੁਰੂ ਜੀ ਅਤੇ ਨਾਲ ਆਈ ਸੰਗਤ ਦਾ ਲੰਗਰ ਖੁਸ਼ੀ ਖੁਸ਼ੀ ਕੀਤਾ। 11.30 ਤਕ ਸਤਿਗੁਰੂ ਜੀ ਅਤੇ ਅਸਾਂ ਇਹਨਾਂ ਦਾ ਤਿਆਰ ਕੀਤਾ ਸਵਾਦਿਸ਼ਟ ਭੋਜਨ ਪ੍ਰੇਮ ਪੂਰਵਕ ਛਕ ਲਿਆ।

ਮੈਨੂੰ ਪਿਛਲੀ ਵਾਰ ਆਇਆਂ ਬੂਟਾ ਸਿੰਘ (ਕਮਲ) ਨੇ ਦੱਸਿਆ ਸੀ ਕਿ ਸਤਿਗੁਰੂ ਜੀ ਨੇ ਅਪਾਰ ਕਿਰਪਾ ਦੁਆਰਾ ਉਸਨੂੰ ਇਕ ਐਸਾ ਭਾਈਵਾਲ ਬਖ਼ਸ਼ਿਆ ਹੈ ਕਿ ਜਿਸ ਵਿਚ ਦ੍ਵੈਸ਼ ਦੀ ਮਾਤਰਾ ਤਾਂ ਰੱਤੀ ਭਰ ਵੀ ਨਹੀਂ। ਭਾਈਵਾਲ ਸ੍ਰੀ ਕੇਦਾਰ ਨਾਥ ਤੇ ਉਹਦਾ ਛੋਟਾ ਭਰਾ ਵਿਸ਼ੇਸ਼ ਕਰ ਗੁਰੂ ਦਰਸ਼ਨਾਂ ਨੂੰ ਆਏ ਹੋਏ ਸਨ। ਪ੍ਰਸ਼ਾਦ ਛਕਣ ਉਪਰੰਤ ਸਤਿਗੁਰੂ ਜੀ ਨੇ ਇਹਨਾਂ ਨੂੰ ਆਪਣੇ ਕੋਲ ਸੱਦਿਆ। ਬੂਟਾ ਸਿੰਘ ਸਮੇਤ ਉਨ੍ਹਾਂ ਨਾਲ 20-25 ਮਿੰਟ ਇਕਾਂਤ ਵਿਚ ਗੱਲਬਾਤ ਕੀਤੀ।

ਇਸ ਸਮੇਂ ਦੌਰਾਨ ਹੀ ਸੰਗੀਤ ਮੰਡਲੀ, ਬੀਬੀ ਸਵਰਨ ਕੌਰ, ਸੰਤ ਨਗਰੀਏ ਨਿਸ਼ਾਨ ਸਿੰਘ-ਗੁਰਨਾਮ ਸਿੰਘ ਦੁਆਰਾ ਤਿਆਰ ਭੋਜਨ, ਕੜਾਹ ਪ੍ਰਸ਼ਾਦ, ਮਿੱਠੀਆਂ ਸੇਵੀਆਂ, ਆਲੂ, ਰਾਜ-ਮਾਂਹ-ਚਾਵਲ, ਭਿੰਡੀ, ਟੀਂਡੇ, ਚਟਨੀ ਖੀਰੇ ਪਿਆਜ਼ ਨਾਲ ਲੰਗਰਾਂ ਲਾਈਆਂ।

ਬੂਟਾ ਸਿੰਘ ਏਥੇ ਪਹਿਲਾਂ ਕੇਵਲ ਮਾਂ ਨਾਲ, ਹੁਣ ਪਤਨੀ ਨਿਰਮਲ ਕੌਰ ਦੇ ਸੰਗ ਸਾਥ ਵਿਚ ਕਰਾਏਦਾਰ ਦੇ ਤੌਰ ਰਹਿੰਦਾ ਹੈ।

## ਅਮਰੇਸ਼ਵਰ ਸਿੰਘ-ਪਵਿਤਰ ਕੌਰ

ਏਥੇ ਇਕ ਸੁੰਦਰ ਜੋੜਾ ਹੋਰ ਵੀ ਠੁਮਕ ਠੁਮਕ ਤੁਰ ਫਿਰ ਰਿਹਾ ਸੀ। ਹੱਥ ਵਿਚ ਕੈਮਰਾ ਲਈ, ਫਬਵਿਆਂ ਚਸ਼ਮਿਆਂ ਵਾਲਾ, ਗੋਰਾ ਨਿਡਰ ਨੌਜਵਾਨ ਨਾਮਧਾਰੀ ਬਸਤਰ ਪਹਿਨੀ ਸਵੇਰ ਤੋਂ ਵੇਖ ਰਿਹਾ ਹਾਂ। ਏਸੇ ਨੂੰ ਪੁੱਛਣ ਤੋਂ ਪਤਾ ਲਗਾ ਕਿ ਉਹ ਅਮਰੇਸ਼ਵਰ ਸਿੰਘ ਹੈ ਤੇ ਪਤਨੀ ਪਵਿੱਤਰ ਕੌਰ ਨਾਲ ਯੂ. ਕੇ. ਦੇ ਬਰਮਿੰਘਮ ਸ਼ਹਿਰ ਵਿਚੋਂ ਆਇਆ ਹੈ। ਸ. ਕਰਤਾਰ ਸਿੰਘ ਪਨੇਸਰ ਦਾ ਬੇਟਾ ਹੈ। ਇਹਨਾਂ ਨਾਲ ਇਹਨਾਂ ਦੀ ਪੁੱਤਰੀ ਕਿਰਨਦੀਪ ਵੀ ਹੈ। ਇਹ ਸ. ਬੂਟਾ ਸਿੰਘ ਦਾ ਸਾਂਢੂ ਹੈ। ਇਸੇ ਲਈ ਪਹਿਲਾਂ-ਪਹਿਲਾਂ ਭਾਰਤ ਵਿਚ ਇਹ ਹੈਦਰਾਬਾਦ ਹੀ ਆਇਆ ਹੈ। ਅਤੇ ਹੁਣ ਇਹ ਜੋੜਾ ਸਤਿਗੁਰਾਂ ਤੋਂ ਨਹੀਂ ਵਿਛੜਨਾ ਚਾਹੁੰਦਾ। ਬਿਰਾਜਨ ਤੋਂ ਬਿਨਾ ਸਾਰਾ ਸਮਾਂ ਕੋਲ ਹੀ ਰਹਿੰਦਾ ਹੈ।

## ਦਿੱਲੀਓਂ ਫੋਨ

ਅਜੇ ਸਵੇਰ ਦੇ ਪੌਣੇ ਬਾਰਾਂ ਹੀ ਸਨ ਕਿ ਸੰਤ ਕਿਰਪਾਲ ਸਿੰਘ ਘਰ ਫੋਨ ਦੀ ਘੰਟੀ ਖੜਕੀ। ਸਤਿਗੁਰੂ ਜੀ ਵਾਸਤੇ ਦਿੱਲੀਓਂ ਫੋਨ ਸੀ। ਸ. ਹਰਵਿੰਦਰ ਸਿੰਘ ਹੰਸਪਾਲ ਦੇ ਘਰੋਂ, ਸ੍ਰੀ ਮਾਤਾ ਚੰਦ ਕੌਰ ਜੀ, ਬੀਬਾ ਸਾਹਿਬ ਕੌਰ ਜੀ, ਸੰਤ ਜਗਤਾਰ ਸਿੰਘ ਜੀ (ਗੁਰੂ ਕਾ ਦਾਮਾਦ) ਅਤੇ ਠਾਕੁਰ ਉਦੈ ਸਿੰਘ ਜੀ ਸਤਿਗੁਰੂ ਜੀ ਨਾਲ ਸੁਖ ਸਾਂਦ ਲੈ-ਦੇ ਰਹੇ ਸਨ। ਜਗਤਾਰ ਸਿੰਘ ਜੀ ਨਾਲ ਫੋਨ ਤੇ ਗੱਲ ਨਹੀਂ ਹੋਈ, ਪਿਆਰ ਹੀ ਦਿਤਾ। ਫੋਨ ਰੱਖ ਕੇ ਆਪ ਵਿਰਾਜਣ ਲਈ ਸਵਰਗਵਾਸੀ ਦੀ ਕੋਠੀ ਆਏ।

## ਗੁਰੂ ਦੇ ਪਿਆਰੇ

4.45 ਸ਼ਾਮੀਂ ਬਲਵਿੰਦਰ ਪਾਲ ਸਿੰਘ ਦੀ ਕੋਠੀ ਗਿਆ ਤਾਂ ਸ. ਮਨਚੰਦਾ ਤੇ ਸ. ਹੰਸਪਤਾਲ ਨੂੰ ਵੇਖ ਕੇ ਬੜਾ ਆਨੰਦ ਆਇਆ। ਇਹ ਗੁਰੂ ਦੇ ਪਿਆਰੇ ਦਿੱਲੀਓਂ ਹਵਾਈ ਸਫ਼ਰ ਦੁਆਰਾ ਏਥੇ ਪਹੁੰਚੇ ਸਨ। ਸੁਰਿੰਦਰ ਸਿੰਘ ਮਨਚੰਦਾ ਦੇ ਤਾਂ ਏਥੇ ਸਹੁਰੇ ਹਨ, ਸ. ਕਰਤਾਰ ਸਿੰਘ ਅਸ਼ੋਕਾ ਬਿਸਕੁਟ ਵਾਲਿਆਂ ਵਲ, ਸ. ਹੰਸਪਾਲ ਕੇਵਲ ਦਰਸ਼ਨਾਂ ਨੂੰ ਆਇਆ ਸੀ। ਜਾਪਦਾ ਸੀ ਜਿਵੇਂ ਦੋਹਾਂ ਦਾ ਕੋਈ ਸਾਂਝਾ ਮਨੋਰਥ ਵੀ ਹੋਵੇ।

## ਸ. ਮਹਿੰਦਰ ਸਿੰਘ ਦੀ ਕੋਠੀ

ਸ. ਕਿਰਪਾਲ ਸਿੰਘ ਦੇ ਛੋਟੇ ਭਾਈ ਸ. ਮਹਿੰਦਰ ਸਿੰਘ ਦੀ ਕੋਠੀ 1-2,-1440 ਏ, ਗਗਨ ਮਹਲ ਕਾਲੋਨੀ ਵਿਚ ਅੱਜ ਸ਼ਾਮਾਂ ਵੇਲੇ ਰੌਣਕਾਂ ਲਗ ਗਈਆਂ, ਜਦੋਂ ਹੈਦਰਾਬਾਦ ਦੀ ਸਾਰੀ ਨਾਮਧਾਰੀ ਸੰਗਤ ਗੁਰੂ ਕੀ ਹਜ਼ੂਰੀ ਵਿਚ ਸਮੂਹਿਕ ਨਾਮ ਸਿਮਰਨ ਹਿਤ ਜੁੜੀ। ਕੋਠੀ ਦੇ ਵਿਸ਼ਾਲ ਹਾਲ ਵਿਚ ਉਮਦਾ ਵਿਛਾਈ ਤੇ ਸ੍ਰੀ ਸਤਿਗੁਰੂ ਜੀ ਦੇ ਭਰਪੂਰ ਦਰਸ਼ਨ ਕਰਦਿਆਂ ਨਾਮ ਸਿਮਰਨ ਕੀਤਾ ਗਿਆ। ਅਰਦਾਸ ਉਪਰੰਤ 6 ਵਜੇ ਤੋਂ ਰਾਗੀਆਂ 'ਹਲਤ ਸੁਖ ਪਲਤ ਸੁਖ' ਸ਼ਬਦ, ਜੁ ਨਾਮ ਦੀ ਮਹਤਤਾ ਬਿਆਨ ਕਰਦਾ ਸੀ ਰਾਗ ਭੀਮ ਪਲਾਸੀ ਤੇ ਚਾਰ ਤਾਲ ਵਿਚ ਗੰਵਿਆਂ। ਦੂਜਾ ਸ਼ਬਦ ਸੀ : ਹਰਿ ਕਾ ਨਾਮੁ ਨ ਜਪਸਿ ਗਵਾਰਾ ਕਿਆ ਸੋਚਹਿ ਬਰੈਬਾਰਾ। ਇਸ ਨਾਲ ਵੀ ਸਤਿਗੁਰੂ ਜੀ ਦਾ ਉਹੋ ਸੰਦੇਸ਼ ਪ੍ਰਾਪਤ ਹੁੰਦਾ ਸੀ, ਜੋ ਪਹਿਲੇ ਨਾਲ।

## 'ਰਸਾਲ ਕੌਣ ਹੈ ?'

ਸਚਮੁਚ 'ਰਸਾਲ' ਨਾਂ ਦੇ ਅੰਬ ਨੂੰ ਹੈਦਰਾਬਾਦ ਦਾ ਤੁਅਫ਼ਾ ਕਿਹਾ ਜਾ ਸਕਦਾ ਹੈ। ਅੱਜ ਸਵੇਰੇ ਜਦੋਂ ਬੂਟਾ ਸਿੰਘ ਕੇ ਘਰ ਇਸ ਭਲੇਮਾਣਸ ਨਾਲ ਦੋ ਚਾਰ ਹੋਣਾ ਪਿਆ ਤਾਂ ਮੁਖ ਮਸਤਕ ਸੁਆਦ-ਸੁਆਦ ਹੋ ਗਿਆ। ਵੱਡੇ ਆਕਾਰ ਦਾ, ਮਿੱਠਾ ਮਿੱਠਾ, ਰਸਦਾਰ, ਪਰ ਪਤਲ-ਛਿੱਲਾ, ਇਹ ਇਕੋ ਅੰਬ ਵੀ ਮੇਰੇ ਵਰਗੇ ਔਸਤ ਆਦਮੀ ਨੂੰ ਰਜਾ ਸਕਦਾ ਹੈ। ਏਥੇ ਸ. ਮਹਿੰਦਰ ਸਿੰਘ ਦੀ ਕੋਠੀ ਵਿਚ ਵੀ ਸਾਰੀ ਸੰਗਤ ਨੂੰ 'ਰਸਾਲ' ਦਾ ਸਾਹਮਣਾ ਕਰਨਾ ਪਿਆ। ਉਪਰੋਂ ਦੁਧ ਛਕਾਅ, ਰਜਾ ਕੇ ਸਿੰਘ ਨੇ ਖੁਸ਼ੀਆਂ ਲਈਆਂ। ਭਾਵੇਂ ਕਈ ਵਾਰ ਸਾਡੇ ਵਰਗਿਆਂ ਦੀ ਦਾਹੜੀ ਲਿਬੜ-ਲਿਬੜ ਜਾਂਦੀ ਹੈ ਪਰ ਜੇ 'ਰਸਾਲ' ਵੇਖ ਕੇ ਲਾਲਾਂ ਨ ਵਗਣ ਲਗ ਪੈਣ ਤਾਂ ਪੇਟ ਵਿਚ ਜ਼ਰੂਰ ਕੋਈ ਨੁਕਸ ਹੋਵੇਗਾ।

ਨਾਗਪੁਰ ਦੇ ਖ਼ਰਬੂਜੇ ਅਤੇ ਹੈਦਰਾਬਾਦ ਦੇ ਰਸਾਲ ਅੰਬ ਨੂੰ ਚੈਲਿੰਜ ਨਹੀਂ ਕੀਤਾ ਜਾ ਸਕਦਾ।

ਰਾਤ ਦਾ ਪੰ: ਗੋਪਾਲ ਸਿੰਘ ਜੀ ਵਲੋਂ ਹੱਲੇ ਦਾ ਦੀਵਾਨ ਅਤੇ ਗੁਰੂ ਕੇ ਜਥੇ ਦਾ ਲੰਗਰ ਸ. ਮਹਿੰਦਰ ਸਿੰਘ ਦੀ ਕੋਠੀ ਵਿਚ ਹੀ ਸਨ।

## ਕੋਠਰੇ ਮਹਿ ਕੋਠਰੀ ਕਿ ਮਾਤਰਾ ਵਿਚ ਮਾਤਰਾ

ਸ. ਬਲਵਿੰਦਰ ਪਾਲ ਸਿੰਘ ਦੀ ਕੋਠੀ ਵਿਚ ਰਾਤੀਂ 7 ਤੋਂ 9.30 ਤਕ ਫਿਰ ਸੰਗੀਤ ਦਾ ਚੱਕਰ ਚਲਿਆ। ਪਹਿਲਾਂ ਤਾਂ ਅੱਧੇ ਘੰਟੇ ਲਈ, ਸਤਿਗੁਰੂ ਜੀ ਨੇ ਹਰਭਜਨ ਸਿੰਘ ਤੋਂ ਸਿਤਾਰ ਸੁਣੀ, ਫਿਰ ਪਿੰਕੀ ਦੁਆਰਾ ਸੋਲੋ ਤਬਲਾ ਵਾਦਨ ਦਾ ਆਨੰਦ ਲੁਟਿਆ ਗਿਆ। ਅੰਤ ਇਸੇ ਤਬਲੇ ਨਾਲ 1' ਮਾਤਰਾਂ ਦੇ ਚੱਕਰ ਵਿਚ ਸਤਿਗੁਰੂ ਜੀ ਨੇ ਦਿਲਰੁਬਾ ਦੀਆਂ ਤਰਬਾਂ ਉਤੇ 7,8,9,10,11,12,13,14, 15 ਅਤੇ 16 ਮਾਤਰਾਂ ਵਜਾ ਕੇ ਇਹ ਸਿੱਧ ਕਰ ਦਿਤਾ ਕਿ ਸਤਿਗੁਰੂ ਜੀ ਲੈਅ-ਜਗਤ ਤੇ ਪੂਰਾ ਕਾਬੂ ਰਖਦੇ ਹਨ। ਇਸ ਤੋਂ ਪਿਛੋਂ ਇਕ ਬਹੁਤ ਹੀ ਪੁਰਾਣੀ ਬੰਦਸ਼ ਸਤਿਗੁਰੂ ਜੀ ਦੇ ਕੰਠ ਵਿਚ ਗਮੁਕ ਪਈ :

ਕੈਸੀ ਬਜਾਈ ਮੁਰਲੀ ਘਨ ਸ਼ਿਆਮ<br>
ਸੁਨਿਓ ਸਖੀਆਂ ਸਭ ਹੀ ਆਈ ਬਿਆਕੁਲ ਭਈਆਂ।<br>
ਸੁਨ ਮੁਰਲੀ ਕੀ ਧੁਨ, ਬਿਸਰ ਗਇਓ ਹੈ ਸਬ<br>
ਕੈਸੀ ਸੁੰਦਰ ਦੇਖੀ, ਨਿਰਾਲੀ ਛਬਿ, ਹਰੀ ਰਾਮ।

ਅਤੇ ਅਜਿਹੇ ਆਨੰਦ ਵਿਚ ਰਾਤ ਕਦੋਂ ਗੁਜ਼ਰੀ ਹੋ ਜਾਂਦੀ ਹੈ ਕਿਸਨੂੰ ਪਤਾ ਰਹਿੰਦਾ ਹੈ !

### 11 ਮਈ 1980, ਐਤਵਾਰ
### ਹੈਦਰਾਬਾਦ

## ਅਸ਼ੋਕਾ ਬਿਸਕੁਟ ਫੈਕਟਰੀ

ਅੱਜ ਸਵੇਰੇ ਆਸਾ ਦੀ ਵਾਰ ਦਾ ਕੀਰਤਨ, ਸ਼ਹਿਰੋਂ ਬਾਹਰ, ਸਨਅਤੀ ਇਲਾਕੇ ਵਿਚ, ਇਕ ਵਿਸ਼ਾਲ ਪਲਾਟ, ਜਿਸਦੀ ਉਸਾਰੀ ਵਾਸਤੇ ਨੀਹਾਂ ਭਰੀਆਂ ਗਈਆਂ ਸਨ, ਵਿਖੇ ਹੋਇਆ। ਅਸ਼ੋਕਾ ਬਿਸਕੁਟ ਫੈਕਟਰੀ ਦੇ ਮਾਲਿਕਾਂ ਸ. ਕਰਤਾਰ ਸਿੰਘ-ਸ. ਰਾਜਿੰਦਰ ਸਿੰਘ ਹੁਰਾਂ ਨੇ ਟਿਕਦਮ ਨਵੀਨ ਟੈਕਨਾਲੋਜੀ ਵਾਲੀ ਨਵੀਂ ਵਿਸ਼ਾਲ ਫੈਕਟਰੀ ਉਸਾਰਨ ਦੀ ਸ਼ੁਰੂਆਤ ਵਜੋਂ ਸਤਿਗੁਰੂ ਜੀ ਦੇ ਏਥੇ ਚਰਨ ਪੁਆਏ।

ਸ. ਕਰਤਾਰ ਸਿੰਘ ਸਪੁਤਰ ਸੰਤ ਸੰਤ ਸਿੰਘ ਕਾਮੋਕੇ ਨੇ ਮੈਨੂੰ ਦੱਸਿਆ ਕਿ 3 ਏਕੜ ਵਿਚ ਮੋਸਟ ਮਾਡਰਨ ਫੈਕਟਰੀ ਉਸਾਰੀ ਜਾ ਰਹੀ ਹੈ। ਅਸ਼ੋਕਾ ਬਿਸਕੁਟ ਦੀ ਇਹ ਬਹੁਤ ਹੀ ਖੁਲ੍ਹੀ ਚੋੜੀ ਬਿਲਡਿੰਗ ਹੋਵੇਗੀ। ਇਸਦਾ ਮਸ਼ੀਨ ਹਾਲ 50 ਫੁਟ ਚੌੜਾ ਅਤੇ 450 ਫੁਟ ਲੰਮਾ ਹੋਵੇਗਾ। ਅਤੇ ਬਿਨਾ ਪਿੱਲਰ ਤੋਂ ਅਰਥਾਤ ਥੰਮਲਿਆਂ ਤੋਂ। ਮੈਨੇਜਮੈਂਟ ਬਿਲਡਿੰਗ ਅਤੇ ਹੋਰ ਸਾਰੀ ਮਸ਼ੀਨਰੀ ਏਥੇ ਹੀ ਹੋਵੇਗੀ। 1980 ਦੇ ਅੰਤ ਤਕ ਬਿਲਡਿੰਗ ਤਿਆਰ, ਮਸ਼ੀਨਰੀ ਫਿਟ ਅਤੇ ਕੰਮ ਚਾਲੂ ਹੋ ਜਾਵੇਗਾ।

ਅਸ਼ੋਕਾ ਫੂਡਜ਼ ਵਲੋਂ ਭਾਰਤ ਵਿਚ ਸਭ ਤੋਂ ਵੱਡਾ ਆਈਸ ਕਰੀਮ ਕੋਨਜ਼ ਬਣਾਣ ਵਾਲੀ ਇਹੋ ਫੈਕਟਰੀ ਹੋਵੇਗੀ।

ਹੁਣ ਵੀ ਇਹਨਾਂ ਦੀ ਫੈਕਟਰੀ ਆਪਣੇ ਵੱਡਪਣ ਵਲੋਂ ਦੇਸ਼ ਦੀ ਤੀਜੇ ਨੰਬਰ

ਵਿਚ ਆਉਂਦੀ ਹੈ ਅਤੇ ਉਹ ਫੈਕਟਰੀ ਵੀ ਇਸੇ ਇਹਾਤੇ ਦੇ ਨਾਲ ਹੀ ਲਗਦੀ ਹੈ ।

ਸਾਰੀ ਸੰਗਤ ਨੇ ਇਸੇ ਇਹਾਤੇ ਵਿਚ ਸ੍ਰੀ ਸਤਿਗੁਰੂ ਜੀ ਦੇ, ਆਸਾ ਦੀ ਵਾਰ ਦੀ ਸਮਾਪਤੀ ਤਕ ਦਰਸ਼ਨ ਕੀਤੇ । 6 ਵਜੇ ਸਵੇਰੇ ਭੋਗ ਪਿਆ ਤਾਂ ਛੋਟੇ ਭਰਾ ਰਾਜਿੰਦਰ ਸਿੰਘ ਨੇ ਜਦੋਂ ਆ ਕੇ ਸਤਿਗੁਰੂ ਜੀ ਨੂੰ ਮਾਇਆ ਮੱਥਾ ਟੇਕੀ, ਤਾਂ ਸਤਿਗੁਰਾਂ ਫ਼ਰਮਾਇਆ : ਇਹ ਕੰਮ ਤਾਂ ਵੱਡੇ ਭਰਾ ਦੇ ਕਰਨ ਵਾਲਾ ਸੀ, ਤੂੰ ਹੀ ਆਗੂ ਬਣ ਗਿਆ ਇਸ ਤੋਂ ਅਗੇ ਮੁਸਕਾਨਾਂ ਦੀ ਹੱਦ ਸੀ । ਜਾਪਦਾ ਸੀ 2100/- ਭੇਟਾ ਧਰੀ ਗਈ ਹੋਵੇਗੀ ।

ਸਾਧ ਸੰਗਤ ਨੂੰ ਰਸਾਲ ਅਤੇ ਬੋਤਲਾਂ ਦੇ ਦੁਧ ਨਾਲ ਰਜਾਇਆ ਗਿਆ ।

## ਛਮਕ ਸਰੀਰ

ਸੰਗੀਤਕਾਰ ਅਤੇ ਮੈਂ ਜਦੋਂ ਆਪਣੇ ਡੇਰੇ ਪੁੱਜੇ ਤਾਂ ਹਰਭਜਨ ਸਿੰਘ ਸਿਤਾਰ ਨੇ ਮੈਨੂੰ ਦੱਸਿਆ : ਕੱਲ੍ਹ ਸਤਿਗੁਰੂ ਜੀ ਨੇ ਮੈਨੂੰ ਆਪਣੇ ਕਮਰੇ ਵਿਚ ਬੁਲਾਇਆ । ਕੁਝ ਮਿੰਟਾਂ ਵਿਚ ਹੀ ਸਤਿਗੁਰਾਂ ਨੇ ਏਨੇ ਯੋਗ-ਆਸਣ ਕਰ ਵਖਾਏ ਕਿ ਮੈਂ ਹੈਰਾਨ ਰਹਿ ਗਿਆ । ਸਤਿਗੁਰੂ ਜੀ ਜਿਨ੍ਹਾਂ ਦੀ ਉਮਰ ਇਸ ਵੇਲੇ 60 ਸਾਲ ਦੀ ਹੈ, ਬੈਂਤ ਦੀ ਛਟੀ ਵਾਂਗ ਲਿਫ਼ਦੇ, ਕਦੇ ਸੀਸ ਆਪਣੇ ਹੀ ਚਰਨਾਂ ਤੇ ਧਰਦੇ, ਕਦੇ ਚਰਨ ਸਿਰ ਉਪਰ ਰੱਖ ਲੈਂਦੇ । ਸੱਜੀ ਖੱਬੀ ਬਾਂਹ ਨੂੰ ਏਨਾ ਮਰੋੜਾ ਦਿੰਦੇ ਤੇ ਸਰੀਰ ਨੂੰ ਇੰਜ ਸੂਤ ਲੈਂਦੇ ਕਿ ਮੇਰੇ ਮੂੰਹੋਂ ਅਨਾਯਾਸ 'ਵਾਹ !' ਨਿਕਲਦੀ ਰਹੀ । ਮੈਨੂੰ ਜਾਪਦਾ ਹੈ ਕਿ ਸਤਿਗੁਰੂ ਜੀ ਨੂੰ ਯੋਗ ਦਾ ਔਖੇ ਤੋਂ ਔਖਾ ਆਸਣ ਵੀ ਕਰਨਾ ਆਸਾਨ ਹੀ ਹੈ । ਹੱਡੀ ਤਾਂ ਜਿਵੇਂ ਸਰੀਰ ਵਿਚ ਹੈ ਹੀ ਨਹੀਂ, ਏਨੀ ਲਚਕ ਵੇਖੀ ਹੈ ।

## ਪ੍ਰਾਪੇਗੰਡੇ ਲਈ

ਸ੍ਰੀ ਬੂਟਾ ਸਿੰਘ, ਸ. ਇੰਦਰ ਸਿੰਘ ਚੀਫ਼ ਇੰਜਨੀਅਰ ਜੀਵਨ ਨਗਰ ਦਾ ਦੁਹਤਾ ਹੈ । ਉਸਨੇ ਮੈਨੂੰ ਅੱਜ ਦੋ ਕੱਟਿੰਗਜ਼ ਏਸ ਲਈ ਦਿਤੇ ਕਿ ਮੇਰੇ ਧਿਆਨ ਵਿਚ ਲਿਆਂਦਾ ਜਾਵੇ ਕਿ ਅੰਬਰ ਫੂਡਜ਼ ਅਤੇ ਅਸ਼ੋਕਾ ਬਿਸਕੁਟ ਵਾਲਿਆਂ ਨੇ 2500/- ਦੇ ਇਸ਼ਤਹਾਰ ਦੇ ਕੇ ਸਤਿਗੁਰੂ ਜੀ ਦੇ ਹੈਦਰਾਬਾਦ ਆਉਣ ਦੀਆਂ ਸੁਆਗਤ ਫੋਟੋ ਲੁਆਈਆਂ । ਇਸ ਨਾਲ ਆਮ ਪਬਲਿਕ ਨੂੰ ਗੁਰੂ ਜੀ ਦੇ ਆਗਮਨ ਦੀ ਤਾਰੀਖ਼ ਤੇ ਸਮੇਂ ਤੋਂ ਸੂਚਿਤ ਕੀਤਾ । 10.5.80 ਦੇ ਇੰਡੀਅਨ ਐਕਸ ਪ੍ਰੈਸ ਨੇ ਤੀਜੇ ਪੇਜ ਤੇ ਫੋਟੋ ਲਾਈ । ਦੱਕਨ ਕ੍ਰਾਨੀਕਲ ਦੇ ਅੰਤਮ ਪੇਜ ਤੇ 10.5.80 ਨੂੰ ਫੋਟੋ ਛਪਵਾਈ ।

## ਚਰਨ ਪਾਉਣੇ

ਆਸਾ ਦੀ ਵਾਰ ਦੀ ਸਮਾਪਤੀ ਪਿਛੋਂ ਸਤਿਗੁਰੂ ਜੀ ਨੇ ਹੇਠ ਲਿਖੇ ਸਥਾਨਾਂ ਤੇ ਚਰਨ ਪਾਏ । ਮੈਂ ਨਾਲ ਨਹੀਂ ਜਾ ਸਕਿਆ । ਸਕੱਤਰ, ਪੂਰਬਾ ਤੇ ਬੂਟਾ ਸਿੰਘ ਸੇਵਾ ਵਿਚ ਹਾਜ਼ਰ ਸਨ । ਸ. ਬਲਵਿੰਦਰ ਪਾਲ ਸਿੰਘ ਦੀ ਕਾਰ ਇਸ ਕਾਰਜ ਵਿਚ ਸਹਾਇਕ ਸੀ :

1. ਅਸ਼ੋਕਾ ਬਿਸਕੁਟ ਫੈਕਟਰੀ
2. ਅੰਬਰ ਫੂਡਜ਼ ਫੈਕਟਰੀ
3. ਸ. ਰਾਜਿੰਦਰ ਸਿੰਘ ਅਸ਼ੋਕਾ ਬਿਸਕੁਟ ਵਾਲੇ
4. ਸ. ਸੂਰਤ ਸਿੰਘ, ਸੋਸ਼ਲ ਵਰਕਰ
5. ਸ. ਰਾਮ ਨਾਰਾਇਣ ਸਿੰਘ
6. ਸ. ਬੂਟਾ ਸਿੰਘ 'ਕੰਵਲ'

ਸਤਿਗੁਰੂ ਜੀ ਨੇ 7.30 ਤਕ ਚਰਨ ਪਾ ਕੇ ਡੇਰੇ ਵਾਲੀ ਕੋਠੀ ਵਿਚ 8.20 ਤਕ ਆਰਾਮ ਕੀਤਾ। ਉਪ੍ਰੰਤ 10.15 ਤਕ ਸੰਤ ਕਿਰਪਾਲ ਸਿੰਘ ਦੀ ਕੋਠੀ ਵਿਖੇ ਸੰਗੀਤ-ਕਾਰਾਂ ਨਾਲ ਸਮਾਂ ਬਤੀਤ ਕੀਤਾ।

## ਜਿਨ੍ਹਾਂ ਨੂੰ ਪਿਆਰ ਕਰਦੇ ਹਨ

ਹਰਭਜਨ ਸਿੰਘ ਸਿਤਾਰ ਨੇ ਦੱਸਿਆ : ਸਤਿਗੁਰੂ ਜੀ ਨੂੰ ਇਸ ਵਾਰ ਸਹਿਜ ਭਾ ਇਕ ਬੇਨਤੀ ਕੀਤੀ ਸੀ ਕਿ ਮੈਨੂੰ ਤੇ ਗੁਰਦੇਵ ਸਿੰਘ ਨੂੰ ਤੜਕੇ ਜਗਾਣ ਲਈ ਟਾਈਮ ਪੀਸ ਚਾਹੀਦੇ ਹਨ। ਸਤਿਗੁਰੂ ਜੀ ਉੱਤਰ ਦਿਤਾ : ਤੁਸੀਂ ਤੜਕੇ ਉਠਣ ਦੀ ਆਦਤ ਪਾਓ, ਟਾਈਮ ਪੀਸ ਮੈਂ ਲੈ ਦਿਆਂਗਾ। ਅਤੇ ਅੱਜ, ਆਪਣੇ ਆਪ ਹੀ ਯਾਦ ਕਰਵਾਇਆ ਨੇ, ਤੁਹਾਨੂੰ ਸਵੇਰੇ ਜਗਾਣ ਦਾ ਪ੍ਰਬੰਧ ਵੀ ਕਰਨਾ ਹੈ, ਏਥੋਂ ਤੁਹਾਡੇ ਲਈ ਟਾਈਮ ਪੀਸ ਖਰੀਦਣ ਹਨ।

ਜਿਨ੍ਹਾਂ ਨੂੰ ਸਤਿਗੁਰੂ ਜੀ ਸਨੇਹ ਕਰਦੇ ਹਨ ਉਨ੍ਹਾਂ ਦੇ ਕੰਪਿਊਟਰ ਦਿਮਾਗ ਵਿਚ ਉਨ੍ਹਾਂ ਲਈ ਪੂਰੀ ਥਾਂ ਹੁੰਦੀ ਹੈ। ਟਾਈਮਪੀਸ ਖਰੀਦਣੇ ਵੀ ਆਪ ਹੀ ਯਾਦ ਕਰਵਾਏ।

## ਸੰਤ ਲਾਭ ਸਿੰਘ

ਅੱਜ ਸਾਧ ਸੰਗਤ ਅਤੇ ਸਤਿਗੁਰੂ ਜੀ ਦਾ ਲੰਗਰ ਸੰਤ ਸੰਤ ਸਿੰਘ ਕਾਮੋਕੇ ਦੇ ਵਿਚਕਾਰਲੇ ਲੜਕੇ ਸੰਤ ਲਾਭ ਸਿੰਘ ਵਲ ਸੀ। ਸੰਤ ਲਾਭ ਸਿੰਘ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਜੀ ਸਕਤਰ ਸੰਤ ਤਰਸੇਮ ਸਿੰਘ ਦੇ ਸਹੁਰਾ ਸਾਹਿਬ ਹਨ। ਇਸ ਲਈ ਇਸ ਘਰ ਵਿਚ ਤਰਸੇਮ ਸਿੰਘ ਤੇ ਬੀਬੀ ਜਸਪਾਲ ਕੌਰ ਹਰ ਗੱਲ ਵਿਚ ਅਗਵਾਈ ਕਰਦੇ ਰਹੇ। ਸਤਿਗੁਰੂ ਜੀ ਨੇ ਲੰਗਰ ਛਕਿਆ। ਨਾਲ ਦੇ ਜਥੇ ਵੀ ਆਨੰਦ ਨਾਲ ਭੋਜਨ ਅਚਵਿਆ।

ਲਾਭ ਸਿੰਘ ਮੇਰੇ ਪੁਰਾਣੇ ਸਨੇਹੀ ਹਨ। ਇਨ੍ਹਾਂ ਨੇ ਆਪਣੀ ਉੱਨਤੀ ਦੀ ਬੜੀ ਰੋਚਕ ਕਹਾਣੀ ਸੁਣਾਈ : ਕਾਮੋਕੇ, ਪਾਕਿਸਤਾਨ ਤੋਂ ਆਣ ਕੇ ਪਹਿਲੇ ਛੇ ਮਹੀਨੇ ਅੰਮ੍ਰਿਤਸਰ ਕੱਟੇ, ਏਥੇ ਪਹਿਲਾਂ ਨੀਲ ਅਤੇ ਫੇਰ ਚਾਹ ਪੱਤੀ ਵੇਚ ਕੇ ਪਰਵਾਰ ਪਾਲਿਆ। ਵੱਡਾ ਭਰਾ ਕਰਤਾਰ ਸਿੰਘ, ਭੈਣ ਸੁਰਜੀਤ ਕੌਰ ਸੁਪਤਨੀ ਸੇਠ ਸੰਤੋਖ ਸਿੰਘ ਕੋਲ, ਹੈਦਰਾਬਾਦ ਆਇਆ ਹੋਇਆ ਸੀ। ਪਿਛੇ ਭਾਵੇਂ ਕਿੰਨਾ ਵੀ ਬਖ਼ਤਾਵਰ ਸਾਂ ਪਰ ਦੇਸ਼ ਭਾਰਤ ਵਿਚ ਆਇਆਂ ਕੁਲ ਪੂੰਜੀ 100/- ਕੋਲ ਸੀ। ਅੰਮ੍ਰਿਤਸਰ ਪੁਜਦਿਆਂ

ਪੁਜਦਿਆਂ ਕੁਲ 20/- ਬਚੇ। ਬਚਪਨ ਵਿਚ ਮੈਂ ਕਾਂਗਰਸ ਦਾ ਝੰਡਾ ਚੁਕੀ ਫਿਰਦਾ ਰਿਹਾ ਸਾਂ ਤੇ ਬੜੇ ਦੇਸ਼ ਭਗਤੀ ਦੇ ਗੀਤ ਗਾਏ। ਫਿਰ ਇਕ ਕਮਿਊਨਿਸਟ ਦੀ ਸੰਗਤ ਹੋਈ। ਉਸਨੇ ਹਥੀਂ ਕਿਰਤ ਕਰਨ ਦੇ ਮਹਤਵ ਨੂੰ ਸਮਝਾਇਆ। ਪਿਤਾ ਜੀ ਪਹਿਲਾਂ ਰੋਜ਼ ਇਕ ਆਨਾ ਖਰਚ ਕਰਨ ਨੂੰ ਦਿਆ ਕਰਦੇ ਸਨ। ਮੈਂ ਇਕ ਦਿਨ 10/-ਮੰਗ ਲਏ। ਪਿਤਾ ਜੀ ਨੇ ਆਪਣੀ ਮਿਲਤ ਗਿਲਤ ਵਾਲਿਆਂ ਵਿਚ ਖ਼ੂਬ ਪ੍ਰਾਪੇਗੰਡਾ ਕੀਤਾ ਕਿ ਉਹਨਾਂ ਦਾ ਪੁਤਰ 'ਕੰਮ ਕਰਨ' ਲਗਾ ਹੈ ਤੇ 10/-ਮੈਨੂੰ ਦੇ ਦਿਤੇ। ਇਸ ਸਰਮਾਏ ਨਾਲ, ਮੈਂ ਸਕੂਲੀ ਬੱਚਿਆਂ ਲਈ ਸਿਆਹੀ ਬਣਾਣ ਦੀ ਵਿਧੀ ਸਿਖੀ। ਫਿਰ ਮੈਂ ਗੱਤੇ ਦੇ ਡੱਬੇ ਬਣਾਣ ਦੀ ਜਾਚ ਸਿਖ ਲਈ। ਅੱਜ ਮੈਨੂੰ ਵੀ ਲਖਪਤੀਆਂ ਵਿਚ ਗਿਣਿਆ ਜਾ ਸਕਦਾ ਹੈ ਪਰ ਆਰੰਭ ਤਾਂ ਇਹੋ ਸੀ। ਅੱਜ ਕੱਲ ਮੈਂ ਆਪਣੇ ਭਰਾਵਾਂ ਦੇ ਅਸ਼ੋਕਾ ਬਿਸਕੂਟਾਂ ਦੇ ਡਬਿਆਂ ਦਾ ਮੁਖ ਸਪਲਾਇਰ ਹਾਂ।

ਲਾਭ ਸਿੰਘ ਹੁਰਾਂ ਆਪਣੀ ਦਾਸਤਾਨ ਬੜੀ ਰੌਚਕਤਾ ਨਾਲ ਤੇ ਲੰਮੀ ਲੜੀ ਵਿਚ ਸੁਣਾਈ, ਮੈਂ ਇਹਦਾ ਸੰਖੇਪ ਹੀ ਕੀਤਾ ਹੈ। ਗੱਲ ਕਰਨ ਵਾਲੀ ਇਹ ਹੈ ਕਿ 'ਬੱਧਾ ਲੱਕ ਅਰੋੜਿਆਂ ਮੁੰਨਾ ਕੋਹ ਲਾਹੌਰ'। ਬੰਦਾ ਤਦਬੀਰ ਕਰਕੇ ਹੌਸਲੇ ਨਾਲ ਚਲ ਪਏ ਤਾਂ ਤਕਦੀਰ ਖ਼ੁਦ ਬਖ਼ੁਦ ਬਣਨ ਲਗ ਪੈਂਦੀ ਹੈ। ਦਲਿਦਰੀਆਂ ਨੂੰ ਕੁਛ ਵੀ ਰਾਸ ਨਹੀਂ ਬਹਿੰਦਾ।

### ਬੈਂਗਲੋਰ ਜਾਣਾ

ਸਤਿਗੁਰੂ ਜੀ ਦਾ ਹਵਾਈ ਸਫ਼ਰ ਦੁਆਰਾ ਬੈਂਗਲੋਰ ਜਾਣਾ, ਇਸ ਦੌਰੇ ਦੇ ਕਾਰਜ ਕਰਮ ਵਿਚ ਪਹਿਲਾਂ ਤੋਂ ਹੀ ਨਿਸਚਿਤ ਸੀ। ਪਤਾ ਕਰਨ ਤੇ ਮਾਲੂਮ ਹੋਇਆ ਕਿ ਬੈਂਗਲੋਰ ਜਾਣ ਵਾਲਾ ਜਹਾਜ਼ ਹੈਦਰਾਬਾਦ ਏਅਰ ਪੋਰਟ ਤੇ ਚੱਲਣ-ਟਾਈਮ ਤਕ ਵੀ ਨਹੀਂ ਆਇਆ। ਮੁਢਲੀ ਇਤਲਾਹ ਮੁਤਾਬਕ ਡੇਢ ਘੰਟਾ ਲੇਟ ਸੀ ਸੋ 'ਪਾਲ' ਭਰਾਵਾਂ ਦੀ ਕੋਠੀ ਵਿਚ ਹੀ 2 ਤੋਂ 3 ਵਜੇ ਤਕ ਸਮੂਹਕ ਨਾਮ ਸਿਮਰਨ ਕੀਤਾ ਗਿਆ। ਅਤੇ ਫਿਰ ਕੀਰਤਨਕਾਰਾਂ ਠਠ ਬੰਨ੍ਹਿਆ। ਅੱਜ ਦੇ ਸ਼ਬਦ ਸਨ :

'ਐਸੀ ਹੋਇ ਪਰੀ ਜਾਨਤੇ ਦਇਆਰ।' (ਰਾਗ ਸਾਰੰਗ, ਇਕਤਾਲਾ)
'ਹਉ ਕੁਰਬਾਨੇ ਜਾਉ ਤਿਨ੍ਹਾ ਕੈ ਲੈਨਿ ਜੁ ਤੇਰਾ ਨਾਉ।'
(ਰਾਗ ਸਾਰੰਗ ਤਾਲ 3)

ਦੀਵਾਨ ਦੀ ਅਰਦਾਸ ਉਪਰੰਤ ਸੱਚੇ ਪਾਤਸ਼ਾਹ ਜੀ ਨੇ ਸ. ਕਰਤਾਰ ਸਿੰਘ-ਰਾਜਿੰਦਰ ਸਿੰਘ ਹੁਰਾਂ ਨੂੰ ਇਕਾਂਤ ਵਿਚ ਆਪਣੇ ਨਾਲ ਬੈਠਣ ਦਾ ਸਮਾਂ ਦਿਤਾ।

### ਜਹਾਜ਼ ਲੈ ਉਡਿਆ

ਜਹਾਜ਼ ਜਿਸ ਨੇ 4.05 ਤੇ ਬੈਂਗਲੋਰ ਲਈ ਉਡਣਾ ਸੀ, ਉਸਦੇ ਆਉਣ ਦਾ ਪੱਕ ਕਰਕੇ ਹੀ ਸਤਿਗੁਰੂ ਜੀ ਕੀਰਤਨ ਦੀ ਅਰਦਾਸ ਬਾਅਦ ਏਅਰ ਪੋਰਟ ਨੂੰ ਚਲੇ। ਪੌਣੇ ਪੰਜ ਵਜੇ 3-4 ਕਾਰਾਂ ਸੇਵਾ ਵਿਚ ਹਾਜ਼ਰ ਹੋ ਗਈਆਂ। ਸਤਿਗੁਰੂ ਜੀ ਨੇ ਸ.

ਕਰਤਾਰ ਸਿੰਘ ਦੀ ਕਾਰ ਨੂੰ ਨਿਵਾਜਿਆ, ਜਿਸ ਵਿਚ ਸ. ਮਨਚੰਦਾ, ਹੰਸਪਾਲ ਅਤੇ ਸੇਵਕ ਵਿਚਾਰ ਵਟਾਂਦਰੇ ਹਿਤ ਨਾਲ ਗਏ। ਦੂਜੀਆਂ ਕਾਰਾਂ ਵਿਚ ਸਾਡੇ ਵਰਗੇ ਦਰਸ਼ਕ ਸਨ। ਜਦੋਂ ਅਸੀਂ ਹਵਾਈ ਅੱਡੇ ਵਿਚ ਦਾਖਲ ਹੋਏ, ਅਜੇ ਵੀ ਉਡੀਕ ਲਈ ਸਮਾਂ ਸੀ ਸੋ ਵਿਸ਼ੇਸ਼ ਵਿਅਕਤੀਆਂ ਨਾਲ ਬੰਦ ਗੱਡੀ ਵਿਚ ਹੀ ਗੱਲਬਾਤ ਚਲਦੀ ਰਹੀ।

ਜਹਾਜ਼ ਤੇ ਸਵਾਰੀ ਲਈ ਆਪ ਜੀ ਦੀ ਸੇਵਾ ਵਿਚ ਪੂਰਬਾ, ਹੰਸਪਾਲ, ਮਨਚੰਦਾ ਤੋਂ ਇਲਾਵਾ ਪਿੰਕੀ ਵੀ ਸੀ। ਵਿਦਾਇਗੀ ਲਈ 20 ਕੁ ਸਰੀਰ ਆਏ ਹੋਏ ਸਨ। 6.30 ਵਜੇ ਸ਼ਾਮੀਂ ਹੀ ਜਹਾਜ਼ ਉਡ ਸਕਿਆ।

ਏਧਰ, ਸ. ਰਾਜਿੰਦਰ ਸਿੰਘ ਅਸ਼ੋਕਾ ਬਿਸਕੁਟ ਵਾਲਿਆਂ ਦੇ ਘਰ ਹੀ 7 ਤੋਂ 9 ਤਕ ਪੰ: ਗੋਪਾਲ ਸਿੰਘ ਹੁਰਾਂ ਹੱਲੇ ਦਾ ਦੀਵਾਨ ਲਾ ਤੇ ਸੁੰਦਰ ਵਿਆਖਿਆ ਕਰ ਸੰਗਤ ਨੂੰ ਨਿਹਾਲ ਕੀਤਾ।

## 12 ਮਈ 1980, ਸੋਮਵਾਰ
## ਹੈਦਰਾਬਾਦ (ਆਂਧਰ ਪ੍ਰਦੇਸ਼)

—ਸਤਿਗੁਰੂ ਜੀ ਤੋਂ ਵਿਹੀਨ ਆਸਾ ਦੀ ਵਾਰ ਦਾ ਕੀਰਤਨ ਰਾਗੀ ਸਿੰਘਾਂ ਵਲੋਂ ਬਲਵਿੰਦਰ ਪਾਲ-ਅਵਨਿੰਦਰ ਪਾਲ ਸਿੰਘ ਹੁਰਾਂ ਦੀ ਕੋਠੀ ਵਿਚ ਹੋਇਆ।

—ਸਤਿਗੁਰਾਂ ਦੇ ਜਥੇ ਦਾ ਲੰਗਰ ਸ. ਰਾਜਿੰਦਰ ਸਿੰਘ ਹੁਰਾਂ ਵੱਲ ਸੀ।

—ਸਾਡੇ ਗਰੁਪ ਨੇ ਪਹਿਲਾਂ ਸੰਤ ਕਿਰਪਾਲ ਸਿੰਘ ਨਾਲ ਹੈਦਰਾਬਾਦ ਦਾ ਬਿਰਲਾ ਮੰਦਰ ਵੇਖਿਆ। ਪ੍ਰਸ਼ਾਦ ਛਕਣ ਉਪਰੰਤ ਸ. ਲਾਭ ਸਿੰਘ ਨਾਲ ਗੋਲ ਕੁੰਡੇ ਦਾ ਕਿਲਾ ਵੇਖਣ ਗਏ। ਫੇਰ ਸਾਲਾਰ ਜੰਗ ਮਿਉਜ਼ੀਅਮ ਦਾ ਨਜ਼ਾਰਾ ਲਿਆ।

—ਰਾਤ ਦਾ ਦੀਵਾਨ ਸਵਰਗਵਾਸੀ ਸੇਠ ਸੰਤੋਖ ਸਿੰਘ ਦੇ ਦਾਮਾਦ ਸ. ਰਾਮ ਨਾਰਾਇਣ ਸਿੰਘ ਦੇ ਘਰ ਸਜਿਆ।

## 13 ਮਈ 1980, ਮੰਗਲਵਾਰ
## ਹੈਦਰਾਬਾਦ

### ਅੰਬਰ ਵੂਡਜ਼ ਦੀ ਕਹਾਣੀ

ਅੱਜ ਸਤਿਗੁਰਾਂ ਨੇ ਬੈਂਗਲੋਰ ਤੋਂ ਪਰਤਣਾ ਹੈ। ਦਿਨ ਐਉਂ ਬੀਤੇ ਗਾ ਕਿ ਜਿਵੇਂ ਸ਼੍ਰੀ ਹਜ਼ੂਰ ਹੁਣ ਆਏ ਕਿ ਆਏ। ਆਸਾ ਦੀ ਵਾਰ ਸੰਤ ਕਿਰਪਾਲ ਸਿੰਘ ਦੇ ਘਰ ਲਗ ਹਟੀ ਹੈ। ਲੰਗਰ ਦਾ ਇੰਤਜ਼ਾਮ ਪਾਲ ਭਰਾਵਾਂ ਦੇ ਘਰ ਹੈ। ਛਾਹ ਵੇਲਾ ਕਰਨ ਲਈ ਜਦ ਮੈਂ ਸਹਿਪਾਠੀ ਸੰਤੋਖ ਸਿੰਘ ਦੇ ਸਪੁਤਰਾਂ ਵਲ ਪੁਜਾ ਤਾਂ ਐਉਂ ਜਾਪਿਆ ਜਿਵੇਂ ਮੈਂ ਕੱਲਾ ਹੀ ਪਿਛੇ ਰਹਿ ਗਿਆ ਹੋਵਾਂ!

ਮੈਨੂੰ ਰਸੋਈ ਵਿਚ ਹੀ ਬੁਲਾ ਲਿਆ ਗਿਆ। ਬੀਬੀ ਸੁਖਵਿੰਦਰ ਅਤੇ ਹਰਜੋਤ ਸਟੋਵ ਤੇ ਕੁਛ ਛੌਂਕ ਰਹੀਆਂ ਸਨ। ਮੇਰੇ ਪਾਸ ਹੀ ਬੀਬੀਆਂ ਦੀ ਸੱਸ ਸੁਰਿੰਦਰ

ਕੌਰ ਨੇ ਪੀਹੜੀ ਡਾਹ ਲਈ। ਇਸਦੇ ਸਪੁਤਰ ਬਲਵਿੰਦਰ ਪਾਲ ਤੇ ਅਵਨਿੰਦਰ ਪਾਲ ਵੀ ਪਾਸ ਹੀ ਵਿਛਾਈ ਤੇ ਬੈਠ ਗਏ। ਛਾਹ ਵੇਲਾ ਅਜੇ ਉਨ੍ਹਾਂ ਵੀ ਕਰਨਾ ਸੀ। ਮੇਰੇ ਪੁਛਣ ਤੇ ਬੀਬੀ ਨੇ ਸਤਿਗੁਰਾਂ ਦੀ ਕਿਰਪਾ ਦਾ ਲੱਖ ਲੱਖ ਸ਼ੁਕਰ ਕਰਦਿਆਂ ਘਰ ਦੇ ਹਾਲਤ ਇੰਜ ਦੱਸੇ :

"ਪਾਕਿਸਤਾਨ ਬਣਨ ਤੋਂ ਪਹਿਲੋਂ ਹੀ ਮੇਰਾ ਭਰਾ ਕਰਤਾਰ ਸਿੰਘ ਸਾਡੇ ਪਾਸ ਆ ਰਿਹਾ। ਸਮਝਦਾਰ ਹੋਇਆ ਤਾਂ 50,000/-ਲਗਾ ਕੇ ਇਸ ਨੂੰ ਪੈਰਾਂ ਸਿਰ ਕਰਨ ਦਾ ਜਤਨ ਕੀਤਾ। ਹੌਲੀ ਹੌਲੀ ਅਸ਼ੋਕਾ ਬਿਸਕੁਟ ਫੈਕਟਰੀ ਵਜੂਦ ਵਿਚ ਆ ਗਈ ਤਾਂ ਮੇਰੇ ਪਿਤਾ ਜੀ ਦਾ ਪਰਵਾਰ ਚੜ੍ਹਦੀ ਕਲਾ ਵਿਚ ਹੋਣ ਲਗਾ। ਉਸ ਸਮੇਂ ਕਰਤਾਰ ਸਿੰਘ-ਰਜਿੰਦਰ ਸਿੰਘ ਨੇ ਹੈਦਰਾਬਾਦ ਵਿਚ ਨਾਂ ਕਮਾ ਲਿਆ ਸੀ। ਫਿਰ ਅਸਾਂ ਇਕ ਸਾਂਝੀ ਫੈਕਟਰੀ ਲਾਈ ਜਿਸ ਵਿਚ ਤ੍ਰੈ ਸਾਡੇ ਅਤੇ ਇਕ ਹਿੱਸਾ ਅਸ਼ੋਕਾ ਵਾਲਿਆਂ ਦਾ ਸੀ। ਸਾਡੀ ਫੈਕਟਰੀ ਦਾ ਨਾਂ ਅੰਬਰ ਫੂਡਜ਼ ਪ੍ਰੋਡਕਟਸ ਰਖਿਆ ਗਿਆ।

"ਬੱਚੇ ਸਿਆਣੇ ਅਤੇ ਜੁਆਨ ਹੋਏ ਤਾਂ ਮਾਮਿਆਂ ਦੇ ਦਬਾਅ ਵਿਚੋਂ ਨਿਕਲਣਾ ਚਾਹੁਣ ਲਗੇ। ਇਹਨਾਂ (ਬਲਵਿੰਦਰ ਅਵਨਿੰਦਰ, ਦੋਵੇਂ ਪਾਲ) ਦੇ ਪਿਤਾ ਜੀ ਭਜਨ ਭਗਤੀ ਵਿਚ ਰਹਿੰਦੇ। ਵਿਹਾਰ ਦਾ ਗਲਾਵਾਂ ਉਹਨਾਂ ਲਾਹ ਛਡਿਆ ਸੀ। ਪਰ ਬੱਚਿਆਂ ਦੀ ਬੇਚੈਨੀ ਨੇ ਗੱਲ ਵੰਡ ਵੰਡਾਰੇ ਤੇ ਲੈ ਆਂਦੀ।

"ਮੇਰੇ ਭਰਾਵਾਂ ਨੂੰ ਯਕੀਨ ਸੀ ਕਿ ਇਹਨਾਂ (ਸੰਤੋਖ ਸਿੰਘ ਪਰਵਾਰ) ਪਾਸ ਪੈਸਾ ਤਾਂ ਹੈ ਨਹੀਂ। ਉਹਨਾਂ ਨੇ ਕੁਲ 12-13 ਲੱਖ ਦੀ ਫੈਕਟਰੀ ਦੇ ਹਿੱਸੇ ਵਜੋਂ 7½ ਲਖ ਰੁਪਏ ਦੀ ਮੰਗ ਕਰ ਦਿਤੀ। ਗੱਲ ਮੁਕਾਣ ਖ਼ਾਤਰ ਅਸੀਂ ਵੀ ਤਿਆਰ ਹੋ ਗਏ। ਇਹ ਉਹਨਾਂ ਦੀ ਆਸ ਤੋਂ ਬਾਹਰੀ ਗੱਲ ਸੀ। ਫਿਰ ਮੇਰੇ ਭਰਾ ਬਚਨੋਂ ਫਿਰਨ ਲਗੇ। ਅਸਾਂ, ਮਾੜਿਆਂ ਦੇ ਸਾਥੀ, ਸਤਿਗੁਰੂ ਜੀ ਨੂੰ ਵਿਚ ਪਾਇਆ। ਇਹ ਗੱਲ 1977 ਦੀ ਹੈ। ਸਤਿਗੁਰੂ ਜੀ ਸਾਡਾ ਰੱਟਾ ਮੁਕਾਣ ਲਈ ਜਨਵਰੀ ਫਰਵਰੀ ਵਿਚ ਹੀ 3-4 ਵਾਰ ਹੈਦਰਾਬਾਦ ਆਏ।

"ਕਰਤਾਰ ਸਿੰਘ ਹੁਰਾਂ 10 ਲਖ 30 ਹਜ਼ਾਰ ਰੁਪਿਆ ਮੰਗਣਾ ਸ਼ੁਰੂ ਕਰ ਦਿਤਾ, ਕਿਉਂਕਿ ਉਨ੍ਹਾਂ ਦੇ ਬਿਜ਼ਨਸ ਤੇ ਅਸਰ ਪਵੇਗਾ ਅਸੀਂ ਇਹ ਦੇਣ ਨੂੰ ਤਿਆਰ ਨਹੀਂ ਸੀ। ਇਹ ਹਿੱਸਾ ਨਹੀਂ ਸੀ, ਡੰਨ ਸੀ। ਅੰਤ ਮੇਰੇ ਭਰਾਵਾਂ ਦੀ ਨੀਅਤ ਵੇਖ ਕੇ ਸਤਿਗੁਰਾਂ ਸਾਨੂੰ ਹੁਕਮ ਕੀਤਾ, ਅਸੀਂ ਫ੍ਰੀ ਵਿਚ ਹੀ ਫੈਕਟਰੀ ਉਨ੍ਹਾਂ ਦੇ ਨਾਂ ਲਿਖ ਦੇਈਏ। ਅਸਾਂ ਇਸ ਕੌੜੀ ਆਗਿਆ ਦਾ 'ਸਤਿ ਬਚਨ' ਕਹਿ ਕੇ ਪਾਲਣ ਕੀਤਾ। ਬਾਕਾਇਦਾ ਅਸ਼ਟਾਮ ਤੇ ਸਾਰੀ ਫੈਕਟਰੀ ਦੇ ਅਧਿਕਾਰ ਉਨ੍ਹਾਂ ਨੂੰ ਦਾਨ ਕਰ ਦਿਤੇ।

"ਪਰ ਆਪ ਅਸੀਂ ਚੱਕੋਂ ਲੱਥ ਗਏ। ਮੁੰਡੇ ਬੇਕਾਰ ਹੋ ਗਏ। ਭਰਾ ਫੈਕਟਰੀ ਤੇ ਸਵਾਰ ਹੋ ਗਏ। ਸਤਿਗੁਰਾਂ ਦੇ ਬਚਨਾਂ ਨੂੰ ਉਹ ਆਪਣੇ ਹੱਕ ਵਿਚ ਹੀ ਸਮਝਦੇ ਸਨ। ਇਹ ਨਹੀਂ ਸਨ ਜਾਣਦੇ ਜੁ ਸਤਿਗੁਰੂ ਤਾਂ ਉਨ੍ਹਾਂ ਦੀ ਸਦ ਬੁੱਧੀ ਨੂੰ ਪ੍ਰੇਰਤ ਕਰਨਾ ਚਾਹੁੰਦੇ ਸਨ। ਸੇਠ (ਸੰਤੋਖ ਸਿੰਘ) ਜੀ ਤਾਂ ਸਤਿਗੁਰੂ ਜੀ ਦੇ ਵਿਸ਼ਵਾਸ ਵਿਚ ਹੀ ਰਹਿਣ ਵਾਲੇ ਸਨ। ਪਰ ਸਾਨੂੰ ਤਾਂ ਹੱਥਾਂ ਪੈਰਾਂ ਦੀ ਪੈ ਗਈ ਤੇ ਪਛਤਾਵੇ ਦੀਆਂ ਲਹਿਰਾਂ ਆਉਣ-ਜਾਣ ਲਗੀਆਂ : ਹੁਣ ਅਸੀਂ ਕਰਾਂਗੇ ਕੀ, ਸਭ ਕੁਝ ਹੀ ਉਹਨਾਂ ਦੇ

ਨਾਂ ਲਿਖ ਕੇ ਦੇ ਬੈਠੇ ਹਾਂ ।

''ਸਤਿਗੁਰਾਂ ਨੇ ਕਿਰਪਾ ਕੀਤੀ । ਭਰਾਵਾਂ ਨੇ ਹੀ ਗੱਲਬਾਤ ਫਿਰ ਤੋਰ ਲਈ । ਪਰ ਵੱਡਾ, ਕਰਤਾਰ ਸਿੰਘ 10.50 ਲਖ ਤੋਂ ਇਕ ਪਾਈ ਵੀ ਹੇਠਾਂ ਉਤਰਨ ਨੂੰ ਤਿਆਰ ਨਹੀਂ ਸੀ । ਅਸੀਂ ਸਮਝਦੇ ਸਾਂ ਕਿ ਸਾਥੋਂ ਪੂਰੀ ਫੈਕਟਰੀ ਦਾ ਮੁੱਲ ਵਸੂਲ ਕੀਤਾ ਜਾ ਰਿਹਾ ਹੈ । ਅੰਤ ਨੂੰ ਸਤਿਗੁਰਾਂ ਸਾਨੂੰ ਹੀ ਹੁਕਮ ਕੀਤਾ ਕਿ ਅਸੀਂ ਸਾਢੇ ਦਸ ਲੱਖ ਰੁਪਇਆ ਹੀ ਦੇ ਦੇਈਏ । ਉਹਨਾਂ ਦਾ ਵਿਹਾਰਕ ਅਖਲਾਕ, ਸਮਾਜਕ ਪਹੁੰਚ ਅਤੇ ਭੈਣ ਵਲ ਭਾਵਨਾ—ਸਭ ਕੁਝ ਹੀ ਰੌਸ਼ਨ ਹਨ । ਉਹ ਭੈਣ ਨੂੰ ਤਿਣਕਾ ਤੋੜ ਕੇ ਵੀ ਦੇਣ ਨੂੰ ਤਿਆਰ ਨਹੀਂ ।

''ਸਾਡੇ ਘਰ 3-4 ਲੱਖ ਤੋਂ ਵੱਧ ਦਾ ਜੁਗਾੜ ਨਹੀਂ ਸੀ । ਕਿਧਰੋਂ ਉਧਾਰ ਮਿਲਣ ਦੀ ਆਸ ਵੀ ਨਹੀਂ ਸੀ ।''

ਆਪਣੀ ਬੀਬੀ ਦੇ ਸਾਹ ਲੈਣ ਲਈ ਰੁਕਦਿਆਂ ਵਡੇ ਬਲਵਿੰਦਰ ਪਾਲ ਸਿੰਘ ਨੇ ਗੱਲ ਦੀ ਤੰਦ ਫੜ ਲਈ । ਉਸ ਆਖਿਆ : ਓਦੋਂ ਸਾਨੂੰ ਪਤਾ ਲਗਾ ਕਿ ਸਾਡੇ ਸਤਿਗੁਰੂ ਜੀ ਕਿੰਨੀਆਂ ਸ਼ਕਤੀਆਂ ਦੇ ਮਾਲਿਕ ਹਨ । ਮਾਮਿਆਂ ਨੂੰ ਉਹਨਾਂ ਦੀ ਅਸਲੀਅਤ ਵਖਾ, ਸਾਡੇ ਤੇ ਅਜਿਹੀ ਬਖ਼ਸ਼ਸ ਕੀਤੀ ਕਿ ਜੋ ਵੀ ਕਾਰੋਬਾਰੀ ਸਾਨੂੰ ਮਿਲੇ, ਆਖੇ, ਦੱਸੋ ਕਿੰਨੇ ਲੱਖ ਰਕਮ ਚਾਹੀਦੀ ਹੈ । ਗੱਲ ਕੀ ਥੋੜੇ ਦਿਨਾਂ ਵਿਚ ਹੀ ਸਾਡੇ ਪਾਸ ਮਾਮਿਆਂ ਨੂੰ ਦੇਣ ਲਈ ਗਿਆਰਾਂ ਲੱਖ ਰੁਪਇਆ ਹੋ ਗਿਆ । ਇਹ ਤਾਂ ਇਕ ਚਮਤਕਾਰ ਹੀ ਸੀ, ਸਾਡੀ ਆਸ ਉਮੀਦ ਤੋਂ ਕਈ ਗੁਣਾਂ ਵੱਧ ।

''ਸਤਿਗੁਰੂ ਜੀ ਦਾ ਸਨੇਹ, ਪਿਆਰ ਅਤੇ ਸ਼ਕਤੀਆਂ ਸਾਡੇ ਵੱਲ ਸਨ । ਅਸਾਂ ਸਤਿਗੁਰੂ ਜੀ ਦੀ ਹਜ਼ੂਰੀ ਵਿਚ 10 ਲਖ ਰੁਪੈਆ ਮਾਮਿਆਂ ਨੂੰ ਦਿਤਾ । ਪਰ ਉਹ ਅਜੇ ਵੀ 10.50 ਲਖ ਤੇ ਅੜੇ ਹੋਏ ਸਨ । ਸਾਨੂੰ ਕਾਗਜ਼ ਪਰਤਾ ਦਿਤੇ ਗਏ । ਲਿਖਾ ਪੜ੍ਹੀ ਲਈ ਹੋਰ ਕਾਗਜ਼ ਤਿਆਰ ਹੋਏ । ਸਾਨੂੰ ਕਬਜ਼ਾ ਦੇਣ ਤੋਂ ਪਹਿਲੋਂ 60 ਹਜ਼ਾਰ ਦਾ ਮਾਲ ਫੈਕਟਰੀ ਤੋਂ ਉਠਾ ਲਿਆ । ਸਾਡਾ ਵਫ਼ਾਦਾਰ ਚੌਕੀਦਾਰ ਕਿਸੇ ਹੋਰ ਪਾਸੇ ਭੇਜ, ਜੋ ਹੋ ਸਕਦਾ ਸੀ ਕੀਤਾ ।

''ਇਹ ਅਜੇ ਵੀ 50,000/- ਲਈ ਅੜੇ ਰਹੇ । ਸਾਡੇ 13 ਦਿਨ ਦੇ ਵਕਫ਼ੇ ਦੇ ਚੈੱਕ ਨੂੰ ਵੀ ਉਨ੍ਹਾਂ ਪਰਵਾਨ ਨ ਕੀਤਾ । ਅਸਾਂ ਸਤਿਗੁਰਾਂ ਨੂੰ ਜ਼ਾਮਨ ਦਿਤਾ । ਸਤਿਗੁਰਾ ਦੇ ਜ਼ਿਮੇਂਵਾਰੀ ਲੈਣ ਤੇ ਫੈਕਟਰੀ ਸਾਡੇ ਹਵਾਲੇ ਹੋਈ ।

''ਗਰੀਬ ਨਿਵਾਜ਼ ਜੀ ਨੂੰ ਇਹਨੀਂ ਦਿਨੀਂ ਸਾਡੇ ਲਈ ਕਾਫ਼ੀ ਕਸ਼ਟ ਸਹਿਣਾ ਪਿਆ । ਪਰ ਆਪ ਜੀ ਦੀ ਬਖਸ਼ੀ ਹਿੰਮਤ, ਬੁੱਧੀ, ਬਲ ਅਤੇ ਉਤਸ਼ਾਹ ਸਦਕਾ ਅਸੀਂ ਮੁੜ ਫੈਕਟਰੀ ਵਾਲੇ ਬਣ ਗਏ ।''

ਮੇਰੇ ਨਾਲ ਗੱਲਾਂ ਕਰਨ ਦੀ ਵਾਰੀ ਜਿਵੇਂ ਹੁਣ ਅਵਨਿੰਦਰ ਪਾਲ ਕੋਲ ਆ ਗਈ । ਉਹ ਬੋਲਿਆ : ਅੱਜ ਸਾਡੀ ਫੈਕਟਰੀ ਦਾ ਮਾਲ ਦੱਖਣੀ ਅਰਬ ਨੂੰ ਜਾਂਦਾ ਹੈ । ਜੱਦਾਹ ਨੂੰ ਮਾਲ ਬਣਾ ਕੇ ਭੇਜਦੇ ਹਾਂ । ਜਿੰਨਾ ਵੀ ਭੇਜੀਏ, ਥੋੜਾ ਰਹਿੰਦਾ ਹੈ । ਹੁਣ ਅਸੀਂ ਫੈਕਟਰੀਆਂ ਲਗਾਣ ਦੇ ਠੇਕੇਦਾਰ ਵੀ ਬਣ ਗਏ ਹਾਂ । ਸਾਡੀ ਅਗਵਾਈ ਵਿਚ ਇਕ ਫੈਕਟਰੀ ਥਾਈਲੈਂਡ ਵਿਚ ਮੁਕੰਮਲ ਹੋਣ ਵਾਲੀ ਹੈ । ਦੂਜੀ ਬਣਾਣ ਦਾ ਠੇਕਾ ਮਨੀਲਾ

ਮਿਲ ਕੇ ਨੇਪਰੇ ਚਾੜ੍ਹਿਆ ਹੈ। ਸਤਿਗੁਰਾਂ ਦੀ ਕਿਰਪਾ ਨਾਲ ਇਸ ਵੇਲੇ ਨੌ ਨਿਧਾਂ ਤੇ ਅਠਾਰਾਂ ਸਿਧਾਂ ਹਨ।"

ਏਨੇ ਚਿਰ ਨੂੰ ਅਸਾਂ ਸਾਰਿਆਂ ਹੀ ਖਾਣ ਪੀਣ ਕਰ ਲਿਆ ਸੀ।

## ਸ. ਤਰਲੋਕ ਸਿੰਘ ਦੇ ਘਰ

ਸ. ਤਰਲੋਕ ਸਿੰਘ ਮਿੰਟਗੁਮਰੀ ਟ੍ਰਾਂਸਪੋਰਟ ਦਿੱਲੀ ਵਾਲਿਆਂ ਨੇ ਏਥੇ ਵੀ ਇਕ ਟ੍ਰਾਂਸਪੋਰਟ ਕੰਪਨੀ ਬਣਾਈ ਹੋਈ ਹੈ, ਨਿਊ ਹਰਿਆਣਾ ਪੰਜਾਬ ਰੋਡਵੇਜ਼, ਇਹ ਫਰਮ ਵੀ ਕਾਮਯਾਬੀ ਨਾਲ ਚਲ ਰਹੀ ਹੈ। ਇਹ ਸੱਜਣ ਸਾਡੇ ਸੰਤੋਖ ਸਿੰਘ ਹੁਰਾਂ ਦੇ ਵਡੇ ਜੁਆਤਰੇ ਹਨ। ਇਹਨਾਂ ਦੁਮਲਗੁੱਡਾ ਰੋਡ ਤੇ ਆਪਣੀ ਰਿਹਾਇਸ਼ ਲਈ ਇਕ ਤਿੰਨ ਮਨਜ਼ਲਾ ਮਕਾਨ ਉਸਾਰਿਆ ਹੈ। ਭਾਵੇਂ ਅਜੇ ਤਿਆਰੀ ਏਥੇ ਹੋਣੀ ਹੈ, ਪਰ ਇਹਨਾਂ ਵੱਸੋਂ ਏਥੇ ਹੀ ਲੈ ਆਂਦੀ ਹੈ।

ਦੁਪਹਿਰੇ ਹੱਲੇ ਦਾ ਦੀਵਾਨ ਏਥੇ ਹੀ ਸਜਿਆ ਹੈ। ਸਤਿਗੁਰੂ ਜੀ ਦੇ ਜਹਾਜ਼ ਨੇ ਬੈਂਗਲੋਰੋਂ ਏਥੇ 12.15 ਤੇ ਦੁਪਹਿਰੇ ਪੁਜਣਾ ਸੀ, ਪਰ ਲੇਟ ਹੁੰਦੇ ਹੁੰਦੇ 4.15 ਸ਼ਾਮੀਂ ਆਉਣ ਦਾ ਪਤਾ ਲਗਾ।

—ਮੈਂ ਅਤੇ ਹਰਭਜਨ ਸਿੰਘ ਸਿਤਾਰ ਅੱਜ ਅੰਬਰ ਫੂਡ ਪ੍ਰੋਡਕਟਸ ਫੈਕਟਰੀ ਵੇਖਣ ਗਏ। ਸ. ਬਲਵਿੰਦਰ ਪਾਲ ਸਿੰਘ ਨੇ ਨਾਲ ਹੋ ਕੇ ਸਾਰੀ ਫੈਕਟਰੀ ਵਖਾਈ। ਕੱਚੇ ਮਸਾਲੇ ਦੇ ਸਟੋਰ ਤੋਂ ਲੈ ਕੇ, ਤੁੱਲ ਕੇ ਅੱਗੇ ਜਾਂਦਾ ਮਾਲ, ਮਸ਼ੀਨੀ ਗੁਨ੍ਹਾਈ, ਪ੍ਰੈਸ ਕਰਕੇ ਬਿਸਕੁਟ ਦੀ ਸ਼ਕਲ ਬਣਾਈ, ਪਕਾਈ, ਮਸ਼ੀਨਾਂ ਵਿਚ ਲੰਮਾ ਸਫਰ ਕਰ, ਲੋਹੇ ਦੀ ਜਾਲੀ ਤੇ ਅਗੇ ਚਲਦੇ ਜਾਣਾ, ਫਿਰ ਤੁਲਾਈ ਅਤੇ ਪੈਕਿੰਗ ਦਾ ਸਾਰਾ ਅਮਲ ਵਖਾਇਆ। ਏਅਰ ਕੰਡੀਸ਼ਨ ਦਫ਼ਤਰ ਅਤੇ ਲੈਬਾਰਟਰੀ ਵੀ ਵੇਖੇ। ਵਿਦਾ ਕਰਨ ਲੱਗਿਆਂ ਫੈਕਟਰੀ ਮਾਲਕਾਂ ਨੇ ਮੇਰੇ, ਹਰਭਜਨ ਅਤੇ ਗੁਰਦੇਵ ਸਿੰਘ ਸਰੋਦ (ਜੋ ਨਾਲ ਨਹੀਂ ਸੀ) ਵਾਸਤੇ ਇਕ ਇਕ ਟੀਨ ਐਕਸਪੋਰਟ ਵਾਲੇ ਬਿਸਕੁਟ ਤੇ ਇਕ ਪੀਪਾ ਨਮਕੀਨ ਦਾ ਵੀ ਪਿਆਰ-ਸਤਿਕਾਰ ਵਜੋਂ ਦਿਤਾ।

—ਅੱਜ ਗਰਮੀ ਬਹੁਤ ਸੀ। ਪ੍ਰਤੀਕਰਮ ਵਜੋਂ 3.30 ਖੁਲ੍ਹ ਕੇ 20-25 ਮਿੰਟ ਬਰਸਾਤ ਹੋਈ ਅਤੇ ਵਾਤਾਵਰਣ ਸ਼ਾਂਤ ਸੁਖਦ ਹੋ ਗਿਆ।

ਸ਼ਾਮ ਦਾ ਦੀਵਾਨ ਸ. ਤਰਲੋਕ ਸਿੰਘ ਵਲ ਹੀ ਸੀ। ਸੂਬਾ ਸੇਵਾ ਸਿੰਘ ਜੀ ਜਗਾਧਰੀ ਵਾਲਿਆਂ ਹੱਲੇ ਦਾ ਦੀਵਾਨ ਸਜਾਇਆ। ਆਪ ਦਾ ਕਥਨ ਵਾਕਫ਼ੀ ਅਤੇ ਸ਼ਰਧਾ ਭਰਪੂਰ ਸੀ। ਸ਼ਬਦ ਤੇ ਬੋਲ ਚਾਲ ਢੁਕਵਾਂ, ਪ੍ਰਭਾਵਸ਼ਾਲੀ। 5 ਵਜੇ ਸਤਿਗੁਰੂ ਜੀ ਸੂਬਾ ਜੀ ਦੇ ਦੀਵਾਨ ਵਿਚ ਹੀ ਆਏ, 15 ਮਿੰਟ ਆਪ ਜੀ ਨੂੰ ਸੁਣਿਆਂ ਵੀ। ਰੌਣਕਾਂ ਤੇ ਸਤਿਗੁਰੂ ਜੀ ਦੇ ਇਰਦ ਗਿਰਦ ਰਹਿੰਦੀਆਂ ਹੀ ਹਨ।

ਦੀਵਾਨ ਦੀ ਅਰਦਾਸ ਪਿਛੋਂ ਏਥੇ ਬੈਠੀ ਸਾਰੀ ਸੰਗਤ ਦੀ, ਸ. ਤਰਲੋਕ ਸਿੰਘ-ਬੀਬੀ ਜਸਵੰਤ ਕੌਰ ਵਲੋਂ ਮਿਠਾਈ, ਰਸਾਲ ਅਤੇ ਦੁਧ ਨਾਲ, ਖ਼ੂਬ ਸੇਵਾ ਕੀਤੀ ਗਈ।

ਸ੍ਰੀ ਸਤਿਗੁਰੂ ਜੀ ਨੇ ਵੀ ਸੇਵਾ ਗ੍ਰਹਿਣ ਕਰਕੇ ਸਹਿਪਾਠੀ ਦੇ ਦਾਮਾਦ-ਪਰਵਾਰ ਨੂੰ ਖੁਸ਼ੀਆਂ ਬਖ਼ਸ਼ੀਆਂ।

## ਅਰਦਾਸ ਮਹਾਰਾਜ ਜੀ ਬਾਰੇ

ਸਤਿਗੁਰੂ ਜੀ ਨੂੰ ਮੈਂ ਬੈਂਗਲੌਰ ਫਾਰਮ ਦਾ ਹਾਲ ਚਾਲ ਪੁਛਿਆ ਤਾਂ ਸਤਿਗੁਰੂ ਜੀ ਨੇ ਦੱਸਿਆ ਕਿ ਮਹਾਰਾਜ ਬੀਰ ਸਿੰਘ ਜੀ ਦੀ ਸਿਹਤ ਠੀਕ ਨਹੀਂ। ਬੈਠਣ ਵਾਲੀ ਥਾਂ ਤੇ ਇਕ ਤਕੜਾ ਗੜੂ ਹੋਇਆ ਹੋਇਆ ਹੈ ਜਿਸਨੇ ਮਹਾਰਾਜ ਜੀ ਨੂੰ ਬਹੁਤ ਤਕਲੀਫ਼ ਦਿਤੀ ਹੈ। ਬੇਬੇ ਦਲੀਪ ਕੌਰ ਜੀ ਉਨ੍ਹਾਂ ਦੀ ਸਿਹਤ ਬਾਰੇ ਬੜਾ ਫਿਕਰ ਕਰ ਰਹੇ ਹਨ। ਮਹਾਰਾਜ ਜੀ ਬਾਰੇ ਅੱਜ ਸ਼ਾਮ ਦੇ ਦੀਵਾਨ ਵਿਚ ਅਰਦਾਸ ਕਰਵਾਈ ਗਈ। ਅਤੇ ਨਾਲ ਹੀ ਸੰਗਤ ਨੂੰ ਬੇਨਤੀ ਕੀਤੀ ਗਈ ਕਿ ਕੱਲ੍ਹ ਮਹਾਰਾਜ ਜੀ ਦੀ ਸਿਹਤ ਦੀ ਸੁਖੈਨਤਾ ਲਈ ਵਰਨੀ ਕੀਤੀ ਜਾਵੇ।

ਸਤਿਗੁਰਾਂ ਦੱਸਿਆ : ਫਾਰਮ ਦਾ ਸੌਦਾ ਭਾਵੇਂ ਹੋ ਚੁਕਾ ਹੋਇਆ ਹੈ, ਪਰ ਰਕਮ ਦਾ ਲੈਣ-ਦੇਣ ਕੁਛ ਸਰਕਾਰੀ ਕਾਰਨਾਂ ਕਰਕੇ ਅਜੇ ਵੀ ਨਹੀਂ ਹੋਇਆ।

## ਬਲਵਿੰਦਰ ਪਾਲ ਸਿੰਘ ਦੇ ਘਰ

ਸਤਿਗੁਰੂ ਜੀ ਅਤੇ ਸੇਵਾ ਵਿਚਲੇ ਜਥੇ ਨੇ ਅੱਜ ਹੈਦਰਾਬਾਦੋਂ ਵਾਪਸੀ ਕਰਨੀ ਸੀ। ਸ. ਤਰਲੋਕ ਸਿੰਘ-ਜਸਬੀਰ ਕੌਰ ਨੂੰ ਖੁਸ਼ੀਆਂ ਬਖਸ਼ ਸਤਿਗੁਰੂ ਜੀ ਸ. ਬਲਵਿੰਦਰ ਪਾਲ ਸਿੰਘ ਕੇ ਘਰ, ਆਪਣੇ ਡੇਰੇ ਆ ਗਏ।

6.15 ਸ਼ਾਮੀਂ ਏਥੇ ਆਉਂਦਿਆਂ ਨਾਗਪੁਰ ਦਾ ਸਿਖ ਗੁਲਜ਼ਾਰ ਸਿੰਘ ਅਤੇ ਇਕ ਉਹਦਾ ਸਾਥੀ ਉਡੀਕ ਕਰਦੇ ਮਿਲੇ। ਸਤਿਗੁਰੂ ਜੀ ਦੇ ਸੋਫੇ ਤੇ ਬੈਠਦਿਆਂ ਹੀ ਦੋਹਾਂ ਨੇ ਭੇਟਾ ਧਰ ਨਮਸਕਾਰ ਕਰ ਧੰਨਭਾਗ ਸਮਝੇ। ਸਤਿਗੁਰੂ ਜੀ ਨੇ ਗੁਲਜ਼ਾਰ ਸਿੰਘ ਘਰ, ਨਾਗਪੁਰ ਵਿਚ ਇਹਦੀ ਗ਼ੈਰ ਮੌਜੂਦਗੀ ਸਮੇਂ ਦਰਸ਼ਨ ਦੇਣ ਦੀ ਗੱਲ ਕੀਤੀ। ਸਿਖ ਦੇ ਕਾਰੋਬਾਰ ਬਾਰੇ ਪੁਛਿਆ, ਜੇ ਕੋਈ ਕੋਟਟ ਕਚਹਿਰੀ ਦੀ ਕਠਿਨਾਈ ਹੋਵੇ ਤਾਂ ਬਲਵਿੰਦਰ ਪਾਲ ਸਿੰਘ ਨੂੰ ਸਹਾਇਤਾ ਪੁਛਣ-ਕਰਨ ਲਈ ਆਖਿਆ।

## ਸ਼੍ਰੀ ਲਕਸ਼ਮੀ ਚੰਦੂ ਸ਼ਾਹ

ਸ. ਗੁਲਜ਼ਾਰ ਸਿੰਘ ਨਾਲ ਗੱਲਬਾਤ ਚਲ ਰਹੀ ਸੀ ਕਿ ਏਸੇ ਮਕਾਨ ਦੀ ਉਪਰਲੀ ਛੱਤੇ ਰਹਿੰਦਾ ਸ਼੍ਰੀ ਲਕਸ਼ਮੀ ਚੰਦੂ ਸ਼ਾਹ ਆਪਣੀ ਪਤਨੀ ਸਮੇਤ ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ। ਇਹ ਗੁਜਰਾਤੀ ਪਰਵਾਰ, ਇਥੋਂ 150 ਕਿਲੋਮੀਟਰ ਦੂਰ ਛੇ ਸੌ ਏਕੜ ਫਾਰਮ ਦਾ ਮਾਲਿਕ ਹੈ। ਬਹੁਤ ਕਿਸਮ ਦੇ ਅੰਬ ਪੈਦਾ ਕਰਦਾ ਹੈ। ਫਾਰਮ ਦਾ ਨਾਂ ਹੈ : ਦੱਕਨ ਪਲਾਂਟੇਸ਼ਨ (ਪ੍ਰਾਈਵੇਟ ਲਿਮਟਿਡ)। 95 ਫੀਸਦੀ ਮਸ਼ੀਨਰੀ ਨਾਲ ਇਹ ਫਾਰਮ ਪ੍ਰਬੰਧਤ ਹੈ।

ਸ਼ਾਹ ਦਾ ਇਹ ਫਾਰਮ ਦਖਣੀ ਹਿੰਦ ਦਾ ਬੈਸਟ ਫਾਰਮ ਹੈ। ਗੌਰਮਿੰਟ ਵਲੋਂ ਮਿ: ਸ਼ਾਹ ਨੂੰ ਸਾਇਲ ਫਰਟੇਲਿਟੀ (ਧਰਤ ਉਪਜਾਇਕਤਾ) ਬਾਰੇ ਦੱਸਣ-ਪੁੱਛਣ ਲਈ ਕਈ ਵਾਰ ਵਿਦੇਸ਼ੀ ਟੂਰਾਂ ਦਾ ਅਵਸਰ ਪਰਦਾਨ ਕੀਤਾ ਗਿਆ ਹੈ। ਆਂਧਰ ਪ੍ਰਦੇਸ਼ ਚੇ

ਰੋਜ਼ (ਗੁਲਾਬ ਦੇ ਫੂਲ) ਮੁਕਾਬਲੇ ਵਿਚ ਹਰ ਸਾਲ ਇਹ ਫਾਰਮ ਪਹਿਲਾ ਇਨਾਮ ਜਿਤਦਾ ਹੈ।

ਸ਼ਾਹ ਸਾਹਿਬ ਸੁਭਾਉ ਦੇ ਉਦਾਰ, ਮਿਲਾਪੜੇ ਤੇ ਸੇਵਾ ਕਰਕੇ ਪ੍ਰਸੰਨ ਹੋਣ ਵਾਲੇ ਹਨ। ਸੌ ਸਵਾ ਸੌ ਆਦਮੀ ਦੇ ਖਾਣ ਪੀਣ ਤੇ ਰਹਿਣ-ਰਹਾਣ ਦਾ ਅਠੇ ਪਹਿਰ ਪ੍ਰਬੰਧ ਰਖਦੇ ਹਨ। ਆਂਧਰਾ ਪ੍ਰਦੇਸ਼ ਐਗਰੀਕਲਚਰ ਯੂਨੀਵਰਸਿਟੀ ਦੇ ਬੋਰਡ ਆਫ਼ ਮੈਨੇਜਮੈਂਟ ਵਿਚ ਆਪ ਨੂੰ ਸਥਾਨ ਪ੍ਰਾਪਤ ਹੈ।

ਸ਼ਾਹ ਸਾਹਿਬ ਨੇ ਘਰ ਉਗਾਏ ਵਖ ਵਖ ਕਿਸਮਾਂ ਦੇ ਅੰਬਾਂ ਦੇ ਫਲਾਂ ਦਾ ਇਕ ਟੋਕਰਾ ਸਤਿਗੁਰਾਂ ਨੂੰ ਭੇਟ ਕੀਤਾ ਅਤੇ ਨਾਲ ਹੀ ਬੇਨਤੀ ਕੀਤੀ ਕਿ ਕਿਸੇ ਸਮੇਂ ਫਾਰਮ ਉਤੇ ਜ਼ਰੂਰ ਦਰਸ਼ਨ ਦਿਤੇ ਜਾਣ। ਪਤਾ ਹੈ: ਸ਼੍ਰੀ ਲਕਸ਼ਮੀ ਚੰਦੂ ਸ਼ਾਹ ਡਾਕਖਾਨਾ, ਆਨੰਦ ਨਗਰ, ਬਾਸਤਾ ਰੁੱਦਰੂਰ, ਜ਼ਿਲਾ, ਨਿਜ਼ਾਮਾਬਾਦ।

7.15 ਸ਼ਾਮ ਦੇ ਹੋ ਚੁਕੇ ਸਨ ਅਤੇ ਹੁਣ ਸੈਲੂਨ ਵਿਚ ਪਹੁੰਚਣ ਦੀਆਂ ਤਿਆਰੀਆਂ ਸਨ।

### ਵਾਤਾਨੁਕੂਲ ਬੋਗੀ

8.45 ਤੇ ਸੱਚੇ ਪਾਤਸ਼ਾਹ ਆਪਣੇ ਜਥੇ ਨਾਲ ਸਿਕੰਦਰਾਬਾਦ ਸਟੇਸ਼ਨ ਤੇ ਖਲੋਤੇ ਆਪਣੇ ਯਾਤਰਾ ਸੈਲੂਨ (ਬੋਗੀ) ਵਿਚ ਪਹੁੰਚ ਗਏ। ਸਾਰੀ ਸੰਗਤ ਅਰੱਜ ਅੱਖੀਆਂ ਨਾਲ ਆਪਣੇ ਪ੍ਰੀਤਮ ਨੂੰ ਨਿਹਾਰ ਰਹੀ ਸੀ। ਸਤਿਗੁਰੂ ਜੀ ਨੇ ਇਕ ਘੰਟਾ ਨਾਮ ਸਿਮਰਨ ਰੋਜ਼ਾਨਾ ਜ਼ਰੂਰ, ਵਿਹਾਰਕਾਰ ਵਿਚ ਸੁਧਤਾ ਅਤੇ ਪਰਸਪਰ ਪ੍ਰੇਮ ਪੂਰਵਕ ਰਹਿਣ ਦਾ ਉਪਦੇਸ਼ ਦਿਤਾ। ਗੁਰੂ ਕੇ ਲੰਗਰ ਲਈ ਦਸਵੰਧ ਤੇ ਹੈਦਰਾਬਾਦ ਵਿਖੇ ਆਪਣੀ ਧਰਮਸਾਲਾ ਦਾ ਪ੍ਰਬੰਧ ਕਰਨ ਲਈ ਵੀ ਸਾਰੇ ਸਰਦੇ ਪੁਜਦੇ ਸਿਖਾਂ ਨੂੰ ਆਖਿਆ।

ਜਿਸ ਰੇਲ ਨੇ ਸਾਨੂੰ ਲੈ ਕੇ ਜਾਣਾ ਸੀ ਉਹਨੇ 10 ਵਜੇ ਚੱਲਣਾ ਸੀ। ਇਸ ਤੋਂ ਪਹਿਲਾਂ ਸਤਿਗੁਰਾਂ ਸ. ਕਰਤਾਰ ਸਿੰਘ-ਰਾਜਿੰਦਰ ਸਿੰਘ ਨੂੰ ਅੰਦਰ ਬੁਲਾ ਕੇ ਸਾਰੀ ਵਾਤਾਨੁਕੂਲ ਬੋਗੀ ਨਾਲ ਹੋ ਕੇ ਵਖਾਈ ਤੇ ਪੱਕੀ ਕੀਤੀ : ਵੇਖਣਾ, ਵਿਆਹਾਂ ਸ਼ਾਦੀਆਂ ਬਾਰੇ ਹੁਣ ਗਲਤ ਕਿਸਮ ਦੀ ਗੱਲ ਕੋਈ ਨ ਕਰਨੀ। ਮਰਿਆਦਾ ਦੇ ਉਲਟ ਨਾ ਚਲਣਾ। ਵੱਡਿਆਂ ਦੇ ਚੰਗੇ ਕਦਮ ਛੋਟਿਆਂ ਦੀ ਮਦਦ ਕਰਦੇ ਹਨ।

ਬਾਰੀ ਵਿਚ ਖਲੋ, ਹੈਦਰਾਬਾਦ ਦੀ ਸੰਗਤ ਨੂੰ ਵਿਦਾ-ਦਰਸ਼ਨ ਦੇ, ਗੱਡੀ ਦੇ ਹਰਕਤ ਵਿਚ ਆਉਣ ਨਾਲ ਹੀ ਸਤਿਗੁਰੂ ਆਪਣੇ ਕਮਰੇ ਵਿਚ ਆ ਗਏ। ਹਰਭਜਨ ਸਿੰਘ ਸਿਤਾਰ ਨੂੰ ਬੁਲਵਾਇਆ ਅਤੇ ਬਲਵਿੰਦਰ ਪਾਲ ਸਿੰਘ ਨਾਲ ਆਪ ਜਾ ਕੇ ਖਰੀਦੇ ਦੋ ਟਾਈਮ ਪੀਸ ਉਸਨੂੰ ਦਿਤੇ ਤਾਕਿ ਉਹ ਤੇ ਗੁਰਦੇਵ ਸਿੰਘ ਸਰੋਦ ਸਵੇਰੇ 4 ਵਜੇ ਉਠ ਪਿਆ ਕਰਨ।

ਏਥੋਂ ਹੀ ਇਕ ਲਕੜੀਆਂ ਵਿਚ ਜੜੀ ਸੁੰਦਰ ਘੜੀ ਖਰੀਦੀ, ਪਤਾ ਨਹੀਂ ਉਹ ਕਿਸ ਪਿਆਰੇ ਨੂੰ ਦੇਣੀ ਹੋਵੇ!

ਗੱਡੀ ਨੇ ਰਫ਼ਤਾਰ ਫੜ ਲਈ ਅਤੇ ਅਸੀਂ ਨੀਂਦ ਕੰਧਾੜੀਂ ਚੜ੍ਹ ਗਏ!

## 14 ਮਈ '੧੯੮੦, ਬੁਧਵਾਰ
## ਵਾਪਸੀ ਸਫ਼ਰ

ਇਸ ਯਾਤਰਾ ਦੌਰਾਨ ਸਾਡਾ ਏਅਰ ਕੰਡੀਸ਼ਨ ਸੈਲੂਨ ਆਮ ਕਰਕੇ ਪੈਸੰਜਰ ਟ੍ਰੇਨਾ ਨਾਲ ਜੁੜ ਕੇ ਹੀ ਸਫ਼ਰ ਕਰਦਾ ਰਿਹਾ, ਇਹ ਬੜਾ ਪਛੜ ਪਛੜ ਕੇ ਸਾਨੂੰ ਥਾਂ ਸਿਰ ਪੁਚਾਂਦਾ। ਅਤੇ ਹਰ ਸਟੇਸ਼ਨ ਤੇ ਅਟਕ ਅਟਕ ਕੇ ਹੀ ਚਲਦਾ।

ਆਸਾ ਦੀ ਵਾਰ ਸੈਲੂਨ ਵਿਚ ਹੀ ਲਗੀ, ਪਰ ਅੱਧਾ ਘੰਟਾ ਪਛੜ ਕੇ।

7.15 ਵਜੇ ਸਵੇਰੇ ਸਤਿਗੁਰੂ ਜੀ ਪੰ: ਗੋਪਾਲ ਸਿੰਘ ਹੁਰਾਂ ਵਾਲੇ ਕਮਰੇ ਵਿਚ ਆ ਗਏ। ਸਾਹਮਣੇ ਵਾਲੇ ਬਿਸਤਰ ਤੇ ਲੇਟ ਕੇ ਆਪ ਆਰਾਮ ਕਰਨ ਲਗੇ ਅਤੇ ਮੈਥੋਂ ਛੁਟ, ਸਾਰੇ ਬੋਗੀ ਯਾਤਰੀਆਂ ਨੂੰ ਏਸੇ ਅੰਦਰ ਬੁਲਾਕੇ ਪੰਡਿਤ ਜੀ ਤੋਂ ਪੌਰਾਣਿਕ ਕਥਾਵਾਂ ਸੁਣਨ ਲਗੇ। ਪੰਡਿਤ ਜੀ, ਨਾਲ ਦੇ ਬਿਸਤਰ ਤੇ ਬੈਠੇ ਕਥਾ ਵਾਰਤਾ ਕਰਦੇ ਰਹੇ।

### ਛਲੇਡਾ

ਗੱਡੀ ਵਾਪਸੀ ਲਈ ਘੂਕਰ ਬੰਨ੍ਹੀ ਜਾ ਰਹੀ ਸੀ। ਸਾਡਾ ਸੈਲੂਨ ਪੰਡਿਤ ਜੀ ਦੀਆਂ ਕਥਾ ਕਹਾਣੀਆਂ ਵਿਚ ਗੁਆਚਾ ਹੋਇਆ ਸੀ। 8.30 ਹੋਏ ਸਨ ਕਿ ਮੈਨੂੰ ਵੀ ਆਵਾਜ਼ ਪੈ ਗਈ। ਜਾ ਕੇ ਨਮਸਕਾਰ ਕੀਤੀ ਤਾਂ ਮੈਨੂੰ ਪੰਡਿਤ ਜੀ ਦੇ ਨਾਲ ਹੀ ਬੈਠਣ ਦਾ ਇਸ਼ਾਰਾ ਹੋ ਗਿਆ। ਬਚਨ ਹੋਇਆ : ਛਲੇਡਾ।

ਹੁਕਮ ਅਨੁਸਾਰ, ਮੈਂ ਨਿਠ ਕੇ ਬੈਠ ਗਿਆ ਤੇ ਜਿਵੇਂ ਰਿਕਾਰਡ ਲਗ ਜਾਂਦਾ ਹੈ, ਸ਼ੁਰੂ ਹੋ ਗਿਆ :

ਪਿੱਛੇ, ਪਾਕਿਸਤਾਨ ਦੇ ਜ਼ਿਲਾ ਲਾਹੌਰ, ਤਹਿਸੀਲ ਕਸੂਰ, ਵਿਚ ਸਤਿਲੁਜ ਦਰਿਆ ਦੇ ਢਾਹੇ ਦੇ ਨਜ਼ਦੀਕ ਇਕ ਪਿੰਡ ਸਹਾਰੀ ਹੈ। ਕੋਲ ਇਕ ਪਿੰਡ ਗੱਗੜ ਹੈ, ਜਿਥੋਂ ਦੇ ਪ੍ਰਸਿਧ ਨਾਮਧਾਰੀ ਬਾਬਾ ਝੰਡਾ ਸਿੰਘ ਹੋਰੀਂ ਹੋਏ ਹਨ, ਇਸ ਲਈ ਇਸ ਪਿੰਡ ਨੂੰ ਗਗੜ ਸਹਾਰੀ ਵੀ ਕਿਹਾ ਜਾਂਦਾ ਹੈ। ਮੇਰੀ ਇਕ ਵੱਡੀ ਭਣੇਵੀਂ, ਹਰੋ ਨਾਮ ਦੀ, ਹਿਠਾੜ ਦੀ ਸਹਾਰੀ ਵਿਆਹੀ ਹੋਈ ਸੀ। ਉਤਾੜ ਦੀ ਸਹਾਰੀ ਦੇ ਇਕ ਵਾਹਰੇ ਵਿਚ ਤੇ ਸਾਰੇ ਨਾਮਧਾਰੀ ਜਗਤ ਵਿਚ ਪ੍ਰਸਿਧੀ ਪ੍ਰਾਪਤ ਸ. ਦਲੀਪ ਸਿੰਘ ਸਨ ਜਿਨ੍ਹਾਂ ਦੀ ਉਦਾਰਤਾ ਤੇ ਸਿਆਣਪ ਦੂਰ-ਦੂਰ ਦੇ ਨਗਰਾਂ ਵਿਚ ਮੰਨੀ ਜਾਂਦੀ ਸੀ। ਏਸੇ ਪਿੰਡ ਦਾ ਗੁਰੂ ਕਾ ਸੇਵਕ ਸੰਤ ਲਾਭ ਸਿੰਘ ਫ਼ਕਰ ਹੋਇਆ ਹੈ ਤੇ ਦੂਜਾ ਸੰਤ ਧਾਰਾ ਸਿੰਘ (ਉਰਫ਼ ਫੂਲਾ ਸਿੰਘ) ਜਿਸ ਦਾ ਇਕ ਬੇਟਾ ਕੁੰਦਨ ਸਿੰਘ ਨਕਈ ਸਾਡਾ ਸਹਿਪਾਠੀ ਤੇ ਵਰਤਮਾਨ ਸਤਿਗੁਰੂ ਜੀ ਦਾ ਲੰਗੋਟੀਆ ਹੈ।

ਮੈਂ ਆਪਣੀ ਭਣੇਵੀਂ ਹਰੋ ਨੂੰ ਮਿਲਣ ਲਈ ਇਕ ਦਿਨ ਆਪਣੇ ਪਿੰਡ ਡਫਰਕਿਆਂ ਤੋਂ ਚੱਲਿਆ। ਜ਼ਿਲਾ ਲਾਹੌਰ ਦੇ ਆਪਣੇ ਪਿੰਡ ਲਾਗਲੇ ਸਟੇਸ਼ਨ ਪ੍ਰੇਮ ਨਗਰ ਤੋਂ ਗੱਡੀ ਫੜ ਲਾਹੌਰ ਵਲ ਦੇ ਪਹਿਲੇ ਸਟੇਸ਼ਨ ਰਾਇਵਿੰਡ ਜਾ ਉਤਰਿਆ। ਪ੍ਰੇਮ ਨਗਰ ਸਟੇਸ਼ਨ ਦੇ ਕੋਲ ਇਕ ਤਕੜਾ ਪਿੰਡ ਸੀ ਘਣੀਏ ਕੇ। ਏਥੋਂ ਦੇ ਭੂਆ

ਭਾਗਣ ਅਤੇ ਬਾਬਾ ਖੁਸ਼ਹਾਲ ਸਿੰਘ ਸੇਵਾ, ਸਿਦਕ, ਉਦਾਰਤਾ ਤੇ ਗੁਰੂ ਕੇ ਚਰਨਾਂ ਨਾਲ ਪ੍ਰੇਮ ਸਦਕਾ ਇਹ ਵੀ ਇਲਾਕੇ ਦਾ ਮਾਣ ਸਨ। ਪ੍ਰੇਮ ਨਗਰ ਤੋਂ ਰਾਇਵਿੰਡ 6 ਮੀਲਾਂ ਦਾ ਫਾਸਲਾ ਹੈ। ਰਾਇਵਿੰਡੋਂ ਉਤਰ ਮੈਂ ਕਸੂਰ ਫੀਰੋਜ਼ਪੁਰ ਲਾਈਨ ਦੀ ਗੱਡੀ ਫੜੀ ਅਤੇ ਰਾਜੇ ਜੰਗਾਂ ਤੋਂ ਲੰਘ ਕੇ ਅਠੀਲਪੁਰ ਸਟੇਸ਼ਨ ਤੇ ਜਾ ਲੱਥਾ।

ਤਿਖੱੜ ਦੁਪਹਿਰਾਂ ਦਾ ਵੇਲਾ, ਜੇਠ ਮਹੀਨੇ ਦੇ ਦਿਨ। ਪੰਧ ਲਮੇਰਾ ਤੇ ਪੈਦਲ ਹੀ ਤੈ ਕਰਨਾ ਸੀ। ਰਾਹ ਵਿਚ ਇਕ ਤਕੜਾ ਇਲਾਕਾ ਮਾਰੂ ਸਥਲ ਵਰਗਾ ਸੀ। ਓਦੋਂ ਪਿੰਡਾਂ ਨੂੰ ਰਾਹ ਸੜਕਾਂ ਕਿੱਥੇ, ਆਵਾਜਾਈ ਦੇ ਹੋਰ ਵਸੀਲੇ ਤਾਂ ਕੀ ਹੋਣੇ ਸਨ! ਕਰੀਬ 6 ਕੋਹ ਪੰਧ ਸੜਦੀ ਧਰਤੀ ਤੇ ਕਰਨਾ ਸੀ। ਮੈਂ ਸਿਰ ਤੇ ਇਕ ਸਾਫ਼ਾ ਖਿਲਾਰ, ਅੱਖਾਂ ਨੂੰ ਤੇ ਚਿਹਰੇ ਨੂੰ ਧੁਪੋਂ ਬਚਾਣ ਲਈ, ਵਾਹੋ ਦਾਹੀ ਮਨਜ਼ਲ ਵਲ ਡਗ ਭਰਨ ਲਗ ਪਿਆ।

ਮਾਰੂਥਲ ਤਕ ਜਾਂਦਿਆਂ ਦੁਪਹਿਰ ਢਲ ਚੁਕੀ ਸੀ। ਗਰਮੀ ਤੇ ਸੇਕ ਫਿਰ ਵੀ ਲੋਹੜੇ ਦੇ ਸਨ। ਮੈਂ ਵੇਖਿਆ, ਇਸ ਰੇਤੀਲੇ ਦੁਆਲੇ ਵਿਚ ਇਕ ਸੁੱਕੀ ਸੜੀ ਝਾੜੀ ਦੇ ਲਾਗੇ ਇਕ ਮੇਮਣਾ, 10-12 ਦਿਨਾਂ ਦੀ ਉਮਰ ਦਾ, ਮਮਿਆ ਰਿਹਾ ਅਰਥਾਤ ਮਿਆਂਕ ਰਿਹਾ ਸੀ। ਦੂਰ ਤਕ ਨਜ਼ਰ ਦੁੜਾਈ ਪਰ ਬਿਨਾ ਬਰੇਤੇ ਦੀਆਂ ਨਿਕੀਆਂ-ਨਿੱਕੀਆਂ ਟਿੱਬੀਆਂ ਤੋਂ ਹੋਰ ਕੁਛ ਨਜ਼ਰ ਨ ਪਿਆ। ਆਖਰ ਭੇਡਾਂ ਦਾ ਆਜੜੀ ਇਸ ਭੇਡ ਬੱਚੇ ਨੂੰ ਏਥੇ ਕਿਵੇਂ ਛੱਡ ਗਿਆ! ਮੈਨੂੰ ਤਰਸ ਆਇਆ। ਉਸਨੂੰ ਉਠਾ ਲਿਆ। ਸੋਚਿਆ, ਭਣੇਵੀਂ ਦੇ ਘਰ ਲੈ ਜਾਵਾਂਗਾ, ਆਪੇ ਸੰਭਾਲ ਲੈਣਗੇ।

ਹਵਾ ਦਾ ਕਿਤੇ ਨਾਮੋ ਨਿਸ਼ਾਨ ਨਹੀਂ ਸੀ। ਮੈਂ ਲੇਲੇ ਨੂੰ ਚੁਕ ਕੇ ਥੋੜੀ ਥੋੜੀ ਨਜ਼ਰ ਪੈਂਦੀ ਡੰਡੀ ਤੇ ਤੁਰ ਪਿਆ। ਥੋੜਾ ਕੁ ਹੀ ਚੱਲਿਆਂ ਜਾਪਿਆ ਕਿ ਲੇਲਾ ਵਜ਼ਨਦਾਰ ਹੈ। ਵਜ਼ਨ ਵਧਦਾ ਹੀ ਗਿਆ, ਮੈਂ ਸੋਚਦਾ ਰਿਹਾ ਕਿ ਇਹ ਮੇਰੇ ਥਕੇਵੇਂ ਤੇ ਗਰਮੀ ਦਾ ਮੌਸਮ ਹੋਣ ਕਰਕੇ ਬੋਝਲ ਜਾਪਦਾ ਹੈ। ਪਰ ਸਹਿਜੇ ਸਹਿਜੇ ਭਾਰ ਏਨਾ ਵਧ ਗਿਆ ਕਿ ਮੈਂ ਬੌਂਦਲ ਕੇ ਧਰਤੀ ਤੇ ਜਾ ਪਿਆ। ਲੇਲਾ ਮੈਂ ਚੁਕਿਆ ਹੀ ਹੋਇਆ ਸੀ।

ਸੂਰਜ ਡੁਬਣ ਦੇ ਅਸਲੋਂ ਨਜ਼ੀਕ ਸੀ ਕਿ ਮੈਨੂੰ ਸੁਰਤ ਆਈ। ਮੁੜ੍ਹਕੇ ਨਾਲ ਗੜੁੱਚ ਹੋਇਆ ਪਿਆ ਸਾਂ। ਰੇਤੇ ਨਾਲ ਮੇਰੇ ਸਰੀਰ ਦਾ ਇਕ ਹਿੱਸਾ ਲੱਥੂ ਪੱਥੂ ਸੀ। ਮੇਰੇ ਮੂੰਹ ਵਿਚੋਂ ਕੁਛ ਲਾਲਾਂ, ਜਾਂ ਕਹੋ, ਪਾਣੀ ਵੀ ਵਗਿਆ। ਉਠ ਕੇ ਆਪਣੇ ਆਪ ਨੂੰ ਝਾੜਿਆ। ਪਰ, ਉਹ ਮੇਮਣਾ ਕਿਥੇ ਗਿਆ? ਚੁਤਰਫੀਂ ਨਜ਼ਰ ਮਾਰ ਕੇ ਵੇਖਿਆ। ਕਿਧਰੇ ਕੁਝ ਨਹੀਂ ਸੀ। ਹੈਰਾਨ ਹੋਇਆ ਮੈਂ ਕਾਹਲੀ ਕਾਹਲੀ ਪੰਧ ਤੈ ਕੀਤੀ ਗਿਆ।

ਸੂਰਜ ਆਪਣੇ ਘਰ ਚਲਾ ਗਿਆ। ਪਸ਼ੂਆਂ ਦੇ ਘਰ ਪਰਤਣ ਦਾ ਸਮਾਂ ਸੀ। ਰੌਲ ਬੌਲੇ ਜਿਹੇ ਵਿਚ ਜਾਂ ਮੈਂ ਢਾਹਾ ਉਤਰਿਆ, ਜਿਥੇ ਕਦੇ ਦਰਿਆ ਵਗ ਕੇ ਹਟਿਆ ਸੀ। ਢਾਹੇ ਦੇ ਕਟਾਵਾਂ ਵਿਚ, ਰਸਤੇ ਦੁਆਲੇ ਬੜੀ ਗਹਿਮਾ ਗਹਿਮ ਵੇਖੀ। ਅੱਗਾਂ ਬਲ ਰਹੀਆਂ, ਦੀਵੇ ਜਗ ਰਹੇ ਤੇ ਕੀਕਣ ਵਾਧੇ ਦਾ ਰੌਲਾ ਜਿਹਾ ਵਾਤਾਵਰਣ ਨੂੰ ਡਰਾਉਣਾ ਬਣਾ ਰਿਹਾ ਸੀ। ਮੈਂ ਤੇਜ਼ ਤੇਜ਼ ਕਦਮ ਪੁਟਦਾ ਅੱਗੇ ਵਧਣ ਦੀ ਕੋਸ਼ਸ਼

ਵਿਚ ਸਾਂ। ਆਦਮੀ ਇਸਤਰੀਆਂ ਦੀਆਂ ਆਵਾਜ਼ਾਂ ਤਾਂ ਸੁਣਾਈ ਦੇ ਰਹੀਆਂ ਸਨ, ਮਤਲਬ ਨਹੀਂ ਸੀ ਸਮਝ ਹੁੰਦਾ। ਹਰ ਪਲ ਵਧਦੇ ਅਨ੍ਹੇਰੇ ਵਿਚ ਸ਼ਕਲਾਂ ਸਾਫ਼ ਨਹੀਂ ਦਿੱਸ ਰਹੀਆਂ ਸਨ। ਸੋਚਿਆ ਠੰਢੀਕੂਟ ਜਿਹੇ ਉਤਰੇ ਹੋਣਗੇ।

ਤਦੇ ਖ਼ਬਰ ਇਕ ਆਵਾਜ਼ ਸੁਣੀ : ਫੜ ਲਓ ਇਸ ਸਿਖੜੇ ਨੂੰ। ਕਿਵੇਂ ਆ ਗਿਆ ਸਾਡੇ ਪਿੰਡ !! ਡਰ ਨਾਲ ਮੇਰੇ ਸਰੀਰ ਦੀ ਤਾਰ ਤਾਰ ਕੰਬ ਉਠੀ। ਸਾਹ ਖ਼ੁਸ਼ਕ ਹੋ ਗਿਆ। ਪ੍ਰਾਣ ਨਿਕਲਣ ਨੂੰ ਪੈਣ। ਪੈਰ ਮਣ-ਮਣ ਦੇ ਭਾਰੇ ਹੋ ਗਏ। ਰਹਿੰਦੀ ਖੂੰਹਦੀ ਸੁਰਤ ਨੇ ਕੰਮ ਕੀਤਾ : ਅਜਿਹੇ ਸਮੇਂ ਰੱਬ ਦਾ ਨਾਮ ਹੀ ਕੰਮ ਆਉਂਦਾ ਹੈ।

ਬੇਹਿੰਮਤੇ ਸਰੀਰ ਵਿਚ ਜਿੰਨੀ ਵੀ ਤਾਕਤ ਸੀ, ਕੱਠੀ ਕਰਕੇ ਮੈਂ ਭਜਨ (ਵਾਹਿਗੁਰੂ ਵਾਹਿਗੁਰੂ) ਕਰਨਾ ਸ਼ੁਰੂ ਕੀਤਾ। ਆਪਣੇ ਕੰਨਾਂ ਨੂੰ ਸਤਿਗੁਰਾਂ ਦਾ ਨਾਮ ਸੁਣਾ ਕੇ ਮੈਂ ਛੇਤੀ ਛੇਤੀ ਅੱਗੇ ਨੂੰ ਹੀ ਕਦਮ ਪੁੱਟੇ। ਪਰ ਇੰਜ ਲਗੇ ਜਿਵੇਂ ਪੈਰ ਪਿਛਾਂਹ ਨੂੰ ਹੀ ਜਾ ਰਹੇ ਹੋਣ।

ਭਜਨ ਕਰਨ ਨਾਲ ਮੇਰੀ ਹਿੰਮਤ ਵਧੀ ਪਰ ਨਾਲ ਹੀ ਮੈਂ ਆਵਾਜ਼ ਸੁਣੀ : ਚਲੋ ਛੱਡੋ ਇਸਨੂੰ, ਇਹ ਮੰਤਰ ਪੜ੍ਹਨ ਲਗ ਪਿਆ ਹੈ। ਇਹ ਸਭ ਕੁਝ ਕਿੰਨੇ ਕੁ ਚਿਰ ਵਿਚ ਹੋਇਆ ਮੈਨੂੰ ਕੁਛ ਅੰਦਾਜ਼ਾ ਨਹੀਂ। ਡਰ ਦੇ ਮਾਰਿਆਂ ਪਾਣੀਓਂ ਪਾਣੀ ਹੋਇਆ ਇਹ ਢਾਹਾ ਪਾਰ ਕਰ ਗਿਆ।

ਮੈਨੂੰ ਯਕੀਨ ਹੋ ਗਿਆ ਕਿ ਖ਼ਤਰੇ ਦੇ ਖੇਤਰ ਵਿਚੋਂ ਬਾਹਰ ਆ ਗਿਆ ਹਾਂ, ਫੇਰ ਵੀ ਦੁੜਕੀ ਪੈ ਕੇ ਭਣੇਵੀਂ ਦੇ ਘਰ ਪੁਜਾ।

ਭਣੇਵੀਂ ਨੇ ਪਾਣੀ ਧਾਣੀ ਪਿਆਂਦਿਆਂ ਸੁਖ ਸਾਂਦ ਪੁਛੀ ਤੇ ਨਾਲ ਹੀ ਕਿਹਾ : ਮਾਮਾ ਜੀ, ਏਨੀ ਕੁਵੇਲੇ ? ਏਥੇ ਤਾਂ ਲੋਕ ਦਿਨ ਖਲੇ ਹੀ ਘਰੀਂ ਆ ਵੜਦੇ ਹਨ। ਤੁਹਾਨੂੰ ਨਹੀਂ ਪਤਾ, ਰਾਹ ਵਿਚ ਛਲੇਡਾ ਪੈਂਦਾ ਏ ਤੇ ਭੂਤ ਨਗਰੀ ਵੀ ਏਸੇ ਰਾਹ ਉਤੇ ਹੈ !

ਮੈਂ ਆਪਣੇ ਨਾਲ ਹੋਈ ਬੀਤੀ ਸੁਣਾਈ ਤਾਂ ਭਣੇਵੀਂ ਨੂੰ ਸੁਖ ਦਾ ਸਾਹ ਆਇਆ ਕਿ ਮੈਂ ਦੋਹਾਂ ਮੁਸੀਬਤਾਂ ਵਿਚੋਂ ਸਾਬਤ ਸੂਰਤ ਨਿਕਲ ਆਇਆ ਹਾਂ।

ਮੇਰੀ ਉਪ੍ਰੋਕਤ ਵਾਰਤਾ ਸੁਣਨ ਵਾਲੇ ਸਾਰੇ ਸਰੋਤੇ ਸਾਹ ਰੋਕੀ ਇਕਾਗਰ ਮਨ ਬੈਠੇ ਸਨ। ਪੰਡਿਤ ਜੀ ਮੇਰੀ ਹਡ ਬੀਤੀ ਖ਼ਤਮ ਹੁੰਦਿਆਂ ਹੀ ਬੋਲੇ : ਬਸ ਠੀਕ ਹੈ ! ਮੈਂ ਇਹ ਵਾਰਤਾ ਹੁਣ ਦੀਵਾਨਾਂ ਵਿਚ ਸੁਣਾਇਆ ਕਰਾਂਗਾ।

"ਪਰ ਪੰਡਿਤ ਜੀ ਇਹ ਤਾਂ ਕੋਰਾ ਝੂਠ ਹੈ। ਅਸਲੋਂ ਗੱਪ ਹੈ !" ਮੇਰੇ ਕਹਿਣ ਦੀ ਦੇਰ ਸੀ ਕਿ ਪੰਡਿਤ ਜੀ ਅਵਾਕ ਹੋਏ ਮੇਰੇ ਮੂੰਹ ਵਲ ਵੇਖਣ ਲਗੇ। ਸਤਿਗੁਰੂ ਜੀ ਹਸ ਹਸ ਦੂਹਰੇ ਹੁੰਦੇ ਜਾਣ ! ਮੈਂ ਉਹਨਾਂ ਦੇ ਕੌਤੂਹਲ ਵਿਚ ਸ਼ਾਮਲ ਹੋਣ ਲਈ ਉਹਨਾਂ ਵਲ ਝੁਕਿਆ। ਗਲਵਕੜੀ ਪੈ ਗਈ।

ਮੈਨੂੰ ਨਹੀਂ ਸੀ ਪਤਾ ਸਤਿਗੁਰੂ ਜੀ ਨੇ ਮੈਨੂੰ ਕਿਸ ਪਰਥਾਇ ਬੁਲਾਇਆ ਹੈ ! ਮੈਂ ਸਹਿਜ ਨਾਲ ਹੀ ਉਨ੍ਹਾਂ ਦੇ ਪਲੈਨ ਦਾ ਹਥਿਆਰ ਬਣ ਗਿਆ। ਮੈਨੂੰ ਇਹ ਵੀ ਪਤਾ ਨਹੀਂ ਸੀ ਮੈਥੋਂ ਪਹਿਲੋਂ ਇਸ ਕਮਰੇ ਦਾ ਵਾਤਾਵਰਣ ਕੀ ਸੀ ਜਾਂ ਕੇਹੜੀ ਗੱਲ ਚਲਦੀ ਪਈ ਸੀ।

ਅਤੇ 10 ਵਜਦਿਆਂ ਨੂੰ ਨਾਗਪੁਰ ਆ ਗਿਆ ।

## ਨਾਗਪੁਰ ਸਟੇਸ਼ਨ ਤੇ

ਨਾਗਪੁਰ ਦੇ ਨਾਮਧਾਰੀਆਂ ਨੂੰ ਜਿਵੇਂ ਸਤਿਗੁਰਾਂ ਦੀ ਆਮਦ ਦਾ ਭਰੋਸੇਯੋਗ ਪਤਾ ਸੀ, ਗੱਡੀ ਰੁਕਦਿਆਂ ਹੀ ਵਾਤਾਨੁਕੂਲ ਸੈਲੂਨ ਕੋਲ ਜੈਕਾਰਾ ਗੂੰਜਿਆ । ਸੰਤ ਆਲਾ ਸਿੰਘ, ਸੰਤ ਹਜ਼ੂਰਾ ਸਿੰਘ ਗੁਲਾਟੀ ਬੰਬਈ, ਸ. ਪਿਆਰਾ ਸਿੰਘ, ਸ. ਮਹਿੰਦਰ ਸਿੰਘ, ਸ. ਇੰਦਰਜੀਤ ਸਿੰਘ ਆਦਿ ਅਨੇਕ ਨਰ ਨਾਰ ਦਰਸ਼ਨਾਂ ਦੀ ਲਾਲਸਾ ਲਈ, ਕੌਤੂਹਲ ਭਰੀਆਂ ਅੱਖੜੀਆਂ ਨਾਲ ਸੈਲੂਨ ਵਲ ਨਜ਼ਰਾਂ ਗੱਡੀ ਖੜੇ ਸਨ । ਸ੍ਰੀ ਸਤਿਗੁਰੂ ਜੀ ਨੇ ਬੋਗੀਓਂ ਬਾਹਰ ਨਿਕਲ ਦਰਸ਼ਨ ਦਿਤੇ ।

ਪਲੇਟਫਾਰਮ ਤੇ ਹੀ ਤਿੰਨ ਵੱਡੀਆਂ ਸਫ਼ਾਂ ਵਿਛ ਗਈਆਂ । ਸ. ਦਰਸ਼ਨ ਸਿੰਘ, ਇਕ ਸਚਮੁਚ ਦੇ ਪੰਡਿਤ ਜੀ ਅਤੇ ਕੁਛ ਨਵੇਂ ਚਿਹਰੇ ਗੁਰੂ ਦਰਸ਼ਨਾਂ ਲਈ ਆਏ । ਪਲੇਟਫਾਰਮ ਤੇ ਹੀ ਕੁਰਸੀ ਡਠ ਗਈ । ਦਰਸ਼ਨ ਭੰਵਰਿਆਂ ਨੂੰ ਸਤਿਗੁਰੂ ਜੀ ਨੇ ਖਿੜੇ ਖਿੜੇ ਕੰਵਲ ਮੁਖ ਦੁਆਰਾ ਹੀਏ ਹੁਲਸਾਊ ਦੀਦਾਰੇ ਦਿਤੇ ।

ਆਏ ਹੋਏ ਸੱਜਣ ਫਲਾਂ ਦੀਆਂ ਟੋਕਰੀਆਂ ਤੇ ਮੇਰੇ ਜੈਸੇ ਪ੍ਰਹੇਜ਼ ਹੀਨਾਂ ਲਈ ਲੰਗਰ ਪਾਣੀ ਵੀ ਲਿਆਏ ਹੋਏ ਸਨ ।

20 ਮਿੰਟ ਗੱਡੀ ਰੁਕੀ । ਸਤਿਗੁਰਾਂ ਨੇ ਕਲਿਜੁਗ ਵਿਚ ਨਾਮਬਾਣੀ ਕਰਨ ਅਤੇ ਖਿੜਕਵੇਂ ਪ੍ਰਭਾਵਾਂ ਤੋਂ ਬਚਣ ਦਾ ਉਪਦੇਸ਼ ਸਭ ਨੂੰ ਦਿਤਾ । ਸੁਚ ਸੋਧ, ਅੰਮ੍ਰਿਤ ਵੇਲੇ ਦਾ ਜਾਗਣਾ, ਮਿਲ ਬੈਠ ਕੇ ਭਜਨ ਕਰਨ ਦੇ ਮਹੱਤਵ ਤੇ ਜ਼ੋਰ ਦਿਤਾ ।

## ਆਲਾ ਸਿੰਘ ਜੀ ਭਜਨ ਦੇਣ

ਸੰਤ ਆਲਾ ਸਿੰਘ ਜੁ ਜਾਂਦੀ ਵਾਰੀਂ ਨਾਗਪੁਰ ਵਿਚ ਨਹੀਂ ਮਿਲੇ ਸਨ, ਇਸ ਵਾਰ ਸਭ ਚੋਂ ਉਭਰਵੇਂ ਦੀਦਾਰਿਆਂ ਵਾਲੇ ਸਨ । ਪੂਰੀ ਪੂਰੀ ਨਾਮਧਾਰੀ ਵੇਸ਼ ਭੂਸ਼ਾ, ਭਜਨ ਕਰਦਾ ਖਿੜਿਆ ਖਿੜਿਆ ਮੁਖ । ਇਹਨਾਂ ਨੂੰ ਵਧੀਆ ਨਾਮਧਾਰੀ ਜਾਣ ਹੀ ਸ੍ਰੀ ਸਤਿਗੁਰੂ ਜੀ ਨੇ ਇਹਨਾਂ ਨੂੰ ਆਗਿਆ ਕੀਤੀ ਕਿ ਇਹ ਲੋੜਵੰਦਾਂ ਨੂੰ ਭਜਨ ਦੇ ਦਿਆ ਕਰਨ । ਸਿੰਘ ਨੇ ਭਾਵੇਂ ਆਪਣੇ ਆਪ ਨੂੰ 'ਤੁੱਛ ਜਿਹਾ' ਦੱਸਿਆ ਸੀ, ਪਰ ਸਤਿਗੁਰਾਂ ਦੇ ਇਸ ਬਚਨ ਨਾਲ ਹੀ ਆਲਾ ਸਿੰਘ ਆਹਲਾ ਸਿੰਘ ਹੋ ਗਿਆ ਸੀ । ਭਜਨ ਦੇਣ ਦਾ ਅਧਿਕਾਰ ਸਤਿਗੁਰੂ ਜੀ ਉਸੇ ਨੂੰ ਬਖਸ਼ਦੇ ਹਨ ਜੁ ਹਰ ਤਰ੍ਹਾਂ ਯੋਗ ਨਾਮਧਾਰੀ ਹੋਵੇ ।

ਸਾਧ ਸੰਗਤ ਇਹੋ ਪ੍ਰਸ਼ਾਦ ਲੈ ਵਿਦਾ ਹੋਈ ਜਦੋਂ ਗੱਡੀ ਚਲੀ । ਇਸ ਵੇਲੇ 10.30 ਹੋ ਗਏ ਸਨ । ਸਤਿਗੁਰੂ ਜੀ ਨੇ ਨਾਗਪੁਰੋਂ ਲਏ ਅੱਜ ਦੇ ਅਖਬਾਰਾਂ ਦਾ ਅਵਲੋਕਨ ਕੀਤਾ । ਏਧਰੋਂ ਵਿਹਲੇ ਹੋਏ ਤਾਂ ਘੁੱਲੇ ਨੂੰ ਬੁਲਾ ਲਿਆ । ਰਾਗ ਤਾਲ ਬਾਰੇ ਵਿਚਾਰ ਹੁੰਦਾ ਰਿਹਾ ।

## ਸਨਅਤਕਾਰਾਂ ਬਾਰੇ

ਥੋੜੇ ਸਮੇਂ ਬਾਅਦ ਮੇਰੇ ਨਾਲ ਬਚਨ ਕਰਦਿਆਂ ਸਤਿਗੁਰਾਂ ਆਗਿਆ ਕੀਤੀ : ਹੰਸਪਾਲ ਜੀ ਨਾਲ ਸਲਾਹ ਕਰਕੇ ਇਕ ਐਸਾ ਕੇਂਦਰੀ ਸੰਗਠਨ ਬਣਾਇਆ ਜਾਇ ਜੁ ਸਨਅਤਕਾਰ ਨਾਮਧਾਰੀਆਂ ਦੀਆਂ ਇੰਡਸਟਰੀ ਬਾਰੇ ਮੁਸ਼ਕਲਾਂ ਦਾ ਸਮਾਧਾਨ ਕਰਵਾਣ ਵਿਚ ਸਹਾਇਕ ਹੋਵੇ ਤੇ ਅਗਵਾਈ ਵੀ ਕਰੇ। ਇਕ ਪਰਕਾਰ ਦਾ ਇੰਡਸਟਰੀਅਲ ਬਿਉਰੋ। ਇਸ ਨੂੰ ਨਾਮਧਾਰੀਆਂ ਵਲੋਂ ਚਲਾਈਆਂ ਜਾਂਦੀਆਂ ਸੰਪੂਰਨ ਸਨਅਤੀ ਇਕਾਈਆਂ ਦਾ ਪਤਾ ਹੋਵੇ। ਮੈਨੂੰ (ਲੇਖਕ) ਹੁਕਮ ਹੋਇਆ ਕਿ ਮੈਂ 'ਸਤਿਜੁਗ' (ਨਾਮਧਾਰੀ ਕੇਂਦਰੀ ਅਖਬਾਰ) ਵਾਸਤੇ ਇਕ ਸੂਚਨਾ ਤਿਆਰ ਕਰਾਂ ਜੁ ਦਿੱਲੀ ਵਿਚ ਸਲਾਹ ਕਰਕੇ ਹੋਰ ਆਪਣੇ ਅਖਬਾਰਾਂ ਨੂੰ ਵੀ ਭੇਜ ਦਿਤੀ ਜਾਇ।

## 'ਸਤਿਜੁਗ' ਬਾਰੇ

'ਸਤਿਜੁਗ' ਅਖਬਾਰ, ਜੁ ਸ੍ਰੀ ਸਤਿਗੁਰੂ ਜੀ ਦੀ ਆਗਿਆ ਅਧੀਨ, ਨਾਮਧਾਰੀ ਕੇਂਦਰ ਦਾ ਜੀਵਨ ਨਗਰੋਂ ਪ੍ਰਕਾਸ਼ਤ ਹੁੰਦਾ ਹਫਤੇਵਾਰੀ ਪਰਚਾ ਹੈ। ਜਿਸ ਦੀ ਸ਼ਕਲ ਸੂਰਤ ਤੇ ਉਣਤ-ਬਣਤ ਵਲੋਂ ਬਾਹਲੇ ਨਾਮਧਾਰੀਆਂ ਨੂੰ ਤਸੱਲੀ ਨਹੀਂ, ਸ੍ਰੀ ਮਹਾਰਾਜ ਬੀਰ ਸਿੰਘ ਜੀ ਦੇ ਪ੍ਰਬੰਧ ਹੇਠ ਛਪਦਾ ਹੈ। ਸਤਿਗੁਰੂ ਜੀ ਵੀ ਸਤਿਜੁਗ' ਵਲੋਂ ਸੰਤੁਸ਼ਟ ਨਹੀਂ। 'ਸਤਿਜੁਗ' ਦਾ ਜ਼ਿਕਰ ਛਿੜਦਿਆਂ ਹੀ ਸਤਿਗੁਰੂ ਜੀ ਨੇ ਦੱਸਿਆ : ਸੇਠ ਤਰਲੋਕ ਸਿੰਘ ਹੁਰਾਂ ਨੂੰ 'ਸਤਿਜੁਗ' ਦਿੱਲੀ ਲੈ ਆਉਣ ਬਾਰੇ ਤੇ ਇਸਦੀ ਸ਼ਕਲ ਸੂਰਤ ਵਿਚ ਤਬਦੀਲੀ ਬਾਰੇ ਮਹਾਰਾਜ ਬੀਰ ਸਿੰਘ ਜੀ ਨਾਲ ਮਸ਼ਵਰਾ ਕਰਨ ਲਈ ਆਖਿਆ ਸੀ, ਪਰ ਮਹਾਰਾਜ ਨਹੀਂ ਮੰਨੇ। ਜੇ ਉਹਨਾਂ ਦੀ ਮਰਜ਼ੀ ਜੀਵਨ ਨਗਰ ਦੀ ਮਹਾਨਤਾ ਅਖ਼ਬਾਰ ਨਾਲ ਬਣਾਈ ਰਖਣ ਦੀ ਹੋਵੇ ਤਾਂ ਵੀ ਉਹ ਜੀਵਨ ਨਗਰੋਂ, ਭੈਣੀ ਸਾਹਿਬੋਂ ਤੇ ਦਿੱਲੀਓਂ ਛਪ ਸਕਦਾ ਹੈ। ਥੋੜਾ ਜਿਹਾ ਹੋਰ ਖਰਚ ਕਰਕੇ ਪਰਚੇ ਦੀ ਦਿੱਖ ਤੇ ਮੈਟਰ ਦਾ ਫਰਕ ਪਾਇਆ ਜਾ ਸਕਦਾ ਹੈ। ਪਰ ਅਜੇ ਮਹਾਰਾਜ ਜੀ ਨੂੰ ਮਨਾਇਆ ਨਹੀਂ ਜਾ ਸਕਿਆ।

ਰੇਲ ਚੱਲੀ ਜਾ ਰਹੀ। 1.30 ਹੁੰਦਿਆਂ ਨੂੰ ਸਮੂਹਿਕ ਨਿਤਨੇਮ ਬੋਗੀ ਦੇ ਹਾਲ ਵਿਚ ਹੋਣਾ ਸ਼ੁਰੂ ਹੋ ਗਿਆ। ਉਪ੍ਰੰਤ ਰਾਗੀ ਨੌਜਵਾਨਾਂ ਨੇ ਗੁਰੂ ਕੀ ਹਜ਼ੂਰੀ ਵਿਚ ਅੰਮ੍ਰਿਤ ਕੀਰਤਨ ਕੀਤਾ।

ਆਮ ਕਰਕੇ ਇਹ ਵੇਖਿਆ ਹੈ ਕਿ ਸਤਿਗੁਰੂ ਜੀ ਕਦੇ ਵੀ 'ਕੇਵਲ ਸਰੋਤੇ' ਨਹੀਂ ਬਣੇ। ਆਪ ਜੀ ਸ਼ਬਦ ਦੀ ਅਗਵਾਈ ਕਰਦੇ, ਪ੍ਰਮਾਣ ਲਾਂਦੇ ਅਤੇ ਦਿਲਰੁਬਾ ਨੂੰ ਪੋਟਾ ਛੋਹਾਂ ਦੇ ਕੇ ਵਿਵਿਧ ਰਾਗ ਵਜਾਂਦੇ ਅਤੇ ਵਧੇਰੇ ਮੌਜ ਵਿਚ ਆਏ ਤਰਬਾਂ ਵਿਚੋਂ ਜਲ-ਤਰੰਗੀ ਮਾਹੌਲ ਸਿਰਜਦੇ ਹਨ। ਇਕ ਘੰਟੇ ਦੇ ਕੀਰਤਨ ਉਪਰੰਤ ਛਕਣ ਛਕਾਣ ਦੀਆਂ ਡੰਝਾਂ ਲਥੀਆਂ!

## ਅਟਾਰਸੀ

ਸ਼ਾਮਾਂ ਦੇ 5.30 ਹੁੰਦਿਆਂ ਯੂ. ਪੀ. ਦਾ ਸਟੇਸ਼ਨ ਅਟਾਰਸੀ ਆ ਗਿਆ। ਜ਼ਾਂਦੀ ਵਾਰੀ ਇਹਨਾਂ ਸਿੰਘਾਂ ਦੀ ਦਰਸ਼ਨ ਰੀਝ ਦੀ ਤ੍ਰਿਪਤੀ ਨਹੀਂ ਹੋਈ ਸੀ। ਸਤਿਗੁਰਾਂ ਨੇ ਸ. ਪ੍ਰਤਾਪ ਸਿੰਘ ਦੇ ਘਰ ਹੀ ਆਉਣ-ਜਾਣ ਕੀਤਾ ਸੀ। ਹੁਣ 9 ਮਈ ਤੋਂ ਜਥੇਦਾਰ ਗੁਰਬਚਨ ਸਿੰਘ ਦਾ ਜਥਾ ਅਤੇ ਸੰਤ ਪਾਲਾ ਸਿੰਘ ਦੇ ਸਾਥੀ ਲਾਂਗਰੀ ਏਥੇ ਪਹੁੰਚੇ ਹੋਏ ਸਨ। ਕੀਰਤਨ ਅਤੇ ਸਿਮਰਨ ਨਿਤ ਹੁੰਦਾ ਸੀ।

ਪਲੇਟਫਾਰਮ ਤੇ ਗੱਡੀ ਰੁਕਦਿਆਂ ਹੀ ਅਟਾਰਸੀ ਦੇ ਨਵੇਂ-ਪੁਰਾਣੇ ਸਿਖ ਗੁਰੂ ਕੇ ਦਰਸ਼ਨਾਂ ਅਤੇ ਸੁਆਗਤ ਲਈ ਆ ਗਏ। ਜ਼ਿਲਾ ਕਾਂਗਰਸ ਦਾ ਪ੍ਰਧਾਨ ਏ. ਪੀ. ਬਸਤਰਵਾਲ ਸੁਆਗਤਕਾਰੀਆਂ ਵਿਚ ਸੀ। ਜਿਉਂ ਹੀ ਗੱਡੀ ਰੁਕੀ, ਸੈਲੂਨ ਦੇ ਕੋਲ ਕਰਕੇ ਜੈਕਾਰਾ ਗੂੰਜਿਆ। ਸਿੰਘਾਂ ਨੇ ਸਤਿਗੁਰਾਂ ਨੂੰ ਸੁਆਗਤ ਹਾਰ ਪਹਿਨਾਏ।

ਸ਼੍ਰੀ ਬਸਤਰਵਾਲ ਨੇ ਸਤਿਗੁਰੂ ਜੀ ਨੂੰ ਦੱਸਿਆ : ਆਪ ਜੀ ਦੇ ਇਹਨਾਂ ਸਿੰਘਾਂ ਨੇ ਸਦਾ ਹੀ ਤੇ ਹਰ ਤਰ੍ਹਾਂ ਦਾ ਸਹਿਯੋਗ ਤੇ ਸਾਥ ਮੈਨੂੰ ਦਿਤਾ ਹੈ। ਹੋਰ ਤਾਂ ਹੋਰ, ਮੇਰੇ ਨਾਲ ਇਹ ਜੇਲ ਦੇ ਸਾਥੀ ਵੀ ਬਣੇ ਰਹੇ। ਬਸਤਰਵਾਲ ਨਾਲ ਬਚਨ ਕਰਦਿਆਂ, ਵਿਚੋਂ ਹੀ ਸਤਿਗੁਰਾਂ ਮੈਨੂੰ ਪੁਛ ਲਿਆ : ਭਲਾ, ਸੰਜੇ ਗਾਂਧੀ ਨਾਲ ਫੋਟੋ ਤੁਹਾਡੇ ਪਾਸ ਹੈਨ ? ਅਤੇ ਮੈਂ ਆਪਣੇ ਬੈਗ ਵਿਚੋਂ ਕੱਢ ਇਕ ਪੈਕਟ ਫੋਟੋ ਸਤਿਗੁਰੂ ਜੀ ਦੇ ਹਵਾਲੇ ਕਰ ਦਿਤੀਆਂ। ਸਤਿਗੁਰੂ ਜੀ ਨੇ ਇਕ ਫੋਟੋ ਸ੍ਰੀ ਬਸਤਰਵਾਲ ਨੂੰ ਵਿਆਖਿਆ ਨਾਲ ਵਖਾਈ। ਅਤੇ ਫਿਰ, ਅਸੀਂ ਸਾਰੇ ਹੀ ਮੇਲੇ ਵਾਲੇ ਥਾਂ, ਸ. ਪ੍ਰਤਾਪ ਸਿੰਘ ਸਪੁਤਰ ਸ. ਚੰਨਣ ਸਿੰਘ ਕੇ ਘਰ ਪਹੁੰਚ ਗਏ।

ਸਤਿਗੁਰੂ ਜੀ ਥੋੜਾ ਕੁ ਜਲਪਾਨ ਕਰ ਸਾਧ ਸੰਗਤ ਦੇ ਘਰੀਂ ਚਰਨ ਪਾਉਣ ਲਈ ਤਿਆਰ ਹੋ ਪਏ।

## ਸ. ਪ੍ਰਤਾਪ ਸਿੰਘ

ਸ. ਚੰਨਣ ਸਿੰਘ ਨੈਰੋਬੀ (ਅਫਰੀਕਾ) ਵਿਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਸਿੱਖ ਬਣੇ ਸਨ। ਉਹ ਪਿਛਲੇ ਤਿੰਨ ਸਾਲਾਂ ਦੇ ਚਲਾਣਾ ਕਰ ਗਏ ਹੋਏ ਹਨ। ਹੁਣ ਦੀਵੇ ਨਾਲੋਂ ਦੀਵਾ ਜਗ ਪਿਆ। ਸ. ਚੰਨਣ ਸਿੰਘ ਦੇ ਸਪੁਤਰ ਸ. ਪ੍ਰਤਾਪ ਸਿੰਘ ਜੁ ਅਟਾਰਸੀ ਵਿਚ ਇਕ ਤਕੜੀ ਲੇਥ ਵਰਕਸ਼ਾਪ ਦੇ ਮਾਲਿਕ ਹਨ, ਸਤਿਗੁਰੂ ਜੀ ਦੇ ਸਨੇਹ ਨਾਲ ਲਬਰੇਜ਼ ਹੋ ਗਏ। ਇਹਨਾਂ ਨਵੇਂ ਨਵੇਂ ਨਾਮਧਾਰੀਆਂ ਨੂੰ ਨਾ ਤੇ ਮਰਿਆਦਾ ਦੀ ਜਾਚ ਸੀ ਨਾ ਸਨੇਹ ਸਤਿਕਾਰ ਦਾ ਵੱਲ ਸੀ। ਜਥੇਦਾਰ ਗੁਰਬਚਨ ਸਿੰਘ ਨੇ ਪਿਛਲੇ ਦਿਨਾਂ ਤੋਂ ਇਹਨਾਂ ਤਮਾਮ ਸੱਜਣਾਂ ਨੂੰ ਗੁਰਮਤ, ਗੁਰਸਿੱਖੀ ਅਤੇ ਗੁਰ ਮਰਿਆਦਾ ਤੋਂ ਜਾਣੂੰ ਕਰਵਾਇਆ।

ਸ. ਪ੍ਰਤਾਪ ਸਿੰਘ ਦੀ ਮਾਤਾ ਅਤੇ ਪਤਨੀ ਨੇ ਲੰਗਰ ਵਾਸਤੇ ਬਰਤਨਾਂ ਅਤੇ ਪ੍ਰਬੰਧ ਆਦਿ ਦੀ ਸੇਵਾ ਕੀਤੀ। ਲੰਗਰ ਸਾਡੇ ਆਉਂਦਿਆਂ ਨੂੰ ਤਿਆਰ ਸੀ। ਸ. ਪ੍ਰਤਾਪ ਸਿੰਘ ਏਥੇ ਨਵਾਂ ਮਕਾਨ ਤਿਆਰ ਕਰਵਾ ਰਿਹਾ ਹੈ। ਤਿਆਰ ਕਮਰਿਆਂ ਵਿਚ ਸਤਿਗੁਰੂ

ਜੀ ਦਾ ਡੇਰਾ ਸੀ । ਜਿਹੜੇ ਸਥਾਨ ਦੀਆਂ ਨੀਹਾਂ ਭਰੀਆਂ ਸਨ ਉਸ ਥਾਂ ਨੂੰ ਸਾਫ਼ ਕਰ ਸ਼ਾਮਿਆਨੇ ਕਨਾਤਾਂ ਲਾਕੇ ਪੰਡਾਲ ਤਿਆਰ ਕਰ ਦਿਤਾ ਗਿਆ ।

ਇਲਾਕੇ ਭਰ ਦੇ ਸਿੰਘਾਂ ਵਿਚ ਸਤਿਗੁਰੂ ਜੀ ਦੀ ਆਮਦ ਦਾ ਚਾਉ ਤੇ ਉਮਾਹ ਸੀ ।

## ਚਰਨ ਪਾਉਣੇ

ਸੰਤ ਤਰਸੇਮ ਸਿੰਘ ਨਿੱਜੀ ਸਕੱਤਰ ਦੇ ਬਣਾਏ ਹੋਏ ਪ੍ਰੋਗਰਾਮ ਅਨੁਸਾਰ 7 ਵਜੇ ਸ਼ਾਮ ਤੋਂ ਸ੍ਰੀ ਗੁਰੂ ਚਰਨ ਘਰੀਂ ਪਆਉਣ ਦਾ ਕਾਰਜ ਕਰਮ ਅਮਲ ਵਿਚ ਆ ਗਿਆ । ਸ. ਪ੍ਰਤਾਪ ਸਿੰਘ ਦੀ ਨਵੀਂ ਤਿਆਰ ਕੀਤੀ ਸੁਖਾਵੀਂ ਜੀਪ ਤੇ ਸ੍ਰੀ ਸਤਿਗੁਰੂ ਜੀ ਸਵਾਰ ਹੋਏ । ਨਾਲ ਹੋਇਆ ਪੂਰਥਾ, ਸਕੱਤਰ ਤੇ ਪ੍ਰੀਤਮ ਸਿੰਘ ਕਵੀ । ਸ. ਪ੍ਰਤਾਪ ਸਿੰਘ ਅਤੇ ਇਕ ਦੋ ਹੋਰ ਸਰੀਰ । ਹੇਠ ਲਿਖੇ ਘਰਾਂ ਨੂੰ ਸਤਿਗੁਰੂ ਜੀ ਨੇ ਚਰਨ ਪਾਕੇ ਨਿਵਾਜਿਆ ।

1. ਸ. ਚੰਨਣ ਸਿੰਘ (ਸਵ:)-ਬੀਬੀ ਸੰਪੂਰਨ ਕੌਰ
   ਸ. ਪ੍ਰਤਾਪ ਸਿੰਘ-ਬੀਬੀ ਮਨਜੀਤ ਕੌਰ
   ਸ. ਦੇਵਿੰਦਰ ਪਾਲ ਸਿੰਘ
2. ਸ. ਤਾਰਾ ਸਿੰਘ ਸਪੁਤਰ ਸ. ਕੇਸਰ ਸਿੰਘ-
   ਬੀਬੀ ਹਰਨਾਮ ਕੌਰ ਕੇ ਘਰ ਚਰਨ ਪਾਏ ਤਾਂ ਤਾਰਾ ਸਿੰਘ ਹੁਰਾਂ ਅਰਜ਼ ਕੀਤੀ : ਸੱਚੇ ਪਾਤਸ਼ਾਹ, ਮੁੰਡਾ ਵਖਰਾ ਹੋ ਗਿਆ ਹੈ । ਅਸੀਂ ਬੁੱਢੇ ਹੋ ਗਏ ਹਾਂ, ਸਾਡੀ ਸੇਵਾ ਕੌਣ ਕਰੇ ? ਸਤਿਗੁਰੂ ਜੀ ਨੇ ਸ. ਤਾਰਾ ਸਿੰਘ ਦੇ ਸਪੁਤਰ ਜਸਵੰਤ ਸਿੰਘ ਨੂੰ ਪ੍ਰੇਰਨਾ ਦਿਤੀ ਕਿ ਮਾਂ-ਬਾਪ ਦੀ ਸੇਵਾ ਕਰਨੀ ਹੀ, ਉਤਮ ਧਰਮ ਹੈ, ਉਸਨੇ ਮੁੜ ਮਾਂ-ਬਾਪ ਨਾਲ ਰਲਣ ਦਾ ਬਚਨ ਦਿਤਾ ।
   ਸ. ਤਾਰਾ ਸਿੰਘ ਦੇ ਲੜਕੇ :
   ਸ. ਨਾਨਕ ਸਿੰਘ, ਸ. ਜਸਵੰਤ ਸਿੰਘ ਅਤੇ ਸ. ਪਰਮਜੀਤ ਸਿੰਘ
3. ਯੂਨੀਵਰਸਲ ਇੰਜੀਨੀਅਰਿੰਗ ਵਰਕਸ
   ਸ. ਪ੍ਰਤਾਪ ਸਿੰਘ-ਦੇਵਿੰਦਰ ਪਾਲ ਸਿੰਘ ਕੀ ਵਰਕਸ਼ਾਪ
4. ਹੰਸਪਾਲ ਫਿਊਲ ਇੰਜੈਕਸ਼ਨ
   ਇਸ ਦੇ ਮਾਲਿਕ ਸ. ਪ੍ਰਤਾਪ ਸਿੰਘ ਹੰਸਪਾਲ ਹਨ ।
5. ਸ. ਰਜਿੰਦਰ ਸਿੰਘ ਸਪੁਤਰ ਸੰਤ ਨਿਹਾਲ ਸਿੰਘ ਗਾਜ਼ੀਆਬਾਦ-
   ਬੀਬੀ ਅਮਰਜੀਤ ਕੌਰ । ਸੰਤਾਨ : ਇਕ ਲੜਕਾ, ਇਕ ਲੜਕੀ
6. ਸੁਰਜੀਤ ਆਟੋ ਇਲੈਕਟ੍ਰਿਕ ਵਰਕਸ
   ਸ. ਸੁਰਜੀਤ ਸਿੰਘ-ਬੀਬੀ ਸੁਰਿੰਦਰ ਕੌਰ
   ਸਤਿਗੁਰਾਂ ਮੈਨੂੰ ਦੱਸਿਆ : ਸੁਰਿੰਦਰ ਕੌਰ ਹਰਭਜਨ ਸਿੰਘ ਟੋਰਾਂਟੋ (ਕੈਨੇਡਾ) ਵਾਲਿਆਂ ਦੀ ਭੈਣ ਹੈ ।

7. ਫਿਰ ਉਪ੍ਰੋਕਤ ਜੋੜੇ ਦੇ ਘਰ ਚਰਨ ਪਾਏ। ਜਿਥੇ ਇਹਨਾਂ ਸਤਿਗੁਰੂ ਜੀ ਦੀ ਸੇਵਾ ਵਿਚ ਖਲੋਕੇ ਫੋਟੋ ਲੁਹਾਈ।
8. ਮਨਕੂ ਮੋਟਰ ਗੈਰੇਜ
   ਸ. ਗੁਰਬਚਨ ਸਿੰਘ ਮਨਕੂ ਦੀ ਮਲਕੀਅਤ। ਅੱਜ ਤੋਂ ਇਹਨਾਂ ਪੱਗ ਸਿੱਧੀ ਕੀਤੀ।
9. ਸੋਖੀ ਇੰਜਨੀਅਰਿੰਗ ਵਰਕਸ
   ਸ. ਪ੍ਰੀਤਮ ਸਿੰਘ ਸੋਖੀ ਦੀ ਵਰਕਸ਼ਾਪ
10. ਫਿਰ ਸ਼ਹਿਰੋਂ 1½ ਕਿਲੋਮੀਟਰ ਦੂਰ ਬਣਨ ਵਾਲੀ ਵਰਕਸ਼ਾਪ ਵਿਚ ਸ. ਪ੍ਰਤਾਪ ਸਿੰਘ ਹੁਰਾਂ ਚਰਨ ਪਵਾਏ।
11. ਸ. ਤਾਰਾ ਸਿੰਘ-ਹਰਦੇਵ ਸਿੰਘ ਕਲਸੀਆਂ ਦੇ ਆਰੇ ਤੇ ਚਰਨ ਪਾਕੇ, ਸਤਿਗੁਰੂ ਜੀ ਡੇਰੇ ਆਏ।

ਰਾਤੀਂ ਪੰਡਿਤ ਗੁਪਾਲ ਸਿੰਘ ਜੀ ਦਾ ਹੱਲੇ ਦਾ ਦੀਵਾਨ ਨਿੰਦਾ ਵਿਰੋਧ ਵਿਚ ਲਗਾ ਰਿਹਾ। ਰਾਤ 9.00 ਤਕ।

ਗਰਮੀ ਅੱਜ ਰਾਤ ਬੜੀ ਸੀ ਪਰ ਬਾਹਰਵਾਰ ਡੱਠੀਆਂ ਮੰਜੀਆਂ ਤੇ ਪਿਆਂ ਪਤਾ ਨਹੀਂ ਕਦੋਂ ਨੀਂਦ ਨੇ ਅੱਖੀਆਂ ਬੰਦ ਕਰ ਦਿਤੀਆਂ।

## 15 ਮਈ 1980, ਵੀਰਵਾਰ
## ਅਟਾਰਸੀ ਤੋਂ ਭੋਪਾਲ

ਆਸਾ ਦੀ ਵਾਰ ਦਾ ਕੀਰਤਨ ਰਾਗੀ ਸਿੰਘਾਂ ਵਲੋਂ 3.30 ਅੰਮ੍ਰਿਤ ਵੇਲੇ ਤੋਂ ਜਾਰੀ ਹੋ ਗਿਆ। ਪੰਡਾਲ ਵਿਚ, ਰਾਤ ਦੇ ਪੰਡਿਤ ਜੀ ਦੇ ਦੀਵਾਨ ਤੋਂ ਪ੍ਰਭਾਵਤ ਕੇਸੀ ਸ਼ਨਾਨ ਕਰ ਸ਼ਰੋਤਾ ਜਨ ਪੁਜੇ। 5.30 ਕੀਰਤਨ ਖ਼ਤਮ ਹੋਇਆ ਤਾਂ ਸ. ਪ੍ਰਤਾਪ ਸਿੰਘ ਦੀ ਮਾਤਾ ਅਤੇ ਪਰਵਾਰ ਮੇਲੇ ਦੀ ਭੇਟਾ, ਫਲ, ਬਸਤਰ ਅਤੇ ਨਕਦੀ ਲੈ ਕੇ ਹਾਜ਼ਰ ਹੋਏ।

ਅਸਾਂ ਏਥੋਂ ਛੇਤੀ ਹੀ ਵਿਦਾ ਹੋ ਜਾਣਾ ਸੀ।

### ਸ. ਅਮੋਲਕ ਸਿੰਘ ਅਸਿਸ. ਸਟੇ. ਮਾਸਟਰ

ਅਟਾਰਸੀ ਦਾ ਅਸਿਸਟੈਂਟ ਸਟੇਸ਼ਨ ਮਾਸਟਰ ਸ. ਅਮੋਲਕ ਸਿੰਘ, ਇਕਹਿਰੇ ਬਦਨ ਦਾ ਗੋਰਾ ਨਿਛੋਹ, ਸੁੰਦਰ ਸ਼ਖ਼ਸੀਅਤ ਦਾ ਮਾਲਿਕ ਹੈ। ਇਸਨੇ ਦੀਵਾਨ ਵਿਚ ਆ ਗੁਰੂ ਕੇ ਦਰਸ਼ਨ ਕਰਦਿਆਂ ਅੰਮ੍ਰਿਤ ਵੇਲੇ ਤੋਂ ਵਿਵਿਧ ਰਾਗਾਂ ਨਾਲ ਸੰਬੰਧਤ ਕੀਰਤਨ ਦਾ ਰਸ ਮਾਣਿਆ। ਗੁਰੂ ਸਿਖੀ ਦਾ ਪ੍ਰਭਾਵ ਗ੍ਰਹਿਣ ਕੀਤਾ। ਸ. ਅਮੋਲਕ ਸਿੰਘ ਨੇ ਸਾਰੇ ਪਰਵਾਰ ਨੂੰ ਨਾਲ ਲਿਆ ਕੇ, ਸ. ਪ੍ਰਤਾਪ ਸਿਘ ਦੇ ਘਰ ਗੁਰੂ ਕੇ ਵਿਸ਼ੇਸ਼ ਦਰਸ਼ਨ ਕੀਤੇ ਅਤੇ ਸਮੇਤ ਪਰਵਾਰ ਭਜਨ ਪੁਛ ਸਿੰਘ ਸਜਿਆ। ਏਥੇ ਜਿਥੇ ਕਿਸੇ ਨੂੰ ਨਾਮਧਾਰੀਆਂ ਬਾਰੇ ਭੋਰਾ ਭਰ ਵੀ ਪਤਾ ਨਹੀਂ ਸੀ, ਅਫਰੀਕਾ ਵਿਚੋਂ ਆਏ

ਪਰਵਾਰ ਸਦਕਾ ਅਜ 10 ਪਰਵਾਰਾਂ ਨੇ ਨਵੇਂ ਸਿਰਿਓਂ ਭਜਨ ਪੁਛ ਗੁਰਸਿਖੀ ਵਿਚ ਪਰਵੇਸ਼ ਕੀਤਾ ।

## ਪਲੇਟ ਫਾਰਮ ਅਟਾਰਸੀ

ਗੱਡੀ ਨੇ 6.15 ਵਜੇ ਸਵੇਰੇ ਏਥੋਂ ਹੀ ਬਣ ਕੇ ਚਲਣਾ ਸੀ । ਪਰ ਉਸਦੇ ਵੀ ਕਾਫ਼ੀ ਲੇਟ ਹੋਣ ਦੀ ਸੰਭਾਵਨਾ ਬਣ ਗਈ ਅਤੇ ਸਤਿਗੁਰੂ ਜੀ ਤਾਂ 6 ਵਜੇ ਹੀ ਆਪਣੇ ਜਥੇ ਸਮੇਤ ਪਲੇਟ ਫ਼ਾਰਮ ਤੇ ਆ ਗਏ । ਏਥੇ ਆਇਆਂ ਹੀ ਗੱਡੀ ਲੇਟ ਹੋਣ ਦਾ ਪਤਾ ਲਗਾ । ਸੂਰਜ ਚੜ੍ਹੇ ਨੂੰ ਭਾਵੇਂ ਕੁਛ ਹੀ ਮਿੰਟ ਹੋਏ ਸਨ ਪਰ ਇਹਦੀ ਤੇਜ਼ੀ ਝੱਲੀ ਨਹੀਂ ਸੀ ਜਾਂਦੀ । ਸਤਿਗੁਰੂ ਜੀ 7.15 ਤਕ ਪਲੇਟ ਫਾਰਮ ਤੇ ਕੁਰਸੀ ਤੇ ਸਜੇ ਰਹੇ । ਅੱਜ ਦੇ ਅਖਬਾਰਾਂ ਦੀ ਵਾਚਨਾ ਵੀ ਏਥੇ ਬੈਠਿਆਂ ਕੀਤੀ । ਵਿਦਾ ਕਰਨ ਆਏ ਕੋਲ ਹੀ ਸਫ਼ਾਂ ਵਿਛਾ ਕੇ ਬੈਠ ਗਏ । ਸ. ਅਮੋਲਕ ਸਿੰਘ ਉਸਦੀ ਪਤਨੀ ਅਤੇ ਲੜਕਾ ਵੀ ਆ ਕੇ ਏਥੇ ਬੈਠ ਦਰਸ਼ਨ ਕਰਦੇ ਰਹੇ ।

ਸਤਿਗੁਰੂ ਜੀ ਨੇ ਕੁਛ ਸਮਾਂ ਦਰਸ਼ਨ ਦੇ, ਬਚਨ ਬਿਲਾਸ ਕਰ, ਗਰਮੀ ਵਧਦੀ ਵੇਖ, ਸੰਗਤ ਤੋਂ ਵਿਦਾ ਲਈ । ਤਪਸ਼ ਏਨੀ ਸ਼ਿੱਦਤ ਵਿਚ ਸੀ ਕਿ ਖਲੋਤਾ ਹੋਇਆ ਸੈਲੂਨ ਵੀ ਇਸ ਤੋਂ ਪ੍ਰਭਾਵਤ ਹੋਏ ਬਿਨਾ ਨ ਰਹਿ ਸਕਿਆ ।

ਏਥੋਂ ਹੀ ਬਣ ਕੇ ਚਲਣ ਵਾਲੀ ਗੱਡੀ ਪੌਣੇ ਦੋ ਘੰਟੇ ਲੇਟ ਹਰਕਤ ਵਿਚ ਆਈ ।

## ਜਥੇਦਾਰ ਊਧਮ ਸਿੰਘ ਦੀ ਯਾਦ

ਬੁਧਨੀ ਵਿਚ ਟ੍ਰੈਕਟਰ ਟ੍ਰੇਨਿੰਗ ਇਨਸਟੀਚਿਊਟ ਵਿਚ ਇਕ ਅਧਿਆਪਕ ਜਥੇਦਾਰ ਊਧਮ ਸਿੰਘ ਬਹੁਤ ਉੱਤਮ ਕਿਸਮ ਦਾ ਨਾਮਧਾਰੀ ਰਹਿੰਦਾ ਹੁੰਦਾ ਸੀ । ਪੈਨਸ਼ਨਰ ਹੋ ਕੇ, ਉਹ ਕਈ ਸਾਲਾਂ ਤੋਂ, ਭੈਣੀ ਸਾਹਿਬ ਜਾਂ ਜੀਵਨ ਨਗਰ ਵਿਚ, ਜਿਥੇ ਆਗਿਆ ਹੋਵੇ ਰਹਿੰਦਾ, ਭਜਨ ਬੰਦਗੀ ਕਰਦਾ ਸੁਖਮਈ ਬੁਢਾਪਾ ਬਿਤਾ ਰਿਹਾ ਹੈ । ਇਹ ਬਹੁਤ ਚੰਗਾ ਘੜੀ ਸਾਜ਼ ਵੀ ਹੈ । ਲੰਮਾ ਸਮਾਂ ਗੁਰੂ ਘਰ ਤੇ ਗੁਰਸਿਖਾਂ ਦੀਆਂ ਘੜੀਆਂ ਜਥੇਦਾਰ ਊਧਮ ਸਿੰਘ ਦੁਆਰਾ ਹੀ ਠੀਕ ਹੁੰਦੀਆਂ ਰਹੀਆਂ ।

ਭੋਪਾਲ ਦੇ ਲਾਗੇ ਆਏ ਤਾਂ ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਜਦੋਂ ਬੁਧਨੀ ਸਟੇਸ਼ਨ ਆਇਆ ਤੁਸੀਂ ਸੁੱਤੇ ਪਏ ਸੀ, ਬੇ ਆਰਾਮ ਕਰਨ ਤੇ ਜੀ ਨਾ ਕੀਤਾ । ਪਰ, ਮੈਂ ਕਾਫ਼ੀ ਸਮਾਂ ਸੈਲੂਨ ਗਲੀ ਵਿਚ, ਪਰਦਾ ਹਟਾ, ਬੁਧਨੀ ਸਟੇਸ਼ਨ ਵਲ ਵੇਖਦਾ, ਅਜਿਹੀ ਥਾਂ ਉਪਰ ਸੋਧ ਮਰਿਆਦਾ ਦੀ ਪਾਲਨਾ ਕਰਨ ਵਾਲੇ ਗੁਰਸਿਖ ਊਧਮ ਸਿੰਘ ਜਥੇਦਾਰ ਨੂੰ ਯਾਦ ਕਰਦਾ ਰਿਹਾ । ਅਜੇ ਮੈਂ ਹੇਠਾਂ ਉਤਰ ਕੇ ਖਲੋਣ ਨੂੰ ਤਿਆਰ ਹੀ ਹੋ ਰਿਹਾ ਸੀ ਕਿ ਗੱਡੀ ਚੱਲ ਪਈ । ਤੁਸੀਂ ਜਾਗਦੇ ਹੁੰਦੇ ਤਾਂ ਇਕ ਫੋਟੋਗ੍ਰਾਫ਼ ਜਥੇਦਾਰ ਲਈ ਇਸ ਸਟੇਸ਼ਨ ਤੇ ਖਲੋ ਕੇ ਲੈਣਾ ਸੀ ।

ਮੇਰੇ ਬਾਰੇ ਸਤਿਗੁਰੂ ਜੀ ਨੂੰ ਪਿਤਾ ਹੈ ਕਿ ਆਮ ਕਰਕੇ ਮੈਂ ਦਿਨੇ ਕਦੇ ਸੁੱਤਾ ਨਹੀਂ । ਲੱਕ ਸਿੱਧਾ ਕਰਨ ਲਈ ਲੇਟਦਾ ਵੀ ਕਦੇ ਹੀ ਹਾਂ । ਸਤਿਗੁਰੂ ਜੀ ਨੇ ਮੈਨੂੰ

ਸੁੱਤੇ ਨੂੰ ਤਦੇ ਨਹੀਂ ਜਗਾਇਆ। ਦੂਜਿਆਂ ਪ੍ਰਤੀ ਸੁਹਿਰਦਤਾ ਅਤੇ ਧਿਆਨ ਵੀ ਤਾਂ ਇਨ੍ਹਾਂ ਸਤਿਗੁਰਾਂ ਦੀ ਵਿਸ਼ੇਸ਼ ਸਿਫ਼ਤ ਹੈ।

ਜਥੇਦਾਰ ਊਧਮ ਸਿੰਘ 80 ਦੇ ਲਾਗੇ ਦੀ ਉਮਰ ਦਾ ਹੋਵੇਗਾ। ਬਹੁਤ ਬੋਲਾ ਹੋਣ ਕਰਕੇ ਕੰਨ-ਮਸ਼ੀਨ (ਹੀਅਰਿੰਗ ਏਡਜ਼) ਦੀ ਵਰਤੋਂ ਕਰਦਾ ਹੈ। ਜਦੋਂ ਸਤਿਗੁਰੂ ਜੀ ਊਧਮ ਸਿੰਘ ਨੂੰ ਬੁਧਨੀ ਸਟੇਸ਼ਨ ਤੇ ਉਸਦੀ ਯਾਦ ਬਾਰੇ ਬਚਨ ਕਰਨਗੇ ਤਾਂ ਸਿਖ ਦੀਆਂ ਖੁਸ਼ੀਆਂ ਦਾ ਕੋਈ ਮੇਚ ਬੰਨਾ ਨਹੀਂ ਰਹੇਗਾ।

## ਭੋਪਾਲ ਵਿਚ ਸੁਆਗਤ

ਰੇਲ 12 ਵਜੇ ਆ ਭੋਪਾਲ ਸਟੇਸ਼ਨ ਤੇ ਰੁਕੀ। ਭੋਪਾਲ ਦੀ ਸੰਗਤ ਸੁਆਗਤ-ਫੁਲ-ਮਾਲਾਵਾਂ ਹਥਾਂ ਵਿਚ ਫੜੀ ਉਡੀਕ ਕਰ ਰਹੀ ਸੀ। ਜੈਕਾਰਾ ਗੂੰਜਿਆ ਅਤੇ ਸੈਲੂਨੋਂ ਉਤਰ ਆਉਣ ਤੇ ਸਤਿਗੁਰੂ ਜੀ ਦੇ ਕੰਠ ਵਿਚ ਪੁਸ਼ਪ ਮਾਲਾਵਾਂ ਪਹਿਨਾਈਆਂ ਜਾਣ ਲਗੀਆਂ।

ਸ. ਅਤਿੰਦਰਪਾਲ ਸਿੰਘ, ਬਾਬਾ ਸਰਦਾਰਾ ਸਿੰਘ, ਸ. ਬਿਕ੍ਰਮਜੀਤ ਸਿੰਘ, ਸ. ਚਾਨਣ ਸਿੰਘ, ਸ. ਤਰਨ ਸਿੰਘ ਆਦਿ ਸ੍ਰਿੰਘ ਤੇ ਸਟੇਸ਼ਨ ਤੇ ਆਈਆਂ ਬੀਬੀਆਂ ਦੇ ਸਤਿਕਾਰ ਹਾਰ ਪਰਵਾਨ ਕਰਕੇ, ਸੱਚੇ ਪਾਤਸ਼ਾਹ ਜੀ ਤੇ ਨਾਲ ਆਏ ਜਥੇ ਨੂੰ ਸਿੰਧੀ ਕਾਲੋਨੀ ਵਿਖੇ ਅਤਿੰਦਰ ਪਾਲ ਭਰਾਵਾਂ ਦੇ ਘਰ ਲੈ ਜਾਇਆ ਗਿਆ, ਜਿਥੇ ਚਾਂਦਨੀਆਂ ਕਨਾਤਾਂ ਨਾਲ ਪੰਡਾਲ ਸੁਭਾਇਮਾਨ ਸੀ।

ਬਿਕ੍ਰਮ ਜੀਤ ਸਿੰਘ ਦੇ ਮਕਾਨ ਦੀ ਪਹਿਲੀ ਬੈਠਕ ਵਿਚ ਹੀ ਇਕ ਸ਼ਾਹੀ ਦਿੱਖ ਵਾਲੀ ਸੋਫ਼ਾ ਕੁਰਸੀ ਤੇ ਸਤਿਗੁਰੂ ਜੀ ਨੂੰ ਬੈਠਾਲ ਕੇ ਸਾਰੀ ਸੰਗਤ ਨੇ ਚਰਨੀਂ ਹੱਥ ਲਾ, 10 ਮਿੰਟ ਕੋਲ ਬੈਠ, ਦਰਸ਼ਨ ਸਧਰਾਂ ਲਾਹੀਆਂ। ਅਤੇ ਫਿਰ ਸਤਿਗੁਰੂ ਜੀ ਇਸ਼ਨਾਨ ਆਦਿ ਕਰ ਪ੍ਰਸਾਦ ਪਾਣੀ ਵਲ ਹੋਏ।

## ਪਿੰਕੀ ਨਾਲ ਪ੍ਰੇਮ

15-16 ਵਰ੍ਹਿਆਂ ਦੇ ਗੁਣਵਾਨ ਬੱਚੇ ਸੁਖਵਿੰਦਰ ਸਿੰਘ ਪਿੰਕੀ ਨੇ ਦਸਿਆ ਕਿ ਕੱਲ ਦੀਨ ਦਿਆਲ ਜੀ ਨੇ, ਅਟਾਰਸੀ ਸ. ਪ੍ਰਤਾਪ ਸਿੰਘ ਦੇ ਘਰ ਬੁਲਾ ਕੇ ਬਹੁਤ ਪਿਆਰ ਕੀਤਾ। ਆਪ ਛਿਲ ਛਿਲ ਕੇ ਖਰਬੂਜੇ ਅਤੇ ਅੰਗੂਰ ਆਦਿ ਖੁਆਏ। ਪਿੰਕੀ ਇਸ ਗੱਲੋਂ ਬੜਾ ਪ੍ਰਭਾਵਤ ਸੀ। ਪਿੰਕੀ ਜ਼ਬਰਦਸਤ ਤਬਲਾ ਵਾਦਿਕ ਹੈ। ਰੱਜ ਕੇ ਚੰਚਲ ਹੈ। ਇਹਦੇ ਅੰਗ ਅੰਗ 'ਚੋਂ ਅਜਿਹੀਆਂ ਖੇਖਣਹਾਰੀਆਂ ਹਰਕਤਾਂ ਉਪਜਦੀਆਂ ਹਨ ਕਿ ਬੰਦਾ ਬੇਵਸ ਹੱਸ ਉਠੇ। ਇਸ ਵਾਰ ਸਾਡੇ ਨਾਲ ਇਹ ਵੀ ਸਫ਼ਰ ਕਰ ਰਿਹਾ ਹੈ ਸੋ ਤਕਿਆ ਹੈ ਕਿ ਉਹ ਕੰਨ ਸੱਜਾ ਖੱਬਾ, ਨਾਸਾਂ, ਅਤੇ ਨੱਕ ਦੀ ਕਰੂੰਬਲੀ ਵਖ ਵਖ ਹਿਲਾ ਸਕਦਾ ਹੈ। ਗ੍ਰਹਿਣ ਸ਼ਕਤੀ ਉਸ ਦੀ ਬਹੁਤ ਤੇਜ਼ ਹੈ। ਹਰੇਕ ਨਾਲ ਆਦਰ ਦੁਆਰਾ ਪੇਸ਼ ਆਉਂਦਾ ਹੈ। ਸਤਿਗੁਰਾਂ ਦਾ ਇਹ ਪ੍ਰੇਮ ਵੀ ਉਸਦੀ ਕਲਾ-ਕੁਦਰਤ ਦੀ ਉਪਜ ਹੈ। ਅੱਜ ਕਲ ਉਹ ਆਪਣਾ ਮੂੰਹ ਕੁਛ ਇੰਜ ਦਾ ਬਣਾਉਂਦਾ ਹੈ ਕਿ

ਮੱਛੀ ਮੁੱਖ ਦੇ ਨਾਲ ਜਾ ਮਿਲਦਾ ਹੈ। ਮੈਂ ਅਜੇਹੇ ਮੁੱਖ ਦਾ ਇਕ ਫੋਟੋਗ੍ਰਾਫ ਲੈ ਰਖਿਆ ਹੈ।

### ਮੁੜ ਸੈਲੂਨ ਵਿਚ

ਪ੍ਰਸ਼ਾਦ ਪਾਣੀ ਛਕ 1.30 ਵਜਦੇ ਨੂੰ ਸਤਿਗੁਰੂ ਜੀ ਮੁੜ ਸਟੇਸ਼ਨ ਤੇ ਖੜੇ ਸੈਲੂਨ ਵਿਚ ਆ ਗਏ। ਸੰਤ ਮਹਿੰਦਰ ਸਿੰਘ ਪੂਰਬਾ ਹਰ ਵੇਲੇ ਸੇਵਾ ਵਿਚ ਰਹਿੰਦਾ ਹੈ। ਪੂਰਬੇ ਦਾ ਕੰਮ ਘਟਾਣ ਲਈ ਬਲਦੇਵ ਸਿੰਘ ਜੋੜਕੀਆਂ ਲੰਗਰ ਕਰਦਾ ਤੇ ਛਕਾਉਂਦਾ ਹੈ। ਦੀਵਾਨ ਸਥਾਨ ਵਿਚ ਆਸਣ ਵਿਛਾਉਣਾ ਅਤੇ ਚੌਰ ਕਰਨਾ ਸੂਬਾ ਧਰਮ ਸਿੰਘ ਜੀ ਦੇ ਜ਼ਿਮੇ ਹੈ। ਸਤਿਗੁਰੂ ਜੀ ਨੂੰ ਭੇਟ ਹੋਈ ਰਕਮ ਦੀ ਸੰਭਾਲ ਅਤੇ ਖਰਚਾਂ ਦੀ ਜ਼ਿਮੇਵਾਰੀ ਪੂਰਬੇ ਦੀ ਹੀ ਹੈ।

ਬਲਦੇਵ ਸਿੰਘ ਨੇ ਆਪਣੇ ਉੱਦਮ ਅਤੇ ਸਤਿਗੁਰੂ ਜੀ ਵਲ ਹਰ ਪਰਕਾਰ ਦੇ ਧਿਆਨ ਤੇ ਸੇਵਾ ਸਦਕਾ ਹਜ਼ੂਰ ਦੇ ਦਿਲ ਵਿਚ ਬਹੁਤ ਥਾਂ ਬਣਾ ਲਈ ਹੈ ਇਕ ਦਿਨ ਸੱਚੇ ਪਾਤਸ਼ਾਹ ਜੀ ਨੇ ਮੇਰੇ ਨਾਲ ਬਚਨ ਕੀਤਾ ਸੀ ਕਿ ਬਲਦੇਵ ਬੜੀ ਚਿਤੰਨਤਾ ਨਾਲ ਡਿਊਟੀ ਦਿੰਦਾ ਹੈ। ਸੋ, 'ਸਾ ਸੇਵਾ ਕੀਤੀ ਸਫਲੁ ਹੈ ਜਿਤੁ ਸਤਿਗੁਰੁ ਕਾ ਮਨੁ ਮੰਨੇ।'

ਗਵਾਲੀਅਰ ਇਕ ਸੰਗੀਤ ਘਰਾਣੇ ਦਾ ਗੜ੍ਹ ਹੈ। ਸਤਿਗੁਰੂ ਜੀ ਗਵਾਲੀਅਰ ਘਰਾਣੇ ਨੂੰ ਭੈਣੀ ਸਾਹਿਬ ਘਰਾਣੇ ਦੀਆਂ ਬੰਦਸ਼ਾਂ ਅਤੇ ਲੈਅਕਾਰੀ ਦਾ ਪਤਾ ਦੇਣਾ ਚਾਹੁੰਦੇ ਹਨ। ਇਸ ਤਿਆਰੀ ਲਈ ਦੋਹਾਂ ਸੁਖਵਿੰਦਰਾਂ ਨੂੰ 4 ਵਜੇ ਆਪਣੇ ਕੋਲ ਬੁਲਾ ਲਿਆ ਅਤੇ ਰਿਆਜ਼ (ਅਭਿਆਸ) ਹੋਣ ਲਗਾ।

### ਸ਼ਾਮ ਦਾ ਦੀਵਾਨ

ਅਤਿੰਦਰ ਪਾਲ ਸਿੰਘ-ਬਿਕ੍ਰਮ ਜੀਤ ਸਿੰਘ ਕੇ ਘਰਾਂ ਮੂਹਰੇ ਬਣੇ ਪੰਡਾਲ ਵਿਚ ਸ਼ਾਮੀਂ 6 ਤੋਂ 7 ਤਕ ਸਮੂਹਿਕ ਨਾਮ ਸਿਮਰਨ ਹੋਇਆ। ਲਗਭਗ 12 ਸਾਲ ਦੇ ਅਰਸੇ ਪਿਛੋਂ ਭੋਪਾਲ ਦੇ ਸਿਖ ਆਪਣੇ ਸ਼ਹਿਰ ਵਿਚ ਤੇ ਆਪਣੇ ਸਤਿਗੁਰੂ ਜੀ ਦੇ ਸੋਂਹੇ ਸਿਮਰਨ ਸਮਾਧੀਆਂ ਵਿਚ ਲੀਨ ਸਨ। ਪੰਡਾਲ ਸੰਗਤ-ਭਰਪੂਰ ਸੀ।

ਫਿਰ ਸਰਬ ਸ੍ਰੀ ਹਰਭਜਨ ਸਿੰਘ, ਹਰਬੰਸ ਸਿੰਘ ਅਤੇ ਸ਼ੇਰ ਸਿੰਘ ਦੇ ਕੀਰਤਨ ਦੀ ਵਾਰੀ ਆਈ। ਸਾਂਤਿ ਪਾਈ ਗੁਰੁ ਸਤਿਗੁਰੁ ਪੂਰੇ। ਸੁਖ ਉਪਜੇ, ਬਾਜੇ ਅਨਹਦ ਤੂਰੇ। ਰਾਗ ਬਿਹਾਗ ਚਾਰ ਤਾਲ ਦਾ ਸ਼ਬਦ ਸਿਖਾਂ ਦੀ ਮਨੋ ਅਵਸਥਾ ਦਰਸਾ ਰਿਹਾ ਸੀ। ਬੜੇ ਰਉਂ ਤੇ ਬਿਹਾਗ ਰਾਗ ਵਿਚ ਹੀ 3 ਤਾਲ ਦੁਆਰਾ ਦੂਜਾ ਸ਼ਬਦ ਸੀ: 'ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ।' ਸੁਰ, ਸੁਰਤੀ ਅਤੇ ਸੰਗੀਤ ਨੂੰ ਪਿੰਕੀ ਅਤੇ ਪੱਪੂ ਦੀਆਂ ਤਬਲਾ ਵਾਰੀਆਂ ਨੇ ਦਿਲਚਸਪੀਆਂ ਦੇ ਖੇਤਰ ਵਿਚ ਲੈ ਆਂਦਾ। ਬਨਾਰਸ ਦੇ ਪੰ: ਕਿਸ਼ਨ ਮਹਾਰਾਜ ਦਾ ਰੰਗ ਢੰਗ ਉਹਦੇ ਸ਼ਾਗਿਰਦ ਦੁਆਰਾ ਗੁਰੂ ਕੇ ਹਜ਼ੂਰ ਸੀ। ਅਜ ਪ੍ਰਮਾਣਕਾਰੀ ਦਾ ਵੀ ਰੀਕਾਰਡ ਸੀ।

## ਮਹੱਤਵਪੂਰਣ ਫੋਨ

ਏਸੇ ਦੌਰਾਨ ਘਰ ਅੰਦਰਲਾ ਫੋਨ ਖੜਕ ਪਿਆ। ਸੰਤ ਤਰਸੇਮ ਸਿੰਘ ਨੇ ਜਾ ਕੇ ਪਤਾ ਕੀਤਾ, ਫੋਨ ਲੁਧਿਆਣੇ ਤੋਂ ਸੀ ਅਤੇ ਸੁਰਿੰਦਰ ਸਿੰਘ ਲਾਇਲ ਦਾ ਸੀ। ਸਕੱਤਰ ਦੇ ਅਰਜ਼ ਕਰਨ ਤੇ ਸਤਿਗੁਰੂ ਜੀ ਸੁਣਨ ਵਾਸਤੇ ਗਏ।

ਫੋਨ ਤੇ ਸਤਿਗੁਰਾਂ ਨੇ ਭੈਣੀ ਸਾਹਿਬ ਵਿਚ ਕੁਦਰਤੀ ਇਲਾਜ ਦੇ ਮਰੀਜ਼ਾਂ ਦੀ ਸੁਖ ਸਾਂਦ ਪੁਛੀ। ਇਹ ਪੁਛਿਆ ਕਿ ਆਪ ਜੀ ਦੇ ਘਰੋਂ (ਸਾਡੇ ਮਾਤਾ ਜੀ) ਅਤੇ ਹੋਰ ਸਿਖ ਸਾਧ ਮੰਡੀ (ਹਿਮਾਚਲ) ਗਏ ਹਨ ਕਿ ਨਹੀਂ। ਇਹ ਵੀ ਪਤਾ ਕੀਤਾ ਕਿ ਦੋਵੇਂ ਠਾਕੁਰ (ਦਲੀਪ ਸਿੰਘ ਅਤੇ ਉਦੈ ਸਿੰਘ) ਕਿਥੇ ਹਨ ਤੇ ਸਿਹਤ ਵਲੋਂ ਕਿਵੇਂ ਹਨ ਅਤੇ ਫੇਰ ਸਮੁਚੇ ਤੌਰ ਤੇ ਭੈਣੀ ਸਾਹਿਬ ਦਾ ਹਾਲ ਜਾਣਿਆ।

ਸਤਿਗੁਰੂ ਜੀ ਜਿਥੇ ਵੀ ਹੋਣ, ਲੁਧਿਆਣਾ ਨਾਲ ਸੰਪਰਕ ਕਰ ਸੁਰਿੰਦਰ ਸਿੰਘ ਲਾਇਲ ਪਾਸੋਂ ਭੈਣੀ ਸਾਹਿਬ ਤੇ ਘਰ ਪਰਵਾਰ ਦੀ ਜਾਣਕਾਰੀ ਲੈਂਦੇ ਰਹਿੰਦੇ ਹਨ ਅਤੇ ਸੁਰਿੰਦਰ ਸਿੰਘ ਵੀ ਹਰ ਪਰਕਾਰ ਦੀ ਖ਼ਬਰ ਪਤਾ ਕਰਦਾ ਰਹਿੰਦਾ ਅਤੇ ਸਤਿਗੁਰਾਂ ਨੂੰ ਤੁਰਤ ਪਹੁੰਚਾਂਦਾ ਹੈ।

## ਅਵਤਾਰ ਸਿੰਘ ਜੰਮੂ

ਅਵਤਾਰ ਸਿੰਘ ਨਾਮ ਦਾ ਇਕ ਨੌਜੁਆਨ ਜੰਮੂ ਤੋਂ ਏਥੇ ਇੰਟਰ ਦਾ ਇਮਤਹਾਨ ਦੇਣ ਆਇਆ ਸੀ। 12 ਮਈ ਨੂੰ ਉਹਦੇ ਪਰਚੇ ਖ਼ਤਮ ਸਨ। ਸਤਿਗੁਰੂ ਜੀ ਭੁਪਾਲ ਆ ਰਹੇ ਸਨ, ਸਿਖ ਜਾਵੇ ਕਿਵੇਂ। ਉਡੀਕਣ ਲਗਾ। ਅੱਜ ਦੀਵਾਨ ਵਿਚ ਉਸਨੂੰ ਕੋਲ ਬੁਲਾ ਕੇ ਦੀਨ ਦਿਆਲ ਜੀ ਨੇ ਪੁਛਿਆ: ਉਹ ਵਾਇਲਨ ਵਜਾਇਆ ਕਰਦਾ ਸੀ, ਹੁਣ ਵੀ ਵਜਦੀ ਹੈ? ਉਸਨੇ ਦੱਸਿਆ ਕਿ ਕੇਵਲ ਚਾਰ ਰਾਗ ਉਸਨੇ ਵਾਇਲਨ ਤੇ ਸਿਖੇ ਸਨ, ਹੁਣ ਜਾ ਕੇ ਹੋਰ ਅਭਿਆਸ ਕਰੇਗਾ। ਸਤਿਗੁਰਾਂ ਨੇ ਸੇਵਕ ਅਵਤਾਰ ਨੂੰ ਇਸ ਕਲਾ ਨੂੰ ਹੋਰ ਚਮਕਾਣ ਲਈ ਪਰੇਰਿਆ ਅਤੇ ਨਾਲ ਹੀ ਉਸਦੀ ਲੰਬੂਤਰੀ (ਤੰਦੂਰ ਨੁਮਾ) ਦਸਤਾਰ ਨੂੰ ਠੀਕ ਤਰ੍ਹਾਂ ਸਜਾਣ ਲਈ ਮੈਨੂੰ ਆਦੇਸ਼ ਮਿਲਿਆ।

ਲੜਕੇ ਨੇ ਮੇਰੇ ਸਿਖਾਣ ਮੁਤਾਬਕ ਅੱਜ ਹੀ ਅਨੇਕਾਂ ਵਾਰ ਦਸਤਾਰ ਖੋਲ੍ਹੀ ਤੇ ਬੰਨ੍ਹੀ। ਇਹ ਸਤਿਗੁਰੂ ਜੀ ਦੇ ਧਿਆਨ ਅਤੇ ਸਨੇਹ ਦੀ ਕਰਾਮਾਤ ਸੀ।

## ਮੇਰੀ ਸਲਾਹ ਵੀ ਨੇਕ

ਆਪਣੇ ਮਿੱਤਰ ਸ੍ਰੀ ਹਰਭਜਨ ਸਿੰਘ ਸਿਤਾਰ ਨੂੰ ਮੈਂ ਅੱਜ ਇਕ ਸਲਾਹ ਦਿਤੀ ਕਿ ਘੱਟੋ ਘੱਟ 100 ਵਖ ਵਖ ਰਾਗਾਂ ਦੇ ਅਤੇ ਤਾਲਾਂ ਦੇ ਸ਼ਬਦ ਉਹ ਤਿਆਰ ਕਰੇ ਜੇਕਰ ਕਦੇ ਮਹੀਨਾ ਭਰ ਵੀ ਸਤਿਗੁਰੂ ਜੀ ਨਾਲ ਰਹਿਣ ਦਾ ਇਤਫਾਕ ਮਿਲੇ ਤਾਂ ਦੀਵਾਨ ਵਿਚ ਹਰ ਰੋਜ਼ ਨਵੇਂ ਤੋਂ ਨਵੇਂ ਸ਼ਬਦ ਗਾਂਦੇ ਜਾਇਆ ਕਰਨ। ਹਰਭਜਨ ਸਿੰਘ ਨੇ ਇਸ ਸਲਾਹ ਨੂੰ 'ਨੇਕ' ਕਹਿ ਕੇ ਪਰਵਾਨ ਕੀਤਾ।

**ਹੱਲੇ ਦਾ ਦੀਵਾਨ**

ਸਤਿਗੁਰੂ ਜੀ ਤਾਂ ਭੋਪਾਲ ਵਿਚ ਅੱਜ ਦੀ ਗਰਮੀ ਤੋਂ ਬਚਾਉ ਲਈ, ਦੀਵਾਨ ਉਪ੍ਰੰਤ ਜਲਪਾਨ ਕਰ ਸੈਲੂਨ ਵਿਚ ਜਾ ਬਿਰਾਜਣ ਲਈ ਸਟੇਸ਼ਨ ਤੇ ਚਲੇ ਗਏ। ਸਾਡੇ ਲਈ 10-15 ਮੰਜੀਆਂ, ਤੀਜੀ ਛੱਤ ਤੇ, ਖੁਲ੍ਹੇ ਅਸਮਾਨ ਹੇਠ ਵਿਛ ਗਈਆਂ। ਹੇਠਾਂ ਪੰਡਾਲ ਵਿਚ ਪੰ: ਗੋਪਾਲ ਸਿੰਘ ਜੀ ਦਾ ਹੱਲੇ ਦਾ ਦੀਵਾਨ ਸਜ ਗਿਆ। ਮਨੋਹਰ ਵਿਖਿਆਨ ਦਾ ਵਿਸ਼ਾ ਸੀ :

ਮਾਇਆ ਚਿੱਤਰ, ਬਚਿੱਤਰ, ਬਿਮੋਹਤ....

ਇਸ ਅੰਮ੍ਰਿਤ ਭਾਸ਼ਣ ਦਾ ਲਾਭ ਕੇਵਲ ਨਾਮਧਾਰੀਆਂ ਹੀ ਨਹੀਂ, ਹੋਰ ਸਿੱਖਾਂ ਤੋਂ ਇਲਾਵਾ ਸਿੰਧੀ ਪਰਵਾਰਾਂ ਵੀ ਲੁੱਟਿਆ।

**16 ਮਈ 1980, ਸ਼ੁਕਰਵਾਰ**
**ਭੋਪਾਲ (ਮਧ ਪ੍ਰਦੇਸ਼)**

ਨਿਤ ਵਾਂਗ ਰਾਗੀਆਂ ਵਲੋਂ ਗੁਰੂ ਕੀ ਹਜ਼ੂਰੀ ਵਿਚ ਸਾਧ ਸੰਗਤ ਦੇ ਸਨਮੁਖ 3.30 ਤੋਂ 5.40 ਤਕ ਆਸਾ ਦੀ ਵਾਰ ਦਾ ਰਸ ਭਿੰਨਾ ਕੀਰਤਨ ਹੋਇਆ। ਅਰਦਾਸ ਤੋਂ ਪਿਛੋਂ ਪਿੰਕੀ ਅਤੇ ਪੱਪੂ ਤੋਂ 20-20 ਮਿੰਟ ਸਤਿਗੁਰਾਂ ਸੋਲੋ ਤਬਲਾ ਵਾਦਨ ਸੁਣਿਆ।

**ਹੈਲੋ! ਹੈਲੋ!!**

ਸੱਚੇ ਪਾਤਸ਼ਾਹ ਜੀ ਨੂੰ ਉਨ੍ਹਾਂ ਦੇ ਸਕੱਤਰ ਨੇ ਦੱਸਿਆ ਕਿ ਦਿੱਲੀ ਤੋਂ ਸੁਰਿੰਦਰ ਸਿੰਘ ਮਾਟਾਡੋਰ ਦਾ ਫੋਨ ਹੈ। ਅਜੇ ਸਵੇਰ ਦੇ 6.20 ਹੀ ਹੋਏ ਸਨ ਕਿ ਸਤਿਗੁਰੂ ਜੀ ਬਿਕ੍ਰਮਜੀਤ ਸਿੰਘ ਵਾਲੇ ਮਕਾਨ 'ਚੋਂ ਨਿਕਲ ਅਤਿੰਦਰ ਪਾਲ ਸਿੰਘ ਦੇ ਵਰਾਂਡੇ ਵਿਚ ਪਹੁੰਚ ਗਏ। ਟੈਲੀਫੋਨ ਵਰਾਂਡੇ ਵਿਚ ਹੀ ਸੀ। ਕੁਰਸੀ ਤੇ ਬੈਠ ਸਤਿਗੁਰਾਂ ਚੋਂਗਾ ਚੁਕਿਆ।

ਹੈਲੋ!...
ਅੱਛਾ!...
ਠੀਕ ਨੇ?...
ਅੱਜ ਆ ਰਹੇ ਨੇ?...
ਹੈਂ? ਹਾਂ, ਅੱਛਾ! ਹਰਵਿੰਦਰ ਸਿੰਘ ਮੈਨੂੰ ਸਵੇਰੇ ਟੈਲੀਫੋਨ ਤੇ ਮਿਲ ਗਿਆ ਹੈ।...
ਦਲੀਪ ਸਿੰਘ?...ਉਹ ਆਇਆ ਸੀ?...
ਅੱਛਾ, ਅੱਛਾ!...
ਤੂੰ ਜਸਵੰਤ (ਸਿੰਘ, ਬੈਂਗਲੋਰ) ਨੂੰ ਫੋਨ ਕਰ ਮਹਾਰਾਜ ਜੀ ਨੂੰ (ਫਾਰਮ ਤੇ) ਉਹ ਕਰੇ, ਅਤੇ ਉਹ ਤੈਨੂੰ ਕਰਨ।...

ਪੁੱਛ, ਜੇ ਹੈਦਰਾਬਾਦ ਵਾਲੇ 20 ਤਾਰੀਖ ਨੂੰ (ਦਿੱਲੀ) ਆਉਣ...ਉਹ ਪੰਜਵਾਂ ਹਿੱਸਾ ਲੈ ਲੈਣ...

ਮੈਂ 20 ਤਾਰੀਖ਼ ਨੂੰ 5 ਵਜੇ (ਦਿੱਲੀ) ਆਉਣਾ ਹੈ ਤਾਕਿ ਗੱਲਬਾਤ ਕਰਕੇ ਵਿਹਲੇ ਹੋ ਸਕੀਏ।...

ਦੌਰਾ ਠੀਕ ਚੱਲ ਰਿਹਾ ਹੈ।...

ਅੱਜ ਏਅਰ ਕੰਡੀਸ਼ਨ ਠੀਕ ਨਹੀਂ।...

ਸ਼ੇਰ ਜੋੜੀ ਤੇ ਪੰਜੇ (ਵਿਅੰਗ, ਸ਼ੇਰ ਹੈ ਨ,) ਮਾਰ ਰਿਹਾ ਹੈ।...

ਧਰਮ ਪਾਲ ਆ ਗਿਐ ਤੇਰੇ ਕੋਲ ?...ਗੱਲ ਹੋਈ ??...

ਮਨਜੀਤ ਕਿਥੇ ਜਾ ਰਿਹੈ ?...ਟੁੱਕ ਬਣਾ ਰਿਹਾ ਹੈ ??...

ਨੌਕਰੀ ਕਰ ਰਿਹੈ !...ਹੱਦ ਹੋ ਗਈ !!...

ਸੇਵਾ ਸਿੰਘ (ਨਾਮਧਾਰੀ ਏਜੰਸੀਜ਼) ਹੁਰਾਂ ਨੂੰ ਸਤਿ ਸ੍ਰੀ ਅਕਾਲ ਕਹਿ ਦੇਣੀ। ਉਹ ਤਾਂ ਨਹੀਂ ਪੁੱਜੇ (ਭੋਪਾਲ), ਸਾਡੀ ਸਤਿ ਸ੍ਰੀ ਅਕਾਲ ਪੁੱਜ ਜਾਵੇਗੀ।...

ਐਸ. ਟੀ. ਡੀ. ਲਿਆ ਹੈ ? ਫੇਰ ਤਾਂ ਲਾਵੇਂਗਾ ਹੀ ਏਥੇ ਦੋ ਘੰਟੇ।...

ਜਗਤਾਰ ਸਿੰਘ (ਸਤਿਗੁਰੂ ਜੀ ਦਾ ਦਾਮਾਦ) ਕਿਥੇ ਹੈ ?...

ਕਾਕਾ ਛੋਟਾ ਯੂ. ਪੀ. ਗਿਐ ?...

ਕਿਥੋਂ ਪਤਾ ਲਗੇ ਗਾ !...

ਪੁੱਛ ਕੇ ਮੈਨੂੰ ਦੱਸ ਦੇਈਂ !...

ਅੱਜ ਸ਼ਾਮ ਨੂੰ ਜਾਣਾ ਹੈ ਝਾਂਸੀ...

ਭੋਪਾਲ ਤੋਂ ਕੱਲ ਗੱਲ ਹੋਈ ਸੀ ਲੁਧਿਆਣੇ, ਸੁਰਿੰਦਰ ਨਾਲ...

ਮੈਂ ਤਾਂ ਆਸਾ ਦੀ ਵਾਰ ਛੱਡ ਦਿਤੀ ਹੈ (ਵਿਅੰਗ)।...

ਜਿਸ ਤਰ੍ਹਾਂ ਸੁਰਿੰਦਰ (ਲੁਧਿਆਣਾਂ) ਨੇ ਅੱਗੇ ਹਰੀਜਨਾਂ ਨੂੰ ਫਲ ਲਿਜਾ ਕੇ ਦਿਤੇ ਸਨ, ਹੁਣ ਵੀ ਜਾ ਕੇ ਦੇਵੇ।...

ਤੈਨੂੰ ਅੱਧ ਵਿਚ ਰਲਾਣ ਦਾ, ਉਹਨਾਂ ਦਾ ਮਤਲਬ ਹੋਵੇਗਾ...

ਤੂੰ ਕਿਸ ਤਰ੍ਹਾਂ ਕਰ ਸਕੇਂਗਾ ?...

ਏਰੀਆ ਕਿੰਨਾ ਹੈ ?...

ਪੰਜ ਸੌ ਗਜ਼ ?...

ਲੋਹੜਾ ਹੈ, ਏਨੀ ਕੀਮਤ ?...

ਕਿੰਨੀਆਂ ਮਨਜ਼ਲਾਂ ?...

ਅੱਛਾ...ਹਾਂ—ਹੈਂ ?...ਅੱਛਾ, ਅੱਛਾ !...

ਚਲੋ ਚਲੋ...ਹੋਰ...?

ਅੱਛਾ ?....ਹੈਂ ?...ਤਾਂ...ਜਾਂ...

ਗੁਲਜ਼ਾਰ ਸਿੰਘ ਨੂੰ ਬੁਲਾ ਲਓ ਜਲਦੀ।...

ਉਹਨੂੰ ਕਹਿ ਦੇਈਂ...ਏਥੇ 20 ਨੂੰ ਆ ਜਾਵੇ !...

ਰਜਿਸਟਰੀ ਕਿੱਦਣ ਹੋਣੀ ਐ ?...ਚੰਗਾ, ਗੁਲਜ਼ਾਰ ਨੂੰ ਬੁਲਾ ਲੈ...

ਹੈਂ ?...ਮੈਂ ?...ਮੈਂ ਟੈਲੀਫੋਨ 'ਛਡਿਆ' ਹੋਇਐ ! (ਵਿਅੰਗ)...
ਪ੍ਰਸ਼ਾਦਾ ਏਥੇ ਵੀ ਤਿਆਰ ਹੋ ਰਿਹੈ। ਅੰਗੀਠੀਆਂ ਭਖਣ ਡਹੀਆਂ ਹੋਈਆਂ ਨੇ।...
ਮੈਂ ਸਿੰਘਾਂ ਦੇ ਘਰੀਂ ਜਾਣਾ ਹੈ।...
ਹੈਂ ? 6 ਜੂਨ ?? ਫੇਰ ਤਾਂ ਤੂੰ ਕਰੇਂਗਾ ਹੀ।...
ਚੰਗਾ ਬੱਸ, ਟੈਂਪੂ, ਕਾਰ, ਮਾਟਾਡੋਰ...(ਵਿਅੰਗ)

ਸੁਰਿੰਦਰ ਸਿੰਘ ਮਾਟਾਡੋਰ (ਮਨਚੰਦਾ) ਤੋਂ ਛੁਟਕਾਰਾ ਪਾ ਸਤਿਗੁਰੂ ਜੀ ਆਪਣੇ ਆਰਾਮ ਕਮਰੇ ਵਲ ਗਏ ਅਤੇ ਏਥੇ ਸੰਗੀਤਕਾਰਾਂ ਨੂੰ ਬੁਲਾ 8 ਵਜੇ ਤਕ ਅਭਿਆਸ ਕਰਵਾਇਆ।

## ਅਤਿੰਦਰ ਪਾਲ-ਬਿਕ੍ਰਮ ਜੀਤ

ਸ. ਮੁਕੰਦ ਸਿੰਘ-ਬੀਬੀ ਸੁਰਿੰਦਰ ਕੌਰ ਪਿੰਡ ਕੋਟਲੀ ਅਰੂੜਾ ਜ਼ਿਲਾ ਗੁਜਰਾਂ ਵਾਲੋ ਦੇ ਇਹ ਦੋਵੇਂ ਜਵਾਨ ਲੜਕੇ ਭੋਪਾਲ ਵਿਚ ਨਾਮਧਾਰੀਆਂ ਦੇ ਥੰਮ ਹਨ। ਸਤਿਗੁਰੂ ਜੀ ਨਾਲ ਦੋਵੇਂ ਹੀ ਆਪਣੇ ਆਪ ਨੂੰ ਜੋੜ ਕੇ ਰਖਦੇ ਹਨ। ਵੱਡਾ ਅਤਿੰਦਰ ਪਾਲ ਸਿੰਘ ਏਥੇ "ਨਾਮਧਾਰੀ ਟੈਂਟ ਹਾਊਸ" ਚਲਾ ਰਿਹਾ ਹੈ; ਛੋਟਾ ਬਿਕ੍ਰਮ ਜੀਤ ਸਿੰਘ ਬੰਬਈ ਵਿਚ ਕੋਈ ਮੈਡੀਸੀਨ ਫੈਕਟਰੀ ਚਲਾਣ ਗਿਆ ਸੀ ਪਰ ਸਫਲ ਨਹੀਂ ਹੋ ਸਕਿਆ। ਦੋਹਾਂ ਨੇ ਨਾਲ ਲਗਦੇ ਮਕਾਨ ਕਰਾਏ ਤੇ ਲਏ ਹੋਏ ਹਨ। ਖਰੀਦੇ ਹੋਏ ਪਲਾਟ ਕਿਤੇ ਦੂਰ ਹਨ। ਸ਼ਾਇਦ ਉਸਾਰੀ ਅਧੀਨ ਵੀ ਹਨ। ਦੁਹਾਂ ਭਰਾਵਾਂ ਨੇ ਨਾਮਧਾਰੀ ਵਿਦਿਅਕ ਜਥਿਆਂ ਦੇ ਸਾਲਾਨਾ ਸਮਾਗਮਾਂ ਵਿਚ ਕਈ ਵਾਰ ਹਾਜ਼ਰੀ ਭਰੀ ਹੈ। ਇਸ ਦੌਰੇ ਦੀ ਭੱਜ-ਨੱਠ ਤੇ ਖਰਚ-ਖਰਚਾ ਵੀ ਮੁਖ ਤੌਰ ਤੇ ਇਨ੍ਹਾਂ ਭਰਾਵਾਂ ਜ਼ਿਮੇ ਹੀ ਹੈ। ਇਹਨਾਂ ਦੇ ਪਰਵਾਰ ਵੀ ਸਾਧ ਸੰਗਤ ਦੇ ਬਰਤਨ ਮਾਂਜਣ, ਬਸਤਰ ਧੋਣ ਵਿਚ ਜੁਟੇ ਹੋਏ ਹਨ।...

ਅਤਿੰਦਰ ਪਾਲ ਕਾਫ਼ੀ ਸੁਹਿਰਦ ਹੈ। ਸਤਿਗੁਰੂ ਜੀ ਦੇ ਆਰਾਮ ਕਰਨ ਸਮੇਂ ਇਹ ਸਾਨੂੰ ਭੋਪਾਲ ਦੇ ਸਕੱਤਰੇਤ, ਬਿੜਲਾ ਮੰਦਰ, ਮਿਊਜ਼ੀਅਮ, ਵਡੇ ਛੋਟੇ ਸਰੋਵਰਾਂ ਤੇ ਚੱਕਰ ਲੁਆ ਲਿਆਇਆ ਹੈ। ਇਸਨੇ ਦੱਸਿਆ ਕਿ ਸਤਿਗੁਰੂ ਜੀ ਦੋ ਸਾਲ ਪਹਿਲਾਂ, ਇਹਨਾਂ ਦੇ ਪਿਤਾ ਨਮਿਤ (18 ਮਈ 1978 ਮਿਰਤੂ, ਉਪਰੰਤ 25 ਮਈ) ਭੋਗ ਸਮੇਂ ਭੋਪਾਲ ਪਧਾਰੇ ਸਨ। ਉਂਜ ਕਦੇ ਕੋਈ ਵਿਅਕਤੀ ਜਾਂ ਜੱਥਾ ਬੈਂਗਲੋਰ ਜਾਣਾ ਹੋਵੇ, ਪਤਾ ਲਗਣ ਤੇ, ਇਹ ਸੇਵਾ ਦਾ ਅਵਸਰ ਹੱਥੋਂ ਨਹੀਂ ਜਾਣ ਦਿੰਦੇ।

ਬਿਕ੍ਰਮਜੀਤ ਸਿੰਘ ਸੰਤ ਮੰਗਲ ਸਿੰਘ ਚੰਡੀਗੜ੍ਹ ਦਾ ਜੁਆਤਰਾ ਹੈ। ਸੇਵਾ, ਸਿਦਕ, ਸਨੇਹ ਭਾਵਨਾ ਵਲੋਂ ਇਸ ਵਿਚ ਵੀ ਕੋਈ ਕਸਰ ਨਹੀਂ। ਭਰਾਵਾਂ ਦੀ ਜੋੜੀ ਬਹੁਤ ਵਧੀਆ ਹੈ। ਤੀਜੇ ਤੇ ਛੋਟੇ ਭਰਾ ਦਾ ਨਾਂ ਇੰਦਰਜੀਤ ਸਿੰਘ ਹੈ।

## ਭੋਪਾਲ ਦੇ ਪਰਵਾਰ

1. ਸ. ਅਤਿੰਦਰ ਪਾਲ ਸਿੰਘ (39)-ਬੀਬੀ ਸਤਪਾਲ ਕੌਰ ਡਾਲਟਨ ਗੰਜ
   **ਲੜਕੇ :** ਹਰਵਿੰਦਰ ਸਿੰਘ (11)-ਗੁਰਮੁਖ ਸਿੰਘ (7)
   **ਲੜਕੀ :** ਹਰਿ ਪ੍ਰੀਤ ਕੌਰ (9)

2. ਸ. ਬਿਕ੍ਰਮਜੀਤ ਸਿੰਘ-ਬੀਬੀ ਨਿਰਮਲ ਕੌਰ ਚੰਡੀਗੜ੍ਹ
ਲੜਕਾ : ਵਿੱਕੀ (3½)
3. ਸ. ਇੰਦਰਜੀਤ ਸਿੰਘ (25)-ਬੀਬੀ ਪਰਮਜੀਤ ਗਾਜ਼ੀਆਬਾਦ
4. ਸੰਤ ਸਰਦਾਰਾ ਸਿੰਘ (65) ਬੀਬੀ ਮਹਿੰਦਰ ਕੌਰ ਸਪੁਤਰੀ
ਸੰਤ ਧਿਆਨ ਸਿੰਘ ਕਾਦਰਾਬਾਦੀ

ਲੜਕੇ : ਨਿਰੰਜਨ ਸਿੰਘ-
ਤਰਨ ਸਿੰਘ-ਕੁਲਵੰਤ ਕੌਰ ਮੰਡੀ
ਮੋਹਣ ਸਿੰਘ

5. ਸ. ਚਾਨਣ ਸਿੰਘ-ਬੀਬੀ ਹਰਭਜਨ ਕੌਰ ਜਲੰਧਰ
ਇਕ ਲੜਕਾ, ਚਾਰ ਲੜਕੀਆਂ

## ਚੰਦੂਹਾਂਸ ਦੇ ਬੂਟਾ ਸਿੰਘ ਦਾ ਵਿਆਹ

ਅਤਿੰਦਰ ਪਾਲ ਸਿੰਘ ਨੇ ਦਸਿਆ, ਕਿ (ਸਤਿਗੁਰੂ ਜੀ ਅਤੇ ਮੇਰੇ ਸਹਿਪਾਠੀ-ਲੇਖਕ) ਸੰਤ ਹਜ਼ੂਰ ਸਿੰਘ ਚੰਦਰਹਾਂਸ ਸਪੁਤਰ ਸੰਤ ਭਗਤ ਸਿੰਘ ਕੋਟਲੀ ਅਰੂੜਾ ਜੁ ਅਜ ਕਲ ਸਰਸਾ ਨਿਵਾਸੀ ਹੈ, ਦੇ ਲੜਕੇ ਸ੍ਰੀ ਬੂਟਾ ਸਿੰਘ ਦਾ ਅਨੰਦ ਕਾਰਜ ਭੈਣੀ ਸਾਹਿਬ ਵਿਖੇ ਅੱਜ ਹੋ ਗਿਆ ਹੈ।

## ਚਰਨ ਪਾਉਣੇ

ਸ. ਅਤਿੰਦਰ ਪਾਲ ਸਿੰਘ ਕਾਰ ਸਟਾਰਟ ਕੀਤੀ, ਸਤਿਗੁਰੂ ਜੀ ਨੇ ਪੂਰਬੇ ਨਾਲ ਕਾਰ ਅੰਦਰ ਬੈਠ ਮੈਨੂੰ ਵੀ ਨਾਲ ਲੈ ਲਿਆ, ਸਿੰਘਾਂ ਦੀ ਬੇਨਤੀ ਨੂੰ ਮੁਖ ਰਖ 7 ਤੋਂ 8 ਵਜੇ ਸਵੇਰ ਤਕ ਹੇਠ ਲਿਖੇ ਘਰੀਂ ਚਰਨ ਪਾਏ :

1. ਸ. ਚਾਨਣ ਸਿੰਘ-ਹਰਭਜਨ ਕੌਰ
ਇਸ ਸੱਜਣ ਨੇ ਬੇਨਤੀ ਕੀਤੀ ਕਿ ਉਹ ਅੱਜ ਕੱਲ ਬੇਕਾਰ ਹੈ ਕਿਰਪਾ ਹੋਵੇ ਕੋਈ ਕੰਮ ਕਾਰ ਮਿਲੇ। ਭਜਨ ਭਗਉਤੀਆਂ ਦੀ ਮਾਲਾ ਫੇਰ ਕੇ ਅਰਦਾਸ ਕਰਨ ਦਾ ਆਦੇਸ਼ ਕੀਤਾ।
2. ਸੰਤ ਸਰਦਾਰਾ ਸਿੰਘ-ਬੀਬੀ ਮਹਿੰਦਰ ਕੌਰ
—ਤਰਨ ਸਿੰਘ ਪਰਵਾਰ ਨੇ ਵੀ ਪਿਤਾ ਦੇ ਘਰ ਹੀ ਹਾਜ਼ਰੀ ਲੁਆ ਲਈ।
3. ਬੀਬੀ ਕਰਤਾਰ ਕੌਰ-ਸ. ਅਰਜਨ ਸਿੰਘ
ਇਹ ਬੀਬੀ ਮਾਨਾ ਵਾਲੇ ਤੋਂ ਹੈ ਜਿਥੋਂ ਇਸ ਨੂੰ ਸੇਵਾ ਟਹਿਲ ਦੀ ਲਗਨ ਲਗੀ। ਦੂਰ, ਡੇਰਾ ਕਾਲੋਨੀ ਵਿਖੇ ਇਹਨਾਂ ਦੀ ਕਰਾਏ ਦੀ ਕੋਠੀ ਵਿਚ ਚਰਨ ਪਾਏ। ਪਰਵਾਰ ਗ਼ੈਰ ਨਾਮਧਾਰੀ ਸੀ, ਉਹ ਉਠ ਕੇ ਚਰਨੀਂ ਲਗਾ, ਅਰਜਨ ਸਿੰਘ ਹੁਰਾਂ ਵੀ ਆਣ ਦਰਸ਼ਨ ਕੀਤੇ। ਸਤਿਗੁਰਾਂ ਹੱਸ ਕੇ ਬਚਨ ਕੀਤਾ : ਜਾਪਦਾ ਹੈ ਏਸ ਘਰੋਂ ਮਾਈ ਹੀ ਸਾਡੇ ਹਿੱਸੇ ਆਈ ਹੈ।

ਇਸ 'ਮਾਈ' ਨੇ ਦੋ ਦਿਨ ਸਾਧ ਸੰਗਤ ਦੇ ਬਰਤਣ ਮਾਂਜਣ ਦੀ ਸੇਵਾ ਮੇਲੇ ਵਾਲੇ ਘਰ ਕੀਤੀ ।

## ਦੋ ਬਚਨ

ਬਚਨ ਤਾਂ ਸਤਿਗੁਰੂ ਜੀ ਸੰਗਤ ਅਤੇ ਵਿਅਕਤੀਆਂ ਨਾਲ ਕਰਦੇ ਹੀ ਰਹਿੰਦੇ ਹਨ, ਪਰ ਮੇਰੀ ਸੰਭਾਲ ਵਿਚ ਉਹੋ ਆਉਂਦੇ ਹਨ ਜਿਨ੍ਹਾਂ ਵਿਚ ਕੁਛ ਮੇਰੀ ਰੁਚੀ ਵੀ ਹੋਵੇ ਤੇ ਹੋਣ ਵੀ ਮੇਰੇ ਕੋਲ । ਦੋ ਬਚਨ ਨੋਟ ਕਰਨੇ :

1. ਸਤਿਗੁਰੂ ਜੀ ਨੇ ਮੇਰੇ ਨਾਲ ਬਚਨ ਕੀਤਾ : ਪੱਪੂ ਤੇ ਪਿੰਕੀ (ਦੋਵੇਂ ਸੁਖਵਿੰਦਰ ਸਿੰਘ) ਤਾਂ ਪਹਿਲੀ ਗੱਡੀ ਤੇ ਚੜ੍ਹ ਜਾਣਗੇ, ਤਾਕਿ ਗਵਾਲੀਅਰ ਵਿਖੇ ਜਾ ਕੇ ਦਿੱਲੀਓਂ ਆਉਣ ਵਾਲੇ ਬੱਚਿਆਂ ਨਾਲ ਮਿਲਕੇ 'ਰਿਆਜ਼' ਕਰ ਸਕਣ । ਇਸਦੇ ਨਾਲ ਹੀ ਇਹ ਵੀ ਫ਼ਰਮਾਇਆ : ਤਰਸੇਮ ਸਿੰਘ (ਨਿਜੀ ਸਕੱਤਰ) ਨੂੰ ਰਾਗ ਸਿਖਾਉਣਾ ਹੀ ਪੈਣਾ ਹੈ, ਤਾਂ ਹੀ ਠੀਕ ਰਹੇਗਾ (ਨਹੀਂ ਤਾਂ ਸੰਗੀਤ ਦੇ ਪ੍ਰੋਗਰਾਮਾਂ ਵਿਚ ਉਹ ਕੁਝ ਨ ਕੁਝ ਪਾਂਦਾ ਹੀ ਰਹੇਗਾ, ਭਾਵੇਂ ਅੜਿਕੇ ਹੀ ਹੋਣ—ਲੇਖਕ) । ਸਤਿਗੁਰੂ ਜੀ ਅਨੇਕਾਂ ਵਾਰ ਆਪਣੇ ਵਲੋਂ ਕੁਝ ਨਿਰਨਾ ਦੇਣ ਦੀ ਥਾਂ, ਐਸੀ ਥਾਂ ਲਿਆ ਖਲ੍ਹਾਰਦੇ ਹਨ ਕਿ ਤੁਹਾਨੂੰ ਆਪ ਤੋਂ ਆਪ ਕੁਝ ਆਖਣਾ ਪੈ ਜਾਵੇ ।

2. ਦੂਸਰਾ ਬਚਨ ਮੇਰੀ ਦਿਲਚਸਪੀ ਅਤੇ ਉਸੇ ਰਾਇ ਦਾ ਹੈ ਜੁ ਸਤਿਗੁਰਾਂ ਫ਼ਰਮਾਈ । ਆਪ ਜੀ ਨੇ ਕਿਹਾ, ਸਾਡੇ ਇਸ ਦੌਰੇ ਵਿਚ ਦੋ ਸ਼ਹਿਰ ਬੜੇ ਉਦਾਸ ਉਦਾਸ ਲਗੇ ਹਨ, ਪਹਿਲਾ ਜੱਬਲਪੁਰ ਦੂਜਾ ਨਾਗਪੁਰ । ਇਹਨਾਂ ਦੀ ਚੜ੍ਹਤ ਜਾਂ ਕੋਈ ਵਧੀਆ ਪ੍ਰਭਾਵ ਨਹੀਂ ।

## ਛੂਟਿਬੋ ਕਵਨ ਗੁਨ ?

ਚਰਨ ਪਾਉਣ ਤੋਂ ਵਿਹਲੇ ਹੋ ਜਿਉਂ ਹੀ ਸਤਿਗੁਰੂ ਜੀ 8 ਵਜੇ ਡੇਰੇ ਪੁਜੇ, ਪੰਡਿਤ ਗੋਪਾਲ ਸਿੰਘ ਹੁਰਾਂ ਨੂੰ ਵੇਖ ਤੁਰਤ ਕਹਿਓ ਨੇ : ਪੰਡਿਤ ਜੀ 'ਛੂਟਿਬੋ ਕਵਨ ਗੁਨੁ' ਦਾ ਕੀ ਅਰਥ ? ਉਸੇ ਵੇਲੇ ਕੋਸ਼, ਮਹਾਨ ਕੋਸ਼, ਤੁਕ ਤਤਕਰਾ ਅਤੇ ਸ੍ਰੀ ਆਦਿ ਗ੍ਰੰਥ-ਸੈਂਚੀਆਂ ਮੰਗਵਾ ਕੇ ਸਾਰਾ ਸ਼ਬਦ ਟਟੋਲਿਆ । ਸਤਿਗੁਰੂ ਜੀ ਪਹਿਲਾਂ ਹੀ ਇਕ ਅਰਥ ਮਨ ਵਿਚ ਲੈ ਕੇ ਆਏ ਸਨ । ਉਹੋ ਪੰਡਿਤ ਜੀ ਨੂੰ ਦੱਸਿਆ : ਤੈਥੋਂ ਛੁੱਟ ਕੇ ਜਾਣ ਦਾ ਕੀ ਲਾਭ ? ਤੈਥੋਂ ਬਿਨਾ ਹੋਰ ਕਿਧਰ ਜਾਣਾ ਏਂ ? ਸਾਰੇ ਪਾਸਿਓਂ ਅਰਥ ਦੀ ਸ਼ੁਧਤਾ ਜਾਣ ਪ੍ਰਸੰਨਤਾ ਹੋਈ ।

## ਕੁਛ ਗੱਲਾਂ ਭੋਪਾਲ ਦੀਆਂ

ਸਤਿਗੁਰੂ ਜੀ ਤਾਂ ਸ਼ਨਾਨ ਪਾਣੀ ਸਾਧ, ਪ੍ਰਸਾਦ ਛਕ, ਆਰਾਮ ਕਰਨ ਹਿਤ ਸੈਲੂਨ ਵਿਚ ਚਲੇ ਗਏ । ਪੰ: ਜੀ ਨੇ ਵੀ ਸੈਲੂਨ ਸੁਖ ਹੀ ਬਿਹਤਰ ਸਮਝਿਆ । ਪਰ ਮੈਂ, ਅਤੇ ਸੰਗੀਤ ਜਥੇ ਨੇ ਅਤਿੰਦਰ ਪਾਲ ਸਿੰਘ ਨੂੰ ਕਾਰ ਦੁਆਰਾ ਭੋਪਾਲ ਦੀਆਂ ਦਰਸ਼ਨੀ ਥਾਵਾਂ ਵਖਾ ਲਿਆਉਣ ਦਾ ਆਗ੍ਰਹਿ ਕੀਤਾ । ਗੁਰਤੇਜ ਸਿੰਘ ਅਤੇ

ਅਵਤਾਰ ਸਿੰਘ ਜੰਮੂ ਵਾਲਾ ਵੀ ਸਾਡੇ ਨਾਲ ਰਲ ਪਏ। ਅਤੇ ਅਸੀਂ ਸੈਰ ਸਪਾਟੇ ਨੂੰ ਨਿਕਲ ਤੁਰੇ।

ਭੋਪਾਲ ਵਿਚ ਦੋ ਵਿਸ਼ਾਲ ਜਲ ਭੰਡਾਰ ਵਾਲੇ ਕੁਦਰਤੀ ਤਾਲਾਬ ਹਨ। ਸਭ ਤੋਂ ਵੱਡਾ ਤਾਲ ਤਾਂ 25 ਮੀਲ ਲੰਮਾ ਹੈ। ਛੋਟਾ ਤਾਲਾਬ ਜਿਸ ਨੇ ਸ਼ਹਿਰ ਨੂੰ ਦੋ ਭਾਗਾਂ ਵਿਚ ਵੰਡਿਆ ਹੋਇਆ ਹੈ ਇਹ ਵੀ ਬੜਾ ਵਡਾ ਹੈ। ਵਡੇ ਤਾਲਾਬ ਦੇ ਪਾਸ ਸਫੈਦੇ ਦਾ ਇਕ ਰੁਖ ਵੇਖਿਆ ਜਿਨੂੰ ਕਾਲੇ ਫਲ ਲਗੇ ਜਾਪੇ, ਨੇੜੇ ਹੋਏ ਤਾਂ ਪਤਾ ਲਗਾ, ਲਟਕਦੇ ਚਮਗਿੱਦੜਾਂ ਨਾਲ ਸਾਰਾ ਸਫੈਦਾ ਅੱਟਿਆ ਪਿਆ ਹੈ।

ਡਾਢੀ ਧੁਪ ਵਿਚ ਹੀ ਬਿੜਲਾ ਮੰਦਰ ਜਾ ਵੇਖਿਆ। ਬਿੜਲਾ ਸਾਡੇ ਦੇਸ਼ ਦਾ ਧਨੀ ਨੰ: ਇਕ ਹੈ ਅਤੇ ਅਰਬਾਂ ਪਤੀ ਹੈ। ਇਸ ਨੇ ਵੱਡੇ ਵੱਡੇ ਸ਼ਹਿਰਾਂ ਵਿਚ ਭਗਵਾਨਾਂ ਦੇ ਨਾਮ ਤੇ ਵਡੇਰੇ ਸਰਮਾਏ ਨਾਲ ਮੰਦਰ ਬਣਵਾ ਕੇ ਆਪਣਾ ਨਾਮ ਚਮਕਾਇਆ ਹੈ। ਭਗਵਾਨ ਦੇ ਨਾਮ ਦੀ ਥਾਂ ਇਹ ਮੰਦਰ 'ਬਿੜਲਾ ਮੰਦਰ' ਕਰਕੇ ਹੀ ਪ੍ਰਸਿਧ ਹਨ। ਦਿੱਲੀ ਤੇ ਹੈਦਰਾਬਾਦ ਵਿਚ ਵੀ ਬਿੜਲਾ ਮੰਦਰ ਦੇਖਣ ਦੀ ਵਸਤੂ ਹਨ। ਕਾਰੋ-ਬਾਰੀਆਂ ਦੀ ਕਰਾਮਾਤ ਹੈ ਕਿ ਚਾਰ ਚਾਰ ਪੈਸੇ ਵੀ ਮਜ਼ਦੂਰਾਂ ਦੇ ਮਾਰ ਲਓ ਦੂਜੇ ਸਾਲ ਮੰਦਰ ਬਣਵਾ ਲਓ। ਬਿੜਲਾ ਮਿਊਜ਼ੀਅਮ ਵੀ ਦਰਸ਼ਨੀਅ ਹੈ ਅਤੇ ਅਸਾਂ ਸੈਕਰੇਟੇਰੀਅਟ ਵੀ ਜਾ ਵੇਖਿਆ। ਭੋਪਾਲ ਮੱਧ ਪ੍ਰਦੇਸ਼ ਦੀ ਰਾਜਧਾਨੀ ਹੈ।

## ਦੀਵਾਨ ਹੱਲੇ ਦਾ ਤੇ ਕੀਰਤਨ

2 ਤੋਂ 4 ਤਕ ਹੱਲੇ ਦਾ ਦੀਵਾਨ ਸੂਬਾ ਸੇਵਾ ਸਿੰਘ ਜੀ ਜਗਾਧਰੀ ਵਾਲਿਆਂ ਸਜਾਇਆ। ਗੁਰਮਤ ਗੁੰਧਾ ਵਿਖਿਆਨ ਕਰਦਿਆਂ ਇਹ ਆਪਣੀ ਕਾਵਿ ਰਚਨਾ ਵੀ ਪ੍ਰਸਤੁਤ ਕਰਦੇ ਹਨ।

4 ਤੋਂ 5 ਤਕ ਨਾਮ ਸਿਮਰਨ ਹੋਣ ਉਪਰੰਤ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਾਗੀਆਂ ਸਿੰਘਾਂ ਕੀਰਤਨ ਕੀਤਾ। ਅੱਜ ਦੇ ਸ਼ਬਦ :

ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ।
ਅਤੇ, ਜਿਉ ਜਾਨਹੁ ਤਿਉ ਤਾਰ ਸੁਆਮੀ।

## ਸ. ਹਰਮੋਹਨ ਸਿੰਘ

ਅਤਿੰਦਰਪਾਲ ਸਿੰਘ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਦੱਸਿਆ ਹੋਇਆ ਸੀ ਕਿ ਏਥੋਂ ਦੀ ਜੇਲ ਨਾਲ ਸੰਬੰਧਤ ਡਿਪਟੀ ਜੇਲਰ ਸ. ਹਰਮੋਹਨ ਸਿੰਘ ਆਪ ਜੀ ਦੇ ਦਰਸ਼ਨਾਂ ਦਾ ਤਲਬਗਾਰ ਹੈ। ਤੇ ਜਦੋਂ ਦੀਵਾਨ ਦੀ ਸਮਾਪਤੀ ਕਰ ਆਪਣੇ ਆਰਾਮ ਕਮਰੇ ਵਿਚ ਆਏ ਤਾਂ ਛੇਤੀ ਹੀ ਪਿਛੋਂ ਇਕ ਨੌਜਵਾਨ ਜੋੜਾ ਸਤਿਗੁਰੂ ਜੀ ਵਾਲੇ ਕਮਰੇ ਵਿਚ ਆ ਧਮਕਿਆ। ਇਹ ਸ. ਹਰਮੋਹਨ ਸਿੰਘ ਅਤੇ ਉਸ ਦੀ ਪਤਨੀ ਸਨ। ਪਰ ਸਰਦਾਰ ਜੀ ਨੂੰ ਜਿਵੇਂ ਵੱਡਿਆਂ ਦਾ ਅਦਬ ਆਦਾਬ ਕਰਨਾ ਨਹੀਂ ਸੀ ਆਉਂਦਾ। ਤਾਂ ਵੀ ਉਹਨਾਂ ਅੰਦਰ ਸਤਿਗੁਰੂ ਜੀ ਲਈ ਪਵਿੱਤਰ ਭਾਵਨਾ ਸੀ।

ਸਰਦਾਰ ਜੀ ਨੇ ਆਪਣੀ ਜਾਣ-ਪਛਾਣ ਦਿਤੀ ਕਿ ਕੈਂਬਲਪੁਰ ਵਾਲੀ ਗੱਦੀ ਦੇ,

ਉਹਦੇ ਨਾਨਕੇ, ਵਾਰਸ ਸਨ ਅਤੇ ਨਾਮਧਾਰੀ ਸਤਿਗੁਰਾਂ ਦਾ ਦਰਸ਼ਨ ਕਰਨ ਦਾ ਮੋਹ ਬਣਿਆ ਹੋਇਆ ਸੀ। ਉਹਨਾਂ ਨੇ ਅਤਿੰਦਰਪਾਲ ਸਿੰਘ ਦੀ ਸਿੱਧੀ ਦਸਤਾਰ ਵੇਖ ਕੇ ਸਤਿਗੁਰਾਂ ਦੇ ਦਰਸ਼ਨ ਕਰਨ ਦੀ ਇੱਛਾ ਪਰਗਟ ਕੀਤੀ ਸੀ।

ਸਤਿਗੁਰੂ ਜੀ ਨੇ ਸਰਦਾਰ ਜੀ ਨਾਲ ਸਨੇਹ ਬਚਨ ਕਰਦਿਆਂ ਮਾਸ-ਸ਼ਰਾਬ ਦੀ ਵਰਤੋਂ ਤਿਆਗਣ ਲਈ ਪ੍ਰੇਰਿਆ। ਸਰਦਾਰ ਜੀ ਨੂੰ ਭਾਵੇਂ ਮਾਸ-ਸ਼ਰਾਬ ਦਾ ਤਿਆਗ ਕੋਈ ਚੰਗੀ ਗੱਲ ਨਹੀਂ ਸੀ ਜਾਪਦੀ ਪਈ ਤਾਂ ਵੀ ਉਹ ਸਤਿਗੁਰੂ ਜੀ ਨੂੰ ਇਨਕਾਰ ਨ ਕਰ ਸਕੇ। ਇੰਜ ਹੀ ਬੀਬੀ ਜੀ ਨੂੰ ਵੀ ਕਸੂਤੇ ਸ਼ੌਕਾਂ ਤੋਂ ਪਰਹੇਜ਼ ਦੀ ਪ੍ਰੇਰਨਾ ਦੇ ਕੇ ਪੂਰਬੇ ਦੁਆਰਾ ਦੋਹਾਂ ਨੂੰ ਹੀ ਭਜਨ ਦਿਵਾਇਆ। ਅਤਿੰਦਰਪਾਲ ਸਿੰਘ ਨੂੰ ਸੰਪਰਕ ਗੂੜ੍ਹੇ ਰੱਖਣ ਲਈ ਪੱਕੀ ਕੀਤੀ।

6.25 ਤੇ ਦਿੱਲੀਓਂ ਸ਼ੇਰ ਸਿੰਘ ਚਾਵਲਾ ਦਾ ਫੋਨ ਆ ਗਿਆ, ਜਿਸ ਨੂੰ ਸੁਣਨ ਲਈ ਸਤਿਗੁਰੂ ਜੀ ਨੂੰ ਜਾਣਾ ਪਿਆ। ਸ. ਹਰਮੋਹਨ ਸਿੰਘ ਦਾ ਵੀ ਇਸ ਸਮੇਂ ਜੇਲ ਵਿਚ ਆਪਣੇ ਦਫ਼ਤਰ ਜਾਣਾ ਬਹੁਤ ਜ਼ਰੂਰੀ ਸੀ, ਇਹ ਜੋੜਾ ਅੰਬਾਂ ਦਾ ਪ੍ਰਸ਼ਾਦ ਲੈ ਕੇ ਵਿਦਾ ਹੋ ਗਿਆ।

## ਅਗਲੇ ਸਫ਼ਰ ਲਈ ਸੈਲੂਨ

ਸਵਾ 9 ਵਜੇ ਰਾਤੀਂ, ਸਾਡਾ ਜਥਾ, ਸਤਿਗੁਰੂ ਜੀ ਸਮੇਤ, ਭੋਪਾਲ ਸਟੇਸ਼ਨ ਤੇ ਇਕਲਵਾਂਝੇ ਖਲੋਤੇ ਵਾਤਾਨੁਕੂਲ ਸੈਲੂਨ ਵਿਚ ਆ ਗਿਆ। ਭੋਪਾਲ ਦੇ ਸਿੰਘ ਵਿਦਾ ਕਰਨ ਆਏ ਸਨ, 10 ਵਜੇ ਰਾਤ ਤਕ ਉਨ੍ਹਾਂ ਨੂੰ ਵੀ ਛੁਟੀ ਦੇ ਦਿਤੀ ਗਈ।

ਸੈਲੂਨ ਜੁੜੀ ਗੱਡੀ 11.30 ਰਾਤੀਂ ਅਗਲੇ ਸਫ਼ਰ ਲਈ ਚੱਲੀ।

### 17 ਮਈ 1980, ਸ਼ਨੀਵਾਰ
### ਝਾਂਸੀ (ਉਤਰ ਪ੍ਰਦੇਸ਼)

ਗੱਡੀ ਸਾਨੂੰ ਸੁੱਤੇ ਸੁੱਤੇ ਪਿਆਂ ਕਾਫ਼ੀ ਦੂਰ ਲੈ ਆਈ ਸੀ। ਇਸ਼ਨਾਨ ਪਾਣੀ ਕਰ ਆਸਾ ਦੀ ਵਾਰ ਸਤਿਗੁਰੂ ਜੀ ਦੇ ਸਨਮੁਖ ਸੈਲੂਨ ਵਿਚ ਹੀ ਲਗੀ।

ਇਕ ਸਟੇਸ਼ਨ ਖੁਜਰਾਹਾ ਆਇਆ ਤਾਂ ਖ਼ੂਬ ਧੁਪ ਨਿਕਲ ਆਈ। ਗੱਡੀ ਨੇ ਕੁਝ ਸਮਾਂ ਰੁਕਣਾ ਸੀ। ਮੈਂ ਪਲੇਟਫਾਰਮ ਤੇ ਜਦੋਂ ਝਾਤੀ ਮਾਰੀ ਤਾਂ ਸਤਿਗੁਰੂ ਜੀ ਉਤਰ ਕੇ ਚਹਿਲ ਕਦਮੀ ਕਰਦੇ ਵੇਖੇ। ਮੈਥੋਂ ਰਿਹਾ ਨ ਗਿਆ। ਉਤਰ, ਨਾਲ ਨਾਲ ਕਦਮ ਮਿਲਾਕੇ ਚਲਿਆ ਵੀ। ਫਿਰ ਲਾਲਚ ਹੋ ਆਇਆ, ਕੁਛ ਫੋਟੋ ਵੀ ਲੈ ਲਏ।

ਏਥੇ ਨਿੰਮ ਦੇ ਰੁਖ ਵਧੇਰੇ ਸਨ। ਕੁਛ ਸਿੱਖ ਉਤਰੇ ਤੇ ਤੇਜ਼ੀ ਨਾਲ ਰੁੱਖਾਂ ਤੇ ਚੜ੍ਹ ਗਏ ਅਤੇ ਦਾਤਣਾਂ ਤੋੜ ਕੇ, ਗੱਡੀ ਦੇ ਤੁਰਨ ਸਮੇਂ ਤੁਰਤ ਸੈਲੂਨ ਸਵਾਰ ਹੋ ਗਏ।

## ਅਹਿਮ ਜਾਣਕਾਰੀ ਮਿਲੀ

ਗੱਡੀ ਚੱਲਣ ਦਾ ਸਿਗਨਲ ਵੇਖ ਜਾਂ ਸਤਿਗੁਰੂ ਜੀ ਸੈਲੂਨ ਵਿਚ ਦਾਖ਼ਲ ਹੋਏ ਤਾਂ ਮੈਂ ਵੀ ਨਾਲ ਸਾਂ। ਨਿੱਕੀ ਮੋਟੀ ਗੱਲ ਚਲਦੀ ਰਹਿਣ ਕਾਹਨ ਮੈਂ ਸਤਿਗੁਰੂ ਜੀ ਦੇ

ਕਮਰੇ ਵਿਚ ਪਹੁੰਚ ਗਿਆ। ਆਪ ਜੀ ਆਪਣੇ ਬਿਸਤਰ ਤੇ ਬੈਠ ਗਏ। ਮੈਂ ਆਪਣੇ ਲਈ ਚੱਟਾਈ ਸਰਕਾ ਲਈ।

ਸਤਿਗੁਰੂ ਜੀ ਨੇ ਦਿੱਲੀ ਵਿਚ ਲਗ ਰਹੀ ਫੈਕਟਰੀ ਬਾਰੇ ਦੱਸਿਆ। ਮੇਰੇ ਕੰਨਾਂ ਵਿਚ ਸਰੋਤ ਤਾਂ ਪਹਿਲਾਂ ਹੀ ਸੀ ਪਰ ਅੱਜ ਤਸਦੀਕ ਹੋ ਗਈ।

ਸਤਿਗੁਰੂ ਜੀ ਦੇ ਦੱਸੇ ਦਾ ਸੰਖੇਪ : ਦਿੱਲੀ ਵਿਚ ਇਕ ਬਿਸਕੁਟ ਫੈਕਟਰੀ ਲਗਾਈ ਜਾ ਰਹੀ ਹੈ, ਜਿਸਦੇ ਭਾਈਵਾਲ ਹੋਣਗੇ ਸੇਠ ਤਰਲੋਕ ਸਿੰਘ, ਸ. ਸੁਰਿੰਦਰ ਸਿੰਘ ਮਾਟਾਡੋਰ, ਸ. ਹਰਵਿੰਦਰ ਸਿੰਘ ਹੰਸਪਾਲ, ਸਤਿਗੁਰੂ ਜੀ ਦਾ ਕੋਈ ਪ੍ਰਤੀਨਿਧ ਅਤੇ ਪੰਜਵੇਂ ਹਿੱਸੇ ਵਿਚ ਹੋਣਗੇ ਅਸ਼ੋਕਾ ਬਿਸਕੁਟ ਵਾਲੇ। ਸ. ਕਰਤਾਰ ਸਿੰਘ-ਰਾਜਿੰਦਰ ਸਿੰਘ ਹੈਦਰਾਬਾਦੀਏ ਚਾਹੁੰਦੇ ਸਨ ਕਿ ਉਨ੍ਹਾਂ ਨੂੰ ਚੌਥੇ ਹਿੱਸੇ ਦਾ ਭਾਈਵਾਲ ਬਣਾਇਆ ਜਾਇ ਪਰ ਸਤਿਗੁਰੂ ਜੀ ਨੇ ਉਨ੍ਹਾਂ ਦੇ ਭਣਵਈਏ ਸੁਰਿੰਦਰ ਸਿੰਘ ਮਨਚੰਦਾ ਦੁਆਰਾ ਕਹਾਕੇ ਉਨ੍ਹਾਂ ਨੂੰ ਪੰਜਵੇਂ ਹਿੱਸੇ ਲਈ ਮਨਾਇਆ।

ਪਹਿਲਾਂ ਅਸ਼ੋਕਾ ਬਿਸਕੁਟਾਂ ਵਾਲੇ ਇਹ ਦੋਵੇਂ ਭਾਈ ਚੌਥੇ ਹਿੱਸੇ ਤੋਂ ਵੱਧ ਹਿਸਾ ਚਾਹੁੰਦੇ ਸਨ। ਪਰ ਸਤਿਗੁਰਾਂ ਉਨ੍ਹਾਂ ਨੂੰ ਸਮਝਾਇਆ ਕਿ ਉਪ੍ਰੋਕਤ, ਪਹਿਲੇ ਤਿੰਨੋ ਹਜ਼ੂਰ ਦੇ ਇੰਨੇ ਅਨੁਸਾਰੀ ਹਨ ਕਿ ਜਦੋਂ ਤੇ ਜਿਵੇਂ ਜੀ ਕੀਤਾ ਉਨ੍ਹਾਂ ਨੂੰ ਮਨਾਇਆ ਜਾ ਸਕਦਾ ਹੈ। ਉਹ ਬੜੇ ਇਕਸੁਰ ਅਤੇ ਆਗਿਆ ਪਾਲਕ ਹਨ। ਅਜਿਹੇ ਸਾਥੀਆਂ ਵਿਚ ਨਿਰੇ ਵਿਹਾਰੀ ਹੈਦਰਾਦਾਦੀਆਂ ਨੂੰ ਪਾਉਣਾ ਮੁਸ਼ਕਲ ਕੰਮ ਹੈ। ਪਰਵਾਨਗੀ ਉਹਨਾਂ ਦੇ ਤਜਰਬੇ ਤੋਂ ਲਾਭ ਉਠਾਉਣ ਲਈ ਦਿਤੀ ਹੈ।

ਮੈਂ ਇਸ ਅਵਸਰ ਤੇ ਗੁਰੂ ਸਪੁਤਰੀ ਬੀਬਾ ਸਾਹਿਬ ਕੌਰ ਤੇ ਸੰਤ ਜਗਤਾਰ ਸਿੰਘ ਹੁਰਾਂ ਦੇ ਗ੍ਰਿਸਤੀ ਜੀਵਨ ਬਾਰੇ ਪੁਛਣ ਦੀ ਦਲੇਰੀ ਕਰ ਲਈ। ਸਤਿਗੁਰੂ ਜੀ ਨੇ ਸੁਭਾਵਕ ਉਦਾਰਤਾ ਨਾਲ ਦੱਸਿਆ ਕਿ ਦੋਵੇਂ ਪੂਰੀ ਤਰ੍ਹਾਂ ਸੰਤੁਸ਼ਟ ਹਨ ਤੇ ਸਗੋਂ ਜਗਤਾਰ ਸਿੰਘ ਜੀ ਤਾਂ ਸਤਿਗੁਰੂ ਜੀ ਦੀ ਆਗਿਆ ਵਿਚ ਉੱਨੀ-ਇੱਕੀ ਦਾ ਵੀ ਫਰਕ ਨਹੀਂ ਪੈਣ ਦੇਣਾ ਚਾਹੁੰਦੇ।

ਮੈਂ ਜਗਤਾਰ ਸਿੰਘ ਜੀ ਦੇ ਕਾਰੋਬਾਰ ਬਾਬਤ ਵੀ ਜਾਣਨਾ ਚਾਹਿਆ। ਸਤਿਗੁਰੂ ਜੀ ਨੇ ਦੱਸਿਆ ਕਿ ਕੁਝ ਸਲਾਹਕਾਰ ਉਹਨਾਂ ਨੂੰ ਜਿਨਿੰਗ ਮਿਲ ਸ੍ਰੀ ਜੀਵਨ ਨਗਰ ਦਾ ਮੈਨੇਜਰ ਬਣਨ ਦੀ ਸਲਾਹ ਦਿੰਦੇ ਸਨ ਪਰ ਸਤਿਗੁਰੂ ਜੀ ਇਸ ਝਮੇਲੇ ਭਰੇ ਤੇ ਵਿਕਟ ਕਾਰੋਬਾਰ ਵਿਚ ਜਗਤਾਰ ਸਿੰਘ ਜੀ ਦਾ ਪੈਣਾ ਪਰਵਾਨ ਨਹੀਂ ਕੀਤਾ।

ਸੱਚੇ ਪਾਤਸ਼ਾਹ ਜੀ ਨੇ ਮੈਨੂੰ ਹੋਰ ਦੱਸਿਆ ਕਿ ਇਕ ਫ਼ਰਮ ਅਜਿਹੀ ਬਣਾ ਲਈ ਗਈ ਹੈ ਜੁ ਮਕਾਨ ਉਸਾਰਨ-ਖਰੀਦਣ-ਵੇਚਣ ਦਾ ਕੰਮ ਕਰੇਗੀ। ਇਸ ਵਿਚ ਸੰਤ ਜਗਤਾਰ ਸਿੰਘ ਵਲੋਂ ਦੋ ਲੱਖ ਰੁਪਏ ਭਾਈਵਾਲੀ ਦੇ ਹਨ। ਇਸੇ ਦੁਆਰਾ ਬਣਾਏ ਜਾਂ ਖਰੀਦੇ ਮਕਾਨ ਦੀ ਇਕ ਛੱਤ ਸੰਤ ਜਗਤਾਰ ਸਿੰਘ-ਬੀਬਾ ਜੀ ਪਾਸ ਰਹੇਗੀ। ਦੂਜੀ ਛੱਤ ਸ੍ਰੀ ਵਿਸ਼ੇਸ਼ਰ ਸਿੰਘ ਸਪੁਤਰ ਮਹਾਰਾਜ ਨਿਹਾਲ ਸਿੰਘ ਜੀ ਨੂੰ ਅਲਾਟ ਕੀਤੀ ਜਾਵੇਗੀ ਕਿਉਂਕਿ ਰਿਹਾਇਸ਼ ਲਈ ਉਨ੍ਹਾਂ ਪਾਸ ਮੁਨਾਸਬ ਜਗਹ ਨਹੀਂ ਹੈ।

ਇਹ ਸਾਰੀ ਜਾਣਕਾਰੀ ਲੈਕੇ ਮੈਂ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਮੇਰੇ ਪਾਸ

ਕਿਧਰੋਂ ਨ ਕਿਧਰੋਂ ਗੱਲਾਂ ਤਾਂ ਪਹੁੰਚ ਹੀ ਜਾਂਦੀਆਂ ਹਨ, ਅੱਜ ਮਿਲੀ ਜਾਣਕਾਰੀ ਨਾਲ ਤਸਦੀਕ ਹੋਈ ਸੰਭਾਲ ਲਵਾਂਗਾ, ਇਨ੍ਹਾਂ ਵਿਚ ਗ਼ਲਤੀ ਦੀ ਗੁੰਜਾਇਸ਼ ਨਹੀਂ ਹੋਵੇਗੀ ।

### ਝਾਂਸੀ ਵਿਚ ਸੁਆਗਤ

ਸਾਡੇ ਗੱਲਬਾਤ ਕਰਦਿਆਂ ਰਾਣੀ ਲਕਸ਼ਮੀ ਬਾਈ ਦਾ ਸ਼ਹਿਰ ਆ ਗਿਆ । ਘੜੀ ਨੇ ਅਜੇ 9.10 ਵਜੇ ਤਕ ਦਾ ਹੀ ਸਫ਼ਰ ਕੀਤਾ ਸੀ ਕਿ ਸਾਡੀ ਟਰੇਨ ਝਾਂਸੀ ਦੇ ਸਟੇਸ਼ਨ ਤੇ ਆ ਰੁਕੀ ।

ਝਾਂਸੀ ਵਿਚ ਬਾਬਾ ਕਿਸ਼ਨ ਸਿੰਘ ਕੂਕਾ ਹੀ ਪੱਕਾ ਤੇ ਚਿਰ ਪੁਰਾਣਾ ਨਾਮਧਾਰੀ ਸੀ ਜਿਸ ਦੀ ਉਮਰ 90 ਸਾਲ ਤੋਂ ਉੱਪਰ ਦੀ ਸੀ । ਉਹ ਤਾਂ ਸੁਆਗਤ ਲਈ ਏਡੀ ਦੂਰ ਆ ਨਹੀਂ ਸਨ ਸਕਦੇ ਪਰ ਉਨ੍ਹਾਂ ਦੇ ਭੇਜੇ ਹੋਏ 8-10 ਸਰੀਰ ਫੁਲ ਹਾਰ ਲੈ ਸੁਆਗਤ ਵਾਸਤੇ ਪਲੇਟਫਾਰਮ ਉਤੇ ਹਾਜ਼ਰ ਸਨ । ਸਤਿਗੁਰੂ ਜੀ ਨੂੰ ਕੁਰਸੀ ਉਪਰ ਬੈਠਾ, ਸਭ ਨੇ ਗਲੇ ਹਾਰ ਪਾ, ਚਰਨੀਂ ਹੱਥ ਲਾ ਸੁਆਗਤ ਸਤਿਕਾਰ ਕੀਤਾ ।

ਇਸ ਤੋਂ ਪਿਛੋਂ ਅਤਿ ਲੋੜੀਂਦਾ ਸਾਮਾਨ ਲੈ, ਸਮੁਚੇ ਜਥੇ ਤੇ ਸੁਆਗਤਕਾਰੀਆਂ ਦੇ ਜਥੇ ਨੇ ਸਟੇਸ਼ਨ ਤੋਂ ਵਿਦਾਈ ਲਈ । ਮੈਨੂੰ ਜਾਪਦਾ ਸੀ ਜਿਵੇਂ ਸਾਡੇ ਚੋਂ ਕੋਈ ਵੀ ਸੁਆਗਤਕਾਰੀਆਂ ਦਾ ਜਾਣੂੰ ਨਹੀਂ ਸੀ ! ਸਤਿਗੁਰਾਂ ਦੀ ਝਾਂਸੀ ਆਮਦ ਦਾ ਇਹਨਾਂ ਨੂੰ ਪਤਾ ਸੀ ਅਤੇ ਬਾਬਾ ਕਿਸ਼ਨ ਸਿੰਘ ਨੇ ਸਭ ਨੂੰ ਸਮਝਾ ਬੁਝਾ ਕੇ ਤੋਰਿਆ ਸੀ ।

### ਸਿਪਰੀ ਬਾਜ਼ਾਰ

ਸਟੇਸ਼ਨੋਂ ਬਾਹਰ ਆਏ ਤਾਂ ਘਰ ਤਕ ਲੈ ਜਾਣ ਵਾਸਤੇ ਥ੍ਰੀਵੀਲ੍ਹਰਾਂ ਬਿਨਾ ਹੋਰ ਕੋਈ ਪ੍ਰਬੰਧ ਨਹੀਂ ਸੀ । ਏਥੇ ਮੈਂ ਉਸ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਾਨਤਾ ਵੇਖੀ ਜੁ ਗਰੀਬਾਂ ਅਮੀਰਾਂ ਸਭ ਦੇ ਜਾਂਦੇ ਹੈਨ ਤੇ ਹਰੇਕ ਦੇ ਹਾਲਾਤ ਮੁਤਾਬਕ ਢਲਦੇ ਹਨ । ਹਵਾਈ ਜਹਾਜ਼ਾਂ ਵਿਚ ਪਹਿਲੇ ਦਰਜੇ ਵਿਚ ਬੈਠ ਸਫ਼ਰ ਕਰਨ ਵਾਲੇ ਗਰੀਬ ਨਿਵਾਜ ਥ੍ਰੀਵੀਲ੍ਹਰ ਵਿਚ ਬੈਠ ਗਏ । ਸੰਤ ਮਹਿੰਦਰ ਸਿੰਘ ਪੂਰਬਾ ਤੇ ਰਾਗੀ ਘੁੱਲਾ ਸਮੇਤ ਵਾਜੇ ਦੇ ਨਾਲ ਬੈਠ ਗਏ । ਅਸੀਂ ਸਾਰੇ ਹੀ ਤਿੰਨ ਤਿੰਨ ਹੋ ਕੇ ਥ੍ਰੀਵੀਲ੍ਹਰਾਂ ਵਿਚ ਬੈਠ ਸਿਪਰੀ ਬਾਜ਼ਾਰ ਬਾਬਾ ਕਿਸ਼ਨ ਸਿੰਘ ਕੇ ਘਰ ਪੁੱਜੇ । ਸੁਆਦਲੀ ਗੱਲ ਇਹ ਕਿ ਸੱਚੇ ਪਾਤਸ਼ਾਹ ਜੀ ਨੂੰ ਬਾਬੇ ਦਾ 50 ਸਾਲ ਪੁਰਾਣਾ ਪਤਾ ਯਾਦ ਸੀ । ਇਹ ਐਡਰੇਸ ਮੈਨੂੰ ਉਨ੍ਹਾਂ ਰੇਲ ਵਿਚ ਹੀ ਦੱਸ ਦਿਤਾ ਸੀ ।

ਸਿਪਰੀ ਬਾਜ਼ਾਰ ਦੇ ਢਾਲਵੀਂ ਛੱਤ ਵਾਲੇ ਮਕਾਨ ਪਾਸ ਸਤਿਗੁਰੂ ਜੀ ਆਪਣੇ ਸਫ਼ਰ ਸਾਧਨ ਤੋਂ ਉਤਰੇ । ਇਕ ਲੱਤ ਵਿੰਗੀ ਵਾਲੇ ਬਾਬੇ ਕਿਸ਼ਨ ਸਿੰਘ ਸੋਟੀ ਟੇਕਦੇ ਆਕੇ ਗੁਰੂ ਚਰਨਾਂ ਤੇ ਸਿਰ ਨਿਵਾਇਆ ਅਤੇ ਮਸਤੀ ਦੀ ਹਾਲਤ ਵਿਚ ਉਚੀ ਆਵਾਜ਼ ਵਿਚ ਆਖਿਆ : ਧੰਨ ਮੇਰਾ ਸਤਿਗੁਰੂ ! ਮੈਨੂੰ ਕਿਥੇ ਆਕੇ ਦਰਸ਼ਨ ਦਿਤੇ !! ਵਾਹਵਾ !!! ਤੇਰੀ ਮਿਹਰ !!!! ਤੇਰੀ ਬਖਸ਼ਸ਼ !!!!!

ਸਾਨੂੰ ਸਾਰਿਆਂ ਨੂੰ ਅੰਦਰ ਆਇਆਂ ਵੇਖ ਬਾਬਾ ਕਿਸ਼ਨ ਸਿੰਘ ਬਲਿਹਾਰ-ਬਲਿਹਾਰ ਹੋ ਰਿਹਾ ਸੀ । ਬਾਬੇ ਨੇ ਆਪਣੀ ਭਤੀਜੀ ਬੀਬੀ ਮਹਿੰਦਰ ਕੌਰ ਨੂੰ ਤੇ ਹੋਰ

ਸਾਥੀਆਂ ਸਹਾਇਕਾਂ ਨੂੰ ਕਹਿ ਕੇ ਸਾਡੇ ਆਰਾਮ ਲਈ ਹਰ ਤਰ੍ਹਾਂ ਦਾ ਪ੍ਰਬੰਧ ਕਰਵਾਇਆ। ਮੈਂ ਜਦੋਂ ਬਾਬਾ ਕਿਸ਼ਨ ਸਿੰਘ ਨੂੰ ਆਪਣੇ ਬਾਰੇ ਦੱਸਿਆ ਤਾਂ ਉਹ ਬਹੁਤ ਹੀ ਖੁਸ਼ ਹੋਇਆ ਕਿਉਂਕਿ ਮੈਂ ਤੇ ਉਹ ਪਿਛਲੇ 40 ਸਾਲਾਂ ਦੇ ਇਕ ਦੂਜੇ ਤੋਂ ਚੰਗੇ ਜਾਣੂੰ ਸਾਂ। ਸਾਰਾ ਸਮਾਂ ਬਾਬਾ "ਬੱਲਾ, ਬੱਲਾ। ਤੇਰੀ ਮਿਹਰ !! ਤੇਰੀ ਬਖਸ਼ਸ਼ !!!" ਆਦਿ ਸ਼ਬਦ ਹੀ ਮੂੰਹੋਂ ਬੋਲਦਾ ਰਿਹਾ। ਉਸਨੂੰ ਉਮੀਦ ਨਹੀਂ ਸੀ ਜਿਉਂਦੇ ਜੀ ਉਹ ਸਤਿਗੁਰੂ ਜੀ ਦੇ ਅਤੇ ਸੇਵਕਾਂ ਦੇ ਦਰਸ਼ਨ ਕਰ ਸਕੇਗਾ। ਅੱਜ ਉਹਦੀ ਖੁਸ਼ੀ ਦਾ ਕੋਈ ਪਾਰਾਵਾਰ ਨਹੀਂ ਸੀ। ਪਰ ਨਾਲ ਹੀ ਉਹ ਇਹ ਚੇਤੇ ਵਿਚ ਰਖ ਦੁੱਖ ਵੀ ਮਹਿਸੂਸ ਕਰਦਾ ਕਿ ਅਸਾਂ ਚਲੇ ਵੀ ਜਾਣਾ ਸੀ।

ਉਪਰਲੀ ਛੱਤੇ ਲੰਗਰ ਤਿਆਰ ਸੀ। ਲਾਂਗਰੀ ਸਿੰਘ ਪਹਿਲਾਂ ਦੇ ਹੀ ਆ ਕੇ ਮੁਕੰਮਲ ਪ੍ਰਬੰਧ ਕਰ ਚੁਕੇ ਸਨ। ਸਤਿਗੁਰੂ ਜੀ ਨੇ ਇਸ਼ਨਾਨ ਕਰਕੇ ਪ੍ਰਸ਼ਾਦ ਛਕਿਆ ਅਤੇ ਪ੍ਰੋਗਰਾਮ ਨਿਸਚਿਤ ਕਰਕੇ ਆਰਾਮ ਹਿਤ ਸੈਲੂਨ ਵਿਚ ਪਹੁੰਚ ਗਏ।

## ਦੋ ਸ਼ਕਾਇਤਾਂ !

ਸਤਿਗੁਰੂ ਜੀ ਜਦੋਂ ਸਿਪਰੀ ਬਾਜ਼ਾਰ ਦੇ ਇਸ ਦੋ-ਤੱਲੇ ਮਕਾਨ ਵਿਚ ਆਏ ਤਾਂ ਬਾਹਰ ਸਿਖਰ ਦੀ ਗਰਮੀ ਹੋ ਚੁਕੀ ਸੀ। ਵਿਚਕਾਰਲੇ ਖੁਲ੍ਹੇ ਕਮਰੇ ਵਿਚ ਸੱਚੇ ਪਾਤਸ਼ਾਹ ਲਈ ਮੰਜਾ ਵਿਛਿਆ ਹੋਇਆ ਸੀ। ਏਥੇ ਹੀ ਬਾਬੇ ਤੋਂ ਪ੍ਰਭਾਵਤ ਹੋਰ ਇਸਤਰੀਆਂ ਪੁਰਸਾਂ ਨੇ ਆ ਕੇ ਸਤਿਗੁਰੂ ਜੀ ਦੇ ਚਰਨਾਂ ਤੇ ਸੀਸ ਨਿਵਾਏ।

ਬਾਬਾ ਕਿਸ਼ਨ ਸਿੰਘ ਨੇ ਹੱਥ ਜੋੜ, ਖਲੋ ਕੇ, ਸ਼ਕਾਇਤ ਕੀਤੀ : ਗੁਟਕੇ (ਨਾਮਧਾਰੀ ਨਿਤਨੇਮ ਦੀਆਂ ਬਾਣੀਆਂ ਵਾਲੇ ਪੁਸਤਕ) ਵਿਚ ਗਲਤੀਆਂ ਬਹੁਤ ਹਨ। ਸਫਿਆਂ ਦੇ ਸਫੇ ਅੱਗ਼ੜ ਪਿੱਛੜ ਹਨ। ਮੈਂ ਗਲਤੀਆਂ ਨੋਟ ਕੀਤੀਆਂ ਹੋਈਆਂ ਹਨ। ਉਸ ਆਪਣਾ ਗੁਟਕਾ ਮੰਗਵਾਇਆ ਅਤੇ ਵਿਚੋਂ ਇਕ ਕਾਗਜ਼ ਕਢਕੇ ਬਿਨਾ ਐਨਕੋਂ ਪੜ੍ਹਨ ਲਗਾ। ਬੁਨਿਆਦੀ ਤੌਰ ਤੇ ਪਾਠ ਦੀ ਅਸ਼ੁਧੀ ਤਾਂ ਨਾ ਉਹ ਦੱਸ ਸਕਿਆ ਪਰ ਜਿਲਦ ਬੰਨ੍ਹਣ ਵਾਲੇ ਨੇ ਕੁਛ ਫਰਮੇ ਅਗੇਤ ਪਿਛੇਤ ਕਰ ਦਿਤੇ ਸਨ। ਬਾਬੇ ਦਾ ਗੁਟਕਾ ਬਦਲ ਦੇਣ ਦਾ ਆਦੇਸ਼ ਦਿਤਾ ਗਿਆ। ਪਰ ਇਸ ਵਾਰ ਸਾਡੇ ਜਥੇ ਵਿਚ ਪੁਸਤਕਾਂ ਵਾਲਾ ਕੋਈ ਵੀ ਵਿਅਕਤੀ ਨਾਲ ਨਹੀਂ ਸੀ।

ਦੂਜੀ ਸ਼ਿਕਾਇਤ 'ਸਤਿਜੁਗ' ਬਾਰੇ ਸੀ। ਇਸ ਦੀ ਪਤੇ ਵਾਲੀ ਚਿਟ ਤੇ ਕਿਸ਼ਨ ਸਿੰਘ ਨਾਲੋਂ 'ਨਾਮਧਾਰੀ' ਸ਼ਬਦ ਉਡਾ ਦਿਤਾ ਗਿਆ ਹੈ। ਬਾਬੇ ਦਾ ਕਹਿਣ ਸੀ : ਸਮਝ ਨਹੀਂ ਆਈ, ਸਤਿਜੁਗ ਵਾਲਿਆਂ ਨੂੰ, ਮੇਰੇ ਨਾਮਧਾਰੀ ਹੋਣ ਤੇ ਕੀ ਇਤਰਾਜ਼ ਹੈ ! ਕਈ ਚਿੱਠੀਆਂ ਲਿਖੀਆਂ ਹਨ, ਪਰ ਮੇਰੇ ਨਾਂ ਨਾਲ ਨਾਮਧਾਰੀ ਸ਼ਬਦ ਨਹੀਂ ਲਗਿਆ। ਲੋਕ ਮੈਨੂੰ ਨਾਮਧਾਰੀ ਕਰਕੇ ਹੀ ਜਾਣਦੇ ਹਨ। ਇਹਨਾਂ ਮੈਨੂੰ ਨਾਮਧਾਰੀ ਸਮਝਿਆ ਹੀ ਨਹੀਂ। ਹੋਰ ਸ਼ਕਾਇਤ ਸੀ : ਸਤਿਜੁਗ ਦੇ ਦੋ ਵਰਕੇ ਪੜ੍ਹਨ ਲਈ ਨਹੀਂ ਪਰੇਰਦੇ। ਨਾ ਵੇਲੇ ਸਿਰ ਆਉਂਦਾ ਹੈ। ਨਾ ਆਪ ਦੇ ਦੌਰਿਆਂ ਦਾ ਇਸ ਤੋਂ ਪਤਾ ਲਗਦਾ ਹੈ। ਇਸਨੂੰ ਜ਼ਰੂਰ ਪੜ੍ਹਨ ਜੋਗਾ ਤੇ ਸੁੰਦਰ ਬਣਾਇਆ ਜਾਵੇ !

ਸਤਿਗੁਰੂ ਜੀ ਦਾ ਕਥਨ ਸੀ : ਚੰਗਾ ਹੁੰਦਾ ਟੇਪਰਿਕਾਰਡ ਲਾ ਰਖਦੇ ਤੇ ਬਿਨਾ

ਆਪਣੇ ਵਲੋਂ ਕੁਛ ਕਹਿਣ ਦੇ ਬਾਬੇ ਦੇ ਬਚਨ ਜਿਉਂ ਕੇ ਤਿਉਂ ਮਹਾਰਾਜ ਜੀ ਨੂੰ ਜਾ ਸੁਣਾਉਂਦੇ ।

## ਬਾਬਾ ਕਿਸ਼ਨ ਸਿੰਘ

ਇਹ ਬਾਬਾ ਪਿਛੋਂ ਜ਼ਿਲਾ ਜਲੰਧਰ ਦੀ ਤਹਿਸੀਲ ਨਕੋਦਰ ਦੇ ਕੋਲ ਦੇ ਪਿੰਡ ਮਾਹੂੰਵਾਲ ਦਾ ਹੈ । ਤਦ ਵਕਤੀ ਦੁਆਬੇ ਦੇ ਸੂਬਾ ਖੇਮ ਸਿੰਘ ਜੀ ਇਹਨਾਂ ਦੇ ਘਰ ਹੀ ਆ ਟਿਕੇ ਤੇ ਅੰਤਮ ਸਵਾਸ ਵੀ ਉਨ੍ਹਾਂ ਇਨ੍ਹਾਂ ਦੇ ਘਰ ਹੀ ਲਏ । ਸੰਤ ਰਤਨ ਸਿੰਘ ਚਾਨਾ ਰਮੇਸ਼ ਨਗਰ ਨਵੀਂ ਦਿਲੀ ਵਾਲਿਆਂ ਦਾ ਪਿਤਾ ਸੰਤ ਪੂਰਨ ਸਿੰਘ ਬਾਬਾ ਕਿਸ਼ਨ ਸਿੰਘ ਦਾ ਹੀ ਭਰਾ ਸੀ । ਇਹ ਬਾਬਾ ਪਹਿਲਾਂ ਪਹਿਲ ਅਫਰੀਕਾ ਵਿਚ ਕਿਰਤ ਕਰਨ ਗਿਆ । ਫਿਰ 1904 ਤੋਂ ਝਾਂਸੀ ਵਿਚ ਹੀ ਆ ਟਿਕਿਆ । ਝਾਂਸੀ ਵਿਚ ਬਾਬੇ ਨੇ ਲੰਮਾ ਸਮਾਂ ਬੀਬੀ ਇੰਦਰ ਕੌਰ-ਮਹਿੰਦਰ ਕੌਰ ਕੀ ਵਿਸ਼ਾਲ ਜਾਇਦਾਦ ਦੀ ਮੁਖ਼ਤਾਰੀ ਕੀਤੀ ਅਤੇ ਅੱਜ ਕੱਲ ਵੀ ਇਹੋ ਮੁਖਤਾਰਿ ਆਮ ਹੈ । ਬਾਬੇ ਕਿਸ਼ਨ ਸਿੰਘ ਨੇ ਆਪਣੇ ਵਡੇ ਭਰਾ ਦੀ ਵਿਧਵਾ ਨਾਲ ਸ਼ਾਦੀ ਕੀਤੀ ਪਰ ਸੰਤਾਨ ਨਹੀਂ ਹੋਈ, ਉਹ ਵੀ ਜਲਦੀ ਚਲਾਣਾ ਕਰ ਗਈ । ਲੰਮੇ ਸਮੇਂ ਤੋਂ ਇਕਲਾਪਾ ਹੀ ਚਲਾ ਆ ਰਿਹਾ ਹੈ ।

ਅੰਮ੍ਰਿਤ ਵੇਲੇ ਦਾ ਜਾਗਣਾ, ਸਕੇਸ ਇਸ਼ਨਾਨ, ਪਾਠ ਅਤੇ ਭਜਨ ਭਗਉਤੀਆਂ ਦੀ ਮਾਲਾ ਸਿਮਰਨ ਨੇ ਬਾਬੇ ਨੂੰ ਏਥੇ ਗੁਰੂਆਂ ਵਾਂਗ ਹੀ ਪੂਜਿਅ ਬਣਾ ਦਿਤਾ ਹੈ । ਝਾਂਸੀ, ਸਿਪਰੀ ਬਾਜ਼ਾਰ ਦੇ ਨੇੜੇ ਤੇੜੇ ਵਸਣ ਵਾਲੇ ਬਹੁਤ ਸਾਰੇ ਪਰਵਾਰ ਦੋ ਵੇਲੇ ਆ ਕੇ ਬਾਬਾ ਕਿਸ਼ਨ ਸਿੰਘ ਜੀ ਨੂੰ ਮਥਾ ਟੇਕਦੇ ਹਨ ।

ਅੱਜ ਸ਼ਾਮ ਦੀਵਾਨ ਉਪ੍ਰੰਤ ਬਾਬਾ ਜੀ ਤੋਂ ਪ੍ਰਭਾਵਤ ਸ. ਤਰਸੇਮ ਸਿੰਘ, ਸ. ਹਰਦੇਵ ਸਿੰਘ, ਸ. ਪ੍ਰਤਾਪ ਸਿੰਘ ਕਲਸੀ, ਸ. ਗੁਰਬਖ਼ਸ਼ ਸਿੰਘ ਭੋਗਲ, ਸ. ਗੁਰਦਿਆਲ ਸਿੰਘ ਆਦਿ ਨੇ ਸਤਿ ਗੁਰੂ ਜੀ ਦੇ ਸਨਮੁਖ ਸਮੇਤ ਪਰਵਾਰ ਭਜਨ ਪੁਛਲੇ ਨਾਮਧਾਰੀਪੁਣੇ ਨਾਲ ਸਾਂਝ ਬਣਾਈ । ਸ. ਤਰਸੇਮ ਸਿੰਘ ਅਤੇ ਸ. ਸੂਰਤ ਸਿੰਘ ਨੇ ਸਾਡੇ ਏਥੇ ਰਹਿਣ ਸਮੇਂ ਵੀ ਹਰ ਪਰਕਾਰ ਦੀ ਖੇਚਲ ਖਿੜੇ ਮੱਥੇ ਪਰਵਾਨ ਕੀਤੀ ।

## ਜੱਜ ਵਲੋਂ ਸਨਮਾਨ

40-45 ਸਾਲ ਪਹਿਲਾਂ ਦੀ ਗੱਲ ਹੈ ਕਿ ਝਾਂਸੀਓਂ 100 ਮੀਲ ਦੇ ਫਾਸਲੇ ਤੇ ਚੱਕ ਕਬੀਰੀ ਵਿਖੇ ਦੋ ਤਿੰਨ ਨਾਮਧਾਰੀ ਪਰਵਾਰ ਰਹਿੰਦੇ ਸਨ । ਇਕ ਸੰਤ ਚਤਰ ਸਿੰਘ ਅਸ਼ਟਾਵੱਕਰ ਨਾਂ ਦਾ ਬਹੁਤ ਹੀ ਸ਼ਕਤੀਸ਼ਾਲੀ ਸੱਜਣ ਸਮੇਤ ਪਰਵਾਰ ਚੱਕ ਕਬੀਰੀ ਦਾ ਵਸਨੀਕ ਸੀ । ਸੰਤ ਅਸ਼ਟਾਵਕਰ ਨੇ ਭੈਣੀ ਸਾਹਿਬ ਜਾ ਕੇ ਵੀ ਕਈ ਸਾਲ ਘੋੜਿਆਂ ਦੀ ਸੇਵਾ ਕੀਤੀ ਅਤੇ ਐਖ ਸੌਖ ਸਮੇਂ ਸ਼ਕਤੀ ਪਰਦਰਸ਼ਨ ਕਰਕੇ ਵੀ ਮੁਖੀਆਂ ਦੀ ਸਹਾਇਤਾ ਕੀਤੀ । ਇਸ ਦੇ ਭਤੀਜੇ ਵਸਾਖਾ ਸਿੰਘ ਨੇ ਕਿਸੇ ਲੋਕਲ (ਵਸਨੀਕ) ਬੰਦੇ ਨਾਲ ਲੜ ਕੇ ਉਸਦਾ ਕਾਫ਼ੀ ਨੁਕਸਾਨ ਕਰ ਦਿਤਾ । ਸੱਟ ਫੇਟ ਐਸੀ ਲਗੀ ਕਿ ਵਸਾਖਾ ਸਿੰਘ ਨੂੰ ਲੰਮੀ ਕੈਦ ਦੀ ਸੰਭਾਵਨਾ ਸੀ । ਅਸ਼ਟਾਵੱਕਰ ਦੀ ਸਤਿਗੁਰੂ ਜੀ

ਪਾਸ ਸਹਾਇਤਾ ਲਈ ਗਈ ਬੇਨਤੀ ਤੇ ਸਤਿਗੁਰੂ ਜੀ ਨੇ ਸੂਬਾ ਬਾਬਾ ਕਿਸ਼ਨ ਸਿੰਘ ਜੀ ਨੂੰ ਕਚਹਿਰੀ ਵਿਚ ਭੇਜਿਆ।

ਜਦੋਂ ਜੱਜ ਨੂੰ ਪਤਾ ਲਗਾ ਕਿ ਬਾਬਾ ਕਿਸ਼ਨ ਸਿੰਘ ਨਾਮਧਾਰੀਆਂ ਦੇ ਇਸ ਪ੍ਰਾਂਤ ਦੇ ਮੁਖੀ ਅਤੇ ਨਿਆਇ ਕਰਤਾ ਹਨ ਤਾਂ ਜੱਜ ਨੇ ਕਚਹਿਰੀ ਵਿਚ ਹੀ ਕੁਰਸੀ ਮੰਗਵਾ ਕੇ ਬਾਬਾ ਜੀ ਨੂੰ ਆਦਰ ਪੂਰਵਕ ਬੈਠਾਇਆ। ਬਾਬਾ ਜੀ ਨੇ ਜੱਜ ਨੂੰ ਏਨਾ ਹੀ ਕਿਹਾ: ਆਪ ਨਿਆਇ ਦੀ ਕੁਰਸੀ ਤੇ ਹੋ, ਜੋ ਕੁਝ ਆਪ ਕਰੋਗੇ ਸੋ ਤਾਂ ਹੋਵੇਗਾ ਹੀ ਪਰ ਅਸੀਂ ਵੀ ਇਸ ਆਦਮੀ ਨੂੰ ਆਪਣੇ ਸਮਾਜ ਵਲੋਂ ਸਜ਼ਾ ਦਿਆਂਗੇ। ਤੁਸੀਂ ਤਾਂ ਬਰੀ ਕਰ ਸਕਦੇ ਹੋ ਗਵਾਹੀਆਂ ਦੇ ਆਧਾਰ ਤੇ ਪਰ ਅਸੀਂ ਬਰੀ ਨਹੀਂ ਕਰਾਂਗੇ।

ਜੱਜ ਏਨਾ ਮੁਤਾਸਰ ਹੋਇਆ ਕਿ ਉਸਨੇ ਮੁਜਰਮ ਨੂੰ ਬਾਬੇ ਹੁਰਾਂ ਦੇ ਹਵਾਲੇ ਕਰ ਦਿਤਾ।

### ਸ਼ਾਮ ਦਾ ਦੀਵਾਨ

4 ਤੋਂ 5 ਤਕ ਬਾਬਾ ਜੀ ਦੇ ਵਿਚਕਾਰਲੇ ਕਮਰੇ ਵਿਚ ਸਮੂਹਕ ਨਾਮ ਸਿਮਰਨ ਹੋਇਆ। ਫਿਰ ਇਕ ਘੰਟਾ ਪੰ: ਗੋਪਾਲ ਸਿੰਘ ਹੁਰਾਂ ਵਲੋਂ ਕਥਾ ਹੋਈ। ਪ੍ਰਭਾਵਤ ਹੋ 18 ਨਰ ਨਾਰਾਂ ਨੇ ਭਜਨ ਪੁਛਿਆ ਤੇ ਗੁਰਸਿਖੀ ਮਾਰਗ ਅਖਤਿਆਰ ਕੀਤਾ। ਸਤਿਗੁਰੂ ਜੀ ਨੇ ਇਕ ਘਰ-ਪਰਵਾਰ ਯਾਦ ਕੀਤਾ ਜਿਥੇ ਪਹਿਲੀ ਵਾਰ ਆਇਆਂ ਗਏ ਸਨ। ਬਾਬਾ ਜੀ ਨੇ ਦੱਸਿਆ ਕਿ ਉਹ ਘਰ ਮਹਿੰਦਰ ਕੌਰ ਦੀ ਵੱਡੀ ਭੈਣ ਇੰਦਰ ਕੌਰ ਦਾ ਘਰ ਹੈ। ਓਥੇ ਚਰਨ ਪਾਉਣ ਜਾਣਾ ਹੈ। ਸਤਿਗੁਰੂ ਜੀ ਤੇ ਸੰਗਤ ਨੂੰ ਨਾਲ ਲੈ ਕੇ ਬਾਬਾ ਜੀ ਉਸ ਘਰ ਪਹੁੰਚੇ ਜੁ ਗਲੀਓਂ ਪਾਰ ਦੂਜੀ ਛੱਤੇ ਸੀ। ਪਰਵਾਰ ਦੇ ਸਾਰੇ ਜੀਆਂ ਨੂੰ ਬਾਬਾ ਜੀ ਨੇ ਪੰਜ-ਪੰਜ ਰੁਪਏ ਦੇ ਕੇ ਮੱਥਾ ਟਿਕਾਇਆ।

ਅਤੇ ਇੰਜ ਪੌਣੇ ਸੱਤ ਵਜੇ ਤਕ ਬੀਬੀ ਮਹਿੰਦਰ ਕੌਰ ਦੇ ਘਰ ਗਹਿਮਾ ਗਹਿਮ ਰਹੀ। ਅਤੇ ਬਾਬਾ ਕਿਸ਼ਨ ਸਿੰਘ ਦਾ ਅੰਗਣਾ ਭਲਾ ਸੁਹਾਵਾ ਰਿਹਾ। ਭਰੇ ਗਲੇ ਅਤੇ ਅੱਖਾਂ ਗਿੱਲੀਆਂ ਨਾਲ ਬਾਬਾ ਕਿਸ਼ਨ ਸਿੰਘ ਨੇ ਸਤਿਗੁਰੂ ਜੀ ਨੂੰ ਵਿਦਾ ਕੀਤਾ।

### ਗਵਾਲੀਅਰ ਪਹੁੰਚ

ਝਾਂਸੀ ਸਟੇਸ਼ਨ ਤੇ ਨਵੇਂ ਸਜੇ ਸਿੰਘ ਆਪਣੇ ਸਤਿਗੁਰੂ ਜੀ ਨੂੰ ਵਿਦਾ ਕਰਨ ਆਏ। ਸਾਡਾ ਸੈਲੂਨ ਲੈ ਕੇ ਰਾਤੀਂ 7.40 ਤੇ ਗੱਡੀ ਚੱਲੀ ਅਤੇ 10.10 ਰਾਤ ਨੂੰ ਗਵਾਲੀਅਰ ਸਟੇਸ਼ਨ ਤੇ ਪਹੁੰਚ ਗਈ। ਇਸ ਵਾਰ ਗੱਡੀ ਮੁਕਰਰ ਸਮੇਂ ਤੋਂ 10 ਮਿੰਟ ਪਹਿਲੇ ਪਹੁੰਚ ਗਈ।

ਜਿਉਂ ਹੀ ਵਾਤਾਨੁਕੂਲ ਬੋਗੀ ਰੁਕੀ, ਦਰਜਨਾਂ ਹੀ ਸਫ਼ੈਦ ਬਸਤਰਾਂ ਵਾਲੇ ਨਾਮਧਾਰੀਆਂ ਬੋਗੀ ਨੂੰ ਘੇਰ ਲਿਆ। ਸਤਿਗੁਰੂ ਜੀ ਮੁਸਕਾਨਾਂ ਬਖੇਰਦੇ ਗੱਡੀਓਂ ਉਤਰੇ। ਪਰ ਬੈਠੇ ਤਾਂ ਸੁਆਗਤ ਕਰਤਿਆਂ ਵਲੋਂ ਫੂਲਹਾਰਾਂ ਨਾਲ ਆਪ ਦਾ ਚੇਹਰਾ ਕੱਜਿਆ ਗਿਆ। ਪੂਰਬੇ ਦੀਆਂ ਬਾਹਵਾਂ ਵੀ ਭਰ ਗਈਆਂ। ਸਕੱਤਰ ਤਰਸੇਮ ਸਿੰਘ ਵੀ ਦਰਜਨਾਂ ਹਾਰ ਉਠਾਈ ਕੋਲ ਖਲੋਤਾ ਸੀ। ਗੱਲ ਕੀ ਏਥੇ ਹੀ ਮੇਲਾ ਬਣ ਗਿਆ ਹੋਇਆ ਸੀ। ਇਸਤਰੀ ਪੁਰਸ਼ਾਂ ਸਾਰਿਆਂ ਨੇ ਹੀ ਸਤਿਗੁਰੂ ਜੀ

ਨੂੰ ਮਥਾ ਟੇਕਿਆ। ਅਜਿਹੇ ਸਮੇਂ ਪਲੇਟ ਫਾਰਮ ਤੇ ਖਲੋਤੇ ਆਮ ਲੋਕਾਂ ਦਾ ਧਿਆਨ ਵਿਸ਼ਿਸ਼ਟ ਵਿਅਕਤੀ ਵਲ ਜਾਂਦਾ ਹੀ ਹੈ ਜਿਸ ਦੇ ਸੁਆਗਤ ਉਪਰੰਤ ਚਰਨਾਂ ਨੂੰ ਹੱਥ ਲਾ ਮੱਥਾ ਟੇਕਿਆ ਜਾਵੇ।

ਸਤਿਗੁਰੂ ਜੀ ਉਠ ਕੇ ਤੁਰਨ ਲਗੇ ਤਾਂ ਗਵਾਲੀਅਰ ਦੇ ਸੂਬਾ ਰਤਨ ਸਿੰਘ ਜੀ ਨੇ ਕਿਹਾ : ਅਜੇ ਤਾਂ ਜੀ ਮੁਰਾਰ ਵਾਲੀ ਸੰਗਤ ਪਹੁੰਚਣ ਵਾਲੀ ਹੈ। ਪਤਾ ਨਹੀਂ ਕਿਵੇਂ ਕੁਵੇਲ ਹੋ ਗਈ। ਪਰ ਸਤਿਗੁਰੂ ਜੀ ਤੁਰ ਹੀ ਪਏ : ਆਪੇ ਡੇਰੇ ਆ ਜਾਣਗੇ। ਅਜੇ ਪਲੈਟ ਫਾਰਮ ਅੱਧਾ ਵੀ ਨਹੀਂ ਸੀ ਪਾਰ ਕੀਤਾ ਕਿ ਮੁਰਾਰ ਤੋਂ ਦਰਜਨਾਂ ਸਿਖ ਆ ਗਏ। ਤੁਰੇ ਤੁਰੇ ਜਾਂਦਿਆਂ, ਰਤਾ ਕੁ ਖਲੋ, ਸੁਆਗਤ ਹਾਰ ਪੁਆ, ਬਾਹਰ ਖਲੋਤੀਆਂ ਕਾਰਾਂ ਤੇ ਸਵਾਰ ਹੋ, ਸਾਰੀ ਸੰਗਤ ਦੀ ਅਗਵਾਈ ਕਰਦਿਆਂ ਗਵਾਲੀਅਰ ਸ਼ਹਿਰ ਸੂਬਾ ਜੀ ਦੇ ਘਰ ਨੂੰ ਸਤਿਗੁਰੂ ਜੀ ਤੁਰ ਪਏ।

### ਸੁਆਗਤ ਘਰ

ਪੂਰਬਾ, ਬਲਦੇਵ ਸਿੰਘ ਨਾਲ ਸ੍ਰੀ ਸਤਿਗੁਰੂ ਜੀ ਦੀ ਕਾਰ ਜਾਂ ਮੇਨ ਰੋਡ ਤੇ ਇਕ ਜਗਹ ਰੁਕੀ ਤਾਂ ਪਿਛੇ ਹੀ ਟੈਂਪੂਆਂ ਤੇ ਆਈ ਸੰਗਤ ਆਣ ਉੱਤਰੀ। 'ਸੁਆਗਤ ਗੇਟ' ਵਿਚ ਦੀ ਪੈਦਲ ਚਲਦਿਆਂ, ਇਕ ਵਲਾਵੇਂ ਦਾਰ, ਭੀੜੀ ਗਲੀ ਪਾਰ ਕਰ, ਸੂਬਾ ਰਤਨ ਸਿੰਘ ਜੀ ਦੇ ਘਰ ਪਹੁੰਚ ਗਏ। ਸੂਬਾ ਜੀ ਦੇ ਭਰਾਵਾਂ ਦੇ ਘਰ ਵੀ ਨਾਲ ਹੀ ਸਨ। ਏਥੇ ਸਾਰੀ ਗਲੀ ਸੁਆਗਤ ਰੂਪ ਹੋਈ ਪਈ ਸੀ, ਛੋਟੇ ਰੰਗੀਨ ਬਲਬਾਂ ਦੀਆਂ ਲੜੀਆਂ ਤੇ ਹੋਰ ਸਜਾਵਟਾਂ ਨਾਲ ਜਗਮਗਾ ਰਹੀ ਥੀ।

ਅਸਾਂ ਬਹੁਤ ਸਾਰਿਆਂ ਦਾ ਡੇਰਾ ਸ. ਤਰਲੋਕ ਸਿੰਘ, ਸ. ਗੁਰਬਖ਼ਸ਼ ਸਿੰਘ ਹੁਰਾਂ ਦੇ ਘਰੀਂ ਸੀ। ਅਸੀਂ ਸਭ ਵਿਛੇ ਮੰਜਿਆਂ ਤੇ ਆ ਲਿਟੇ। ਰਾਤ 11 ਵਜੇ ਤਕ ਸਭ ਸੰਗਤਾਂ ਥਾਓਂ ਥਾਈਂ ਵਿਰਾਜ ਗਈਆਂ। ਸੂਬਾ ਜੀ ਖ਼ਬਰ ਸੁਰਤ ਲਈ ਹਰੇਕ ਪਾਸ ਪਹੁੰਚ ਕਰਦੇ ਰਹੇ।

ਸਿੰਧੀਆ ਰਾਜ ਘਰਾਣੇ ਦਾ ਪੁਰਾਣਾ ਸ਼ਹਿਰ, ਨਵੀਆਂ ਸੰਭਾਵਨਾਵਾਂ ਲਈ ਕੱਲ੍ਹ ਫਿਰ ਜਾਗਣ ਵਾਸਤੇ ਸੁੱਤਾ ਪਿਆ ਸੀ।

### ਜਥੇਦਾਰ ਗੁਰਬਚਨ ਸਿੰਘ

ਸਤਿਗੁਰੂ ਜੀ ਦੇ ਸਕੱਤਰ ਸੰਤ ਤਰਸੇਮ ਸਿੰਘ ਨੇ ਅੱਜ ਮੈਨੂੰ ਦੱਸਿਆ : ਜਥੇਦਾਰ ਗੁਰਬਚਨ ਸਿੰਘ ਸੰਤ ਨਗਰ ਵਿਚ 3-4 ਗੁਣ ਬੜੇ ਉੱਤਮ ਹਨ।

1. ਉਹ ਕੋਈ ਕਿਸੇ ਪਰਕਾਰ ਦਾ ਉਚੇਚ ਨਹੀਂ ਮੰਗਦਾ। ਜਿਥੇ ਤੇ ਜਿਵੇਂ ਉਸ ਨੂੰ ਤੋਰ ਦੇਈਏ ਕੋਈ ਇਤਰਾਜ਼ ਨਹੀਂ, ਕੋਈ ਹੁੱਤ ਨਹੀਂ।

2. ਰੇਲ ਦੇ ਸਫ਼ਰ ਵਿਚ, ਬਸ ਦੁਆਰਾ ਸਫਰ ਕਰਦਿਆਂ, ਜੋ ਵੀ ਉਸਦੀ ਸੰਗਤ ਵਿਚ ਆਉਂਦਾ ਹੈ, ਉਸ ਨਾਲ ਵਿਚਾਰ ਵਿਮਰਸ਼ ਕਰਕੇ, ਅੰਤ ਨੂੰ ਭਜਨ ਦੱਸਣ ਤਕ ਲੈ ਆਵੇਗਾ। ਇਸ ਤਰ੍ਹਾਂ ਉਹ ਬਹੁਤ ਸਾਰੇ ਸਿਖ ਸਜਾਂਦਾ ਹੈ।

3. ਬਸਤਰ ਧੋਣ ਤੋਂ ਲੈ ਕੇ ਬਰਤਨ ਮਾਂਜਣ ਤਕ ਦੀ ਆਪਣੀ ਸੇਵਾ ਤਾਂ ਕਰਦਾ

ਹੀ ਹੈ, ਦੂਜਿਆਂ ਵਾਸਤੇ ਇਹ ਕੰਮ ਕਰਦਿਆਂ ਸੰਕੋਚ ਨਹੀਂ, ਸਗੋਂ ਖੁਸ਼ੀ ਅਨੁਭਵ ਕਰਦਾ ਹੈ ।

4. ਵੱਡੀ ਤੇ ਆਖ਼ਰੀ ਗੱਲ ਇਹ ਕਿ ਉਸਨੂੰ ਦੀਵਾਨ ਆਦਿ ਲਾਉਂਦਿਆਂ ਜੋ ਭੇਟਾ ਹੁੰਦੀ ਹੈ, ਉਹ ਚੁਕ ਕੇ ਸਤਿਗੁਰਾਂ ਨੂੰ ਮੱਥਾ ਟੇਕਦਾ ਹੈ ।

## 18 ਮਈ 1980, ਐਤਵਾਰ
## ਗਵਾਲੀਅਰ

ਗਵਾਲੀਅਰ ਸ਼ਹਿਰ ਦਾ ਇਕ ਭਾਗ ਅੰਮ੍ਰਿਤ ਵੇਲੇ ਤੋਂ ਅਲਾਹੀ ਕੀਰਤਨ ਦੀਆਂ ਧੁਨਾਂ ਨਾਲ ਗੂੰਜ ਉਠਿਆ । ਮੈਂ 5.15 ਤੇ ਦੀਵਾਨ ਵਿਚ ਗਿਆ । ਸੂਬਾ ਜੀ ਦੇ ਘਰ ਸਾਹਮਣੇ ਹੀ ਅਣਛੱਤੇ ਇਹਾਤੇ ਵਿਚ ਚਾਨਣੀਆਂ ਕਨਾਤਾਂ ਨਾਲ ਸੁਸਜਤ ਪੰਡਾਲ ਵਿਚ ਸ੍ਰੀ ਸਤਿਗੁਰੂ ਜੀ ਦਰਸ਼ਨ ਦੇ ਰਹੇ, ਰਾਗੀ ਕੀਰਤਨ ਕਰ ਰਹੇ ਅਤੇ ਹਿੰਦੂ-ਸਿਖ ਸ਼ਰੋਤਾ ਰੂਪ ਵਿਚ ਬੈਠੇ ਦਰਸ਼ਨ ਅਤੇ ਕੀਰਤਨ ਦਾ ਰਸ ਮਾਣ ਰਹੇ ਸਨ । ਮੱਥਾ ਟੇਕਣ ਵਾਲਿਆਂ ਨੂੰ ਸੂਬਾ ਰਤਨ ਸਿੰਘ ਜੀ ਪ੍ਰਸ਼ਾਦ ਵੰਡ ਰਹੇ ਸਨ । ਅਨ੍ਹੇਰੇ ਵਿਚੋਂ ਪਲੋਪਲ ਰੌਸ਼ਨੀ ਵਲ ਵਧਦਾ ਇਹ ਦੈਵੀ ਦ੍ਰਿਸ਼ ਸਾਤਵਿਕ ਹਿਰਦਿਆਂ ਤੇ ਗਹਿਰਾ ਪ੍ਰਭਾਵ ਪਾ ਰਿਹਾ ਸੀ । ਗਵਾਲੀਅਰ ਵਾਲੇ 14 ਸਾਲ ਪਿਛੋਂ ਇਹ ਦੈਵੀ ਦ੍ਰਿਸ਼ ਦੇਖ ਰਹੇ ਸਨ । 5.45 ਵਜੇ ਭੋਗ ਪੈ ਗਿਆ ਆਸਾ ਦੀ ਵਾਰ ਦਾ ।

### ਸਤਿਗੁਰ ਬਚਨ

ਫਿਰ ਸਤਿਗੁਰੂ ਜੀ ਨੇ ਮਾਈਕ ਆਪਣੇ ਵਲ ਖਿਸਕਾਇਆ । ਸਰੋਤਿਆਂ ਨੂੰ ਸੰਬੋਧਨ ਕਰਦਿਆਂ ਹੇਠ ਲਿਖੇ ਨੁਕਤਿਆਂ ਤੇ 15 ਮਿੰਟ ਵਿਆਖਿਆ ਕੀਤੀ :

—'ਪਰਹਰ ਲੋਭੁ ਅਰ ਲੋਕਾਚਾਰ ।' ਜੇ ਇਸ ਤੁਕ ਨੂੰ ਪੜ੍ਹ ਕੇ, ਸਮਝ ਕੇ, ਫਿਰ ਹਿਰਦੇ ਵਿਚ ਵਸਾ ਲਿਆ ਜਾਇ ਤਾਂ ਆਦਮੀ ਸੁਭਾਵਕ ਹੀ ਦੂਜੇ ਲੋਕਾਂ ਨਾਲੋਂ ਉੱਚਾ ਹੋ ਜਾਂਦਾ ਹੈ । ਆਮ ਕਰਕੇ ਇਹ ਅਤੇ ਐਸੀਆਂ ਹੋਰ ਤੁਕਾਂ ਉਤਲੇ ਮਨੋਂ ਹੀ ਸੁਣੀਆਂ ਅਤੇ ਪੜ੍ਹੀਆਂ ਜਾਂਦੀਆਂ ਹਨ ।

—ਰਾਤੀਂ 11 ਵਜੇ ਤਾਂ ਮੈਨੂੰ ਸਵੇਰੇ ਉਠਣ ਲਈ, ਜ਼ਰੂਰ ਹੀ ਸੌਣਾ ਬਣਦਾ ਸੀ । ਪਰ, ਏਥੇ ਕੁਝ ਸਰੀਰਾਂ ਨੂੰ ਏਸੇ ਵੇਲੇ ਮੱਥਾ ਟੇਕਣਾ ਜ਼ਰੂਰੀ ਜਾਪਦਾ ਸੀ, ਕਿਉਂਕਿ ਆਉਂਦਿਆਂ ਇਕ ਵਾਰ ਮੱਥਾ ਟੇਕਣਾ ਜ਼ਰੂਰੀ ਹੁੰਦਾ ਹੈ । ਇਹ ਪਰਿਪਾਟੀ ਪੈ ਗਈ ਹੈ । ਪਰ ਇਹ ਵੀ ਲੋਕਾਚਾਰ ਹੈ । ਜੇ ਸਵੇਰੇ ਅੰਮ੍ਰਿਤ ਵੇਲੇ ਦਰਸ਼ਨ ਦੇਣ ਦੀ ਅਰਜ਼ ਕੀਤੀ ਜਾਇ ਤਾਂ ਵੀ ਇਕ ਵਾਰ ਰਾਤੀਂ ਜ਼ਰੂਰ ਮੱਥਾ ਟੇਕਣਾ ਹੈ ।

—ਜਿਵੇਂ ਵਿਹਾਰ ਕਾਰ ਵਲ ਬਹੁਤੇ ਤੋਂ ਬਹੁਤਾ ਸੋਚੀ ਦਾ ਹੈ, ਇੰਜ ਹੀ ਜੇ ਸਤਿਗੁਰੂ ਜੀ, ਸਾਧ ਸੰਗਤ ਤੇ ਗੁਰਸਿੱਖੀ ਵਲ ਵਧੇਰੇ ਧਿਆਨ ਦੇ ਕੇ, 'ਨਾਮੁ ਧਨੁ ਜਿਸੁ ਜਨ ਕੈ ਪਾਲੈ ਸੋਈ ਪੂਰੇ ਸਾਹ ।' ਵਾਲੀ ਗਲ ਅਮਲ ਵਿਚ ਲਿਆਈਏ, ਤਾਂ ਹੀ ਮਨੁਖਾ ਜਨਮ ਦਾ ਲਾਹਾ ਹੈ ।

—ਸਾਰੇ ਹੀ ਅੰਮ੍ਰਿਤ ਵੇਲੇ ਦਾ ਜਾਗਣਾ ਜ਼ਰੂਰੀ ਕਰੋ। ਰਾਤ ਨੂੰ ਜਲਦੀ ਸੌਂ ਜਾਓ। 'ਪਹਿਲੀ ਰਾਤੀ ਫੁਲੜਾ ਫਲੁ ਭੀ ਪਛਾ ਰਾਤ। ਜੋ ਜਾਗੰਨਿ ਲਹੰਨਿ ਸੇ ਸਾਈ ਕਨਹੁ ਦਾਤ।' ਹੁਣ ਤਾਂ ਨਾਈਟ ਕਲੱਬਾਂ ਨੇ ਡਾਨ ਕਲੱਬਾਂ ਦੀ ਥਾਂ ਲੈ ਲਈ ਏ। ਸਾਨੂੰ ਪੱਛਮੀ ਆਚਾਰ ਵਿਚਾਰ ਨਹੀਂ ਅਪਣਾਣੇ ਚਾਹੀਦੇ। ਭਾਰਤੀ ਸਭਿਆਚਾਰ ਸਦੀਆਂ ਦੀ ਪਰਖ ਵਿਚੋਂ ਉਪਜਿਆ ਹੈ। ਸੁਖਦਾਈ ਇਹੋ ਜੀਵਨ ਜਾਚ ਹੈ।

—ਜੰਮਣਾ ਮਰਨਾ ਸੰਸਾਰ ਉਤੇ ਬੜਾ ਦੁਖ ਹੈ। ਹਿੰਦੂ ਸ਼ਾਸਤਰ ਅਨੁਸਾਰ ਦਸ ਹਜ਼ਾਰ ਬਿਛੂ ਲੜੇ ਦਾ ਦੁਖ ਮਿਰਤੂ ਸਮੇਂ ਹੁੰਦਾ ਹੈ। ਪਰ ਗੁਰੂ ਕੀ ਸੰਗਤ ਲਈ, 'ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ।' ਵਾਲੀ ਗੱਲ ਹੋ ਜਾਂਦੀ ਹੈ। ਜੇ ਹਿੰਦੂ ਵੇਦ ਪੁਰਾਣਾਂ ਤੋਂ ਮੁਨਕਰ ਹੋ ਬੈਠੀਏ ਤਾਂ ਗੁਰਬਾਣੀ ਦੀ ਸਮਝ ਨਹੀਂ ਆਵੇਗੀ। ਗੁਰਬਾਣੀ ਵੇਦ-ਪੁਰਾਣਾਂ, ਸ਼ਾਸਤਰਾਂ ਦੀਆਂ ਉਦਾਹਰਨਾਂ ਨਾਲ ਪਰੁੱਚੀ ਪਈ ਹੈ। ਹਿੰਦੂ ਹੀ ਸਿਖੀ ਦੀ ਪਨੀਰੀ ਏ।

—ਅਸਾਂ ਉਹਨਾਂ ਪਿੱਛੇ ਨਹੀਂ ਲੱਗਣਾ ਜੁ ਅਖਬਾਰਾਂ ਦੁਆਰਾਂ ਡਰਾ ਧਮਕਾ ਕੇ, ਜਾਂ ਹਥਿਆਰਾਂ ਦੇ ਜ਼ੋਰ ਸਿਖ ਬਣਾਂਦੇ ਹਨ। ਇਹ ਤਾਂ "ਵੀਰ ਸਿੰਘ ਜੇਹੇ ਅਸਾਂ ਮਾਰ ਦਿਤੇ ਨਹੀਂ ਛਡਣਾ ਸਾਧ ਤੇ ਸੰਤ ਮੀਆਂ" ਦੇ ਧਾਰਨੀ ਹਨ। ਸਾਡਾ ਮਾਰਗ ਤਾਂ ਗੁਰੂ ਮਾਰਗ ਹੈ। ਪ੍ਰੇਮ, ਸੇਵਾ, ਸਿਦਕ ਤੇ ਸੰਜਮ ਨਾਲ ਅਪਣਾਣ ਵਾਲਾ ਹੈ।

—ਜ਼ਰਾ ਵਿਚਾਰੋ, ਮੰਦਰਾਂ, ਮਸੀਤਾਂ, ਗਿਰਜਿਆਂ ਵਿਚ ਕੋਈ ਵੋਟਾਂ ਨਾਲ ਜਾਂਦਾ ਹੈ? ਗੁਰਦੁਆਰੇ ਵੋਟਾਂ ਨਾਲ ਪ੍ਰਬੰਧਤ ਹੁੰਦੇ ਹਨ ਜਿਥੇ ਸਿੱਖੀ ਸਾਫ਼ ਹੋ ਰਹੀ ਹੈ ਤੇ ਬੇਸਿਰ ਪੈਰ ਦੇ ਵਿਚਾਰ ਫੈਲਾਏ ਜਾ ਰਹੇ ਹਨ।

—ਸਾਧ ਸੰਗਤ, ਸਤਿਗੁਰੂ ਦੀ ਸੰਗਤ ਵਿਚ ਬੈਠ ਕੇ ਭਜਨ ਕਰਨ, ਕੀਰਤਨ ਸੁਣਨ ਨਾਲ ਪਤਾ ਨਹੀਂ ਮਨ ਕਦੋਂ ਅਜਿਹੀ ਅਵਸਥਾ ਵਿਚ ਪੁੱਜ ਜਾਏ ਕਿ ਸਾਰੀ ਘਾਲ ਹੀ ਥਾਇੰ ਪੈ ਜਾਇ। ਇਕੋ ਚੀਜ਼, ਕਈ ਵਾਰ, ਵਖ ਵਖ ਧਰਤੀਆਂ ਤੇ ਅੱਡ ਅੱਡ ਪ੍ਰਭਾਵ ਪਾਉਂਦੀ ਹੈ। ਜਿਵੇਂ,

ਕਹੈ ਮਾਲ ਦੇਉ, ਸੁਣੋ ਨਾਇਕਾ
ਸੁਰ ਤਾਲ ਮੈ ਭੰਗ ਨ ਪਾਉ।

ਸੁਣਕੇ, ਰਾਜੇ ਨੇ, ਉਸਦੇ ਪੁਤਰ ਨੇ, ਉਸ ਦੀ ਧੀ ਨੇ ਤੇ ਸਾਧੂ ਨੇ, ਇਕੋ ਸਮੇਂ ਆਪਣੇ ਆਪਣੇ ਅਰਥ ਲਾਕੇ ਸੁਖਦਾਈ ਅਵਸਥਾ ਸਿਰਜ ਦਿਤੀ।

—ਜੁਆਨ ਕੁੜੀਆਂ ਦਾ ਵੇਲੇ ਸਿਰ ਵਿਆਹ ਨਾ ਕਰਨਾ ਪਾਪ ਲੱਗਣ ਵਾਲੀ ਗੱਲ ਹੈ। ਇਹ ਰਿਵਾਜ ਗਲਤ ਹੈ ਮੁਟਿਆਰ ਬੀਬੀਆਂ 25-25, 30-30 ਸਾਲ ਦੀ ਉਮਰ ਤਕ ਘਰ ਬੈਠੀਆਂ ਰਹਿਣ। ਕੁੜੀਆਂ ਦੇ ਵਿਆਹ 18-20 ਸਾਲ ਦੀ ਉਮਰ ਤਕ ਜ਼ਰੂਰ ਕਰ ਦੇਣੇ ਚਾਹੀਦੇ ਹਨ।

—ਰਾਤ ਨੂੰ ਕੀਰਤਨ ਸੋਹਿਲਾ ਪੜ੍ਹ ਕੇ ਸੌਣ ਲਗਿਆਂ ਅਰਦਾਸ ਕਰਿਆ ਕਰੋ, ਹੇ ਅਕਾਲ ਪੁਰਖ, ਸਾਨੂੰ ਤੜਕੇ ਉਠਣ, ਸਕੇਸ਼ ਇਸ਼ਨਾਨ ਕਰਨ, ਭਜਨ ਕਰਨ,

ਅਤੇ ਬਾਣੀ ਪੜ੍ਹਨ ਦਾ ਬਲ ਬਖ਼ਸ਼ੋ। ਸਾਨੂੰ ਸਾਧ ਸੰਗਤ ਵਿਚ ਆਉਣ ਦੀ ਸ਼ਕਤੀ ਬਖ਼ਸ਼ੋ।

ਅੰਤ ਉਤੇ ਸੂਬਾ ਰਤਨ ਸਿੰਘ ਜੀ ਨੇ ਸਾਧ ਸੰਗਤ ਨੂੰ ਵਡਭਾਗੀ ਦਸਦਿਆਂ, ਸੱਚੇ ਪਾਤਸ਼ਾਹ ਜੀ ਦੀ ਦਰਸ਼ਨ ਦੇਣ ਦੀ ਕਿਰਪਾ ਦਾ ਧਨਵਾਦ ਕੀਤਾ ਤੇ ਪ੍ਰੋਗਰਾਮ ਦਸਿਆ ਕਿ ਸਤਗੁਰੂ ਜੀ ਹੁਣ ਗਵਾਲੀਅਰ ਅਤੇ ਲਸ਼ਕਰ ਵਿਚ ਘਰੀਂ ਚਰਨ ਪਾਕੇ ਲੰਗਰ ਮੁਰਾਰ ਜਾਕੇ ਛਕਣ ਗੇ। ਤੇ ਸ਼ਾਮ ਦਾ ਦੀਵਾਨ ਵੀ ਮੁਰਾਰ ਹੀ ਲਗੇਗਾ। ਰਾਤੀਂ ਕਿਸਨਾ ਰਾਓ ਪੰਡਿਤ ਜੀ ਦੇ ਗੰਧਰਵ ਵਿਦਿਆਲਾ ਵਿਚ ਨਾਮਧਾਰੀ ਬੱਚਿਆਂ ਦਾ ਪ੍ਰੋਗਰਾਮ ਹੋਵੇਗਾ।

ਉਪਰੰਤ ਸੰਗਤ ਲੰਗਰ ਛਕਣ-ਛਕਾਣ ਲਗ ਪਈ।

## ਸਤਿਗੁਰੂ ਜੀ ਦੇ ਡੇਰੇ

ਸੂਬਾ ਰਤਨ ਸਿੰਘ ਜੀ ਦੇ ਘਰ ਵਿਸ਼ੇਸ਼ ਰੌਣਕਾਂ ਸਨ। ਹੇਠਾਂ ਸਤਿਗੁਰੂ ਜੀ ਦਾ ਇਕ ਕਮਰੇ ਵਿਚ ਡੇਰਾ ਸੀ। ਉਪਰ ਇਕ ਕਮਰੇ ਵਿਚ ਲੰਗਰ ਪਕਾਇਆ ਤੇ ਦੂਜੇ ਵਿਚ ਛਕਾਇਆ ਜਾ ਰਿਹਾ ਸੀ। ਤੀਜਾ ਕਮਰਾ ਸੰਗੀਤ ਮਹਿਫਲਾਂ ਲਈ ਰੀਜ਼ਰਵ ਸੀ।

ਇਸ ਘਰ ਬਹੁਤ ਸਾਰੇ ਸਿੰਘ ਗਵਾਲੀਅਰ ਤੋਂ ਬਾਹਰਲੇ ਇਲਾਕਿਆਂ ਦੇ ਵੀ ਆਏ ਹੋਏ ਸਨ। ਉਹਨਾਂ ਦੀਆਂ ਬੇਨਤੀਆਂ ਸਨ ਕਿ ਉਹਨਾਂ ਦੇ ਪਿੰਡੀਂ ਜਾਕੇ ਦਰਸ਼ਨ ਦੇਣ ਦੀ ਕਿਰਪਾ ਕੀਤੀ ਜਾਇ। ਅਰਜ਼ਾਂ ਪਰਵਾਨ ਨਹੀਂ ਹੋ ਸਕੀਆਂ। ਕਿਉਂਕਿ ਪਹਿਲਾਂ ਨਿਸਚਿਤ ਕੀਤੇ ਵਕਤ ਵਿਚ ਇਹ ਸੰਭਵ ਨਹੀਂ ਸੀ।

—ਡਬਰੇ ਦੇ ਸਿੰਘਾਂ ਦੀ ਜ਼ੋਰਦਾਰ ਬੇਨਤੀ ਸੀ ਕਿ ਉਹਨਾਂ ਦੀਆਂ ਬਾਰ ਬਾਰ ਦੀਆਂ ਅਰਜ਼ਾਂ ਜਾਂ ਸੂਬਾ ਜੀ ਪਾਸ ਰਹਿ ਜਾਂਦੀਆਂ ਹਨ ਜਾਂ ਸਕੱਤਰ ਜੀ ਪਾਸ!

—ਜਨਪੁਰ, ਤਹਿਸ਼ੀਲ ਸ਼ੰਪੁਰ ਕਲਾਂ (ਮਧ ਪ੍ਰਦੇਸ਼) ਤੋਂ ਸੰਤ ਦਰਬਾਰਾ ਸਿੰਘ, ਸੰਤ ਮਾਨ ਸਿੰਘ, ਸੰਤ ਸੇਵਾ ਸਿੰਘ ਅਤੇ ਇਕ ਬੀਬੀ ਪਹੁੰਚੇ ਹੋਏ ਸਨ ਜਿਹੜੇ 150 ਮੀਲ ਦੇ ਫ਼ਾਸਲੇ ਤੇ ਗੁਰੂ ਚਰਨ ਪਵਾਣ ਲਈ ਬਹੁਤ ਉਤਸੁਕ ਸਨ। ਪਰ ਇਹ ਬਿਨੈ ਵੀ ਕਿਵੇਂ ਪਰਵਾਨ ਹੁੰਦੀ। ਏਥੇ ਆਕੇ ਗੁਰੂ ਕੇ ਦਰਸ਼ਨ ਕਰ ਲੈਣੇ ਹੀ ਗ਼ਨੀਮਤ ਸਨ।

—ਇਸ ਤਰ੍ਹਾਂ ਦੇ ਕੁਝ ਹੋਰ ਸਿੰਘ ਵੀ ਸਨ ਜੋ ਮੇਰੀ ਜਾਣਕਾਰੀ ਦਾ ਭਾਗ ਨਹੀਂ ਬਣ ਸਕੇ।

## ਚਰਨ ਪਾਉਣੇ

6.45 ਸਵੇਰੇ, ਸੂਬਾ ਰਤਨ ਸਿੰਘ ਜੀ ਦੀ ਅਗਵਾਈ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਸਿੱਖਾਂ ਦੇ ਘਰੀਂ ਚਰਨ ਪਾਉਣ ਲਈ ਚੱਲੇ। ਇਸ ਮੌਕੇ ਦੋ ਕਾਰਾਂ ਤਾਂ ਘਰਦੀਆਂ ਹੀ ਤਿਆਰ ਸਨ। ਇਕ ਨੌਜੁਆਨ ਜੰਗ ਬਹਾਦਰ ਸਿੰਘ ਦੀ ਜੋ ਦਿੱਲੀ ਦੇ ਸਾਹਿਬਪੁਰੇ ਤੋਂ, ਏਥੇ ਆਪਣੇ ਸਹੁਰੇ ਘਰ ਮੇਲਾ ਜਾਣ, ਲਿਆਇਆ ਸੀ। ਜੰਗ ਬਹਾਦਰ ਸਿੰਘ ਨੇ ਦੱਸਿਆ: ਮੈਂ ਕੱਲ ਹੀ ਗੱਡੀ ਲੈਕੇ ਪਹੁੰਚ ਗਿਆ ਸਾਂ ਤਾਕਿ ਸੱਚੇ ਪਾਤਸ਼ਾਹ ਜੀ ਦੀ ਸੇਵਾ ਵਿਚ ਹਾਜ਼ਰ ਰਹਿ ਸਕਾਂ। ਚੌਥੀ ਗੱਡੀ ਗਵਾਲੀਅਰ ਦੇ ਹੀ ਕਿਸੇ ਸਿੰਘ ਦੀ ਸੀ।

ਹੇਠ ਲਿਖੇ ਘਰੀਂ ਚਰਨ ਪਾਏ ਗਏ :

1. ਸੂਬਾ ਰਤਨ ਸਿੰਘ ਜੀ
2. ਸ. ਤਰਲੋਕ ਸਿੰਘ। ਬੱਚਿਆਂ ਨੂੰ ਪੈਂਟਾਂ ਨਾ ਪਾਉਣ ਦਾ ਉਪਦੇਸ਼ ।
3. ਸੰਤ ਗੁਰਬਖ਼ਸ਼ ਸਿੰਘ
4. ਸ. ਨਿਰਭੈ ਸਿੰਘ
5. ਸੰਤ ਪੂਰਨ ਸਿੰਘ ਜਲਾਲਪੁਰ
6. ਬੀਬੀ ਸਿੰਧਣ ਦੇ ਘਰ

ਗਲੀਓਂ ਪੈਦਲ ਹੀ ਬਾਹਰ ਜਾਂਦਿਆਂ ਪੰ: ਕ੍ਰਿਸ਼ਨਾ ਰਾਓ ਜੀ ਦਾ ਲੜਕਾ ਪੰ: ਚੰਦ੍ਰ ਕਾਂਤ ਮਿਲਿਆ। ਸਤਿਗੁਰੂ ਜੀ ਉਸ ਨੂੰ ਨਾਲ ਤੋਰਦੇ, ਪਿਆਰ ਭਰੇ ਬਚਨ ਕਰਦੇ ਗਏ ਅਤੇ ਉਸ ਨੂੰ ਫਿਰ ਛੇਤੀ ਮਿਲਣ ਲਈ ਆਖਿਆ ।

## ਵਾਰ ਬ੍ਰੇਵ ਲਾਇਨ

ਮੈਂ ਸਤਿਗੁਰੂ ਜੀ ਦੀ ਸੇਵਾ ਵਿਚ ਜੰਗ ਬਹਾਦਰ ਸਿੰਘ ਦੀ ਕਾਰ ਵਿਚ ਬੈਠਾ ਤਾਂ ਸਤਿਗੁਰਾਂ ਕਾਰ ਦੇ ਮਾਲਕ-ਚਾਲਕ ਨੂੰ 'ਵਾਰ ਬ੍ਰੇਵ ਲਾਇਨ' ਆਖਿਆ । ਮੈਂ ਅਜੇ ਸੋਚ ਹੀ ਰਿਹਾ ਸਾਂ ਕਿ ਸਤਿਗੁਰੂ ਜੀ ਨੇ ਇਹ ਅੰਗਰੇਜ਼ੀ ਸ਼ਬਦ ਕਿਉਂ ਵਰਤੇ ਹਨ ਕਿ ਆਪ ਜੀ ਬੋਲੇ : ਨਹੀਂ ਸਮਝੇ ?

'ਜੀ ਅਜੇ ਨਹੀਂ ਪਕੜ ਹੋਈ।'

ਇਹ ਤਾਂ ਸਿਰਫ ਜੰਗ ਬਹਾਦਰ ਸਿੰਘ ਨੂੰ ਅੰਗਰੇਜ਼ੀ ਸ਼ਬਦਾਵਲੀ ਦਿਤੀ ਹੈ।

ਗੱਡੀ ਤੁਰਨ ਤੋਂ ਪਹਿਲੋਂ ਇਕ ਸਿੰਘ ਨੂੰ ਪਾਸ ਬੁਲਾ ਕੇ ਆਖਿਆ : ਤੁਹਾਡੇ ਕੋਲ ਮੈਂ ਤਾਂ ਜਾਣਾ ਹੈ ਜੇ ਪਹਿਲਾਂ ਇਸ ਗੱਲ ਦਾ ਫੈਸਲਾ ਕਰੋ ਕਿ ਜਾਂ ਤਾਂ ਆਪਣੇ ਭਰਾ ਨੂੰ ਮਿਲਣਾ ਨਹੀਂ; ਜਾਂ ਉਹ ਆ ਕੇ ਘਰ ਵਿਆਹ ਕਰਵਾਣ ਦਾ ਡੰਨ ਲੁਆਵੇ ! ਮੈਨੂੰ ਦੋਤਰਫ਼ੇ ਲੋਕ ਪਸੰਦ ਨਹੀਂ । ਦੁਪਹਿਰ ਤਕ ਮੈਨੂੰ ਪਤਾ ਕਰਕੇ ਦੱਸੋ । ਨਹੀਂ ਤਾਂ ਮੈਂ ਤੁਹਾਡੇ ਘਰ ਨਹੀਂ ਜਾਵਾਂਗਾ ।

7. ਨਾਮਧਾਰੀ ਮੈਡੀਕਲ ਸਟੋਰ ਵਿਚ ਚਰਨ ਪਾਏ ਜੋ ਕਿ ਫੋਰਟ ਰੋਡ ਤੇ ਹੀ ਸੀ। ਇਹ ਸੂਬਾ ਜੀ ਦੇ ਵਡੇ ਲੜਕੇ ਮਨਮੋਹਣ ਸਿੰਘ ਦੀ ਦਵਾਈਆਂ ਦੀ ਦੁਕਾਨ ਹੈ।
8. ਨਾਮਧਾਰੀ ਡੇਅਰੀ, ਫੋਰਟ ਰੋਡ, ਇਹ ਸ. ਸਰਦੂਲ ਸਿੰਘ ਦੀ ਘਿਉ ਦੀ ਦੁਕਾਨ ਹੈ।
9. ਸ. ਹਰਭਜਨ ਸਿੰਘ, ਲਾਈਨ ਨੰ: 3, ਬਿਰਲਾ ਨਗਰ
10. ਸ. ਸੰਤੋਖ ਸਿੰਘ, ਤਾਨਸੈਨ ਨਗਰ,
11. ਸ. ਸਰਦੂਲ ਸਿੰਘ ਦੇ ਘਰ ਵਿਖੇ ਚਰਨ ਪਾਏ ਤਾਂ ਕਿਸੇ ਦੇ ਕੰਨਾਂ ਵਿਚ ਵਾਲੀਆਂ ਵੇਖ ਬਚਨ ਕੀਤਾ : ਇਹ ਕਾਹਦੇ ਲਈ ? ਨਾਮਧਾਰਨਾਂ ਨੂੰ ਇਹ ਕਾਂਟੇ ਮੁਰਕੀਆਂ ਸੋਂਭਦੇ ਨਹੀਂ। ਬੀਬੀ ਨੇ ਤੁਰਤ ਲਾਹ ਕੇ ਚਰਨਾਂ ਤੇ ਰਖ ਦਿਤੇ। ਸਤਿਗੁਰੂ ਜੀ ਨੇ ਨਾ ਪਰਵਾਨ ਕਰਦਿਆਂ ਬਚਨ ਕੀਤਾ ; ਇਸ ਲਈ ਨਹੀਂ

ਸੀ ਕਿਹਾ ਕਿ ਲਾਹ ਕੇ ਮੈਨੂੰ ਦੇ ਦਿਓ। ਇਹ ਬੀਬੀ ਕਾਰ ਵਾਲੇ ਜੰਗ ਬਹਾਦਰ ਸਿੰਘ ਦੀ ਪਤਨੀ ਮਨਜੀਤ ਕੌਰ ਹੀ ਸੀ। ਬੀਬੀ ਦਾ ਬਹੁਤ ਜ਼ੋਰ ਲਗਾ ਕਿ ਕਾਂਟਿਆਂ ਨੂੰ ਲੰਗਰ ਦੇ ਲੇਖੇ ਹੀ ਲਾ ਦਿਓ। ਸਤਿਗੁਰਾਂ ਕਿਹਾ : ਹੁਣ ਤਾਂ ਕਿਸੇ ਪਰਥਾਇ ਵੀ ਨਹੀਂ ਲੈਣੇ।

12. ਸ. ਮਨਜੀਤ ਸਿੰਘ (ਕਲੀਨ ਸ਼ੇਵਡ) ਭੋਲਾ ਇਨਕਮ ਟੈਕਸ ਆਫ਼ੀਸਰ ਨੇ ਆਪਣੇ ਘਰ ਚਰਨ ਪੁਆਉਂਦਿਆਂ ਅਰਜ਼ ਕੀਤੀ : ਸੱਚੇ ਪਾਤਸ਼ਾਹ, ਮੈਨੂੰ ਆਸ਼ੀਰਵਾਦ ਦਿਓ ਮੈਂ ਵੱਡੇ ਤੋਂ ਵੱਡਾ ਅਫਸਰ ਬਣਨਾ ਚਾਹੁੰਦਾ ਹਾਂ। ਸਤਿਗੁਰੂ ਜੀ ਨੇ ਭਜਨ ਦੀ ਇਕ ਮਾਲਾ ਫੇਰਕੇ ਰੋਜ਼ਾਨਾ ਅਰਦਾਸ ਕਰਨ ਲਈ ਬਚਨ ਕੀਤਾ। ਇਸ ਸਜਣ ਦਾ ਘਰ ਵੀ ਤਾਨਸੈਨ ਮਾਰਗ ਤੇ ਹੈ।
13. ਜਦੋਂ ਸ. ਸਰੂਪ ਸਿੰਘ ਫਲੌਰਾ ਜਿਨ੍ਹਾਂ ਦਾ ਪਿਛਲਾ ਪਿੰਡ ਸਰਿਹਾਲਾਂ (ਇਲਾਕਾ ਫਗਵਾੜਾ ਹੈ) ਅਤੇ ਜੋ ਵਾਟਰ ਵਰਕਸ ਦਾ ਓਵਰ ਸੀਅਰ ਹੈ, ਦੇ ਘਰ ਵਲ ਨੂੰ ਸਤਿਗੁਰੂ ਜੀ ਸੰਗਤ ਸਮੇਤ ਆਏ ਤਾਂ ਉਤਸਾਹੀ ਸਿੱਖ ਨੇ ਕੋਠੇ ਤੇ ਖਲੋਤੇ ਬਚਿਆਂ ਤੋਂ ਫੁਲ-ਵਰਖਾ ਕਰਵਾਈ। ਅੰਦਰ ਲੈ ਜਾ ਕੇ ਹਾਰ ਪਹਿਨਾਅ ਕੇ ਸ਼ਰਧਾ ਅਤੇ ਉਤਸਾਹ ਭਰਪੂਰ ਸੁਆਗਤ ਕੀਤਾ।
14. ਸ. ਸੰਤੋਖ ਸਿੰਘ ਗਰੋਵਰ ਨੇ ਆਪਣੇ ਘਰ ਚਰਨ ਪਾਉਣ ਦੀ ਪ੍ਰਾਰਥਨਾ ਕੀਤੀ। ਸਤਿਗੁਰੂ ਜੀ ਨੇ ਗਰੋਵਰ ਹਾਊਸ ਨਾਮੀ ਦੁਕਾਨ ਵਿਚ ਦਰਸ਼ਨ ਦੇਣ ਦੀ ਕਿਰਪਾ ਕੀਤੀ। ਇਹਨਾਂ ਅਜੇ ਭਜਨ ਨਹੀਂ ਸੀ ਪੁਛਿਆ। ਸਤਿਗੁਰਾਂ ਕਿਰਪਾ ਕਰਕੇ ਦੋਹਾਂ ਜੀਆਂ ਨੂੰ ਪੂਰਬੋ ਤੋਂ ਭਜਨ ਦਿਵਾਇਆ। ਇਕ ਘੰਟਾ ਰੋਜ਼ ਭਜਨ ਕਰਨ ਦਾ ਆਦੇਸ਼ ਕੀਤਾ।

## ਤੇਰੀ ਮਿਹਰ ਅਪਾਰ

ਕਿਸੇ ਰੋਚਕ ਗੱਲਬਾਤ ਤੋਂ ਮੈਨੂੰ ਸ੍ਰੀ ਸਤਿਗੁਰੂ ਜੀ ਦੀ ਪਿਆਰ ਭਰੀ ਗਲਵਕੜੀ ਨਸੀਬ ਹੋਈ। ਤਾਂ, ਮੈਂ ਕਿਹਾ : ਅਗੇ ਤਾਂ ਮੈਂ ਹੀ ਗਲਵਕੜੀ ਦੀ ਪਹਿਲ ਕਰਦਾ ਸਾਂ ਅੱਜ ਤਾਂ ਆਪ ਜੀ ਨੇ ਵੀ ਹੱਦ ਮੁਕਾ ਦਿਤੀ। ਅਸੀਂ ਕਾਰ ਵਿਚ ਜਾ ਰਹੇ ਸਾਂ। ਸਤਿਗੁਰਾਂ ਫ਼ਰਮਾਇਆ : ਅਜੇ ਤਾਂ ਕੱਲ੍ਹ ਸੈਲੂਨ ਵਿਚ ਗਲਵਕੜੀ ਪਾਈ ਸੀ, ਭੁਲ ਗਏ ?

"ਨਹੀਂ ਜੀ, ਭੁਲਣਾ ਕੀ ਸੀ। ਮੈਂ ਤਾਂ ਆਨੰਦ ਵਿਭੋਰ ਸਾਂ। ਮੈਨੂੰ ਪਤਾ ਈ ਨਹੀਂ ਕਿ ਆਪ ਨੇ ਜੱਫੀ ਵਿਚ ਲਿਆ ਸੀ।"

ਕਦੇ ਕਦੇ ਤੁਰੇ ਜਾਂਦਿਆਂ ਕੋਈ ਐਸੀ ਗੱਲ ਹੋ ਜਾਂਦੀ ਜਾਂ ਕਰ ਜਾਂਦੇ ਹਨ ਕਿ ਜੱਫੀਓਂ ਉਰੇ ਸਰਦਾ ਹੀ ਨਹੀਂ।

## ਬਾਬੂ ਬੇਲੀ ਰਾਮ ਜੀ

15. ਚਰਨ ਪਾਉਂਦੇ ਜਾਂਦਿਆਂ ਸਤਿਗੁਰਾਂ ਨੇ ਬਾਬੂ ਬੇਲੀ ਰਾਮ ਜੀ ਨੂੰ ਯਾਦ ਕੀਤਾ ਤਾਂ ਸੂਬਾ ਜੀ ਨੇ ਕਿਹਾ : ਦੀਨ ਦਿਆਲ ਉਨ੍ਹਾਂ ਵਲ ਹੀ ਜਾ ਰਹੇ ਹਾਂ ਅਤੇ

ਅਸੀਂ ਇਕ ਵੱਸੋਂ ਵਾਲੇ ਕਮਰੇ ਵਿਚਦੀ ਲੰਘਦੇ ਅਗੇ ਖੁਲ੍ਹੇ ਵਿਹੜੇ ਵਿਚ ਆ ਗਏ। ਏਥੇ ਇਕ ਪਾਸੇ ਦੇ ਕਮਰਿਆਂ ਵਿਚੋਂ ਇਕ ਬੈਠਕ ਨੁਮਾ ਸੁੰਦਰ ਸਥਾਨ ਵਿਚ ਸਫੈਦ ਬਸਤਰ ਵਿਛੇ ਹੋਏ ਸਨ ਅਤੇ ਨਾਲ ਹੇਠ ਵਾਰ ਇਕ ਗੱਦੀ ਨੁਮਾ ਜਗਹ ਤੇ ਇਕ 90 ਸਾਲ ਦਾ ਬਜ਼ੁਰਗ, ਕੁੱਲੇ ਵਾਲੀ ਚਿੱਟੀ ਪੱਗ, ਲੰਮੀ ਚਿੱਟੀ ਖੁਲ੍ਹੀ ਦਾੜ੍ਹੀ ਅਤੇ ਚਿੱਟੇ ਕੱਪੜੇ ਪਹਿਨੀਂ ਬੈਠੇ ਸਨ। ਉਠਣਾ ਉਹਨਾਂ ਲਈ ਮੁਹਾਲ ਸੀ। ਉਹਨਾਂ ਪਾਸ ਜਾ, ਝੁਕਕੇ ਸਤਿਗੁਰਾਂ ਉਨ੍ਹਾਂ ਦਾ ਮੋਢਾ ਥਪਥਪਾਇਆ। ਅਤੇ ਚਿੱਟੇ ਦਾਹੜੇ ਨੂੰ ਹੱਥ ਲਾ ਕਿਹਾ : ਬੇਲੀ ਰਾਮ ਜੀ ਇਹ ਕਦੋਂ ਤੋਂ ?

"ਇਕ ਸਾਲ ਤੋਂ ਕੇਸ ਦਾੜ੍ਹੀ ਰਖ ਲਏ ਨੇ ਜੀ। ਤੇ ਹੁਣ ਆਪ ਜੀ ਨੇ ਇਹਨਾਂ ਨੂੰ ਮੁਹਰ ਲਗਾ ਦਿਤੀ ਹੈ।"

ਬੇਲੀ ਰਾਮ ਜੀ ਨਿਹਾਲ ਹੋਏ ਪਏ ਸਨ, ਬੇਲੀ ਬਣ ਕੇ ਰਾਮ ਕੋਲ ਆ ਗਿਆ ਸੀ। ਰੋਂਦੇ ਰੋਂਦੇ ਕਿਹਾ : ਮੈਂ ਚਾਰ ਦਿਨਾਂ ਤੋਂ ਆਪ ਜੀ ਨੂੰ ਬੜਾ ਉਡੀਕ ਰਿਹਾ ਸਾਂ, ਕਦੋਂ ਆਉਣ ਤੇ ਮੇਰੇ ਮਨ ਦੀ ਪਿਆਸ ਮਿਟਾਉਣ।

ਪ੍ਰੇਮ, ਸ਼ਰਧਾ ਅਤੇ ਸਤਿਕਾਰ ਦਾ ਅਨੂਠਾ ਦ੍ਰਿਸ਼ ਸੀ ਇਹ। ਸਾਡੇ 'ਚੋਂ ਕੌਣ ਦਸਦਾ ਕਿ ਸਤਿਗੁਰੂ ਜੀ ਤਾਂ ਆਪ ਬੇਲੀ ਰਾਮ ਜੀ ਬਾਰੇ ਪੁਛਦੇ ਫਿਰਦੇ ਸਨ। ਇਸ ਅੰਤਰ ਖਿੱਚ ਦਾ ਆਨੰਦ ਤਾਂ ਸਤਿਗੁਰੂ ਦੇਵੇ ਅਤੇ ਸਿਖ ਲੇਵੇ।

ਸਤਿਗੁਰੂ ਬਾਲਕ ਸਿੰਘ ਜੀ ਦੇ ਖ਼ਾਨਦਾਨ ਨਾਲ ਸੰਬੰਧਤ ਬਾਬੂ ਜੀ ਆਪਣੀ ਬਜ਼ੁਰਗੀ ਦਾ ਖਿਆਲ ਨਾ ਕਰ, ਸਤਿਗੁਰੂ ਜੀ ਦੀ ਪਦਵੀ ਦਾ ਆਦਰ ਕਰ ਰਹੇ ਸਨ। 60 ਵਰ੍ਹਿਆਂ ਦੇ ਸਤਿਗੁਰੂ ਜੀ 90 ਸਾਲ ਦੇ ਪ੍ਰੇਮੀ ਸਿਖ ਨੂੰ ਵਡਿਆ ਅਤੇ ਪਿਆਰ ਦੇ ਰਹੇ ਸਨ।

ਕੁਝ ਸਮਾਂ ਬਜ਼ੁਰਗ ਬੇਲੀ ਰਾਮ ਜੀ ਸਤਿਗੁਰੂ ਜੀ ਨਾਲ ਬਚਨ ਕਰਦੇ ਰਹੇ। ਸਤਿਗੁਰੂ ਜੀ ਹੁੰਗਾਰਾ ਦਿੰਦੇ ਰਹੇ। ਬਾਬੂ ਜੀ ਦਾ ਜੁਆਨ ਬੇਟਾ ਫੋਟੋਗ੍ਰਾਫੀ ਨਾਲ ਸਮੇਂ ਨੂੰ ਸੰਭਾਲਦਾ ਰਿਹਾ।

ਗੱਲਬਾਤ ਤੋਂ ਇਉਂ ਲਗਾ ਜਿਵੇਂ ਬਾਬੂ ਜੀ ਆਪਣੇ ਸਰੀਰ ਦੇ ਸਸਕਾਰ ਲਈ ਕਿਸੇ ਪਾਰਕ ਵਿਚ ਥਾਂ ਚਾਹ ਰਹੇ ਹਨ, 1000/- ਨਾਲ ਵੀ ਦੇਣਾ ਚਾਹੁੰਦੇ ਹਨ। ਇਸ ਇਛਾ ਪੂਰਤੀ ਲਈ ਸਤਿਗੁਰੂ ਜੀ ਤੋਂ ਵੀ ਸਹਾਇਤਾ ਮੰਗ ਰਹੇ ਹਨ। ਸਤਿਗੁਰੂ ਜੀ ਨੇ ਸਮਝਾਇਆ ਕਿ ਜਦੋਂ ਸਾਡੇ ਸਰੀਰ ਅੰਤ ਨਾਲ ਸਾਡੀ ਹੋਂਦ ਹੀ ਖ਼ਤਮ ਹੋ ਜਾਣੀ ਹੈ, ਫਿਰ ਇਹਦੇ ਲਈ ਏਨਾ ਉਚੇਚ ਕਿਉਂ ? ਪਰ ਅਗਲੇ ਪਾਸੇ ਕਿਸੇ ਸੁੰਦਰ ਤੇ ਆਵਾਜਾਈ ਵਾਲੇ ਸਥਾਨ ਤੇ ਸਸਕਾਰੇ ਜਾਣ ਦਾ ਜ਼ੋਰ ਸੀ।

ਪੰਦਰਾਂ ਕੁ ਮਿੰਟ ਸਤਿਗੁਰੂ ਜੀ ਨੇ ਨਿੱਠ ਕੇ ਬਾਬੂ ਜੀ ਨੂੰ ਦਰਸ਼ਨ ਦਿਤੇ ਤੇ ਬਚਨ ਕੀਤੇ। ਦੋਹਾਂ ਸਤਿਕਾਰ ਯੋਗ ਵਿਅਕਤੀਆਂ ਦੇ ਮਨ ਵਿਚ ਆ ਰਿਹਾ ਸੀ : ਕੀ ਜਾਣੀਏ ਮੁੜ ਮੇਲੇ ਹੋਣੇ ਹਨ ਕਿ ਨਹੀਂ। ਕਿਆ ਜਾਣਾ ਮਤ ਅੰਤ ਕਾ ਇਹੀ ਸਵਾਸ ਹੀ ਹੋਇ।

16, ਸਿੰਧੀ ਕਾਲੋਨੀ ਵਾਲੇ ਸ. ਗੁਰਮੁਖ ਸਿੰਘ ਦੇ ਘਰ ਪਹੁੰਚੇ ਤਾਂ ਉਹ ਹਾਰ

ਲਿਆ, ਸਤਿਗੁਰੂ ਜੀ ਨੂੰ ਪਹਿਨਾ ਕੇ ਸੁਆਗਤ ਕਰਨ ਦੀ ਇੱਛਾ ਨਾਲ ਬਾਜ਼ਾਰ ਗਏ ਹੋਏ ਸਨ। ਸਤਿਗੁਰਾਂ ਪਤਾ ਕੀਤਾ, ਘਰ ਵਾਲਿਆਂ ਕਿਸੇ ਵੀ ਭਜਨ ਨਹੀਂ ਸੀ ਲਿਆ ਹੋਇਆ। ਸਤਿਗੁਰਾਂ ਪਰਵਾਰ ਮੈਂਬਰਾਂ ਨੂੰ ਭਜਨ ਦਿਵਾਇਆ।

17. ਇਕ ਹੋਰ ਪਰਵਾਰ ਬਾਰੇ ਪਤਾ ਕਰ, ਸਤਿਗੁਰੂ ਜੀ ਵਿਸ਼ੇਸ਼ ਤੌਰ ਤੇ ਇਨ੍ਹਾਂ ਦੇ ਘਰ ਪੁੱਜੇ। ਜਿਨ੍ਹਾਂ ਨੂੰ ਮਿਲਣਾ ਸੀ ਉਹ ਦੋ ਸਾਲ ਦੇ ਪੂਰੇ ਹੋ ਚੁਕੇ ਸਨ। ਉਹਨਾਂ ਦਾ ਛੋਟਾ ਭਰਾ ਭਰਜਾਈ ਮਿਲੇ। ਖਲੇ ਖਲੋਤੇ ਹੀ ਸਤਿਗੁਰਾਂ ਇਹਨਾਂ ਦੁਆਰਾ ਸੰਬੰਧਤ ਘਰ ਨੂੰ ਆਪਣਾ ਸਨੇਹ ਭੇਜਿਆ।

ਏਥੋਂ ਲਕਸ਼ਮੀ ਬਾਈ ਰੋਡ ਸ਼ੁਰੂ ਹੋਇਆ।

18. ਸ. ਤਰਲੋਕ ਸਿੰਘ ਦੀ ਵਰਕਸ਼ਾਪ ਵਿਚ ਚਰਨ ਪਾਏ। ਏਥੇ ਲੇਥਾਂ ਲਗੀਆਂ ਹੋਈਆਂ ਸਨ।
19. ਨਾਮਧਾਰੀ ਇੰਜਨੀਅਰਿੰਗ ਵਰਕਸ। ਇਹ ਵਰਕਸ਼ਾਪ ਵੀ ਸ. ਤਰਲੋਕ ਸਿੰਘ ਦੀ ਹੈ।
20. ਗੁਰੂ ਨਾਨਕ ਇੰਜ: ਵਰਕਸ, ਸ. ਨਿਰਭੈ ਸਿੰਘ ਦੀ ਵਰਕਸ਼ਾਪ।
21. ਜੀ. ਐਸ. ਇੰਜ: ਵਰਕਸ, ਸ. ਗੁਰਮੁਖ ਸਿੰਘ ਦੀ ਵਰਕਸ਼ਾਪ ਵਿਚ ਚਰਨ ਪਾਏ।
22. ਵਾਪਸੀ ਸਮੇਂ, ਮਦਾਈ ਮਹਲੇ, ਜਿਥੇ ਸੰਤ ਰਤਨ ਸਿੰਘ-ਗੁਰਬਖਸ਼ ਸਿੰਘ-ਤਰਲੋਕ ਸਿੰਘ ਦੇ ਘਰ ਹਨ, ਵਿਚ ਏਥੇ ਰੇਲਵੇ ਮੁਲਾਜ਼ਮ ਸ਼੍ਰੀ ਟੰਡਨ ਦੇ ਘਰ ਵੀ ਚਰਨ ਪਾਏ।

11 ਵਜਦੇ ਨੂੰ ਘਰ ਪਹੁੰਚ ਕੇ ਸਤਿਗੁਰੂ ਜੀ ਨੇ ਇਸ਼ਨਾਨ ਕਰ, ਪਰਸ਼ਾਦ ਛਕ, ਵਿਸ਼ਰਾਮ ਸੈਲੂਨ ਵਿਚ ਹੀ ਜਾ ਕੀਤਾ।

## ਬਾਬਾ ਪੰਜਾਬ ਸਿੰਘ ਦਾ ਪਰਵਾਰ

ਗਵਾਲੀਅਰ ਦੇ ਸਿੱਖਾਂ ਦੇ ਪਿਤਾਮਾ ਸੰਤ ਪੰਜਾਬ ਸਿੰਘ-ਬੀਬੀ ਕੇਸਰ ਕੌਰ ਦੇਸ਼ ਵੰਡ ਹੋਣ ਉਪਰੰਤ ਨਵੰਬਰ 1947 ਵਿਚ ਗਵਾਲੀਅਰ ਆ ਗਏ। ਪਾਕਿਸਤਾਨ ਵਿਚ ਰਹਿ ਗਏ ਸ਼ਹਿਰ ਗੁਜਰਾਂ ਵਾਲੇ ਵਿਚ ਇਹ ਪਰਵਾਰ ਹਾਰਮੋਨੀਅਮ ਵਾਜੇ ਬਣਾਣ ਦੇ ਮਾਹਰ ਮੰਨੇ ਜਾਂਦੇ ਸਨ। ਹੇਠ ਲਿਖਿਆ ਸਾਰਾ ਪਰਵਾਰਨਾਮਾ ਉਪਰੋਕਤ ਜੋੜੇ ਦੀ ਉਪਜ ਹੈ।

ਸੰਤ ਪੰਜਾਬ ਸਿੰਘ 73 ਸਾਲ ਦੀ ਉਮਰ ਭੋਗ ਕੇ ਜੂਨ 1968 ਵਿਚ ਸਵਰਗ ਸਿਧਾਰ ਗਏ। ਮਾਤਾ ਕੇਸਰ ਕੌਰ ਜੀ 76 ਸਾਲਾਂ ਦੇ ਹੋ ਕੇ 1977 ਵਿਚ ਸਰੀਰ ਤਿਆਗ ਗਏ।

ਇਹਨਾਂ ਦੇ ਬੱਚਿਆਂ ਦੇ ਅੱਜ ਬਹੁਤ ਵਧੀਆ ਘਰ ਅਤੇ ਪਹਿਲੇ ਦਰਜੇ ਦੇ ਕਾਰੋਬਾਰ ਹਨ। ਸਤਿਗੁਰਾਂ ਨਾਲ ਸਨੇਹ ਵਲੋਂ ਵੀ ਸਾਰੇ ਭਰਪੂਰ ਹਨ। ਸੂਬਾ ਰਤਨ ਸਿੰਘ

ਜੀ ਇਸੇ ਜੋੜੇ ਦੀ ਸੰਤਾਨ ਹਨ, ਜਿਨ੍ਹਾਂ ਨੂੰ ਸੂਬਾ ਜੀ ਦੀ ਉਚ ਪਦਵੀ ਸਤਿਗੁਰਾਂ ਬਖਸ਼ੀ ।

ਬਾਬਾ ਪੰਜਾਬ ਸਿੰਘ-ਬੀਬੀ ਕੇਸਰ ਕੌਰ

ਸੰਤਾਨ : ਸ. ਸੰਤੋਖ ਸਿੰਘ (63)-ਬੀਬੀ ਗੁਰਦਿਆਲ ਕੌਰ
ਸੂਬਾ ਰਤਨ ਸਿੰਘ ਜੀ (60)-ਬੀਬੀ ਕਿਰਪਾਲ ਕੌਰ
ਸੰਤ ਗੁਰਬਖ਼ਸ਼ ਸਿੰਘ (56)-ਬੀਬੀ ਸਤਵੰਤ ਕੌਰ, ਸੁਖਵੰਤ ਕੌਰ
ਸੰਤ ਸਰਦੂਲ ਸਿੰਘ (53)-ਬੀਬੀ ਪਿਆਰ ਕੌਰ
ਸ. ਤਰਲੋਕ ਸਿੰਘ (48)-ਬੀਬੀ ਸਵਰਨ ਕੌਰ
ਸ. ਨਿਰਭੈ ਸਿੰਘ (32) ਬੀਬੀ ਪਰਮਜੀਤ ਕੌਰ

ਲੜਕੀ : ਬੀਬੀ ਗੁਰਦਿਆਲ ਕੌਰ-ਸ. ਕਰਤਾਰ ਸਿੰਘ ਨਵੀਂ ਦਿੱਲੀ

ਵਿਸਥਾਰ : ਸ. ਸੰਤੋਖ ਸਿੰਘ-ਬੀਬੀ ਗੁਰਦਿਆਲ ਕੌਰ, ਕੁੱਝਰ

ਲੜਕੇ : ਪਿਆਰਾ ਸਿੰਘ-ਹਰਜੀਤ ਕੌਰ
ਜੀਤ ਸਿੰਘ

ਲੜਕੀਆਂ : ਹਰਜੀਤ ਕੌਰ, ਹਰਮਿੰਦਰ ਕੌਰ

2. ਸੂਬਾ ਰਤਨ ਸਿੰਘ ਜੀ-ਬੀਬੀ ਕਿਰਪਾਲ ਕੌਰ, ਅੰਮ੍ਰਿਤਸਰ

ਲੜਕੇ : ਮਨਮੋਹਨ ਸਿੰਘ-ਕੁਲਵੰਤ ਕੌਰ
ਸਰਬਜੀਤ ਸਿੰਘ

ਲੜਕੀ : ਮਾਲਵਿੰਦਰ ਕੌਰ

3. ਸੰਤ ਗੁਰਬਖਸ਼ ਸਿੰਘ-ਬੀਬੀ ਸੁਖਵੰਤ ਕੌਰ

ਲੜਕਾ : ਅਜੀਤ ਸਿੰਘ

4. ਸੰਤ ਸਰਦੂਲ ਸਿੰਘ-ਬੀਬੀ ਪਿਆਰ ਕੌਰ, ਕੁੱਝਰ

ਲੜਕੇ : ਅਵਤਾਰ ਸਿੰਘ-ਗੁਰਮੀਤ ਕੌਰ

ਲੜਕੀਆਂ : ਦਲਜੀਤ ਕੌਰ, ਅਮਰਜੀਤ ਕੌਰ
ਮਨਜੀਤ ਕੌਰ

5. ਸ. ਤਰਲੋਕ ਸਿੰਘ-ਬੀਬੀ ਸਵਰਨ ਕੌਰ, ਅੰਮ੍ਰਿਤਸਰ

ਲੜਕੇ : ਪਰਮਜੀਤ ਸਿੰਘ (23)-ਸੁਰਿੰਦਰ ਕੌਰ, ਮੰਡੀ
ਹਰਜੀਤ ਸਿੰਘ (24)-ਤੇਜਿੰਦਰ ਕੌਰ, ਜੰਮੂ
ਜਗਜੀਤ ਸਿੰਘ (20), ਨਰਿੰਦਰ ਸਿੰਘ (15)

ਲੜਕੀ : ਇੰਦਰਜੀਤ ਕੌਰ (12)

6. ਸ. ਨਿਰਭੈ ਸਿੰਘ-ਬੀਬੀ ਪਰਮਜੀਤ ਕੌਰ,

ਲੜਕਾ : ਜਿਤਿੰਦਰ ਸਿੰਘ

ਲੜਕੀ : ਗੁਰਪ੍ਰੀਤ ਕੌਰ

## ਗਵਾਲੀਅਰ ਦਾ ਕਿਲਾ

350 ਫੁਟ ਦੀ ਉਚਾਈ ਤੇ 7 ਮੀਲ ਦੀ ਇੱਕੋ ਪਧਰੀ ਟਿੱਕਰੀ ਤੇ ਗਵਾਲੀਅਰ ਰਾਜ-ਘਰਾਣੇ ਦਾ ਕਿਲਾ ਹੈ। ਅਸੀਂ ਕੁਝ ਸਰੀਰ ਗਵਾਲੀਅਰ ਦਾ ਕਿਲਾ ਵੇਖਣ ਗਏ। ਏਥੇ ਉਸਾਰੀ ਅਧੀਨ ਹੈ ਗੁਰੂ ਹਰਿਗੋਬਿੰਦ ਜੀ ਦਾ 52 ਰਜਵਾੜਿਆਂ ਨੂੰ ਛੁੜਾ ਲਿਆਉਣ ਦੀ ਯਾਦ ਵਿਚ ਗੁਰਦੁਆਰਾ, ਪਹਿਲੋ ਸਾਧਾਰਣ ਦੀ ਥਾਂ, ਹੁਣ ਸ਼ਾਨਦਾਰ। ਪੁਰਾਤਨ ਭਾਰਤੀ ਉਸਾਰੀ ਕਲਾ ਹਿੰਦੂ ਮੰਦਰ ਦੁਆਰਾ ਤੇ ਸਾਰੇ ਚੁਗਿਰਦੇ ਵਿਚੋਂ ਝਲਕਦੀ ਹੈ।

ਅਜ ਗਵਾਲੀਅਰ ਦੇ ਇਕ ਭਾਗ, ਮੁਰਾਰ ਵਿਚ ਨਾਮ ਸਿਮਰਨ ਤੇ ਦੀਵਾਨ ਹੋਣ ਕਾਰਨ ਝਲਕ ਮਾਤਰ ਲੈ ਕੇ ਸ. ਜੰਗ ਬਹਾਦਰ ਸਿੰਘ ਦੀ ਗੱਡੀ ਤੇ ਵਾਪਸ ਆ ਗਏ। ਅਸੀਂ ਸਾਂ, ਸ਼੍ਰੀ ਹਰਭਜਨ ਸਿੰਘ-ਹਰਬੰਸ ਸਿੰਘ ਘੁੱਲਾ ਰਾਗੀ, ਸੂਬਾ ਧਰਮ ਸਿੰਘ ਜੀ ਅਤੇ ਲੇਖਕ।

## ਮੁਰਾਰ (ਗਵਾਲੀਅਰ)

ਗਵਾਲੀਅਰ ਨੂੰ ਤਿੰਨਾਂ ਭਾਗਾਂ ਵਿਚ ਜਾਣਿਆ ਜਾਂਦਾ ਹੈ। ਗਵਾਲੀਅਰ, ਮੁਰਾਰ ਅਤੇ ਲਸ਼ਕਰ। ਸੂਬਾ ਜੀ ਦੇ ਘਰੋਂ 5 ਕਿਲੋਮੀਟਰ ਦੂਰਾਈ ਤੇ ਪੈਂਦੇ ਮੁਰਾਰ ਵਿਚ, ਨਾਮਧਾਰੀ ਧਰਮਸਾਲਾ ਵਿਖੇ ਸ਼ਾਮ ਦਾ ਦੀਵਾਨ ਸੀ। ਸਤਿਗੁਰੂ ਜੀ ਨੇ ਡੇਰਾ ਵੀ ਮੁਰਾਰ ਲਗਾਣਾ ਸੀ, ਸੋ ਗਵਾਲੀਅਰ ਤੋਂ, ਸਾਡਾ ਸਭ ਦਾ ਸਾਮਾਨ ਵੀ ਲੈ ਆਂਦਾ ਗਿਆ। ਮੁਰਾਰ ਵਿਚ ਗੁਰੂ ਕਾ ਨਿਵਾਸ ਸੰਤ ਮਨਮੋਹਨ ਸਿੰਘ-ਬੀਬੀ ਹਰਦੀਪ ਕੌਰ ਵਲ ਸੀ। ਮੈਨੂੰ ਅਤੇ ਰਾਗੀਆਂ ਨੂੰ ਸ. ਮੁਕੰਦ ਸਿੰਘ ਵਲ ਡੇਰਾ ਮਿਲਿਆ। ਲੰਗਰ ਵੀ ਏਸੇ ਘਰ ਸੀ। ਸਾਰਾ ਪਰਵਾਰ ਸੇਵਾ ਕਾਰਜਾਂ ਵਿਚ ਜੁੱਟਿਆ ਰਿਹਾ।

## ਨਾਮਧਾਰੀ ਧਰਮਸਾਲਾ, ਮੁਰਾਰ

4 ਤੋਂ 5 ਸ਼ਾਮ ਤਕ ਗਵਾਲੀਅਰ, ਮੁਰਾਰ ਅਤੇ ਲਸ਼ਕਰ ਦੀ ਸੰਗਤ ਗੁਰੂ ਕੀ ਹਜ਼ੂਰੀ ਵਿਚ ਬੈਠ ਨਾਮ ਸਿਮਰਨ ਕੀਤਾ। ਧਰਮਸਾਲਾ ਸਜਾਵਟ ਨਾਲ ਸ਼ਿੰਗਾਰੀ ਗਈ ਸੀ। ਬਾਹਰ ਕਨਾਤਾਂ ਸ਼ਾਮਿਆਨੇ ਵੀ ਸ਼ੋਭਾ ਵਧਾ ਰਹੇ ਸਨ।

ਨਾਮਧਾਰੀ ਧਰਮਸਾਲਾ ਬਾਰੇ ਦੱਸਦਿਆਂ ਸ. ਸਤਪਾਲ ਸਿੰਘ ਨੇ ਕਿਹਾ ਸੀ : ਇਹ ਜਗਹ ਪਾਕਿਸਤਾਨੋਂ ਆ ਕੇ ਥੋੜੇ ਸਮੇਂ ਬਾਅਦ 4000/- ਦੇ ਕੇ ਨਾਮਧਾਰੀ ਸੰਗਤ ਮੁਰਾਰ ਨੇ ਖਰੀਦ ਲਈ। ਕੁੱਲ ਜਗਹ 130×90 ਫੁਟ ਹੈ। ਇਸ ਵਿਚ ਹਾਲ ਕਮਰਾ 40'×30' ਦਾ ਹੈ, 3 ਪਾਸੇ ਵਰਾਂਡਾ 8 ਫੁਟ ਦਾ ਅਤੇ ਅਗੇ ਥੜਾ 52'×25' ਦਾ ਹੈ। ਹੁਣ ਤਕ ਇਸ ਦੀ ਉਸਾਰੀ ਤੇ 50,000/- ਖਰਚ ਆ ਗਿਆ ਹੈ। ਉਦਮ ਸਮੁਚੇ ਗਵਾਲੀਅਰ ਦੀ ਸੰਗਤ ਦਾ ਹੈ। ਸਿੰਘਾਪੁਰ ਗਏ ਸ. ਤਰਲੋਕ ਸਿੰਘ ਨੇ ਹੀ 11000/- ਭੇਜਿਆ ਸੀ। ਸਤਿਗੁਰਾਂ ਦੇ ਦਰਸ਼ਨਾਂ ਨਾਲ ਇਹ ਸਾਰਾ ਸਥਾਨ ਅਜ ਸ਼ੋਭਾ ਦੀ ਸਿਖਰ ਤੇ ਹੈ।

ਸੰਗਤ ਨਾਲ ਹਾਲ ਭਰਪੂਰ ਸੀ । ਸ. ਸੇਵਾ ਸਿੰਘ-ਲਾਜਾਂ ਛੱਤਰਪੁਰ 140 ਕਿ: ਮੀ: ਤੋਂ ਦਰਸ਼ਨਾਂ ਲਈ ਪਹੁੰਚੇ ਹੋਏ ਸਨ । ਖੇਤੀ ਕਰਨ ਵਾਲੇ ਕੁਛ ਕਿਸਾਨ ਪਰਵਾਰ ਵੀ 150 ਕਿ: ਮੀ: ਤੋਂ ਉਚੇਚੇ ਆਏ ਸਨ । ਗ਼ੈਰ ਨਾਮਧਾਰੀ ਸਜਣ ਵੀ ਸੰਗਤ ਦਾ ਲਾਭ ਉਠਾ ਰਹੇ ਸਨ । ਪੂਰਬੇ ਦੇ ਅਰਦਾਸ ਕਰਨ ਨਾਲ ਦੀਵਾਨ ਦੀ ਸਮਾਪਤੀ ਹੋਈ । ਜਥੇਦਾਰ ਗੁਰਬਚਨ ਸਿੰਘ ਆਪਣੇ ਜਥੇ ਅਤੇ ਲਾਂਗਰੀਆਂ ਨਾਲ, ਏਥੋਂ 40 ਕਿਲੋ-ਮੀਟਰ ਦੇ ਫ਼ਾਸਲੇ ਤੇ ਇਕ ਪਿੰਡ ਪਹੁੰਚੇ ਹੋਏ ਸਨ । ਅੱਜ ਰਾਤ ਤੇ ਕੱਲ੍ਹ ਦਾ ਦੀਵਾਨ ਉਸ ਪਿੰਡ ਹੈ ।

ਰਾਗੀਆਂ ਦਾ ਕੀਰਤਨ 'ਜੋਗੀ ਜਤੀ ਬ੍ਰਹਮਚਾਰੀ' 4 ਤਾਲ ਵਿਚ, ਅਤੇ 'ਸਾਧੋ ਮਨ ਕਾ ਮਾਨ ਤਿਆਗੋ' 3 ਤਾਲ ਵਿਚ ਕਰਕੇ, ਪੱਪੂ ਅਤੇ ਪਿੰਕੀ ਤੋਂ ਤਬਲਾ ਏਥੇ ਵੀ ਸੁਣਿਆਂ ਗਿਆ । ਚੰਦ ਮਿੰਟ ਸਤਿਗੁਰੂ ਜੀ ਨੇ ਜੀਵਨ ਨੂੰ ਗੁਰ ਸਿੱਖੀ ਅਨੁਸਾਰ ਢਾਲਣ ਲਈ ਪ੍ਰੇਰਿਆ ।

## ਗੰਧਰਵ ਮਹਾ ਵਿਦਿਆਲਾ ਵਿਚ

ਸ੍ਰੀ ਸਤਿਗੁਰੂ ਜੀ ਤਾਂ ਤੁਰਤ ਗਵਾਲੀਅਰ ਚਲੇ ਗਏ ।

ਸੰਗੀਤਕਾਰ ਬੱਚਿਆਂ ਲਈ ਹੁਕਮ ਸੀ ਕਿ ਉਹ ਵੀ ਗਵਾਲੀਅਰ ਛੇਤੀ ਪਹੁੰਚਣ । ਅਸੀਂ ਸਾਰੇ ਸ. ਮੁਕੰਦ ਸਿੰਘ ਦੇ ਘਰੋਂ ਪ੍ਰਸ਼ਾਦ ਪਾਣੀ ਛਕ ਕੇ ਸਤਿਗੁਰਾਂ ਦੇ ਗਵਾਲੀਅਰ ਡੇਰੇ ਪਹੁੰਚੇ । 7.30 ਸ਼ਾਮ ਦੇ ਵਜ ਚੁਕੇ ਸਨ, ਸੋ ਤੁਰਤ ਲਸ਼ਕਰ ਵਿਖੇ ਜਿਥੇ ਪੰ: ਕ੍ਰਿਸ਼ਨਾ ਰਾਓ ਦਾ ਸ਼ੰਕਰ ਗੰਧਰਵ ਮਹਾ ਵਿਦਿਆਲਾ ਹੈ, ਨਾਲ ਜਾਣ ਦੀ ਆਗਿਆ ਹੋਈ । ਤਾਨਸੈਨ ਜੁ ਅਕਬਰ ਦੇ ਜ਼ਮਾਨੇ ਦਾ ਪ੍ਰਸਿਧ ਸੰਗੀਤਕਾਰ ਹੋਇਆ ਹੈ, ਉਸ ਦੀ ਨਗਰੀ ਵਿਚ ਗੁਰੂ ਕੇ ਲਾਲਾਂ ਨੇ ਜੌਹਰ ਦਿਖਾਣੇ ਸਨ ।

## 10000/- ਦਾਨ

ਮੁਰਾਰ ਤੋਂ ਲਸ਼ਕਰ ਵਲ ਕਾਰ ਦੁਆਰਾ ਆਉਂਦਿਆਂ ਹਰਭਜਨ ਸਿੰਘ ਸਿਤਾਰ ਨੇ ਮੈਨੂੰ ਦੱਸਿਆ : ਅੱਜ ਦਿਨੇ ਮੈਂ ਪੰ: ਕ੍ਰਿਸ਼ਨਾ ਰਾਓ ਦੇ ਲੜਕੇ ਨੂੰ ਮਹਿੰਦਰ ਸਿੰਘ ਪੂਰਬਾ ਕੋਲ ਬੈਠੇ ਨੋਟਾਂ ਦੀਆਂ ਥਹੀਆਂ ਗਿਣਦਿਆਂ ਵੇਖਿਆ । ਪਿਛੋਂ, ਜਾਂ ਮੈਂ ਪੁੱਛਿਆ ਕਿ ਪੰ: ਕ੍ਰਿਸ਼ਨਾ ਰਾਓ ਦੇ ਲੜਕੇ ਨੂੰ ਕੇਹੀ ਰਕਮ ਦਿਤੀ ਜੇ । ਤਾਂ ਉਸ ਕਿਹਾ, ਹੁਕਮ ਹੋਇਆ ਸੀ ਚੰਦ੍ਰਕਾਂਤ ਨੂੰ 10,000/- ਦੇ ਦਿਓ । ਜਿੰਨੀ ਰਕਮ ਸਾਰੇ ਦੌਰੇ ਵਿਚ ਭੇਟਾ ਹੋਈ ਸੀ ਉਹ ਏਥੇ ਢੇਰੀ ਕਰ ਚਲੇ ਹਾਂ ।

ਖਜ਼ਾਨਚੀ ਦੀ ਸੋਚਣੀ ਪੈਸੇ ਦੇ ਪੱਖ ਤੋਂ ਹੈ । ਸਤਿਗੁਰੂ ਜੀ ਦੀ ਦ੍ਰਿਸ਼ਟੀ ਆਪਣੀ ਹੈ । ਸੰਭਵ ਹੈ ਆਪ ਨੇ 25000/- ਸੋਚਿਆ ਹੋਵੇ, ਦਸ ਹਜ਼ਾਰ ਮਜਬੂਰੀ ਦਾ ਹੀ ਸਿੱਟਾ ਹੋਵੇ ।

## 'ਨਿੱਕੂ' ਦਾ ਦਿਲਰੁਬਾ

ਜੰਗ ਬਹਾਦਰ ਸਿੰਘ ਦੀ ਕਾਰ ਤੇ ਸ੍ਰੀ ਸਤਿਗੁਰੂ ਜੀ ਜਦੋਂ ਠਾਕੁਰ ਉਦੈ ਸਿੰਘ,

ਪੂਰਬੇ ਤੇ ਬਲਦੇਵ ਸਿੰਘ ਲਾਂਗਰੀ ਨਾਲ ਗੰਧਰਵ ਮਹਾ ਵਿਦਿਆਲਾ ਨੂੰ ਆ ਰਹੇ ਸਨ ਤਾਂ ਮੈਨੂੰ ਦੱਸਿਆ : 'ਨਿੱਕੂ' (ਠਾਕੁਰ ਉਦੈ ਸਿੰਘ) ਦਿਲਰੁਬਾ ਬਹੁਤ ਵਧੀਆ ਵਜਾਂਦਾ ਹੈ। ਫਿਰ ਠਾਕੁਰ ਉਦੈ ਸਿੰਘ ਜੀ ਨੂੰ ਪੁਛਿਆ : ਨਿੱਕੂ ਤੇਰਾ ਦਿਲਰੁਬਾ ?

"ਜੀ ਆਗਿਆ ਨਹੀਂ ਹੋਈ।"

ਅਤੇ ਮੈਨੂੰ ਜਾਪਿਆ ਜਿਵੇਂ ਸਤਿਗੁਰਾਂ ਮਹਿਸੂਸਿਆ ਕਿ 'ਇਹ ਵੀ ਜ਼ਿਮੇਵਾਰੀ ਉਹਨਾਂ ਦੀ ਹੈ! ਅਤੇ ਉਹ ਆਖ ਕਿਉਂ ਨਹੀਂ ਸਕੇ!' ਉਂਜ ਠਾਕੁਰ ਜੀ ਚਾਹ ਕੇ ਅਜੇ ਅਜਿਹੀ ਪਹਿਲ ਨਹੀਂ ਕਰਦੇ। ਪਰ ਸਤਿਗੁਰੂ ਜੀ ਸਿਆਣੀ ਮਾਂ ਵਾਂਗ ਅਜੇ ਠਾਕੁਰ ਜੀ ਨੂੰ ਲਗਾਮਣ ਦੀ ਕੋਸ਼ਸ਼ ਨਹੀਂ ਕਰਦੇ, ਕੇਵਲ ਪਿਆਰ ਹੀ ਕਰਦੇ ਹਨ।

ਸੁਆਗਤ !

ਇਕ ਟੈਂਪੂ ਵਿਚ ਸਾਰੇ ਸੰਗੀਤ ਵਿਦਿਆਰਥੀ ਗੰਧਰਵ ਮਹਾ ਵਿਦਿਆਲੇ ਵਿਚ ਆ ਗਏ। ਨਵੇਂ ਉੱਸਰੇ ਕਮਰਿਆਂ ਦੀ ਕਤਾਰ ਵਰਾਂਡਾ ਯੁਕਤ, ਚੂਲ੍ਹੇ ਦੀਆਂ ਬਾਹੀਆਂ ਦੀ ਸ਼ਕਲ ਜੈਸੀ ਸੀ। ਵਿਚਲਾ ਵਿਹੜਾ ਕਾਫ਼ੀ ਖੁੱਲਾ ਹੋਣ ਕਾਰਨ ਗੱਡੀਆਂ ਏਥੇ ਹੀ ਲਿਆ ਖਲ੍ਹਿਆਰੀਆਂ ਗਈਆਂ। ਏਥੇ 87 ਸਾਲਾ ਪੰ: ਕ੍ਰਿਸ਼ਨਾ ਰਾਓ ਆਪਣਿਆਂ ਬੱਚਿਆਂ, ਸ੍ਰੀ ਨਰਾਇਣ ਰਾਓ, ਸ੍ਰੀ ਲਕਸ਼ਮਣ ਰਾਓ ਅਤੇ ਸ੍ਰੀ ਚੰਦ੍ਰਕਾਂਤ ਨਾਲ ਸਤਿਗੁਰੂ ਜੀ ਦੇ ਸੁਆਗਤ ਲਈ ਖਲੋਤੇ ਹੋਏ ਸਨ। ਹੋਰ ਵੀ ਪ੍ਰਤਿਸ਼ਠਤ ਵਿਅਕਤੀਆਂ ਇਸ ਸਮੇਂ ਮੌਜੂਦ ਸਨ। ਪੰਡਿਤ ਜੀ ਸਤਿਗੁਰੂ ਜੀ ਨੂੰ ਆਪ ਉਸ ਹਾਲ ਵਿਚ ਲਿਆਏ ਜਿਥੇ ਸੰਗੀਤ-ਕਾਰਜ ਕਰਮ ਹੋਣਾ ਸੀ। ਹਾਲ ਦੀ ਦੀਵਾਰ ਨਾਲ ਗੱਦੀ-ਨੁਮਾ ਸਤਿਗੁਰੂ ਜੀ ਵਾਸਤੇ ਆਸਣ ਸੀ। ਸਤਿਗੁਰੂ ਜੀ ਨੇ ਹਾਲ ਵਿਚ ਬੈਠਣ ਤੋਂ ਪੰ: ਚੰਦ੍ਰਕਾਂਤ ਨਾਲ ਜਾ ਕੇ ਇਸ ਵਿਦਿਆ ਮੰਦਰ ਦਾ ਇਕ ਇਕ ਕਮਰਾ ਵੇਖਿਆ। ਅਤੇ ਉਸ ਬਾਰੇ ਜਾਣਿਆ। ਪੰਡਿਤ ਜੀ ਕ੍ਰਿਸ਼ਨਾ ਰਾਓ ਨੇ ਦੱਸਿਆ : ਕਿ 25 ਲੱਖ ਰੁਪਏ ਦਾ ਪਲੈਨ ਹੈ, 4 ਲੱਖ ਹੁਣ ਤਕ ਪ੍ਰਾਪਤ ਹੋਏ ਹਨ। ਇੱਕ ਲੱਖ ਕੇਂਦਰੀ ਸਰਕਾਰ ਵਲੋਂ, ਇੱਕ ਲੱਖ ਪ੍ਰਾਂਤੀਅ ਸਰਕਾਰ ਵਲੋਂ, ਇੱਕ ਲੱਖ ਨਗਰ ਪਾਲਿਕਾ ਗਵਾਲੀਅਰ ਵਲੋਂ, ਇੱਕ ਲੱਖ ਹੋਰ ਭੱਦਰ ਪੁਰਸ਼ਾਂ ਵਲੋਂ। ਇਸ ਰਕਮ ਨਾਲ ਆਰੰਭ ਹੋ ਗਿਆ ਹੈ। ਸ਼ੰਕਰ ਗੰਧਰਵ ਮਹਾ ਵਿਦਿਆਲਾ ਦੇ ਪੰ: ਕ੍ਰਿਸ਼ਨਾ ਰਾਓ ਹੀ ਜਨਰਲ ਸਕੱਤਰ ਹਨ। ਕੋਸ਼ਸ਼ ਇਹੋ ਹੈ ਕਿ ਗਵਾਲੀਅਰ ਘਰਾਣੇ ਦੀ ਸ਼ੁਧ ਸਿੱਖਿਆ ਏਥੇ ਦਿਤੀ ਜਾਂਦੀ ਰਹੇ। ਜਾਂ ਸਤਿਗੁਰੂ ਜੀ ਸਾਰੇ ਕਮਰਿਆਂ ਵਿਚ ਝਾਕ ਕੇ ਹਾਲ ਕਮਰੇ ਵਿਚ ਆਏ ਤਾਂ ਮੌਕੇ ਤੇ ਉਪਸਥਿਤ 60 ਸਰੀਰਾਂ ਨੇ ਉਠ ਕੇ ਸਤਿਕਾਰ ਪ੍ਰਦਰਸ਼ਤ ਕੀਤਾ। ਸਤਿਗੁਰੂ ਜੀ ਨੇ ਆਸਣ ਤੇ ਬੈਠਦਿਆਂ ਹੀ ਪੰ: ਜੀ ਵਾਸਤੇ ਆਪਣੇ ਨਾਲ ਕਰਕੇ ਬੈਠਣ ਦਾ ਪ੍ਰਬੰਧ ਕਰਵਾਇਆ।

ਪੰ: ਜੀ ਮਾਈਕ ਨੂੰ ਆਪਣੇ ਅੱਗੇ ਕਰਕੇ ਬੋਲੇ : "ਅਹੋ ਭਾਗਯ, ਆਪ ਨੇ ਬਹੁਤ ਕ੍ਰਿਪਾ ਕੀ ਦਰਸ਼ਨ ਦੀਏ, ਅਤੀ ਪ੍ਰਸੰਨਤਾ ਹੁਈ। (ਆਪ ਦੇ ਸ਼ਬਦ ਪੰਜਾਬੀ ਵਿਚ) ਅੱਜ ਸਾਡੇ ਵਡੇ ਭਾਗ ਹਨ ਕਿ ਸਾਡੇ ਵਿਦਿਆਲੇ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਪਧਾਰੇ ਹਨ। ਇਨ੍ਹਾਂ ਦੇ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਸਾਡੇ ਨਾਲ ਬੜਾ

ਪ੍ਰੇਮ ਰਖਦੇ ਸਨ । ਜਦ ਵੀ ਗਵਾਲੀਅਰ ਆਉਂਦੇ ਸਾਡਾ ਗਾਣਾ ਸੁਣਦੇ । ਇਕ ਵਾਰ ਲਾਇਲਪੁਰ ਲੈ ਗਏ । ਫੇਰ, ਭੈਣੀ ਸਾਹਿਬ ਵੀ ਲੈ ਗਏ । ਓਦੋਂ ਦੇ ਹੀ ਸਾਡੇ ਸੰਬੰਧ ਚਲੇ ਆਉਂਦੇ ਹਨ ।

"ਸਤਿਗੁਰੂ ਜੀ ਜਿਥੇ ਕਿਤੇ ਪਹੁੰਚ ਕੇ ਧਰਮ ਦਾ ਪਰਚਾਰ ਕਰਦੇ ਹਨ ਅਤੇ ਸੰਗੀਤ ਬਾਰੇ ਇਹਨਾਂ ਦੀ ਆਸਥਾ ਤੋਂ ਵੀ ਕੋਈ ਅਣਭਿਜ ਨਹੀਂ । ਸੰਗੀਤ ਦੇ ਪਰਚਾਰ ਲਈ ਇਹ ਬਹੁਤ ਧਨ ਖਰਚ ਖਰਚਾ ਕੇ ਲੋਕਾਂ ਦਾ ਮਾਰਗ ਰੋਸ਼ਨ ਕਰਦੇ ਹਨ ।...(ਆਦਿ ਹੋਰ ਬਹੁਤ ਕੁਝ ਆਖਿਆ) ਅੱਜ ਸਾਡਾ ਭਵਨ ਪਵਿਤਰ ਹੋ ਗਿਆ ਹੈ । ਮੈਂ ਆਪ ਦਾ ਹਾਰਦਿਕ ਸੁਆਗਤ ਕਰਦਾ ਹਾਂ ਸੰਸਥਾ ਵਲੋਂ ।"

ਅਤੇ ਫਿਰ ਪੰਡਿਤ ਜੀ ਨੇ ਪਹਿਲਾਂ ਸਤਿਗੁਰੂ ਜੀ ਦੇ ਗਲੇ ਹਾਰ ਪਹਿਨਾਏ ਅਤੇ ਫਿਰ ਸੰਸਥਾ ਦੇ ਹੋਰ ਵਿਅਕਤੀਆਂ ਨੇ ਹਾਰ ਪਹਿਨਾਅ ਕੇ ਸੁਆਗਤ ਕੀਤਾ ।

## ਸਤਿਗੁਰੂ ਜੀ

ਪ੍ਰਤੀ ਉਤਰ ਦਿੰਦਿਆਂ ਸਤਿਗੁਰੂ ਜੀ ਨੇ ਵੀ ਹਿੰਦੀ ਵਿਚ ਲੰਮਾ ਸਮਾ ਕਥਨ ਕੀਤਾ ਜਿਸ ਵਿਚ ਆਪਣੇ ਆਪ ਨੂੰ ਪੰਡਿਤ ਜੀ ਦੇ ਪਰਵਾਰ ਦਾ ਮੈਂਬਰ ਦਸਦਿਆਂ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਚਲੇ ਆਉਂਦੇ ਸੰਬੰਧਾਂ ਤੇ ਮੋਹਰ ਲਾਈ, ਪਰਸਪਰ ਆਦਰ ਦੀ ਭਾਵਨਾ ਜੋ ਭਾਰਤੀ ਸੰਸਕ੍ਰਿਤੀ ਨੇ ਦਿਤੀ, ਉਸਦੀ ਸਿਫ਼ਤ ਕਰਦਿਆਂ ਅੱਜ ਦੇ ਵਧ ਰਹੇ ਪੱਛਮੀ ਪ੍ਰਭਾਵ ਤੇ ਕਟਾਕਸ਼ ਕੀਤੇ । ਅਤੇ ਦੱਸਿਆ ਕਿ ਭਾਰਤੀ ਸਭਿਆਚਾਰ ਦੇ ਪ੍ਰੇਮੀਆਂ ਨੂੰ ਬਿਨਾ ਹੌਸਲਾ ਹਾਰੇ ਜਤਨ ਜਾਰੀ ਰਖਣੇ ਚਾਹੀਦੇ ਹਨ । ਸਤਿਗੁਰਾਂ ਸਪਸ਼ਟ ਕੀਤਾ, ਸੰਘਰਸ਼ ਵਿਚ ਹਾਰ ਜਾਣਾ ਹੋਰ, ਪਰ ਆਪਣੀ ਸ਼ਰੇਣੀ, ਦੇਵਤਿਆਂ ਦੀ ਸ਼ਰੇਣੀ ਤੋਂ ਹੀ ਮੁਨਕਰ ਹੋ ਜਾਣਾ, ਹੋਰ ਗੱਲ ਹੈ । ਸਾਨੂੰ ਕਰਤੱਵ ਵਲ ਤਾਂ ਸਦਾ ਵਧਦੇ ਰਹਿਣਾ ਚਾਹੀਦਾ ਹੈ ।

ਸਤਿਗੁਰੂ ਜੀ ਨੇ ਬਾਰ ਬਾਰ ਦੁਹਰਾਇਆ ਕਿ ਉਹਨਾਂ ਨੂੰ ਖੁਸ਼ੀ ਹੈ ਕਿ ਪੰ: ਕ੍ਰਿਸ਼ਨਾ ਰਾਓ ਜੀ ਦੇ ਜੀਉਂਦੇ ਜੀ ਗਵਾਲੀਅਰ ਪਹੁੰਚ ਸਕੇ ਹਨ, ਨਹੀਂ ਤਾਂ ਬਹੁਤ ਪਛਤਾਵਾ ਰਹਿਣਾ ਸੀ । ਅਤੇ ਸਤਿਗੁਰਾਂ ਪੰਡਿਤ ਜੀ ਦੇ ਸੰਗੀਤ ਵਿਦਿਆਲੇ ਬਾਰੇ ਉਦਮ ਦੀ ਬਹੁਤ ਪ੍ਰਸੰਸਾ ਕੀਤੀ ।

ਸਤਿਗੁਰੂ ਜੀ ਦੇ ਕਥਨ ਦੌਰਾਨ ਹੋਰ ਸਰੋਤੇ ਵੀ ਆਣ ਪਹੁੰਚੇ । ਹਾਲ ਗਹਿਗਚ ਹੋ ਗਿਆ । ਅੰਤ ਉਤੇ ਪੰ: ਚੰਦ੍ਰਕਾਂਤ ਨੇ ਪਬਲਿਕ ਨੂੰ ਦੱਸਿਆ ਕਿ ਸਤਿਗੁਰੂ ਜੀ ਵਲੋਂ ਸੰਗੀਤ ਵਿਦਿਆਲੇ ਨੂੰ 10,000/- ਦਾਨ ਦਿਤਾ ਗਿਆ ਹੈ । ਇਹ ਸੁਣਦਿਆਂ ਹੀ ਸਤਿਗੁਰੂ ਜੀ ਨੇ ਮਾਈਕ ਨੂੰ ਦੋਬਾਰਾ ਆਪਣੇ ਵਲ ਖਿਸਕਾ ਲਿਆ ਤੇ ਸ੍ਰੀ ਚੰਦਰ ਕਾਂਤ ਨੂੰ ਸੰਬੋਧਨ ਕੀਤਾ : ਇਹ ਅਨਾਊਂਸ ਕਰਨ ਦੀ ਆਪ ਨੂੰ ਕਿਸ ਆਗਿਆ ਦਿਤੀ ? ਪੰਡਿਤ ਜੀ ਨੇ ਖਿਮਾ ਮੰਗੀ । ਸਤਿਗੁਰਾਂ ਫ਼ਰਮਾਇਆ : ਸੰਗੀਤ ਦੇ ਖੇਤਰ ਵਿਚ ਜੋ ਕੁਝ ਕੀਤਾ ਜਾਣਾ ਚਾਹੀਦਾ ਹੈ, ਉਹ ਨਹੀਂ ਹੋ ਸਕਦਾ ਪਿਆ । ਮੇਰੇ ਵਲੋਂ ਵੀ ਇਹ ਰਕਮ ਗਾਲ੍ਹੜ ਵਲੋਂ ਰਾਮ ਚੰਦਰ ਜੀ ਦੁਆਰਾ ਬਣਾਏ ਜਾਂਦੇ ਪੁਲ ਵਿਚ ਯੋਗਦਾਨ ਹੀ ਹੈ, ਕੋਈ ਵੱਡਾ ਹਿੱਸਾ ਨਹੀਂ ।

ਸਤਿਗੁਰਾਂ ਬਚਨ ਕੀਤਾ : ਪਉੜੀਆਂ, ਪੱਖਿਆਂ ਆਦਿ ਉਤੇ ਦਿਤੀਆਂ ਗਈਆ ਰਕਮਾਂ ਦੇ ਨਾਮ ਲਿਖਾਏ ਜਾਣੇ ਚੰਗੇ ਨਹੀਂ। ਜੋ ਦਿਤਾ ਜਾਇ ਸੋ ਦੇਣ ਦੀ ਭਾਵਨਾ ਨਾਲ ਦਿਤਾ ਜਾਇ ਤਾਂ ਹੀ ਸੋਭਦਾ ਹੈ।

ਸਤਿਗੁਰੂ ਜੀ ਨੇ ਆਪਣੇ ਵਲੋਂ ਚਲਾਏ ਜਾਂਦੇ ਸੰਗੀਤ ਸਕੂਲਾਂ ਦਾ ਜ਼ਿਕਰ ਕਰਦਿਆਂ ਕਿਹਾ : ਅਸੀਂ ਆਪਣੇ ਸੰਗੀਤ ਸਿਖਦੇ ਬੱਚਿਆਂ ਦੇ ਬਹਾਨੇ ਭਾਰਤ ਦੇ ਸ਼ਾਸਤਰੀ ਸੰਗੀਤ ਦੇ ਸਭ ਮੂਰਧੰਨਿਅ ਉਸਤਾਦਾਂ ਨੂੰ ਸ੍ਰੀ ਭੈਣੀ ਸਾਹਿਬ ਲਿਆਉਣਾ ਚਾਹੁੰਦੇ ਹਾਂ।

## ਜਾਣ ਪਛਾਣ ਬੱਚਿਆਂ ਦੀ

ਤਦ ਉਪਰੰਤ ਪੰਡਿਤ ਜੀ ਅਤੇ ਦੂਸਰਿਆਂ ਨੂੰ, ਸਤਿਗੁਰੂ ਜੀ ਨੇ ਆਪਣੇ ਨਵੇਂ ਕਲਾਕਾਰਾਂ ਦੀ ਜਾਣ ਪਛਾਣ ਕਰਵਾਈ : ਸ੍ਰੀ ਹਰਭਜਨ ਸਿੰਘ ਭੈਣੀ ਸਾਹਿਬ ਵਿਚ ਸੰਗੀਤ ਸਿੱਖਦੇ ਬੱਚਿਆਂ ਦੇ ਉਸਤਾਦ ਹਨ। ਬਲਜੀਤ, ਉਸਤਾਦ ਪਿਆਰਾ ਸਿੰਘ ਅਤੇ ਖਾਂ ਸਾਹਿਬ ਵਲਾਇਤ ਖਾਂ ਜੀ ਦਾ ਸ਼ਾਗਿਰਦ ਹੈ। ਸੁਖਦੇਵ ਸਿੰਘ-ਮੋਹਣ ਸਿੰਘ ਸ੍ਰੀ ਰਾਜਨ ਸਾਜਨ ਤੋਂ ਸੰਗੀਤ ਸਿੱਖਦੇ ਹਨ। ਸੁਖਵਿੰਦਰ ਸਿੰਘ ਪੱਪੂ ਤੇ ਸੁਖਵਿੰਦਰ ਸਿੰਘ ਪਿੰਕੀ ਨੂੰ ਪੰ: ਕਿਸਨ ਮਹਾਰਾਜ ਤਬਲੇ ਦੀ ਸਿਖਿਆ ਦਿੰਦੇ ਹਨ। ਕਾਕਾ ਉਦੇ ਸਿੰਘ ਉਸਤਾਦ ਪਿਆਰਾ ਸਿੰਘ ਪਾਸ ਦਿਲਰੁਬਾ ਦਾ ਸ਼ਾਗਿਰਦ ਹੈ। ਹਰਬੰਸ ਸਿੰਘ ਘੁੱਲਾ ਤੇ ਸ਼ੇਰ ਸਿੰਘ ਸਾਡੇ ਨਾਲ ਕੀਰਤਨ ਕਰਦੇ ਹਨ।

## ਸੰਗੀਤ ਸਭਾ

ਅਸਲ ਵਿਚ ਗਵਾਲੀਅਰ ਦਾ ਆਪਣਾ ਦੌਰਾ ਮਿਥਦਿਆਂ ਹੀ ਸਤਿਗੁਰੂ ਜੀ ਨੇ ਮਨੋਂ ਧਾਰ ਲਈ ਸੀ ਕਿ ਪੰ: ਕ੍ਰਿਸ਼ਨਾ ਰਾਓ ਜੀ ਨੂੰ ਵੀ ਆਪਣੇ ਬੱਚਿਆਂ ਦਾ ਚਮਤਕਾਰ ਵਖਾਣਾ ਹੈ। ਸਤਿਗੁਰਾਂ ਨੇ ਭਾਵੇਂ ਬੱਚਿਆਂ ਦੇ ਉਸਤਾਦ ਗਿਣੇ, ਪਰ ਕਿਦ੍ਹੇ ਉਸਤਾਦ ਉਹ ਆਪ ਨਹੀਂ ? ਅਤੇ ਸਤਿਗੁਰੂ ਜੀ ਨੇ ਆਪਣੀ ਲੈਅ-ਪਕੜ ਦਾ ਸਿੱਕਾ ਵੀ ਮਨਵਾਣਾ ਸੀ ਗੁਣੀ ਜਨਾਂ ਤੋਂ। ਦਿੱਲੀ, ਬਨਾਰਸ, ਕਲਕਤਾ, ਬੰਬਈ ਦੇ ਉਸਤਾਦਾਂ ਵਿਚ ਨਾਮਧਾਰੀ ਸੰਗੀਤ ਕਲਾਕਾਰਾਂ ਦੀ ਪਹੁੰਚ ਹੋ ਚੁਕੀ ਸੀ, ਗਵਾਲੀਅਰ ਅਜੇ ਤਕ ਅਛੂਤਾ ਸੀ, ਸੁ ਇਹਨਾਂ ਵਾਸਤੇ ਪਹਿਲਾਂ ਹੀ ਸੂਬਾ ਰਤਨ ਸਿੰਘ ਜੀ ਨੂੰ ਕਹਿ ਕੇ ਸੰਗੀਤ ਸਭਾ ਆਯੋਜਨ ਕਰਨ ਦਾ ਪ੍ਰਬੰਧ ਕਰ ਲਿਆ ਗਿਆ ਸੀ।

ਪਰਸੋਂ ਸਵੇਰੇ ਜਦੋਂ ਦੋਹਾਂ ਸੁਖਵਿੰਦਰਾਂ, ਪੱਪੂ ਤੇ ਪਿੰਕੀ, ਨੂੰ ਭੋਪਾਲ ਤੋਂ ਹੀ ਗਵਾਲੀਅਰ ਨੂੰ ਘੱਲਿਆ ਗਿਆ ਸੀ, ਕੇਵਲ ਦੋ ਘੰਟੇ ਲਈ ਸੰਗੀਤ ਸਭਾ ਨਿਸਚਿਤ ਕਰਵਾਣ ਦੀਆਂ ਪੱਕੀਆਂ ਕੀਤੀਆਂ ਗਈਆਂ ਸਨ। ਇਸ ਮੌਕੇ ਸਕੱਤਰ ਤਰਸੇਮ ਸਿੰਘ ਨੂੰ ਜ਼ਰਾ ਬੇਸੁਆਦੀ ਦਾ ਸਾਹਮਣਾ ਕਰਨਾ ਪਿਆ ਜਦੋਂ ਸਤਿਗੁਰੂ ਜੀ ਕਿਹਾ : ਮੇਰੇ ਲਈ ਸਮਾ ਨਿਸਚਿਤ ਕਰ ਦਿਓ ਮੈਂ ਓਸੇ ਅਨੁਸਾਰ ਪੂਰਾ ਉਤਰਨ ਦੀ ਕੋਸ਼ਸ਼ ਕਰਿਆ ਕਰਾਂਗਾ। ਸਕੱਤਰ ਤੇ ਪੰਡਿਤ ਜੀ ਕਹਿੰਦੇ ਸਨ ਕਿ ਜਦੋਂ ਸੰਗੀਤ ਹੁੰਦਾ

ਹੈ ਤਾਂ ਲੋਕ ਹੱਲੇ ਦਾ ਦੀਵਾਨ ਨਹੀਂ ਸੁਣਦੇ। ਸਤਿਗੁਰੂ ਜੀ ਦੇ ਨਾਲ ਹੀ ਉਠ ਜਾਂਦੇ ਹਨ।

ਸਤਿਗੁਰੂ ਜੀ ਚਾਹੁੰਦੇ ਸਨ ਕਿ ਰਾਤ 9 ਵਜੇ ਤਕ ਸੰਗੀਤ ਦਾ ਕਾਰਜ ਕਰਮ ਖ਼ਤਮ ਹੋ ਜਾਵੇ, ਸਵੇਰੇ ਆਸਾ ਦੀ ਵਾਰ ਵਿਚ ਜਾਣਾ ਹੁੰਦਾ ਹੈ ਪਰ ਵਕਤ ਅੰਤ ਨੂੰ 8 ਤੋਂ 10 ਹੀ ਨਿਸਚਿਤ ਹੋਇਆ। ਪਰ ਜਦੋਂ ਅਜ ਗੰਧਰਵ ਮਹਾ ਵਿਦਿਆਲਾ ਵਿਚ ਆਏ ਤਾਂ ਹੋਰ ਹੋਰ ਕਥਨ ਸੁਣਨ ਸੁਣਾਨ ਵਿਚ ਹੀ 9.30 ਵੱਜ ਗਏ, ਸੰਗੀਤ ਅਜੇ ਸ਼ੁਰੂ ਹੋਣਾ ਸੀ। ਕੌਣ ਜਾਣੇ ਹੁਣ ਕਿੰਨੇ ਵੱਜਣ!

ਓਧਰ, ਮੁਰਾਰ ਵਿਚ ਪੰ: ਗੋਪਾਲ ਸਿੰਘ ਹੁਰਾਂ ਦਾ ਦੀਵਾਨ ਸਜ ਗਿਆ ਹੋਇਆ ਸੀ। ਅਤੇ ਸਕੱਤਰ ਸਾਹਿਬ ਵੀ ਮੁਰਾਰ ਹੀ ਸਨ।

ਏਧਰ ਸ਼ੰਕਰ ਗੰਧਰਵ ਮਹਾ ਵਿਦਿਆਲਾ ਦੀਆਂ 5-6 ਵਿਦਿਆਰਥਣਾਂ ਨੇ ਸਰਸਵਤੀ ਬੰਦਨਾ ਕਰਕੇ ਸੰਗੀਤ ਸਭਾ ਦਾ ਆਰੰਭ ਕੀਤਾ, 'ਵਰ ਦੇ ਵੀਣਾ ਵਾਦਨੀ ਵਰ ਦੇ' ਸੁਰੀਲੇ ਕੰਠਾਂ 'ਚੋਂ ਨਿਕਲੇ ਸ਼ਬਦ, ਸੁਰਾਂ ਤੇ ਸਵਾਰ ਹੋ ਵਾਤਾਵਰਣ ਵਿਚ ਛਾ ਗਏ। ਇਸ ਸਮੇਂ ਤਕ 100 ਤੋਂ ਵੱਧ ਸ਼ਰੋਤੇ ਜੁੜ ਗਏ।

ਸਾਡੇ ਵਲੋਂ ਪਹਿਲਾਂ ਬਲਜੀਤ ਸਿੰਘ ਨੇ ਤਾਰ ਸ਼ਹਿਨਾਈ ਉਤੇ ਰਾਗ ਦੇਸ ਦਾ ਵਾਦਨ ਪੱਪੂ ਦੀ ਤਬਲਾ ਸੰਗਤ ਨਾਲ ਕੀਤਾ। ਦੋ ਮਹੀਨੇ ਚਾਰ ਦਿਨ ਦੇ ਅਭਿਆਸ ਨਾਲ ਵਜਾਇਆ ਗਿਆ ਦੇਸ ਸ਼ਰੋਤਿਆਂ ਦੀ ਪ੍ਰਸੰਸਾ ਲੈ ਗਿਆ। ਭਾਵੇਂ ਤਾਰ ਸ਼ਹਿਨਾਈ ਦੀਆਂ ਚੀਕਾਂ ਵੀ ਕਈ ਵਾਰ ਨਿਕਲ ਨਿਕਲ ਗਈਆਂ।

ਫਿਰ ਪੱਪੂ ਤੇ ਪਿੰਕੀ ਦੀ ਜੁਗਲ ਬੰਦੀ ਸ਼ੁਰੂ ਹੋਈ ਹਰਭਜਨ ਸਿੰਘ ਦੁਆਰਾ ਵਜਾਏ ਗਏ ਨਗਮੇ ਨਾਲ। ਅੱਧੇ ਘੰਟੇ ਲਈ ਚੱਲੇ ਇਸ ਪ੍ਰੋਗਰਾਮ ਵਿਚ ਪਿੰਕੀ ਦਾ ਪੱਲੜਾ ਭਾਰੀ ਸੀ। ਪਿੰਕੀ ਵਿਚ ਪੰ: ਕਿਸ਼ਨ ਮਹਾਰਾਜ ਦਾ ਜ਼ੋਰ ਅਤੇ ਸਮਝ ਹੈ ਪਰ ਪੱਪੂ ਵਿਚ ਪੰ: ਸਾਮਤਾ ਪ੍ਰਸਾਦ ਦੀ ਕੋਮਲਤਾ ਅਤੇ ਸੰਕੋਚ ਝਲਕਦਾ ਹੈ, ਭਾਵੇਂ ਇਕੋ ਉਸਤਾਦ ਦੇ ਸ਼ਾਗਿਰਦ ਹਨ। ਪੱਪੂ ਸੰਕੁਚਦਾ ਤੇ ਪਿੰਕੀ ਆਤਮ ਵਿਸ਼ਵਾਸ ਨਾਲ ਮਟਕਦਾ ਹੈ।

9.30 ਰਾਤ ਦੇ ਹੋਏ, ਮਿਸ਼ਰਾ ਬੰਧੂਆਂ ਦੇ ਸ਼ਾਗਿਰਦਾਂ ਸੁਖਦੇਵ ਸਿੰਘ-ਮੋਹਣ ਸਿੰਘ ਨੇ ਮਾਲ ਕੌਂਸ ਦਾ ਆਲਾਪ ਪ੍ਰਭਾਵਸ਼ਾਲੀ ਢੰਗ ਨਾਲ ਕੀਤਾ ਅਤੇ ਫਿਰ ਖਿਆਲ ਗੰਵਿਆਂ 'ਆਵਨ ਨਾਹੀ ਦੇਤ, ਮੋਹਿ ਕਨ੍ਹਾਈ।' ਮੋਹਨ ਸਿੰਘ ਦੀ ਆਵਾਜ਼ ਜ਼ੋਰਦਾਰ ਸੀ ਜਿਵੇਂ ਵੱਡੇ ਮੋਘੇ 'ਚੋਂ ਪਾਣੀ ਦਾ ਖੁਲ੍ਹਾ ਬਹਾਉ ਹੋਵੇ। ਸੁਖਦੇਵ ਦੀ ਆਵਾਜ਼ ਗੋਲ ਅਤੇ ਖੋ ਜਾਣ ਵਾਲੀ ਸੀ। ਮਾਲ ਕੌਂਸ ਦਾ ਇਕ ਤ੍ਰਾਨਾ ਜ਼ੋਰਦਾਰ ਤਰੀਕੇ ਨਾਲ ਗਾ ਕੇ ਸਮਾਪਤੀ ਕਰ ਦਿਤੀ ਗਈ।

10 ਵਜੇ ਰਾਤੀਂ ਬਲਜੀਤ-ਮੋਹਣ-ਸੁਖਦੇਵ ਦੀ ਤਿੱਕੜੀ ਨੇ 'ਕਰੁਣਾ ਨਿਧਾਨ' ਸ਼ਬਦ ਪੇਸ਼ ਕੀਤਾ। ਸਤਿਗੁਰੂ ਜੀ ਨੇ ਆਪ ਸ਼ਰੋਤਿਆਂ ਨੂੰ ਦੱਸਿਆ ਕਿ ਇਹ ਪੌਣੇ ਪੰਦਰਾਂ ਮਾਤਰਾਂ ਵਿਚ ਰਾਗ ਯਮਨ ਦੀ ਬੰਦਸ਼ ਹੈ। ਇਹ ਪੰਡਿਤ ਜੀ ਅਗੇ ਤਾਂ ਤੋਤਲੇ ਬੱਚਿਆਂ ਦੀ ਬਾਤ ਹੀ ਹੈ ਅਤੇ ਪੰਡਿਤ ਕ੍ਰਿਸ਼ਨਾ ਰਾਓ ਜੀ ਨੂੰ ਸਤਿਗੁਰਾਂ ਨਮਰਤਾ ਪੂਰਵਕ ਕਿਹਾ: ਆਪ ਨੇ ਬੱਚਿਆਂ ਤੇ ਕ੍ਰਿਪਾ ਦ੍ਰਿਸ਼ਟੀ ਕਰਨੀ।

ਬੱਚਿਆਂ ਦੇ ਗਾਇਨ ਦੇ ਸਮੇਂ, ਨਾਲ ਨਾਲ, ਸਤਿਗੁਰੂ ਜੀ ਕੋਲ ਬੈਠੇ ਪੰਡਿਤ ਜੀ ਨਾਲ ਗੱਲਬਾਤ ਵੀ ਕਰਦੇ ਗਏ ਬੱਚਿਆਂ ਬਾਰੇ, ਸੰਗੀਤ ਬਾਰੇ ।

ਪੰ: ਜੀ ਦਾ ਇਕਹਿਰਾ ਬਦਨ, ਲੰਮਾਂ ਝੰਮਾਂ ਸਰੀਰ, ਸਿਰ ਤੇ ਕਾਲੀ ਟੋਪੀ, ਸਫ਼ੈਦ ਵਾਲ, ਕਾਟਵੀਆਂ ਮੁੱਛਾਂ, ਕਾਲਰਾਂ ਵਾਲੀ ਕਮੀਜ਼, ਮੋਢੇ ਤੇ ਤਹਿ ਕੀਤਾ ਪਟਕਾ, ਉਨ੍ਹਾਂ ਦੀ ਪਰੰਪਰਾਗਤ ਵੇਸ਼ ਭੂਸ਼ਾ ਦੇ ਦਰਸ਼ਨ ਸਨ ।

ਸਤਿਗੁਰੂ ਜੀ ਨੂੰ ਬਜ਼ੁਰਗ ਕਲਾਕਾਰ ਦੀ ਇਸ ਮਾਨਸਿਕ ਨਿਕਟਤਾ ਦਾ ਆਨੰਦ ਆ ਰਿਹਾ ਪ੍ਰਤੀਤ ਹੁੰਦਾ ਸੀ । ਅਤੇ ਇਸ ਗੱਲ ਦਾ ਸੁਖ ਤਾਂ ਜ਼ਰੂਰ ਸੀ ਕਿ ਸ਼ਾਸਤਰੀ ਸੰਗੀਤ ਦੇ ਇਕ ਮਹਾਰਥੀ ਨੂੰ ਉਹਦੇ ਜਿਉਂਦੇ ਜੀ ਮਿਲ ਲਿਆ ਗਿਆ ਹੈ ।

ਸਤਿਗੁਰੂ ਜੀ ਨੇ ਕਿਉਂਕਿ 'ਕਰੁਣਾ ਨਿਧਾਨ' (ਗੁਰੂ ਗੋਬਿੰਦ ਸਿੰਘ ਜੀ ਰਚਿਤ ਕਬਿੱਤ) ਦੀ ਤਿਆਰੀ ਆਪ ਕਰਵਾਈ ਹੋਈ ਸੀ, ਇਸ ਲਈ ਉਹਦੀ ਨਾਲ ਨਾਲ ਵਿਆਖਿਆ ਵੀ ਉਸਤਾਦ ਕਲਾਕਾਰ ਨਾਲ ਕਰ ਰਹੇ ਸਨ ।

ਸੁਆਦਲੀ ਗੱਲ ਇਹ ਕਿ ਸਾਢੀਆਂ ਪੰਦਰਾਂ ਮਾਤਰਾਂ ਦੀ ਗਿਣਤੀ ਕਰਨ, ਸਮਝਣ ਅਤੇ ਬੱਚਿਆਂ ਵਿਚ ਨੁਕਸ ਜਾਂਚਣ ਦੇ ਖਿਆਲ ਨਾਲ ਹਾਲ ਅੰਦਰ ਬੈਠੇ ਸਭ ਸੰਗੀਤ ਜਾਣੂੰ ਆਪਣੇ ਪੋਟਿਆਂ ਤੇ ਅੰਗੂਠਾ ਮਾਰ ਮਾਰ ਲੈਅਕਾਰੀ ਪਰਖ ਰਹੇ ਸਨ ਪਰ ਪੰ: ਕ੍ਰਿਸ਼ਨਾ ਰਾਓ ਤੇ ਸ੍ਰੀ ਨਾਰਾਇਣ ਰਾਓ ਚੁੱਪ ਬੈਠੇ ਸਭ ਕੁਝ ਵੇਖ ਰਹੇ ਸਨ, ਜਿਵੇਂ ਸੋਚ ਰਹੇ ਹੋਣ : ਬੜਾ ਕਲਿਸ਼ਟ ਕਾਰਜ ਕਰਕੇ ਵਖਾ ਦਿਤਾ ਸਿੱਖਾਂ ਨੇ !

ਅਤੇ ਫਿਰ ਵਾਰੀ ਆਈ ਲੋਕਲ ਕਲਾਕਾਰਾਂ ਦੀ । ਕੁਮਾਰੀ ਯਸ਼ੋਧਰਾ ਖਟਕੇ ਸਿਤਾਰ ਵਜਾਣ ਲਗੀ । ਬਹੁਤ ਪ੍ਰਭਾਵਸ਼ਾਲੀ ਨਹੀਂ ਸੀ । ਸਤਿਗੁਰੂ ਜੀ ਨੂੰ ਹਰਭਜਨ ਸਿੰਘ ਸਿਤਾਰ ਯਾਦ ਆਇਆ । ਮੇਰੇ ਕੰਨ ਕੋਲ ਕਹਿਓ ਨੇ : ਭਜਨ ਬਹੁਤ ਵਧੀਆ ਵਜਾਂਦਾ ਹੈ, ਉਂਜ ਹੀ ਥਕ ਜਾਂਦਾ ਹੈ ।

ਨੇਤਰਹੀਣ ਸ੍ਰੀ ਕੇਸ਼ਵ ਰਾਓ ਸੁਰੰਗੇ ਨੇ ਵਾਇਲਨ ਤੇ ਦਰਬਾਰੀ ਬੜਾ ਵਧੀਆ ਵਜਾਇਆ ।

ਸਤਿਗੁਰੂ ਜੀ ਨੇ ਮੇਰਾ ਧਿਆਨ ਇਕ ਨੁੱਕਰ ਵੱਲ ਕਰਵਾਕੇ ਆਖਿਆ : ਕਿਵੇਂ ਕਾਕਾ (ਉਦੇ ਸਿੰਘ) ਤੇ ਹਰਭਜਨ ਸਿੰਘ ਸਾਰਾ ਵਕਤ ਗੱਲਾਂ ਹੀ ਕਰਦੇ ਰਹੇ ਹਨ । ਹੁਣ ਦੋਵੇਂ ਇਕੱਠੇ ਉਠ ਕੇ ਬਾਹਰ ਚਲੇ ਗਏ ਹਨ । ਰਾਤੀਂ ਕਾਕਾ ਮੈਨੂੰ ਲੱਭੇ ਨਾ, ਮੈਂ ਬੰਦਾ ਭੇਜਿਆ ਤਾਂ ਭਜਨ ਕੇ ਕਮਰੇ ਵਿਚ ਸੁੱਤਾ ਪਿਆ ਸੀ । ਸਵੇਰੇ ਮੈਂ ਕਿਹਾ : ਤੂੰ ਮੇਰੇ ਕੋਲ ਸੌਂ ਜਾਣਾ ਸੀ ।

"ਏਥੇ ਜੀ ਰੌਲਾ ਬਹੁਤ ਸੀ ।"

"ਤੂੰ ਮੈਨੂੰ ਦੱਸਦੋਂ ਜਾਂ ਮੈਂ ਰੌਲਾ ਬੰਦ ਕਰਵਾ ਦਿੰਦਾ ਜਾਂ ਰੌਲਾ ਪਾਉਣ ਵਾਲਿਆਂ ਨੂੰ ਬਾਹਰ ਕਢ ਦਿੰਦਾ !"

ਪਰ ਮਨ ਤਾਂ ਹਰਭਜਨ ਨਾਲ ਲਗਣਾ ਸੀ !

ਪੰ: ਕ੍ਰਿਸ਼ਨਾ ਰਾਓ ਨੇ ਸਤਿਗੁਰੂ ਜੀ ਨੂੰ ਕਿਹਾ : ਆਪ ਭੀ ਕੁਛ ਸੁਨਾਏਂ, ਕਾਨ ਪਵਿੱਤਰ ਹੋ ਜਾਏਂਗੇ । ਸਤਿਗੁਰਾਂ ਉੱਤਰ ਦਿਤਾ : ਅਜੇ ਪ੍ਰੋਗਰਾਮ ਅਨੁਸਾਰ ਚਲੋ, ਅੰਤ ਉਤੇ ਵੇਖ ਲਵਾਂਗੇ ।

10.25 ਤੇ ਰਾਤੀਂ ਪੰ: ਕ੍ਰਿਸ਼ਨਾ ਰਾਓ ਦੇ ਜੇਠੇ ਪੁਤਰ ਪੰ: ਨਾਰਾਇਣ ਰਾਓ ਨੇ ਰਾਗ ਪੂਰੀਆ, ਤਾਲ ਝੱਬ ਵਿਚ ਖਿਆਲ, "ਤੋਰੇ ਦਰਸਨ ਕੀ ਪਿਆਸੀ।" ਅਤੇ ਅੰਤ ਉਤੇ ਤਰਾਨਾ ਤੇ ਟੱਪਾ ਪੇਸ਼ ਕੀਤਾ। ਨਾਰਾਇਣ ਰਾਓ ਮਾਂ ਦਾ ਪੁੱਤਰ ਵਧੇਰੇ ਲਗਦਾ ਹੈ, ਸਾਂਵਲਾ, ਮਧਰਾ, ਸਾਧਾਰਣ ਮੂੰਹ, ਕਾਲੀ ਟੋਪੀ। ਗਾਉਣ ਵਿਚ ਕੁਝ ਥਾਵਾਂ ਤੇ ਬਹੁਤ ਵਧੀਆ। ਸ਼ਕਲੋਂ, ਸੂਰਤੋਂ ਤੇ ਕਲਾ ਵਲੋਂ ਪ੍ਰਭਾਵਹੀਣ!

11.40 ਰਾਤੀਂ ਮੰਚ ਸਕੱਤਰ ਵਲੋਂ ਬੇਨਤੀ ਆਈ ਕਿ ਸ੍ਰੀ ਹਜ਼ੂਰ ਵੀ ਆਪਣੀ ਕਲਾ ਦਾ ਰਸਾਸਵਾਦਨ ਕਰਾਣ, ਅਰਥਾਤ ਸੁਆਦ ਚਖਾਣ। ਮਾਈਕ ਤੇ ਬੇਨਤੀ ਸੁਣਦਿਆਂ ਹੀ ਸਾਰੇ ਸਰੋਤੇ ਉਤਸੁਕ ਹੋ ਉਠੇ। ਇਸ ਮੌਕੇ ਸਰੋਤਿਆਂ ਦਾ ਗਾੜ੍ਹ ਨਹੀਂ ਸੀ, ਗਿਣਤੀ ਦੇ 60 ਜਣੇ ਸਨ। ਪਰ ਇਹ ਸਾਰੇ ਹੀ ਗੂੜ੍ਹੀ ਸੰਗੀਤ ਸਮਝ ਰਖਦੇ ਸਨ।

ਸਫ਼ੇਦ ਖਾਦੀ ਦੇ ਬਸਤਰਾਂ ਵਿਚ ਸੁਸੱਜਿਤ ਤਮਾਮ ਕੋਮਲ ਕਲਾਵਾਂ ਦੇ ਗਿਆਤਾ ਸਤਿਗੁਰੂ ਜੀ ਨੇ ਜਦੋਂ ਕੰਵਲ ਪੰਖੜੀਆਂ ਜੈਸੀਆਂ ਗੁਲਾਬੀ ਉਂਗਲਾਂ ਨਾਲ ਦਿਲਰੁਬਾ ਦੀਆਂ ਤਰਬਾਂ ਸੁਰ ਕੀਤੀਆਂ ਤਾਂ ਸੁਣਨ ਵਾਲਿਆਂ ਦੇ ਸ਼ੁਧ ਸੁਰਾਂ ਦੇ ਸ਼ੌਕੀਨ ਕੰਨਾਂ ਦਾ ਵੀ ਗਿਆਨ ਹੋ ਗਿਆ। ਪਿੰਕੀ ਸੁਖਵਿੰਦਰ ਨੂੰ ਆਪਣੇ ਨਾਲ ਤਬਲਾ-ਸੰਗਤ ਕਰਨ ਦਾ ਆਦੇਸ਼ ਦੇ ਕੇ ਸਤਿਗੁਰੂ ਜੀ ਨੇ ਸਰੋਤਿਆਂ ਨੂੰ ਹਿੰਦੀ ਵਿਚ ਸੰਬੋਧਨ ਕੀਤਾ :

ਮੈਂ ਪੰਡਿਤ ਜੀ ਕੀ ਆਗਿਆ ਕਾ ਪਾਲਨ ਹੀ ਕਰਤਾ ਹੂੰ। ਆਪ ਜੈਸੇ ਗੁਣੀ ਜਨੋਂ ਕੀ ਸੰਗਤ ਮੇਂ ਬੈਠ ਕਰ ਸਹੀ ਤਰਹ ਬਜਾਨਾ ਤੋ ਅਸੰਭਵ ਹੈ। ਕਭੀ ਕਹਾਂ ਹੋਤਾ ਹੂੰ, ਕਭੀ ਕਹਾਂ...ਦਿਲਰੁਬਾ ਕੋ ਆਪ ਨੇ ਤਾਰ ਸ਼ਹਿਨਾਈ ਕੇ ਰੂਪ ਮੇਂ ਸੁਨਾ, ਅਬ ਇਸਕਾ ਦੂਸਰਾ ਰੂਪ ਦੇਖੀਏ ਔਰ ਸੁਨੀਏ।"

ਸਤਿਗੁਰੂ ਜੀ ਨੇ ਬਾਕਾਇਦਾ ਕਲਾਕਾਰਾਂ ਵਾਂਗ ਹੱਥ ਜੋੜ ਪੰ: ਕ੍ਰਿਸ਼ਨਾ ਰਾਓ ਜੀ ਅਤੇ ਸਰੋਤਿਆਂ ਤੋਂ ਆਪਣੇ ਵਜਾਣ ਦੀ ਆਗਿਆ ਮੰਗੀ। ਅਤੇ ਜਿਉਂ ਹੀ ਤਰਬਾਂ ਮਾਈਕ ਦੁਆਰਾ ਗੂੰਜ ਉਠੀਆਂ "ਆਹਾ ਹਾ ਹਾ" "ਕਿਆ ਖ਼ੂਬਸੂਰਤੀ ਹੈ" ਆਦਿ ਆਵਾਜ਼ਾਂ ਹਰ ਤਰਫ਼ੋਂ ਆਈਆਂ। ਸਤਿਗੁਰੂ ਜੀ ਨੇ ਅੱਧਾ ਘੰਟਾ ਲੈਅਕਾਰੀ ਅਤੇ ਤਰਬਕਾਰੀ ਦੇ ਕਮਾਲ ਵਖਾਏ। ਸਮਾਪਤੀ ਉਤੇ ਪੰ: ਜੀ ਨੇ ਕਿਹਾ : ਕਿਆ ਲੈਅਕਾਰੀ ਮੇਂ ਆਪ ਬਰਸੇ। ਵਾਹਵਾ। ਕਿਆ ਸੁੰਦਰ! ਬਹੁਤ ਬਢੀਆ। ਏਕ ਅਪਨਾ ਫੋਟੋ ਮੁਝੇ ਅਵੱਸ਼ ਭੇਜੇਂ।

ਸ੍ਰੀ ਕੇਸ਼ਵ ਰਾਓ ਸੁਰੰਗ, ਸ੍ਰੀ ਨਾਰਾਇਣ ਰਾਓ ਅਤੇ ਹੋਰ ਕਲਾਕਾਰ ਵੀ ਸਤਿਗੁਰੂ ਜੀ ਪਾਸ ਉਠ ਕੇ ਆਏ। ਤਰਬ ਕਲਾ ਦੀ ਪ੍ਰਸੰਸਾ ਕੀਤੀ। ਤਾਲੀਆਂ ਤੇ ਥੋੜੇ ਥੋੜੇ ਸ਼ਬਦਾਂ ਵਿਚ ਪ੍ਰਸੰਸਾ ਜਿਵੇਂ ਮੁਖਰਿਤ ਹੋ ਉਠੀ।

ਸਭਾ ਬਰਖਾਸਤਗੀ ਸਮੇਂ ਸਟੇਜ ਸਕੱਤਰ ਵਲੋਂ ਸਤਿਗੁਰੂ ਜੀ ਦਾ ਹਿਰਦਿਓਂ ਧਨਵਾਦ ਕੀਤਾ ਗਿਆ ਜਿਨ੍ਹਾਂ ਹੋਣਹਾਰ ਕਲਾਕਾਰਾਂ ਦੀ ਘਰ ਬੈਠੇ ਹੀ ਝਲਕ ਵਖਾ ਦਿਤੀ ਅਤੇ ਆਪ ਵੀ ਕਿਰਪਾ ਕੀਤੀ। ਪੰ: ਜੀ ਦਾ ਛੋਟਾ ਪੁਤਰ ਸਦਾਸ਼ਿਵ ਵੀ ਪ੍ਰਸੰਸਾ ਕਰਨ ਉਠ ਕੇ ਆਇਆ।

ਸਭਾ ਅਗਲੇ ਦਿਨ, ਅਰਥਾਤ 12.15 ਤੇ ਜਾ ਸਮਾਪਤ ਹੋਈ।

## 19 ਮਈ 1980, ਸੋਮਵਾਰ
## ਗਵਾਲੀਅਰ (ਮੱਧ ਪ੍ਰਦੇਸ਼)

### ਮੁਰਾਰ

ਰਾਤੀਂ ਸਤਿਗੁਰੂ ਜੀ 1.30 ਤੇ ਜਾ ਬਿਰਾਜੇ। 3 ਵਜੇ ਅੰਮ੍ਰਿਤ ਵੇਲੇ ਉਠ ਇਸ਼ਨਾਨ ਆਦਿ ਕਿਰਿਆ ਸਾਧ, ਮੁਰਾਰ ਦੀ ਧਰਮਸਾਲਾ ਵਿਖੇ ਆਸਾ ਦੀ ਵਾਰ ਦੇ ਕੀਰਤਨ ਵਿਚ ਆ ਦਰਸ਼ਨ ਦਿਤੇ। ਰਾਗੀ ਸਿੰਘ ਰਾਤੀਂ ਬਿਰਾਜਣ ਵੇਲੇ ਸੰਗੀਤ ਸਭਾ ਵਿਚੋਂ ਉਠ ਕੇ ਆ ਗਏ ਸਨ।

ਆਸਾ ਦੀ ਵਾਰ ਦਾ ਕੀਰਤਨ 5.30 ਤੇ ਸਮਾਪਤ ਹੋ ਗਿਆ।

### ਚਰਨ ਪਾਉਣੇ

ਥੋੜਾ ਜਲਪਾਨ ਕਰ, ਸਤਿਗੁਰੂ ਜੀ ਸਵੇਰੇ 6.15 ਤੇ ਸੂਬਾ ਰਤਨ ਸਿੰਘ ਜੀ, ਸ. ਮੁਕੰਦ ਸਿੰਘ ਅਤੇ ਕੁਛ ਹੋਰ ਸਿੰਘਾਂ ਨਾਲ ਮੁਰਾਰ ਦੇ ਸਿੱਖਾਂ ਘਰੀਂ ਚਰਨ ਪਾਉਣ ਲਈ ਚੜ੍ਹੇ।

ਇਹਨੀਂ ਘਰੀਂ ਕਿਰਪਾ ਕੀਤੀ ਗਈ :

1. ਸ. ਮੁਕੰਦ ਸਿੰਘ (70)-ਬੀਬੀ ਤੇਜ ਕੌਰ

ਲੜਕੇ : ਸ. ਸਤਪਾਲ ਸਿੰਘ-ਬੀਬੀ ਅੰਮ੍ਰਿਤ ਕੌਰ
2 ਲੜਕੇ 1 ਲੜਕੀ
ਸ. ਅਮਰੀਕ ਸਿੰਘ-ਬੀਬੀ ਗੁਰਜਿੰਦਰ ਕੌਰ (ਬੰਬਈ)
1 ਲੜਕਾ 1 ਲੜਕੀ
ਸ. ਗੁਰਮੀਤ ਸਿੰਘ-ਬੀਬੀ ਜਸਵੰਤ ਕੌਰ
1 ਲੜਕਾ 1 ਲੜਕੀ

ਲੜਕੀਆਂ : ਬੀਬੀ ਮਹਿੰਦਰ ਕੌਰ-ਸ. ਕਰਤਾਰ ਸਿੰਘ, ਪਹਾੜ ਗੰਜ, ਨਵੀਂ ਦਿੱਲੀ
ਬੀਬੀ ਹਰਭਜਨ ਕੌਰ-ਸ. ਜੀਤ ਸਿੰਘ ਹੈਦਰਾਬਾਦ
ਬੀਬੀ ਵਿਜਿੰਦਰ ਕੌਰ-ਸ. ਨਰਿੰਦਰ ਸਿੰਘ ਛੱਤਰਪੁਰ

ਇਸ ਪਰਵਾਰ ਦੇ ਸਾਰੇ ਜੀਆਂ ਨੇ ਸਤਿਗੁਰੂ ਜੀ ਨੂੰ ਹਾਰ ਪਹਿਨਾਅ ਕੇ ਮੱਥਾ ਟੇਕਿਆ। ਇਸ ਘਰ ਸਾਰੀ ਸੰਗਤ ਲਈ ਜਲੇਬੀਆਂ ਦਾ ਲੰਗਰ ਅਤੇ ਹੋਰ ਲੋੜੀਂਦਾ ਅੰਨ ਪਾਣੀ ਪੱਕ ਰਿਹਾ ਸੀ। ਸਾਰਾ ਟੱਬਰ ਸੇਵਾ ਦਾ ਸਰੂਪ ਬਣਿਆ ਪਿਆ ਸੀ। ਸੰਤ ਮੁਕੰਦ ਸਿੰਘ ਆਪਣੇ ਪੁੱਤਰ-ਪੋਤਰੇ ਤੇ ਨੂੰਹਾਂ-ਧੀਆਂ ਦੀ ਭਾਵਨਾ ਤੇ ਸੰਤੁਸ਼ਟ ਸਨ।

2. ਸ. ਸ਼ਿਵਦੇਵ ਸਿੰਘ ਸੇਠੀ (60)-ਬੀਬੀ ਰਾਮ ਪਿਆਰੀ

ਲੜਕੇ : ਗੁਰਦੀਪ ਸਿੰਘ-ਪ੍ਰੀਤਮ ਕੌਰ
2 ਲੜਕੇ 3 ਲੜਕੀਆਂ
ਮੰਗਲ ਸਿੰਘ-ਹਰਮੀਤ ਕੌਰ
1 ਲੜਕਾ 1 ਲੜਕੀ

ਹਰਜਿੰਦਰ ਸਿੰਘ-ਸਤਨਾਮ ਕੌਰ
2 ਲੜਕੇ 1 ਲੜਕੀ
ਗੁਰਦਰਸ਼ਨ ਸਿੰਘ
ਲੜਕੀਆਂ : ਹਰਜੀਤ ਕੌਰ-ਮੋਹਣ ਸਿੰਘ, ਮੰਡੀ
ਗੁਰਮੀਤ ਕੌਰ-ਜੰਗ ਬਹਾਦਰ ਸਿੰਘ ਰੂਪ ਨਗਰ
ਹਰਮੀਤ ਕੌਰ

3. ਸ. ਕਿਰਪਾਲ ਸਿੰਘ-ਬੀਬੀ ਜੀਤ ਕੌਰ
ਲੜਕੇ : ਅਵਤਾਰ ਸਿੰਘ-ਜੀਤ ਕੌਰ
ਕੁਲਬੀਰ ਸਿੰਘ-ਗੁਰਬਚਨ ਕੌਰ
ਮਨਜੀਤ ਸਿੰਘ-ਲਖਵਿੰਦਰ ਕੌਰ
ਹਰਜਿੰਦਰ ਸਿੰਘ
ਲੜਕੀਆਂ : ਪ੍ਰੀਤਮ ਕੌਰ-ਸੰਤੋਖ ਸਿੰਘ, ਮੰਡੀ
ਲਖਬੀਰ ਕੌਰ-ਬਖਸ਼ੀਸ਼ ਸਿੰਘ ਕਾਨਪੁਰ

4. ਸ. ਮਨਮੋਹਨ ਸਿੰਘ ਸਪੁਤਰ ਸੰਤ ਮੰਗਲ ਸਿੰਘ-ਬੀਬੀ ਹਰਦੀਪ ਕੌਰ
ਸਪੁਤਰੀ ਸੰਤ ਹਰਨਾਮ ਸਿੰਘ ਦਿੱਲੀ
ਲੜਕੇ : ਗੁਰਜੀਤ ਸਿੰਘ, ਜਸਵੰਤ ਸਿੰਘ
ਇੰਦਰਜੀਤ ਸਿੰਘ
ਲੜਕੀ : ਹਰਵਿੰਦਰ ਕੌਰ

ਇਹ ਜਵਾਹਰ ਆਈਸ ਕਰੀਮ ਫੈਕਟਰੀ ਦੇ ਮਾਲਿਕ ਹਨ । ਇਸ ਪਰਵਾਰ ਨਾਲ ਜਾਣਕਾਰੀ ਦੇ ਤੇ ਹੋਰ ਕਈ ਪਰਕਾਰ ਦੇ ਬਚਨ ਕੀਤੇ । ਸੰਤ ਹਾਕਮ ਸਿੰਘ ਜੀ ਕਾਲੋਕਿਆਂ ਦੇ ਬਚਨ ਚੇਤੇ ਕਰਦਿਆਂ ਹਜ਼ੂਰ ਨੇ ਇਕ ਦੋਹਾ ਸੁਣਾਇਆ । ਇਹ ਸੰਤ ਕਾਲੋਕਿਆਂ ਵਾਲੇ ਕਿਹਾ ਕਰਦੇ ਸਨ :

ਸੂਈ ਵਾਂਗੂ ਸਿੰਜਰੇ ਹੋ ਨਿਕਲੇ ਤਲਵਾਰ ।
ਖੱਖੇ ਤੱਤੇ ਰਾਰਿਓਂ ਰੱਖ ਲਵੀਂ ਕਰਤਾਰ ।

5. ਸੰਤ ਗੁਰਬਚਨ ਸਿੰਘ-ਬੀਬੀ ਪਰਮਜੀਤ ਕੌਰ
6. ਸੰਤ ਅਵਤਾਰ ਸਿੰਘ-ਬੀਬੀ ਜੀਤ ਕੌਰ

ਅਵਤਾਰ ਸਿੰਘ ਨੂੰ ਸਤਿਗੁਰੂ ਜੀ ਨੇ ਦਸਤਾਰ ਸਿੱਧੀ ਕਰਨ ਲਈ ਆਗਿਆ ਕੀਤੀ । ਸਿੱਖ ਨੇ ਸਹਰਸ਼ ਪਰਵਾਨ ਕਰ ਲਈ ।

## ਲੰਮੀਆਂ ਦੁੜਕੀਆਂ

ਸਤਿਗੁਰੂ ਜੀ ਤਾਂ ਉਪਰਲੇ ਘਰੀਂ, ਚਰਨ ਪਾਕੇ, ਗਵਾਲੀਅਰ ਨੇੜੇ ਦੇ, 4-4, 5-5 ਮੀਲਾਂ ਦੇ ਫ਼ਾਸਲੇ ਦੇ ਪਿੰਡਾਂ ਵਿਚ ਸਿੱਖਾਂ ਦੀਆਂ ਪ੍ਰਾਰਥਨਾਵਾਂ ਅਨੁਸਾਰ ਸ. ਜੰਗ ਬਹਾਦਰ ਸਿੰਘ ਦੀ ਕਾਰ ਤੇ ਚਲੇ ਗਏ । ਆਪ ਜੀ ਨਾਲ ਸਕੱਤਰ, ਪੂਰਬਾ ਤੇ ਸੂਬਾ ਜੀ ਸਨ ।

ਦਰਸ਼ਨ ਮੇਲੇ ਦੇ-ਲੈ ਕੇ ਸਤਿਗੁਰੂ ਜੀ 40 ਮੀਲ ਦੇ ਫਾਸਲੇ ਤੇ ਪਿੰਡ ਗੌਂਧ ਪਹੁੰਚੇ। ਏਥੋਂ ਦੇ ਪਰਵਾਰਾਂ ਨੂੰ ਦਰਸ਼ਨ ਦਿਤੇ ਤਾਂ 4 ਮੀਲ ਹੋਰ ਅਗਾਂਹ ਦੇ ਸਿੰਘ ਆ ਗਏ। ਇਹਨਾਂ ਦੀ ਬੇਨਤੀ ਨੂੰ ਤਾਂ ਫਲ ਨਾ ਲਗਾ। ਆਪ ਜੀ ਨੇ 11.15 ਮੁਰਾਰ ਵਾਪਸੀ ਕੀਤੀ। ਇਸ਼ਨਾਨ ਸਾਧ ਏਥੇ ਪ੍ਰਸ਼ਾਦ ਛਕਿਆ। ਛਕਦਿਆਂ ਸਾਰ ਕੁਝ ਮਿੰਟ ਆਰਾਮ ਕਰਕੇ ਫਿਰ ਪਿੰਡ ਰਹਿਤ ਪੁਰੇ ਪਧਾਰੇ ਜਿਥੇ ਅੱਜ ਸਾਰੇ ਦਿਨ ਦਾ ਮੇਲਾ ਸੀ। ਸੰਗੀਤਕਾਰ ਤਾਂ ਮੁਰਾਰ ਹੀ ਰਹੇ ਪਰ ਸਤਿਗੁਰੂ ਜੀ ਨੇ ਰਹਿਤ ਪੁਰੇ ਦੇ ਸਿਖਾਂ ਨੂੰ 3 ਤੋਂ 6 ਵਜੇ ਤਕ ਦਰਸ਼ਨ ਦੇ ਕੇ ਨਿਵਾਜਿਆ।

## ਨੈਸ਼ਨਲ ਚਿਲਡਰਨ ਸਕੂਲ

ਮੈਂ ਤਾਂ ਅੱਜ ਸਤਿਗੁਰੂ ਜੀ ਦੀ ਸੰਗਤ ਦਾ ਲਾਭ ਨਹੀਂ ਲੈ ਸਕਿਆ। ਆਪ ਜੀ ਦੇ ਮਨ ਅਤੇ ਸਰੀਰ ਦੀ ਅਵਸਥਾ ਏਨੀ ਉਚੀ ਹੈ ਕਿ ਨ ਥਕੇਵਾਂ ਨਾ ਅਕੇਵਾਂ ਪ੍ਰਤੀਤ ਹੁੰਦਾ ਹੈ ਪਰ ਮੇਰੇ ਵਰਗਿਆਂ ਨੂੰ ਤਾਂ ਆਰਾਮ ਦੀ ਲੋੜ ਰਹਿੰਦੀ ਹੀ ਹੈ। ਜਦੋਂ ਆਪ ਨੂੰ ਮੇਰੇ ਲਈ ਆਰਾਮ ਦਾ ਖਿਆਲ ਆਵੇ ਤਾਂ ਮੈਨੂੰ ਬੁਲਾਂਦੇ ਹੀ ਨਹੀਂ, ਕਈ ਵਾਰ ਨੇਤਰ ਵੀ ਨਹੀਂ ਮਿਲਾਂਦੇ। ਕਦੇ ਕਦੇ ਮੈਂ ਵੀ ਘੇਸਲ ਮਾਰ ਜਾਂਦਾ ਹਾਂ।

ਪਿਛੇ ਰਹਿ, ਇਹ ਵੇਖ ਕੇ ਬੜਾ ਖੁਸ਼ ਹੋਇਆ ਕਿ ਏਥੇ ਨਾਮਧਾਰੀਆਂ ਵਲੋਂ ਚਲਾਇਆ ਜਾਂਦਾ ਇਕ ਬਾਕਾਇਦਾ ਸਕੂਲ ਵੀ ਹੈ ਅਤੇ ਇਸਦੇ ਕਮਰਿਆਂ ਦੇ ਨਾਮ ਸਤਿਗੁਰੂ ਰਾਮ ਸਿੰਘ ਜੀ ਅਤੇ 1872 ਦੇ ਨਾਮਧਾਰੀ ਸ਼ਹੀਦਾਂ ਦੇ ਨਾਮ ਤੇ ਰਖੇ ਗਏ ਹਨ।

ਇਸ ਸਕੂਲ ਵਿਚ ਸਤਿਗੁਰਾਂ ਵੀ ਦਰਸ਼ਨ ਦਿਤੇ ਸਨ ਅਤੇ ਹੁਕਮ ਕੀਤਾ ਸੀ ਕਿ ਧਰਮ ਦੇ ਵਿਸ਼ੇ ਤੇ ਵੀ ਇਕ ਜਮਾਤ ਸ਼ੁਰੂ ਕੀਤੀ ਜਾਵੇ, ਜਿਸ ਵਿਚ ਨਾਮਧਾਰੀਆਂ ਬਾਰੇ ਜਾਣਕਾਰੀ ਦਾ ਇਕ ਚੈਪਟਰ ਜ਼ਰੂਰ ਪੜ੍ਹਾਇਆ ਜਾਵੇ। ਪ੍ਰਬੰਧਕਾਂ ਇਸਨੂੰ ਪਰਵਾਨ ਕੀਤਾ ਹੈ।

ਇਸ ਸਕੂਲ ਦੀ ਕਮੇਟੀ ਇਸ ਪ੍ਰਕਾਰ ਹੈ :

ਪ੍ਰੇਜ਼ੀਡੈਂਟ : ਸ. ਗਿਆਨ ਸਿੰਘ
ਵਾਈਸ ਪ੍ਰੇਜ਼ੀਡੈਂਟ : ਸ. ਮਨਮੋਹਨ ਸਿੰਘ
ਸਕੱਤਰ : ਸ. ਕੁਲਵੰਤ ਸਿੰਘ
ਖ਼ਜ਼ਾਨਚੀ : ਸ੍ਰੀ ਹਰਬੰਸ ਲਾਲ ਅਰੋੜਾ

ਨੈਸ਼ਨਲ ਚਿਲਡਰਨ ਸਕੂਲ ਵਿਚ ਇਸ ਵੇਲੇ 775 ਬੱਚੇ ਪੜ੍ਹਦੇ ਹਨ। ਕੁਲ ਅਧਿਆਪਕ 30 ਹਨ। ਸਕੂਲ ਦੀ ਪ੍ਰਿੰਸੀਪਲ ਬੀਬੀ ਦਰਸ਼ਨ ਕੌਰ ਸੁਪਤਨੀ ਸ. ਕੁਲਵੰਤ ਸਿੰਘ ਹਨ। ਬੱਚਿਆਂ ਦਾ ਇਮਤਿਹਾਨ ਸਕੂਲ ਸਿਖਿਆ ਬੋਰਡ ਵਾਲੇ ਲੈਂਦੇ ਹਨ। 1980 ਦੇ ਇਮਤਿਹਾਨਾਂ ਵਿਚ 8ਵੀਂ ਜਮਾਤ ਦੇ ਕੁੱਲ 55 ਬੱਚੇ ਇਮਤਹਾਨ ਵਿਚ ਬੈਠੇ, 41 ਬੱਚੇ ਫਸਟ ਡਵੀਜ਼ਨ ਵਿਚ ਪਾਸ ਹੋਏ ਅਤੇ 14 ਸੈਕਿੰਡ ਡਵੀਜ਼ਨ ਲੈ ਗਏ। ਏਸੇ ਸਾਲ ਪੰਜਵੀਂ ਦੇ ਇਮਤਹਾਨ ਵਿਚ 74 ਬੱਚੇ ਬੈਠੇ, ਸਾਰੇ ਹੀ ਫਸਟ ਡਵੀਜ਼ਨ ਵਿਚ ਪਾਸ ਹੋਏ। 8 ਬੱਚਿਆਂ ਤਾਂ ਮੇਰਿਟ ਪ੍ਰਾਪਤ ਕੀਤੀ।

## ਮੁਰਾਰ ਦੇ ਬੁਨਿਆਦੀ ਘਰ

ਸ. ਮਨਮੋਹਨ ਸਿੰਘ ਨੇ ਜਾਣਕਾਰੀ ਦਿਤੀ ਕਿ ਅਸਲ ਵਿਚ ਮੁਰਾਰ ਅੰਦਰ ਤਾਂ ਨਾਮਧਾਰੀਆਂ ਦੇ ਬੁਨਿਆਦੀ ਘਰ 5 ਹੀ ਹਨ । ਚਾਰ ਇਸਦੇ ਭਰਾਵਾਂ ਤੇ ਪੰਜਵਾਂ ਇਸ ਦੀ ਭੈਣ ਦਾ ਘਰ । ਇਹਨਾਂ ਵਿਚ ਹੇਠ ਲਿਖੇ ਪਰਵਾਰ ਆਉਂਦੇ ਹਨ :

1. ਸ. ਮੰਗਲ ਸਿੰਘ (ਅਜ ਕਲ ਹੈਦਰਾਬਾਦ)
2. ਸ. ਕਿਰਪਾਲ ਸਿੰਘ
3. ਸ. ਗਿਆਨ ਸਿੰਘ
4. ਮੁਕੰਦ ਸਿੰਘ
5. ਬੀਬੀ ਰਾਮ ਪਿਆਰੀ-ਸ. ਸ਼ਿਵਦੇਵ ਸਿੰਘ ।

## ਛੱਤਰ ਪੁਰ ਦਾ ਜੋੜਾ

ਮੁਰਾਰ ਵਿਚ ਸ. ਮੁਕੰਦ ਸਿੰਘ ਘਰ ਮੈਨੂੰ ਇਕ ਚਿਰ ਪੁਰਾਣੇ ਮਿੱਤਰ ਸ. ਸੇਵਾ ਸਿੰਘ ਅਤੇ ਇਹਨਾਂ ਦੀ ਸੁਪਤਨੀ ਲਾਜਾਂ ਮਿਲੇ । ਇਹ ਵੀ ਛੱਤਰ ਪੁਰ ਵਿਖੇ ਸਤਿਗੁਰਾਂ ਦੇ ਦਰਸ਼ਨਾਂ ਦੇ ਤਲਬਗਾਰ ਸਨ । ਪਰ ਇਨ੍ਹਾਂ ਦੱਸਿਆ ਕਿ ਸਕੱਤਰ ਸਾਹਿਬ ਅਜੇ ਇਨ੍ਹਾਂ ਨੂੰ ਵਕਤ ਨਹੀਂ ਦੇ ਰਹੇ । ਏਥੋਂ 140 ਮੀਲ ਦਾ ਪ੍ਰੋਗਰਾਮ ਫੌਰੀ ਕਿਵੇਂ ਬਣ ਜਾਵੇ !

ਸ. ਸੇਵਾ ਸਿੰਘ ਮੇਰੇ ਚਿਰ ਸਾਥੀ ਸੰਤ ਮੰਗਲ ਸਿੰਘ ਲਾਇਲਪੁਰੀ ਦੀ ਸੁਪਤਨੀ ਬੀਬੀ ਭਾਗਵੰਤੀ ਦੇ ਭਾਈ ਹਨ ਅਤੇ ਮੰਗਲ ਸਿੰਘ ਹੁਰਾਂ ਦੀ ਭੈਣ ਪਾਰਬਤੀ ਦੇ ਜੁਆਈ ਹਨ । ਇਹਨਾਂ ਦੀ ਗੁਰੂ ਚਰਨਾਂ ਨਾਲ ਪ੍ਰੀਤ ਅਟੁੱਟਵੀਂ ਰਹੀ ਹੈ ।

ਸੇਵਾ ਸਿੰਘ ਜ਼ੀਰੋ ਪੁਆਇੰਟ ਤੋਂ ਤੁਰੇ ਹਨ, ਅੱਜ ਇਹਨਾਂ ਪਾਸ ਟ੍ਰਕ, ਬੱਸਾਂ, ਜੀਪਾਂ ਅਤੇ ਕਾਰਾਂ ਹਨ । ਜ਼ਮੀਨ ਵੀ ਇਹਨਾਂ 13-14 ਏਕੜ ਖ਼ਰੀਦ ਰਖੀ ਹੈ । ਦੱਸਦੇ ਹਨ ਕਿ ਬਹੁਤ ਵਧੀਆ ਫਾਰਮ ਹੈ । ਸੇਵਾ ਸਿੰਘ ਹੋਰੀਂ ਸੁਭਾਓਂ ਖੁਲ੍ਹ ਦਿਲੇ, ਮਿਹਨਤੀ, ਲਗਨ ਵਾਲੇ, ਪੱਕੇ ਨਾਮਧਾਰੀ ਅਤੇ ਲੋਕਾਂ ਦੇ ਕੰਮ ਆਉਣ ਵਾਲੇ ਹਨ । ਛੱਤਰ ਪੁਰ ਸਿੰਘ ਸਭਾ ਦੇ ਪ੍ਰੈਜ਼ੀਡੈਂਟ ਵੀ ਇਹੋ ਹਨ । ਉਹੋ ਪੁਤਰ ਨਾਲ ਹਨ ਜੁ ਆਗਿਆਕਾਰ ਅਤੇ ਗੁਰਸਿਖੀ ਵਿਚ ਪੱਕੇ ਹਨ ।

ਸ. ਸੇਵਾ ਸਿੰਘ ਪੁੱਤਰ ਵਲੋਂ ਸ. ਮੁਕੰਦ ਸਿੰਘ ਦਾ ਕੁੜਮ ਹੈ । ਕੁੜਮ ਨਾਲ ਮੇਲਾ ਗੇਲਾ ਵੀ ਹੋ ਗਿਆ ਅਤੇ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਲਾਲਚ ਹੀ ਮਿਲਣੀ ਦਾ ਕਾਰਨ ਵੀ ਬਣਿਆ । ਨਾਲ ਹੀ ਸਤਿਗੁਰੂ ਜੀ ਨੂੰ ਛੱਤਰ ਪੁਰ ਵਿਖੇ ਦਰਸ਼ਨ ਦੇਣ ਦੀ ਬੇਨਤੀ ਵੀ ਕਰ ਲਈ ।

ਪਰਵਾਰਕ ਜਾਣਕਾਰੀ :

ਸ. ਸੇਵਾ ਸਿੰਘ-ਬੀਬੀ ਲਾਜੋ ਸਪੁਤਰੀ ਸੰਤ ਕੇਸਰ ਸਿੰਘ

ਲੜਕੇ : ਸ. ਹਰਦੀਪ ਸਿੰਘ-ਅਮਰਜੀਤ ਕੌਰ, ਮੱਤੇ ਵਾਲ<br>
ਸ. ਮਹਿੰਦਰ ਸਿੰਘ-ਸਰਬਜੀਤ ਕੌਰ, ਬਦਾਯੂੰ

ਸ. ਨਰਿੰਦਰ ਸਿੰਘ-ਵਿਜਿੰਦਰ ਕੌਰ, ਗਵਾਲੀਅਰ
ਸ. ਤਰਲੋਕ ਸਿੰਘ, ਸ. ਬਲਦੇਵ ਸਿੰਘ
ਲੜਕੀਆਂ : ਸਤਵੰਤ ਕੌਰ-ਸੁਰਜੀਤ ਸਿੰਘ, ਦਿੱਲੀ
ਰਣਜੀਤ ਕੌਰ-ਗੁਰਦੀਪ ਸਿੰਘ, ਗਾਂਧੀ ਨਗਰ, ਦਿੱਲੀ
ਪਰਮਜੀਤ ਕੌਰ, (ਬਰੇਲੀ ਮੰਗੀ ਹੋਈ)
ਅਮਰਜੀਤ ਕੌਰ

### ਤੋੜ ਵਿਛੋੜਾ

ਭਾਵੇਂ ਇਸ ਦੌਰੇ ਦੇ ਦਿਨ ਕੋਈ ਬਹੁਤੇ ਨਹੀਂ ਸਨ ਤਾਂ ਵੀ ਕੁਝ ਸਰੀਰਾਂ ਅੰਦਰ ਘਰ ਜਾਣ ਦੀ ਖਿਚ ਅਜ ਕੱਲ੍ਹ ਵਧੇਰੀ ਹੋ ਗਈ। ਜਦੋਂ ਸਤਿਗੁਰੂ ਜੀ ਆਰਾਮ ਕਰਨ ਲਈ ਸੈਲੂਨ ਵਿਚ ਪਹੁੰਚੇ ਆਪ ਜੀ ਨਾਲ ਉਹ ਸੰਗੀਤਕਾਰ ਬੱਚੇ ਵੀ ਸਨ ਜਿਨ੍ਹਾਂ ਦਾ ਅੱਜ ਪਰਤਣਾ ਬਹੁਤ ਜ਼ਰੂਰੀ ਸੀ।

1?.30 ਦੁਪਹਿਰੇ, ਰਾਗੀ ਘੁੱਲਾ ਅਤੇ ਸ਼ੇਰ ਸਿੰਘ ਕੱਲ੍ਹ ਰਾਤ ਤਕ ਸੋਲਨ ਪਹੁੰਚਣ ਲਈ ਦਿੱਲੀ ਦੀ ਗੱਡੀ ਤੇ ਚੜ੍ਹ ਗਏ। ਮੋਹਣ ਸਿੰਘ, ਸੁਖਦੇਵ ਸਿੰਘ, ਬਲਜੀਤ ਸਿੰਘ ਤੇ ਇਸਦਾ ਪਿਤਾ, ਸਾਰੇ ਦਿੱਲੀ ਜਾਣ ਵਾਸਤੇ ਪਹਿਲਿਆਂ ਦਾ ਸਾਥ ਕਰਨਗੇ।

## 20 ਮਈ 1980, ਮੰਗਲਵਾਰ
## ਆਗਰਾ (ਉ. ਪ੍ਰ.)

ਰਾਤੀਂ ਮੁਰਾਰ-ਗਵਾਲੀਅਰ ਦੀ ਸੰਗਤ ਵਲੋਂ 9 ਵਜੇ ਤਕ ਵਿਦਾ ਹੋ ਗਏ ਸਾਂ। ਸੰਗਤਾਂ ਭਰਪੂਰ ਗਿਣਤੀ ਵਿਚ ਸਟੇਸ਼ਨ ਤੇ ਪਹੁੰਚੀਆਂ। ਸਤਿਗੁਰੂ ਜੀ ਪਰਸੋਂ ਦੇ ਹੀ ਚੱਲ ਸੋ ਚੱਲ ਵਿਚ ਸਨ। ਸੋ ਅਜ ਸੈਲੂਨ ਵਿਚ ਆਉਂਦਿਆਂ ਹੀ ਆਰਾਮ ਦੀ ਲੋੜ ਭਾਸੀ। ਗੱਡੀ ਨੇ ਚੱਲ ਵੀ ਰਾਤ 10 ਕੁ ਵਜੇ ਤੱਕ ਪੈਣਾ ਸੀ, ਸੋ ਸੰਗਤ ਨੂੰ ਬੇਨਤੀ ਕਰ ਦਿਤੀ ਗਈ ਕਿ ਉਹ ਘਰੋ-ਘਰੀ ਜਾਵੇ।

### ਆਗਰੇ ਪਹੁੰਚੇ

ਏਧਰ ਸਾਨੂੰ ਸਾਰਿਆਂ ਨੂੰ ਇਹ ਦੱਸਿਆ ਗਿਆ ਸੀ ਕਿ 4.35 ਅੰਮ੍ਰਿਤ ਵੇਲੇ ਤਕ ਗੱਡੀ ਆਗਰੇ ਲਗੇਗੀ, ਪਰ ਅੰਮ੍ਰਿਤ ਵੇਲੇ ਦੇ ਇਸ਼ਨਾਨ ਅਜੇ ਹੋ ਹੀ ਰਹੇ ਸਨ ਕਿ ਰੇਲ 3.35 ਤੇ ਪਲੇਟ ਫਾਰਮ ਆਗਰਾ ਛਾਉਣੀ ਤੇ ਆ ਪਹੁੰਚੀ। ਸਤਿਗੁਰੂ ਜੀ ਇਸ਼ਨਾਨ ਕਰ ਚੁਕੇ ਸਨ, ਅਗੋਂ ਸੁਆਗਤਕਾਰੀ ਵੀ 4.35 ਹੀ ਸਮਝੀ ਬੈਠੇ ਸਨ, ਪਰ ਇਕ ਸਿੰਘ ਆਪਣੀ ਕਾਰ ਲਈ ਤਿੰਨ ਵਜੇ ਅੰਮ੍ਰਿਤ ਵੇਲੇ ਦਾ ਹੀ ਸਟੇਸ਼ਨ ਤੇ ਹਾਜ਼ਰ ਸੀ। ਗੱਡੀ ਰੁਕਦਿਆਂ ਉਹ ਸੁਆਗਤ ਲਈ ਅਗੇ ਵਧਿਆ ਅਤੇ ਸੱਚੇ ਪਾਤਸ਼ਾਹ ਜੀ, ਪੂਰਬਾ ਜੀ ਅਤੇ ਬਲਦੇਵ ਸਿੰਘ ਲਾਂਗਰੀ ਆਦਿ ਨੂੰ ਬੀ. ਐਸ. ਐਗਰੀ ਕਲਚਰ ਇੰਡਸਟਰੀਜ਼ ਵਿਚ, ਜਮਨਾ ਪਾਰ ਦੇ ਇਲਾਕੇ ਵਿਚ ਲੈ ਗਿਆ। ਸ਼ਾਇਦ ਇਹ ਸਿੰਘ ਬਲਦੇਵ ਸਿੰਘ ਹੀ ਹੋਵੇ।

ਇਸ਼ਨਾਨ ਪਾਣੀ ਕਰਦਿਆਂ ਠਾਕੁਰ ਉਦੈ ਸਿੰਘ, ਇਹਨਾਂ ਦਾ ਸੇਵਕ ਹਰਭਜਨ ਸਿੰਘ, ਬੇਅੰਤ ਸਿੰਘ ਸੋਖਲ ਅਤੇ ਕੇਵਲ ਮੈਂ ਹੀ ਪਿਛੇ ਰਹਿ ਗਏ ਸਾਂ। ਸਤਿਗੁਰਾਂ ਦੇ ਸਵਾਗਤ ਲਈ ਆਇਆ ਸ. ਹਰਭਜਨ ਸਿੰਘ ਅਪਣੀ ਕਾਰ 'ਚ ਸਾਨੂੰ ਲੈ ਗਿਆ।

## ਦੁਬਿਧਾ

ਹਰਭਜਨ ਸਿੰਘ ਆਗਰਾ ਦਾ ਲੜਕਾ ਅਸ਼ੋਕ ਸਿੰਘ ਕਾਰ ਡਰਾਈਵ ਕਰਦਾ ਸਾਨੂੰ ਨਾਮਧਾਰੀ ਇੰਜੀਨੀਅਰਿੰਗ ਵਰਕਸ, 28/:67 ਗੁਦੜੀ ਮੁਨੀਰ ਖਾਂ, ਵਿਖੇ ਲੈ ਗਿਆ। ਏਥੇ ਪੰਡਾਲ ਆਦਿ ਬੜੇ ਸ਼ੌਕ ਨਾਲ ਤਿਆਰ ਕੀਤਾ ਹੋਇਆ ਸੀ। ਪਰ ਏਥੇ ਸਤਿਗੁਰੂ ਜੀ ਤਾਂ ਨਹੀਂ ਸਨ, ਨਾ ਹੀ ਆਸਾ ਦੀ ਵਾਰ ਦੀਆਂ ਸੁਰਾਂ ਸ਼ਾਂਤ ਵਾਤਾਵਰਣ ਵਿਚ ਸੰਗੀਤ ਘੋਲ ਰਹੀਆਂ ਸਨ। ਹਰਭਜਨ ਸਿੰਘ ਜੀ ਨੇ ਗਿਲਾ ਪ੍ਰਗਟ ਕੀਤਾ : ਵੇਖੋ ਜੀ, ਤਿਆਰੀ ਹਰ ਪ੍ਰਕਾਰ ਦੀ ਸਾਡੇ ਵਲ ਸੀ (ਹਰਭਜਨ ਸਿੰਘ, ਮਨਜੀਤ ਸਿੰਘ ਹੁਰਾਂ ਵਲ) ਪਰ ਬਲਦੇਵ ਸਿੰਘ ਸਤਿਗੁਰਾਂ ਨੂੰ ਆਪਣੇ ਘਰ ਲੈ ਗਿਆ।

ਅਤੇ ਜਦੋਂ ਅਸੀਂ ਬੀ. ਐਸ. ਏ. ਫੈਕਟਰੀ ਵਿਚ ਗਏ ਤਾਂ ਤੀਜੀ ਛੱਤੇ ਖੁਲੇ ਅਸਮਾਨ ਹੇਠ ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਤ ਹਰਭਜਨ ਸਿੰਘ ਸਿਤਾਰ, ਸੁਖਵਿੰਦਰ ਸਿੰਘ ਪਿੰਕੀ ਤੇ ਸੁਖਵਿੰਦਰ ਸਿੰਘ ਪੱਪੂ ਆਸਾ ਦੀ ਵਾਰ ਗਉਂ ਰਹੇ ਸਨ।

ਭੋਗ ਪੈਣ ਤੇ ਸਤਿਗੁਰੂ ਜੀ ਬਚਨ ਕੀਤਾ : ਐਸੀ ਕ੍ਰਿਪਾ ਹੈ ਕਿ ਜਿੰਨਾਂ ਮੈਨੂੰ ਆਸਾ ਦੀ ਵਾਰ ਤੇ ਨਿਤਨੇਮ ਦਾ ਫ਼ਿਕਰ ਰਹਿੰਦਾ ਹੈ, ਓਨਾ ਹੀ ਮੇਰੇ ਨਾਲ ਦੇ ਬੇਫ਼ਿਕਰੇ ਰਹਿੰਦੇ ਹਨ। ਅਜ ਸਵੇਰੇ ਇਹੋ ਗੱਲ ਵਾਪਰੀ। ਆਗਰਾ ਸਟੇਸ਼ਨ ਆ ਗਿਆ ਪਰ ਅਜੇ ਨਹੌਣ-ਧੋਣ ਹੋ ਰਿਹਾ ਸੀ। ਮੈਂ ਕਹਿੰਦਾ ਸਾਂ 3.30 ਤਕ ਪਹੁੰਚ ਜਾਵਾਂਗੇ, ਪਰ ਤਰਸੇਮ ਸਿੰਘ ਹੁਰੀਂ 4.30 ਦਾ ਟੀਚਾ ਮਿਥੀ ਬੈਠੇ ਸਨ।

## ਬਾ ਸ਼ਰਤ ਫੋਟੋ

ਇਕ ਨੌਜਵਾਨ, ਵਾਰ ਦੇ ਸਰੋਤਿਆਂ ਵਿਚੋਂ ਸ੍ਰੀ ਸਤਿਗੁਰੂ ਜੀ ਦੀ ਫੋਟੋ ਉਤਾਰਨ ਲਈ ਉਠਿਆ, ਅਜੇ ਸਾਰੀ ਸੰਗਤ ਛੱਤ ਉਪਰ ਹੀ ਸੀ। ਸਤਿਗੁਰੂ ਜੀ ਨੇ ਸ਼ਰਤ ਲਗਾਈ ਕਿ ਜੇ ਫੋਟੋ ਲੈਣੀ ਹੈ ਤਾਂ ਨਾਮਧਾਰੀ ਬਸਤਰ ਪਹਿਨਣ ਦਾ ਪ੍ਰਣ ਕਰ। ਨੌਜਵਾਨ ਸੋਚੀਂ ਪਿਆ ਬੈਠ ਗਿਆ। ਫਿਰ ਸ. ਮਨਜੀਤ ਸਿੰਘ ਫੋਟੋ ਲਈ ਉਠਿਆ, ਉਸਨੇ ਅਜ ਨਾਮਧਾਰੀ ਪਹਿਰਾਵਾ ਕੀਤਾ ਹੋਇਆ ਸੀ, ਸਤਿਗੁਰਾਂ ਉਹੋ ਸ਼ਰਤ ਦੁਹਰਾਈ, ਉਸ ਕੈਮਰਾ ਅਪਣੇ ਲੜਕੇ ਨੂੰ ਦੇ ਦਿਤਾ। ਉਹ ਇਸ ਯੋਗ ਸੀ ਕਿ ਫੋਟੋ ਉਤਾਰ ਲੈਂਦਾ।

## ਚਰਨ ਪਾਉਣੇ

ਸਿੰਘਾਂ ਨੇ ਘਰੀਂ ਚਰਨ ਪਾਣ ਦੀ ਬੇਨਤੀ ਕੀਤੀ ਤਾਂ ਸਤਿਗੁਰੂ ਜੀ ਨੇ ਇਨਕਾਰ ਕਰ ਦਿਤਾ : "ਮੈਂ ਐਤਕਾਂ ਚਰਨ ਪਾਣ ਨਹੀਂ ਜਾਣਾ। ਜਦੋਂ ਤੁਹਾਡੀ ਵਿਖੇਪਤਾ

ਮੁਕ ਜਾਵੇਗੀ, ਤਾਂ ਜਾਵਾਂਗਾ । ਤੁਹਾਡੀ ਪ੍ਰਸਪਰ ਖਿਚੋਤਾਣ ਸਾਡੇ ਲਈ ਝੰਝਟ ਦਾ ਕਾਰਨ ਬਣਦੀ ਹੈ । ਅਜ ਤਿਆਰੀ ਕਿਤੇ ਸੀ, ਦੀਵਾਨ ਕਿਤੇ ਲਗ ਗਿਆ । ਸਵੇਰੇ ਕਾਰ ਵਿਚ ਬੈਠਦਿਆਂ ਹੀ ਭਿਣਕ ਪੈ ਗਈ ਸੀ ਕਿ ਬੇਸਵਾਦੀ ਦਾ ਮੁੱਢ ਬਝ ਗਿਆ ਹੈ ।

ਸਕੱਤਰ ਤਰਸੇਮ ਸਿੰਘ ਦੇ ਸਿੰਘਾਂ ਨੂੰ ਜ਼ੋਰ ਦੇ ਕੇ ਸਮਝਾਣ ਤੇ ਦੋਹਾਂ ਧਿਰਾਂ ਦੇ ਸਿੰਘ ਹੱਥ ਜੋੜੀ ਖੜੇ ਸਨ । ਸ. ਜੋਗਿੰਦਰ ਸਿੰਘ ਨੇ ਬੇਨਤੀ ਕੀਤੀ : ਸਾਡੇ ਘਰੀਂ ਚਰਨ ਜ਼ਰੂਰ ਪਾਉ, ਜੋ ਹੁਕਮ ਕਰੋਗੇ, ਮੰਨਾਂਗੇ । ਉਸਨੇ ਆਪਣੇ ਲੜਕੇ ਦਾ ਸਾਕ ਕਿਸੇ ਓਪਰੀ ਜਗ੍ਹਾ ਕੀਤਾ ਸੀ, ਉਹ ਵੀ ਛੱਡ ਦੇਣ ਦੀ ਗੱਲ ਕੀਤੀ ।

ਸਤਿਗੁਰੂ ਜੀ : ਜਦੋਂ ਮੈਂ ਵੇਖ ਲਵਾਂਗਾ ਕਿ ਤੁਸੀਂ ਸਾਰੇ ਠੀਕ ਹੋ ਗਏ ਹੋ ਤਾਂ ਹੀ ਘਰਾਂ ਵਿਚ ਜਾਵਾਂਗਾ ।

ਸ. ਬਲਦੇਵ ਸਿੰਘ ਨੇ ਅਰਜ਼ ਕੀਤੀ : ਜੀ ਤਿਆਰੀ ਤਾਂ ਠੀਕ ਹਰਭਜਨ ਸਿੰਘ ਹੁਰਾਂ ਦੇ ਘਰ ਸੀ, ਪਰ ਲਾਂਗਰੀਆਂ ਮੈਨੂੰ ਆਣ ਆਖਿਆ, ਸਾਨੂੰ ਤੁਹਾਡੇ ਘਰ ਆਉਣ ਦਾ ਹੁਕਮ ਸੀ, ਮੈਂ ਸਮਝਿਆ ਸ਼ਾਇਦ ਪ੍ਰੋਗਰਾਮ ਮੇਰੇ ਘਰ ਹੀ ਹੋਵੇ । ਇਹ ਸਜਣ ਸਕੱਤਰ ਸਾਹਿਬ ਦੇ ਕਹਿਣ ਤੇ ਆਏ ਸਨ ।

ਫਿਰ 5 ਕੁ ਮਿੰਟ ਸੰਤ ਜੋਗਿੰਦਰ ਸਿੰਘ, ਸੰਤ ਹਰਭਜਨ ਸਿੰਘ, ਸੰਤ ਕਿਰਪਾ ਸਿੰਘ ਤੇ ਸ. ਬਲਦੇਵ ਸਿੰਘ ਇਕੱਠੇ ਹੋ ਪ੍ਰਸਪਰ ਗੱਲਬਾਤ ਕਰਦੇ ਰਹੇ ਤੇ ਅੰਤ ਆਣ ਕੇ ਸਤਿਗੁਰਾਂ ਨੂੰ ਅਰਜ਼ ਕੀਤੀ : ਦੀਨ ਦਿਆਲ, ਸਾਨੂੰ ਬਖ਼ਸ਼ ਦਿਓ, ਘਰੀਂ ਚਰਨ ਜ਼ਰੂਰ ਪਾਉ । ਜਿਵੇਂ ਆਖੋਗੇ, ਕਰਾਂਗੇ ।

ਆਪਣੇ ਸਕੱਤਰ ਤਰਸੇਮ ਸਿੰਘ ਦੇ ਕਹਿਣ ਤੇ ਸਤਿਗੁਰੂ ਜੀ ਘਰੀਂ ਚਰਨ ਪਾਉਣ ਦੀ ਰਜ਼ਾਮੰਦੀ ਦੇ ਦਿਤੀ ।

ਸ. ਹਰਭਜਨ ਸਿੰਘ ਨੇ ਇਕ ਪਤੀ-ਪਤਨੀ ਨੂੰ ਅਗੇ ਕਰਦਿਆਂ ਬੇਨਤੀ ਕੀਤੀ : ਸੱਚੇ ਪਾਤਸ਼ਾਹ, ਇਨ੍ਹਾਂ ਦੇ ਘਰ ਅੱਗ ਲਗ ਗਈ ਸੀ ਤੇ ਇਹ ਥੋੜੇ ਦਿਨਾਂ ਵਿਚ ਦੂਜੀ ਵਾਰ ਹੈ, ਕਿਰਪਾ ਕਰੋ । ਸਤਿਗੁਰੂ ਜੀ ਨੇ ਸਾਰੇ ਪਰਵਾਰ ਨੂੰ 15 ਦਿਨ, ਇਕੱਠਿਆਂ ਬੈਠ ਕੇ ਭਜਨ ਕਰਨ ਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਚਰਨਾਂ 'ਚ ਅਰਦਾਸ ਕਰਨ ਦਾ ਉਪਾਅ ਦੱਸਿਆ ।

ਕਿਰਪਾ ਸਿੰਘ ਦੇ ਸਾਰੇ ਪਰਵਾਰ ਨੂੰ ਸੋਧ ਰਖ ਕੇ ਚੰਡੀ ਦੀ ਵਾਰ ਦੀ ਵਰਨੀ ਕਰਨ ਦੀ ਆਗਿਆ ਹੋਈ । ਇਹਨਾਂ ਦਾ ਕੀ ਮਸਲਾ ਸੀ, ਮੈਂ ਨਹੀਂ ਸਮਝ ਸਕਿਆ ।

ਅਜ ਦਿਨ ਬੜਾ ਗਹਿਰ ਜਿਹੀ ਵਾਲਾ ਸੀ । ਸੂਰਜ ਵੀ ਉਸ ਘੱਟੇ ਮਿਟੀ ਵਿਚੋਂ ਧਰਤੀ ਤੇ ਝਾਕ ਨਹੀਂ ਸੀ ਸਕਿਆ ।

ਛੱਤ ਉਪਰ ਹੀ ਬੈਠ ਕੇ ਸਾਰੀ ਸੰਗਤ ਨੇ ਫਲੋਹਾਰ ਕੀਤਾ । ਸਤਿਗੁਰ ਜੀ ਤੇ ਨਾਲ ਦੇ ਜਥੇ ਨੇ ਵੀ ।

ਸੱਤ ਵਜੇ ਸਵੇਰੇ ਚਰਨ ਪਾਣ ਦਾ ਪ੍ਰੋਗਰਾਮ ਸ਼ੁਰੂ ਹੋਇਆ । ਬਲਦੇਵ ਸਿੰਘ ਹੋਰਾਂ ਦੇ ਲੜਕੇ ਨੇ ਇੰਮਪਾਲਾ ਕਾਰ ਦੀ ਡਰਾਈਵਰੀ ਲੈ ਲਈ । ਸ੍ਰੀ ਸਤਿਗੁਰੂ ਜੀ, ਸੰਤ

ਮਹਿੰਦਰ ਸਿੰਘ ਪੂਰਬਾ, ਸਕੱਤਰ ਅਤੇ ਮੈਂ ਨਾਲ ਹੋ ਤੁਰੇ। ਹੇਠ ਲਿਖੇ ਅਨੁਸਾਰ ਚਰਨ ਪਏ।

1. ਮਠਾੜੂ ਇੰਡਸਟਰੀਜ਼, ਨਨਿਹਾਈ, ਆਗਰਾ ਵਿਚ ਸੰਤ ਕਿਰਪਾ ਸਿੰਘ ਦੀ ਵਰਕਸ਼ਾਪ ਅਤੇ ਘਰ।
   ਸੰਤ ਕਿਰਪਾ ਸਿੰਘ ਜਥੇਦਾਰ-ਬੀਬੀ ਸੁਰਜੀਤ ਕੌਰ
   ਲੜਕੇ : ਦਵਿੰਦਰ ਸਿੰਘ-ਜਗਦੀਸ਼ ਕੌਰ
   ਅਵਤਾਰ ਸਿੰਘ-
   ਲੜਕੀਆਂ : ਸੁਖਵੀਰ ਕੌਰ-ਗੁਲਸ਼ਨ ਸਿੰਘ ਸੋਲਨ
   ਹਰਵਿੰਦਰ ਕੌਰ-ਸਤਵਿੰਦਰ ਸਿੰਘ ਲੁਧਿਆਣਾ
   ਬਲਵਿੰਦਰ ਕੌਰ-
2. ਸ. ਜੁਗਿੰਦਰ ਸਿੰਘ ਹੰਸਪਾਲ-ਬੀਬੀ ਜਗਜੀਤ ਕੌਰ
   ਲੜਕੇ : ਮਹਿੰਦਰ ਪਾਲ ਸਿੰਘ-ਰੂਪ ਸ੍ਰੀ ਕੌਰ
   ਸਤਵਿੰਦਰ ਪਾਲ ਸਿੰਘ, ਗੁਰਵਿੰਦਰ ਪਾਲ ਸਿੰਘ
   ਇੰਦਰ ਪਾਲ ਸਿੰਘ, ਪ੍ਰੀਤ ਪਾਲ ਸਿੰਘ
   ਲੜਕੀਆਂ : ਅਰਵਿੰਦਰ ਕੌਰ-ਇੰਦਰ ਮੋਹਨ ਸਿੰਘ, ਦਿੱਲੀ
   ਦੇਵਿੰਦਰ ਕੌਰ

## ਨਰਿੰਦਰ ਪਾਲ ਸਿੰਘ

ਇਸ ਪਰਵਾਰ ਵਿਚੋਂ ਨਰਿੰਦਰ ਪਾਲ ਸਿੰਘ ਸਤਿਗੁਰੂ ਜੀ ਦੇ ਪ੍ਰੇਮ ਵਿਚ ਵਧੇਰੇ ਹੀ ਰੰਗਿਆ ਹੋਇਆ ਹੈ। ਪਲੰਘ ਤੇ ਬੈਠ ਦਰਸ਼ਨ ਦਿੰਦੇ ਸਤਿਗੁਰਾਂ ਨੂੰ ਸੰਬੋਧਨ ਕਰਕੇ ਇਕ ਸ਼ੇਂਦ ਉਸ ਆਪਣੀ ਰਚਨਾ ਦਾ ਸੁਣਾਇਆ :

ਤੇਜ ਅਖੰਡ, ਪ੍ਰਚੰਡ, ਮਹਾ ਬਲਿ,
ਦੇਖੀ ਮਹਾ-ਸ਼ਕਤਿ ਦੁਆਰ ਤਿਹਾਰੇ।
ਦੇਖਿਓ ਨ ਤੇਜ ਬ੍ਰਹਮ ਸੁਧਾ ਮੈ
ਅਨੰਤ ਅਨੰਭਾ ਭਵੰਤਾ ਹਮਾਰੇ।
ਪ੍ਰੇਮ ਤੂਹੀ, ਅਰੁ ਪ੍ਰੀਤ ਤੁਮ੍ਹੀ
ਨਿਤ ਭਾਵ ਕਹੈਂ ਜਗਜੀਤ ਹਮਾਰੇ।
ਕਰੀਓ ਛਮਾ, ਪਾਪੀ ਪਾਗਲ ਮਨ ਕਉ
ਬਿਨਤੀ ਕਰਿਹੌਂ ਬਨ ਦਾਸ ਤਿਹਾਰੇ।

ਨਰਿੰਦਰ ਪਾਲ ਸਿੰਘ ਦੇ ਕਵਿਤਾ ਕਹਿਣ ਨੇ ਮਾਹੌਲ ਹੀ ਹੋਰ ਬਣਾ ਦਿਤਾ। ਇਸ ਕਵੀ ਨੇ ਸਮੁਚੇ ਪਰਿਵਾਰ ਦੀ ਭੇਟਾ ਤੋਂ ਇਲਾਵਾ 100/- ਆਪਣੇ ਜੇਬ ਖਰਚੇ 'ਚੋਂ ਮਥਾ ਟੇਕਿਆ। ਦਸਵੰਧ ਵਜੋਂ। ਪਤਾ : 71/7 ਬਾਲ ਕੇਸਰ ਕਾਲੋਨੀ, ਆਗਰਾ।

3. ਸ. ਮਨਜੀਤ ਸਿੰਘ (36) ਬੀਬੀ ਸੁਰਿੰਦਰ ਜੀਤ ਕੌਰ, ਸ਼ਿਕਾਰਪੁਰ
ਲੜਕੇ : ਅਰਵਿੰਦਰ ਸਿੰਘ, ਤੇਜਿੰਦਰ ਸਿੰਘ
ਲੜਕੀਆਂ : ਮਨਪ੍ਰੀਤ ਕੌਰ (13), ਰਾਜ ਪ੍ਰੀਤ ਕੌਰ

## ਨਜ਼ਰ ਲਈ ਟੋਟਕਾ

ਉਪ੍ਰੋਕਤ ਘਰ ਵਿਚ, ਸਤਿਗੁਰੂ ਜੀ ਦਾ ਦੱਸਿਆ, ਘਟਦੀ ਜਾ ਰਹੀ ਨਜ਼ਰ ਦਾ ਟੋਟਕਾ ਆਜ਼ਮਾਇਆ ਜਾ ਰਿਹਾ ਹੈ ਅਤੇ ਲਾਭਵੰਦਾ ਪਾਇਆ ਜਾ ਰਿਹਾ ਹੈ। ਨੁਸਖ਼ਾ ਹੈ, ਪੰਜ ਤੁਲਸੀ ਦੇ ਪੱਤਰਾਂ ਦਾ ਗੋਕੇ ਅਧ ਰਿੜਕੇ ਵਿਚ ਰਿੜਕ ਕੇ ਨਿਰਨੇ ਹਾਰ ਪੀਣਾ।

4. ਸ. ਦਲੀਪ ਸਿੰਘ-ਬੀਬੀ ਪ੍ਰਕਾਸ਼ ਕੌਰ
ਲੜਕੇ : ਸੁਰਜੀਤ ਸਿੰਘ-ਰਾਜ ਕੌਰ
ਬਲਜੀਤ ਸਿੰਘ
ਲੜਕੀਆਂ : ਰਾਣੀ, ਚਰਨਜੀਤ ਕੌਰ
ਪਤਾ : ਆਗਰੇ ਵਿਚ : ਕਮਲਾ ਨਗਰ,

## ਪ੍ਰੇਮ ਦੀ ਪਰੇਸ਼ਾਨੀ

ਸ੍ਰੀ ਚੂੰਨੀ ਲਾਲ ਗੁਲ੍ਹਾਟੀ ਦਾ ਪਰਵਾਰ ਸਹਿਜਧਾਰੀ ਸਿਖਾਂ ਦਾ ਹੈ। ਜਦੋਂ ਸਤਿਗੁਰੂ ਜੀ ਚੂੰਨੀ ਲਾਲ ਜੀ ਦੀ ਕੋਠੀ ਪਹੁੰਚੇ ਤਾਂ ਕੋਠੀ ਦੇ ਕਣ-ਕਣ ਵਿਚੋਂ ਕਿਸੇ ਪਿਆਰੇ ਦੇ ਚਾਉ ਲਈ ਉਤਕੰਠਾ ਪ੍ਰਤੀਤ ਦਿੰਦੀ ਸੀ। ਸਾਰੇ ਪਰਵਾਰ ਨੇ ਫੂਲ ਹਾਰ ਗੁਰੂ ਗਲੇ ਪਹਿਨਾਅ ਮਥਾ ਟੇਕਿਆ। ਸ੍ਰੀ ਚੂੰਨੀ ਲਾਲ ਹੁਰਾਂ ਸਨੇਹ ਅਤੇ ਸਤਿਕਾਰ ਪੂਰਵਕ ਅਰਜ਼ ਕੀਤੀ : ਅੰਮ੍ਰਿਤ ਵੇਲੇ ਉਠ, ਇਸ਼ਨਾਨ ਪਾਣੀ ਕਰ, ਸੁਕਮਾਂਜ ਬਰਤਨਾਂ ਵਿਚ, ਸਿਮਰਨ ਕਰਦਿਆਂ ਆਪਣੇ ਹਥੀਂ ਦੁੱਧ ਚੋ ਕੇ ਲਿਆਂਦਾ ਹੈ, ਕਿਰਪਾ ਕਰਕੇ ਥੋੜਾ ਕੁ ਪਰਵਾਨ ਕਰੋ।

ਸ੍ਰੀ ਸਤਿਗੁਰੂ ਜੀ ਨੇ ਆਪਣੀ ਸਿਹਤ ਦਾ ਖਿਆਲ ਰਖਦਿਆਂ, ਇਸ ਮੌਕੇ ਦੁਧ ਨੂੰ ਵੀ ਨਾ ਮੁਆਫ਼ਕ ਦੱਸਿਆ। ਪਰ ਸਿਖ ਦੇ ਤਰਲੇ, ਮਿੰਨਤਾਂ, ਜੋਦੜੀਆਂ ਦਾ ਕੋਈ ਪਾਰਾਵਾਰ ਨਹੀਂ ਸੀ। ਨਾਲ ਆਈ ਤਿੰਨ ਕਾਰਾਂ ਜੋਗ ਸੰਗਤ ਨੂੰ ਭੀ ਅੰਬ ਛਕਣ ਤੇ ਦੁਧ ਪੀਣ ਲਈ ਦਿਤਾ ਗਿਆ।

ਸਤਿਗੁਰੂ ਜੀ ਨੇ ਸੁਕਮਾਂਜ ਗਲਾਸ ਵਿਚ ਥੋੜਾ ਕੁ ਦੁਧ ਛਕ ਤਾਂ ਲਿਆ ਪਰ ਚੂੰਨੀ ਲਾਲ ਜੀ ਨੂੰ ਕਿਹਾ : ਦੋ ਵਾਰਾਂ ਹੋ ਗਈਆਂ ਹਨ, ਮੈਨੂੰ ਤੁਹਾਡੀ ਗੱਲ ਮੰਨਣੀ ਪਈ ਹੈ। ਹੁਣ ਤੁਸੀਂ ਇਕ ਮੇਰੀ ਮੰਨੋ!

"ਹੁਕਮ ਕਰੋ ਜੀ?"

"ਮੁੜਕੇ ਮੈਨੂੰ ਕੁਛ ਵੀ ਛਕਣ ਦਾ ਆਗ੍ਰਹਿ ਨਾ ਕਰਨਾ। ਫੇਰ ਮੈਂ ਪੀਆਂ ਗਾ ਨਹੀਂ, ਕੁਛ ਖਾਵਾਂ ਗਾ ਨਹੀਂ। ਕਿਉਂਕਿ ਮੇਰੀ ਸਿਹਤ ਨੂੰ ਇੰਜ ਖਾਣਾ ਪੀਣਾ ਵਾਰਾ ਨਹੀਂ ਖਾਂਦਾ।" ਸਿੰਘ ਨੇ 'ਸਤਿ ਬਚਨ ਜੀ' ਕਿਹਾ ਅਤੇ ਅਰਜ਼ ਕੀਤੀ : ਵੱਡਾ

ਕਾਕਾ ਕਸੂਤਾ ਹੋ ਗਿਆ ਹੈ । ਖਾਣ ਪੀਣ ਲਗ ਪਿਆ ਹੈ । ਕਿਰਪਾ ਕਰੋ, ਉਸਨੂੰ ਪਰੇਰੋ । ਸਾਡੇ ਸਾਤਵਿਕ ਜੀਵਨ ਵਿਚ ਸ਼ਾਮਲ ਹੋਵੇ ।

ਸਤਿਗੁਰੂ ਜੀ ਨੇ ਵਡੇ ਕਾਕੇ ਨੂੰ ਵੇਖਣਾ ਚਾਹਿਆ ਪਰ ਉਹ ਇਸ ਸਮੇਂ ਕਿਸੇ ਦੂਸਰੇ ਸ਼ਹਿਰ ਸੀ । ਨੀਲੇ, ਕਾਲੇ ਤੋਂ ਪਰਹੇਜ਼, ਸਿਨਮਾ ਵੇਖਣ ਦੀ ਮਨਾਹੀ ਕਰ ਸ੍ਰੀ ਚੂੰਨੀ ਲਾਲ ਨੂੰ ਖੁਸ਼ੀਆਂ ਬਖ਼ਸ਼ੀਆਂ ।

5. ਸ੍ਰੀ ਚੂੰਨੀ ਲਾਲ ਗੁਲ੍ਹਾਟੀ-ਬੀਬੀ ਹਰਬੰਸ ਕੌਰ

ਲੜਕੇ : ਲਾਹੌਰੀ ਲਾਲ, ਪਿਸ਼ੌਰੀ ਲਾਲ, ਰਾਮ ਮੋਹਨ

ਲੜਕੀਆਂ : ਗੁਲਸ਼ਨ, ਰਾਜ ਕੁਮਾਰੀ, ਵੀਣਾ

8 ਵਜ ਚੁਕੇ ਸਨ । ਏਸੇ ਘਰ ਜੰਗ ਬਹਾਦਰ ਸਿੰਘ ਦੀ ਕਾਰ ਤੇ ਪੱਪੂ, ਬਲਜੀਤ ਸਿੰਘ ਅਤੇ ਉਸਦਾ ਪਿਤਾ ਗੁਰਬਚਨ ਸਿੰਘ ਕੱਲ੍ਹ ਦੇ ਗਵਾਲੀਅਰ ਤੋਂ ਤੁਰੇ ਆਣ ਪਹੁੰਚੇ । ਮੇਰਾ ਰੇਲ ਤੇ ਜਾਣਾ ਲਿਖਿਆ ਗ਼ਲਤ ਸੀ ।

## ਗਊਆਂ ਛੁਡਾਣਾ

ਸਤਿਗੁਰੂ ਜੀ ਨੇ ਮੈਨੂੰ ਸੰਤ ਕਿਰਪਾ ਸਿੰਘ ਬਾਰੇ ਦੱਸਿਆ ਕਿ ਇਸਨੇ ਪਿਛਲੇ ਦਿਨੀਂ ਕਲਕਤੇ ਨੂੰ ਕਤਲ ਹੋਣ ਜਾਣ ਵਾਲੀਆਂ ਗਊਆਂ ਦੇ ਮਾਲਿਕ ਨੂੰ ਖਰਚ ਦੇ, ਇਸ ਵੱਗ ਨੂੰ ਲੋੜਵੰਦਾਂ ਵਿਚ ਵੰਡ ਦਿਤਾ ।

6. ਸੰਤ (ਇੰਦਰ) ਜੀਤ ਸਿੰਘ-ਬੀਬੀ ਮਹਿੰਦਰ ਕੌਰ

ਲੜਕੇ : ਜਸਬੀਰ ਸਿੰਘ, ਗੁਰਦੀਪ ਸਿੰਘ,
ਬਹਾਦਰ ਸਿੰਘ, ਬਲਬੀਰ ਸਿੰਘ,
ਗੁਰਚਰਨ ਸਿੰਘ

ਲੜਕੀਆਂ : ਜਸਵਿੰਦਰ ਕੌਰ, ਬਲਵਿੰਦਰ ਕੌਰ

ਇਹਨਾਂ ਨੂੰ ਦਰਸ਼ਨ ਦੇਣ ਲਈ, ਸਤਿਗੁਰੂ ਜੀ ਵੱਡੀ ਗੱਡੀ ਛੱਡ, ਛੋਟੀ ਕਾਰ ਤੇ ਬੰਧੂ ਕਟੜੇ ਪਹੁੰਚੇ । ਆਗਰੇ ਦੀ ਬੰਧੂ ਕਟੜਾ ਆਬਾਦੀ ਪੇਂਡੂ, ਭੀੜੀ, ਅਤੇ ਭੀੜ ਭਰੀ ਹੈ ।

7. ਸੰਤ ਗੁਰਚਰਨ ਸਿੰਘ ਰੰਧਾਵਾ-ਬੀਬੀ ਗੁਰਦੀਪ ਕੌਰ

ਲੜਕੇ : ਸੁਰਜੀਤ ਸਿੰਘ, ਜਿਤਿੰਦਰ ਪਾਲ ਸਿੰਘ

ਲੜਕੀਆਂ : ਬਲਵਿੰਦਰ ਕੌਰ, ਲਖਵਿੰਦਰ ਕੌਰ
ਦੇਵਿੰਦਰ ਕੌਰ, ਰਵਿੰਦਰ ਪਾਲ ਕੌਰ

8. ਸੰਤ ਹਰਬੰਸ ਸਿੰਘ-ਬੀਬੀ ਸਵਰਨ ਕੌਰ

ਲੜਕੇ : ਮਨਜੀਤ ਸਿੰਘ-ਮਨਜੀਤ ਕੌਰ
ਜਗਜੀਤ ਸਿੰਘ, ਮਨਵਿੰਦਰ ਪਾਲ ਸਿੰਘ
ਜੰਗ ਬਹਾਦਰ ਸਿੰਘ

ਲੜਕੀ : ਅੰਮ੍ਰਿਤ ਪਾਲ ਕੌਰ

੭. ਸੰਤ ਦਿਆਲ ਸਿੰਘ (ਸਵ:)—ਬੀਬੀ ਆਸ ਕੌਰ
ਲੜਕੇ : ਸਾਧੂ ਸਿੰਘ, ਸਤਨਾਮ ਸਿੰਘ
ਲੜਕੀਆਂ : ਗੁਰਚਰਨ ਕੌਰ, ਕੁਲਵੰਤ ਕੌਰ (ਦੋਵੇਂ ਵਿਵਾਹਤ)
ਉਪ੍ਰੋਕਤ ਸਭ ਬੰਧੂ ਕਟੜਾ ਨਿਵਾਸੀ ।

10. ਨਾਮਧਾਰੀ ਇੰਜਨੀਅਰਿੰਗ ਵਰਕਸ, 139 ਇੰਡਸਰੀਅਲ ਏਰੀਆ
ਨੁਕਰਾਈ, ਆਗਰਾ-6.
ਏਥੇ ਸੰਤ ਹਰਭਜਨ ਸਿੰਘ-ਮਨਜੀਤ ਸਿੰਘ ਦਾ ਘਰ ਅਤੇ ਵਰਕਸ਼ਾਪ ਹੈ ।

## ਡੇਰੇ ਵਾਪਸੀ

ਦੂਰ ਨੇੜੇ ਦੇ ਸਭ ਘਰਾਂ, ਵਰਕਸ਼ਾਪਾਂ ਵਿਚ ਚਰਨ ਪਾਕੇ ਸਤਿਗੁਰੂ ਜੀ 10 ਵਜੇ ਦੇ ਕਰੀਬ ਸ. ਬਲਦੇਵ ਸਿੰਘ ਦੇ ਘਰ ਬੀ. ਐਸ. ਏ. ਫੈਕਟਰੀ ਵਿਚ ਆ ਗਏ । ਏਥੇ ਹੀ 10.30 ਤੇ ਦਿੱਲੀ ਤੋਂ ਮਨਚੰਦਾ ਦੀ ਕਾਰ ਤੇ ਸ. ਰਾਜਿੰਦਰ ਸਿੰਘ ਹੈਦਰਾਬਾਦ, ਸ. ਹਰਵਿੰਦਰ ਸਿੰਘ ਹੰਸਪਾਲ ਤੇ ਸੁਰਿੰਦਰ ਸਿੰਘ ਮਨਚੰਦਾ ਆਣ ਪਹੁੰਚੇ । ਪ੍ਰਤੀਤ ਹੁੰਦਾ ਸੀ ਬਿਸਕੁਟ ਫੈਕਟਰੀ ਦੇ ਸੰਬੰਧ ਵਿਚ ਹੀ ਰਾਜਿੰਦਰ ਸਿੰਘ ਹੁਰਾਂ ਦੀ ਆਮਦ ਸੀ ।

ਅੱਜ ਸ਼ਾਮ ਨੂੰ ਸਤਿਗੁਰੂ ਜੀ ਨੇ ਹਵਾਈ ਜਹਾਜ਼ ਦੁਆਰਾ ਦਿੱਲੀ ਪਹੁੰਚਣਾ ਸੀ । ਉਪ੍ਰੋਕਤ ਸੱਜਣ ਸਤਿਗੁਰਾਂ ਦੇ ਸੁਖ ਵਿਚ ਵਾਧਾ ਕਰਨ ਅਤੇ ਆਪਣੇ ਕਾਰੋਬਾਰ ਬਾਰੇ ਗੱਲਬਾਤ ਕਰਨ ਲਈ ਅਗਾਊਂ ਹੀ ਆਗਰੇ ਆ ਗਏ ਸਨ ।

ਸਤਿਗੁਰੂ ਜੀ ਪ੍ਰਸ਼ਾਦ ਪਾਣੀ ਛਕ ਸੈਲੂਨ ਵਿਚ ਆ ਟਿਕੇ ਨਾਲ ਹੀ ਦਿੱਲੀਓਂ ਆਈ ਪਾਰਟੀ ਪਹੁੰਚ ਗਈ । ਮੈਂ ਵੀ ਏਸੇ ਬੋਗੀ ਵਿਚ ਆ ਟਿਕਿਆ ।

## ਸੰਤ ਪੂਰਨ ਸਿੰਘ ਸੁਰਗਵਾਸ

ਸ਼੍ਰੀ ਹੰਸਪਾਲ ਨੇ ਦੱਸਿਆ ਕਿ ਦਿੱਲੀ ਵਿਚ ਸੰਤ ਰਤਨ ਸਿੰਘ ਚਾਨਾ ਦਾ ਪਿਤਾ ਸੰਤ ਪੂਰਨ ਸਿੰਘ (80-85), 18.5.80 ਨੂੰ ਸਰੀਰ ਤਿਆਗ ਗਿਆ ਹੈ । ਝਾਂਸੀ ਵਾਲੇ ਬਾਬਾ ਕਿਸ਼ਨ ਸਿੰਘ ਅਤੇ ਸੰਤ ਪੂਰਨ ਸਿੰਘ ਭਾਈ-ਭਾਈ ਸਨ ।

## ਨਿਤਨੇਮ ਦੀਵਾਨ

ਸਤਿਗੁਰੂ ਜੀ ਨੇ ਡੇਢ ਵਜੇ ਉਠਕੇ ਇਸ਼ਨਾਨ ਪਾਣੀ ਕੀਤਾ । ਇਸ ਸਮੇਂ ਦਿੱਲੀ ਵਾਲਿਆਂ ਨਾਲ ਵੀ ਗੱਲਬਾਤ ਹੁੰਦੀ ਰਹੀ । ਤਿੰਨ ਕਾਰਾਂ ਸੇਵਾ ਵਿਚ ਆਣ ਖਲੋਤੀਆਂ । ਦਿੱਲੀਓਂ ਆਏ ਤਿੰਨੇ ਹਵਾਈ ਜਹਾਜ਼ ਵਿਚ ਸਤਿਗੁਰੂ ਜੀ ਦੀ ਸੇਵਾ ਵਿਚ ਜਾਣਗੇ ।

ਹੁਣ ਸਾਰਾ ਪ੍ਰੋਗਰਾਮ ਸੰਤ ਹਰਭਜਨ ਸਿੰਘ-ਮਨਜੀਤ ਸਿੰਘ ਹੁਰਾਂ ਵਲ ਸੀ । ਸਤਿਗੁਰੂ ਜੀ ਜਦੋਂ ਦੀਵਾਨ ਸਥਾਨ ਨੂੰ ਗਏ, ਮੈਨੂੰ ਤਿੰਨ ਕਾਰਾਂ ਦੇ ਹੁੰਦਿਆਂ ਸੈਲੂਨ ਬੰਦੀ ਦਾ ਸ਼ਿਕਾਰ ਹੋਣਾ ਪਿਆ । ਕਾਰਾਂ ਵਾਲਿਆਂ ਨੂੰ ਸਤਿਗੁਰੂ ਜੀ ਦੇ ਨਾਲ ਜਾਣ

ਦੀ ਕਾਹਲ ਸੀ । ਮਨਚੰਦਾ ਹੁਰੀਂ ਮੈਨੂੰ ਕਹਿ ਕੇ ਕਿ ਮੈਂ ਜਲਦੀ ਤਿਆਰ ਹੋ ਕੇ ਆਵਾਂ, ਆਪ ਤੇ ਉਹਨਾਂ ਦਾ ਡਰਾਈਵਰ ਉਡ ਗਏ । ਵਤੀਰਾ ਅਭੱਦਰ ਲਗਿਆ । ਪਰ ਦੌਰੇ ਦਾ ਆਖ਼ਰੀ ਦਿਨ ਹੋਣ ਕਰਕੇ ਬੇਸੁਆਦੀ ਵਿਚੋਂ ਸੁਆਦ ਲੈਣ ਦੀ ਕੋਸ਼ਸ਼ ਕੀਤੀ । 6 ਵਜੇ ਰਾਤੀਂ ਹਰਭਜਨ ਸਿੰਘ ਸਿਤਾਰ ਆਇਆ ਤਾਂ ਪਤਾ ਲਗਾ ਉਹ ਵੀ ਬੇਸੁਆਦੀ ਵਿਚ ਮੇਰਾ ਸਾਥੀ ਸੀ ।

## ਤਾਜ ਮਹਲ ਤੱਕਿਆ

ਅਸਾਂ ਸਵੇਰੇ 11 ਵਜੇ ਪ੍ਰਸ਼ਾਦ ਪਾਣੀ ਛਕ ਕੇ ਦੁਨੀਆਂ ਦਾ ਅਤੀ ਪ੍ਰਸਿੱਧ ਅਤੇ 7 ਅਜੂਬਿਆਂ 'ਚੋਂ ਇਕ, ਰੌਜ਼ਾ ਤਾਜ ਮਹਲ ਦਾ ਨਜ਼ਾਰਾ ਵੀ ਲੈ ਲਿਆ । ਠਾਕੁਰ ਉਦੇ ਸਿੰਘ ਜੀ, ਹਰਭਜਨ ਸਿੰਘ ਸਿਤਾਰ ਅਤੇ ਸੰਗੀਤ ਸੰਬੰਧਤ ਬੱਚੇ, ਸ੍ਰੀ ਜੰਗ ਬਹਾਦਰ ਸਿੰਘ ਦਿੱਲੀ ਦੀ ਕਾਰ ਤੇ ਤਾਜ ਦੀ ਸ਼ੋਭਾ ਤੱਕਣ ਗਏ । ਭਾਵੇਂ ਦੁਪਹਿਰਾਂ ਤਿੱਖੜ ਸਨ ਪਰ ਪ੍ਰੇਮੀਆਂ ਦੀ ਦਾਸਤਾਨ ਦੱਸਦਾ ਤਾਜ ਮਹਲ ਜਿਵੇਂ ਅੱਜ ਵੀ ਆਪਣੇ ਵਿਚ ਸਮਾਏ ਪ੍ਰੇਮੀਆਂ ਨੂੰ ਉਡੀਕ ਰਿਹਾ ਸੀ । ਜਮਨਾ ਕਿਨਾਰੇ ਉਸਦਾ ਚੁੱਪ, ਇਕਾਂਤ ਵਿਚ ਖਲੋਣਾ, ਪ੍ਰੇਮੀ ਹਿਰਦਿਆਂ ਨੂੰ ਵਿਸਮਾਦ ਵਿਚ ਲੈ ਜਾਣ ਵਾਲਾ ਸੀ । ਇਸ ਦੀ ਸ਼ੋਭਾ ਵਿਚ ਲੇਖਕਾਂ ਤੇ ਕਵੀਆਂ ਬਹੁਤ ਕੁਝ ਲਿਖਿਆ ਹੈ । ਮੇਰੇ ਲਈ ਤਾਂ ਏਨਾ ਹੀ ਕਾਫ਼ੀ ਹੈ : ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨ ।

ਕਹਿੰਦੇ ਨੇ ਤਾਜ ਮਹਲ ਦੀ ਖ਼ੂਬਸੂਰਤੀ ਮਾਣਨ ਲਈ ਕੱਤਕ ਸੁਦੀ ਪੂਰਨਮਾਸ਼ੀ ਵਧੇਰੇ ਉਪਯੁਕਤ ਸਮਾਂ ਹੈ ਜਦੋਂ ਚੰਦਰ ਕਿਰਨਾਂ ਵਿਚ, ਤਾਜ ਵਿਚ ਜੜੇ ਹੋਏ ਪੱਥਰ ਗੱਲਾਂ ਕਰਨ ਲਗ ਪੈਂਦੇ ਹਨ ।

## ਸਤਿਗੁਰੂ ਜੀ ਦਿੱਲੀ

ਮੈਨੂੰ 6.30 ਵਜੇ ਸ਼ਾਮੀਂ ਹੀ ਸ. ਹਰਭਜਨ ਸਿੰਘ-ਮਨਜੀਤ ਸਿੰਘ ਦੇ ਘਰ ਆਉਣ ਦਾ ਮੌਕਾ ਮਿਲਿਆ, ਤਦ ਤਕ ਸੈਲੂਨ ਵਿਚ ਹੀ ਇਕਾਂਤ ਮਾਣੀ । ਮੇਰੇ ਆਉਣ ਤਕ ਸਤਿਗੁਰੂ ਜੀ, ਪੂਰਬਾ, ਬਲਦੇਵ ਸਿੰਘ, ਹੰਸਪਾਲ, ਮਨਚੰਦਾ ਤੇ ਸ. ਰਾਜਿੰਦਰ ਸਿੰਘ 6.30 ਦੇ ਜਹਾਜ਼ ਦੁਆਰਾ ਦਿੱਲੀ ਚਲੇ ਗਏ । 7 ਵਜੇ ਤਕ ਸਤਿਗੁਰੂ ਜੀ ਵਲੋਂ ਆਪਣੇ ਸਕੱਤਰ ਨੂੰ ਫੋਨ ਆ ਗਿਆ ਕਿ ਖੇਮ-ਕੁਸ਼ਲਤਾ ਨਾਲ ਦਿੱਲੀ ਪਹੁੰਚ ਹੋ ਗਈ ਹੈ । ਅੱਜ ਰਾਤ ਨੂੰ ਹੀ ਸਫ਼ਰ ਕਰ, ਜਾਂ ਸਵੇਰੇ, ਕਾਰ ਦੁਆਰਾ ਸਤਿਗੁਰੂ ਜੀ ਸੋਲਨ ਪਹੁੰਚ ਜਾਣਗੇ ।

ਸ. ਹਰਭਜਨ ਸਿੰਘ ਦੇ ਘਰ ਸ਼ਾਮ ਦਾ ਦੀਵਾਨ ਪੰ: ਗੋਪਾਲ ਸਿੰਘ ਹੁਰਾਂ ਸਜਾਇਆ । ਲੰਗਰ ਪਾਣੀ ਦੀ ਸੇਵਾ ਭੀ ਭਰਪੂਰ ਹੋਈ । ਬੀਬੀ ਗੁਰਬਿੰਦਰ ਕੌਰ ਮਹਾਰਾਜ ਨਿਹਾਲ ਸਿੰਘ ਜੀ ਦੀ ਲੈ ਪਾਲੀ ਪੁੱਤਰੀ, ਜਿਸਨੂੰ ਅਸੀਂ ਮਹਾਰਾਜ ਜੀ ਦੇ ਸਮੇਂ 'ਗੁੱਡੀ' ਕਹਿੰਦੇ ਹੁੰਦੇ ਸਾਂ, ਇਸ ਘਰ ਦੀ ਮਲਿਕਾ ਹੈ । ਇਸ ਨੇ ਸੰਗਤ ਦੀ ਸੇਵਾਂ ਵਿਚ ਕਿਸੇ ਤਰ੍ਹਾਂ ਦੀ ਕਮੀ ਨਹੀਂ ਵਿਆਪਣ ਦਿਤੀ ।

ਪਰਵਾਰਕ ਜਾਣਕਾਰੀ :
ਸ. ਹਰਭਜਨ ਸਿੰਘ-ਬੀਬੀ ਗੁਰਬਿੰਦਰ ਕੌਰ
ਲੜਕੇ : ਅਸ਼ੋਕ ਸਿੰਘ, ਅਭਿਮੰਨਿਊ ਸਿੰਘ
ਜੋਰਾਵਰ ਸਿੰਘ, ਜੁਝਾਰ ਸਿੰਘ
ਰਾਣਾ ਰਵਿੰਦਰ ਸਿੰਘ
ਲੜਕੀ : ਹਰਿ ਪ੍ਰੀਤ ਕੌਰ

**21 ਮਈ 1980, ਬੁੱਧਵਾਰ**
**ਨਵੀਂ ਦਿੱਲੀ**

## ਸਈਆਂ ਬਿਨਾ ਜਗ ਸੂਨਾ

ਸਤਿਗੁਰੂ ਜੀ ਕੱਲ ਸ਼ਾਮ ਦਿੱਲੀ ਪਹੁੰਚ ਗਏ । ਉਹ ਸਿੰਘ ਜੁ ਸਾਡੇ ਦੌਰੇ ਵਿਚ ਲੰਗਰ ਤਿਆਰ ਕਰਦੇ ਰਹੇ ਤੇ ਜਥੇਦਾਰ ਹੱਲੇ ਦੇ ਦੀਵਾਨ ਸਜਾਂਦੇ ਰਹੇ, ਅੱਜ ਦੇ ਸਫ਼ਰ ਵਾਸਤੇ ਸੈਲੂਨ ਵਿਚ ਆ ਰਹੇ । ਮਹਿਸੂਸ ਕਰ ਰਹੇ ਸਨ ਕਿ ਸਤਿਗੁਰਾਂ ਕਾਰਨ ਹੀ ਇਸ ਸੁਖ ਮਹਲ ਵਿਚ ਆਰਾਮ ਦਾਇਕ ਸਫ਼ਰ ਦਾ ਸੁਆਦ ਮਿਲੇਗਾ ।

ਸਉਂ ਤਾਂ ਅਸੀਂ ਰਾਤੀਂ ਗਏ । ਗੱਡੀ ਨੇ ਏਥੋਂ ਸਵੇਰੇ 4.30 ਤੇ ਚਲਣਾ ਸੀ, ਪਰ ਘੰਟਾ ਭਰ ਲੇਟ ਤੁਰੀ । ਸਾਨੂੰ ਇਹ ਸਫ਼ਰ ਮੁੱਕਣ ਵਿਚ ਹੀ ਨਹੀਂ ਸੀ ਆ ਰਿਹਾ ਲਗਦਾ । ਸੈਲੂਨ ਬੇਸ਼ਕ ਸਵਾਰੀਆਂ ਵਲੋਂ ਭਰਪੂਰ ਸੀ, ਪਰ ਰੂਹ ਬਿਨਾ ਕਲਬੂਤ ਵਾਲੀ ਹਾਲਤ ਸੀ । ਸਤਿਗੁਰੂ ਜੀ ਦੀ ਅਣਹੋਂਦ ਬਾਰ ਬਾਰ ਰੜਕਦੀ ਸੀ । ਸਾਡੇ ਚਿਹਰਿਆਂ ਤੇ ਨਾ ਨੂਰ ਸੀ, ਨਾ ਖੇੜਾ । ਇਕ ਸੋਗੀ ਜਿਹਾ ਰੰਗ ਜਿਵੇਂ ਸਭ ਚਿਹਰਿਆਂ ਤੇ ਪੁਤਿਆ ਹੋਵੇ ! ਹਾਸਾ, ਠੱਠਾ, ਮਸ਼ਕਰੀ ਵੀ ਇੰਜ ਲਗਦੇ ਸਨ ਜਿਵੇਂ ਬੁਝ ਰਹੇ ਕੋਲਿਆਂ ਨੂੰ ਜਗਾਣ ਲਈ ਫੂਕਾਂ ਮਾਰੀਆਂ ਜਾ ਰਹੀਆਂ ਹੋਣ !

## ਬਖਸ਼ਸ਼

ਗੱਡੀ ਵਾਹੋਦਾਹੀ ਦਿੱਲੀ ਨੂੰ ਨਹੀਂ ਸੀ ਜਾ ਰਹੀ, ਸਗੋਂ, ਹਰ ਸਟੇਸ਼ਨ ਤੇ ਖਲੋਕੇ ਮੁਸਾਫ਼ਰ ਦੇਂਦੀ-ਲੈਂਦੀ ਅੱਗੇ ਵਧ ਰਹੀ ਸੀ । ਅਸੀਂ ਸਵੇਰੇ 5.30 ਦੇ ਤੁਰੇ 1.30 ਵਜੇ ਦੁਪਹਿਰੇ ਵੀ ਅਜੇ ਰਾਹ ਵਿਚ ਹੀ ਸਾਂ ।

ਸਕੱਤਰ ਤਰਸੇਮ ਸਿੰਘ ਨੇ ਮੈਨੂੰ ਬੁਲਾਇਆ ਤੇ ਕਿਹਾ : ਸੱਚੇ ਪਾਤਸ਼ਾਹ ਜੀ ਰੇਲਵੇ ਕਰਮਚਾਰੀਆਂ ਲਈ 100/-, 100/- ਦੇਣ ਲਈ ਹੁਕਮ ਕਰ ਗਏ ਹਨ । ਮੇਰਾ ਜੀ ਕਰਦਾ ਏ, ਤੁਹਾਡੇ ਹਥੀਂ ਦਿਤੇ ਜਾਣ !

"ਨਹੀਂ" । ਬਖ਼ਸ਼ਸ਼ਾਂ ਦੇਣਾ ਤੁਹਾਡਾ ਹੀ ਕਰਮ ਤੇ ਥਾਂ ਹੈ, ਜੇ ਲੋੜ ਸਮਝੋ ਤਾਂ ਮੈਂ ਵੀ ਕੋਲ ਖਲੋ ਰਵ੍ਹਾਂ ਗਾ ।" ਅਤੇ ਸੰਤ ਤਰਸੇਮ ਸਿੰਘ ਨੇ ਸ਼੍ਰੀ ਸਿਆਮ ਸੁੰਦਰ, ਸ਼੍ਰੀ ਸੁਭਾਸ਼ ਚੰਦਰ ਅਤੇ ਸ਼੍ਰੀ ਨੰਦ ਪ੍ਰਕਾਸ਼ ਨੂੰ 100-100 ਰੁਪੈਆ ਬਖਸ਼ੀਸ਼ ਵਜੋਂ ਦਿਤਾ । ਉਹ ਪ੍ਰਸੰਨ ਸਨ ਕਿ 22 ਦਿਨ ਰੋਟੀ ਦਾ ਖਰਚ ਵੀ ਉਨ੍ਹਾਂ ਨੂੰ ਨਹੀਂ ਕਰਨਾ ਪਿਆ ।

(ਸਾਡੇ ਵਿਚੋਂ ਸੰਤ ਬੇਅੰਤ ਸਿੰਘ ਸੋਖਲ ਦੋ ਵੇਲੇ ਉਨ੍ਹਾਂ ਲਈ ਲੰਗਰ ਭੇਜਦਾ ਜਾਂ ਲੈ ਕੇ ਆਉਂਦਾ ਸੀ।) ਉਤੇ ਸੌ ਸੌ ਦਾ ਨੋਟ ਹੋਰ ਹੱਥ ਲਗ ਗਿਆ ਹੈ।

## ਸਾਡਾ ਵੀ ਸੁਆਗਤ

ਸ੍ਰੀ ਸਤਿਗੁਰੂ ਜੀ ਨੂੰ ਪਤਾ ਸੀ ਕਿ ਜੇ ਉਹ ਆਪ ਹਵਾਈ ਜਹਾਜ਼ ਰਾਹੀਂ ਦਿੱਲੀ ਪਹੁੰਚੇ ਹਨ, ਤਾਂ ਸੈਲੂਨ ਵਾਸੀਆਂ ਦਾ ਸੁਆਗਤ ਸਤਿਕਾਰ ਹੁਣ ਕਿਸ ਕਰਨਾ ਹੈ। ਸੋ ਆਪ ਜੀ ਨੇ ਕੁਛ ਵਿਅਕਤੀਆਂ ਨੂੰ ਵਿਸ਼ੇਸ਼ ਕਰ ਇਹ ਬੋਗੀ ਵੇਖਣ ਲਈ ਘੱਲਿਆ। ਕਿਸੇ ਨੂੰ ਸਾਮਾਨ ਲਿਆਉਣ ਦੀ ਜ਼ਿਮੇਵਾਰੀ ਲਾ ਦਿਤੀ।

ਸਾਡੇ ਵਾਲੀ ਟ੍ਰੇਨ 2.45 ਢਲੀ ਦੁਪਹਿਰੇ ਹਜ਼ਰਤ ਨਿਜ਼ਾਮੁੱਦੀਨ (ਨਵੀਂ ਦਿੱਲੀ) ਸਟੇਸ਼ਨ ਤੇ ਆਈ ਤਾਂ ਅੱਗੇ ਬਹੁਤ ਸਾਰੇ ਨਾਮਧਾਰੀ ਵੇਖ ਸਾਨੂੰ ਖੁਸ਼ੀ ਹੋਈ ਅਤੇ ਅਸੀਂ ਗੱਡੀ ਰੁਕਦਿਆਂ ਹੀ ਛੇਤੀ ਛੇਤੀ ਸਾਮਾਨ ਉਤਾਰ ਪਲੈਟ ਫਾਰਮ ਤੇ ਖਿਲਾਰ ਦਿਤਾ। ਏਨੇ ਨੂੰ ਸ੍ਰੀ ਸਤਿਗੁਰੂ ਜੀ ਦੇ ਚਚੇਰੇ ਵਡੇ ਭਾਈ ਠਾਕੁਰ ਸ਼ਮਸ਼ੇਰ ਸਿੰਘ, ਸੇਠ ਪਿਆਰਾ ਸਿੰਘ ਬੈਂਕੋਕ, ਸ. ਸੇਵਾ ਸਿੰਘ ਨਾਮਧਾਰੀ ਏਜੇਂਸੀਜ਼, ਸ. ਅਵਨਿੰਦਰ ਪਾਲ ਸਿੰਘ ਭੋਪਾਲ, ਸੰਤ ਅਮਰ ਸਿੰਘ ਨਿਰਮਾਣ ਅਤੇ ਸ. ਅਵਤਾਰ ਸਿੰਘ (ਨਿਰਮਾਣ ਸੁਪੁਤਰ) ਸਾਡੇ ਪਾਸ ਪਹੁੰਚ ਗਏ। ਕਹਿਓ ਨੇ : ਅਸੀਂ ਤੁਹਾਨੂੰ ਲੈਣ ਆਏ ਹਾਂ!

ਅਤੇ ਸੇਠ ਪਿਆਰਾ ਸਿੰਘ ਹੁਰਾਂ ਵਲੋਂ ਲਿਆਂਦਾ ਗਿਆ ਥੈਲੀ ਦਾ ਠੰਢਾ ਦੁੱਧ, ਸੁਆਗਤ ਰੂਪ ਵਿਚ, ਅਸਾਂ ਸਭਨਾਂ ਰੱਜ ਰੱਜ ਪੀਤਾ।

ਸਾਮਾਨ ਸਟੇਸ਼ਨੋਂ ਬਾਹਰ ਲਿਆ, ਕੁਝ ਸਰੀਰ ਤਾਂ, ਇਹਨਾਂ ਦੀਆਂ ਗਡੀਆਂ ਦੁਆਰਾ ਸਿੱਧੇ ਹੀ ਪੂਸਾ ਰੋਡ ਕੋਠੀ ਨੂੰ ਹੋ ਗਏ ਪਰ ਠਾਕਰ ਸ਼ਮਸ਼ੇਰ ਸਿੰਘ, ਸੰਤ ਅਮਰ ਸਿੰਘ ਨਿਰਮਾਣ ਅਤੇ ਸ. ਅਵਤਾਰ ਸਿੰਘ ਭੂਰਜੀ ਨੇ ਮੇਰਾ ਤੇ ਹਰਭਜਨ ਸਿੰਘ ਸਿਤਾਰ ਦਾ ਸਾਮਾਨ ਗੱਡੀ ਤੇ ਰੱਖ, ਬੜੇ ਪ੍ਰੇਮ ਨਾਲ, ਘਰੋ ਘਰੀ ਪੁਚਾ ਦਿਤਾ।

ਹੁਣ ਦਿੱਲੀ ਦੀ ਤਪਸ਼ ਸਾਡਾ ਸੁਆਗਤ ਕਰ ਰਹੀ ਸੀ।

ਘਰ ਪਹੁੰਚਣ ਤੇ ਸ੍ਰੀਮਤੀ ਨੇ ਖਬਰ ਸੁਣਾਈ ਕਿ ਠਾਕੁਰ ਦਲੀਪ ਸਿੰਘ ਜੀ ਦਾ ਵਿਆਹ, ਅਗਲੇ ਦਿਨੀਂ, ਮੰਡੀ ਦੇ ਕਿਸੇ ਸਰਾਫ਼ ਦੀ ਲੜਕੀ ਨਾਲ ਹੋਣਾ ਹੈ। ਇਹ ਤਾਂ ਇਹਨਾਂ ਦੀਆਂ ਘੋੜੀਆਂ ਵੀ ਗਾ ਆਈਆਂ ਹਨ। ਪਰ ਮੈਨੂੰ ਆਪਣੇ ਸੁਰਾਗਰਸਾਨਾਂ ਤੋਂ ਇਸ ਸੰਭਾਵਨਾ ਦੀ ਪੁਸ਼ਟੀ ਨਹੀਂ ਹੋਈ।

## ਸੈਲੂਨ ਦੌਰੇ ਦੀ ਪ੍ਰਾਪਤੀ

ਨਿਰਸੰਦੇਹ ਪਦਾਰਥਕ ਪੱਖੋਂ ਇਸ ਦੌਰੇ ਤੇ ਜਿੰਨਾ ਗੁਰੂ ਘਰ ਵਲੋਂ ਖਰਚ ਕੀਤਾ ਗਿਆ, ਭੇਟਾ-ਪੂਜਾ ਦੁਆਰਾ ਉਸ ਰਕਮ ਦੀ ਵਾਪਸੀ ਨਹੀਂ ਹੋ ਸਕੀ। ਪ੍ਰੰਤੂ, ਸਤਿਗੁਰੂ ਜੀ ਨੇ ਦੂਰ ਦਰਾਜ਼ ਦੇ ਇਲਾਕਿਆਂ ਵਿਚ ਵਸਦੇ ਸਿੰਘਾਂ ਨੂੰ ਦਰਸ਼ਨ ਬਖਸ਼ ਕੇ ਸੁੱਕ ਰਹੀ ਗੁਰਸਿਖੀ ਦੀ ਖੇਤੀ ਨੂੰ ਸੁਰਜੀਤ ਕੀਤਾ। ਕੁਝ ਸਿਖ ਨਵੇਂ ਬਣੇ, ਪੁਰਾਣੇ ਜੁ ਢਿੱਲੇ ਹੋ ਰਹੇ ਸਨ, ਉਨ੍ਹਾਂ ਨੂੰ ਕੱਸਿਆ। ਕੁਲ ਮਿਲਾਕੇ ਇਸਦਾ

ਲਾਭ ਹੀ ਹੋਇਆ। ਹੈਦਰਾਬਾਦ ਵਿਚ ਨਿਰੰਤਰ ਚਾਰ ਦਿਨ ਦੀਵਾਨ ਸਜਦੇ ਰਹੇ। ਗਵਾਲੀਅਰ ਦੇ ਸੰਗੀਤ ਕਲਾ ਪੰਡਿਤਾਂ ਪਾਸ ਨਾਮਧਾਰੀ ਸੰਗੀਤ ਸਿਖਦੇ ਬੱਚਿਆਂ ਨੂੰ ਪੇਸ਼ ਕਰ ਪ੍ਰਾਪਤੀ ਦੀ ਮੁਹਰ ਲੁਆਈ।

ਮੈਨੂੰ ਆਪ ਨੂੰ ਜਿੰਨਾ ਅਜਿਹੇ ਦੌਰਿਆਂ ਸਮੇਂ ਸਨੇਹ ਮਿਲਦਾ ਹੈ ਓਨਾ ਆਮ ਹਾਲਤਾਂ ਵਿਚ ਪ੍ਰਾਪਤ ਨਹੀਂ ਹੁੰਦਾ।

## 24 ਮਈ 1980, ਸ਼ਨੀਵਾਰ
## ਨਵੀਂ ਦਿੱਲੀ

### ਦਰਸ਼ਨ ਸਤਿਗੁਰਾਂ ਦੇ

ਸ੍ਰੀ ਸਤਿਗੁਰੂ ਜੀ ਨੇ ਅਫਰੀਕਾ-ਉਡਾਰੀ ਲਈ ਕੱਲ੍ਹ ਜਹਾਜ਼ ਲੈਣਾ ਸੀ, ਅੱਜ ਆਮਦ ਦੀ ਉਡੀਕ ਸੀ। ਪਰ ਸਤਿਗੁਰੂ ਤਾਂ ਬੀਤੀ ਰਾਤ ਦੇ 8 ਵਜੇ ਤਕ ਦਿੱਲੀ ਪਹੁੰਚ ਚੁਕੇ ਸਨ।

ਮੈਂ ਅਤੇ ਮੇਰੀ ਸ੍ਰੀਮਤੀ, ਗੁਰਬਚਨ ਕੌਰ, ਸਵੇਰੇ ਸਵੇਰੇ 6.15 ਵਜੇ ਹੀ, ਸ੍ਰੀ ਹਰੀ ਪ੍ਰਤਾਪ ਨਿਵਾਸ ਪੂਸਾ ਰੋਡ ਵਿਖੇ ਪਹੁੰਚੇ ਤਾਂ ਪਤਾ ਲਗਾ ਕਿ ਸਤਿਗੁਰੂ ਜੀ ਹੇਠਾਂ ਸੇਠ ਤਰਲੋਕ ਸਿੰਘ ਵਾਲੇ ਕਮਰੇ ਵਿਚ ਆਪਣੇ ਛੋਟੇ ਭਾਈ ਮਹਾਰਾਜ ਬੀਰ ਸਿੰਘ ਜੀ ਨਾਲ ਬੈਠੇ ਪ੍ਰਸ਼ਾਦ ਛਕ ਰਹੇ ਹਨ। ਜਦ ਮੈਂ ਸੇਠ ਸਪੁਤਰ ਸ਼ੇਰ ਸਿੰਘ ਨੂੰ ਪੁਛਿਆ ਕਿ ਸਤਿਗੁਰੂ ਜੀ ਅੱਜ ਏਥੇ ਕਿਵੇਂ ? ਤਾਂ ਉਸ ਦੱਸਿਆ : ਮਹਾਰਾਜ ਬੀਰ ਸਿੰਘ 16.5.80 ਦੇ ਬੈਂਗਲੋਰ ਤੋਂ ਆਏ ਹੋਏ ਹਨ, ਉਨ੍ਹਾਂ ਦੇ ਹੇਠਲੇ ਕਿਸੇ ਹਿਸੇ ਵਿਚ ਗੜ੍ਹ ਨਿਕਲਿਆ ਹੋਇਆ ਸੀ, ਉਪਰੇਸ਼ਨ ਕਰਵਾਇਆ ਗਿਆ ਹੈ। ਅਜੇ ਉਨ੍ਹਾਂ ਦਾ ਪੌੜੀਆਂ ਚੜ੍ਹਨਾ ਮੁਸ਼ਕਲ ਹੈ। ਡਾਕਟਰ ਰੋਜ਼ਾਨਾ ਏਥੇ ਆ ਕੇ ਹੀ ਮਲ੍ਹਮ ਪੱਟੀ ਕਰਦਾ ਹੈ।

6.30 ਸਵੇਰ ਤਕ ਪ੍ਰਸ਼ਾਦ ਛਕ ਕੇ ਸਤਿਗੁਰੂ, ਉਪਰ, ਆਪਣੇ ਆਰਾਮ ਕਮਰੇ ਵਿਚ ਚਲੇ ਗਏ। ਏਥੇ ਮਾਤਾ ਜੀ ਵੀ ਮੌਜੂਦ ਸਨ। ਸਕੱਤਰ ਤੋਂ ਆਗਿਆ ਲੈ, ਅਸਾਂ ਬੂਹਾ ਖੋਲ੍ਹਿਆ, ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਆਪ ਜੀ ਜਿਵੇਂ ਕਿਸੇ ਡੂੰਘੇ ਮਸਲੇ ਵਿਚ ਪਏ ਹੋਏ ਸਨ। ਤਾਂ ਵੀ ਮੈਂ ਸਤਿਗੁਰੂ ਜੀ ਨੂੰ ਸੂਚਿਤ ਕੀਤਾ ਕਿ ਮੇਰੇ ਛੋਟੇ ਲੜਕੇ ਸੁਖਬੀਰ ਸਿੰਘ ਸੰਧੂ ਵਾਸਤੇ ਦੋਬਾਰਾ ਮਾਸਕੋ ਪੜ੍ਹਾਈ ਦਾ ਜਤਨ ਫੇਲ ਹੋ ਗਿਆ ਹੈ। ਕਾਮਰੇਡ ਅਨੰਦ ਦਾ ਜਤਨ ਵੀ ਨਿਰਾਰਥਕ ਰਿਹਾ। ਮੇਰੀ ਗੱਲ ਤਾਂ ਸੁਣੀ ਗਈ, ਪਰ ਹੁੰਗਾਰਾ ਕੋਈ ਨਹੀਂ ਸੀ। ਮੈਨੂੰ ਆਪਣੀ ਗੱਲ ਕੁਵੇਲੇ ਕਰਨ ਦਾ ਅਹਿਸਾਸ ਹੋਇਆ।

### ਸਿੰਘਣੀ ਦੀ ਚਿੱਠੀ

ਏਨੇ ਕੁ ਚਿਰ ਵਿਚ ਮਾਤਾ ਜੀ ਬਾਹਰ ਨਿਕਲ ਗਏ। ਜੇਬ ਦਾ ਸਾਮਾਨ ਵੇਖਦਿਆਂ ਆਪ ਨੂੰ ਇਕ ਚਿੱਠੀ ਮਰੋੜੀ-ਵਲ੍ਹੇਟੀ ਮਿਲੀ। ਸਕੱਤਰ ਤਰਸੇਮ ਸਿੰਘ ਨੂੰ ਉਹ ਚਿੱਠੀ ਫੜਾਂਦਿਆਂ ਆਖਿਆ : ਇਹ ਚਿੱਠੀ ਮੇਰੀ ਸਿੰਘਣੀ ਦੀ ਹੈ। ਉਸਨੇ ਪੜ੍ਹ ਕੇ ਕਾਰ

ਦੀ ਸੀਟ ਦੀ ਵਿਥ ਵਿਚ ਅੜੁੰਗ ਛਡੀ ਸੀ ।

'ਫ਼ਾਈਲ ਵਿਚ ਲਾ ਲਵਾਂ ਗੇ !'

'ਉਹਨਾਂ ਨੂੰ ਕਿਹੜੀ ਮੁੜ ਲੋੜ ਪੈਣੀ ਹੈ, ਪਾੜ ਛੱਡੋ ।'

'ਤਾਂ ਵੀ ਰੱਖ ਛਡਦੇ ਹਾਂ ਜੀ !'

'ਚੰਗਾ ।'

## ਅੰਮ੍ਰਿਤਸਰੀਏ ਨੂੰ ਫੋਨ

ਮੈਂ ਮਹਾਰਾਜ ਜੀ ਦੀ ਸੁਖ ਸਾਂਦ ਪੁੱਛ ਕੇ ਦੁਬਾਰਾ ਸਤਿਗੁਰੂ ਜੀ ਦੇ ਕਮਰੇ ਵਿਚ ਗਿਆ ਤਾਂ 7.35 ਤੇ ਕਿਸੇ ਨਾਲ ਅੰਮ੍ਰਿਤਸਰ ਗੱਲ ਹੋ ਰਹੀ ਸੀ । ਫੋਨ ਆਇਆ ਜਾਂ ਮਿਲਾਇਆ ਗਿਆ, ਪਤਾ ਨਹੀਂ । ਸਤਿਗੁਰੂ ਜੀ ਹੱਥ ਚੋਂਗਾ ਸੀ ।

'ਚੰਗੇ ਚੰਗੇ ਰਿਹਾ ਕਰੋ ।'...

'ਮੂੰਹ ਤਾਂ ਦਿਸਦਾ ਨਹੀਂ, ਨਹੀਂ ਤਾਂ ਇਹ ਵੀ ਵੇਖ ਲੈਂਦਾ'...

'5.5.80 ਨੂੰ (ਰਜਿਸਟਰੀ) ਹੋ ਗਈ ਹੈ ? ਸ਼ਹੀਦਾਂ ਵਾਲੀ ਥਾਂ ਦੀ ?'

'ਬਿਨਾ ਸ਼ਰਤ ? ਬੜੀ ਸੁਹਣੀ ਗੱਲ ਹੈ !'

'ਉਹ ਗੱਲ ਕਿਵੇਂ ਪੂਰੀ ਕਰਨੀ ਹੈ ?'...

'ਬੰਦਾ ਭੇਜਾਂ ? ਉਹ ਲੋੜਵੰਦ ਹੈ !'...

'ਮੈਂ ਉਸ ਤੋਂ ਦੁਗਣੇ ਦੇਣੇ ਹਨ ।'...

'ਅਗਲੇ ਮਹੀਨੇ ? ਚਲੋ ਫਿਰ ਅਗਲੇ ਮਹੀਨੇ ਹੀ ਸਹੀ ।'...

## ਸ਼ਹੀਦਾਂ ਦੇ ਥਾਂ ਦੀ ਰਜਿਸਟਰੀ

ਮੈਨੂੰ ਦੱਸਿਆ ਗਿਆ ਕਿ 5 ਮਈ 1980 ਨੂੰ, ਅੰਮ੍ਰਿਤਸਰ ਵਿਚ ਹੋਏ ਨਾਮਧਾਰੀ ਸ਼ਹੀਦਾਂ ਵਾਲੀ ਥਾਂ, ਜੁ ਗੁਰੂ ਤੇਗ ਬਹਾਦੁਰ ਸਿਵਲ ਹਸਪਤਾਲ ਨਾਲ ਲਗਦੀ ਹੈ, ਨਾਮਧਾਰੀ ਦਰਬਾਰ ਦੇ ਨਾਂ ਰਜਿਸਟਰੀ ਕਰਵਾ ਲਈ ਗਈ ਹੈ, ਸ਼ਰਤ ਇਕੋ ਹੈ, ਥਾਂ ਅੱਗੇ ਨਾ ਵੇਚਣ ਦੀ ।

ਸਤਿਗੁਰੂ ਜੀ ਨਾਲ ਬਚਨ ਬਿਲਾਸ, ਵਿਹਾਰ ਕਾਰ ਕਰਨ ਦੀਆਂ ਅਰਜ਼ਾਂ ਅਤੇ ਦਰਸ਼ਨ ਕਰਨ ਵਾਲਿਆਂ ਦੀਆਂ ਖ਼ੂਬ ਰੌਣਕਾਂ ਸਨ । ਸਤਿਗੁਰੂ ਜੀ ਹਰੇਕ ਨੂੰ ਅੰਦਰ ਬੁਲਾਕੇ ਸੰਬੰਧਤ ਗੱਲਬਾਤ ਕਰਦੇ ਛੇਤੀ ਛੇਤੀ ਨਿਪਟਾਈ ਜਾਂਦੇ ਹਨ ।

## ਪੁੱਤਰ ਦੀ ਅਰਜ਼ ਲਈ

ਸਰਦਾਰ ਪਿਆਰਾ ਸਿੰਘ ਨਾਗਪੁਰ ਦੀ ਪਤਨੀ ਆਪਣੇ ਵੱਡੇ ਪੁੱਤਰ ਦੀ ਨੂੰਹ ਨੂੰ ਲੈ ਦਿੱਲੀ ਪਹੁੰਚੀ ਹੋਈ ਸੀ । ਇਸਦੇ ਘਰ ਅਜੇ ਸੰਤਾਨ ਨਹੀਂ ਸੀ ਹੋਈ । ਇਹ ਤ੍ਰੈਵੇ ਪੁੱਤਰ ਪ੍ਰਾਪਤੀ ਲਈ ਅਰਜ਼ ਕਰਨ ਆਏ ਸਨ । ਸਤਿਗੁਰੂ ਜੀ ਨੇ ਭਜਨ ਅਤੇ ਭਗਉਤੀਆਂ ਦੀ ਮਾਲਾ ਫੇਰ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਨਿੱਤ

ਬੇਨਤੀ ਕਰਨ ਹਿਤ ਬਚਨ ਕੀਤਾ। ਅਤੇ ਸਵੇਰੇ ਦੀਵਾਨ ਵਿਚ ਅਰਦਾਸ ਕਰਵਾਣ ਹਿਤ ਆਦੇਸ਼ ਦਿਤਾ।

### ਸਵਰਗਵਾਸ ਬਾਬਾ ਚਤਰ ਸਿੰਘ ਦਾ

ਸ. ਗੁਰਬਖ਼ਸ਼ ਸਿੰਘ ਨੰਬਰਦਾਰ ਸੰਤ ਨਗਰ ਨੂੰ ਵੇਖ, ਮੈਂ ਉਸ ਦੇ ਦਿੱਲੀ ਆਉਣ ਦਾ ਕਾਰਨ ਪੁਛਿਆ। ਉਸ ਦੱਸਿਆ : ਸ. ਹਰੀ ਸਿੰਘ ਵਡਾਣੀਏ (ਕੁੜਮ) ਦਾ ਪਿਤਾ ਬਾਬਾ ਚਤਰ ਸਿੰਘ ਵਡਾਣੀਆਂ 20 ਮਈ 1980 ਨੂੰ ਬੇੜੂ ਵਡਾਣੀਆਂ (ਕਰੀਵਾਲਾ, ਸਰਸਾ ਜ਼ਿਲਾ) ਤੇ ਸਵੇਰੇ 8.10 ਵਜੇ ਪੂਰੇ ਹੋ ਗਏ ਹਨ। ਮੈਂ ਸਤਿਗੁਰੂ ਜੀ ਨੂੰ ਖ਼ਬਰ ਦੇਣ ਤੇ ਭੋਗ ਦੀ ਤਾਰੀਖ਼ ਲੈਣ ਆਇਆ ਹਾਂ। ਹਰੀ ਸਿੰਘ ਆਪ ਸ੍ਰੀ ਭੈਣੀ ਸਾਹਿਬ ਪਹੁੰਚ ਗਿਆ ਹੈ। ਤਾਕਿ ਸੱਚੇ ਪਾਤਸ਼ਾਹ ਜਿਥੇ ਵੀ ਹੋਣ, ਸੰਪਰਕ ਕੀਤਾ ਜਾਇ ਅਤੇ ਤਾਰੀਖ਼ ਲਈ ਜਾਇ। ਬਾਬਾ ਜੀ ਦਾ ਭੋਗ ਦੀਨ ਦਿਆਲ ਜੀ ਦੀ ਹਜ਼ੂਰੀ ਵਿਚ ਹੀ ਪਾਉਣਾ ਹੈ।

ਬਾਬਾ ਚਤਰ ਸਿੰਘ ਵਡਾਣਾ ਦੇ ਸਰੀਰ ਸ਼ਾਂਤ ਹੋਣ ਨਾਲ ਜ਼ਿਲਾ ਲਾਹੌਰ (ਪਾਕਿਸਤਾਨ) ਦੇ ਸਿੰਘਾਂ ਦਾ ਇਕ ਜੁਗ ਖ਼ਤਮ ਹੋ ਗਿਆ ਹੈ। ਬਾਬਾ ਜੀ 107 ਸਾਲ ਦੀ ਉਮਰ ਭੋਗ ਕੇ ਇਸ ਜਗ ਤੋਂ ਵਿਦਾ ਹੋਏ ਹਨ। ਗੁਰੂ ਘਰ ਉਤੇ ਉਨ੍ਹਾਂ ਦੀ ਅਪਾਰ ਸ਼ਰਧਾ ਸੀ। ਇਸ ਪੀੜ੍ਹੀ ਦੇ ਸਾਰੇ ਸਿਖ ਹੀ ਬਾਬਾ ਜੀ ਦੇ ਅੰਤ ਨਾਲ ਪੂਰੇ ਹੋ ਗਏ। ਬਾਬਾ ਜੀ ਮੇਰੇ ਪਿਤਾ, ਸੂਬਾ ਫੂਲਾ ਸਿੰਘ ਜੀ ਡੱਫਰਕੇ ਦੇ ਪ੍ਰੇਮੀ ਅਤੇ ਮੈਨੂੰ ਵੀ ਮੁਢੋਂ ਲਾ ਪਿਆਰ ਕਰਨ ਵਾਲੇ ਸਨ। ਇਹਨਾਂ ਨੂੰ ਮਿਲ ਕੇ ਬਾਪ ਵਰਗੀ ਤਸੱਲੀ ਹੁੰਦੀ ਸੀ। ਇਹਨਾਂ ਦਾ ਵੱਡਾ ਲੜਕਾ ਸ. ਹਰੀ ਸਿੰਘ ਅਤੇ ਮੈਂ ਇਕੋ ਰਾਤ ਦੇ ਜੰਮ ਹਾਂ ਅਤੇ ਸਾਡੀ ਦੋਹਾਂ ਦੀ ਦੋਸਤੀ ਵੀ ਹੈ।

### ਸਜ਼ਾਵਾਂ ਭੁਗਤ ਘਰ ਪਰਤੇ

ਕੋਠੀ ਪੂਸਾ ਰੋਡ ਵਿਖੇ ਮੈਨੂੰ ਸ. ਰਤਨ ਸਿੰਘ ਸੰਤ ਨਗਰ ਵਾਲਾ ਮਿਲਿਆ। ਉਸਨੇ ਦੱਸਿਆ ਕਿ ਪ੍ਰੇਮ ਸਿੰਘ ਮੱਲੂ ਵਾਲ ਦੇ ਲੜਕੇ ਛਿੰਦੇ ਦੇ ਕਤਲ ਦੇ ਸੰਬੰਧ ਵਿਚ 11-11 ਸਾਲ ਜੇਲ ਭੋਗ ਕੇ 1 ਮਈ 1980 ਦੇ ਸ. ਵਿਰਸਾ ਸਿੰਘ ਤੇ ਸ. ਬਖਸ਼ੀਸ਼ ਸਿੰਘ ਸੰਤ ਨਗਰ ਘਰ ਪਰਤ ਆਏ ਹਨ। ਇੰਜ ਹੀ ਸੰਤ ਧਾਰਾ ਸਿੰਘ ਦੋਧੀ ਦੇ ਲੜਕੇ ਸਰਦਾਰਾ ਸਿੰਘ, ਅਜਾਇਬ ਸਿੰਘ, ਦਇਆ ਸਿੰਘ (ਪੋਤਰਾ) ਬਾਬਾ ਨਿਰੰਜਨ ਸਿੰਘ ਕਰੀ ਵਾਲਾ ਦੇ ਲੜਕੇ ਸੁਖਚੈਨ ਸਿੰਘ ਦੇ ਕਤਲ ਦੀ 9-9 ਸਾਲ ਕੈਦ ਭੁਗਤ ਕੇ 1 ਮਈ 1980 ਨੂੰ ਘਰ ਪਰਤੇ ਹਨ।

### ਪ੍ਰਸਥਾਨ ਨੈਰੋਬੀ ਵਾਸਤੇ

ਅੱਜ ਸਤਿਗੁਰੂ ਜੀ ਨੇ ਪਹਿਲਾਂ ਬੰਬਈ ਨੂੰ ਹਵਾਈ ਸਫ਼ਰ ਕਰਨਾ ਹੈ, ਨਾਲ ਹਨ ਮਾਤਾ ਜੀ, ਮਹਿੰਦਰ ਸਿੰਘ ਪੂਰਬਾ ਅਤੇ ਸੁਰਿੰਦਰ ਸਿੰਘ ਮਨਚੰਦਾ। 8.30 ਵਜੇ ਸਤਿਗੁਰੂ ਜੀ ਆਪਣੇ ਨਿਵਾਸ ਤੋਂ ਪੌੜੀਆਂ ਉਤਰੇ, ਤਿਆਰ ਖਲੋਤੀ ਮਾਟਾਡੋਰ ਤੇ

ਮੁਸਕਰਾਉਂਦਿਆਂ ਸਵਾਰ ਹੋਏ। ਬਹੁਤ ਸਾਰੇ ਨਰ ਨਾਰ ਵਿਦਾ ਕਰ ਰਹੇ ਸਨ, ਹੱਥ ਜੋੜੀ ਸਤਿਕਾਰ ਵਿਚ। ਸਤਿਗੁਰਾਂ ਸਿਧੇ ਏਅਰ ਪੋਰਟ ਤੇ ਜਾਣਾ ਹੈ।

ਸੂਬਾ ਦਰਸ਼ਨ ਸਿੰਘ ਜੀ ਨੈਰੋਬੀ ਨੇ ਬਹੁਤ ਆਗ੍ਰਹਿ ਕਰਕੇ ਅਫਰੀਕਾ ਲਈ ਇਹ ਦੌਰਾ ਪਰਵਾਨ ਕਰਵਾਇਆ ਸੀ। ਸੂਬਾ ਜੀ ਦੀ ਇਛਾ ਸੀ ਕਿ ਸੱਚੇ ਪਾਤਸ਼ਾਹ ਜੀ ਨਾਲ ਮਾਤਾ ਜੀ, ਸੰਤ ਜਗਤਾਰ ਸਿੰਘ-ਬੀਬਾ ਜੀ ਸਾਹਿਬ ਕੌਰ ਜ਼ਰੂਰ ਆਉਣ ਤਾਕਿ ਅਫਰੀਕਾ ਦੀ ਸੰਗਤ ਵਿਆਹ ਪਿਛੋਂ ਜਗਤਾਰ ਸਿੰਘ-ਬੀਬਾ ਜੀ ਦੀ ਜੋੜੀ ਦਾ ਸੁਆਗਤ ਕਰ ਸਕੇ। ਪਰ ਮੈਨੂੰ 'ਕੁਇਕ ਟ੍ਰੈਵਲ' ਦੇ ਗੁਰਭਜਨ ਸਿੰਘ ਨੇ ਦੱਸਿਆ ਕਿ ਸੰਤ ਜਗਤਾਰ ਸਿੰਘ ਜੀ ਦਾ ਪਾਸ ਪੋਰਟ ਵੇਲੇ ਸਿਰ ਤਿਆਰ ਨ ਹੋ ਸਕਣ ਕਰਕੇ ਬੀਬਾ ਜੀ ਤੇ ਉਹ ਇਸ ਯਾਤਰਾ ਤੋਂ ਵਾਂਜੇ ਰਹਿ ਗਏ ਹਨ।

**ਬੇਅੰਤ ਸਿੰਘ ਸੇਖਲ**

ਸੰਤ ਨਗਰ (ਸਰਸਾ) ਦਾ ਇਹ ਬੀਬਾ ਤੇ ਉਤਸ਼ਾਹੀ ਜਵਾਨ ਜੋ ਜੀਵਨ ਨਗਰ ਸਾਹਿਤ ਸਭਾ ਦਾ ਇਕ ਵਧੀਆ ਕਵੀ-ਮੈਂਬਰ ਵੀ ਰਿਹਾ, ਅਜ ਕੱਲ ਭੈਣੀ ਸਾਹਿਬ ਵਿਚ ਮੇਲੇ ਹੋਲਿਆਂ ਵਿਚ ਡੇਰਾ ਪ੍ਰਬੰਧਕ ਦੇ ਤੌਰ ਤੇ ਸੇਵਾ ਕਰਦਾ ਹੈ। ਇਸ ਬਾਰੇ ਮੈਨੂੰ ਹਰਭਜਨ ਸਿੰਘ ਸਿਤਾਰ ਨੇ ਦੱਸਿਆ ਕਿ ਸਤਿਗੁਰੂ ਜੀ ਉਸਨੂੰ ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਵਿਚ ਰਹਿਣ ਦਾ ਆਦੇਸ਼ ਕਰ ਗਏ ਹਨ ਅਤੇ ਉਸਨੂੰ ਹੁਕਮ ਦੇ ਗਏ ਹਨ ਕਿ ਉਹ ਉਸਨੂੰ ਗੁਜ਼ਾਰੇ ਜੋਗਾ ਕੀਰਤਨੀਆ ਬਣਾਵੇ।

ਥਾਈਲੈਂਡ ਦੀ ਰਾਜਧਾਨੀ ਬੈਂਕੋਕ ਜਾਂ ਚੰਗਮਈ ਵਿਚ ਧਰਮਸਾਲਾ ਆਦਿ ਵਿਚ ਯੋਗ ਆਦਮੀ ਦੀ ਲੋੜ ਹੈ। ਸਤਿਗੁਰੂ ਜੀ ਦਾ ਵਿਚਾਰ ਹੈ ਬੇਅੰਤ ਸਿੰਘ ਜੇਸੇ ਬੀਬੇ ਆਦਮੀ ਨੂੰ ਕਿਸੇ ਮੁਨਾਸਬ ਜਗਹ ਫਿਟ ਕੀਤਾ ਜਾਵੇ। ਪਿਛਲੇ ਡੇਢ ਦੋ ਸਾਲ ਤੋਂ ਇਹ ਸਜਣ ਘਰੋਗਾ ਕੰਮ ਛਡ ਸ੍ਰੀ ਭੈਣੀ ਸਾਹਿਬ ਹੀ ਸੇਵਾ ਕਰ ਰਿਹਾ ਹੈ।

**25 ਮਈ 1980, ਐਤਵਾਰ**
**ਨਵੀਂ ਦਿੱਲੀ**

**ਗੋਲਕ ਖੁਲ੍ਹਣੀ**

ਰਾਤੀਂ ਸ. ਹਰਵਿੰਦਰ ਸਿੰਘ ਹੰਸਪਾਲ ਮੈਨੂੰ ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਲੈ ਆਏ। ਏਥੇ ਕੋਈ ਮੀਟਿੰਗ ਸੀ। ਪਰ ਪਹਿਲਾ ਕੰਮ ਗੋਲਕ ਖੋਲ੍ਹਣਾ ਹੀ ਸੀ। ਦੋ ਚਾਬੀਆਂ ਸੰਤ ਪ੍ਰੀਤਮ ਸਿੰਘ ਪ੍ਰਧਾਨ ਨਾਮਧਾਰੀ ਧਰਮਸਾਲਾ ਬਾਲੀ ਨਗਰ ਵਾਲਿਆਂ ਲਗਾਈਆਂ। ਇਕ ਬਾਹਰਲੀ ਚਾਬੀ ਸੰਤ ਗੁਰਦੀਪ ਸਿੰਘ ਢੋਡਾ ਸਕੱਤਰ ਨੇ ਲਗਾਈ। ਗੋਲਕ ਖੋਲ੍ਹ ਕੇ ਪੈਸੇ-ਟਕਿਆਂ ਦਾ ਖਿਲਾਰਾ ਪਾ ਦਿਤਾ ਗਿਆ। ਇਹ ਪਿਛਲੇ ਤਿੰਨ ਮਹੀਨੇ ਦਾ ਚੜ੍ਹਾਵਾ ਸੀ। ਇਸ ਮੌਕੇ ਗੋਲਕ ਗੇਣ੍ਹ ਤੇ ਜਿਨ੍ਹਾਂ ਦੀ ਹਾਜ਼ਰੀ ਵਿਚ ਗੋਲਕ ਖੁਲ੍ਹੀ ਉਹ ਸਨ : ਸ. ਹੰਸਪਾਲ, ਸੰਤ ਪ੍ਰੀਤਮ ਸਿੰਘ ਪ੍ਰਧਾਨ, ਸੰਤ ਗੁਰਦੀਪ ਸਿੰਘ ਸਕੱਤਰ, ਸੰਤ ਬਲਵੰਤ ਸਿੰਘ ਜੇ. ਜੇ. ਕਾਲੋਨੀ, ਸੰਤ ਮਹਿੰਦਰ ਸਿੰਘ ਬਾਲੀ ਨਗਰ,

ਸੰਤ ਸਾਧਾ ਸਿੰਘ ਰਮੇਸ਼ ਨਗਰ, ਸੰਤ ਸੁਖਦਰਸ਼ਨ ਸਿੰਘ ਆਰਚੀਟੈਕਟ ਤੇ ਪ੍ਰੀਤਮ ਸਿੰਘ ਕਵੀ।

ਰਕਮ ਜੁ ਗੋਲਕ ਦੁਆਰਾ ਪ੍ਰਾਪਤ ਹੋਈ, ਉਹ ਕੇਵਲ 975/- ਸੀ।

ਮੀਟਿੰਗ ਵਿਚ ਧਰਮਸਾਲਾ ਅੰਦਰ ਹੋਰ ਟੱਟੀਆਂ, ਦੂਜੇ ਲੋਕਾਂ ਲਈ ਨਾਲੇ ਕੰਢੇ ਟੱਟੀਆਂ, ਨਾਲੇ ਤੇ ਧਰਮਸਾਲਾ ਨੇੜੇ ਗੁਜ਼ਾਰਾ ਕਰੂ ਪੁਲ ਬਣਾਣਾ, ਅਤੇ ਦਸਵੰਧ ਦੀ ਬਾਕਾਇਦਾ ਅਦਾਇਗੀ ਬਾਰੇ ਵਿਚਾਰਾਂ ਹੋਈਆਂ।

## ਭੁਰਜੀ ਬਾਰੇ

ਅੱਜ ਹੀ ਸਵੇਰੇ ਪਤਾ ਲਗਾ ਸੀ ਕਿ ਸ. ਭੁਪਿੰਦਰ ਸਿੰਘ ਭੁਰਜੀ ਨੂੰ ਨਾਮਧਾਰੀ ਦਰਬਾਰ ਦੀ ਸੇਵਾ ਵਲੋਂ ਮੁਕਤ ਕੀਤਾ ਗਿਆ ਹੈ।

ਅੱਜ ਗੋਲਕ ਗਿਣਤੀ ਕਰ ਉਪਰਲੀ ਛੱਤੇ ਨਾਮਧਾਰੀ ਦਰਬਾਰ ਦੇ ਦਫਤਰ ਅਤੇ ਪੁਸਤਕ ਭੰਡਾਰ ਵਿਚ ਕੁਛ ਸਜਣਾਂ ਦੇ ਰੂਬਰੂ ਸ੍ਰੀ ਭੁਰਜੀ ਬਾਰੇ ਸ. ਹੰਸਪਾਲ ਨੇ ਦੱਸਿਆ ਕਿ ਇਹ ਪਿਛਲੇ ਡੇਢ ਮਹੀਨੇ ਤੋਂ ਉਨ੍ਹਾਂ ਨਾਲ ਸੰਪਰਕ ਨਹੀਂ ਸੀ ਰਖ ਰਿਹਾ। ਮਜਬੂਰਨ ਗੁਟਕੇ ਤੇ ਪੁਸਤਕਾਂ ਆਦਿ ਸਾਮਾਨ ਸੰਤ ਕਿਰਪਾਲ ਸਿੰਘ ਸੁਖ ਦਰਸ਼ਨ ਸਿੰਘ ਹੁਰਾਂ ਦੇ ਹਵਾਲੇ ਕਰਨਾ ਪਿਆ। ਭੁਰਜੀ ਨੂੰ ਕੋਈ ਸ਼ਕਾਇਤ ਹੈ ਤਾਂ ਦੱਸੇ। ਪਰ ਭੁਰਜੀ ਜੁ ਅੰਦਰ ਖਾਤੇ ਕਈ ਕਾਰਨਾਂ ਤੋਂ ਪਰੇਸ਼ਾਨ ਸੀ, ਸਾਡੇ ਸਾਹਮਣੇ ਉਭਾਸਰਿਆ ਨਹੀਂ। ਉਸ ਆਪਣਾ ਮਨ ਨਹੀਂ ਦੱਸਿਆ। ਉਂਜ ਭੁਰਜੀ ਦਾ ਗਿਲਾ ਇਹ ਰਿਹਾ ਹੈ ਕਿ ਉਸ ਵਲ ਮੁਖ ਪ੍ਰਬੰਧਕ ਦੀ ਪਹੁੰਚ ਅਦਨਾ ਮੁਲਾਜ਼ਮ ਵਾਲੀ ਹੀ ਰਹੀ ਹੈ, ਸਹਿਯੋਗੀ ਵਾਲੀ ਨਹੀਂ।

### 26 ਮਈ 1980, ਸੋਮਵਾਰ
### ਨਵੀਂ ਦਿੱਲੀ

## ਚੰਦ੍ਰ ਪ੍ਰਭਾ ਬਟੀ

ਰਾਤੀਂ 9 ਕੁ ਵਜੇ ਸ. ਹੰਸਪਾਲ ਅਤੇ ਉਨ੍ਹਾਂ ਦੀ ਪਤਨੀ ਬੀਬੀ ਚਰਨਜੀਤ ਸਾਡੇ ਘਰ ਆਏ। ਹੰਸਪਾਲ ਨੇ ਪੁੱਛਿਆ ਕਿ ਉਹ ਕਿਹੜੀ ਦਵਾਈ ਹੈ ਜੁ ਮੈਂ (ਕਵੀ) ਲਾਂਗਰੀ ਬਲਦੇਵ ਸਿੰਘ ਤੋਂ ਲਈ ਸੀ। ਸਤਿਗੁਰੂ ਜੀ ਨੇ ਉਸਦੇ ਨਾਲ ਦੀ ਸ਼ੀਸ਼ੀ ਬੰਬਈ ਮੰਗਵਾਈ ਹੈ। ਇਹ ਦਿੱਲੀ ਵਿਚ ਰਖੇ ਕਿਸੇ ਬੈਗ ਵਿਚ ਰਹਿ ਗਈ ਹੈ। ਮੈਂ ਦੱਸਿਆ ਕਿ ਇਹ ਜ਼ੰਡੂ ਦੀ ਚੰਦ੍ਰ ਪ੍ਰਭਾ ਬਟੀ ਦੀ ਸ਼ੀਸ਼ੀ ਹੈ।

## ਮਹਾਰਾਜ ਜੀ

ਅੱਜ ਦਿਨੇ ਕੋਠੀ ਪੂਸਾ ਰੋਡ ਗਿਆ ਮਹਾਰਾਜ ਜੀ ਦੀ ਖ਼ਬਰ ਸੁਰਤ ਪੁੱਛਣ, ਆਪ ਅੱਗੇ ਨਾਲੋਂ ਠੀਕ ਹਨ। ਡਾਕਟਰ ਤਿੰਨ ਦਿਨਾਂ ਬਾਅਦ ਛੁੱਟੀ ਦੇ ਦੇਵੇਗਾ ਅਤੇ ਇਹ ਭੈਣੀ ਸਾਹਿਬ ਜਾਣਗੇ। ਅੱਜ ਬੈਂਗਲੋਰ ਫਾਰਮ ਦਾ ਮੈਨੇਜਰ ਸ੍ਰੀ ਹਰਪਾਲ ਸਿੰਘ

ਉਨ੍ਹਾਂ ਦੇ ਪਾਸ ਬੈਠਾ ਹੋਇਆ ਸੀ । ਉਹ ਭੈਣੀ ਸਾਹਿਬੋਂ ਹੋ ਧਰਮਪੁਰੇ, (ਸਰਸਾ) ਆਪਣੇ ਪਿੰਡ ਜਾਵੇਗਾ ।

## 27 ਮਈ 1980, ਮੰਗਲਵਾਰ
## ਸਫ਼ਰ ਪੰਜਾਬ ਤੇ ਹਿਮਾਚਲ

ਸਤਿਗੁਰੂ ਜੀ ਈਸਟ-ਅਫਰੀਕਾ ਦੇ ਦੇਸ਼ ਕੀਨੀਆ ਦੀ ਰਾਜਧਾਨੀ ਨੈਰੋਬੀ ਸ਼ਹਿਰ ਵਿਖੇ ਪਹੁੰਚੇ ਹੋਏ ਹਨ । ਮੈਂ ਪੰਜਾਬ ਵਿਚ ਆਪਣੀ ਚੌਥੀ ਬੇਟੀ ਇੰਦੂ (ਸੁਰਿੰਦਰ ਕੌਰ) ਕੋਟ ਬਾਦਲ ਖਾਂ (ਨੂਰ ਮਹਿਲ ਨੇੜੇ, ਜ਼ਿਲਾ ਜਲੰਧਰ) ਪਾਸ ਜਾ, ਉਸ ਨੂੰ ਨਾਲ ਲੈ 29 ਮਈ ਤਕ ਭੂੰਤਰ (ਕੁੱਲੂ, ਹਿਮਾਚਲ ਪ੍ਰਦੇਸ਼ ਦਾ ਹਵਾਈ ਅੱਡਾ) ਪਹੁੰਚ ਜਾਵਾਂਗਾ ਜਿਥੇ ਮੇਰਾ ਜੁਆਤਰਾ ਕੇਹਰ ਸਿੰਘ ਹਮਰਾਹੀ ਅਤੇ ਤੀਜੀ ਪੁੱਤਰੀ ਕੁਲਵੰਤ ਕੌਰ, ਕੁੱਕੂ, ਸਾਡੀ ਇੰਤਜ਼ਾਰ ਕਰ ਰਹੇ ਹੋਣਗੇ ।

ਦੇਸ਼ ਦੇ ਕੁਝ ਭਾਗਾਂ ਵਿਚ ਅੱਜ ਵੋਟਾਂ ਪੈ ਰਹੀਆਂ ਹਨ । ਪਰ ਮੈਂ ਖੰਨੇ ਵਿਚ ਸ੍ਰੀ ਸੰਜੈ ਗਾਂਧੀ ਨੂੰ ਇਕ ਜਲਸੇ ਵਿਚ ਤਕਰੀਰ ਕਰਦੇ ਵੇਖਿਆ । ਸੜਕ ਕਿਨਾਰੇ ਕਾਫ਼ੀ ਲੋਕ ਖਲੋਤੇ ਉਸਦੀ ਤਕਰੀਰ ਸੁਣ ਰਹੇ ਸਨ ।

ਪੰਜਾਬ ਵਿਚ 31 ਮਈ ਨੂੰ ਪਰਚੀਆਂ ਪੈਣੀਆਂ ਹਨ । ਅਤੇ ਅੱਜ ਸ਼ਾਇਦ ਤਕਰੀਰ ਬਾਜ਼ੀ ਦਾ ਆਖ਼ਰੀ ਦਿਨ ਹੈ ।

## 1 ਜੂਨ 1980, ਐਤਵਾਰ
## ਮਣੀਕਰਨ (ਕੁੱਲੂ) ਹਿਮਾਚਲ ਪ੍ਰਦੇਸ਼

### ਚੋਣ ਨਤੀਜੇ

ਕੱਲ੍ਹ 31 ਮਈ ਨੂੰ ਪੰਜਾਬ ਵਿਚ ਵਿਧਾਨ ਸਭਾ ਦੀਆਂ ਚੋਣਾਂ ਵਾਸਤੇ ਵੋਟਾਂ ਪਈਆਂ । ਅੱਜ ਸ਼ਾਮ ਤਕ ਨਤੀਜਿਆਂ ਦਾ ਐਲਾਨ ਹੋ ਗਿਆ ਹੈ । ਪੰਜਾਬ ਵਿਚ ਵਖ ਵਖ ਪਾਰਟੀਆਂ ਦੀ ਸਥਿਤੀ ਇਸ ਪਰਕਾਰ ਰਹੀ :

| | |
|---|---|
| 1. ਕਾਂਗਰਸ (ਆਈ) | 63 |
| 2. ਅਕਾਲੀ ਦਲ | 37 |
| 3. ਕਮਿਊਨਿਸਟ ਪਾਰਟੀ | 9 |
| 4. ,, ਮਾਰਕਸੀ | 5 |
| 5. ਜਨਤਾ ਪਾਰਟੀ | ... |
| 6, ਆਜ਼ਾਦ | 2 |
| 7. ਭਾਰਤੀ ਜਨਤਾ ਪਾਰਟੀ | 1 |
| ਜੋੜ | 117 |

ਜਿਨ੍ਹਾਂ 8 ਰਾਜਾਂ ਵਿਚ ਹੋਰ ਚੋਣਾਂ ਹੋਈਆਂ, ਉਨ੍ਹਾਂ ਚੋਂ ਤਾਮਲਨਾਡੂ ਛਡ ਕੇ ਕਾਂਗਰਸ (ਆਈ) ਹੀ ਜਿਤੀ ਹੈ । ਉਹ ਰਾਜ ਇਹ ਹਨ : ਉਤਰ ਪ੍ਰਦੇਸ਼, ਬਿਹਾਰ,

ਉੜੀਸਾ, ਗੁਜਰਾਤ, ਮੱਧ ਪ੍ਰਦੇਸ਼, ਮਹਾਰਾਸ਼ਟਰ ਅਤੇ ਆਸਾਮ ।

ਮੈਂ ਅਤੇ ਮੇਰੇ ਬੱਚੇ (ਹਮਰਾਹੀ, ਕੁੱਕੂ, ਇੰਦੂ, ਜਸ ਕਿਰਣ, ਮੇਰੀ ਪੋਤਰੀ ਪ੍ਰਤਿਭਾ ਦੁਹਤਰੀਆਂ (ਹਮਰਾਹੀ ਪੁਤਰੀਆਂ) ਟਾਸ਼ਾ, ਸ਼ਬਨਮ ਅਤੇ (ਸੁੱਚਾ ਸਿੰਘ-ਇੰਦੂ ਦ ਲੜਕਾ ਬਲਜੀਤ ਭੂੰਤਰ ਤੋਂ 36 ਕਿ: ਮੀ: ਮਣੀ ਕਰਨ ਦੀ ਯਾਤਰਾ ਨੂੰ ਗਏ । ਪਹਾੜਾਂ ਅਤੇ ਜੰਗਲਾਂ ਦੇ ਪਾਰਬਤੀ ਨਦੀ ਕੰਢੇ ਦੇ ਮਨੋਰਮ ਦ੍ਰਿਸ਼ । ਮਣੀਕਰਨ ਗੁਰਦੁਆਰਾ, ਓਹਦੇ ਗਰਮ ਪਾਣੀ ਦੇ ਕੁੰਡਾਂ ਵਿਚ ਇਸ਼ਨਾਨ, ਅੱਜ ਦੇ ਦਿਨ ਦੀਆਂ ਖੁਸ਼ੀਆਂ ਤੇ ਪ੍ਰਾਪਤੀਆਂ ਸਨ ।

ਮਣੀ ਕਰਨ ਗਰਦੁਆਰਾ ਬਾਬਾ ਨਾਰਾਇਣ ਹਰੀ ਜੀ ਦੀ ਮਿਹਨਤ, ਲਗਨ ਅਤੇ ਸੇਵਾ ਦਾ ਫਲ ਹੈ । ਉਹ ਸਤਿਗਰੂ ਨਾਨਕ ਜੀ ਦੀ ਯਾਦ ਨੂੰ ਲੈ ਕੇ ਏਥੇ ਬੈਠ ਗਏ । ਸਮੇਤ ਪਰਵਾਰ ਹਰ ਆਏ ਗਏ ਦੀ ਸੇਵਾ ਕਰਨ ਲਗੇ । ਖਰਚ ਖੇਚਲ ਦੀ ਪਰਵਾਹ ਨਹੀਂ ਕੀਤੀ । ਭੂੰਤਰੋਂ ਰਸਤਾਂ ਲੈ ਆਉਂਦੇ ਰਹੇ ਤੇ ਜਿਉਂ ਜਿਉਂ ਚੜ੍ਹਾਵਾ ਮਿਲੀ ਜਾਂਦਾ ਤਿਉਂ ਤਿਉਂ ਦੁਕਾਨਦਾਰਾਂ ਨੂੰ ਦੇ ਆਉਂਦੇ ।

'ਹਰੀ ਹਰਿ ਘਾਟ' ਨਾਮ ਨਾਲ, ਜਿਹੜੇ ਨਾਰਾਇਣ ਹਰੀ ਜੀ ਨੇ ਉਬਲਦੇ ਚਸ਼ਮੇ ਕੋਲ ਠੰਢੇ ਜਲ ਨਾਲ ਨਹਾਉਣ ਦੇ ਕੁੰਡ ਬਣਾਏ, ਉਹਨਾਂ ਵਿਚ ਲੱਖਾਂ ਲੋਕ ਇਸ਼ਨਾਨ ਕਰ ਚੁਕੇ ਹਨ । ਬਸਾਂ, ਕਾਰਾਂ ਤੇ ਆਉਂਦੇ ਯਾਤਰੀ, ਰਾਹ ਵਿਚ ਉਨੇ ਕੁਦਰਤੀ ਨਜ਼ਾਰੇ ਨਹੀਂ ਮਾਣ ਸਕਦੇ, ਜਿੰਨੇ ਏਥੇ ਮਣੀ ਕਰਨ ਉਤਰ ਕੇ ਵੇਖਦੇ ਹਨ । ਪਹਿਲਾਂ ਗਰਮ ਜਲ ਦੇ ਇਸ਼ਨਾਨ ਫਿਰ ਸੰਤਾਂ ਵਲੋਂ ਪ੍ਰੇਮ ਨਾਲ ਤਿਆਰ ਕੀਤਾ ਲੰਗਰ ਮਿਲਦਾ ਹੈ ।

ਹੁਣ ਦਿੱਲੀ ਅਤੇ ਹੋਰ ਦੂਰ ਦਰਾਜ਼ ਦੇ ਸਿਖਾਂ ਨੇ ਪਰਜਤਨ ਕਰਕੇ ਤਿੰਨ-ਚਾਰ ਮਨਜ਼ਲਾ ਗੁਰਦੁਆਰਾ ਸਥਾਪਤ ਕਰ ਦਿਤਾ ਹੈ । ਸੰਤ ਜੀ ਦੀ ਸਦਾ ਕੁਆਰੇ ਰਹਿਣ ਦੀ ਪ੍ਰਤੱਗਿਆ ਵਾਲੀ ਲੜਕੀ ਯਾਤਰੂਆਂ ਦੀ ਹਥੀਂ ਸੇਵਾ ਕਰਦੀ ਹੈ । ਲੜਕੀ ਦੀ ਮਾਤਾ ਪਿਛਲੇ ਸਾਲੀਂ ਗੁਜ਼ਰ ਚੁਕੀ ਹੈ ।

ਸੰਤ ਨਾਰਾਇਣ ਹਰੀ ਜੀ ਨੇ ਇਸ ਗੁਰਦੁਆਰਾ ਵਿਖੇ ਹਰ ਮਜ਼ਹਬ ਦਾ ਸਤਿਕਾਰ ਕੀਤਾ ਹੈ । ਜਿਸਨੇ ਜੋ ਤਸਵੀਰ ਗੁਰਦੁਆਰੇ ਅੰਦਰ ਸਜਾਈ ਉਸਨੂੰ ਪਰਵਾਨ ਕੀਤਾ ਹੈ । ਪ੍ਰਤੀਤ ਹੁੰਦਾ ਹੈ ਸੰਤਾਂ ਦੀ ਮਿਰਤੂ ਉਪਰੰਤ ਏਥੇ ਫਿਰਕਾ ਪ੍ਰਸਤੀ ਛਾ ਜਾਵੇਗੀ ।

ਸੱਚੇ ਸਾਧੂ ਅਤੇ ਉੱਚੇ ਚਰਿਤਰ ਵਾਲੇ ਨਾਰਾਇਣ ਹਰੀ ਜੀ ਸਦਾ ਹੀ ਮੁਸਕਰਾਂਦੇ ਮਿਲਦੇ ਹਨ ।

ਮਣੀ ਕਰਨ ਗੁਰਦੁਆਰੇ ਵਿਚ ਸਤਿਗੁਰੂ ਰਾਮ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਿੱਤਰ ਵੀ ਵੇਖੇ ਹਨ ।

## 4 ਜੂਨ 1980, ਬੁੱਧਵਾਰ
## ਭੁੰਤਰ (ਹਿਮਾਚਲ)

### ਵੱਡੇ ਠਾਕਰ ਜੀ ਮਿਲੇ

ਠਾਕੁਰ ਦਲੀਪ ਸਿੰਘ ਜੀ ਮਨਾਲੀ ਵਲੋਂ ਆਏ, ਥੋੜੇ ਸਮੇਂ ਲਈ ਸ. ਜਗਦੀਸ਼ ਸਿੰਘ ਸਰਾਫ਼ ਅਤੇ ਫਿਰ 'ਹਮਰਾਹੀ ਰੇਡੀਓਜ਼' ਵਾਲੇ ਸ. ਕੇਹਰ ਸਿੰਘ ਦੀ ਦੁਕਾਨ ਵਿਚ ਬੈਠੇ। ਪਤਾ ਲਗਾ ਤਾਂ ਮੈਂ ਵੀ ਮਿਲਣ ਗਿਆ। ਉਹ ਖੁਸ਼ ਸਨ ਕਿ ਮੈਂ ਉਨ੍ਹਾਂ ਨੂੰ ਅਚਾਨਕ ਮਿਲ ਪਿਆ ਸਾਂ, ਮੈਨੂੰ ਵੀ ਏਸੇ ਗੱਲ ਦੀ ਪ੍ਰਸੰਨਤਾ ਸੀ।

ਠਾਕੁਰ ਜੀ ਨੇ ਦੱਸਿਆ ਕਿ ਉਹ ਪਹਿਲੀ ਜੂਨ ਐਤਵਾਰ ਨੂੰ ਰਵਾਲ ਸਰ ਗਏ ਸਨ। ਓਥੇ ਸੇਵਾ ਕਰਦੇ ਦੋ ਬਿਰਧ ਜੋੜਿਆਂ ਬਾਰੇ ਉਨ੍ਹਾਂ ਜਾਣਕਾਰੀ ਵੀ ਲਿਖਵਾਈ ਤੇ ਉਨ੍ਹਾਂ ਦੇ ਫੋਟੋਗ੍ਰਾਫ਼ ਵੀ ਵਖਾਏ। 2 ਜੂਨ ਏ ਮਨਾਲੀ ਗਏ ਸਨ, ਅੱਜ ਮਣੀ ਕਰਨੋਂ ਹੋ, ਰਾਤ ਤਕ ਮੰਡੀ ਪਹੁੰਚਣਗੇ।

ਇਹਨਾਂ ਨਾਲ ਸੇਵਕ ਹਰੀ ਸਿੰਘ ਤੇ ਫੋਟੋਗ੍ਰਾਫ਼ਰ ਸਵਰਨ ਸਨੇਹੀ ਹਨ। ਦੋ ਕੁ ਜਵਾਨ ਹੋਰ ਵੀ ਹਨ, ਜਿਨ੍ਹਾਂ ਨੂੰ ਮੈਂ ਜਾਣਦਾ ਨਹੀਂ।

### ਸਤਿਗੁਰਾਂ ਦਾ ਪ੍ਰੋਗਰਾਮ

ਠਾਕਰ ਜੀ ਤੋਂ ਪਤਾ ਲਗਾ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ 2 ਜੂਨ ਅਫਰੀਕਾ ਵਿਚੋਂ ਆ 5 ਜੂਨ ਤਕ ਮਸਤਾਨਗੜ੍ਹ-ਜੀਵਨ ਨਗਰ ਦਰਸ਼ਨ ਦੇਣਗੇ ਅਤੇ ਫਿਰ ਮੁਸਤਕਿਲ ਤੌਰ ਤੇ ਭੈਣੀ ਸਾਹਿਬ ਹੀ ਰਹਿਣਗੇ, ਜਦ ਤਕ, ਪਹਿਲਾਂ ਲੜਕੀਆਂ ਅਤੇ ਫਿਰ ਲੜਕਿਆਂ ਦਾ ਵਿਦਿਅਕ ਸਮੇਲਨ ਨਹੀਂ ਹੋ ਜਾਂਦਾ।

## 9 ਜੂਨ 1980, ਸੋਮਵਾਰ
## ਭੁੰਤਰ (ਕੁੱਲੂ)

### ਚਲੋ ਬੁਲਾਵਾ ਆਇਆ ਹੈ

ਸ਼ਾਮੀਂ 'ਹਮਰਾਹੀ ਰੇਡੀਓਜ਼' ਦੀ ਦੁਕਾਨ ਤੇ ਗਿਆ। ਖਿਆਲ ਸੀ ਦੁਕਾਨ ਤੇ ਆਇਆ ਪੰਜਾਬੀ ਟ੍ਰਿਬਿਊਨ ਪੜ੍ਹਾਂਗਾ। ਏਥੇ ਬੈਠਿਆਂ ਹੀ, ਥੋੜੇ ਚਿਰ ਪਿਛੋਂ ਦਾਮਾਦ ਹਮਰਾਹੀ ਨੇ ਇਕ ਤਾਰ ਲਿਆ ਫੜਾਈ। ਤਾਰ ਸਤਿਗੁਰੂ ਜੀ ਦੇ ਨਿਜੀ ਸਕੱਤਰ ਤਰਸੇਮ ਸਿੰਘ ਵਲੋਂ ਸੀ। (ਅੰਗਰੇਜ਼ੀ ਵਿਚ) ਸ਼ਬਦ ਸਨ : 13 ਤਾਰੀਖ਼ ਨੂੰ ਭੈਣੀ ਸਾਹਿਬ ਪਹੁੰਚ ਜਾਓ।

ਸਕੱਤਰ ਨੇ ਪਹਿਲਾਂ ਭੇਜੀ ਚਿੱਠੀ ਵਿਚ ਲਿਖਿਆ ਸੀ ਕਿ ਜੇ ਸਤਿਗੁਰਾਂ ਨੇ ਮੈਨੂੰ ਨਾ ਬੁਲਾਣਾ ਹੋਇਆ ਤਾਂ ਉਹ ਅਧਿਐਨ ਪੁਸਤਕਾਂ ਭੇਜ ਦੇਵੇਗਾ। ਪੁਛਣ ਦੀ ਲੋੜ ਹੀ ਨ ਪਈ। ਹੁਕਮ ਹੋਇਆ, ਬੁਲਾਓ ਕਵੀ ਹੁਰਾਂ ਨੂੰ।

ਮੈਨੂੰ ਇਸ ਗੱਲ ਦੀ ਖੁਸ਼ੀ ਸੀ ਕਿ ਸਤਿਗੁਰੂ ਜੀ ਨੇ ਯਾਦ ਫ਼ਰਮਾਇਆ ਹੈ।

ਮੇਰੀਆਂ ਪੁੱਤਰੀਆਂ ਮੈਨੂੰ 15 ਜੂਨ ਤਕ ਭੂੰਤਰ ਰਖਣਾ ਚਾਹੁੰਦੀਆਂ ਸਨ !

## 13 ਜੂਨ 1980, ਸ਼ੁਕਰਵਾਰ
## ਸ੍ਰੀ ਭੈਣੀ ਸਾਹਿਬ (ਬੀਬੀਆਂ ਦਾ ਵਿਦਿਅਕ ਸਮੇਲਨ)

**ਸਫ਼ਰ**

ਭੂੰਤਰ ਵਿਖੇ ਲਏ ਫੋਟੋਗ੍ਰਾਫ਼ ਪ੍ਰਿੰਟ ਕਰਨ ਹਿਤ ਸ. ਸਵਰਨ ਸਿੰਘ ਕੁਮਾਰ ਨੇ ਰਾਤ 12.39 ਵਜੇ ਤਕ ਖੇਚਲ ਕੀਤੀ। 1.30 ਵਜੇ ਸੌਂ ਕੇ, ਸਵੇਰੇ 5 ਵਜੇ ਹਰ ਪਰਕਾਰ ਤਿਆਰ ਹੋ ਸੜਕ ਤੇ ਆ ਖਲੋਤਾ। ਕੁੱਕੂ-ਕੇਹਰ ਸਿੰਘ ਹੁਰਾਂ ਇਕ ਇਕ ਟੋਕਰੀ ਖੁਰਮਾਨੀਆਂ ਤੇ ਪਲਮ ਦੀ ਸ੍ਰੀ ਸਤਿਗੁਰੂ ਜੀ ਨੂੰ ਭੇਟ ਕਰਨ ਹਿਤ ਮੇਰੇ ਹਵਾਲੇ ਕਰ ਦਿਤੀ।

6 ਵਜੇ ਤਕ ਉਡੀਕ ਕਰਨ ਪਿਛੋਂ ਕੁੱਲੂ-ਲੁਧਿਆਣਾ ਬਸ ਮਿਲੀ ਜਿਸ ਤੇ ਚੜ੍ਹਿਆਂ ਮੇਰੇ ਮਿੱਤਰ ਸੰਤ ਮੰਗਲ ਸਿੰਘ ਲਾਇਲਪੁਰੀ ਦੀ ਪੁੱਤਰੀ ਬਲਬੀਰਾਂ ਅਤੇ ਇਹਦਾ ਲੜਕਾ ਕੰਵਲ ਜੀਤ ਸਿੰਘ ਮਿਲ ਪਏ। ਇਹਨਾਂ ਦੇ ਨਾਲ ਹੀ ਬੈਂਕੋਕ ਵਿਆਹੀ ਹੋਈ ਕੰਵਲ ਜੀਤ ਕੌਰ ਸਪੁਤਰੀ ਸੰਤ ਸੰਤੋਖ ਸਿੰਘ ਮੰਡੀ ਮਿਲ ਪਈ। ਗੱਡੀ ਤੇ ਜਾਣਕਾਰ ਹੀ ਨਹੀਂ ਆਪਣੇ ਬੱਚੇ ਮਿਲ ਪਏ, ਇਹਨਾਂ ਵੀ ਭੈਣੀ ਸਾਹਿਬ ਸਮੇਲਨ ਤੇ ਪਹੁੰਚਣਾ ਸੀ।

ਸੁੱਖੀ-ਸੁਖਾਂਦੀ 4.30 ਸ਼ਾਮ ਤਕ ਭੈਣੀ ਸਾਹਿਬ ਪਹੁੰਚ ਗਏ। ਸੰਗਤ ਦੀਵਾਨ ਦਾ ਭੋਗ ਪਾ ਕੇ ਆ ਰਹੀ ਸੀ।

### ਗੁਰ ਸੇਵਉ ਕਰਿ ਨਮਸਕਾਰ

ਰਿਕਸ਼ੇ ਤੋਂ ਉਤਰਦਿਆਂ ਹੀ ਸ੍ਰੀ ਮਾਤਾ ਚੰਦ ਕੌਰ ਜੀ ਦੇ ਸੁ-ਕੋਮਲ ਦੀਦਾਰੇ ਹੋਏ। ਟੋਕਰੀਆਂ ਇਨ੍ਹਾਂ ਦੇ ਹਵਾਲੇ ਕਰ, ਨਹਾ ਧੋ, ਕਪੜੇ ਬਦਲ ਜਾਂ ਕਮਰਿਓਂ ਬਾਹਰ ਨਿਕਲਿਆ, ਸਤਿਗੁਰੂ ਜੀ ਕਾਰ ਵਿਚ ਬੈਠ, ਠਾਕੁਰ ਦਲੀਪ ਸਿੰਘ ਜੀ, ਪਿੰਕੀ, ਸੁਖਦੇਵ-ਮੋਹਣ ਤੇ ਪੂਰਬਾ ਨਾਲ ਨਹਿਰ ਤੇ ਜਾ ਰਹੇ ਸਨ। ਮੈਂ ਬਾਰੀ ਬੰਦ ਵੇਖ, ਹੱਥ ਜੋੜ, ਝੁਕ ਕੇ, ਨਮਸਕਾਰ ਕੀਤੀ। ਪਰ ਆਪ ਜੀ ਨੇ ਮੇਰੀ ਅਤ੍ਰਿਪਤੀ ਵੇਖ, ਕਿਰਪਾ ਕੀਤੀ, ਤਾਕੀ ਖੋਲ੍ਹ ਦਿਤੀ ਤਾਂ ਮੈਂ ਸਤਿਗੁਰੂ ਜੀ ਦੇ ਗੋਡਿਆਂ ਤੇ ਨਾਲ ਲਗਦੇ ਹਿੱਸੇ ਤੇ ਛਾਤੀ ਧਰ ਦਿਤੀ, ਚਰਨਾਂ ਨੂੰ ਹੱਥ ਲਾ ਕੇ। ਸਤਿਗੁਰੂ ਜੀ ਨੇ ਵੀ ਪਿਆਰ ਵਸ ਮੇਰੀ ਕਮਰ ਨੂੰ ਆਪਣੀ ਛਾਤੀ ਨਾਲ ਦਬਾਇਆ। ਪਿਛਲੇ ਕਈ ਦਿਨਾਂ ਦੀ ਬੇਸਬਰੀ ਧੋਤੀ ਗਈ।

ਸਤਿਗੁਰੂ ਜੀ ਬਚਨ ਕੀਤਾ : ਮੈਂ ਕਿਹਾ, ਕਵੀ ਹੋਰਾਂ ਦੀ ਤ੍ਰਿਪਤੀ ਹੋ ਜਾਇ। ਦੂਜਿਆਂ ਨੂੰ ਸੁਣਾ ਕੇ : ਜੀ ਭਾਵੇਂ ਆਪ ਵੀ ਪਿਆਰ ਕਰਨ ਨੂੰ ਕਰਦਾ ਹੋਵੇ ਪਰ ਦੂਜੇ ਦਾ ਨਾਂ ਲੈ ਕੇ ਬਚ ਰਹਿਣਾ ਤਾਂ ਸੌਖਾ ਹੁੰਦਾ ਹੈ।

ਆਨੰਦ ਦੇ ਸਾਗਰ ਵਿਚ ਡੁਬਕੀਆਂ ਲਗਣ ਲਗੀਆਂ।

## ਸਮਾਪਤੀ ਦਾ ਦਿਨ

ਠਾਕੁਰ ਦਲੀਪ ਸਿੰਘ ਚਾਹੁੰਦੇ ਸਨ ਕਿ ਬੀਬੀਆਂ ਦੇ ਮੇਲੇ ਦਾ ਸਵੇਰੇ ਭੋਗ ਪੈ ਜਾਣਾ ਹੈ, ਮੈਂ ਬੀਬੀ ਜਸਬੀਰ ਕੌਰ, ਜੁ ਉਚੇਚਿਆਂ ਬੈਂਕੌਕ 'ਚੋਂ, ਇਸਤਰੀ ਵਿਦਿਅਕ ਜਥੇ ਦੇ ਸਮਾਗਮ ਵਿਚ ਬੀਬੀਆਂ ਨੂੰ ਉੱਨ ਦੀ ਮਾਲਾ ਬਣਾਉਣਾ ਸਿਖਾਉਣ ਆਈ ਹੈ, ਉਸ ਦੀ, ਕੁੜੀਆਂ ਨੂੰ ਸਿਖਾਂਦਿਆਂ ਦੀ ਫੋਟੋ ਲੈ ਆਵਾਂ। ਪਰ ਮੈਂ ਤਾਂ ਪੂਰੇ ਤਿੰਨ ਸੌ ਕਿਲੋਮੀਟਰ ਦਾ ਪਹਾੜੀ ਸਫਰ ਕਰਕੇ ਭੈਣੀ ਸਾਹਿਬ ਪਹੁੰਚਿਆ ਹੀ ਸਾਂ!

## ਮੇਲੇ ਮੇਲੀਆਂ ਦੇ

ਮੇਰਾ ਖਿਆਲ ਸੀ ਭੈਣੀ ਸਾਹਿਬ, ਮੇਰਾ ਜਵਾਨ ਮਿੱਤਰ ਹਰਭਜਨ ਸਿੰਘ, ਸੰਗੀਤ ਸਿਖਦੇ ਬੱਚਿਆਂ ਦਾ ਉਸਤਾਦ, ਮੈਨੂੰ ਮਿਲ ਪਵੇਗਾ, ਪਰ ਠਾਕੁਰ ਉਦੇ ਸਿੰਘ ਜੀ ਨੇ, ਭੈਣੀ ਸਾਹਿਬ ਮੇਰੇ ਦਾਖ਼ਲੇ ਤੇ ਹੀ ਦੱਸ ਦਿਤਾ ਕਿ ਹਰਭਜਨ ਰਾਤ ਭਰ ਲਈ ਦਿੱਲੀ ਗਿਆ ਹੋਇਆ ਹੈ। ਸਬਬ ਨਾਲ ਮੇਰੇ ਪੁਰਾਣੇ ਸਾਥੀ ਤੇ ਮਿੱਤਰ ਪਿਆਰੇ ਸ. ਪਾਲ ਸਿੰਘ-ਸਵਰਨ ਸਿੰਘ ਜੇਠੂ ਨੰਗਲ (ਜ਼ਿਲਾ ਅੰਮ੍ਰਿਤਸਰ) ਵਾਲੇ ਸਾਥ ਲਈ ਮਿਲ ਪਏ। ਸੰਤ ਰਣਜੀਤ ਸਿੰਘ ਬਾਜਵਾ ਦੇ ਇਹ ਨਿਕਟ ਸੰਬੰਧੀ ਬੁਧੀਮਾਨ ਤੇ ਅਗਾਂਹਵਧੂ ਵਿਅਕਤੀ ਹਨ। ਇਹਨਾਂ ਨਾਲ ਸਮਾਂ ਵਧੀਆ ਬੀਤਿਆ। ਸ. ਪਾਲ ਸਿੰਘ ਨੇ ਦੱਸਿਆ: ਅਸੀਂ ਕੱਲ੍ਹ ਦੇ ਆਏ ਹੋਏ ਹਾਂ। ਸਤਿਗੁਰਾਂ ਬੜੀ ਕਿਰਪਾ ਕੀਤੀ। ਰਣਜੀਤ ਸਿੰਘ ਨੂੰ ਭੇਜ ਕੇ ਸਾਨੂੰ ਉਚੇਚਿਆਂ ਬੁਲਾਇਆ। ਕੱਲ੍ਹ ਜਦੋਂ ਸਤਿਗੁਰਾਂ ਨੂੰ ਮੱਥਾ ਟੇਕਿਆ ਤਾਂ ਸਾਡੀ ਖੁਸ਼ੀ ਤੇ ਚਾਅ ਦਾ ਕੋਈ ਅੰਤ ਨਹੀਂ ਸੀ। ਸੱਚ ਪੁੱਛੋ ਤਾਂ ਸਾਰੀ ਜ਼ਿੰਦਗੀ 'ਚੋਂ ਸਾਡਾ ਇਹ ਦਿਨ ਬਹੁਤ ਵਡਭਾਗਾ ਸੀ। ਸਤਿਗੁਰੂ ਜੀ ਨੇ ਸਾਨੂੰ ਯਾਦ ਰਖਿਆ, ਯਾਦ ਕੀਤਾ। ਏਦੂੰ ਵੱਡੀ ਗੱਲ ਹੋਰ ਕੀ ਹੋ ਸਕਦੀ ਹੈ।

ਇਹਨਾਂ ਤੋਂ ਇਹ ਵੀ ਪਤਾ ਲਗਾ ਕਿ ਇਹਨਾਂ ਦੀ ਭੈਣ ਮਹਿੰਦਰ ਕੌਰ, ਸਾਗਰ-ਪੁਰੀ ਪਰਵਾਰਾਂ ਨੂੰ ਲੈਣ ਗਈ ਹੋਈ ਹੈ। ਦੋ ਮਹੀਨੇ ਪਹਿਲਾਂ ਸਾਗਰ ਪੁਰ ਦੇ ਇਹਨਾਂ ਨਾਮਧਾਰੀ ਪਰਵਾਰਾਂ ਦੇ ਘਰੀਂ ਸਤਿਗੁਰੂ ਜੀ ਚਰਨ ਪਾਉਣ ਗਏ ਸਨ। ਹੁਣ ਚੇਤੇ ਵਿਚ ਰੱਖ ਕੇ ਬੁਲਾ ਲਏ। ਇਸ ਗੱਲ ਦੀ ਪ੍ਰਸੰਨਤਾ ਪਾਲ ਸਿੰਘ-ਸਵਰਨ ਸਿੰਘ ਹੁਰਾਂ ਬਾਰ ਬਾਰ ਜਤਾਈ।

## ਬਚਨ ਬੀਬਾ ਜੀ ਦੇ

ਗੁਰੂ ਸਪੁਤਰੀ ਬੀਬਾ ਸਾਹਿਬ ਕੌਰ, ਜਿਨ੍ਹਾਂ ਨੇ ਬੀਬੀਆਂ ਦੇ ਮੇਲੇ ਦੀ ਸਰਦਾਰੀ ਕੀਤੀ, ਆਪਣੀਆਂ ਸਖੀਆਂ ਸੇਵਿਕਾਵਾਂ ਨਾਲ ਰਾਤੀਂ 8 ਵਜੇ ਦੇ ਕਰੀਬ ਮੇਰੇ ਕੋਲ ਦੀ ਲੰਘੇ। ਕਹਿਓ ਨੇ: 'ਤੁਹਾਡੀ ਗ਼ੈਰ ਹਾਜ਼ਰੀ ਲਗ ਗਈ!'

'ਕਿਉਂ ਜੀ?'

'ਤੁਸੀਂ ਸਾਡੇ ਸਮੇਲਨ ਵਿਚ ਨਹੀਂ ਆਏ ।'

'ਮੈਨੂੰ ਕਿਸੇ ਦੱਸਿਆ ਈ ਨਹੀਂ !'

'ਹੁਣ ਕਿਵੇਂ ਆ ਗਏ ਜੇ ?'

'ਸਤਿਗੁਰੂ ਜੀ ਵਲੋਂ ਤਾਰ ਭੇਜੀ ਗਈ ਸੀ । ਤਾਂ ਹੀ ਆਇਆ ਗਿਐ !'

ਤਾਂ ਬੀਬਾ ਜੀ ਨੇ ਮੇਰੀਆਂ ਪੁੱਤਰੀਆਂ ਦੇ ਨਾ ਆਉਣ ਦਾ ਗਿਲਾ ਵੀ ਮੇਰੇ ਨਾਲ ਹੀ ਕਰ ਲਿਆ ।

ਏਨੇ ਵਿਚ ਸ੍ਰੀ ਗੁਰਦਿਆਲ ਸਿੰਘ ਰਾਇਸਰੀ ਨੇ ਮੇਰੇ ਡੇਰੇ ਦਾ ਪ੍ਰਬੰਧ ਕਰਕੇ ਕਮਰੇ ਦੀ ਚਾਬੀ ਮੈਨੂੰ ਲਿਆ ਦਿਤੀ ।

## ਰਾਤੀਂ ਸੰਗੀਤ ਸਿੱਖਿਆ

ਰਾਤੀਂ ਮੋਹਣ, ਸੁਖਦੇਵ, ਪਿੰਕੀ ਹੋਰੀਂ ਮਿਲੇ ਤਾਂ ਉਨ੍ਹਾਂ ਦੱਸਿਆ ਕਿ ਬੀਤੇ ਦਿਨੀਂ ਰੋਜ਼ ਹੀ ਸਤਿਗੁਰੂ ਜੀ ਪਾਸ ਇਨ੍ਹਾਂ ਦੀਆਂ ਸੰਗੀਤ ਬੈਠਕਾਂ ਹੋਈਆਂ । ਇਨ੍ਹਾਂ ਵਿਚ ਅੰਬਾ ਅਮਰਜੀਤ ਸਿੰਘ ਅਤੇ ਪਿੰਕੀ ਆਪ ਨੂੰ ਨਿਰਤ ਕਰ ਕਰ ਵਖਾਂਦੇ ਰਹੇ । ਪ੍ਰੋਗਰਾਮ ਸਾਰੇ ਕੋਠੀ ਵਿਚ ਹੁੰਦੇ ।

## 14 ਜੂਨ 1980, ਸ਼ਨੀਵਾਰ
## ਸ੍ਰੀ ਭੈਣੀ ਸਾਹਿਬ (ਬੀਬੀਆਂ ਦਾ ਵਿਦਿਅਕ ਸਮੇਲਨ)

ਤਲਾਬ ਦੇ ਪੂਰਬ ਦੀ ਖੁਲ੍ਹੀ ਥਾਂ ਵਿਚ ਆਸਾ ਦੀ ਵਾਰ ਦਾ ਸੁਰੀਲਾ ਕੀਰਤਨ, ਸਤਿਗੁਰੂ ਜੀ ਦੇ ਦਰਸ਼ਨ ਕਰਦਿਆਂ, ਘੁੱਲੇ, ਪਿੰਕੀ ਅਤੇ ਸ਼ੇਰ ਸਿੰਘ ਤੋਂ ਸੁਣਿਆ । 3.30 ਆਰੰਭ ਹੋਇਆ ਤਾਰਿਆਂ ਭਰੇ ਆਕਾਸ਼ ਹੇਠ ਕੀਰਤਨ ਬਾਦੇ ਸਬਾ ਦੇ ਝੋਕਿਆਂ ਨਾਲ ਹੋਰ ਵੀ ਮਿੱਠਾ ਹੋ-ਹੋ ਜਾਂਦਾ । ਬੋਹੜ ਉਤਦੀ ਝਾਤੀਆਂ ਮਾਰ ਚੰਨ ਵੀ ਇਸ ਸੁਖ ਸੰਗਮ ਦਾ ਆਨੰਦ ਲੁਟਦਾ । ਸਤਿਗੁਰਾਂ ਵਾਲੇ ਪਾਸਿਓਂ ਬਲਬੀਰ ਸਿੰਘ ਦੀ ਤਾਰ ਸ਼ਹਿਨਾਈ ਇਸ ਅਧਿਆਤਮਕ ਖੁਰਾਕ ਨੂੰ ਹੋਰ ਵੀ ਗ੍ਰਹਿਣਸ਼ੀਲ ਬਣਾਉਂਦੀ ।

ਅੱਜ ਸਤਿਗੁਰੂ ਜੀ ਨੇ ਆਪਣੇ ਨਿਕਟ ਬੈਠਣ ਦਾ ਮਾਣ ਇਹਨਾਂ ਨੂੰ ਬਖਸ਼ਿਆ : ਮਹਾਰਾਜ ਬੀਰ ਸਿੰਘ ਜੀ, ਠਾਕੁਰ ਸ਼ਮਸ਼ੇਰ ਸਿੰਘ ਜੀ, ਸੰਤ ਜਗਤਾਰ ਸਿੰਘ ਜੀ, ਠਾਕੁਰ ਉਦੈ ਸਿੰਘ ਜੀ, ਸੰਤ ਤਰਸੇਮ ਸਿੰਘ ਨਿਜੀ ਸਕੱਤਰ, ਸ. ਗੁਰਚੈਨ ਸਿੰਘ ਫਲੋਰਾ (ਇਹ ਰਾਤ ਦੇ ਹੀ ਉਚੇਚਾ ਨੈਰੋਬੀਓਂ ਬੁਲਾਏ ਹੋਏ ਹਨ ।) ਸੰਤ ਮਹਿੰਦਰ ਸਿੰਘ ਪੂਰਬਾ, ਸ. ਗਿਆਨ ਸਿੰਘ ਹੰਸਪਾਲ ਅਤੇ ਪੰ: ਗੋਪਾਲ ਸਿੰਘ ।

5.20 ਤੇ ਕੀਰਤਨ ਸਮਾਪਤ ਹੋ ਗਿਆ ।

## ਬੀਬੀਆਂ ਦਾ ਸਮੇਲਨ ਸਮਾਪਤ

ਨਿੱਜੀ ਸਕੱਤਰ ਦੇ ਕਹਿਣ ਤੇ ਬੀਬੀਆਂ ਦੇ 9 ਤੋਂ 13 ਜੂਨ ਤਕ ਚਲੇ ਸੰਮੇਲਨ ਬਾਰੇ ਮੈਨੂੰ 'ਕੁਛ ਕਹਿਣ' ਦਾ 15 ਮਿੰਟ ਸਮਾਂ ਮਿਲਿਆ । ਮੈਂ ਇਸ ਸਮੇਲਨ ਨੂੰ ਸਮੇਂ ਦੀ ਅਜ਼ਹਦ ਜ਼ਰੂਰਤ ਦੱਸਿਆ ਤੇ ਪੁੱਛਿਆ ਕਿ ਬੀਬੀਆਂ ਵਲੋਂ ਪਿਛਲੇ 16 ਸਾਲਾਂ

ਤੋਂ ਇਸ ਲੋੜ ਨੂੰ ਕਿਉਂ ਵਿਸਾਰਿਆ ਗਿਆ ? ਜਤਨ ਦੀ ਪ੍ਰਸੰਸਾ ਕਰਦਿਆਂ ਇਸਦੀ ਨਿਰੰਤਰਤਾ ਬਣਾਈ ਰਖਣ ਤੇ ਜ਼ੋਰ ਦਿਤਾ। ਬੀਬੀ ਦਇਆ ਕੌਰ ਸਪੁਤਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਨਾਮਧਾਰੀ ਸਮਾਜ ਦੀ ਪਹਿਲੀ ਸ਼ਹੀਦ ਦੱਸਿਆ।

20 ਕੁ ਮਿੰਟ ਪੰ: ਗੋਪਾਲ ਸਿੰਘ ਹੁਰਾਂ ਚਿੱਤੌੜ ਦੀ ਰਾਣੀ ਕਰਣਾਵਤੀ ਦੀ ਕਹਾਣੀ ਸੁਣਾ ਕੇ ਆਖਿਆ : ਜੇ ਏਥੇ ਆ ਕੇ ਰੋਟੀਆਂ ਖਾ ਕੇ ਹੀ ਤੁਰ ਜਾਣਾ ਏਂ ਤਾਂ ਕੋਈ ਲਾਭ ਨਹੀਂ। ਸਾਧ ਸੰਗਤ ਵਿਚ ਬੈਠਕੇ ਕੁਝ ਨ ਕੁਝ ਸਿੱਖਣਾ ਚਾਹੀਦਾ ਹੈ।

## ਇਨਾਮ ਵੰਡ

ਪਹਿਲੇ ਇਸਤਰੀ ਵਿਦਿਅਕ ਜਥੇ ਦੀਆਂ 9 ਤੋਂ 13 ਜੂਨ ਦੇ ਹੋਏ ਵਿਵਿਧ ਮੁਕਾਬਲਿਆਂ ਵਿਚ ਜੇਤੂ ਬੀਬੀਆਂ ਨੂੰ ਸ੍ਰੀ ਸਤਿਗੁਰੂ ਜੀ ਦੁਆਰਾ ਇਨਾਮਾਂ ਦੀ ਬਖਸ਼ਸ਼ ਹੋਈ। ਪਰ ਹੇਠ ਲਿਖੇ ਅਨੁਸਾਰ ਬੀਬੀਆਂ ਨੇ ਇਨਾਮ ਜਿੱਤੇ :

ਕੰਠੋਂ ਪਾਠ ਮੁਕਾਬਲਾ :

ਪਹਿਲਾ : ਬੀਬੀ ਦਰਸ਼ਨ ਕੌਰ, ਦਿੱਲੀ
ਇਨਾਮ : ਪਉਏ, ਮਾਲਾ, ਇਸਤਰੀਆਂ ਦਾ ਪਹਿਲਾ ਮੁਕਤੀ ਦਾਤਾ (ਪੁਸਤਕ) ਅਤੇ 21/-

ਦੂਜਾ : ਬੀਬੀ ਗੁਰਦੇਵ ਕੌਰ, ਮੌਜੂ ਖੇੜਾ (ਸਰਸਾ)
ਗੁਟਕਾ, ਮਾਲਾ,...ਮੁਕਤੀ ਦਾਤਾ, 15/-

ਤੀਜਾ : ਬੀਬੀ ਸਤਵੰਤ ਕੌਰ, ਬਟਾਲਾ
ਮਾਲਾ, ਮਾਂਸ ਨਿਸ਼ੇਧ (ਪੁਸਤਕ),...ਮੁਕਤੀ ਦਾਤਾ, 11/-

### ਹੌਸਲਾ ਵਧਾਊ ਇਨਾਮ

ਬੀਬੀ ਗੁਰਮੀਤ ਕੌਰ ਭੈ: ਸਾ:, ਮਾਲਾ, ਮੁਕਤੀ ਦਾਤਾ, ਮਾਂਸ ਨਿਸ਼ੇਧ
ਬੀਬੀ ਲਖਵਿੰਦਰ ਕੌਰ ਭੈ: ਸਾ: ,, ,, ,,

### ਪਾਠ ਮੁਕਾਬਲਾ, ਆਦਿ ਗ੍ਰੰਥ ਪੋਥੀ ਤੋਂ

ਪਹਿਲਾ : ਬੀਬੀ ਮਹਿੰਦਰ ਕੌਰ, ਹੁਸ਼ਿਆਰਪੁਰ
ਪਉਏ, ਮਾਲਾ, ਗੁਟਕਾ, ਮੁਕਤੀ ਦਾਤਾ, 21/-

ਦੂਜਾ : ਬੀਬੀ ਗੁਰਦੇਵ ਕੌਰ ਮੌਜੂ ਖੇੜਾ
ਗੁਟਕਾ, ਮਾਲਾ, ਮੁਕਤੀ ਦਾਤਾ, 15/-

ਤੀਜਾ : ਬੀਬੀ ਦਰਸ਼ਨ ਕੌਰ, ਦਿੱਲੀ
ਮਾਲਾ, ਮਾਂਸ ਨਿਸ਼ੇਧ, ਮੁਕਤੀ ਦਾਤਾ 11/-

### ਹੌਸਲਾ ਵਧਾਊ

ਬੀਬੀ ਸੁਖਵੰਤ ਕੌਰ ਅੰਬਾਲਾ
ਮਾਲਾ, ਮਾਂਸ ਨਿਸ਼ੇਧ, ਮੁਕਤੀ ਦਾਤਾ

## ਸਿਲਾਈ ਮੁਕਾਬਲਾ

ਕਪੜਿਆਂ ਦੀ ਕਟਾਈ ਸਿਲਾਈ ਦੇ ਮੁਕਾਬਲੇ ਵਿਚੋਂ ਹੇਠ ਲਿਖੀਆਂ ਬੀਬੀਆਂ ਜੇਤੂ ਰਹੀਆਂ :

ਪਹਿਲਾ : ਬੀਬੀ ਗੁਰਦੇਵ ਕੌਰ, ਮੌਜੂ ਖੇੜਾ
ਇਕ ਸੂਟ ਦਾ ਕਪੜਾ, ਮਾਲਾ 21/-

ਦੂਜਾ : ਬੀਬੀ ਹਰਜਿੰਦਰ ਕੌਰ ਦਿੱਲੀ
ਇਕ ਸੂਟ ਦਾ ਕਪੜਾ, ਮਾਲਾ 21/-

ਤੀਜਾ : ਬੀਬੀ ਮਲਕੀਅਤ ਕੌਰ ਭੈ: ਸਾ:
ਇਕ ਦੁਪੱਟਾ, ਮਾਲਾ 21/-

ਚੌਥਾ : ਬੀਬੀ ਸੁਖਵਿੰਦਰ ਕੌਰ ਭੈ: ਸਾ:
ਇਕ ਦੁਪੱਟਾ, ਮਾਲਾ 21/-

### ਠਾਕੁਰ ਦਲੀਪ ਸਿੰਘ ਜੀ

ਸੰਖੇਪ ਸ਼ਬਦਾਂ ਵਿਚ ਠਾਕੁਰ ਦਲੀਪ ਸਿੰਘ ਜੀ ਨੇ ਇਸਤਰੀ ਵਿਦਿਅਕ ਸਮੇਲਨ (ਪਹਿਲੇ) ਦੀਆਂ ਹੇਠ ਲਿਖੀਆਂ ਪ੍ਰਾਪਤੀਆਂ ਦੱਸੀਆਂ :

1. ਗੁਰਬਾਣੀ ਨਿੱਤ ਅਤੇ ਸ਼ੁਧ ਪੜ੍ਹਨੀ
   (ਮਾ: ਦਰਸ਼ਨ ਸਿੰਘ ਸੰਤ ਨਗਰ, ਸੰਤ ਕਰਤਾਰ ਸਿੰਘ ਮਹਿਸਮ ਪੁਰੀ ਤੇ ਸਾਬਕਾ ਸੇਵਕ ਸੰਤ ਬਲਕਾਰ ਸਿੰਘ ਨੇ ਪਾਠ ਸ਼ੁਧ ਕਰਨਾ ਸਿਖਾਇਆ ।)
2. ਉੱਨ ਦੀ ਮਾਲਾ ਬਣਾਉਣ ਦੀ ਜਾਚ ਦੱਸੀ ਗਈ
   (ਬੀਬੀ ਜਸਬੀਰ ਕੌਰ, (ਸੰਤ ਇਕਬਾਲ ਸਿੰਘ ਮਨਚੰਦਾ ਦੀ ਭੈਣ) ਮਾਲਾ ਦੀ ਜਾਚ ਸਿਖਾਣ ਲਈ ਬੈਂਕੋਕ ਤੋਂ ਬੁਲਾਈ ਗਈ ।)
3. ਬੇਬੇ ਦਲੀਪ ਕੌਰ ਜੀ ਨੇ ਬਰਤਨ ਮਾਂਜਣੇ ਸਿਖਾਏ ।
4. ਪਾਠ ਮੁਕਾਬਲਾ, ਕੰਠੋਂ ਜਪੁਜੀ ਵਿਚੋਂ ਅਤੇ ਜੁੜਵੇਂ ਅੱਖਰਾਂ ਵਾਲੀ ਸੈਂਚੀ ਤੋਂ ਕਰਵਾਇਆ ਗਿਆ ।
5. ਗੁਰਸਿੱਖੀ ਪਹਿਰਾਵੇ ਦੀ ਕਟਾਈ ਅਤੇ ਸਿਲਾਈ ਦੀ ਜਾਚ ਤੇ ਮੁਕਾਬਲਾ
6. ਪ੍ਰਣ ਲਏ ਗਏ ਕਿ ਦਾਜ ਦਹੇਜ ਲੈਣ ਦੇਣ, ਚਾਹ, ਕਾਫ਼ੀ, ਕੋਕਾ, ਆਦਿ ਦਾ ਤਿਆਗ, ਸਿਨੇਮਾ ਛਡਣਾ, ਸਿੱਖੀ ਪਹਿਰਾਵਾ ਧਾਰਨਾ ।
7. ਇਸ ਸਮੇਲਨ ਵਿਚ ਇੰਗਲੈਂਡ, ਥਾਈਲੈਂਡ ਅਤੇ ਭਾਰਤ ਦੇ ਸਾਰੇ ਪ੍ਰਾਂਤਾਂ 'ਚੋਂ ਬੀਬੀਆਂ ਆਈਆਂ ।

ਦੋ ਆਮ ਇਕੱਠ, ਬੀਬੀਆਂ ਦੇ, 27 ਜੂਨ ਨੂੰ ਜੀਵਨ ਨਗਰ, 28, 29 ਜੂਨ ਨੂੰ ਦਿੱਲੀ ਵਿਚ ਕੀਤੇ ਜਾਣਗੇ । ਇਹ ਸਥਾਨਕ ਭੈਣਾਂ ਲਈ ਹੋਣਗੇ ।

ਮੈਨੂੰ ਦੱਸਿਆ ਗਿਆ ਕਿ ਇਹਨਾਂ ਵਿਚ 12 ਲੜਕੀਆਂ ਬੀ. ਏ. ਸਨ । ਇਹ ਵਰਕਿੰਗ ਕਮੇਟੀ ਵਿਚ ਲਈਆਂ ਗਈਆਂ ਹਨ ।

ਅਸਮਾਨ ਤੇ ਬੱਦਲ ਛਾ ਗਏ । ਗਰਜਨਾਂ ਸ਼ੁਰੂ ਹੋ ਗਈ । ਨਿੱਕੀ ਨਿੱਕੀ ਪੁਰੇ

ਦੀ ਵਾ ਵਗਣ ਲਗੀ ਅਤੇ ਸਾਰਾ ਵਾਤਾਵਰਣ ਸੁਖਾਵਾਂ ਹੋ ਗਿਆ। ਜਾਪਦਾ ਸੀ ਮੋਹਲੇਧਾਰ ਵਰਖਾ ਸ਼ੁਰੂ ਹੋ ਜਾਏਗੀ। ਅਜਿਹੇ ਵਿਚ ਵੀ ਦੀਵਾਨ ਦੀ ਕਾਰਵਾਈ ਜਾਰੀ ਰਹੀ।

## ਸ੍ਰੀ ਸਤਿਗੁਰੂ ਜੀ

ਸਵੇਰੇ ਦੇ 6.35 ਹੋਏ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕੁਛ 'ਕਿਰਪਾ ਕਰਨ' (ਆਸ਼ੀਰਵਾਦ) ਦੀ ਬੇਨਤੀ ਕੀਤੀ ਗਈ। ਸਤਿਗੁਰਾਂ ਨੇ ਬੀਬੀਆਂ ਦੇ ਸਮੇਲਨ ਦੀ ਮਹਾਨਤਾ ਦਸਦਿਆਂ ਬੀਬੀਆਂ ਦੇ ਸਮਾਜ ਵਿਚ ਸਥਾਨ ਦੀ ਚਰਚਾ ਕੀਤੀ। ਸਤਿਗੁਰਾਂ ਵਿਦਿਅਕ ਸਮੇਲਨ ਦੇ ਬੱਚਿਆਂ ਤੇ ਚੋਟ ਕੀਤੀ ਕਿ ਇਹ ਲੜਕੇ ਹੁਣ ਸਿਨਮਾ ਵੇਖਣ ਲਗ ਪਏ ਹਨ ਅਤੇ ਉਨ੍ਹਾਂ ਰਹਿਤ ਵੀ ਛੱਡ ਦਿਤੀ ਹੈ।

ਬੀਬੀਆਂ ਦੇ ਉਸ ਪੱਜ ਦਾ ਵੀ ਭਾਂਡਾ ਭੰਨਿਆਂ ਕਿ ਉਹਨਾਂ ਨੂੰ ਫੈਸ਼ਨ ਉਨ੍ਹਾਂ ਦੇ ਮਰਦ ਕਰਵਾਂਦੇ ਹਨ। ਸਤਿਗੁਰਾਂ ਸਪਸ਼ਟ ਕੀਤਾ ਕਿ ਆਮ ਕਰਕੇ ਮਨੁਖ ਤੀਵੀਆਂ ਦਾ ਹੀ 'ਬਚਨ' ਮੰਨਦੇ ਹਨ। ਤੀਵੀਆਂ ਸਿੱਧੀਆਂ ਸਾਦੀਆਂ ਹੋ ਜਾਣ ਤਾਂ ਮਨੁਖ ਕਿਵੇਂ ਉਹਨਾਂ ਨੂੰ ਫ਼ੈਸ਼ਨ ਲਈ ਮਜਬੂਰ ਕਰਨਗੇ।

ਪ੍ਰੇਹਣਾ ਦਿੰਦੇ ਸ਼ਬਦਾਂ ਵਿਚ ਅੰਤ ਨੂੰ ਸਤਿਗੁਰ ਜੀ ਨੇ ਫ਼ਰਮਾਇਆ : ਆਖਿਆ-ਸੁਣਿਆ ਤਾਂ ਬਹੁਤ ਕੁਝ ਗਿਆ ਹੈ ਪਰ ਗੱਲ ਤਾਂ ਹੀ ਬਣਨੀ ਹੈ ਜੇ ਇਸਤੇ ਅਮਲ ਵੀ ਹੋਵੇਗਾ। ਸਾਨੂੰ ਜਦੋਂ ਸੱਚੇ ਰਾਹ ਦਾ ਸ਼ੌਕ ਉਤਪਨ ਹੋ ਜਾਵੇਗਾ, ਓਦੋਂ ਰਾਹ ਵਿਚ ਕੋਈ ਰੋਕ ਵੀ ਨਾ ਰਹੇਗੀ।

7 ਵਜੇ ਦੀਵਾਨ ਦੀ ਅਰਦਾਸ ਹੋ ਗਈ। ਅੱਜ ਸੰਤ ਪੂਰਬਾ ਅਤੇ ਪੰਡਿਤ ਜੀ ਦੇ ਹੁੰਦਿਆਂ ਅਰਦਾਸ 'ਰਾਮ ਰਾਮ' ਜੀ ਤੋਂ ਕਰਵਾਈ।

## ਮੀਹੁ ਪਇਆ, ਪਰਮੇਸਰੁ ਪਾਇਆ।

ਝਖੜ-ਝੋਲਾ ਵਧਦਾ ਗਿਆ। ਮਿੱਟੀ ਘੱਟੇ ਦੇ ਵਾ-ਵਰੋਲੇ ਅਸਮਾਨੀਂ ਛੂੰਹਦੇ ਫਿਰਨ ਲਗੇ। ਖ਼ੂਬ ਜ਼ੋਰਦਾਰ ਅਨ੍ਹੇਰੀ ਪਿਛੋਂ ਬਰਸਾਤ ਸ਼ੁਰੂ ਹੋ ਗਈ। ਕਿਣ-ਮਿਣ ਕਿਣ-ਮਿਣ ਤੋਂ ਵਧਕੇ ਮੀਂਹ ਛੱਜੀਂ ਖਾਰੀਂ ਹੋ ਗਿਆ ਅਤੇ ਪਲਾਂ ਵਿਚ ਹੀ ਪਿਆਸੀ ਧਰਤੀ ਨੂੰ ਠੰਢ ਪੈ ਗਈ। "ਆਂਧੀ ਪਾਛੈ ਜੋ ਜਲੁ ਬਰਸੈ ਤਿਹ ਤੇਰਾ ਜਨੁ ਭੀਨਾ।" ਸਾਧ ਸੰਗਤ ਆਪਣੇ ਨਿਵਾਸਾਂ ਵਿਚ ਸੀ।

## ਬੀਬਾ ਜੀ ਦੀ ਰਾਇ

ਬੀਬਾ ਜੀ ਨੂੰ ਮਿਲ ਸੰਮੇਲਨ ਦੀ ਸਫਲਤਾ ਅਸਫਲਤਾ ਦਾ ਪਤਾ ਕਰਨ ਗਿਆ। ਬੀਬਾ ਜੀ ਨੇ ਪ੍ਰਸੰਨਤਾ ਪੂਰਵਕ ਕਿਹਾ : ਭਾਵੇਂ ਮੈਨੂੰ ਬੀਬੀਆਂ ਦੀ ਪੂਰੀ ਪੱਕੀ ਗਿਣਤੀ ਯਾਦ ਨਹੀਂ, ਪਰ ਲੜਕੀਆਂ ਦਾ ਸਮੇਲਨ ਸਫਲ ਹੀ ਰਿਹਾ ਹੈ। ਲੜਕੀਆਂ ਨਾਮਧਾਰੀ ਰਹੁ ਰੀਤਾਂ ਦੀ ਅਮਲੀ ਤੌਰ ਤੇ ਸਿੱਖਿਆ ਪ੍ਰਾਪਤ ਕੀਤੀ ਹੈ। ਸਤਿਗੁਰੂ ਜੀ ਨੇ ਉਦਘਾਟਨ ਸਮੇਂ ਦਰਸ਼ਨ ਦਿਤੇ। ਅਤੇ ਫਿਰ ਵੀ ਇਕ ਦੋ ਵਾਰ ਸਾਡੇ

ਪ੍ਰੋਗਰਾਮਾਂ ਵਿਚ ਦਰਸ਼ਨ ਦੇਣ ਦੀ ਕਿਰਪਾ ਕੀਤੀ।

ਇਸ ਸਮੇਲਨ ਦੇ ਮੁਖ ਵਿਅਕਤੀ ਬੀਬਾ ਜੀ ਹੀ ਸਨ। ਬੀਬੀ ਮਹਿੰਦ (ਹੁਸ਼ਿਆਰਪੁਰ) ਸੈਂਕ ਸਪੁੱਤਰੀ ਸਕੱਤਰ ਦੇ ਤੌਰ ਜ਼ਿਮੇਵਾਰੀ ਨਿਬਾਹੁੰਦੀ ਰਹੀ।

## ਜਿਥੇ ਨ ਪਹੁੰਚੇ ਰਵੀ

ਸਤਿਗੁਰੂ ਜੀ ਪਾਸ ਸ਼ਾਇਦ ਕੋਈ ਕੇਸ ਸੀ। ਗੱਲਬਾਤ ਉਪਰੰਤ ਜਦੋਂ ਬਾਹਰ ਨਿਕਲੇ ਤਾਂ ਆਪ ਨੇ ਬੱਦਲਾਂ ਘਿਰੇ ਅਸਮਾਨ ਵਲ ਵੇਖ ਕੇ ਆਖਿਆ, ਜਿਸ ਵਿਚ ਅਪਣੱਤ, ਮੋਹ ਅਤੇ ਪਿਆਰ ਸੀ : ਸੂਰਜ ਤਾਂ ਕਿਤੇ ਦਿਸਦਾ ਨਹੀਂ, ਪਰ ਕਵੀ ਜੀ ਆ ਗਏ ਹਨ। ਇਹ ਉਹਨਾਂ ਦੀ ਰਮਜ਼ ਸੀ ਕਿ ਕਵੀ ਓਥੇ ਪਹੁੰਚ ਸਕਦਾ ਹੈ ਜਿਥੇ ਸੂਰਜ ਕਿਰਨ ਵੀ ਨਹੀਂ ਪਹੁੰਚ ਸਕਦੀ।

ਜਿਥੇ ਨ ਪਹੁੰਚੇ ਰਵੀ। ਤਿਥੇ ਪਹੁੰਚ ਜਾਇ ਕਵੀ।

## ਸਵਾਲ ਸਦਾਚਾਰ ਦਾ

ਸਤਿਗੁਰੂ ਜੀ ਨੂੰ ਬਾਹਰ ਆਇਆਂ ਵੇਖ, ਇੰਤਜ਼ਾਰ ਵਿਚ ਖਲੋਤੇ 20 ਤੋਂ ਵੱਧ ਨਰ ਨਾਰ ਅਗੇ ਵਧ ਚਰਨਾਂ ਵਲ ਨਮਸਕਾਰ ਲਈ ਝੁਕੇ ਤਾਂ ਇਕ ਜ਼ਿਮੇਵਾਰ ਸਜਣ ਨੇ ਮੈਨੂੰ ਆਖਿਆ। ਤੁਹਾਡਾ...(ਫਲਾਣਾ) ਬੜੀ ਛੇੜਖਾਨੀ ਕਰਨ ਲਗ ਪਿਆ ਹੈ, ਉਹਦੇ ਕੋਲ ਕਦੇ ਚੱਲਣਾ ਹੈ। ਉਹਨੇ ਕਿਤੇ ਤਕਰੀਰ ਕੀਤੀ ਹੈ, ਸਾਡੇ ਇਲਾਕੇ ਦੇ ਦੋ ਹੀ ਲੀਡਰ ਹਨ (ਸਰਸਾ ਇਲਾਕਾ ਦੇ) ਅਮਰ ਸਿੰਘ ਜਾਂ ਜਸਵੰਤ ਜੋਸ਼ !

ਸਤਿਗੁਰੂ ਜੀ ਨੇ ਆਪ ਹੀ ਗੱਲ ਮੁਕਾ ਦਿਤੀ : ਉਹਦੇ ਪਾਸ ਕਵੀ ਹੁਰਾਂ ਦਾ ਜਾਣਾ ਠੀਕ ਨਹੀਂ, ਉਸ ਨਹੀਂ ਮੰਨਣਾ, ਸੁਣਨਾ। ਮੈਂ ਵੀ ਕਿਹਾ ਕਿ ਸਾਡੀ ਕਦੋਂ ਦੀ ਹੀ ਕੱਟੀ ਹੋਈ-ਹੋਈ ਹੈ।

ਕੁਝ ਹੋਰ ਗੱਲਾਂ ਵੀ ਹੋਈਆਂ।

ਐਨ ਸੰਭਵ ਹੈ ਕਿ 'ਜ਼ਿਮੇਵਾਰ' ਨੇ ਅਜਿਹੀ ਗੱਲ ਕਰਕੇ ਸਤਿਗੁਰੂ ਜੀ ਨੂੰ ਸਪੱਸ਼ਟ ਕਰਨਾ ਹੋਵੇ ਕਿ ਕਵੀ ਨੂੰ ਨਾਲ ਲਈ ਫਿਰਨਾ ਖ਼ਤਰਿਓਂ ਖ਼ਾਲੀ ਨਹੀਂ।

ਪਰ ਸਾਡੀ ਗੱਲ ਸਤਿਗੁਰਾਂ ਹੀ ਮੁਕਾ ਦਿਤੀ !

## ਨਿੱਤ ਦਾ ਕਾਰਜ ਕਰਮ

ਨਿੱਤ ਕਿਸੇ ਵੇਲੇ ਕੀ ਕੁਝ ਹੁੰਦਾ ਹੈ ਇਹ ਜਾਣਨ ਲਈ ਮੈਂ ਸਤਿਗੁਰੂ ਜੀ ਦੇ ਨਿਜੀ ਸੇਵਕ ਮਹਿੰਦਰ ਸਿੰਘ ਪੂਰਬਾ ਨੂੰ ਮਿਲਿਆ। ਉਸਦੇ ਦੱਸੇ ਅਨੁਸਾਰ ਅੱਜ ਕੱਲ ਰੋਜ਼ ਦਾ ਪ੍ਰੋਗਰਾਮ ਇਸ ਪਰਕਾਰ ਚਲਦਾ ਹੈ :

2.30 ਵਜੇ ਅੰਮ੍ਰਿਤ ਵੇਲੇ ਉੱਠਣਾ ਤੇ ਜੰਗਲ ਜਾ, ਸਕੇਸ ਸ਼ਨਾਨ ਕਰਨਾ।

3.30 ਤੋਂ 5.30 ਆਸਾ ਦੀ ਵਾਰ ਦਾ ਕੀਰਤਨ ਕਰਨਾ ਤੇ ਸੁਣਨਾ।

6.00 ਤੋਂ 10.00 ਜਲ ਪਾਣੀ, ਆਰਾਮ ਤੇ ਦਰਸ਼ਨ ਕਰਨ ਵਾਲਿਆਂ ਨਾਲ ਬਚਨ ਬਿਲਾਸ।

10 ਤੋਂ 12.00 ਤਕ, ਨਹਿਰ ਸਰਹੰਦ ਤੇ ਆਪਣੇ ਡੇਰੇ, ਇਸ਼ਨਾਨ ਪਾਣੀ ਕਰਕੇ, ਪ੍ਰਸ਼ਾਦ ਕਦੇ ਨਹਿਰ ਤੇ ਕਦੇ ਕੋਠੀ ।

12 ਤੋਂ 1.30 ਤਕ, ਆਰਾਮ ।

1.30 ਤੋਂ 3 ਲਉਢੇ ਵੇਲੇ, ਆਏ ਵਿਸ਼ੇਸ਼ ਲੋਕਾਂ ਨਾਲ ਦਰਸ਼ਨ ਮੇਲੇ ਅਤੇ ਤੀਸਰਾ ਇਸ਼ਨਾਨ ।

3 ਤੋਂ 4 ਤਕ, ਹਰਿਮੰਦਰ ਵਿਚ ਸਮੂਹਿਕ ਨਾਮ ਸਿਮਰਨ ।

4 ਤੋਂ 5 ਤਕ, ਸ਼ਬਦ ਕੀਰਤਨ ।

5 ਤੋਂ 5.30 ਤਕ ਰੋਗੀਆਂ, ਬਿਰਧਾਂ ਅਤੇ ਨਵੇਂ ਆਇਆਂ ਨੂੰ ਦਰਸ਼ਨ ਦੇ ਕੇ ਨਹਿਰ ਤੇ ਇਕਾਂਤ

7.30 ਤਕ ਸ਼ਾਮੀਂ ਨਹਿਰ ਤੋਂ ਵਾਪਸੀ ।

## ਗੱਲ ਗਰੀਬ ਨਿਵਾਜ਼ ਦੀ

ਸੰਤ ਤਰਸੇਮ ਸਿੰਘ ਨਿਜੀ ਸਕੱਤਰ ਨੇ ਪਰਸੋਂ ਦੀ ਇਕ ਘਟਨਾ ਸੁਣਾਈ :

ਜ਼ਿਲਾ ਲੁਧਿਆਣਾ ਵਿਚ ਇਕ ਪਿੰਡ ਕਕਰਾਲਾ ਹੈ। ਓਥੇ ਇਕ ਬਿਰਧ ਰਾਵਿਦਾਸੀਆ ਸਿੱਖ ਹੈ। ਉਮਰ ਵਲੋਂ ਉਹ 75 ਵਰ੍ਹਿਆਂ ਦਾ ਹੋਵੇਗਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਨਮੁਖ ਉਹ ਸ਼ਬਦ ਵੀ ਪੜ੍ਹਦਾ ਰਿਹਾ। ਕਵੀ ਜੀ, ਤੁਸੀਂ ਸ਼ਾਇਦ ਜਾਣਦੇ ਹੀ ਹੋਵੋ, ਉਹਦਾ ਨਾਂ ਗੁਰਦਿੱਤ ਸਿੰਘ ਹੈ ।

ਚੌਥ ਰਾਤੀਂ ਇਸ ਬਿਰਧ ਗਰੀਬ ਸਿੱਖ ਦੀ ਸੁਪਤਨੀ ਇਕ ਰੁੱਕਾ ਲੈ ਕੇ ਆਈ। ਲਿਖਿਆ ਸੀ : ਗਰੀਬ ਨਿਵਾਜ, ਇਕ ਖੇਸ ਅਤੇ ਦੋ ਕਛਹਿਰਿਆਂ ਦੀ ਜ਼ਰੂਰਤ ਹੈ, ਕਿਰਪਾ ਕਰਕੇ ਮੇਰੀ ਸਿੰਘਣੀ ਹੱਥ ਭੇਜ ਦਿਓ ।

ਗਰੀਬ ਸਿੱਖ ਦੀ ਪੁਕਾਰ ਸਤਿਗੁਰੂ ਜੀ ਦੇ ਧੁਰ ਅੰਦਰ ਤਕ ਉਤਰ ਗਈ। ਅਸਾਂ ਨਿਕਟ ਵਰਤੀ ਸੇਵਕਾਂ ਨੂੰ ਵੀ ਉਨ੍ਹਾਂ ਨਹੀਂ ਦੱਸਿਆ, ਪਰ ਉਹ ਉਡੀਕਦੇ ਰਹੇ ਕਦੋਂ ਰਾਤ ਮੁੱਕੇ ਤੇ ਅਗਲਾ ਦਿਨ ਚੜ੍ਹੇ ਤੇ ਸਿੱਖ ਨੂੰ ਉਹਦੀ ਕਾਮਨਾ ਪੂਰਤੀ ਦਾ ਪਤਾ ਲਗੇ। ਇਹ ਵੀ ਹੋ ਸਕਦਾ ਹੈ ਸਿੱਖ ਨੇ ਅੰਤ ਸਮਾਂ ਨਜ਼ਦੀਕ ਜਾਣ, ਇਸ ਬਹਾਨੇ ਯਾਦ ਕੀਤਾ ਹੋਵੇ !

ਸਾਨੂੰ ਕਿਸੇ ਨੂੰ ਪਤਾ ਨਹੀਂ ਲਗਣ ਦਿਤਾ, ਸੋਚ ਲਿਆ ਹੋਵੇਗਾ, ਕਿਤੇ ਭਾਨੀ ਨ ਮਾਰ ਦੇਣ ! ਅਤੇ 12 ਜੂਨ ਦੀ ਸਵੇਰੇ ਆਸਾ ਦੀ ਵਾਰ ਦੀ ਸਮਾਪਤੀ ਪਿਛੋਂ ਹੀ ਮੈਨੂੰ ਅਤੇ ਪੂਰਬੇ ਨੂੰ ਲੈ ਕੇ ਸਵੇਰੇ 6 ਵਜੇ ਕਕਰਾਲੇ ਜਾ ਪੁੱਜੇ। ਸੁਦਾਮੇ ਤੇ ਕ੍ਰਿਸ਼ਨ ਦੀ ਗੱਲ ਹੋਰ ਸੀ, ਪਰ ਏਥੇ ਗਰੀਬ ਸਿੱਖ ਦੀ ਪੁਕਾਰ ਸੀ ।

ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਸੰਤ ਗੁਰਦਿੱਤ ਸਿੰਘ ਦੇ ਘਰ ਪਹੁੰਚੇ, ਸਿਖ ਦੇ ਚਾਅ, ਪਿਆਰ, ਸ਼ਰਧਾ ਅਤੇ ਗੁਰੂ ਉਪਰ ਵਿਸ਼ਵਾਸ ਇਕਦਮ ਸਿਖਰ ਤੇ ਪੁੱਜ ਗਏ। ਸਤਿਗੁਰੂ ਜੀ ਦੇ ਬੈਠਣ ਲਈ ਮੰਜੀ ਉਤੇ ਬਸਤਰ ਵਿਛਾਇਆ ਗਿਆ। ਸਿਖ ਭਰੇ ਨੇਤਰਾਂ ਤੇ ਪਿਆਰ ਭਰਜ਼ਾਂਦੇ ਬੋਲਾਂ ਨਾਲ ਜੋ ਬੋਲਿਆ, ਜਿਵੇਂ ਬੋਲਿਆ ਇਹ ਉਹਦਾ ਅੰਤਰ ਮਨ ਹੀ ਸੀ ਤੇ ਇਹਦੀ ਹਾਲਤ ਬਿਆਨ ਨਹੀਂ ਕੀਤੀ ਜਾ ਸਕਦੀ ।

ਬਿਰਧ ਗਰੀਬ ਸਿਖ ਮਸਤਾਨਾ ਹੋ ਗਿਆ। ਉਹਦਾ ਸਤਿਗੁਰੂ ਅੰਤ ਸਮੇਂ ਉਸਨੂੰ ਦੀਦਾਰ ਦੇਣ ਅੱਪੜ ਪਿਆ, ਅੰਤਮ ਸਾਧ ਏਹੋ ਸੀ। ਕਿੰਨਾ ਜੀ ਕਰਦਾ ਸੀ ਗੁਰੂ ਚਰਨ ਪਰਸਣ ਨੂੰ! ਕਿਵੇਂ ਮਨ ਵਿਆਕੁਲ ਸੀ ਗੁਰੂ ਬਚਨ ਸੁਣਨ ਤੇ ਅੱਖਾਂ ਤਾਂ ਜਿਵੇਂ ਤਰਸੇਵੇਂ ਦਾ ਰੂਪ ਹੀ ਬਣ ਗਈਆਂ, ਕਬ ਪੇਖਉਂ ਗੋਪਾਲ!

ਵੈਰਾਗੀ ਹੋਏ ਰਾਗੀ ਨੇ ਮੋਹ ਭਰੇ ਗਲੇ ਨਾਲ ਆਖਿਆ :

ਨ ਛੇੜੋ, ਨ ਛੇੜੋ, ਹਮ ਇਸ਼ਕ ਕੇ ਸਤਾਏ ਹੂਏ ਹੈਂ।

ਲਾਓ ਖੰਜਰ, ਕਤਲ ਕਰਦੋ, ਹਮ ਤੋ ਸਰ ਝੁਕਾਏ ਹੂਏ ਹੈਂ।...

ਮਕਤਲ ਮੇਂ ਘਰ ਬਸਾਏ ਹੂਏ ਹੈਂ।

ਆਪਣੇ ਸਿੱਖ ਦੀ ਰੰਗੀ ਹੋਈ ਬਾਣੀ ਸੁਣ ਕੇ ਸਤਿਗੁਰੂ ਜੀ ਵੀ ਮਨ ਕਰਕੇ ਇਸ ਦੁਨੀਆਂ ਵਿਚ ਨਹੀਂ ਸੀ ਰਹੇ। ਆਪਣਾ ਪਿਆਰ ਬਖਸ਼ ਕੇ ਸਿਖ ਦਾ ਜੀਵਨ ਧੰਨ ਕਰ ਦਿਤਾ। ਕਹਿਣ ਲਗੇ : ਗੁਰਦਿੱਤ ਸਿੰਘਾ! ਪਿਆਰ ਖਿੱਚ ਦਾ ਮਾਰਿਆ ਮੈਂ ਦਿਨ ਤੇ ਰਾਤ ਸਫ਼ਰ ਕਰਦਾ ਹਾਂ। ਕਈ ਸੁਆਰਥ ਨਾਲ ਯਾਦ ਕਰਦੇ ਹਨ, ਕਈ ਪਰਮਾਰਥ ਨਾਲ। ਮੈਂ ਵੀ ਇਹ ਦੇਹ ਸਾਧ ਸੰਗਤ ਦੀ ਸਮਝ ਕੇ ਤੁਰਿਆ ਫਿਰਨਾਂ। ਅੱਜ ਤੂੰ ਮੈਨੂੰ ਯਾਦ ਕਰਕੇ ਆਪਣਾ ਚੇਤਾ ਕਰਵਾਇਆ, ਬੜੀ ਕਿਰਪਾ ਕੀਤੀ। ਗੁਰਦਿਤ ਸਿੰਘ! ਤੇਰੇ ਲਈ ਬਹੁਤ ਕੁਝ ਨਹੀਂ ਲਿਆਇਆ ਪਰ ਇਸ ਤੇ ਕਿਸੇ ਦੀ ਨਜ਼ਰ ਵੀ ਨਹੀਂ ਪੈਣ ਦਿਤੀ। ਇਹ ਤੁਛ ਜਿਹੀ ਸਮੱਗਰੀ ਪਰਵਾਨ ਕਰ।

ਸਤਿਗੁਰਾਂ ਪੂਰਬੇ ਨੂੰ ਕਹਿਕੇ ਡਿੱਕੀ ਵਿਚੋਂ ਸਾਮਾਨ ਕਢਵਾਇਆ। ਆਪਣੇ ਸਾਹਮਣੇ ਲੋੜੀਦੀਆਂ ਵਸਤਾਂ ਦਾ ਢੇਰ ਵੇਖ ਕੇ ਸਾਰਾ ਪਰਵਾਰ ਤੇ ਗੁਰਦਿਤ ਸਿੰਘ ਧੰਨ ਸਤਿਗੁਰੂ! ਧੰਨ ਸਤਿਗੁਰੂ!! ਕੂਕ ਉਠਿਆ। ਸਾਮਾਨ ਸੀ :

2 ਕਿਲੋ ਬਾਦਾਮ

4 ਕਿਲੋ ਸ਼ੁਧ ਦੇਸੀ ਘਿਉ

6 ਕਿਲੋ ਵਧੀਆ ਚੀਨੀ

8 ਕਿਲੋ ਖਰਾ ਸਾਬਣ

2 ਸੂਟ ਸੀਤੇ ਸਿਤਾਏ, ਸਣੇ ਕਛਹਿਰਿਆਂ ਦੇ ਜੋੜੇ

1 ਖੇਸ

ਸਕੱਤਰ ਨੇ ਮੇਰੇ ਨਾਲ ਵਾਰਤਾ ਜਾਰੀ ਰਖੀ : ਮੈਨੂੰ ਹੁਕਮ ਕੀਤਾ : ਹਰ ਹਫਤੇ ਉਚੇਚਾ ਬੰਦਾ ਭੇਜ ਕੇ ਗੁਰਦਿੱਤ ਸਿੰਘ ਦਾ ਧਿਆਨ ਰਖਿਆ ਜਾਵੇ। ਜੋ ਵੀ ਇਸ ਨੂੰ ਲੋੜ ਹੋਵੇ ਮੁਹਈਆ ਕੀਤੀ ਜਾਵੇ।

ਤਰਸੇਮ ਸਿੰਘ ਨੇ ਦੱਸਿਆ ਕਿ ਜਦੋਂ ਗੁਰਦਿੱਤ ਸਿੰਘ ਦੇ ਮੈਲੇ ਕਪੜੇ ਤੇ ਵਧੇ ਹੋਏ ਹੱਥਾਂ ਪੈਰਾਂ ਦੇ ਨਹੁੰ ਵੇਖੇ ਤਾਂ ਉਸਦੀ ਨੂੰਹ ਨੂੰ ਮੈਂ ਕਿਹਾ ਕਿ ਨਹੁੰ ਤਾਂ ਕੱਟ ਲੈਣੇ ਸਨ! ਸਤਿਗੁਰਾਂ ਮੇਰੇ ਕੰਨ ਵਿਚ ਕਿਹਾ : ਉਨ੍ਹਾਂ ਨੂੰ ਕੁਛ ਨ ਕਹੁ। ਅੱਜ ਹੀ ਭੈਣੀ ਸਾਹਿਬੋਂ ਬੰਦਾ ਭੇਜ ਜੋ ਇਸ ਦੀ ਕਾਇਆਂ ਹਰ ਤਰ੍ਹਾਂ ਸੁਧਾਰ ਜਾਵੇ।

ਸਕੱਤਰ ਦੇ ਦੱਸਣ ਅਨੁਸਾਰ ਏਥੋਂ ਦੇ ਹੋਰ ਰਵਿਦਾਸੀਆਂ ਸੰਤ ਪੂਰਨ ਸਿੰਘ ਸੰਤ ਸ਼ੇਰ ਸਿੰਘ ਆਦਿ ਦੇ ਘਰੀਂ ਵੀ ਚਰਨ ਪਾਏ।

## ਦਿਲ ਦੀ ਬੁੱਝ ਲਈ

ਕਟਾਲਾਂ ਪਿੰਡ ਦੇ ਇਕ ਸੰਤ ਸੁਰਜਨ ਸਿੰਘ ਭੈਣੀ ਸਾਹਿਬ ਵਰਨੀਆਂ ਵਿਚ ਸੇਵਾ ਕਰਦੇ ਹਨ। ਸਤਿਗੁਰੂ ਜੀ ਕਕਰਾਲੀਂ ਗਏ ਰਾਹ ਵਿਚ ਸੁਰਜਨ ਸਿੰਘ ਹੁਰਾਂ ਦੇ ਪਿੰਡ ਕਟਾਲੀਂ ਜਾ ਉਨ੍ਹਾਂ ਦੇ ਘਰ ਦਰਸ਼ਨ ਦਿਤੇ। ਸੰਤਾਂ ਦੇ ਦੋ ਲੜਕੇ ਚੰਗੀਆਂ ਸਰਕਾਰੀ ਨੌਕਰੀਆਂ ਤੇ ਹਨ, ਸ. ਨਾਹਰ ਸਿੰਘ ਅਤੇ ਸ. ਸੁਰਜੀਤ ਸਿੰਘ। ਸਤਿਗੁਰੂ ਜੀ ਨੇ ਉਚੇਚ ਨਾਲ ਕਾਰ ਉਨ੍ਹਾਂ ਦੇ ਘਰਾਂ ਵਲ ਕਰਵਾਈ। ਉਹਨਾਂ ਨੂੰ ਜਾ ਨਿਵਾਜਿਆ।

ਜਦੋਂ ਸਤਿਗੁਰੂ ਜੀ ਵਾਪਸ ਆਏ ਤੇ ਸੰਤਾਂ ਨੂੰ ਪਤਾ ਲਗਾ ਕਿ ਸਤਿਗੁਰੂ ਜੀ ਉਹਨਾਂ ਦੇ ਘਰ ਵੀ ਚਰਨ ਪਾ ਆਏ ਹਨ, ਸੁਣ ਕੇ ਸੰਤ ਖੁਸ਼ੀ ਵਿਚ ਨਚ ਉਠੇ : ਐਵੇਂ ਨਹੀਂ ਕਹਿੰਦੇ, ਸਤਿਗੁਰੂ ਅੰਤਰਜਾਮੀ ਹੁੰਦਾ ਹੈ। ਮੇਰੇ ਦਿਲ ਦੀ ਬੁੱਝੀ ਨੇ। ਮੈਂ ਕਹਿੰਦਾ ਸਾਂ, ਸੱਚੇ ਪਾਤਸ਼ਾਹ ਕਿਤੇ ਸਾਡੇ ਘਰ ਵੀ ਚਰਨ ਪਾਈ ਆਉਣ ਤਾਂ ਹੱਦ ਹੋ ਜਾਏ ! ਅਤੇ ਸਤਿਗੁਰਾਂ ਹੱਦ ਕਰ ਛੱਡੀ !!

## ਸੰਮੇਲਨ ਬੀਬੀਆਂ ਦਾ

ਬੀਬੀਆਂ ਦੇ 9 ਜੂਨ ਤੋਂ ਸ਼ੁਰੂ ਹੋਏ ਸੰਮੇਲਨ ਦਾ ਅੱਜ ਆਖ਼ਰੀ ਦਿਨ ਸੀ। ਸਵੇਰੇ ਮਾਈਆਂ ਵਾਲੇ ਡੇਰੇ ਦੇ ਹਾਲ ਵਿਚ ਬੀਬੀਆਂ ਦਾ ਇਕੱਠ ਸਤਿਗੁਰਾਂ ਨੂੰ ਯਾਦ ਕਰ ਰਿਹਾ ਸੀ ਤਿ 8.30 ਤੇ ਸਤਿਗੁਰੂ ਜੀ 150 ਬੀਬੀਆਂ ਵਿਚ ਆਪਣੇ ਸੇਵਕਾਂ ਨਾਲ ਪਹੁੰਚ ਗਏ। ਏਥੇ ਤਕਰੀਰਾਂ ਦਾ ਸਿਲਸਿਲਾ ਜਾਰੀ ਹੋ ਗਿਆ। ਬੋਲਣ ਵਾਲੀਆਂ ਯੁਵਤੀਆਂ ਸਨ :

1. ਬੀਬੀ ਜਸਬੀਰ ਕੌਰ ਸ਼ਿਮਲਾ, ਸੁਪਤਨੀ ਸੰਤ ਸੁਰਿੰਦਰ ਸਿੰਘ ਗੰਭੀਰ
2. ਬੀਬੀ ਅਮਰਜੀਤ ਸੁਪਤਨੀ ਸੰਤ ਸੰਤੋਖ ਸਿੰਘ ਲਾਂਗਰੀ ਭੈ: ਸਾ:
3. ਬੀਬੀ ਮਹਿੰਦਰ ਕੌਰ ਜਥੇਦਾਰਨੀ ਹੁਸ਼ਿਆਰਪੁਰ
4. ਬੀਬੀ ਭੁਪਿੰਦਰ ਕੌਰ, ਸੁਕੇਤ, ਹਿਮਾਚਲ ਪ੍ਰਦੇਸ਼
5. ਬੀਬਾ ਸਾਹਿਬ ਕੌਰ ਜੀ (ਗੁਰੂ ਸਪੁਤਰੀ)

ਅੰਤ ਉਤੇ ਸ੍ਰੀ ਸਤਿਗੁਰੂ ਜੀ ਨੇ ਚੰਦ ਬਚਨ ਕਰਕੇ ਸਮੇਲਨ ਦਾ ਸਮਾਪਨ ਕੀਤਾ।

## ਬੀਬਾ ਜੀ ਦਾ ਭਾਸ਼ਣ

ਬੀਬਾ ਜੀ ਨੂੰ ਸੁਣਨ ਦਾ ਤਾਂ ਕਦੇ ਅਵਸਰ ਨਹੀਂ ਮਿਲਿਆ। ਹੋਰ ਤਕਰੀਰਾਂ ਤੇ ਸਤਿਗੁਰੂ ਕਥਨ ਸਮੇਂ ਵੀ ਮੈਂ ਭੈਣੀ ਸਾਹਿਬ ਨਹੀਂ ਸਾਂ, ਸੋ ਕਥਨ-ਭਾਵ ਏਥੇ ਨਹੀਂ ਦਿਤਾ ਜਾ ਸਕਦਾ ਹਾਂ, ਬੀਬਾ ਜੀ ਦੇ ਟੇਪ ਭਾਸ਼ਣ ਦੀ ਲਿਖਤੀ ਕਾਪੀ ਮਿਲੀ ਹੈ, ਉਸਨੂੰ ਏਥੇ ਦਰਜ ਕਰਦਾ ਹਾਂ। ਆਰੰਭਕ ਭਾਸ਼ਣ ਜਾਪਦਾ ਹੈ :

(1) ਸ੍ਰੀ ਸਤਿਗੁਰੂ ਜੀ ਨੇ ਬੜੀ ਕਿਰਪਾ ਕੀਤੀ ਹੈ ਜੁ ਬੀਬੀਆਂ ਨੂੰ ਸਮਾਜ ਸੁਧਾਰ

ਅਤੇ ਸੇਵਾ ਵਿਚ ਭਾਗ ਲੈਣ ਦਾ ਸੁ-ਅਵਸਰ ਬਖਸ਼ਿਆ ਹੈ। ਨਾਮਧਾਰੀ ਇਸਤਰੀਆਂ ਦਾ ਕਰਤੱਵ ਬਣਦਾ ਹੈ ਕਿ ਕੁਝ ਕਰਕੇ ਵਖਾਣ।

(2) ਘਰਾਂ ਵਿਚ ਪਰਚਾਰ ਦਾ ਮੁਖ ਸਾਧਨ ਤਾਂ ਇਸਤਰੀਆਂ ਹੀ ਹਨ। ਜਦੋਂ ਘਰਾਂ 'ਚੋਂ ਬੱਚੇ ਸਕੂਲਾਂ ਕਾਲਜਾਂ ਨੂੰ ਜਾਂਦੇ ਹਨ, ਓਥੇ ਜੋ ਕੁਝ ਸੁਣਦੇ, ਵੇਖਦੇ, ਪੜ੍ਹਦੇ ਤੇ ਪ੍ਰਭਾਵ ਗ੍ਰਹਿਣ ਕਰਦੇ ਹਨ, ਆਪਣਾ ਜੀਵਨ ਵੀ ਉਹ ਉਸਦੇ ਅਨੁਸਾਰੀ ਬਣਾਉਂਦੇ ਹਨ।

(3) ਬੱਚਿਆਂ ਨੂੰ ਹਰ ਹਾਲ ਵਿੱਦਿਆ ਪ੍ਰਾਪਤੀ ਵਾਸਤੇ ਸਕੂਲਾਂ ਕਾਲਜਾਂ ਵਿਚ ਭੇਜਣਾ ਪੈਂਦਾ ਹੈ। ਇਸ ਤੋਂ ਬਚਿਆ ਨਹੀਂ ਜਾ ਸਕਦਾ। ਉਨ੍ਹਾਂ ਨੇ ਜੋ ਪ੍ਰਭਾਵ ਸਕੂਲਾਂ ਕਾਲਜਾਂ 'ਚੋਂ ਲੈਣੇ ਹਨ ਉਨ੍ਹਾਂ ਤੋਂ ਬਚਾਣ ਦਾ ਸਾਧਨ ਘਰਾਂ ਵਿਚ ਖ਼ੁਦ ਇਸਤਰੀਆਂ ਹਨ। ਇਸਤਰੀਆਂ ਵਲੋਂ ਉਨ੍ਹਾਂ ਨੂੰ ਧਾਰਮਿਕ ਸਿਖਿਆ, ਸਦਾਚਾਰ ਦੀ ਸਿਖਿਆ ਦਿਤੇ ਜਾਣਾ ਬੜਾ ਜ਼ਰੂਰੀ ਹੈ ਅਤੇ ਬੱਚਿਆਂ ਨੂੰ ਦ੍ਰਿੜ੍ਹਤਾ ਨਾਲ ਉਸ ਤੇ ਚਲਾਉਣਾ ਬੜਾ ਜ਼ਰੂਰੀ ਹੈ।

(4) ਸਭ ਤੋਂ ਪਹਿਲਾਂ ਤਾਂ ਬੀਬੀਆਂ ਆਪ ਪੋਥੀ ਉੱਤੋਂ ਨਿੱਤ ਬਾਣੀ ਪੜ੍ਹਿਆ ਕਰਨ, ਅਰਦਾਸ ਕਰਿਆ ਕਰਨ। ਜਿਹੜੇ ਬੱਚੇ ਅਰਦਾਸ ਕੰਠ ਕਰਨ ਜੋਗੇ ਹੋਣ, ਉਨ੍ਹਾਂ ਨੂੰ ਕੰਠ ਕਰਾਉਣ। ਹਰੇਕ ਬੀਬੀ ਦਾ ਫਰਜ਼ ਹੈ ਕਿ ਉਹ ਆਪ ਗੁਰਮੁਖੀ ਪੜ੍ਹੇ ਤੇ ਬੱਚਿਆਂ ਨੂੰ ਗੁਰਮੁਖੀ ਅਖਰ ਸਿਖਾਵੇ। ਜਿਹੜੇ ਸਕੂਲ ਕਾਲਜਾਂ ਵਿਚ ਗੁਰਮੁਖੀ ਨਹੀਂ ਪੜ੍ਹਾਈ ਜਾਂਦੀ, ਉਥੋਂ ਪੜ੍ਹਨ ਵਾਲੇ ਬੱਚਿਆਂ ਦੀਆਂ ਮਾਤਾਵਾਂ ਦਾ ਇਹ ਫ਼ਰਜ਼ ਬਣਦਾ ਹੈ ਕਿ ਉਹ ਉਹਨਾਂ ਨੂੰ ਘਰ ਵਿਚ ਗੁਰਮੁਖੀ ਪੜ੍ਹਾਉਣ। ਹਰ ਇਕ ਬੱਚਾ, ਸਤਿਗੁਰੂ ਜੀ ਦੇ ਹੁਕਮ ਅਨੁਸਾਰ, ਘੱਟੋ ਘੱਟ ਪੰਜ ਗ੍ਰੰਥੀ ਜ਼ਰੂਰ ਪੜ੍ਹਿਆ ਹੋਣਾ ਚਾਹੀਦਾ ਹੈ।

(5) ਹਰ ਰੋਜ਼, ਸਕੂਲ ਨੂੰ ਜਾਣ ਲਗੇ ਬੱਚੇ, ਅਰਦਾਸ ਕਰਕੇ ਤੁਰਿਆ ਕਰਨ। ਵਾਰੀ ਨਾਲ ਇਕ ਬੱਚਾ ਅਰਦਾਸ ਕਰੇ, ਬਾਕੀ ਦੇ ਸੁਣਨ। ਅਰਦਾਸ ਵਿਚ ਵਿਦਿਆ ਪ੍ਰਾਪਤੀ ਅਤੇ ਸਿੱਖੀ ਮਰਿਆਦਾ ਤੇ ਚੱਲਣ ਦੀ ਮੰਗ ਹੋਵੇ।

(6) ਸਭ ਤੋਂ ਵੱਡਾ ਕਰਤੱਬ ਇਹ ਹੈ ਕਿ ਸਾਡੇ ਬੱਚੇ ਬੱਚੀਆਂ ਵਿਚ ਸਿਖੀ ਦੀ ਭਾਵਨਾਂ ਦ੍ਰਿੜ੍ਹ ਹੋਵੇ। ਅੰਮ੍ਰਿਤ ਵੇਲੇ ਸਣੇ ਕੇਸੀ ਇਸ਼ਨਾਨ ਤੇ ਭਜਨ ਬਾਣੀ ਕਰਨ ਨਾਲ, ਇਸ ਦ੍ਰਿੜ੍ਹਤਾ ਵਿਚ ਵਾਧਾ ਹੋ ਸਕਦਾ ਹੈ। 24 ਘੰਟਿਆਂ ਵਿਚੋਂ, ਜੇ 8 ਘੰਟੇ ਸਕੂਲ ਦੇ ਹਨ ਤਦ 16 ਘੰਟੇ ਬੱਚੇ ਘਰ ਰਹਿੰਦੇ ਹਨ। ਭਾਵੇਂ ਇਹ ਠੀਕ ਹੈ ਕਿ ਪਾਣੀ ਨੀਵੇਂ ਪਾਸੇ ਹੀ ਜਾਂਦਾ ਹੈ, ਬੱਚਿਆਂ ਨੂੰ ਕੁਸੰਗਤ ਜ਼ਰੂਰ ਪ੍ਰਭਾਵਤ ਕਰਦੀ ਹੈ। ਪਰ, ਜੇ ਬੱਚੇ ਸਤਿਗੁਰੂ ਜੀ ਦੀ ਮਰਿਆਦਾ ਦਾ ਪਾਲਣ ਕਰਨਗੇ, ਸਾਧ ਸੰਗਤ ਵਿਚ ਆਉਣ ਜਾਣ ਰਖਣਗੇ ਤਾਂ ਉਹ ਜ਼ਰੂਰ ਬਚੇ ਰਹਿਣਗੇ। ਜੇ ਤੁਸੀਂ ਤਨੋਂ ਮਨੋਂ ਪੁਰਸ਼ਾਰਥ ਕਰੋਗੀਆਂ ਤਾਂ ਅਕਾਰਥ ਨਹੀਂ ਜਾਵੇਗਾ।

(7) ਬੱਚਿਆਂ ਨੂੰ ਜੋ ਕਿਤਾਬਾਂ ਸਕੂਲਾਂ ਵਿਚ ਪੜ੍ਹਾਈਆਂ ਜਾਂਦੀਆਂ ਹਨ ਉਨ੍ਹਾਂ ਵਿਚ ਸਾਡੇ ਸਤਿਗੁਰਾਂ ਦੇ ਨਾਮ ਨਹੀਂ ਆਉਂਦੇ, ਜੇ ਕਿਸੇ ਵਿਚ ਆ ਹੀ ਜਾਣ ਤਾਂ ਉਹ ਸਾਡੇ ਨਿਸਚੇ ਅਨੁਸਾਰ ਨਹੀਂ ਲਿਖੇ ਜਾਂਦੇ। ਜੇ ਬੱਚੇ ਅਰਦਾਸ ਕਰਨ ਵਿਚ

ਦ੍ਰਿੜ੍ਹ ਹੋ ਜਾਣਗੇ ਤਦ ਸਕੂਲ ਦੀਆਂ ਕਿਤਾਬਾਂ ਵਿਚ ਲਿਖੇ ਹੋਏ ਓਪਰੇ ਪ੍ਰਸੰਗ ਉਨ੍ਹਾਂ ਤੇ ਪ੍ਰਭਾਵ ਨਹੀਂ ਪਾ ਸਕਣਗੇ ।

(8) ਅੰਤਕਾਂ ਸਮੇਲਨ ਤੇ ਆਈਆਂ ਬੀਬੀਆਂ ਲਈ ਇਹ ਸਮਝਿਆ ਜਾਂਦਾ ਹੈ ਕਿ ਉਹ ਦਹੇਜ ਦੀ ਬੁਰਾਈ 'ਚੋਂ ਬਚੇ ਧਨ ਦਾ ਕੁਛ ਮਾਮੂਲੀ ਜਿਹਾ ਹਿੱਸਾ ਆਪਣੀ ਵਰਤੋਂ ਵਿਚ ਲਿਆਉਣਗੀਆਂ ਅਤੇ ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕਰਕੇ ਜੁ ਨਾਮਧਾਰੀ ਸਾਹਿਤ ਛਪਵਾਇਆ ਹੈ, ਉਹ ਹਰ ਘਰ ਵਿਚ ਲਿਜਾਣਗੀਆਂ ।

(9) ਜੋ ਲੋਕ ਦੇਹਧਾਰੀ ਗੁਰੂ ਦੇ ਸਿਧਾਂਤ ਵਿਰੁੱਧ ਪਰਚਾਰ ਕਰ ਰਹੇ ਹਨ, ਉਨ੍ਹਾਂ ਨੂੰ ਉਤਰ ਦੇਣ ਲਈ ਤੁਸੀਂ ਸਾਰੀਆਂ ਆਪ ਅਤੇ ਤੁਹਾਡੇ ਬੱਚੇ-ਬੱਚੀਆਂ ਤਤਪਰ ਹੋਣੇ ਚਾਹੀਦੇ ਹਨ । ਇਸ ਸੰਬੰਧ ਵਿਚ ਦੋ ਪੁਸਤਕਾਂ, 'ਪੁਰਖ ਗੁਰੂ' ਅਤੇ 'ਸਤਿਗੁਰ ਤਿਸਕਾ ਨਾਉ' ਪੜ੍ਹਨੀਆਂ ਜ਼ਰੂਰੀ ਹਨ । ਦੇਹਧਾਰੀ ਗੁਰੂ ਵਿਰੋਧੀਆਂ ਦਾ ਕੋਈ ਐਸਾ ਸਵਾਲ ਨਹੀਂ ਜਿਸਦਾ ਉੱਤਰ ਇਨ੍ਹਾਂ ਪੁਸਤਕਾਂ ਵਿਚੋਂ ਨਾ ਮਿਲੇ । ਸੋ ਇਹ ਪੁਸਤਕਾਂ ਤੇ ਹੋਰ ਵੀ ਨਾਮਧਾਰੀ ਸਾਹਿਤ ਜਿਸ ਵਿਚੋਂ ਸਿਹਤ ਵਿਗਿਆਨ ਬਾਰੇ ਅਤੇ ਮਾਸ ਖਾਣ ਵਿਰੁਧ ਅਤੇ ਹੋਰ ਇਸ ਤਰ੍ਹਾਂ ਦੀ ਅਦੁਤੀ ਜਾਣਕਾਰੀ ਮਿਲ ਸਕਦੀ ਹੈ, ਏਥੋਂ ਲੈ ਕੇ ਜਾਓ । ਆਪ ਪੜ੍ਹੋ ਤੇ ਆਪਣੇ ਬੱਚਿਆਂ ਨੂੰ ਪੜ੍ਹਾਓ । ਆਪਣੇ ਗਵਾਂਢੀਆਂ ਨੂੰ ਵੀ ਪੜ੍ਹਾਓ । ਇਸ ਤਰ੍ਹਾਂ ਕਰਨ ਨਾਲ ਨਾਮਧਾਰੀ ਪੰਥ ਦੇ ਪਰਚਾਰ ਵਿਚ ਤੁਹਾਡਾ ਵੱਡਾ ਹਿੱਸਾ ਪੈ ਸਕਦਾ ਹੈ ।

(10) ਅੰਤ ਵਿਚ ਮੈਂ ਇਹ ਹੀ ਕਹਿਣਾ ਚਾਹੁੰਦੀ ਹਾਂ ਕਿ ਸ੍ਰੀ ਸਤਿਗੁਰੂ ਜੀ ਵਲੋਂ ਦਿਤੇ ਗਏ ਇਸ ਸੁਅਵਸਰ ਨੂੰ ਸਕਾਰਥ ਕਰੋ ਅਤੇ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰੋ, ਉਹ ਸਾਨੂੰ ਹਰ ਪ੍ਰਕਾਰ ਸਫਲਤਾ ਬਖਸ਼ਣ ।

ਬੀਬੀ ਮਹਿੰਦਰ ਕੌਰ ਹੁਸ਼ਿਆਰਪੁਰ ਦੀ ਮੰਚ ਸਕੱਤਰੀ ਤੇ ਪ੍ਰਧਾਨਗੀ ਹੇਠ ਇਹ ਸਮੇਲਨ ਪਰਵਾਨ ਚੜ੍ਹਿਆ । ਸਮਾਪਤੀ ਸਮੇਂ ਸਤਿਗੁਰਾਂ ਦੀ ਹਜ਼ੂਰੀ ਵਿਚ ਅਨੇਕਾਂ ਬੀਬੀਆਂ ਨੇ ਦਾਜ ਦਹੇਜ ਨਾ ਲੈਣ ਦੇਣ ਅਤੇ ਫੈਸ਼ਨ ਗ੍ਰਸਤ ਨਾ ਹੋਣ ਬਾਰੇ ਪ੍ਰਣ ਲਏ ।

## ਹਾਕੀਆਂ ਵਾਲਿਆਂ ਨਾਲ ਪ੍ਰੇਮ

10 ਜੂਨ 1980 ਵਾਲੇ ਦਿਨ ਸਤਿਗੁਰੂ ਜੀ, ਹਾਕੀ ਟੀਮ ਵਾਲੇ ਨਾਮਧਾਰੀ ਬੱਚਿਆਂ ਨੂੰ ਜਲੰਧਰ ਪਹੁੰਚ ਕੇ ਦਰਸ਼ਨ ਦੇਣ ਗਏ । ਇਹ ਬੱਚੇ ਭੈਣੀ ਸਾਹਿਬ ਤੋਂ 6 ਜੂਨ ਦੇ ਹੀ ਜਲੰਧਰ ਗਏ ਹੋਏ ਹਨ । ਜਿਥੇ ਉਨ੍ਹਾਂ 7 ਤੋਂ 13 ਜੂਨ ਤਕ ਸ. ਊਧਮ ਸਿੰਘ ਪ੍ਰਸਿਧ ਹਾਕੀ ਖਿਡਾਰੀ ਤੋਂ ਕੋਚਿੰਗ ਲੈਣੀ ਹੈ । ਇਸ ਅਵਸਰ ਤੇ ਛੋਟੇ ਵਡੇ ਠਾਕੁਰ ਜੀ ਵੀ ਬੱਚਿਆਂ ਪਾਸ ਆਪਣੀ ਸਹੂਲਤ ਮੁਤਾਬਕ ਗਏ ਆਏ ।

## ਪਿਛਲੇ ਦਿਨੀਂ

11 ਜੂਨ ਨੂੰ ਸਵੇਰੇ 6.3 ਵਜੇ ਤਕ ਦਇਆ ਨੰਦ ਹਸਪਤਾਲ ਲੁਧਿਆਣਾ ਵਿਚ ਦਾਖ਼ਲ ਸ. ਉਜਾਗਰ ਸਿੰਘ ਸਪੁੱਤਰ ਮਿਸਤਰੀ ਅਰਜਨ ਸਿੰਘ ਭੈਣੀ ਸਾਹਿਬ ਨੂੰ

ਜਨਰਲ ਵਾਰਡ ਵਿਚ ਦਰਸ਼ਨ ਦੇਣ, ਸਤਿਗੁਰੂ ਜੀ ਪਧਾਰੇ । ਉਸ ਨੂੰ ਕਈ ਸਰੀਰਕ ਰੋਗਾਂ ਨੇ ਗ੍ਰਸਿਆ ਹੋਇਆ ਸੀ ।

13 ਜੂਨ ਭੈਣੀ ਸਾਹਿਬ ਵਿਚ, ਕਾਂਗਰਸ (ਆਈ) ਦਾ ਇਕ ਸੱਜਣ ਵੀਰ ਪਾਲ ਸਿੰਘ, ਜੁ ਐਮ. ਐਲ ਏ. ਦੀ ਸੀਟ ਲਈ ਚੋਣ ਲੜਿਆ, ਉਸਨੇ ਸਤਿਗੁਰੂ ਜੀ ਨੂੰ ਆਖਿਆ : ਅਸਲ ਵਿਚ ਸੱਚੀ ਦਰਗਾਹ ਤਾਂ ਇਹ ਹੈ, ਜਿਥੇ ਕੋਈ ਲੋਭੀ ਲਾਲਚੀ ਨਹੀਂ, ਜੇ ਕਿਸੇ ਦੀ ਮਦਦ ਕਰਨੀ ਹੈ ਤਾਂ ਤਨੋਂ, ਮਨੋਂ, ਧਨੋਂ ਕਰਨੀ ਹੈ। ਕਾਂਗਰਸੀਆਂ ਨੇ ਮੇਰੇ ਤੋਂ ਪੈਸੇ ਲੈ ਕੇ ਵੀ, ਮੇਰੀ ਹੀ ਵਿਰੋਧਤਾ ਕੀਤੀ। 11500 ਵੋਟ ਕੈਂਸਲ ਕੀਤੀ ਗਈ ਸੀ, ਤਾਂ ਵੀ, ਜੇ ਮੈਂ 13500 ਵੋਟ ਵੱਧ ਲੈ ਕੇ ਜਿੱਤਿਆ ਹਾਂ ਤਾਂ ਆਪ ਦੀ ਕਿਰਪਾ ਹੀ ਹੈ, ਨਹੀਂ ਤਾਂ ਡੋਲਣ ਨੂੰ ਬੜੀ ਗੁੰਜਾਇਸ਼ ਸੀ ।

## ਹਰਦੀਪ ਸਿੰਘ ਜੌੜਕੀਆਂ

ਸਤਿਗੁਰੂ ਜੀ ਦੇ ਨਿਜੀ ਸਕੱਤਰ ਤਰਸੇਮ ਸਿੰਘ ਦੇ ਦਫ਼ਤਰ ਗਿਆਂ ਮੈਂ ਇਕ ਖ਼ੁਬਸੂਰਤ ਲੜਕੇ ਨੂੰ ਵੇਖਿਆ ਜਿਹੜਾ ਮਸਾਂ 13-14 ਸਾਲ ਦਾ ਹੋਵੇਗਾ । ਮੈਨੂੰ ਬੱਚੇ ਵਲ ਤਕਦਿਆਂ ਵੇਖ ਸਕੱਤਰ ਨੇ ਦੱਸਿਆ : ਇਹ ਲੜਕਾ ਹਰਦੀਪ ਸਿੰਘ ਹੈ, ਸੰਤ ਰਣਧੀਰ ਸਿੰਘ ਜੋੜਕੀਆਂ ਵਾਲੇ ਦਾ । ਇਕਲੌਤਾ ਬੇਟਾ ਹੈ । ਸਤਿਗੁਰੂ ਜੀ ਦਾ ਹੁਕਮ ਮੰਨ ਕੇ ਲੜਕੇ ਦੇ ਪਿਤਾ ਨੇ ਸੇਵਾ ਵਿਚ ਭੇਜ ਦਿਤਾ ਹੈ। ਸਤਿਗੁਰੂ ਜੀ ਕਿਸੇ ਤੋਂ ਇਸ ਨੂੰ ਰਾਗ ਵਿੱਦਿਆ ਸਿਖਲਾਣਗੇ । ਪਿਤਾ ਸਮਝਦਾ ਹੈ, ਮੁੰਡਾ ਵਿਗੜਣੋਂ ਬਚ ਜਾਵੇਗਾ । ਸਤਿਗੁਰਾਂ ਪਾਸ ਗਿਆ ਬੱਚਾ ਕੁਝ ਸਿਖੇ ਗਾ ਹੀ ।

## ਸ. ਗੁਰਚੈਨ ਸਿੰਘ ਨੈਰੋਬੀ

ਸਤਿਗੁਰੂ ਜਗਜੀਤ ਸਿੰਘ ਜੀ ਕੁਦਰਤੀ ਇਲਾਜ ਦੇ ਪ੍ਰਸੰਸਕ ਅਤੇ ਹਿਤ ਚਿੰਤਕ ਹਨ। ਜਿਥੋਂ ਵੀ ਆਪ ਜੀ ਨੂੰ ਕੁਦਰਤੀ ਇਲਾਜ ਨਾਲ ਸੰਬੰਧਤ ਕੋਈ ਢੰਗ ਤਰੀਕਾ ਲਭੇ, ਓਥੋਂ ਹੀ ਪ੍ਰਾਪਤ ਕਰ, ਨਾਮਧਾਰੀ ਮਰੀਜ਼ਾਂ ਨੂੰ ਉਨ੍ਹਾਂ ਦੀ ਮਾਨਤਾ ਦਰਸਾਈ ਜਾਂਦੀ ਹੈ।

ਇਸ ਸਮੇਂ ਕਿਉਂਕਿ ਸਤਿਗੁਰੂ ਜੀ ਨੇ ਆਪ ਲੰਮਾ ਸਮਾਂ ਭੈਣੀ ਸਾਹਿਬ ਟਿਕ ਕੇ ਬਿਤਾਣਾ ਸੀ ਸੁ ਨਾਮਧਾਰੀ ਮਰੀਜ਼ਾਂ ਦੇ ਹਿਤ ਨੂੰ ਮੁਖ ਰਖ ਨੈਰੋਬੀ ਦੇ ਸ. ਗੁਰਚੈਨ ਸਿੰਘ ਫਲੌਰਾ ਨੂੰ ਬੁਲਾ ਲਿਆ। 13 ਜੂਨ ਰਾਤ ਤਕ ਉਹ ਆ ਗਏ। ਅਗਲੇ ਦਿਨੀਂ ਇਹਨਾਂ ਦੁਆਰਾ ਹੱਡੀ ਦੇ ਮਰੀਜ਼ਾਂ, ਦੀਰਘ ਰੋਗੀਆਂ ਦਾ ਇਲਾਜ਼ ਚਲਣਾ ਸੀ। ਸਤਿਗੁਰਾਂ ਨੂੰ ਕੁਛ ਹੋਣਹਾਰ ਯੁਵਕ ਯੁਵਤੀਆਂ ਨੂੰ, ਜਿਨ੍ਹਾਂ ਦੀ ਗਿਣਤੀ 18 ਤਕ ਸੀ, ਸਰੀਰ ਅੰਦਰਲੀਆਂ ਹੱਡੀਆਂ ਬਾਰੇ, ਸਰੀਰ ਦੀ ਬਣਤਰ ਬਾਰੇ, ਯੋਗ ਦੇ ਆਸਣਾਂ ਅਤੇ ਵਿਸ਼ੇਸ਼ ਮਾਲਿਸ਼ ਕਰਨ ਦਾ ਵਿਗਿਆਨਕ ਗਿਆਨ ਦੇਣ ਲਈ ਸ. ਫਲੋਰਾ ਦੀ ਸੇਵਾ ਪ੍ਰਾਪਤ ਕੀਤੀ ।

ਗੁਰਚੈਨ ਸਿੰਘ ਬੜੇ ਧੀਰ ਗੰਭੀਰ ਪ੍ਰਕਿਰਤੀ ਦੇ ਆਦਮੀ ਹਨ । ਇਹਨਾਂ ਨੇ ਅੱਜ ਤੋਂ ਹੀ ਇਕ ਤਾਂ, ਘੰਟੇ ਘੰਟੇ, ਡੇਢ ਡੇਢ ਘੰਟੇ ਦੀਆਂ ਦੋ ਵੇਲ਼ੇ ਕਲਾਸਾਂ ਲਾਉਣੀਆਂ

ਸ਼ੁਰੂ ਕਰ ਦਿਤੀਆਂ। ਦੂਜੇ, ਆਪਣੇ ਵਿਦਿਆਰਥੀਆਂ ਨੂੰ ਨਾਲ ਲੈ ਕੇ ਰੋਗੀ ਵਿਅਕਤੀਆਂ ਨੂੰ ਬੁਲਾਣਾ ਜਾਂ ਉਨ੍ਹਾਂ ਪਾਸ ਉਨ੍ਹਾਂ ਦੇ ਡੇਰੇ ਜਾ ਕੇ ਇਲਾਜ ਕਰਨਾ ਸ਼ੁਰੂ ਕਰ ਦਿਤਾ। ਵਿਟਾਮਿਨ, ਮਾਲਿਸ਼, ਯੋਗ ਆਸਣ ਰੋਗੀਆਂ ਨੂੰ ਦੱਸਦੇ ਅਤੇ ਫਿਰ ਉਨ੍ਹਾਂ ਦੇ ਨਤੀਜੇ ਵੇਖਦੇ-ਵਖਾਂਦੇ।

## ਇਲਾਜ ਦੇ ਮੁਸ਼ਤਾਕ

ਭਾਰਤ ਜਾਂ ਵਿਦੇਸ਼ਾਂ ਵਿਚੋਂ ਜੋ ਵੀ ਮਰੀਜ਼ ਸਤਿਗੁਰੂ ਜੀ ਨਾਲ ਆਪਣਾ ਦੁਖ ਸਾਂਝਾ ਕਰਦੇ ਰਹੇ ਹਨ। ਜੋ ਡਾਕਟਰਾਂ ਦੇ ਮਹਿੰਗੇ ਇਲਾਜ ਦੀ ਮਾਰ ਤੋਂ ਨਿਰਾਸ ਹੋ ਗਏ ਹੋਣ ਜਾਂ ਜਿਨ੍ਹਾਂ ਨੂੰ ਦੇਸੀ ਇਲਾਜ ਨੇ ਵੀ ਸਿਹਤ ਨਾ ਬਖਸ਼ੀ ਹੋਵੇ, ਉਹ ਮਰੀਜ਼ ਸਤਿਗੁਰਾਂ ਦੀ ਕਿਰਪਾ ਦੇ ਪਾਤਰ ਬਣ ਜਾਂਦੇ ਹਨ। ਉਨ੍ਹਾਂ ਨੂੰ ਭੈਣੀ ਸਾਹਿਬ ਬੁਲਾ ਲਿਆ ਜਾਂਦਾ ਹੈ ਅਤੇ ਜੋ ਵੀ ਕੁਦਰਤੀ ਇਲਾਜ ਦਾ ਮਾਹਰ ਉਪਲਬਧ ਹੋਵੇ, ਉਸ ਦੇ ਪਾਸ ਲਿਜਾਇਆ ਜਾਂਦਾ ਜਾਂ ਭੈਣੀ ਸਾਹਿਬ ਆਉਣ ਲਈ ਰਜ਼ਾਮੰਦ ਕਰ ਲਿਆ ਜਾਂਦਾ ਹੈ।

ਇਸ ਵੇਲੇ ਭੈਣੀ ਸਾਹਿਬ, ਪਹਿਲੇ ਮਰੀਜ਼ਾਂ ਤੋਂ ਛੁੱਟ ਸ. ਅਵਤਾਰ ਸਿੰਘ ਕੁਮਾਰ ਸਮੇਤ ਪਤਨੀ ਬੈਂਕੌਕ ਤੋਂ ਆਇਆ ਹੋਇਆ ਹੈ। ਇਸ ਨੂੰ ਅਧਰੰਗ ਨੇ ਅਪਾਹਜ ਬਣਾ ਛਡਿਆ ਹੈ। ਇੰਜ ਹੀ ਬੈਂਕੌਕ ਦੀ ਇਕ ਬੀਬੀ ਪਵਿਤਰ ਕੌਰ ਸੁਪਤਨੀ ਸੰਤ ਪਿਆਰਾ ਸਿੰਘ ਸਚਦੇਵ ਆਪਣੇ ਨੂੰਹ ਪੁੱਤਰ (ਰਤਨ ਜੀਤ-ਪਾਲ ਸਿੰਘ) ਨਾਲ ਆਈ ਹੋਈ ਹੈ। ਇਸ ਨੂੰ ਵੀ ਪਤੀ ਵਿਓਗ ਵਿਚ ਅਧਰੰਗ ਹੋ ਗਿਆ ਸੀ।

ਇਹ ਦੋਵੇਂ ਧਿਰਾਂ ਤਿੰਨ ਮਹੀਨੇ ਤੋਂ ਭੈਣੀ ਸਾਹਿਬ ਹਨ ਤੇ ਇਨ੍ਹਾਂ ਦਾ ਡੰਡਾ-ਬੈਂਚ ਇਲਾਜ ਚਲ ਰਿਹਾ ਹੈ। ਇਕ ਲੱਕੋਂ ਟੁੱਟਾ ਹਡੀ-ਮਰੀਜ਼ ਮਲੇਰ ਕੋਟਲੇ ਦੇ ਇਕ ਹੱਡੀ ਮਾਹਰ ਤੋਂ ਇਲਾਜ ਕਰਵਾਂਦਾ, ਦਵਾਦਾਰੂ ਏਥੇ ਰਹਿ ਕੇ ਖਾਂਦਾ ਹੈ। ਇਹਨਾਂ ਦਿਨਾਂ ਵਿਚ ਹੋਰ ਵੀ ਕਈ ਮਰੀਜ਼ ਏਥੇ ਬੁਲਾਏ ਗਏ ਹਨ ਜਿਨ੍ਹਾਂ ਦਾ ਡੰਡਾ ਬੈਂਚ ਇਲਾਜ ਚਲ ਰਿਹਾ ਹੈ।

ਪੂਰਬਾ ਪਤਨੀ ਦਾ ਭਾਈ ਸੰਤ ਕਿਰਪਾਲ ਸਿੰਘ ਕੰਡਣਪੁਰ ਆਪਣੀ ਪਤਨੀ ਸੰਗ ਏਸੇ ਗਰਜ਼ ਨਾਲ ਏਥੇ ਆਇਆ ਹੋਇਆ ਹੈ। ਡੰਡਾ ਬੈਂਚ ਇਲਾਜ ਦੇ ਮਾਹਰ ਹਨ ਡਾਕਟਰ ਲਾਲ ਸਿੰਘ ਸਮਰਾਲਾ।

## ਨਵੇਂ ਅਰਦਾਸੀਏ

ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਮ ਕਰਕੇ ਪੰ: ਗੋਪਾਲ ਸਿੰਘ ਦੀਵਾਨ ਦੀ ਸਮਾਪਤੀ ਦੀ ਅਰਦਾਸ ਕਰਦੇ ਹਨ, ਜੇ ਇਹ ਨਾ ਹੋਣ ਤਾਂ ਸੇਵਕ ਮਹਿੰਦਰ ਸਿੰਘ ਪੂਰਬਾ, ਜੇ ਇਹ ਦੋਵੇਂ ਨ ਹੋਣ ਤਾਂ ਸੰਤ ਰਾਮ ਰਾਮ ਜੀ। ਪਰ ਜਾਪਦਾ ਹੈ ਹੁਣ ਸਤਿਗੁਰੂ ਜੀ ਨੇ ਬਹੁਤ ਸਾਰੇ ਹੋਰਨਾਂ ਤੋਂ ਅਰਦਾਸਾ ਕਰਵਾਣ ਦਾ ਮਨ ਬਣਾ ਲਿਆ ਹੈ। ਅੱਜ 3 ਤੋਂ 4 ਤਕ ਲਉਢੇ ਵੇਲੇ ਦਾ ਨਾਮ ਸਿਮਰਨ ਹੋਇਆ ਤਾਂ ਇਸ਼ਾਰਾ ਕਰਕੇ ਸੁਖਵਿੰਦਰ ਸਿੰਘ ਪਿੰਕੀ ਨੂੰ ਅਰਦਾਸ ਕਰਨ ਲਈ ਬੁਲਾ ਲਿਆ ਅਤੇ ਉਹ ਤੇਜ਼

ਤੇਜ਼ ਬੋਲਦਾ ਠੀਕ ਤਰ੍ਹਾਂ ਅਰਦਾਸ ਕਰ ਗਿਆ।

ਅਤੇ ਜਦੋਂ 'ਬਿਜੁਰੀਆ ਚਮਕੰਨਿ' ਤੇ 'ਬੂੰਦਨ ਮੇਘ ਭਲੀ ਛਬਿ ਪਾਈ' ਸ਼ਬਦਾਂ ਦਾ ਕੀਰਤਨ ਹੋ ਹਟਿਆ ਤਾਂ ਅਰਦਾਸ ਕਰਨ ਦੀ ਵਾਰੀ ਘੁੱਲੇ ਹਰਬੰਸ ਸਿੰਘ ਦੀ ਆ ਗਈ।

## ਮੁਗਧਕਾਰੀ ਮੰਗਲਾਚਰਨ

ਕੀਰਤਨ ਦੇ ਆਰੰਭ ਵਿਚ ਅੱਜ ਸਤਿਗੁਰੂ ਜੀ ਨੇ ਮੰਗਲਾਚਰਨ ਰਾਗ ਮਲ੍ਹਾਰ ਵਿਚ ਏਨਾ ਨਿੱਠ ਕੇ ਕੀਤਾ ਜਿੰਨਾਂ ਕਦੇ ਮੇਰੇ ਸੁਣਨ ਵਿਚ ਨਹੀਂ ਆਇਆ। ਪਹਿਲਾਂ ਹੇਠਲੀਆਂ ਸੁਰਾਂ ਅਰਥਾਤ ਮੰਦਰ ਸਪਤਕ ਵਿਚ ਕਲਾਪੂਰਣ ਗੰਵਿਆਂ, ਫਿਰ ਮੱਧ ਸਪਤਕ ਵਿਚ ਸੁਰਾਂ ਲੱਗੀਆਂ, ਅੰਤ ਟੀਪ (ਤਾਰ ਸਪਤਕ) ਦੀਆਂ ਸੁਰਾਂ ਵਿਚ ਆਲਾਪ ਕਰਕੇ ਨਿਹਾਲ ਕੀਤਾ।

ਕਦੇ ਏਨਾ ਜਾਂ ਏਦੂੰ ਵਧੀਆ ਗੰਵਿਆਂ ਗਿਆ ਹੋਵੇਗਾ, ਪਰ ਮੈਂ ਅੱਜ ਹੀ ਏਨਾ ਅਦਭੁਤ ਗਾਇਨ ਸੁਣਿਆ।

## ਗੁਰੂ ਕੇ ਵੈਦ ਨਾਲ

ਸਤਿਗੁਰੂ ਜੀ ਸਰੀਰਕ ਤੌਰ ਤੇ ਭਾਵੇਂ ਭਰਪੂਰ ਰੁਝੇਵੇਂ ਰੱਖਦੇ ਹਨ ਅਤੇ ਸਵਸਥ ਹੀ ਰਹਿੰਦੇ ਹਨ ਆਮ ਤੌਰ ਤੇ, ਪਰ ਉਨ੍ਹਾਂ ਦੇ ਪੇਟ ਦੀ ਇਕ ਨਾੜ (ਹਾਰਨੀਆਂ) ਆਮ ਕਰਕੇ ਫੁਲ ਫੁਲ ਜਾਂਦੀ ਹੈ। ਓਦੋਂ ਆਪ ਸੱਜੇ ਹੱਥ ਨਾਲ ਸੱਜੀ ਵੱਖੀ ਵਿਚ ਉਸ ਨਾੜ ਨੂੰ ਘੁੱਟਦੇ ਹਨ, ਅਜਿਹੇ ਸਮੇਂ ਆਪ ਸੁੰਗੜ ਜਾਂਦੇ ਹਨ। ਅਨੁਪਾਨ ਦੇ ਤੌਰ ਤੇ ਆਪਣੇ ਤੌੜ ਤੋਲੀਆ-ਪੱਟੀ ਵੀ ਬੰਨ੍ਹਦੇ ਹਨ। ਇਹ ਤਰੀਕਾ ਟੱਬ ਬਾਥ ਦਾ ਕੰਮ ਕਰਦਾ ਹੈ।

ਅੱਜ ਮੈਂ ਡਾ: ਤ੍ਰਿਲੋਕ ਸਿੰਘ ਦੇ ਜਾ-ਨਸ਼ੀਨ ਵੈਦ ਗੁਰਦੇਵ ਸਿੰਘ ਨੂੰ ਵੀ ਮਿਲਿਆ। ਉਸ ਪਾਸੋਂ ਪੁੱਛਿਆ ਕਿ ਸੱਚੇ-ਪਾਤਸ਼ਾਹ ਅੰਦਰ ਖਾਣ-ਲੰਘਾਣ ਵਾਲੀ ਕਿਹੜੀ ਦਵਾਈ ਖਾਂਦੇ ਹਨ। ਗੁਰਦੇਵ ਸਿੰਘ ਵੈਦ ਨੇ ਦੱਸਿਆ : ਇਕ ਤਾਂ, ਆਪ ਜੀ ਦੀ ਰੋਜ਼ਾਨਾ ਖ਼ੁਰਾਕ ਵਿਚ ਥੋੜੀ ਜਿਹੀ ਮਾਤਰਾ ਵਿਚ 'ਚੱਯਵਨ ਪ੍ਰਾਸ਼' ਹੈ, ਦੂਜੇ, ਚੰਦ੍ਰ ਪ੍ਰਭਾ ਬਟੀ (ਘਰ ਤਿਆਰ ਕੀਤੀ ਹੋਈ)। ਤੀਜਾ ਇਕ ਚੂਰਨ ਹੈ ਜੁ ਸ਼ਾਇਦ ਪੇਟ ਗੈਸ ਤੋਂ ਮੁਕਤੀ ਲਈ ਹੈ। ਇਹਨਾਂ ਦੇਸੀ ਚੀਜ਼ਾਂ ਬਿਨਾ ਹੋਰ ਕੋਈ ਦਵਾਈ ਨਹੀਂ।

## ਡਾ: ਕਰਮ ਸਿੰਘ ਕਪੂਰ

ਭਾਸ਼ਾ ਵਿਭਾਗ ਪਟਿਆਲਾ ਦੇ ਰੀਟਾਇਰਡ ਡਿਪਟੀ ਡਾਇਰੈਕਟਰ ਡਾ: ਕਰਮ ਸਿੰਘ ਕਪੂਰ ਅੱਜ ਲਉਢੇ ਪਹਿਰ ਆਏ। ਮੇਰੇ ਦੀਵਾਨ ਵਿਚ ਗਿਆਂ, ਉਹ ਸਾਹਮਣੇ ਵਾਲੀਆਂ ਰਾਗੀਆਂ ਦੇ ਨਾਲ ਵਾਲੀਆਂ ਸਫਾਂ ਤੇ ਬੈਠੇ ਸਨ। ਉੱਠੇ ਤਾਂ ਮੈਨੂੰ ਮਿਲ ਕੇ ਕਹਿਓ ਨੇ : ਲੜਕੀਆਂ ਦੀ ਸ਼ਾਦੀ ਮਨ ਮਰਜ਼ੀ ਦੀ ਥਾਂ ਕਰਨ ਦੀ ਆਗਿਆ ਲਈ

ਹੋਦੀ ਸੀ, ਪਰ ਅਰਸਾ ਡੇਢ ਸਾਲ ਤੋਂ ਕੋਈ ਵੀ ਤਾਂ ਮੁੰਡਾ ਨਹੀਂ ਮਿਲ ਰਿਹਾ। ਹੁਣ ਸਤਿਗੁਰਾਂ ਪਾਸ ਫੇਰ ਬੇਨਤੀ ਕਰਨ ਆਇਆ ਹਾਂ, ਅੰਦਰੋਂ ਪ੍ਰਸੰਨ ਹੋ ਕੇ ਛੁੱਟੀ ਦੇਣ। ਓਦੋਂ ਉਹਨਾਂ ਅੰਦਰੋਂ ਆਗਿਆ ਨਹੀਂ ਸੀ ਦਿਤੀ।

ਅਸੀਂ ਸਤਿਗੁਰੂ ਜੀ ਪਾਸ ਕੋਠੀ ਗਏ, 6.30 ਵਜੇ ਘਾਹ ਕਿੱਤੇ ਤੇ ਜਾ ਬੈਠੇ। ਸਤਿਗੁਰੂ ਜੀ ਆਏ ਤਾਂ ਬਚਨ ਕੀਤਾ : ਮੇਰਾ ਤਾਂ ਜੀ ਕਰਦਾ ਏ ਤੇਰੇ ਵਾਪਸ ਘਰ ਜਾਂਦਿਆਂ ਹੀ ਕੰਮ ਬਣ ਜਾਵੇ। ਪਰ ਇਸ ਤੋਂ ਵੀ ਪਹਿਲੋਂ, ਜਦੋਂ ਡਾਕਟਰ ਚਰਨੀਂ ਹੱਥ ਲਾ ਚੁੱਪ ਕਰਕੇ ਬੈਠ ਗਿਆ, ਕੁਝ ਦੱਸੇ ਬੋਲੇ ਨਾ। ਤਾਂ ਸਤਿਗੁਰਾਂ ਫਰਮਾਇਆ : ਚੰਗਾ, ਜੇ ਕਪੂਰ ਕੋਈ ਗੱਲ ਨਹੀਂ ਦੱਸਦਾ, ਤਾਂ ਮੈਂ ਹੀ ਸ਼ੁਰੂ ਕਰਦਾ ਹਾਂ। ਸਬੱਬ ਨਾਲ ਤੁਸੀਂ ਦੋਵੇਂ ਕੱਕੇ (ਕਪੂਰ ਤੇ ਕਵੀ) ਏਥੇ ਬੈਠੇ ਹੋ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਨੂੰ ਕੈਸਟਾਂ ਤੋਂ ਕਾਗਜ਼ਾਂ ਤੇ ਉਤਾਰ ਲਿਆ ਗਿਆ ਹੈ। ਹੁਣ ਉਸ ਦੇ ਸੰਪਾਦਨ ਦਾ ਕੰਮ ਹੈ, ਜਿਸਨੂੰ ਡਾ: ਕਪੂਰ ਹੀ ਠੀਕ ਤਰ੍ਹਾਂ ਕਰ ਸਕਦਾ ਹੈ। ਮੈਂ ਕਿਹਾ : ਬਿਲਕੁਲ ਠੀਕ ! ਇਸ ਨੇ "ਸਤਿਗੁਰੂ ਪ੍ਰਤਾਪ ਸਿੰਘ" ਪੁਸਤਕ ਲਿਖ ਕੇ ਨਾਮਧਾਰੀਆਂ ਵਿਚ ਆਪਣੀ ਥਾਂ ਬਣਾ ਲਈ ਹੈ। ਇਹੋ ਉਨ੍ਹਾਂ ਦੇ ਕਥਨਾਂ ਨੂੰ ਠੀਕ ਤਰ੍ਹਾਂ ਪੇਸ਼ ਕਰ ਸਕਣਗੇ।"

ਸਤਿਗੁਰੂ ਜੀ ਨੇ ਪੁਸ਼ਟੀ ਕਰਦਿਆਂ ਡਾ: ਕਪੂਰ ਨੂੰ ਕਿਹਾ : ਖਰੜੇ ਦੀ ਇਕ ਤਕੜੀ ਸਾਰੀ ਥਹੀ ਹੈ। ਹੋਰ ਇਕ ਦੋ ਮਹੀਨੇ ਤਕ ਉਹ ਆ ਸੰਭਾਲੋ। ਕਵੀ ਜੀ ਵੀ ਤੁਹਾਡੇ ਨਾਲ, ਅੰਤਲੇ ਮੌਕੇ, ਰਲ ਜਾਣਗੇ।

### ਕੇਸ ਮਹਿੰਦਰ ਕੌਰ ਦੇ ਮੁੰਡੇ ਦਾ

ਕੋਈ ਤਨਾਜ਼ਾ ਹੀ ਹੋਵੇਗਾ, ਸਤਿਗੁਰੂ ਜੀ ਪਾਸ ਸਾਡੇ ਜਾਣ ਤੋਂ ਵੀ ਪਹਿਲਾਂ ਉਪ੍ਰੋਕਤ ਬੀਬੀ ਦਾ ਲੜਕਾ ਅਤੇ ਅਮਰ ਸਿੰਘ ਨੰਬਰਦਾਰ ਬੈਠੇ ਹੋਏ ਆਪਣੀ ਆਪਣੀ ਗੱਲ ਸਤਿਗੁਰੂ ਜੀ ਨੂੰ ਦੱਸ ਰਹੇ ਸਨ। ਇਕ ਮੌਕਾ ਤਾਂ ਅਜਿਹਾ ਵੀ ਆਇਆ ਕਿ ਅਮਰ ਸਿੰਘ ਨੂੰ ਕੋਠੀ ਦੇ ਦੂਜੇ ਪਾਸੇ ਤੋਰ ਦਿਤਾ ਗਿਆ। ਸਤਿਗੁਰੂ ਜੀ ਇਕੱਲੇ ਹੀ ਜੁਆਨ ਲੜਕੇ ਤੋਂ ਉਸਦਾ ਬਿਆਨ ਸੁਣਦੇ ਰਹੇ।

### ਨਕਸ਼ਾ ਤਰਨ ਤਾਰਨ ਦਾ

ਸਤਿਗੁਰੂ ਜੀ ਪਾਸ ਜਦੋਂ ਮੇਰੀ ਅਤੇ ਡਾ: ਕਪੂਰ ਸਾਹਿਬ ਦੀ ਗੱਲਬਾਤ ਮੁੱਕੀ ਤਾਂ ਸੂਬਾ ਮੇਲਾ ਸਿੰਘ ਜੀ ਜਥੇਦਾਰ ਨੇ ਗੁਰਦੁਆਰਾ ਤਰਨ ਤਾਰਨ ਨਾਲ ਲਗਦੇ ਨਾਮਧਾਰੀ ਬੁੰਗੇ ਦਾ ਨਕਸ਼ਾ ਸਤਿਗੁਰਾਂ ਦੇ ਪੇਸ਼ ਕੀਤਾ। ਸਤਿਗੁਰੂ ਜੀ ਨੇ ਨਕਸ਼ੇ ਨੂੰ ਪੂਰੇ ਧਿਆਨ ਨਾਲ ਸਮਝਣ ਦੀ ਕੋਸ਼ਿਸ਼ ਕੀਤੀ ਕਿ ਅਕਾਲੀਆਂ ਦੇ ਗੁਰਦੁਆਰੇ ਵਾਲੇ ਕੀ ਮੰਗਦੇ ਸਨ ਅਤੇ ਸਾਡੇ ਬੁੰਗੇ 'ਚੋਂ ਕਿੰਨੀ ਥਾਂ ਜਾਂਦੀ ਹੈ ? ਸੂਬਾ ਜੀ ਨੇ ਪੁੱਛਿਆ : ਇਸਦਾ ਮੁਆਵਜ਼ਾ ਕੀ ਲਿਆ ਜਾਵੇ। ਸਤਿਗੁਰੂ ਜੀ ਨੇ ਬਚਨ ਕੀਤਾ : ਇਸਦਾ ਮੁਆਵਜ਼ਾ ਇਹ ਹੀ ਹੋ ਸਕਦਾ ਹੈ ਕਿ ਸਾਡੇ ਨਾਲ ਜੋ ਬਚਨ ਕਰਕੇ ਅਕਾਲੀਆਂ ਤੋੜੇ ਹਨ ਤੇ ਫਿਰ ਉਨ੍ਹਾਂ ਦੇ ਦਸਤਾਵੇਜ਼ੀ ਸਬੂਤ ਤਿਆਰ ਕਰ ਲਏ ਹਨ, ਉਹ ਸਭ ਸਾਨੂੰ

ਵਾਪਸ ਕੀਤੇ ਜਾਣ। ਅਤੇ ਜੋ ਸਵਾ ਲਖ ਪਾਠਾਂ ਬਾਰੇ ਰੌਲਾ ਪਾ ਕੇ ਉਸ ਦੇ ਬਾਰੇ ਵੀ ਸ. ਆਤਮਾ ਸਿੰਘ ਦਾ ਬਿਆਨ ਇਕਤਰਫ਼ਾ ਛਾਪ ਦਿਤਾ ਗਿਆ ਇਹ ਸ਼ਰਤਨਾਮੇ ਦੇ ਵਿਰੁਧ ਸੀ। ਇਹ ਬੇਜ਼ਾਬਤਗੀਆਂ ਕਿਵੇਂ ਵਾਪਸ ਹੋਣਗੀਆਂ ?

## ਸੰਗਤ ਕਿੰਨੀ ?

ਭਾਵੇਂ ਮੇਲਾ ਨੌਜੁਆਨ ਲੜਕੇ ਲੜਕੀਆਂ ਦਾ ਹੈ ਤਾਂ ਵੀ ਦਰਸ਼ਨ ਪ੍ਰੇਮੀ ਆਉਂਦੇ ਅਤੇ ਜਾਂਦੇ ਰਹਿੰਦੇ ਹਨ। ਅੱਜ ਸੰਗਤ 400 ਤੋਂ ਵੱਧ ਸੀ। ਸਤਿਗੁਰੂ ਜੀ 7 ਵਜੇ ਸ਼ਾਮ ਤਕ ਆਏ ਹੋਏ ਜਾਂ ਬੁਲਾਏ ਗਏ ਵਿਅਕਤੀਆਂ ਨਾਲ ਗੱਲਬਾਤ ਕਰਦੇ ਅਤੇ ਫਿਰ ਨੀਲੋਂ ਨਹਿਰ ਤੇ ਟਹਿਲਣ ਜਾਂ ਨਿਤਨੇਮ ਪੂਰਾ ਕਰਨ ਚਲੇ ਜਾਂਦੇ।

### 15 ਜੂਨ 1980, ਐਤਵਾਰ
### ਸ਼੍ਰੀ ਭੈਣੀ ਸਾਹਿਬ (16 ਵਾਂ ਵਿ: ਸੰ:)

## ਹਰਪਾਲ ਸਿੰਘ ਦੀ ਸ਼ਾਦੀ

ਆਸਾ ਦੀ ਵਾਰ ਖੁਲ੍ਹੇ ਆਕਾਸ਼ ਹੇਠ, ਹਰਿ ਮੰਦਰ ਦੇ ਤਾਲਾਬ ਵਾਲੇ ਪਾਸੇ, ਬੋਹੜ ਕੋਲ ਰਾਗੀਆਂ ਦੁਆਰਾ ਗਾਈ ਗਈ। 5.45 ਸਵੇਰੇ ਭੋਗ ਪੈਂਦਿਆਂ ਹੀ, ਬੈਂਗਲੋਰ ਫਾਰਮ ਦੇ ਮੈਨੇਜਰ ਸ਼੍ਰੀ ਹਰਪਾਲ ਸਿੰਘ ਦਾ ਆਨੰਦ ਕਾਰਜ ਸੰਤ ਦਿਆਲ ਸਿੰਘ ਮੂਠੱਡਾ ਦੀ ਪੁੱਤਰੀ ਬੀਬੀ ਗੁਰਸ਼ਰਨ ਕੌਰ ਨਾਲ ਹੋਇਆ। ਉਪਰੰਤ 4 ਪਾਠਾਂ ਦੇ ਭੋਗ ਪਾਏ ਗਏ। ਦੋ ਪਾਠ ਅਨੰਦਾਂ ਵਾਲਿਆਂ ਵਲੋਂ, ਇਕ, ਮਾਈ ਸੰਧਾਂ ਵਾਲੀ ਵਲੋਂ ਗੁਰੂ ਕੇ ਦਰਸ਼ਨਾਂ ਨਮਿਤ, ਇਕ, ਮਸਤਾਨਾ ਹਰਦੇਵ ਸਿੰਘ ਦੀ ਦੇਹ ਅਰੋਗਤਾ ਵਾਸਤੇ। ਸ਼੍ਰੀ ਰਾਮ ਰਾਮ ਜੀ ਦੁਆਰਾ ਅਰਦਾਸ ਨਾਲ ਦੀਵਾਨ ਦੀ ਸਮਾਪਤੀ ਹੋ ਗਈ।

ਸ਼੍ਰੀ ਹਰਪਾਲ ਸਿੰਘ ਸੰਤ ਸੁਖਦੇ ਵ ਸਿੰਘ ਸੁਆਮੀ, ਸੰਤੋਖ ਪੁਰਾ (ਸਰਸਾ) ਦਾ ਹੋਣਹਾਰ ਨੌਜਵਾਨ ਹੈ। ਸੁਮੱਧਰ, ਮਿਲਾਪੜਾ, ਸੁਚੇਤ ਅਤੇ ਚਤੁਰ ਵਿਅਕਤੀ ਹੈ। ਗ੍ਰੈਜੂਏਟ ਹੈ। ਦੋਵੇਂ ਪਿਤਾ ਪੁਤਰ ਗੁਰੂ ਘਰ ਵਿਚ ਵਿਸ਼ਵਾਸ ਭਰੀ ਸੇਵਾ ਕਰਦੇ ਹਨ। ਸੈਣੀ ਬਰਾਦਰੀ ਦੇ ਹੀਰੇ ਹਨ।

ਸੰਤ ਦਿਆਲ ਸਿੰਘ ਦੀ ਬੇਟੀ ਗੁਰਸ਼ਰਨ 10 ਵੀਂ ਪਾਸ ਹੈ। ਪਤਲੀ, ਸੁੰਦਰ ਅਤੇ ਉਚੀਆਂ ਉਮੀਦਾਂ ਰਖਣ ਵਾਲੀ ਜੱਟੀ ਹੈ। ਸਤਿਗੁਰੂ ਜੀ ਨੇ ਜੱਟ-ਸੈਣੀ ਸੰਜੋਗ ਕਰਕੇ ਇਸ ਬਿਰਦ ਨੂੰ ਕਾਇਮ ਰਖਿਆ ਹੈ ਕਿ ਜ਼ਾਤ ਗੋਤ ਦੇ ਇਮਤਿਆਜ਼ ਕੀਤੇ ਬਿਨਾ ਯੋਗਤਾ ਦੇ ਆਧਾਰ ਤੇ ਸ਼ਾਦੀਆਂ ਕਰਨੀਆਂ ਹਨ। ਇਹ ਵਰਤਾਰਾ ਸਾਧਾਰਣ ਵਿਅਕਤੀ ਤੋਂ ਲੈ ਸੇਠ ਤਰਲੋਕ ਸਿੰਘ ਤਕ ਹੈ।

ਅੱਜ ਹੱਲੇ ਦੇ ਦੀਵਾਨ ਜਥੇਦਾਰ ਨਿਰੰਜਨ ਸਿੰਘ ਕੱਕੜ ਅਤੇ ਸੰਤ ਗੁਰਬਚਨ ਸਿਘ ਜਥੇਦਾਰ ਵਲੋਂ ਲੱਗਣਗੇ। ਸਾਧ ਸੰਗਤ ਗੁਰੂ ਕੇ ਲੰਗਰ ਵਲ ਹੋਈ।

## ਸੰਗੀਤ ਸਭਾ

7.00 ਵਜਦੇ ਹੀ ਸਵੇਰੇ ਸੰਗੀਤ ਕਲਾਕਾਰ ਅਤੇ ਸਰੋਤੇ ਨਵੀਂ ਕੋਠੀ (ਨੰ: 2) ਦੇ ਕਮਰਾ ਨੰ: 69 ਵਲ ਹੋਏ। ਕਮਰਾ ਜੁ ਹਾਲ ਕਮਰੇ ਵਾਂਗ ਸੁਸਜਿਤ ਰਹਿੰਦਾ ਹੈ। ਪਰ ਕਿਸੇ ਤਰ੍ਹਾਂ ਦਾ ਕੋਈ ਵੀ ਫਾਲਤੂ ਸਾਮਾਨ ਨਹੀਂ, ਬਿਨਾ ਗਲੀਚਿਆਂ ਅਤੇ ਸਤਿਗੁਰੂ ਜੀ ਵਾਸਤੇ ਸੋਫ਼ੇ ਦੇ।

ਸ੍ਰੀ ਹਰਭਜਨ ਸਿੰਘ ਸਿਤਾਰ, ਸ੍ਰੀ ਹਜ਼ੂਰ ਸਿੰਘ ਚੰਦੂਹਾਂਸ. ਬਲਦੇਵ ਸਿੰਘ ਕਾਕੂ, ਅਮਰਜੀਤ ਸਿੰਘ ਅੰਬਾ, ਸੁਖਵਿੰਦਰ ਸਿੰਘ ਪੱਪੂ, ਬਲਜੀਤ ਸਿੰਘ, ਮੋਹਣ ਸਿੰਘ-ਸੁਖਦੇਵ ਸਿੰਘ, ਸੁਖਦੇਵ ਸਿੰਘ ਸੁਖੀ, ਹਰਜਿੰਦਰ ਸਿੰਘ-ਕਿਰਨਪਾਲ ਸਿੰਘ, ਦੋਵੇਂ ਸੰਤੂਰ ਵਾਦਕ ਤੇ ਸੁਖਵਿੰਦਰ ਸਿੰਘ ਪਿੰਕੀ। ਇਹ ਸਾਰੇ ਕਲਾਕਾਰ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸਾਜ਼ ਸੁਰ ਕਰ ਰਹੇ ਸਨ।

ਸ੍ਰੀ ਕਿਰਨਪਾਲ ਸਿੰਘ ਅਤੇ ਹਰਜਿੰਦਰਪਾਲ ਸਿੰਘ ਨਾਲੋਂ ਨਾਲ ਬੈਠੇ ਸੰਤੂਰ ਵਜਾ ਰਹੇ ਸਨ ਪਿੰਕੀ ਦੀ ਸੰਗਤ ਨਾਲ। ਪਿੰਕੀ ਦੇ ਤਬਲੇ ਦੀ ਸੰਗਤ ਨੂੰ ਵੇਖਦਿਆਂ ਪੰ: ਕਿਸਨ ਮਹਾਰਾਜ ਬਨਾਰਸ ਦੇ ਸ਼ਬਦ ਸੱਚੇ ਹੋ ਰਹੇ ਲਗਦੇ ਸਨ ਕਿ ਸਤਿਗੁਰੂ ਜੀ ਜਦੋਂ ਤੇ ਜਿਸ ਵਡੇ ਕਲਾਕਾਰ ਨੂੰ ਸੁਣਨਾ ਚਾਹੁਣਗੇ ਘਰੋਂ ਸੁਣ ਲਿਆ ਕਰਨਗੇ।

ਸ੍ਰੀ ਕਿਰਨਪਾਲ ਦੋ ਸਾਲ ਤੋਂ ਪੰ: ਸ਼ਿਵ ਕੁਮਾਰ ਬੰਬਈ ਤੋਂ ਸੰਤੂਰ (ਇਕ ਕਸ਼ਮੀਰੀ ਸਾਜ਼) ਸਿਖ ਰਿਹਾ ਹੈ। ਸਾਊਥਾਲ (ਯੂ. ਕੇ.) ਦੇ ਸੰਤ ਸਤਬਚਨ ਸਿੰਘ ਦਾ ਹੋਣਹਾਰ ਸਪੁਤਰ 22-23 ਸਾਲ ਦੀ ਉਮਰ ਦਾ ਗੋਰਾ, ਨਰਮ ਨਾਜ਼ੁਕ, ਭਰਵਾਂ ਬਦਨ, ਗੋਲ ਦਾੜ੍ਹੀ, ਛੋਟੀਆਂ ਮੁਛਾਂ, ਸਿੱਧੀ ਦਸਤਾਰ, ਤੇਜ਼ ਤਕਣੀ, ਚੋਕੜਾ ਮਾਰ ਸੰਤੂਰ-ਕਲਮਾਂ ਕਲਾ ਪੂਰਣ ਤਰੀਕੇ ਨਾਲ ਚਲਾਂਦਾ ਕਮਾਲ ਕਰ ਰਿਹਾ ਹੈ।

ਇੰਜ ਹੀ ਸ੍ਰੀ ਹਰਜਿੰਦਰਪਾਲ ਸਿੰਘ, ਜੱਬਲਪੁਰ ਦੇ ਸੰਤ ਮੇਲਾ ਸਿੰਘ ਦਾ ਸਪੁਤਰ ਹੋਣਹਾਰ, ਕਣਕ ਭਿੰਨਾ, ਸੁੰਦਰ ਦਾੜ੍ਹੀ, ਭਰਵਾਂ ਕਦ ਬੁੱਤ, ਬੀਬਾ ਅਤੇ ਆਦਰ ਭਰਿਆ, ਇਹ ਵੀ ਚੌਂਕੜਾ ਲਾਈ ਕਲਮਾਂ ਨਾਲ ਸੰਤੂਰ ਤਾਰਾਂ ਨੂੰ ਛੇੜਦਾ ਮੁਗਧ ਕਰ ਰਿਹਾ ਹੈ।

ਦੋਵੇਂ ਕਲਾਕਾਰ ਰਾਤ ਦਾ ਰਾਗ ਯਮਨ ਕਲਿਆਣ ਸਵੇਰ ਵੇਲੇ ਪੇਸ਼ ਕਰ ਰਹੇ ਸਨ ਕੇਵਲ ਸੁਣਾਨ ਦੀ ਖਾਤਰ। ਸਤਿਗੁਰੂ ਜੀ ਆਪਣੇ ਬੱਚਿਆਂ ਵਿਚ ਪੰ: ਸ਼ਿਵ ਕੁਮਾਰ ਦੀ ਟੁਣਕਾਰ ਸੁਣ ਰਹੇ ਸਨ ਕਿ ਲਾਂਗਰੀ ਬਲਦੇਵ ਸਿੰਘ ਖੱਦਰ ਦੇ ਪਜਾਮੇ ਨੂੰ ਸੂਤੀ ਆਣ ਹਾਜ਼ਰ ਹੋਇਆ। ਇਸਦਾ ਮਤਲਬ ਇਹ ਸੀ ਕਿ ਉੱਠਣ ਦਾ ਵਕਤ ਦੱਸ ਕੇ ਹੀ ਸਤਿਗੁਰੂ ਜੀ ਆਏ ਸਨ। 8.10 ਵਜ ਚੁਕੇ ਸਨ। ਸਭਾ ਸਮਾਪਤ ਹੀ ਸੀ।

ਸਤਿਗੁਰੂ ਜੀ ਨੇ ਉਠਣ ਤੋਂ ਪਹਿਲੋਂ ਇਕ ਤਿਹਾਈ ਲਗਾਈ : ਨਿਣੀ, ਨਿਣੀ, ਨਿਣੀ, ਨਿਣੀ, ਨਿਣੀ, ਮੇਰੀ ਗੱਲ ਨਹੀਂ ਠੀਕ ? ਮੇਰੀ ਗੱਲ ਨਹੀਂ ਠੀਕ ? ਮੇਰੀ ਗੱਲ ਨਹੀਂ ਠੀਕ ?

## ਸਮਰਾਲੇ ਦੇ ਰਾਹ ਵਿਚ

8.15 ਤਕ ਸੰਗੀਤ ਸਭਾ ਸਮਾਪਤ ਹੋ ਚੁਕੀ ਸੀ। ਸਤਿਗੁਰੂ ਜੀ ਮੈਨੂੰ ਵੀ ਨਾਲ ਚੱਲਣ ਦਾ ਇਸ਼ਾਰਾ ਕਰਕੇ ਕੋਠੀਓਂ ਬਾਹਰ ਆ ਗਏ। ਗੇਟ ਤੇ ਕਾਰਾਂ ਤਿਆਰ ਖੜੀਆਂ ਸਨ। ਦੋ ਕਾਰਾਂ ਦੀਆਂ ਸਵਾਰੀਆਂ ਸਮਰਾਲੇ ਜਾਣਾ ਸੀ। ਮੈਨੂੰ ਅਜੇ ਪਤਾ ਨਹੀਂ ਸੀ ਕਿ ਸਮਰਾਲੇ ਕਾਹਦੇ ਲਈ ਜਾ ਰਹੇ ਹਾਂ। ਸਤਿਗੁਰੂ ਜੀ ਵਾਲੀ ਕਾਰ ਵਿਚ ਸ. ਗੁਰਚੈਨ ਸਿੰਘ ਫਲੋਰਾ, ਪੂਰਬਾ ਤੇ ਲੇਖਕ ਨੂੰ ਸੰਗਤ ਮਿਲ ਰਹੀ ਸੀ। ਦੂਜੀ ਵਿਚ ਸ. ਗਿਆਨ ਸਿੰਘ ਹੰਸਪਾਲ, ਸਕੱਤਰ ਤਰਸੇਮ ਸਿੰਘ ਅਤੇ ਸਹਾਇਕ ਨਾਜਰ ਸਿੰਘ ਪਿੱਛੇ ਪਿੱਛੇ ਆ ਰਹੇ ਸਨ।

ਸਤਿਗੁਰੂ ਜੀ ਨੇ ਇਸ ਸਫ਼ਰ ਸਮੇਂ ਅਨੇਕਾ ਕੀਮਤੀ ਬਚਨ ਕੀਤੇ, ਮੈਂ ਕੇਵਲ ਦੋ ਹੀ ਸੰਭਾਲ ਸਕਿਆ ਹਾਂ। ਇਹ ਬਚਨ ਇਕੋ ਗੱਲ ਨਾਲ ਸੰਬੰਧਤ ਸਨ। ਸਤਿਗੁਰਾਂ ਫ਼ਰਮਾਇਆ : ਮਨੁਖ ਕੀ ਪਸ਼ੂਆਂ ਨੂੰ ਵੀ ਜੋ ਚਾਹੀਏ ਸਿਖਾ ਸਕੀ ਦਾ ਏ। ਤਦੱਬਰ, ਤਰੱਦਦ, ਦ੍ਰਿੜ੍ਹਤਾ ਅਤੇ ਵਿਸ਼ਵਾਸ ਦੀ ਲੋੜ ਹੁੰਦੀ ਹੈ। ਇਹ ਨੁਕਤਾ ਮੇਰੀ ਹੀ ਕਿਸੇ ਗੱਲ ਤੋਂ ਉਠਿਆ ਸੀ। ਮੈਂ ਦੱਸ ਕੇ ਹਟਿਆ ਸਾਂ ਕਿ ਕਿਸੇ ਦੀ ਚੰਗੀ ਕੀਤੀ ਹੋਈ ਗੱਲ, ਵਧੀਆ ਹਰਕਤ ਜਾਂ ਉੱਤਮ ਅਮਲ ਨੂੰ ਵੇਖ ਕੇ ਮੈਂ ਹਮੇਸ਼ਾ ਦਾਦ ਦਿੰਦਾ ਹਾਂ। ਚੰਗੀ ਗੱਲ ਲਈ ਸ਼ਾਬਾਸ਼ ਚੰਗਿਆਈ ਲਈ ਪ੍ਰੇਰਿਤ ਕਰਦੀ ਹੈ। ਇਸ ਤੇ ਸਤਿਗੁਰੂ ਜੀ ਨੇ ਇਕ ਅਨੁਭਵ ਸੁਣਾਇਆ :

"ਮਹਾਰਾਜ ਨਿਹਾਲ ਸਿੰਘ ਜੀ ਪਾਸ ਇਕ ਕੁੱਤਾ ਸੀ, ਛੋਟੀ ਉਮਰ ਦਾ। ਉਹ ਕਹਿੰਦੇ ਸਨ ਇਹ ਵਧੀਆ ਨਸਲ ਦਾ ਹੈ, ਪਰ ਸਿੱਖਦਾ ਕੁਝ ਨਹੀਂ। ਆਗਿਆਕਾਰ ਨਹੀਂ। ਮੈਂ ਉਨ੍ਹਾਂ ਨੂੰ ਕਿਹਾ, ਇਹ ਮੇਰੇ ਹਵਾਲੇ ਕਰ ਦਿਓ, ਮੈਂ ਸਿਖਾ ਕੇ ਵਖਾਵਾਂਗਾ। (ਸਤਿਗੁਰਾਂ ਤਾਂ ਕੁੱਤੇ ਦਾ ਨਾਂ ਵੀ ਦੱਸਿਆ.........।) ਮੈਂ ਉਸਨੂੰ 'ਉਠੋ', 'ਬੈਠੋ' 'ਲੇਟੋ' 'ਚਲੋ ਫਿਰੋ' ਆਦਿ ਸਿਖਾਂਦਿਆਂ, ਆਗਿਆ ਮੰਨਣ ਤੇ ਬਾਦਾਮ ਦੀ ਗਿਰੀ ਦਿੰਦਾ, ਰਾਤ ਦੀ ਭਿੱਜੀ ਹੋਈ। ਉਸਦੀ ਸਮਝ ਵਿਚ ਆ ਗਿਆ ਕਿ ਹੁਕਮ ਮੰਨਣ ਤੇ ਕੁਛ ਖਾਣ ਨੂੰ ਮਿਲਦਾ ਹੈ। ਸਹਿਜੇ ਸਹਿਜੇ ਆਗਿਆ ਪਾਲਣ ਕਰਨਾ ਉਸਦੇ ਸੁਭਾਉ ਦਾ ਹਿੱਸਾ ਬਣ ਗਿਆ।"

ਇਸ ਸਫ਼ਰ ਦੌਰਾਨ ਸਤਿਗੁਰੂ ਜੀ ਨੇ ਸੁਭਾਉ ਦੀ ਇਕਸਾਰਤਾ ਤੇ ਵੀ ਚਾਨਣ ਪਾਇਆ। ਆਪ ਜੀ ਨੇ ਕਿਹਾ : ਸਾਧਾਰਨ ਆਦਮੀ ਕੁਛ ਮਿਲ ਜਾਣ ਤੇ ਉਛਲ ਉਛਲ ਪੈਂਦਾ ਹੈ। ਕੁਛ ਖੋ ਗਿਆ ਤਾਂ ਅੱਖੀਂ ਘਸੁੰਨ ਦੇ ਦੇ ਰੋਂਦਾ ਹੈ। ਉੱਤਮ ਪੁਰਸ਼ ਪ੍ਰਾਪਤੀ ਅਤੇ ਨੁਕਸਾਨ ਸਮੇਂ ਬਰਾਬਰ ਜਿਹੀ ਦਸ਼ਾ ਵਿਚ ਰਹਿੰਦਾ ਹੈ। ਐਸਾ ਗਿਆਨੀ ਪੁਰਸ਼ ਹੀ ਕਰ ਸਕਦਾ ਹੈ। ਸਾਡੇ ਸਤਿਗੁਰੂਆਂ ਏਸੇ ਲਈ ਸਮ ਰਹਿਣ ਦਾ ਉਪਦੇਸ਼ ਦਿਤਾ ਹੈ। ਮੇਰੀ ਕੋਸ਼ਸ਼ ਰਹਿੰਦੀ ਹੈ ਕਿ ਹਰ ਪਰਕਾਰ ਦੀ ਉਚਾਣ ਨਿਵਾਣ ਵਿਚ ਅਪਣੇ ਅੰਦਰਲਾ ਤੋਲ ਨ ਛੱਡਾਂ।

ਸਤਿਗੁਰੂ ਜੀ ਨੇ ਇਸ ਛੋਟੇ ਜਿਹੇ ਸਫ਼ਰ ਵਿਚ ਸਿੱਖਣ ਵਾਲਿਆਂ ਵਾਸਤੇ ਬੜੇ ਵੱਡੇ ਬਚਨ ਕੀਤੇ ਸਨ। ਆਪ ਨੇ ਸਾਬਕਾ ਸੇਵਕ ਗੁਲਜ਼ਾਰ ਸਿੰਘ ਨੂੰ ਵੀ ਯਾਦ

ਕੀਤਾ : ਉਹ ਸੁਭਾਅ ਦਾ ਕਾਹਲਾ, ਛੇਤੀ ਤੇਜ਼ ਹੋਣ ਵਾਲਾ ਅਤੇ ਭੜਕਣ ਵਾਲਾ ਸੀ। ਅਸਾਂ (ਕੁਝ ਦੂਜੇ ਸਿੱਖਾਂ ਨਾਲ) ਗੁਲਜ਼ਾਰ ਸਿੰਘ ਨੂੰ ਸਿਖਾਣ ਲਈ ਮਿਸ਼ਰੀ ਦੇ ਟੁਕੜੇ ਹਮੇਸ਼ਾ ਕੋਲ ਰਖਣੇ ਤੇ ਕਹਿਣਾ : ਗੁਲਜ਼ਾਰ ਸਿੰਘ ਜੀ ਮਿਸ਼ਰੀ ਛਕਿਆ ਕਰੋ ਤੁਹਾਡੀ ਕੁੜੱਤਣ ਚਲੀ ਜਾਇ।

"ਇਕ ਦਿਨ ਮੈਂ ਆਪ ਕੌੜਾ ਬੋਲਿਆ ਅਤੇ ਕਾਹਲਾ ਪੈ ਗਿਆ। ਗੁਲਜ਼ਾਰ ਸਿੰਘ ਨੇ ਝੱਟ ਮੌਕਾ ਸੰਭਾਲਿਆ ਤੇ ਮੈਨੂੰ ਕਿਹਾ : ਥੋੜੀ ਜਿਹੀ ਮਿਸ਼ਰੀ ਤੁਸੀਂ ਵੀ ਛਕ ਲਓ। ਮੈਨੂੰ ਤੁਰਤ ਸਮਝ ਆਈ ਕਿ ਅੱਜ ਕਾਬੂ ਆ ਗਿਆ ਹਾਂ। ਗੁਲਜ਼ਾਰ ਸਿੰਘ ਦੀ ਗੱਲ ਠੀਕ ਹੈ। ਆਪਣੇ ਆਪ ਤੇ ਕਾਬੂ ਪਾਇਆ ਅਤੇ ਫਿਰ ਕਦੇ ਮੌਕਾ ਨਹੀਂ ਦਿਤਾ।

### ਡੰਡਾ-ਬੈਂਚ ਹਸਪਤਾਲ

ਸਮਰਾਲੇ ਆਉਣ ਦਾ ਕਾਰਨ ਸੀ ਸਾਨੂੰ ਸ. ਲਾਲ ਸਿੰਘ ਦਾ (ਅਰਥ ਰਾਈਟਸ ਰੀਸਰਚ) 'ਡੰਡਾ ਹਸਪਤਾਲ' ਵਖਾਣਾ। ਇਹ ਅਰੋਗਾਲੈ ਏਸੇ ਨਾਂ ਨਾਲ ਪ੍ਰਸਿਧ ਹੋ ਗਿਆ ਹੈ। ਡਰਾਈਵਰ ਰਘਬੀਰ ਸਿੰਘ ਸਾਨੂੰ ਭੀੜੀਆਂ ਖੁਲ੍ਹੀਆਂ ਗਲੀਆਂ ਥਾਣੀਂ ਲੰਘਾਉਂਦਾ ਐਸੀ ਥਾਂ ਲੈ ਗਿਆ ਜਿਥੋਂ ਅਗੇ ਰਾਹ ਦਾ ਦਾਖ਼ਲਾ ਮੁਸ਼ਕਲ ਸੀ। ਸਤਿਗੁਰੂ ਸ. ਗੁਰਚੈਨ ਸਿੰਘ ਫਲੋਰਾ ਤੇ ਸ. ਗਿਆਨ ਸਿੰਘ ਹੰਸਪਾਲ ਆਦਿ ਨਾਲ ਗੱਲਬਾਤ ਕਰਦੇ ਆਉਂਦੇ ਇਕ ਨਵੀਂ ਨਕੋਰ ਇਕਹਿਰੀ ਬਿਲਡਿੰਗ ਵਿਚ ਪਰਵੇਸ਼ ਹੋਏ ਜਿਥੇ ਇਕ ਲੰਮਾ-ਲੰਝਾ, ਉਮਰ ਰਸੀਦਾ ਸਿੱਖ ਬੰਨ੍ਹੀ ਦਾੜ੍ਹੀ ਤੇ ਨੁਕੀਲੀ ਪਗ ਵਾਲਾ ਅੱਗਲਵਾਂਢੀ ਆ ਕੇ ਮਿਲਿਆ। ਅਦਬ ਨਾਲ ਹੱਥ ਜੋੜ, ਗੋਡਿਆਂ ਤੀਕ ਝੁਕ ਬੋਲਿਆ : ਧੰਨ ਭਾਗ ! ਮੇਰੇ ਧੰਨ ਭਾਗ !! ਜੁ ਸਤਿਗੁਰੂ ਜੀ ਆਪ ਆ ਗਏ ! ਹਸਪਤਾਲ ਪਵਿਤਰ ਕਰ ਦਿਤਾ ! ਹੁਣ ਬੜਾ ਚਲੇ ਗਾ ! ਕਹਿੰਦਾ ਕਹਿੰਦਾ ਸਤਿਗੁਰੂ ਜੀ ਦੀ ਜਾਣਕਾਰੀ ਦਾ ਇਕ ਭਾਗ ਬਣ ਗਿਆ।

ਸਤਿਗੁਰਾਂ ਨੇ ਸ. ਫਲੋਰੇ ਤੇ ਹੰਸਪਾਲ ਹੁਰਾਂ ਨੂੰ ਸ. ਲਾਲ ਸਿੰਘ ਦੀਆਂ ਉਪਲਬਧੀਆਂ ਬਾਰੇ ਦੱਸਿਆ, ਨਾਲ ਹੀ ਭੈਣੀ ਸਾਹਿਬ ਵਿਚ ਰਖੇ ਡੰਡਾ-ਬੈਂਚ ਦੇ ਅਨੁਭਵ ਵੀ ਸੁਣਾਏ ਕਿ ਕਿਵੇਂ ਇਹਨਾਂ ਬੈਂਚਾਂ ਤੇ ਕਮਰ ਰਗੜ, ਹੱਡੀ ਰੋਗ, ਮਿਰਗੀ ਅਤੇ ਪੇਟ ਦੇ ਰੋਗ ਖ਼ਤਮ ਕੀਤੇ ਜਾ ਸਕਦੇ ਹਨ। ਸਾਰੇ ਸਰੀਰ ਦੀ ਕਰੜੀ ਜਾਂ ਨਰਮ ਰਗੜਾਈ ਕਰਵਾ ਕੇ ਫਾਲਿਜ ਤਕ ਦੇ ਰੋਗੀਆਂ ਦੀ ਹਿੰਮਤ ਬਹਾਲ ਕੀਤੀ ਜਾਂਦੀ ਹੈ।

ਸ. ਲਾਲ ਸਿੰਘ ਜੁ ਕਦੇ ਡੀ. ਸੀ. ਦੇ ਅਹੁਦੇ ਤੇ ਬਿਰਾਜਮਾਨ ਰਿਹਾ ਹੈ, ਨੇ ਚਿਰ ਰੋਗੀਆਂ ਨੂੰ ਅਰੋਗ ਜੀਵਨ ਬਖਸ਼ਿਆ ਹੈ। ਉਸਨੇ ਅਨੇਕਾਂ ਸ਼ਾਹੀ ਪਰਵਾਰਾਂ ਨੂੰ ਇਸੇ ਡੰਡਾ-ਬੈਂਚ ਦੀ ਵਰਤੋਂ ਕਰਵਾ ਕੇ ਰੋਗ ਮੁਕਤ ਕੀਤਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ. ਲਾਲ ਸਿੰਘ ਨਾਲ ਵਿਚਾਰ ਵਟਾਂਦਰਾ ਕਰ ਇਸ ਸੰਬੰਧੀ ਹੋਰ ਵਧੇਰੇ ਜਾਣਕਾਰੀ ਹਾਸਲ ਕੀਤੀ।

ਸ. ਲਾਲ ਸਿੰਘ ਨੇ ਇੰਜ ਵੀ ਆਪਣੀ ਬੇਨਤੀ ਕੀਤੀ : ਦਾਸ ਆਪ ਜੀ ਦਾ

ਸੇਵਕ ਹੈ। ਹਨੇਰੇ ਸਵੇਰੇ ਜਦੋਂ ਯਾਦ ਕਰੋਗੇ ਸੇਵਾ ਵਿਚ ਹਾਜ਼ਰ ਹੋਵਾਂਗਾ। ਮੈਨੂੰ ਯਕੀਨ ਹੈ ਕਿ ਸਾਡਾ ਇਹ ਡੰਡਾ ਇਲਾਜ ਇਕ ਦਿਨ ਲੋਕ ਮਕਬੂਲ ਹੋਵੇਗਾ।

ਸ. ਜੀ ਨੇ ਇਕ ਕਮਰੇ ਵਿਚ ਚਰਨ ਪੁਆਏ। ਡੰਡਾ-ਇਲਾਜ ਉਪਲਬਧੀ ਤੇ ਸਤਿਗੁਰੂ ਜੀ ਬੜੇ ਪ੍ਰਸੰਨ ਸਨ। ਭੈਣੀ ਸਾਹਿਬ ਵਿਚ ਅੱਜ ਕੱਲ੍ਹ 5-7 ਬੈਂਚ ਮੈਂ ਅਜਿਹੇ ਵੇਖੇ ਜੋ ਵਿਚਾਲਿਓਂ ਉਤਾਂਹ ਉੱਭਰੇ ਹੋਏ ਤੇ ਬੈਂਚ ਦੇ ਤਖਤਿਆਂ ਦੀ ਥਾਂ ਗੋਲ ਗੋਲ ਘੁੰਮਣੇ ਡੰਡਿਆਂ ਨਾਲ ਸਤਹ ਤਿਆਰ ਹੁੰਦੀ ਹੈ। ਬੈਂਚ ਦੇ ਇਕ ਸਰ੍ਹਾਣੇ ਉੱਚੀ ਢੋਹ ਵੀ ਏਨ੍ਹਾਂ ਰੋੜ੍ਹ ਡੰਡਿਆਂ ਨਾਲ ਬਣੀ ਹੁੰਦੀ ਹੈ ਜੋ ਬੈਠਿਆਂ ਕਮਰ ਘਸਾਈ ਦੇ ਕੰਮ ਆਉਂਦੀ ਹੈ।

ਇਸ ਡੰਡਾ ਬੈਂਚ ਇਲਾਜ ਬਾਰੇ ਬਚਨ ਸਤਿਗੁਰੂ ਜੀ ਪਿਛਲੇ ਵਾਤਾਨੁਕੂਲ ਦੌਰੇ ਸਮੇਂ ਵੀ ਕਰਦੇ ਰਹੇ ਹਨ।

## 16 ਵੇਂ ਵਿਦਿਅਕ ਸਮੇਲਨ ਦਾ ਆਰੰਭ

ਸਮਰਾਲੇ ਤੋਂ ਵਾਪਸੀ ਹੋਈ ਤਾਂ ਨਾਂਗੇ ਵਾਲੇ ਖੂਹ ਤੇ ਬਣੇ ਕਮਰਿਆਂ ਦੀ ਟੀਪ ਹੁੰਦੀ ਵੇਖ ਸਤਿਗੁਰੂ ਜੀ ਹਰੀ ਮੰਦਰ ਪਧਾਰੇ। ਏਥੇ ਅੱਜ ਕੇਵਲ 50 ਵਿਦਿਆਰਥੀ ਹੀ ਜੁੜ ਸਕੇ। 9.00 ਸਵੇਰ ਦੇ ਹੋ ਚੁਕੇ ਸਨ। ਹੁਣ 16 ਵੇਂ ਵਿਦਿਅਕ ਸਮੇਲਨ ਦਾ ਆਰੰਭ ਹੋਣਾ ਸੀ : ਸਤਿਗੁਰੂ ਜੀ ਆਸਣ ਸਸ਼ੋਭਤ ਹੋਏ ਤਾਂ ਸਰਬ ਹਿੰਦ ਵਿਦਿਅਕ ਜਥੇ ਦੇ ਪ੍ਰਧਾਨ ਸ਼੍ਰੀ ਜਗਦੀਸ਼ ਸਿੰਘ ਅਤੇ ਸਕੱਤਰ ਸ਼੍ਰੀ ਨਰਿੰਦਰ ਸਿੰਘ ਮੌਕੇ ਤੇ ਹਾਜ਼ਰ ਸਨ। ਅਸਲ ਵਿਚ ਇਸ ਸਮੇਲਨ ਦੇ ਰੂਹੇ ਰਵਾਂ ਠਾਕੁਰ ਦਲੀਪ ਸਿੰਘ ਸਨ। ਉਨ੍ਹਾਂ ਇਸ ਵਾਰ ਵਿਦਿਆਰਥੀਆਂ ਨੂੰ ਅਮਲੀ ਸਿੱਖਿਆ ਦੇਣ ਦੀ ਠਾਣ ਰਖੀ ਸੀ। ਕੋਈ ਤਕਰੀਰ ਨਹੀਂ, ਕਿਸੇ ਹੋਰ ਸਿਆਣੇ ਦਾ ਦਖ਼ਲ ਵੀ ਨਹੀਂ।

ਇਸ ਸਮੇਂ ਨੌਜਵਾਨ ਪਰਸਪਰ ਜਾਣਕਾਰੀ ਦੇ-ਲੈ ਰਹੇ ਸਨ। ਸਤਿਗੁਰੂ ਜੀ ਨੇ ਸੰਖੇਪ ਸ਼ਬਦਾਂ ਵਿਚ 9.30 ਤੇ ਸਮੇਲਨ ਦਾ ਉਦਘਾਟਨ ਕਰ ਦਿਤਾ। ਸੰਬੋਧਨ ਵਿਚ ਸਤਿਗੁਰਾਂ ਨੇ ਜਵਾਨਾਂ ਨੂੰ ਉੱਦਮ, ਆਸ਼ਾ, ਦ੍ਰਿੜ੍ਹਤਾ ਕਾਇਮ ਰਖਕੇ, ਸੁਣੇ ਅਣਸੁਣੇ ਵਿਰੋਧਾਭਾਸਾਂ ਤੋਂ ਉੱਚੇ ਉਠ ਕੇ ਆਪਣੇ ਆਚਾਰ ਵਿਚਾਰ ਅਤੇ ਨਾਮਧਾਰੀ ਜੀਵਨ ਢੰਗ ਤੇ ਮਾਣ ਕਰਨ ਦੀ ਪ੍ਰੇਰਨਾ ਦਿਤੀ।

ਸਤਿਗੁਰੂ ਜੀ ਤਾਂ ਉਠ ਕੇ ਕੋਠੀ ਚਲੇ ਗਏ ਨਾਲ ਹੀ ਗੈਰ ਵਿਦਿਆਰਥੀ ਸਰੋਤੇ ਵੀ ਉਠ ਗਏ। ਅਗਲੇ ਪ੍ਰੋਗਰਾਮ ਵਿਚ ਠਾਕੁਰ ਦਲੀਪ ਸਿੰਘ ਜੀ ਨੇ ਆਸਣ, ਮਾਲਾ, ਗੁਟਕੇ, ਪਉਏ, ਗੜਵੇ ਆਦਿ ਲਿਆਉਣ ਦੀ ਤਾਕੀਦ ਕਰਕੇ ਜਪੁਜੀ ਦੇ ਪਾਠ ਦੀ ਸ਼ੁੱਧੀ ਵਲ ਧਿਆਨ ਦੁਆਇਆ। ਪਾਠ ਸੁਣੇ-ਸੁਣਾਏ।

## ਸਾਗਰ ਪੁਰੀਏ

ਇਸ ਵਾਰ ਸ੍ਰੀ ਸਤਿਗੁਰੂ ਜੀ ਨੇ ਸੰਤ ਰਣਜੀਤ ਸਿੰਘ ਬਾਜਵਾ (ਸੰਤ ਨਗਰ) ਦੇ ਸਹੁਰਾ ਪਰਵਾਰ ਵਲ ਤੇ ਇਸ ਦੇ ਸਕੇ ਸੋਧਰਿਆਂ ਵੱਲੋਂ ਵਿਸ਼ੇਸ਼ ਧਿਆਨ ਦਿਤਾ।

ਸੰਤ ਬਾਜਵਾ ਨੂੰ ਭੇਜ ਕੇ ਇਸਦੀ ਪਤਨੀ ਦੇ ਭਾਈ ਸ. ਪਾਲ ਸਿੰਘ-ਸਵਰਨ ਸਿੰਘ ਜੇਠੂ ਨੰਗਲ (ਅੰਮ੍ਰਿਤਸਰ) ਤੋਂ ਮੰਗਵਾਏ ਸਨ। ਰਣਜੀਤ ਪਤਨੀ ਬੀਬੀ ਮਹਿੰਦਰ ਕੌਰ ਨੂੰ ਅੱਜ ਉਸਦੀਆਂ ਭੈਣਾਂ ਤੇ ਭਣਵਈਏ ਸਾਗਰਪੁਰੋਂ (ਬਟਾਲੇ ਤੋਂ) ਬੁਲਾਏ ਗਏ ਸਨ। ਬੀਤੀ ਰਾਤ ਦੇ ਸ. ਅਨੂਪ ਸਿੰਘ-ਜੁਗਿੰਦਰ ਕੌਰ ਤੇ ਬੱਚੇ, ਅਨੂਪ ਸਿੰਘ ਦਾ ਜੁਆਤਰਾ ਸ. ਸੁਖਬਾਜ ਸਿੰਘ ਵੀ ਸੱਦ ਘੱਲਿਆ ਸੀ। ਅੱਜ ਇਨ੍ਹਾਂ ਨੇ ਵਾਪਸ ਜਾਣਾ ਸੀ ਪਰ ਸਤਿਗੁਰੂ ਜੀ ਪਾਸ ਬੈਠਣ ਦਾ ਸਮਾਂ ਨ ਮਿਲ ਸਕਣ ਕਰਕੇ ਆਏ ਹੋਏ ਸੱਜਣ ਦੁਚਿੱਤੀ ਵਿਚ ਸਨ।

ਸੁਖਬਾਜ ਸਿੰਘ ਦੀ ਪਤਨੀ ਰੋ ਰਹੀ ਸੀ ਕਿ ਉਹ ਆਏ ਵੀ ਤੇ ਦਰਸ਼ਨ ਮੇਲੇ ਵੀ ਨ ਨਸੀਬ ਹੋਏ। ਸਾਰੇ ਪਰਵਾਰਾਂ ਦਾ ਮੇਰੇ ਨਾਲ ਸੰਬੰਧ ਹੋਣ ਕਰਕੇ ਮੈਨੂੰ ਦੱਸਿਆ ਗਿਆ ਅੱਜ ਸਤਿਗੁਰਾਂ ਪ੍ਰਸ਼ਾਦ ਵੀ ਨਹੀਂ ਛਕਣਾ। ਮੈਂ ਕੋਠੀ ਗਿਆ। ਦਰਸ਼ਨ ਕਰਨ ਵਾਲੇ ਅਜੇ ਆ-ਜਾ ਰਹੇ ਸਨ। ਮੈਂ ਬਿਨੈ ਕੀਤੀ ਤਾਂ ਉਸ ਪਰਵਾਰ ਨੂੰ ਲੈ ਆਉਣ ਦੀ ਆਗਿਆ ਹੋ ਗਈ। ਉਪ੍ਰੋਕਤ ਸਾਰੇ ਹੀ ਆ ਗੁਰੂ ਕੀ ਚਰਨੀਂ ਲਗੇ। ਕੰਵਲ ਖਿਲ ਗਏ।

ਸਤਿਗੁਰੂ ਜੀ ਨੇ ਬੀਬੀ ਜੁਗਿੰਦਰ ਕੌਰ ਨੂੰ ਆਪ ਚੂੜੀਦਾਰ ਸੁੱਥਣ ਪਹਿਨਣ ਤੇ ਦੂਜੇ ਲੋਕਾਂ ਨੂੰ ਪਹਿਨਾਣ ਲਈ ਜਥੇਦਾਰਨੀ ਥਾਪਿਆ। ਸੁਖਰਾਜ ਸਿੰਘ ਨੂੰ ਮੁੱਛਾਂ ਕਤਰਨੋਂ ਰੋਕਿਆ। ਸਾਰੇ ਪਰਵਾਰਾਂ ਨੂੰ ਰੋਜ਼ਾਨਾ ਇਕ ਘੰਟਾ ਮਿਲ ਬੈਠ ਕੇ ਭਜਨ ਕਰਨਾ ਜ਼ਰੂਰੀ ਦੱਸਿਆ। ਸਾਰੇ ਜੀ ਹੀ ਦਰਸ਼ਨ ਕਰ ਆਦੇਸ਼ ਲੈ ਬੜੇ ਪ੍ਰਸੰਨ ਸਨ।

ਫਿਰ ਸ. ਸੁਖਬਾਜ ਸਿੰਘ ਨੇ ਆਪਣੇ ਪਿੰਡ ਜਗਦੇਵ ਕਲਾਂ (ਅੰਮ੍ਰਿਤਸਰ) ਵਿਖੇ ਅਖੰਡ ਪਾਠ ਦੇ ਭੋਗ ਸਮੇਂ ਦਰਸ਼ਨ ਦੇਣ ਦੀ ਬੇਨਤੀ ਕੀਤੀ। ਸਤਿਗੁਰੂ ਜੀ ਨੇ ਸਕੱਤਰ ਨੂੰ ਦੱਸਣ ਲਈ ਕਿਹਾ ਤਾਂ ਸੰਤ ਤਰਸੇਮ ਸਿੰਘ ਨੇ ਸਲਾਹ ਦਿਤੀ ਅਖੰਡ ਪਾਠ ਵਖਰਾ ਕਰਵਾ ਲਓ, ਚਰਨ ਫਿਰ ਪੁਆ ਲੈਣੇ।

### ਕਰਮ ਸਿੰਘ ਜੋਗੀ ਨਮਿਤ ਭੋਗ

ਸ਼ਾਮਾਂ ਵੇਲੇ ਦੇ ਦੀਵਾਨ ਸਮੇਂ 2 ਤੋਂ 3 ਤਕ ਸੂਰਜ ਪ੍ਰਕਾਸ਼ ਗ੍ਰੰਥ ਦੀ ਕਥਾ ਪੰਡਿਤ ਸੰਤ ਹਰਭਜਨ ਸਿੰਘ ਹੁਰਾਂ ਵਲੋਂ ਹੋਈ। ਉਪਰੰਤ ਇਕ ਘੰਟਾ ਨਾਮ ਸਿਮਰਨ। ਅਤੇ ਇਸੇ ਸਮੇਂ ਦੇ ਅੰਤਲੇ 20 ਮਿੰਟਾਂ ਵਿਚ ਸੰਤ ਕਰਮ ਸਿੰਘ ਜੋਗੀ ਨਮਿਤ ਭੋਗ ਪਿਆ। ਇਸ ਸਜਣ ਨੇ ਪਿਛਲੇ 55 ਸਾਲ ਗੁਰੂ ਘਰ ਵਿਚ 'ਸਤਿਜੁਗ' ਦੀ ਕੰਪੋਜ਼ਿੰਗ ਦੁਆਰਾ ਸੇਵਾ ਕੀਤੀ ਸੀ।

ਸੰਤ ਕਰਮ ਸਿੰਘ, ਪਿਤਾ ਸੰਤ ਹਾਕਮ ਸਿੰਘ ਮਾਤਾ ਨਰੈਣੀ ਦੀ ਚੌਥੀ ਸੰਤਾਨ ਸੀ। ਇਸ ਦੇ ਵਡੇ ਵੀਰ ਕ੍ਰਮਵਾਰ-ਅਵਤਾਰ ਸਿੰਘ, ਬਚਨ ਸਿੰਘ ਤੇ ਉਤਮ ਸਿੰਘ ਸਨ ਅਤੇ ਛੋਟਾ ਵੀਰ ਧਰਮ ਸਿੰਘ ਸੀ। ਮਹਿਤਾ ਰੋਡ ਤੇ ਪਿੰਡ ਚਾਟੀ ਵਿੰਡ ਅੰਮ੍ਰਿਤਸਰ ਜ਼ਿਲੇ ਦਾ ਪ੍ਰਸਿਧ ਨਗਰ ਹੈ। ਇਹ ਇਹਨਾਂ ਦੇ ਪਿਤਾ ਪੁਰਖਿਆਂ ਦਾ ਪਿੰਡ ਹੈ। ਪਰਵਾਰ ਖੇਤੀ ਬਾੜੀ ਕਰਦਾ ਹੈ, ਭਾਵੇਂ ਮੂਲ ਵਲੋਂ ਇਹ ਰਾਮਗੜ੍ਹੀਆ ਹਨ।

ਸੰਤ ਕਰਮ ਸਿੰਘ ਦਾ ਸੁਭਾਉ ਮੁੱਢ ਤੋਂ ਹੀ ਸਾਧੂਆਂ ਵਾਲਾ ਸੀ। ਇਸ ਦੇ ਤਾਏ ਦੇ ਪੁੱਤ ਭਰਾ ਬਾਬੂ ਨਰਾਇਣ ਸਿੰਘ ਇਸਨੂੰ 10 ਸਾਲ ਦੀ ਆਯੂ ਵਿਚ ਹੀ ਭੈਣੀ ਸਾਹਿਬ ਲੈ ਆਇਆ ਸੀ। ਸ੍ਰੀ ਜੋਗੀ ਜਥੇਦਾਰ ਹਜ਼ਾਰਾ ਸਿੰਘ ਲਖਨਊ ਦਾ ਚਾਚਾ ਲਗਦਾ ਸੀ। ਪ੍ਰੈਸ ਨਾਲ ਸੰਬੰਧ ਹੋਣ ਕਰਕੇ ਮੈਨੂੰ ਵੀ ਸ੍ਰੀ ਜੋਗੀ ਦੇ ਸਾਦਾ ਸੁਖਦ ਜੀਵਨ ਦਾ ਪਤਾ ਹੈ।

ਜੋਗੀ ਜੀ ਪਿਛਲੇ ਦਿਨੀਂ ਜੀਵਨ ਨਗਰ ਸਰੀਰ ਤਿਆਗ ਗਏ ਹਨ।'

## ਹੋਰ ਸਰੀਰਾਂ ਨਮਿਤ ਭੋਗ

ਜਦੋਂ ਪਾਠਾਂ ਦੇ ਭੋਗ ਦੀ ਅਰਦਾਸ ਬਾਬਾ ਰਾਮ ਰਾਮ ਜੀ ਨੇ ਕੀਤੀ ਤਾਂ ਉਨ੍ਹਾਂ ਹੋਰ ਸਰੀਰਾਂ ਦੇ ਨਾਮ ਵੀ ਲਏ ਜੁ ਸਵਰਗ ਸਿਧਾਰ ਗਏ।

## ਬਾਬਾ ਬੁੱਢਾ ਸਿੰਘ 45 ਚੱਕ

ਸਰਗੋਧੇ ਵਾਲਾ (ਹੁਣ ਸ਼ਾਮਪੁਰ ਜ਼ਿਲਾ ਗੁਰਦਾਸ ਪੁਰ) ਇਹ ਸਾਧੂ ਸਰਦਾਰ ਸੀ। ਸਤਿਗੁਰਾਂ ਦੱਸਿਆ ਕਿ ਇਸਨੇ ਕਦੇ ਕੋਈ ਮੇਲਾ ਨਹੀਂ ਖੁੰਝਣ ਦਿਤਾ, ਭੈਣੀ ਸਾਹਿਬ ਜਾਂ ਜੀਵਨ ਨਗਰ ਜ਼ਰੂਰ ਪਹੁੰਚਣਾ। ਕਹਿੰਦੇ ਸਨ ਮਨ ਵਸ ਕਰਣ ਦੀ ਏਹੀ ਸਿਧੀ ਸਾਦੀ ਕਲਾ ਹੈ। ਬਿਮਾਰ ਹੋ ਕੇ, ਸਰੀਰ ਦੀ ਕਮਜ਼ੋਰੀ ਕਰ, ਫਰਸ਼ ਤੇ ਡਿਗ ਪਏ। ਸੱਟਾਂ ਲਗੀਆਂ ਤਾਂ ਭੈਣੀ ਸਾਹਿਬ ਹੀ ਆ ਗਏ ਤਾਕਿ ਸਾਧ ਸੰਗਤ ਦਾ ਦਰਸ਼ਨ ਮੇਲਾ ਅੰਤ ਸਮੇਂ ਹੁੰਦਾ ਰਹੇ। ਚਲਾਣਾ ਕਰਨ ਦੀ ਸਹੀ ਤਾਰੀਖ਼ ਮੈਨੂੰ ਨਹੀਂ ਮਿਲੀ।

## ਸੰਤ ਗੁਰਮੁਖ ਸਿੰਘ ਚੰਡੀਗੜ੍ਹ

ਇਹ ਵੀ ਕਾਫ਼ੀ ਸਮਾਂ ਭੈਣੀ ਸਾਹਿਬ ਰਹਿ ਸੇਵਾ ਕਰਦੇ ਰਹੇ। ਵਿਚਾਲਿਓਂ ਇਕ ਵਾਰ ਪਿੰਡ ਵੀ ਦਲੇ ਗਏ ਫੇਰ ਆਖ਼ਰੀ ਦਿਨਾਂ ਵਿਚ ਭੈਣੀ ਸਾਹਿਬ ਪਹੁੰਚ ਗਏ। ਸਰੀਰ ਰੋਗੀ ਹੋਇਆ ਤਾਂ ਡਾ: ਹਰਦਾਸ ਮੱਲ ਕਟਾਣੀ ਤੋਂ ਇਲਾਜ ਕਰਵਾਇਆ ਗਿਆ। ਇਹਨਾਂ ਦੀ ਭਾਵਨਾ ਸੀ ਕਿ ਸਰੀਰ ਭੈਣੀ ਸਾਹਿਬ ਹੀ ਚੜ੍ਹੇ। ਇਹਨਾਂ ਦਾ ਹੋਰ ਪਰਵਾਰ ਨਾਮਧਾਰੀਆਂ ਨਾਲ ਵਾਸਤਾ ਨਹੀਂ ਰਖਦਾ।

## ਰਾਗੀਆਂ ਦਾ ਕੀਰਤਨ

ਦੀਵਾਨ ਦੀ ਛਬਿ ਅਜ ਨਿਆਰੀ ਸੀ। ਦੋ ਸੰਤੂਰ ਵਾਦਕ ਆਪਣੇ ਸਾਜ਼ਾਂ ਨਾਲ, ਇਕ ਸਿਤਾਰ, ਇਕ ਤਾਰ ਸ਼ਹਿਨਾਈ, ਇਕ ਦਿਲਰੁਬਾ, ਇਕ ਹਾਰਮੋਨੀਅਮ, ਦੋ ਤਬਲਿਆਂ ਦੀ ਕੜਕੁੱਟ ਨਾਲ ਹਰੀ ਮੰਦਰ ਗੂੰਜ ਉਠਿਆ। ਸਤਿਗੁਰੂ ਜੀ ਨੇ ਰਾਗ ਬਰੂਏ ਵਿਚ ਟੇਕ ਲਈ : ਨਦੀਆਂ ਵਾਹ ਵਿਛੁੰਨੀਆਂ ਮੇਲਾ ਸੰਜੋਗੀ। ਜੁਗ ਜੁਗ ਮੀਠਾ ਵਿਸੁ ਭਰਾ ਕੋਈ ਜਾਣੈ 'ਜੋਗੀ।' ਇਸ ਤਰ੍ਹਾਂ ਕਰਮ ਸਿੰਘ ਜੋਗੀ ਨੂੰ ਯਾਦ ਕੀਤਾ ਗਿਆ।

ਸੰਤੂਰਾਂ, ਸਿਤਾਰਾਂ, ਤਾਰ ਸ਼ਹਨਾਈਆਂ ਵਾਲਿਆਂ ਨੂੰ, ਦਿਲਰੁਬਾ ਨਾਲ ਆਪ

ਅਗਵਾਈ ਦੇ ਕੇ ਨਵੀਆਂ ਨਵੀਆਂ ਚੀਜ਼ਾਂ ਦੱਸੀਆਂ, ਜਿਵੇਂ ਰਾਜਹੰਸ ਆਪਣੇ ਬੱਚਿਆਂ ਨੂੰ ਸਰੋਵਰ ਵਿਚ ਵੜਨਾ ਤੇ ਤਰਨਾ ਸਿਖਾ ਦਿਤਾ ਹੋਵੇ ।

### ਤਕਰੀਰਾਂ

ਸਵਰਗ ਵਾਸੀਆਂ ਲਈ ਤਕਰੀਰਾਂ ਦਾ ਸਿਲਸਿਲਾ ਜਾਰੀ ਹੋਇਆ ਤਾਂ ਮਾ: ਨਿਹਾਲ ਸਿੰਘ ਅਤੇ ਪ੍ਰੀਤਮ ਸਿੰਘ ਕਵੀ ਨੇ ਮੁਖ ਰੂਪ ਵਿਚ ਸੰਤ ਕਰਮ ਸਿੰਘ ਜੋਗੀ ਬਾਬਤ ਕਹਿਆ । ਪੰ: ਗੋਪਾਲ ਸਿੰਘ ਜੀ ਨੇ ਜੋਗੀ ਜੀ ਨੂੰ ਛੋਹਦਿਆਂ ਸ. ਬੁੱਢਾ ਸਿੰਘ ਹੁਰਾਂ ਬਾਰੇ ਵੀ ਚਾਨਣਾ ਪਾਇਆ । ਸਨਖਤਰਾ ਜੀ ਨੇ ਪ੍ਰੈਸ ਨਾਲ ਸੰਬੰਧਤ ਜੋਗੀ-ਸੇਵਾ ਤੇ ਕਵਿਤਾ ਪੜ੍ਹੀ । ਅੰਤ ਉਤੇ ਸਤਿਗੁਰੂ ਜੀ ਨੇ ਸਾਰੇ ਸਵਰਗ ਵਾਸੀਆਂ ਲਈ ਦੋ ਦੋ ਪੈਰੇ ਬੋਲ ਕੇ ਸਭ ਤੇ ਸਨੇਹ ਵਰਸ਼ਾ ਕੀਤੀ । ਦੀਵਾਨ ਨੂੰ ਮੇਲੇ ਦਾ ਰੂਪ ਦੇ ਦਿਤਾ।

5.15 ਸ਼ਾਮੀਂ ਭੋਗ ਪਿਆ ਅਤੇ ਏਥੇ, ਹਰੀ ਮੰਦਰ ਵਿਚ ਹੀ ਪੰਗਤਾਂ ਲੁਆ ਕੇ ਪ੍ਰਸ਼ਾਦ ਅਤੇ ਭੋਜਨ ਛਕਾਇਆ ਗਿਆ ।

### ਹੱਥ ਜੋੜਨੇ

ਨੌਜੁਆਨਾਂ ਨੂੰ ਠਾਕੁਰ ਦਲੀਪ ਸਿੰਘ ਜੀ ਦੀ ਅਗਵਾਈ ਵਿਚ ਅੱਜ ਹੱਥ ਜੋੜਨੇ ਹੀ ਸਿਖਾਏ ਗਏ । ਕਿਵੇਂ ਤਲੀਆਂ ਜੋੜਕੇ, ਉਂਗਲਾਂ ਨਾਲ ਉਂਗਲਾਂ ਤੇ ਅੰਗੂਠੇ ਨਾਲ ਅੰਗੂਠਾ ਲਗਾ ਕੇ ਹੱਥ ਜੋੜੇ ਜਾਂਦੇ ਹਨ । ਇਸਦੇ 'ਵਖਾਵੇ' ਲਈ ਸੰਤ ਬਲਕਾਰ ਸਿੰਘ ਸਾਬਕਾ ਸੇਵਕ ਨੂੰ ਮੌਕਾ ਦਿਤਾ ਗਿਆ ।

### ਸਰੀਰ ਵਿਗਿਆਨ

ਸ. ਗੁਰਚੈਨ ਸਿੰਘ ਨੈਰੋਬੀ ਨੂੰ ਸਤਿਗੁਰੂ ਜੀ ਵਲੋਂ ਏਨੇ ਦਿਨਾਂ ਲਈ ਉਚੇਚਿਆਂ ਬੁਲਾਇਆ ਗਿਆ ਸੀ ਤਾਕਿ ਉਹ ਆਪਣਾ ਸਰੀਰਕ ਗਿਆਨ ਵਿਦਿਆਰਥੀਆਂ ਨੂੰ ਦੇ ਸਕਣ । 6 ਤੋਂ 8 ਤਕ ਸੇਠਾਂ ਵਾਲੇ ਮਕਾਨ ਦੇ ਪੌੜੀਆਂ ਨਾਲ ਦੇ ਕਮਰੇ ਵਿਚ ਦੋ ਵਕਤ ਇਕ ਕਲਾਸ ਲਗਦੀ, ਜਿਸ ਵਿਚ ਬੜੀ ਮਿਹਨਤ ਨਾਲ ਸ. ਗੁਰਚੈਨ ਸਿੰਘ ਸਰੀਰ ਵਿਚ ਹੱਡੀਆਂ ਦੀ ਸਥਿਤੀ, ਮਾਂਸ ਪੇਸ਼ੀਆਂ ਦੀ ਹੋਂਦ, ਨਾੜਾਂ ਨਾੜੀਆਂ, ਬਲੱਡ ਸਰਕੂਲੇਸ਼ਨ (ਖ਼ੂਨ ਦਾ ਦੌਰਾ) ਆਦਿ ਦਾ ਵਿਗਿਆਨਕ ਗਿਆਨ ਦਿੰਦੇ ।

ਅੱਜ, ਜਦੋਂ ਮੈਂ ਉਨ੍ਹਾਂ ਦੇ ਕਮਰੇ ਅੰਦਰ ਗਿਆ ਤਾਂ 5 ਬੀਬੀਆਂ ਤੋਂ ਛੁੱਟ ਸ. ਗਿਆਨ ਸਿੰਘ ਹੰਸਪਾਲ, ਸੰਤ ਸੁਖਦਰਸ਼ਨ ਸਿੰਘ ਨਵੀਂ ਦਿੱਲੀ, ਸ. ਰਤਨਜੀਤ ਪਾਲ ਸਿੰਘ ਬੈਂਕੋਕ, ਸੰਤ ਨਾਜਰ ਸਿੰਘ, ਵੈਦ ਗੁਰਦੇਵ ਸਿੰਘ, ਮਾ: ਹਰਬੰਸ ਸਿੰਘ ਫੌਜੀ ਇਹ ਸਿੱਖਿਆ ਪ੍ਰਾਪਤ ਕਰ ਰਹੇ ਸਨ ।

### ਸਤਿਗੁਰੂ ਜੀ ਦਾ ਰੁਝੇਵਾਂ

ਸਤਿਗੁਰੂ ਜੀ ਰੋਗੀਆਂ ਦੀ ਖ਼ਬਰ ਸੁਰਤ ਨੂੰ ਇਕ ਵਾਰ ਜ਼ਰੂਰ ਜਾਂਦੇ, ਲੰਗਰ ਤੇ

ਲਾਂਗਰੀਆਂ ਨੂੰ ਯਥਾ ਸਥਾਨ ਦਰਸ਼ਨ ਦੇ ਕੇ ਨਿਵਾਜ਼ਦੇ, ਨਵੇਂ ਆਇਆਂ ਜਾਂ ਪ੍ਰਬੰਧਕਾਂ ਨਾਲ ਗੱਲਬਾਤ ਕਰਦੇ ਅਤੇ ਫਿਰ 5 ਜਾਂ 5.30 ਵਜੇ ਸ਼ਾਮੀਂ ਨੀਲੋਂ ਵਾਲੀ ਨਹਿਰ ਤੇ ਚਲੇ ਜਾਂਦੇ। ਘੰਟੇ ਦੋ ਘੰਟੇ ਚਲ ਫਿਰ ਜਾਂ ਇੱਛਾ ਅਨੁਸਾਰ ਸ਼ਾਂਤ ਬੈਠ ਨਿਤਨੇਮ ਕਰਦੇ। ਆਪ ਜੀ ਦੀ ਸੇਵਾ ਵਿਚ ਠਾਕੁਰ ਜੀ ਵੱਡੇ, ਮਹਿੰਦਰ ਸਿੰਘ ਪੂਰਬਾ ਤੇ ਅੰਬਾ ਆਦਿ ਹੁੰਦੇ। ਗੱਡੀ ਸੰਤ ਰਘੁਬੀਰ ਸਿੰਘ ਵਾਲੀ।

ਅੱਜ ਜਦੋਂ ਸੱਚੇ ਪਾਤਸ਼ਾਹ ਨਹਿਰ ਤੇ ਗਏ ਤਾਂ ਪਿਛੋਂ 8.15 ਰਾਤੀਂ ਦਿੱਲੀਓਂ ਸ. ਹਰਵਿੰਦਰ ਸਿੰਘ ਹੰਸਪਾਲ, ਇਸਦਾ ਦਾਮਾਦ ਸੇਠ ਸਪੁਤਰ ਭੁਪਿੰਦਰ ਸਿੰਘ ਚਾਵਲਾ ਅਤੇ ਕੁਇਕ ਟ੍ਰੈਵਲਜ਼ ਦਾ ਗੁਰ ਭਜਨ ਸਿੰਘ ਆ ਗਏ। ਸੋ ਰਾਤੀਂ 8.30 ਆਉਣ ਸਮੇਂ ਕੁਝ ਬਚਨ ਬਿਲਾਸ ਕਰ ਫਿਰ ਦਿੱਲੀ ਨੂੰ ਪਰਤ ਗਏ।

## 16 ਜੂਨ 1980, ਸੋਮਵਾਰ
## ਸ਼੍ਰੀ ਭੈਣੀ ਸਾਹਿਬ (ਵਿਦਿਅਕ ਸਮੇਲਨ)

### ਆਸਾ ਦੀ ਵਾਰ

ਆਸਾ ਦੀ ਵਾਰ ਨਿੱਤ ਵਾਂਗ ਅੰਮ੍ਰਿਤ ਵੇਲੇ ਦਾ ਸ਼ਿੰਗਾਰ ਰਹੀ। ਸ੍ਰੀ ਸਤਿਗੁਰੂ ਜੀ ਸੰਗਤ ਨੂੰ ਦਰਸ਼ਨ ਸੁਖ ਬਖ਼ਸ਼ਦੇ ਰਹੇ। ਵਾਰ ਦੀ ਸਮਾਪਤੀ ਸਮੇਂ ਸ੍ਰੀ ਹਜ਼ੂਰ ਨੇ ਤਾਨਪੂਰਾ ਛੇੜ ਭੈਰਵੀ ਵਿਚ ਇਕ ਧਰੁਪਦ ਗੈਵਿਆਂ। ਸ਼ਬਦ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਸੀ। 5.30 ਸਵੇਰ ਦੇ ਦੀਵਾਨ ਦੀ ਸਮਾਪਤੀ।

ਅੱਜ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਪਰਬ ਹੈ। ਜਥੇਦਾਰ ਨਿਰੰਜਨ ਸਿੰਘ ਕੱਕੜ ਤੇ ਜਥੇਦਾਰ ਗੁਰਬਚਨ ਸਿੰਘ ਸੰਤ ਨਗਰ ਨੂੰ ਮੌਕੇ ਮੁਤਾਬਕ ਹੱਲੇ ਦੇ ਦੀਵਾਨ ਲਾਉਣ ਦੀ ਆਗਿਆ ਹੋਈ ਜੁ 2.30 ਬਾਅਦ ਦੁਪਹਿਰ ਤਕ ਚਲਣਗੇ।

### ਮੰਡੀ ਦੀ ਬੀਬੀ ਦੀ ਬੇਨਤੀ

ਹਿਮਾਚਲ ਪ੍ਰਦੇਸ਼ ਦੇ ਸ਼ਹਿਰ ਮੰਡੀ ਦੀ ਇਕ ਬੀਬੀ ਜਸਬੀਰ ਕੌਰ ਨੇ ਇਕ ਲਿਖਤੀ ਅਰਜ਼ੋਈ ਗੁਰੂ ਚਰਨਾਂ ਵਿਚ ਰੱਖੀ। ਇਸ ਦੇ ਉੱਤਰ ਵਜੋਂ ਸਤਿਗੁਰੂ ਜੀ ਨੇ ਉਸਨੂੰ ਕੋਲ ਬੁਲਾ ਕੇ ਗੱਲਬਾਤ ਕੀਤੀ ਅਤੇ ਉਸਨੂੰ ਰੋਗ ਨਿਵਿਰਤੀ ਲਈ ਸ. ਗੁਰਚੈਨ ਸਿੰਘ ਫਲੌਰਾ ਨੂੰ ਮਿਲਣ ਦੀ ਆਗਿਆ ਹੋਈ।

### ਇਹ ਸਗਾਈ ਛੱਡਣੀ ਹੀ ਪਏਗੀ

ਕਿਸੇ ਦੀ ਸ਼ਕਾਇਤ ਤੇ ਅੰਮ੍ਰਿਤਸਰ ਇਲਾਕੇ ਦੇ ਇਕ ਸੱਜਣ ਨੂੰ ਹਜ਼ੂਰੀ ਵਿਚ ਬੁਲਾਇਆ ਗਿਆ। ਉਸਨੂੰ ਹਕੀਕਤ ਪੁੱਛੀ ਗਈ। ਉਸਨੇ ਕਿਹਾ : ਜੀ ਲੜਕੀ ਨੂੰ ਇਹ (ਗੈਰ ਨਾਮਧਾਰੀ) ਸਾਕ ਪਸੰਦ ਹੈ, ਤਾਂ ਹੀ ਮੈਂ ਉਨ੍ਹਾਂ ਨਾਲ ਸੰਬੰਧ ਸਥਾਪਤ ਕੀਤੇ ਹਨ।

ਸਤਿਗੁਰੂ ਜੀ : ਇਹ ਸੰਬੰਧ ਖ਼ਤਮ ਕਰੋ। ਫਿਰ ਜਦੋਂ ਮਾਸ ਸ਼ਰਾਬ ਖਾਣ ਪੀਣ

ਵਾਲੇ ਲੜਕੀਆਂ ਨੂੰ ਤੰਗ ਕਰਦੇ ਹਨ ਤਾਂ ਮੇਰੇ ਪਾਸ ਸ਼ਕਾਇਤਾਂ ਕਰਦੇ ਹੋ !

ਸਿੰਘ : ਹੁਣ ਤਾਂ ਜੀ, ਹੋ ਗਿਆ ਏ ।

ਸਤਿਗੁਰੂ ਜੀ ਜ਼ਰਾ ਕਰੜੇ ਹੋ ਕੇ : ਹੋ ਗਿਆ ਨਹੀਂ । ਇਸ ਨੂੰ ਮੂਲੋਂ ਖ਼ਤਮ ਕਰਨਾ ਹੈ । ਇਹ ਵਿਆਹ ਨਹੀਂ ਕਰਨਾ ।

ਸਿੰਘ ਨੇ ਦੋ ਚਾਰ ਵਾਰ ਮੋੜ ਘੋੜ ਕੀਤੇ, ਪਰ ਸਤਿਗੁਰੂ ਜੀ ਆਪਣੀ ਗੱਲ ਤੇ ਪੱਕੇ ਰਹੇ । ਅੰਤ ਸਤਿਗੁਰੂ ਜੀ ਨੇ ਉਹ ਸਾਕ ਛੱਡ ਦੇਣ ਲਈ ਸਿੰਘ ਨੂੰ ਮਨਾ ਲਿਆ ।

ਦੀਵਾਨ 'ਚੋਂ ਉੱਠੇ ਤਾਂ ਸੱਚੇ ਪਾਤਸ਼ਾਹ ਜੀ ਨੇ ਮੇਰੇ ਕੰਨ ਵਿਚ ਕਿਹਾ : ਇਹਦੀ ਲੜਕੀ ਨੇ ਹੀ ਕਿਸੇ ਹੱਥ ਮੇਰੇ ਕੋਲ ਸ਼ਕਾਇਤ ਘੱਲੀ ਹੈ ਕਿ ਉਹਦਾ ਪਿਤਾ ਬਦੋ-ਬਦੀ ਉਹਨੂੰ ਖੁਲ੍ਹਿਆਂ ਵਲ ਵਿਆਹੁਣਾ ਚਾਹੁੰਦਾ ਹੈ, ਮੈਨੂੰ ਬਚਾਓ । ਹੁਣ ਉਹਦੇ ਪਿਤਾ ਨੂੰ ਮਸਾਂ ਜਿਹੇ ਮਨਾਇਆ ਹੈ ਕਿ ਇਹ ਰਿਸ਼ਤਾ ਪੂਰੀ ਤਰ੍ਹਾਂ ਤੋੜੇ । ਵਿਆਹ ਨਾਮਧਾਰੀਆਂ ਵੱਲ ਹੀ ਕਰਨਾ ਹੈ ।

## ਦੀਨਾ ਬੰਧੂ ਸਤਿਗੁਰੂ

ਸ੍ਰੀ ਭੈਣੀ ਸਾਹਿਬ ਵਿਖੇ ਕਟਾਣੀ-ਕੂਮ ਸੜਕ ਤੇ ਟ੍ਰੈਡਰਜ਼ ਬੈਂਕ ਦੇ ਨਾਲ ਇਕ ਛੱਪਰ ਹੇਠ ਕੁਛ ਮਜ਼ਹਬੀ ਸਿਖ ਖੜਾਵਾਂ ਤੇ ਪਊਏ ਤਿਆਰ ਕਰਦੇ ਹਨ । ਉਸ ਪਰਵਾਰ ਦਾ ਮੁਖੀ ਸੰਤ ਈਸ਼ਰ ਸਿੰਘ ਮੈਨੂੰ ਮਿਲਿਆ । ਉਸ ਨੇ ਹੇਠ ਲਿਖੀ ਵਾਰਤਾ ਸੁਣਾਈ :

ਸਾਡਾ ਪਿੰਡ ਭੰਗੂਰ (ਸਰਸਾ) ਹੈ । ਸਾਡੇ ਪਿਤਾ ਸੰਤ ਗੰਡਾ ਸਿੰਘ ਜੀ (92) ਕਿਸੇ ਗੱਲੋਂ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਵਿਗੜ ਗਏ । ਬੋਲ-ਕੁਬੋਲ ਵੀ ਕੀਤੇ । ਕੰਮ ਕਾਰ ਕਰਦਿਆਂ ਬਿਮਾਰ ਪੈ ਗਏ । ਫਿਰ ਉਹਨਾਂ ਨੂੰ ਅਹਿਸਾਸ ਹੋਇਆ ਕਿ ਸਤਿਗੁਰੂਆਂ ਨਾਲ ਵਿਗਾੜਿਆਂ ਕਦੇ ਸੁਖ ਨਹੀਂ ਨਿਕਲਦਾ । ਸਾਨੂੰ ਪਿਤਾ ਜੀ ਕਹਿਣ ਲਗੇ : ਮੇਰਾ ਅੰਤ ਸਮਾਂ ਨੇੜੇ ਹੈ । ਸਤਿਗੁਰੂ ਜੀ ਨੂੰ ਅਰਜ਼ ਕਰਕੇ ਘਰ ਲਿਆਓ, ਮੈਂ ਭੁਲ ਬਖਸ਼ਾਵਾਂ । ਮੈਂ ਤਾਂ ਇੰਨਾ ਨਿਰਬਲ ਹਾਂ ਕਿ ਗੁਰੂ ਕੇ ਚਰਨਾਂ ਵਿਚ ਪਹੁੰਚ ਨਹੀਂ ਸਕਦਾ ।

ਕੁਝ ਹੋਰ ਜ਼ਰੂਰੀ ਰੁਝੇਵਿਆਂ ਕਾਰਨ ਸਾਥੋਂ ਛੇਤੀ ਜੀਵਨ ਨਗਰ ਜਾਇਆ ਨ ਗਿਆ ।

ਪਿਤਾ ਦਾ ਅੰਤ ਸਮਾਂ ਆਣ ਪਹੁੰਚਾ ਜਾਣ ਸਰਸਿਓਂ ਲੀੜਾ-ਲਤਾ ਖਰੀਦਣ ਗਏ ਵੀ ਦੇਰ ਲਗਾ ਆਏ । ਆਉਂਦਿਆਂ ਨੂੰ ਸਾਡੇ ਬਾਪ ਦੇ ਪ੍ਰਾਣ ਪੰਖੇਰੂ ਉਡ ਗਏ । ਤਿੰਨ ਘੰਟੇ ਤਕ ਨਬਜ਼ਾਂ ਨਾੜੀਆਂ ਉਕਾ ਹੀ ਰੁਕੀਆਂ ਰਹੀਆਂ । ਪਰ ਪਿਤਾ ਜੀ ਮੌਤ ਦੇ ਚੰਗੁਲ ਵਿਚੋਂ ਨਿਕਲ ਕੇ ਕਿਸੇ ਤਰ੍ਹਾਂ ਵਾਪਸ ਆ ਗਏ । ਦਿਲ ਦੀ ਧੜਕਣ ਜਾਰੀ ਹੋ ਗਈ । ਨਬਜ਼ਾਂ ਚੱਲ ਪਈਆਂ । ਪਰ ਸੁਰਤੀ ਨ ਠੀਕ ਤਰ੍ਹਾਂ ਕੰਮ ਕਰੇ । ਜਿਉਂਦਿਆਂ ਵੀ ਮਰਿਆਂ ਵਰਗੀ ਦਸ਼ਾ !

ਦੋ ਦਿਨਾਂ ਦੀ ਬੇਸੁਰਤੀ ਬਾਅਦ ਤੀਜੇ ਦਿਨ ਸਾਡੇ ਬਾਪ ਨੇ ਅੱਖਾਂ ਖੋਲ੍ਹੀਆਂ ਤੇ

ਆਖਿਆ : ਸਤਿਗੁਰਾਂ ਨੂੰ ਲੈ ਆਓ, ਮੇਰਾ ਮਰਨਾ ਸਹਿਲਾ ਕਰੋ ।

ਸਾਨੂੰ ਪਤਾ ਲਗਾ ਕਿ ਕੱਲ ਹੀ ਪਰਦੇਸਾਂ ਦਾ ਦੌਰਾ ਕਰਦੇ ਸਤਿਗੁਰੂ ਜੀਵਨ ਨਗਰ ਆਏ ਹਨ । ਅਸੀਂ ਦੋਵੇਂ ਭਰਾ ਤਿਆਰ ਹੋ ਕੇ ਜੀਵਨ ਨਗਰ ਨੂੰ ਤੁਰੇ । ਬੱਸ ਫੜਨੀ ਸੀ । ਗੱਲੀਂ ਬਾਤੀਂ ਕਿਸੇ ਸਿੰਘ ਨਾਲ ਜ਼ਿਕਰ ਕਰ ਬੈਠੇ ਕਿ ਅਸੀਂ ਸਤਿਗੁਰਾਂ ਨੂੰ ਲੈਣ ਚੱਲੇ ਹਾਂ । ਉਸ ਸਿੰਘ ਨੇ ਦੱਸਿਆ ਕਿ ਸੱਚੇ ਪਾਤਸ਼ਾਹ ਦੀ ਕਾਰ ਤਾਂ ਹੁਣੇ ਸੜਕੋਂ ਭੰਗੂਰ ਨੂੰ ਉਤਰੀ ਹੈ ।

ਜਦੋਂ ਅਸੀਂ ਘਰ ਪੁੱਜੇ ਤਾਂ ਸਤਿਗੁਰੂ ਜੀ ਤਾਂ ਸਾਡੇ ਹੀ ਘਰ ਸਨ । ਅਤੇ ਬਾਪ ਦੀ ਅੰਦਰਲੀ ਅਰਦਾਸ ਸੁਣੀ ਜਾ ਚੁਕੀ ਸੀ । ਚਰਨ ਉਤੇ ਕਰਕੇ ਪਿਤਾ ਜੀ ਦੇ ਮੱਥੇ ਦੇ ਨੇੜੇ ਕੀਤੇ ਜਾ ਰਹੇ ਸਨ । ਕੋਲ ਹੀ ਮੰਜਾ ਸੁੱਚੀ ਚੱਦਰ ਨਾਲ ਵਿਛਿਆ ਪਿਆ ਸੀ । ਸਤਿਗੁਰੂ ਜੀ ਘਰ ਦੇ ਸਾਰੇ ਜੀਆਂ ਦੀ ਸੁਖ ਸਾਂਦ ਤੇ ਸਾਡੇ ਬਾਪ ਦੇ ਹਾਲਾਤ ਬਾਰੇ ਜਾਣਕਾਰੀ ਲੈ ਰਹੇ ਸਨ । ਪਿਤਾ ਨੇ ਕਮਜ਼ੋਰ ਹੱਥਾਂ ਨੂੰ ਜੋੜਦਿਆਂ ਬੇਨਤੀ ਕੀਤੀ : ਸੱਚੇ ਪਾਤਸ਼ਾਹ ਜੀ, ਜਿਵੇਂ ਜਾਣਦੇ ਹੋ, ਬਖਸ਼ੋ । ਮੇਰੇ ਲਈ ਦਰਗਾਹ ਦੇ ਦਰਵਾਜ਼ੇ ਖੁਲ੍ਹਣ ।

ਸਤਿਗੁਰਾਂ ਬਚਨ ਕੀਤਾ : ਜਦੋਂ ਕੋਈ ਮਨੋਂ ਹੋ ਕੇ ਅਰਜ਼ ਕਰੇ ਓਦੋਂ ਉਹ ਬਖਸ਼ਿਆ ਹੀ ਹੁੰਦਾ ਹੈ । ਬਾਬਾ ਗੰਡਾ ਸਿੰਘਾ, ਹੁਣ ਤੂੰ ਬੇਫ਼ਿਕਰ ਹੋਕੇ ਜਾਹ, ਤੇਰੇ ਲਈ ਮੁਕਤ ਦੁਆਰਾ ਮੋਕਲਾ ਹੈ ।

ਅਗਲੇ ਦਿਨ ਆਸਾ ਦੀ ਵਾਰ ਅੰਮ੍ਰਿਤਸਰੀਆਂ ਦੇ ਖੂਹ ਤੇ ਲਗਣੀ ਸੀ । ਸਤਿਗੁਰੂ ਜੀ ਨੇ ਆਪ ਕਹਿ ਕੇ ਸਾਡੇ ਪਿਤਾ ਜੀ ਬਾਰੇ ਅਰਦਾਸ ਕਰਵਾਈ ।

ਸਾਡਾ ਬਾਪੂ ਏਸੇ ਹਫ਼ਤੇ ਸੁਖ ਸ਼ਾਂਤੀ ਨਾਲ ਪੂਰਾ ਹੋ ਗਿਆ ਹੈ ।

## ਚੰਡੀਗੜ੍ਹੋਂ ਵਾਪਸੀ

ਮੈਂ ਅੱਜ ਚੰਡੀਗੜ੍ਹ ਗਿਆ । ਮਨੋਰਥ ਸੀ ਹਮਦਰਦ ਸਪੁਤਰ, ਪੰਜਾਬੀ ਟ੍ਰਿਬਿਊਨ ਦੇ ਸੰਪਾਦਕ, ਸ. ਬਰਜਿੰਦਰ ਸਿੰਘ ਨੂੰ ਮਿਲਣਾ । ਚੰਡੀਗੜ੍ਹ ਗਿਆਂ ਪਤਾ ਲਗਾ ਕਿ ਸ. ਬਰਜਿੰਦਰ ਸਿੰਘ ਦੀ ਸੱਸ ਪੂਰੀ ਹੋ ਗਈ ਹੈ ਅਤੇ ਉਹ 3-4 ਦਿਨਾਂ ਦਾ ਜਲੰਧਰ ਗਿਆ ਹੋਇਆ ਹੈ । ਜਦੋਂ ਸ਼ਾਮੀਂ ਭੈਣੀ ਸਾਹਿਬ ਪਰਤਿਆ, 7.00 ਵਜੇ ਤਾਂ ਸਤਿਗੁਰੂ ਜੀ ਕੁਝ ਸਿਖਾਂ ਸੇਵਕਾਂ ਨਾਲ ਨਹਿਰ ਨੂੰ ਜਾ ਰਹੇ ਸਨ ।

## ਸ਼੍ਰੀ ਗੁਰਦਿਆਲ ਸੈਣੀ ਐਮ. ਐਲ. ਏ.

ਰਾਤੀਂ ਭੋਜਨ ਛਕਣ ਗਿਆਂ ਮੈਨੂੰ ਸ਼੍ਰੀ ਜਗਦੀਸ਼ ਸਿੰਘ ਵਰਿਆਮ ਮਿਲਿਆ । ਉਸਨੇ ਦੱਸਿਆ ਕਿ ਹੁਣੇ ਹੁਣੇ ਜਲੰਧਰ ਦੇ ਸ਼੍ਰੀ ਗੁਰਦਿਆਲ ਸੈਣੀ ਸਤਿਗੁਰੂ ਜੀ ਪ੍ਰਤੀ ਕ੍ਰਿਤਗਤਾ ਪਰਗਟ ਕਰਨ ਆਏ ਸਨ । ਕਿਉਂਕਿ ਨਾਮਧਾਰੀਆਂ ਨੇ ਬੜੀ ਸਰਗਰਮੀ ਨਾਲ ਸਹਿਯੋਗ ਦੇ ਕੇ ਐਮ. ਐਲ. ਏ. ਦੀ ਚੋਣ ਵਿਚ ਉਨ੍ਹਾਂ ਨੂੰ ਸਫਲ ਕਰਵਾਇਆ ਹੈ ।

## 17 ਜੂਨ 1980, ਮੰਗਲਵਾਰ
## ਸ੍ਰੀ ਭੈਣੀ ਸਾਹਿਬ (ਵਿਦਿਅਕ ਸਮੇਲਨ)

ਆਸਾ ਦੀ ਵਾਰ ਦਾ ਕੀਰਤਨ ਸਤਿਗੁਰੂ ਜੀ ਦੀ ਹਜ਼ੂਰੀ ਵਿਚ 5.30 ਸਵੇਰੇ-ਸਵੇਰੇ ਸਮਾਪਤ ਹੋ ਗਿਆ। ਅੱਜ ਅਰਦਾਸ ਸੁਖਵਿੰਦਰ ਸਿੰਘ ਪਿੰਕੀ ਨੇ ਕੀਤੀ ' ਤੇਜ਼, ਇਕਸਾਰ ਅਤੇ ਧੀਮੀ ਆਵਾਜ਼ ਨਾਲ।

### ਨ੍ਰਿਤ ਸਭਾ

ਸੰਗੀਤ ਸੰਬੰਧੀ ਕਲਾਕਾਰਾਂ ਨੂੰ ਸਤਿਗੁਰੂ ਜੀ ਨੇ ਦੀਵਾਨ 'ਚੋਂ ਉਠਦਿਆਂ ਹੀ ਕਹਿ ਦਿਤਾ ਕਿ ਉਹ ਕੋਠੀ ਉਤਲੇ ਚੁਬਾਰੇ ਤੇ ਇਕੱਤਰ ਹੋ ਕੇ ਬੈਠਣ। ਅੰਬੇ ਮਹਾਰਾਜ ਦਾ ਨ੍ਰਿਤ ਹੋਣਾ ਸੀ।

ਚੁਬਾਰੇ ਉਤੇ ਸਫ਼ਾਂ ਵਿਛਾਈਆਂ ਗਈਆਂ। ਸਾਜ਼ ਆ ਗਏ। ਆਸਣ ਵਿਛ ਗਿਆ। ਸ੍ਰੀ ਸਤਿਗੁਰੂ ਜੀ ਸੰਤ ਜਗਤਾਰ ਸਿੰਘ ਜੀ, ਬੀਬਾ ਜੀ ਅਤੇ ਸ. ਗੁਰਚੈਨ ਸਿੰਘ ਫਲੌਰਾ ਨਾਲ ਆ ਗਏ। ਇਸ਼ਾਰਾ ਕਰਕੇ ਬੀਬਾ ਜੀ ਨੂੰ ਜਗਤਾਰ ਸਿੰਘ ਜੀ ਦੇ ਪਿਛੇ ਨਾਲ ਕਰਕੇ ਹੀ ਬੈਠਾਇਆ ਗਿਆ। ਬੀਬਾ ਜੀ ਦਾ ਮੋਹ ਭਰਿਆ ਹਿਰਦਾ ਸਦਾ ਹੀ ਆਸਰਾ ਭਾਲਦਾ ਹੈ।

ਸਤਿਗੁਰੂ ਜੀ ਦੇ ਬੈਠਦਿਆਂ ਹੀ ਮੈਂ ਬਦਲਵਿਆਂ ਅਰਦਾਸਿਆਂ ਬਾਰੇ ਆਪ ਜੀ ਨਾਲ ਜ਼ਿਕਰ ਕੀਤਾ : ਬੜਾ ਅੱਛਾ ਹੈ, ਅਰਦਾਸੀਏ ਭਾਲਣੇ ਨ ਪੈਣਗੇ। ਸਾਰੇ ਹੀ ਜਦੋਂ ਆਗਿਆ ਹੋਵੇ ਅਰਦਾਸ ਕਰ ਸਕਣਗੇ। ਸਤਿਗੁਰੂ ਜੀ ਨੇ ਤੁਰਤ ਇਕ ਚੁਟਕਲਾ ਸੁਣਾਇਆ : ਤੁਸੀਂ ਤਾਂ ਸਿਆਹੜੀਏ ਭਲਵਾਨ ਚਰਨ ਸਿੰਘ ਨੂੰ ਜਾਣਦੇ ਹੀ ਹੋ। ਉਹ ਰੋਜ਼ਾਨਾ ਸਾਨੂੰ ਏਥੇ ਜ਼ੋਰ ਕਰਵਾਉਂਦਾ ਹੁੰਦਾ ਸੀ। ਇਕ ਦਿਨ ਕਿਸੇ ਨੇ ਉਹਦੇ ਚਰਨੀਂ ਹੱਥ ਲਾਉਣ ਦੀ ਕੋਸ਼ਸ਼ ਕੀਤੀ। ਉਸ ਕਿਹਾ : ਮੈਂ ਸਾਰਾ ਹੀ ਚਰਨ ਹਾਂ, ਜਿਥੇ ਮਰਜ਼ੀ ਹੈ ਹੱਥ ਲਾ ਲਓ।

ਅਰਥਾਤ ਇਕ ਦਿਨ ਸਾਰੇ ਹੀ ਕੀਰਤਨ ਕਾਰ, ਗਵਦੀਏ ਅਰਦਾਸ ਕਰਨ ਜੋਗ ਹੋ ਜਾਣਗੇ।

ਪਿੰਕੀ ਨੇ ਤਬਲਾ ਅਤੇ ਉਹਦੇ ਵਡੇ ਭਰਾ ਸੁਖਦੇਵ ਨੇ ਹਾਰਮੋਨੀਅਮ ਫੜ ਲਿਆ। ਅਮਰਜੀਤ ਸਿੰਘ 'ਅੰਬੇ ਮਹਾਰਾਜ' ਘੁੰਘਰੂ ਬੰਨ੍ਹੀ ਨਿਰਤ ਕਰਨ ਲਗਾ। ਉਸਨੇ ਪਹਿਲਾਂ ਤੋਂ ਕਾਫ਼ੀ ਪ੍ਰਗਤੀ ਕਰ ਲਈ ਸੀ। ਮੰਦਰ, ਮੱਧਿਮ ਅਤੇ ਦਰੁਤ ਬਿਲੰਬਤ ਲੈਅ ਵਿਚ ਨੰਨ੍ਹੇ ਨਿਰਤਕਾਰ ਨੇ ਨੱਚ ਕੇ ਆਪਣੇ ਜੌਹਰ ਦਿਖਾਏ। ਉਸ ਦੀਆਂ ਭਰਵੀਆਂ ਗੱਲ੍ਹਾਂ ਪੈਰਾਂ ਦੀ ਥਪਕ ਥਪਕ ਨਾਲ ਥਲਕ ਥਲਕ ਕਰਦੀਆਂ। ਕੁਝ ਬੋਲ ਜਿਨ੍ਹਾਂ ਨੂੰ ਉਹ ਪਹਿਲਾਂ ਜ਼ਬਾਨੀ ਸੁਣਾਕੇ ਫਿਰ ਪੈਰਾਂ ਨਾਲ ਨਚ ਕੇ, ਰੂਪਮਾਨ ਕਰਦਾ ਸੀ, ਨੂੰ ਸਤਿਗੁਰੂ ਜੀ ਦੋਬਾਰਾ ਸੁਣਾਨ ਲਈ ਇਸ਼ਾਰਾ ਕਰਦੇ। ਖ਼ੂਬਸੂਰਤ ਬੋਲਾਂ ਦੀ ਕਈ ਵਾਰ ਫ਼ਰਮਾਇਸ਼ ਹੋਈ।

ਅੰਬੇ ਮਹਾਰਾਜ ਤੋਂ 'ਤੱਤਾ ਥੱਈਆ' ਸ਼ਬਦ ਸੁਣ ਕੇ ਮੈਨੂੰ ਨਿਹਾਰ ਕੇ ਆਖਿਆ :

ਚਾਹ ਵੀ ਤੱਤੀ, ਕਾਫ਼ੀ ਵੀ ਤੱਤੀ, ਹੁਣ ਇਹ ਨੱਚਣ ਵਾਲੇ ਪੈਰ ਵੀ ਤੱਤੇ !

20 ਮਿੰਟ ਤਕ ਸਤਿਗੁਰੂ ਜੀ ਨੇ ਚੁਬਾਰੇ ਦੇ ਵਿਹੜੇ ਵਿਚ ਬੈਠ ਅੰਬੇ ਦੀ ਨਿਰਤਕਾਰੀ ਤੱਕੀ। ਇਸ ਦਾ ਆਖ਼ਰੀ ਟੁਕੜਾ, ਗੋਡਿਆਂ ਪਰਨੇ ਹੋ, ਹੱਥ ਜੋੜ ਸਤਿਗੁਰੂ ਜੀ ਨੂੰ ਨਮਸਕਾਰ ਕਰਨਾ ਸੀ।

ਅਜਿਹੇ ਸਮੇਂ ਸਾਨੂੰ ਵੀ ਨੇੜਤਾ-ਸੁਖ ਪ੍ਰਾਪਤ ਹੋ ਜਾਂਦਾ ਹੈ। ਦੂਜੀਆਂ ਸਰਗਰਮੀਆਂ ਸਮੇਂ ਆਮ ਕਰਕੇ ਦੂਰ ਹੀ ਰਹੀਦਾ ਹੈ।

## ਹਾਲੋਂ ਦੀ ਵਰਤੋਂ

ਏਥੋਂ ਉਠੇ ਤਾਂ ਸ. ਗੁਰਚੈਨ ਸਿੰਘ ਨੂੰ ਨਾਲ ਲੈ ਸਤਿਗੁਰੂ ਜੀ ਬਾਹਰ, ਵੈਦ ਦੀ ਕੁਟੀਆ ਵਲ ਜਾਣ ਵਾਸਤੇ ਪੌੜੀਆਂ ਉਤਰੇ। ਕੁਛ ਸਰੀਰ ਨਾਲ ਹੋਰ ਵੀ ਸਨ। ਫਲੌਰਾ ਸਾਹਿਬ ਵੈਦ ਦੀ ਕੁਟੀਆ ਅੰਦਰ ਗਏ ! ਮੈਨੂੰ ਆਗਿਆ ਹੋਈ ਕਿ ਮੈਂ ਬੈਂਕੌਕ ਥਾਈਲੈਂਡ ਵਾਲੀ, ਸੰਤ ਕਪੂਰ ਸਿੰਘ ਦੀ ਦੱਸੀ ਦਮੇ ਦੀ ਦਵਾਈ ਵੈਦ ਤੋਂ ਸ. ਫਲੌਰਾ ਨੂੰ ਲੈ ਦਿਆਂ ਤੇ ਨਾਲ ਉਸ ਦਾ ਨੁਸਖਾ ਵੀ ਲਿਖਾ ਦਿਆਂ।

ਸਤਿਗੁਰਾਂ 'ਹਾਲੋਂ' ਦੀ ਉੱਤਮਤਾ ਦਰਸਾਂਦਿਆਂ ਸਾਨੂੰ ਦੱਸਿਆ ਕਿ ਇਹ ਹਰ ਪਰਕਾਰ ਦੀ ਸਰੀਰਕ ਸੱਟ ਵਾਸਤੇ ਦੁੱਧ ਨਾਲ ਜੇ ਲੈ (ਖਾ) ਲਈਏ ਤਾਂ ਬਹੁਤ ਲਾਭ ਕਰਦੀ ਹੈ। ਅੱਖ ਵਿਚ ਕੁਝ ਪੈ ਜਾਏ ਜਾਂ ਸੱਟ ਲਗ ਜਾਏ, ਏਥੇ ਵੀ ਹਾਲੋਂ ਦਾ ਲੇਪ ਅਤੀ ਗੁਣਕਾਰੀ ਹੈ।

## ਸ੍ਰੀ ਜਗਤ ਰਾਮ ਸਮਾਜ ਭਲਾਈ ਮੰਤਰੀ

ਵਿਦਿਅਕ ਜਥੇ ਦੀਆਂ ਸਰਗਰਮੀਆਂ ਸਵੇਰੇ 7.30 ਤੋਂ ਜਾਰੀ ਹੋ ਗਈਆਂ। ਠਾਕੁਰ ਦਲੀਪ ਸਿੰਘ ਜੀ ਦੀ ਅਗਵਾਈ ਵਿਚ ਦਸਤਾਰ ਬੰਨ੍ਹਣੀ, ਜਪੁਜੀ ਸ਼ੁਧ ਪਾਠ ਉੱਚਾਰਣ ਅਤੇ ਨਾਮ ਸਿਮਰਨ ਵਿਧੀ ਸਿਖਲਾਈ ਜਾਂਦੀ ਰਹੀ।

9 ਵਜੇ ਤਾਂ ਸ੍ਰੀ ਸਤਿਗੁਰੂ ਜੀ ਤਕ ਸੰਦੇਸ਼ ਆਇਆ ਕਿ ਪੰਜਾਬ ਦੇ ਸਮਾਜ ਭਲਾਈ ਮੰਤਰੀ ਸ੍ਰੀ ਜਗਤ ਰਾਮ ਜੀ ਗੁਰੂ ਕੇ ਦਰਸ਼ਨਾਂ ਦੀ ਭਾਵਨਾ ਨਾਲ ਆ ਰਹੇ ਹਨ। ਕੋਠੀ ਨੰ: 1 ਵਿਚ ਬਰਾਮਦੇ ਹੇਠ ਫ਼ਰਸ਼ ਤੇ ਵਿਛਾਈ ਹੋ ਗਈ। ਸ੍ਰੀ ਜਗਤ ਰਾਮ ਸਰੀਰੋਂ ਇਕਹਿਰੇ, ਚਿੱਟੀ ਦਾੜ੍ਹੀ, ਤੇਜ, ਚਮਕਦਾਰ ਅੱਖਾਂ, ਸਫ਼ੇਦ ਖਾਦੀ ਦੇ ਕੁਰਤੇ ਪਜਾਮੇ ਵਿਚ ਚਾਰ ਹੋਰ ਸਾਥੀਆਂ ਨਾਲ ਆਏ। ਚਰਨੀਂ ਲਗ ਨਮਸਕਾਰ ਕੀਤੀ। ਬੰਗਾ ਚੋਣ ਹਲਕੇ ਵਿਚੋਂ ਕਾਮਯਾਬੀ ਲਈ ਸ਼ੁਕਰੀਆ ਕਰਨ ਆਏ ਸਨ। ਜਗਤ ਰਾਮ ਜੀ ਹਿਰਦਿਓਂ ਚੰਗੇਰੇ ਵਿਅਕਤੀ ਲਗੇ। ਇਹਨਾਂ ਨਾਲ ਸੂਬਾ ਅਮਰੀਕ ਸਿੰਘ ਜੀ ਮਹਿਤਪੁਰੀਏ ਵੀ ਸਨ।

ਸ੍ਰੀ ਜਗਤ ਰਾਮ ਬੜੇ ਅਦਬ ਤੇ ਸਲੀਕੇ ਨਾਲ ਨਮਸਕਾਰ ਕਰਕੇ ਕਹਿਣ ਲਗੇ : ਸਤਿਗੁਰੋ, ਆਪ ਜੀ ਦੀ ਕਿਰਪਾ ਨਾਲ ਚੋਣ ਵਿਚ ਜਿੱਤ ਵੀ ਨਸੀਬ ਹੋਈ ਹੈ ਤੇ ਵਜ਼ੀਰੀ ਦੀ ਕੁਰਸੀ ਵੀ ਮਿਲੀ ਹੈ। ਮੇਰੇ ਲਈ ਤਾਂ ਇਹ ਆਪ ਜੀ ਦੀ ਮੇਹਰ ਦਾ ਹੀ ਚਮਤਕਾਰ ਹੈ।

"ਆਪ ਜੀ ਨੇ ਪਹਿਲਾਂ ਵੀ ਮੈਨੂੰ ਨਿਵਾਜਿਆ ਸੀ, ਭਾਵੇਂ ਕੁਝ ਖ਼ਾਸ ਕਾਰਨਾਂ ਕਰਕੇ ਹਾਰ ਗਿਆ ਸਾਂ। ਪਰ ਇਸ ਵਾਰ ਤਾਂ ਖ਼ਾਸ ਨਿਵਾਜ਼ਸ਼ ਹੋਈ ਹੈ। ਬੰਗਿਆਂ ਦੇ ਸ਼ਹਿਰੀ ਵੀ ਉਠਕੇ ਮੇਰੇ ਨਾਲ ਚੱਲਣ ਨੂੰ ਤਿਆਰ ਨਹੀਂ ਸਨ ਕਿ ਸੂਬਾ ਅਮਰੀਕ ਸਿੰਘ ਹੁਰੀਂ ਨਾਮਧਾਰੀ ਦਰਬਾਰ ਦਾ ਹੁਕਮ ਮੇਰੇ ਹੱਕ ਵਿਚ ਲੈ ਕੇ ਆ ਗਏ। ਇਸ ਨਾਲ ਉਤਸਾਹ ਅਤੇ ਪ੍ਰੇਰਨਾ ਦੀ ਇਕ ਲਹਿਰ ਮੇਰੇ ਹਲਕੇ ਵਿਚ ਦੌੜ ਗਈ। ਉਸੇ ਵੇਲੇ ਜਿਵੇਂ ਮੁਰਦਿਆਂ ਵਿਚ ਜਾਨ ਪੈ ਗਈ ਅਤੇ ਸਰਗਰਮੀ ਨਾਲ ਕੰਮ ਜਾਰੀ ਹੋ ਗਿਆ।"

ਹੋਰ ਕਈ ਪਰਕਾਰ ਦੇ ਵੇਰਵੇ ਦੱਸ, ਚੋਧਰੀ ਜਗਤ ਰਾਮ ਹੁਰਾਂ ਅਰਜ਼ ਕੀਤੀ : ਸਤਿਗੁਰੋ, ਮੇਰੀ ਬੇਨਤੀ ਹੈ ਕਿ ਮੇਰਾ ਤੁਹਾਡੇ ਚਰਨਾਂ ਨਾਲ ਪ੍ਰੇਮ ਬਣਿਆ ਰਹੇ। ਮੇਰੀ ਬਿਰਤੀ ਤੁਹਾਡੇ ਨਾਲ ਜੁੜੀ ਰਹੇ।...ਮੈਂ ਅੱਜ ਆਪ ਜੀ ਦਾ ਧਨਵਾਦ ਵੀ ਕਰਨ ਆਇਆ ਹਾਂ ਤੇ ਮੰਗਣ ਵੀ ਕਿ ਮੈਨੂੰ ਬਲ ਦਿਓ, ਮੈਂ ਆਪਣੀ ਡਿਊਟੀ ਈਮਾਨਦਾਰੀ ਅਤੇ ਨਿਡਰਤਾ ਨਾਲ ਨਿਭਾਵਾਂ। ਆਪ ਜੀ ਦੀ ਕਿਰਪਾ ਨਾਲ ਮੈਂ ਜਨ ਸਾਧਾਰਣ ਦੀ ਸੇਵਾ ਕਰ ਸਕਾਂ। ਅਤੇ, ਜੀ ਕਰਦਾ ਹੈ ਕਿ ਜੇ ਮੈਂ ਆਪਣੇ ਆਦਰਸ਼ ਨੂੰ ਮੁਖ ਰਖ ਮਨਿਸਟਰੀ ਵਿਚੋਂ ਫੇਲ ਵੀ ਹੋ ਜਾਵਾਂ ਤਾਂ ਆਪ ਜੀ ਦੇ ਪਾਸ ਹੀ, ਡੇਰੇ ਆ ਕੇ, ਚਰਨਾਂ ਵਿਚ ਡੇਰਾ ਲਾ ਲਵਾਂ। ਏਨੀ ਕੁ ਥਾਂ ਮੈਨੂੰ ਜ਼ਰੂਰ ਬਖ਼ਸ਼ਣੀ।

ਚੌਧਰੀ ਜਗਤ ਰਾਮ ਜੀ ਦੀ ਕਥਨੀ ਅਤੇ ਕਰਨੀ ਵਿਚ ਸਮਾਨਤਾ ਦੀ ਝਲਕ ਮਿਲਦੀ ਸੀ। ਚੋਧਰੀ ਜੀ ਨੇ ਸਤਿਗੁਰਾਂ ਨੂੰ ਇਹ ਵੀ ਦੱਸਿਆ ਕਿ ਉਨ੍ਹਾਂ ਦੇ ਪਾਸ ਮੌਕਾ ਪ੍ਰਸਤਾਂ ਦਾ ਇਕ ਤਕੜਾ ਘੇਰਾ ਬਣ ਗਿਆ ਸੀ ਪਰ ਉਨ੍ਹਾਂ ਨੇ ਉਨ੍ਹਾਂ ਲੋਕਾਂ ਨੂੰ ਹੀ ਲਵੇ ਲਾਇਆ ਜੋ ਨਾਲ ਹੋ ਕੇ ਪਿੰਡਾਂ ਦੇ ਖੇਤਾਂ ਦੀ ਮਿੱਟੀ ਛਾਣਦੇ ਰਹੇ। ਉਨ੍ਹਾਂ ਦੀ ਸਫਲਤਾ ਲਈ ਦਿਨ ਰਾਤ ਇਕ ਕਰਕੇ ਜੂਝਦੇ ਰਹੇ।

ਸਤਿਗੁਰੂ ਜੀ ਨੇ ਬਹੁਤਾ ਸੁਣਿਆ, ਥੋੜਾ ਆਖਿਆ। ਆਪ ਜੀ ਦਾ ਕਥਨ ਸੀ : ਅਸੀਂ ਪੱਕੇ ਧੜੇ ਬਾਜ਼ ਹਾਂ, ਪੱਕੇ ਧੜੇ ਬਾਜ਼! ਸੱਚੇ ਅਤੇ ਮਾੜੇ ਦੀ ਮਦਦ ਕਰਨਾ ਹੀ ਸਾਡੇ ਧੜੇ ਦਾ ਨਿਸ਼ਾਨਾ ਹੈ।

10-15 ਮਿੰਟ ਬੜੀ ਆਤਮੀਅਤਾ ਨਾਲ ਗੱਲਬਾਤ ਹੋਈ। ਚੋਧਰੀ ਜੀ ਨਾਲ ਇਸ ਸਮੇਂ ਸ਼੍ਰੀ ਲੇਖ ਰਾਜ ਸ਼ਰਮਾ, ਛੋਟਾ ਲੜਕਾ ਸ਼੍ਰੀ ਤ੍ਰਿਲੋਚਨ ਸਿੰਘ ਅਤੇ ਬੰਗਿਆਂ ਦੇ ਸ਼੍ਰੀ ਰੁਲੀਆ ਰਾਮ ਵੀ ਸਨ।

## ਕਾਮਰੇਡ ਸਰਵਣ ਸਿੰਘ ਚੀਮਾ

ਸਿਹਤ ਅਤੇ ਭਲਾਈ ਮੰਤਰੀ ਨੂੰ ਗਿਆਂ ਅਜੇ ਪੰਜ ਮਿੰਟ ਹੀ ਹੋਏ ਸਨ ਕਿ ਸੂਬਾ ਅਮਰੀਕ ਸਿੰਘ ਮਹਿਤ ਪੁਰੀ ਨੂੰ ਨਾਲ ਲੈ ਕੇ, ਨੂਰ ਮਹਲ ਸੀਟ ਤੋਂ ਸਫਲ ਹੋਏ ਉਮੀਦਵਾਰ, ਮਾਰਕਸੀ ਪਾਰਟੀ ਦੇ ਕਾਮਰੇਡ ਸਰਵਣ ਸਿੰਘ ਚੀਮਾ ਸਤਿਗੁਰੂ ਜੀ ਦਾ ਧੰਨਵਾਦ ਕਰਨ ਲਈ ਪਹੁੰਚ ਗਏ। ਇਹ ਮੇਰੇ ਪੁਰਾਣੇ ਮਿੱਤਰ ਤੇ ਸਾਂਝੀ ਪਾਰਟੀ ਦੇ ਸਾਥੀ ਸਨ। ਚਰਨੀਂ ਹਥ ਲਾਏ, ਪਹਿਲੇ ਮੰਤਰੀ ਵਾਂਗ, ਸਫ਼ ਤੇ ਸਨਮੁਖ ਹੋ ਬੈਠ ਗਏ।

ਜਿਥੇ ਪਹਿਲੇ ਸੱਜਣ ਸਮੇਂ ਸਾਰਾ ਵਾਤਾਵਰਣ ਧਰਮ ਭਾਵਨਾ ਵਾਲਾ ਸੀ ਉਥੇ ਇਸ ਰਾਜਸੀ ਆਦਮੀ ਨਾਲ ਇਕਦਮ ਮਾਹੌਲ ਦਾ ਫਰਕ ਸੀ। ਗੱਲਬਾਤ ਏਥੇ ਵੀ ਅਪਣੱਤ ਭਰੀ ਸੀ। ਸ੍ਰੀ ਚੀਮਾ ਨੇ ਸਤਿਗੁਰੂ ਜੀ ਦਾ, ਨਾਮਧਾਰੀਆਂ ਵਲੋਂ ਉਸਦੀ ਸਹਾਇਤਾ ਦਾ ਅਤੇ ਸੂਬਾ ਅਮਰੀਕ ਸਿੰਘ ਜੀ ਦੇ ਸਹਿਯੋਗ ਦਾ ਧਨਵਾਦ ਕੀਤਾ। ਸਤਿਗੁਰੂ ਜੀ ਬਚਨ ਕੀਤਾ : ਚੰਗੇ ਬੰਦਿਆਂ ਅਤੇ ਦੇਸ਼ ਭਗਤਾਂ ਦੀ ਮਦਦ ਕਰਨਾ ਸਾਡਾ ਕਰਤਵ ਹੀ ਹੈ। ਅਸੀਂ ਪੈਸੇ ਵਾਲੇ ਬੰਦੇ ਦੀ ਮਦਦ ਕਰਨ ਵਿਚ ਓਨੀ ਖੁਸ਼ੀ ਨਹੀਂ ਅਨੁਭਵ ਕਰਦੇ ਜਿੰਨੀ ਜਨ ਸੇਵਕ, ਦੇਸ ਭਗਤ ਦੀ ਸਹਾਇਤਾ ਹਿਤ ਕੰਮ ਕਰਨ ਦੇ ਚਾਹਵਾਨ ਹਾਂ।

ਮੇਰਾ ਧਿਆਨ ਆਪਣੇ ਵਲ ਕਰਵਾ ਸੱਚੇ ਪਾਤਸ਼ਾਹ ਬੋਲੇ : ਚੰਗਾ ਉਹ ਆਦਮੀ ਹੈ ਜਿਸ ਨੂੰ ਜਾ ਕੇ ਕੰਮ ਕਰਨ ਲਈ ਨਾ ਕਹਿਣਾ ਪਵੇ। ਇਹ ਆਪ ਪੁੱਛਦਾ ਹੈ, ਦੱਸੋ ਕੀ ਕੁਝ ਕਰਨਾ ਹੈ, ਮੈਂ ਹਾਜ਼ਰ ਹਾਂ।

ਸਤਿਗੁਰੂ ਜੀ ਨੇ ਉਨ੍ਹਾਂ ਅਨੰਤ ਦੇਸ਼ ਭਗਤਾਂ ਨੂੰ ਚੇਤੇ ਕੀਤਾ ਜੋ ਸੁਤੰਤਰਤਾ ਸੰਗਰਾਮ ਵਿਚ ਸਰਕਾਰੀ ਤੇ ਸਰਕਾਰੀ ਪਿੱਠੂਆਂ ਦੀਆਂ ਜ਼ਿਆਦਤੀਆਂ ਦਾ ਸ਼ਿਕਾਰ ਹੋਏ। ਨੀਂਹਾਂ ਵਿਚ ਚਿਣੀਆਂ ਗਈਆਂ ਇਟਾਂ ਬਿਨਾ ਇਮਾਰਤ ਖਲੋ ਨਹੀਂ ਸਕਦੀ, ਪਰ ਪਰਮੇਸ਼ਰ ਦੀ ਰਜ਼ਾ ਹੀ ਐਸੀ ਹੈ ਕਿ ਦਿੱਸਣਗੀਆਂ ਚੁਬਾਰੇ ਵਾਲੀਆਂ ਇੱਟਾਂ ਹੀ।

ਸਤਿਗੁਰਾਂ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਮਾਰਕਸੀ ਪਾਰਟੀ ਦੇ ਆਗੂ ਨੂੰ ਯਾਦ ਕਰਦਿਆਂ ਆਖਿਆ : ਉਹ ਆਦਮੀ ਗੁਰਚਰਨ ਸਿੰਘ ਟੌਹੜਾ ਉਤੇ ਤਕੜਾ ਪ੍ਰਭਾਵ ਰੱਖਦਾ ਹੈ। ਸ. ਦਰਬਾਰਾ ਸਿੰਘ ਮੁਖ ਮੰਤਰੀ ਪੰਜਾਬ ਬਾਰੇ ਜ਼ਿਕਰ ਕੀਤਾ : ਪਹਿਲਾਂ ਤਾਂ ਉਸਦਾ ਸਾਡੇ ਵਲ ਵਤੀਰਾ ਖੁਸ਼ਕ ਸੀ, ਹੁਣ ਉਹ ਕੁਛ ਸੁਰ ਹੈ।

ਸਤਿਗੁਰੂ ਮੁਸਕਰਾਏ : ਵਿੰਡਬਣਾ ਵੇਖੋ, ਵੋਟਾਂ ਕਾਂਗਰਸ ਇੰਦਰਾ ਨੂੰ (ਨਾਮਧਾਰੀਆਂ ਦੀਆਂ)। ਕੰਮ ਸਾਡੇ ਦੂਸਰੇ ਕਰਦੇ ਹਨ, ਕਾਮਰੇਡ ਹੋਣ ਜਾਂ ਅਕਾਲੀ। ਵੇਖੋ ਤੁਸੀਂ, (ਸ. ਪ੍ਰਕਾਸ਼ ਸਿੰਘ) ਬਾਦਲ ਸਰਕਾਰ ਨੇ ਸਾਨੂੰ ਦੋ ਵਾਰੀ ਅੰਮ੍ਰਿਤਸਰ ਵਾਲੇ ਨਾਮਧਾਰੀ ਸ਼ਹੀਦਾਂ ਦੀ ਥਾਂ ਦਿੱਤੀ ਅਤੇ ਦੋ ਵਾਰ ਹੀ ਕਾਂਗਰਸੀ ਸਰਕਾਰਾਂ ਨੇ ਇਹਨਾਂ ਹੁਕਮਾਂ ਨੂੰ ਰੱਦ ਕੀਤਾ ਹੈ।

ਫਿਰ ਸ. ਚੀਮਾ ਨਾਲ ਸੰਸਾਰ ਅਮਨ ਦੀ ਗੱਲ ਛਿੜੀ ਤਾਂ ਸਤਿਗੁਰੂ ਜੀ ਨੇ ਦੱਸਿਆ : ਅਸਾਂ (ਨਾਮਧਾਰੀਆਂ) ਸ਼ਾਂਤੀ ਦੇ ਮਿਸ਼ਨ ਲਈ ਓਦੋਂ ਕੰਮ ਕੀਤਾ ਜਦੋਂ ਅਮਨ ਵਾਸਤੇ ਕੰਮ ਕਰਨਾ ਵੀ ਗੁਨਾਹ ਮਿਥਿਆ ਜਾਂਦਾ ਸੀ। ਸੀ. ਆਈ. ਡੀ. ਨੇ ਸਾਡੀਆਂ ਸਰਗਰਮੀਆਂ ਵੀ ਨੋਟ ਕੀਤੀਆਂ। ਅਸਾਂ, ਮੈਂ, ਦੀਵਾਨ ਚਮਨ ਲਾਲ ਅਤੇ ਪੰ: ਓਅੰਕਾਰ ਨਾਥ ਜੀ ਠਾਕੁਰ ਨੇ ਪੰਡਿਤ ਨਹਿਰੂ ਨੂੰ ਵੀ ਇਸ ਵਿਚ ਲੈ ਆਂਦਾ। ਫਿਰ ਤਾਂ ਸਰਕਾਰ ਹੀ ਸੰਸਾਰ ਸ਼ਾਂਤੀ ਦੀ ਮੁਦਈ ਹੋ ਗਈ। ਸਾਨੂੰ ਕਾਹਦਾ ਡਰ ਸੀ।

ਕਰੀਬ 20 ਮਿੰਟ ਕਾਮਰੇਡ ਚੀਮਾ ਨਾਲ ਬੀਤ ਗਏ। ਲਗਭਗ ਸਭ ਗੱਲਾਂ ਹੋ ਗਈਆਂ ਸਨ। ਚੀਮੇ ਨੇ ਜਾਣ ਦੀ ਆਗਿਆ ਲਈ। ਸਤਿਗੁਰੂ ਜੀ ਆਪਣੀਆਂ ਸਰਗਰਮੀਆਂ ਵਿਚ ਪੈ ਗਏ।

### ਸਿਮ੍ਰਤੀ ਮੰਦਰ ਦੀ ਸਥਿਤੀ

ਮੈਂ ਏਥੋਂ ਉਠ, ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਦੀ ਵਿਸ਼ਾਲ ਬਿਲਡਿੰਗ ਵਲ ਗਿਆ। ਉਪਰਲੀ ਛੱਤੇ ਸੀਮਿੰਟ ਨਾਲ ਕਮਰਿਆਂ ਨੂੰ ਪਲਸਤਰ ਹੋ ਚੁਕਾ ਸੀ, ਬੂਹੇ ਬਾਰੀਆਂ ਤਿਆਰ ਹੋ ਰਹੇ ਸਨ। ਮੰਦਰ ਦੇ ਇਕ ਖੁਲ੍ਹੇ ਕਮਰੇ ਵਿਚ ਆਰਾ ਮਸ਼ੀਨ ਚਾਲੂ ਸੀ। ਕੁਝ ਸਿੰਘ ਵਿਉਂਤ ਅਨੁਸਾਰ ਲਕੜਾਂ ਦੀ ਕਟਾਈ ਕਰ ਰਹੇ ਸਨ। ਲਕੜੀ ਦੇ ਕਾਰੀਗਰ ਸੰਤ ਨਗਰ ਦੇ ਸੰਤ ਗੁਰਚਰਨ ਸਿੰਘ ਸਪੁਤਰ ਸੰਤ ਭਗਤ ਸਿੰਘ ਕੁੱਝਰ, ਸੰਤ ਹਰਬੰਸ ਸਿੰਘ (ਛੋਟਾ ਭਰਾ) ਸ੍ਰੀ ਹਰੀ ਸਿੰਘ, ਸਪੁਤਰ ਸੰਤ ਹਰਬੰਸ ਸਿੰਘ, ਮੋਹਣ ਸਿੰਘ ਸਪੁਤਰ ਸੰਤ ਹਰਬੰਸ ਸਿੰਘ, ਸੰਤ ਬੰਤਾ ਸਿੰਘ ਸਪੁਤਰ ਸੰਤ ਆਤਮਾ ਸਿੰਘ ਕਿਰਪਾਲ ਪੱਟੀ, ਸੰਤ ਮੇਹਰ ਸਿੰਘ ਬਟਾਲਾ ਤੇ ਦਲੀਪ ਸਿੰਘ ਭੈਣੀ ਸਾਹਿਬ।

ਜੇ ਹੋਰ ਅੰਦਰ, ਹਾਲ ਵਿਚ ਗਿਆ ਤਾਂ ਸੰਤ ਨਗਰ ਦੇ ਹੀ ਸਿੰਘਾਂ ਦਾ ਇਕ ਹੋਰ ਜਥਾ ਲੈਂਟਰ ਵਾਸਤੇ ਬਣਾਈਆਂ ਦੀਵਾਰਾਂ ਉਧੇੜ ਰਿਹਾ ਸੀ। ਪੱਕੀਆਂ ਨੂੰ ਸੱਬਲਾਂ ਨਾਲ ਤੋੜ ਭੰਨ ਰਿਹਾ ਸੀ। ਸਾਰੇ ਹਾਲ ਵਿਚ ਇਕਸਾਰਤਾ ਲਿਆਈ ਜਾ ਰਹੀ ਸੀ। ਸਾਮਾਨ ਅੰਦਰੋਂ ਬਾਹਰ ਜਾ ਰਿਹਾ ਸੀ। ਸਿੰਘ ਪੌੜੀਆਂ ਉਤਰਦੇ-ਚੜ੍ਹਦੇ ਆ ਜਾ ਰਹੇ ਸਨ। ਮੈਂ ਵੇਖਿਆ ਕਿ ਦੂਜੀ ਛੱਤ ਦੀਆਂ ਸਾਰੇ ਬੂਹੇ ਬਾਰੀਆਂ ਲਗ ਚੁਕੀਆਂ ਸਨ। ਤੀਸਰੀ ਛੱਤ ਦੇ ਪੂਰਬ ਤੇ ਪੱਛਮ ਦੀਆਂ ਬਾਹੀਆਂ ਵਾਲੇ ਲੰਬੇ ਹਾਲ ਰਖੇ ਗਏ ਸਨ। ਛੱਤਾਂ ਸਭ ਮੁਕੰਮਲ, ਕਮਰਿਆਂ ਦੀਆਂ ਦੀਵਾਰਾਂ ਸੀਮਿੰਟਡ, ਦਖਣੀ ਪਾਸੇ ਜਾਲੀਆਂ ਬਣ ਗਈਆਂ। ਦੱਖਣੀ ਬਾਹੀ ਦੀਆਂ ਦੋਹਾਂ ਛੱਤਾਂ ਦੇ ਕਮਰਿਆਂ ਦੀ ਵਰਤੋਂ ਕੀਤੀ ਜਾ ਰਹੀ ਹੈ। ਸਾਧ ਸੰਗਤ ਦੇ ਇਨ੍ਹਾਂ ਵਿਚ ਡੇਰੇ ਹਨ।

### ਸ. ਜੰਗ ਸਿੰਘ ਰਾਜਾ ਜੰਗ

ਸ. ਜੰਗ ਸਿੰਘ ਰਾਜਾ ਜੰਗ (ਅੱਜ ਕੱਲ ਸਰਾਵਾਂ, ਮਲੋਟ ਮੰਡੀ ਨੇੜੇ), ਮੇਰੇ ਪਿਤਾ ਸੂਬਾ ਸੰਤ ਫੂਲਾ ਸਿੰਘ (ਪਿੰਡ ਡਫਰਕੇ, ਜ਼ਿ: ਲਾਹੌਰ) ਦੁਆਰਾ ਸਜੇ ਸਿੱਖ। ਇਹ ਅੱਜ ਕਿਸੇ ਖਾਸ ਅਰਜ਼ ਲਈ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ ਸਨ। ਮੈਂ ਇਹਨਾਂ ਨੂੰ ਜਾਮਣਾਂ ਹੇਠ ਵਿਛੀ ਸਫ਼ ਤੇ ਬੈਠੇ ਦੇਖਿਆ ਤਾਂ ਮੇਰੇ ਅੰਦਰ ਇਲਾਕਾਵਾਦ ਦਾ ਮੋਹ ਜਾਗਿਆ। ਇਹਨਾਂ ਦਾ ਪਿੰਡ ਸਾਡੇ ਪਿੰਡ ਤੋਂ ਚੜ੍ਹਦੇ 6 ਕੋਹ ਦੇ ਫ਼ਾਸਲੇ ਤੇ ਸੀ। ਦੋਵੇਂ ਲਾਹੌਰੀਏ ਮਿਲੇ। ਮੈਂ ਕੁਛ ਪੁਰਾਣੇ ਹਾਲ ਚਾਲ ਜਾਣਨੇ ਚਾਹੇ ਤਾਂ ਸ. ਜੰਗ ਸਿੰਘ ਨੇ ਦੱਸਿਆ :

''ਅਸੀਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੇ ਸਿਖ ਹਾਂ। ਮੇਰੇ ਘਰੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਹੁਰੇ ਘਰ ਦੀ ਇਸਤਰੀ, ਅਰਥਾਤ ਵਰਤਮਾਨ ਸਤਿਗੁਰਾਂ ਦੇ ਮਾਮੇ ਦੀ ਪੁੱਤਰੀ। ਇਸ ਲਈ ਪਰਵਾਰਕ ਨੇੜਤਾ ਵੀ ਹੈ। ਪਰ ਜਦੋਂ ਅਸੀਂ ਸਿਖ ਬਣੇ ਤਾਂ ਸਤਿਗੁਰਾਂ ਨੇ, ਤੁਹਾਡੇ ਪਿਤਾ, ਸੰਤ ਫੂਲਾ ਸਿੰਘ ਜੀ ਨੂੰ ਹੁਕਮ ਦਿਤਾ ਕਿ ਉਹ ਹਰ ਹਫ਼ਤੇ ਸਾਡੇ ਪਿੰਡ ਆ ਕੇ ਕੀਰਤਨ ਕਰਿਆ ਕਰਨ। ਉਹ ਉਹਨੀਂ ਦਿਨੀਂ,

ਅੱਜ ਤੋਂ 60 ਸਾਲ ਪਹਿਲਾਂ, ਜ਼ਿਲਾ ਲਾਹੌਰ ਦੇ ਸੂਬੇ ਸਨ। ਅਸਾਂ ਉਸ ਦਿਨ ਨਗਰ ਦੀਆਂ ਗਲੀਆਂ ਸਾਫ਼ ਕਰ ਦੇਣੀਆਂ ਕਿ ਸੰਤਾਂ ਆਉਣਾ ਹੈ ਅਤੇ ਦੀਵਾਨ ਲਾਉਣਾ ਹੈ।

"ਸਗਿਗੁਰੂ ਪ੍ਰਤਾਪ ਸਿੰਘ ਜੀ ਨੇ ਮੇਰੇ ਨਾਲ ਬਹੁਤ ਪਿਆਰ ਕੀਤਾ, ਏਥੋਂ ਤਕ ਕਿ ਮੇਰੇ ਦੋਵੇਂ ਵਿਆਹ ਵੀ ਆਪ ਕੀਤੇ। ਜੁਆਨ ਬੜਾ ਸਾਂ ਉਚਾ-ਲੰਮਾਂ, ਭਰਵਾਂ ਤੇ ਭਰਪੂਰ ਸ਼ਕਤੀ ਵਾਲਾ। ਸੱਤ ਸੱਤ ਕਿਲੋ ਰੋਜ਼ਾਨਾ ਦੁੱਧ ਪੀਂਦਾ ਸਾਂ। ਸਤਿਗੁਰੂ ਪੰਜਾਬ ਦੇ ਜੁਆਨਾਂ ਤੇ ਬੜਾ ਮਾਣ ਕਰਦੇ ਸਨ। ਜਿਥੇ ਕਿਤੇ ਵੀ ਚੰਗੇ ਸਰੀਰ ਵਾਲਾ ਆਦਮੀ ਮਿਲਦਾ, ਉਹਦੀ ਪ੍ਰਸੰਸਾ ਤੇ ਕਦਰ ਕਰਦੇ। ਮੇਰੀ ਦੂਜੀ ਸ਼ਾਦੀ ਸੂਬਾ ਨਾਹਰ ਸਿੰਘ ਜੀ ਪਿੰਡ ਗੱਦਾਂ ਡੋਬ (ਜ਼ਿ: ਫੀਰੋਜ਼ਪੁਰ) ਵਲ ਕੀਤੀ। ਤੇ ਹਰ ਪਰਕਾਰ ਦਾ ਫ਼ਿਕਰ ਫ਼ਾਕਾ ਆਪ ਰਖਿਆ।

"ਉਹਨੀਂ ਦਿਨੀਂ ਅਕਾਲੀ ਪਾਰਟੀ ਤੇ ਗੁਰਦੁਆਰਿਆਂ ਵਿਚ ਸ. ਚੰਨਣ ਸਿੰਘ ਉਰਾੜੇ ਵਾਲਿਆਂ, ਦਵਰੂਹ ਅਤੇ ਲਲਿਆਣੀ (ਜ਼ਿ: ਲਾਹੌਰ) ਵਾਲਿਆਂ ਦਾ ਜ਼ੋਰ ਸੀ। ਇਕ ਵਾਰ ਸਤਿਗੁਰੂ ਜੀ ਦੀ ਪਰੇਰਨਾ ਤੇ ਮੈਂ ਇਹਨਾਂ ਲੀਡਰਾਂ ਨੂੰ ਭੈਣੀ ਸਾਹਿਬ ਚੱਲਣ ਦੀ ਗੱਲ ਕੀਤੀ, ਇਹ ਮੇਰੇ ਸੰਬੰਧੀ ਵੀ ਸਨ। ਕਹਿਣ ਲਗੇ: ਸਾਨੂੰ ਕੋਈ ਆਖੇ ਵੀ, ਅਸੀਂ ਤਾਂ ਜਾਣ ਨੂੰ ਤਿਆਰ ਹਾਂ।

"ਜਦੋਂ ਮੈਂ ਭੈਣੀ ਸਾਹਿਬ ਆ ਕੇ ਗੱਲ ਕੀਤੀ ਤਾਂ ਸਤਿਗੁਰਾਂ ਸੰਤ ਇੰਦਰ ਸਿੰਘ ਚਕਰਵਰਤੀ ਨੂੰ, ਇਹਨਾਂ ਨੂੰ, ਸੱਦਾ ਪੱਤਰ ਦੇਣ ਭੇਜਿਆ।

"ਜਦੋਂ ਡੇਰਾ ਸਾਹਿਬ ਲਾਹੌਰ ਤੇ ਕਾਬਜ਼ ਧੜਾ, ਇਹ ਅਕਾਲੀ, ਭੈਣੀ ਸਾਹਿਬ ਮੇਲੇ ਤੇ ਆਏ ਤਾਂ ਨਾਮਧਾਰੀਆਂ ਦੀ ਧਰਮ ਭਾਵਨਾ ਵੇਖ ਕੇ ਬੜੇ ਪ੍ਰਸੰਨ ਹੋਏ। ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ, ਬੇਓੜਕੀ ਸੰਗਤ ਵਿਚ, ਦੇਸੀ ਘਿਉ ਦਾ ਤਿਹਾਵਲ, ਕੜਾਹ ਪ੍ਰਸ਼ਾਦ, ਵੰਡਦਿਆਂ ਵੇਖ ਕਹਿਣ ਲਗੇ—ਏਥੇ ਆ ਕੇ ਕੀਹਦਾ ਮਨ ਮੋਮ ਨਹੀਂ ਹੋਵੇਗਾ। ਸੇਵਾ ਲਈ ਤਿਆਰ ਨਹੀਂ ਹੋਵੇਗਾ।"

ਸ. ਜੰਗ ਸਿੰਘ, ਜਿਸਦੇ ਪਾਸ ਸਰਾਵਾਂ (ਮਲੋਟ) ਵਿਚ ਅੱਜ ਵੀ 50 ਏਕੜ ਜ਼ਮੀਨ ਹੈ, ਹੋਰ ਵੀ ਬੀਤੇ ਸਮੇਂ ਦੀਆਂ ਕਈ ਦਿਲਚਸਪ ਗੱਲਾਂ ਦੱਸੀਆਂ, ਪਰ ਕੋਈ ਕਿੰਨੀਆਂ ਕੁ ਸੰਭਾਲੇ।

## ਕਥਾ ਅਤੇ ਕਥਾ ਵਾਚਕ

ਪਿਛਲੇ ਇਕ ਦਹਾਕੇ ਤੋਂ ਵੀ ਵੱਧ ਸਮੇਂ ਤੋਂ (ਉਂਜ ਮੁੱਢ ਤੋਂ ਹੀ) ਨਿਤਨੇਮ, ਨਾਮ ਸਿਮਰਨ ਤੋਂ ਪਹਿਲੋਂ ਇਕ ਘੰਟਾ ਭੈਣੀ ਸਾਹਿਬ ਵਿਚ ਕਥਾ ਹੁੰਦੀ ਹੈ। ਇਹ ਕਥਾ ਕਰਦੇ ਹਨ ਇਕ ਨੌਜੁਆਨ ਸਾਧੂ ਨਾਮਧਾਰੀ ਪੰਡਿਤ ਹਰਿਭਜਨ ਸਿੰਘ ਝੱਲਾਂ (ਸੰਗਰੂਰ) ਵਾਲੇ। ਅੱਜ ਕੱਲ ਵੀ 2 ਤੋਂ 3 ਤਕ ਰੋਜ਼ਾਨਾ ਕਥਾ ਹੁੰਦੀ ਹੈ। ਕਥਾ ਪ੍ਰੇਮੀ ਸੂਰਜ ਪ੍ਰਕਾਸ਼ ਵਿਚ ਗੁਰੂਆਂ ਅਤੇ ਸਿਖਾਂ ਦੀਆਂ ਕਥਾਵਾਂ ਸੁਣਦੇ, ਵਿਚਾਰਦੇ ਅਤੇ ਉਨ੍ਹਾਂ ਨੂੰ ਵਰਤਮਾਨ ਵਿਚ ਨਾਮਧਾਰੀ ਜਗਤ ਵਿਚ ਅਨੁਭਵ ਕਰਦੇ। ਮੂਲ ਪਾਠ ਸੰਤ ਭਗਤ ਸਿੰਘ ਕਰਦੇ ਤੇ ਕਥਾ ਵਿਸਤਾਰ ਪੰ: ਹਰਿਭਜਨ ਸਿੰਘ ਕਰਦੇ। ਇਨ੍ਹਾਂ

ਦਾ ਮਨ ਟਿਕਾਉ ਵਾਲਾ ਲਗਦਾ ਹੈ ਅਤੇ ਸਰੋਤਿਆਂ ਤੇ ਚੰਗਾ ਪ੍ਰਭਾਵ ਪੈਂਦਾ ਹੈ ।

## ਸ਼੍ਰੀ ਪ੍ਰੇਮ ਵਲਭ ਦੋਬਾਰਾ ?

2.15 ਹੋਏ ਤਾਂ ਹਰਭਜਨ ਸਿੰਘ ਸਿਤਾਰ ਨੂੰ ਸਤਿਗੁਰਾਂ ਕੋਠੀ ਬੁਲਾਇਆ । ਤਬਲਾ ਵਾਦਕ ਪ੍ਰੇਮ ਵਲਭ (ਦਿੱਲੀ) ਵੀ ਆ ਚੁਕੇ ਸਨ । ਸਤਿਗੁਰੂ ਜੀ ਨੇ ਹਰਭਜਨ ਸਿੰਘ ਦੁਆਰਾ ਵਿਚੋਲਗੀ ਕਰਵਾ ਕੇ ਉਹ ਕਾਰਣ ਪਤਾ ਕੀਤੇ ਜਿਨ੍ਹਾਂ ਕਾਰਨ 800/- ਮਹੀਨਾ ਤੈ ਕਰਕੇ ਵੀ ਪ੍ਰੇਮ ਵਲਭ ਭੈਣੀ ਸਾਹਿਬ ਆ ਕੇ ਵਿਦਿਆਰਥੀਆਂ ਨੂੰ ਸਿਖਾਣ ਲਈ ਤਿਆਰ ਨਹੀਂ ਸਨ । ਪਤਾ ਲਗਾ ਕਿ ਉਨ੍ਹਾਂ ਦਾ ਲੜਕਾ ਫਰੀਦਾਬਾਦ ਨੌਕਰੀ ਕਰਨ ਜਾਂਦਾ ਹੈ । ਕੁਝ ਹੋਰ ਵੀ ਪਰਵਾਰਕ ਪਰੇਸ਼ਾਨੀਆਂ ਹਨ । ਸਤਿਗੁਰਾਂ ਸ਼੍ਰੀ ਪ੍ਰੇਮ ਵਲਭ ਦੇ ਲੜਕੇ ਨੂੰ ਲੁਧਿਆਣੇ ਨੌਕਰੀ ਦਾ ਪ੍ਰਬੰਧ ਕਰਵਾਣ ਦੀ ਜ਼ਿਮੇਵਾਰੀ ਵੀ ਲੈ ਲਈ ।

ਪਰ ਪ੍ਰੇਮ ਵਲਭ ਅਜੇ ਅਨਮਨੇ ਹਨ । 3 ਤੋਂ 4 ਤਕ ਨਾਮ ਸਿਮਰਨ ਹੋਇਆ । ਕੱਲ੍ਹ ਤੋਂ ਹਾਜ਼ਰੀ ਤਿੰਨ ਗੁਣਾਂ ।

## ਸ਼ਾਮ ਦਾ ਕੀਰਤਨ

ਸ਼੍ਰੀ ਹਰਭਜਨ ਸਿੰਘ ਦੁਆਰਾ ਰਾਗ ਕੇਦਾਰਾ ਵਿਚ, ਮੰਗਲਾਚਰਣ ਕਰਵਾ ਕੇ 4 ਤਾਲ ਵਿਚ 'ਪ੍ਰਿਯ ਕੀ ਪ੍ਰੀਤ ਪਿਆਰੀ' ਸ਼ਬਦ ਦਾ ਕੀਰਤਨ ਕਰਵਾਇਆ ਗਿਆ ।

ਕੀਰਤਨ ਸਮੇਂ ਮੈਂ ਵੀ ਸਤਿਗੁਰੂ ਜੀ ਦੇ ਨਜ਼ਦੀਕ ਸਾਂ । ਹਰਭਜਨ-ਹਰਬੰਸ ਸਿੰਘ ਘੁੱਲੇ ਹੁਰਾਂ ਬੜਾ ਜੰਮ ਕੇ ਸ਼ਬਦ ਗੰਵਿਆਂ । ਬੜਾ ਆਨੰਦ ਬਣਿਆ । ਸਤਿਗੁਰੂ ਜੀ ਨੇ ਮੈਨੂੰ ਆਖਿਆ : ਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਨੂੰ ਪ੍ਰੀਤ ਪਿਆਰੀ ਹੀ ਸੀ ਕਿ ਘਰ ਬਾਰ ਤੇ ਬਾਗ਼ ਪਰਵਾਰ ਨੂੰ ਛਡ ਛਡਾ ਕੇ ਦਰਸ਼ਨਾਂ ਦੀ ਇੱਛਾ ਨਾਲ ਗੁਰੂ ਚਰਨਾਂ ਵਿਚ ਹਾਜ਼ਰ ਹੁੰਦੇ ਰਹੇ । ਜਾਨਾਂ ਵਾਰ ਗਏ, ਕਾਲੇ ਪਾਣੀਆਂ ਦੇ ਕਸ਼ਟ ਸਹੇ ਪਰ ਆਪਣੇ 'ਗੁਨਾਹ' ਦੀ ਮਾਫ਼ੀ ਨਹੀਂ ਮੰਗੀ ਅੰਗਰੇਜ਼ ਕੋਲੋਂ ।

## ਸੋਲੋ ਤਬਲਾ

ਸ਼ਬਦ ਕੀਰਤਨ ਦੀ ਅਰਦਾਸ ਅੱਜ ਸੰਤ ਹਰਭਜਨ ਸਿੰਘ ਤੋਂ ਕਰਵਾਈ । ਉਪਰੰਤ ਅੱਜ ਹੀ ਕਿਸੇ ਮੌਕੇ ਜੱਬਲ ਪੁਰੀਏ ਸ਼੍ਰੀ ਉਮਾ ਸ਼ੰਕਰ ਦਾ ਤਬਲਾ ਸੁਣਨ ਦਾ ਪ੍ਰੋਗਰਾਮ ਬਣ ਗਿਆ । ਤਿੰਨ ਤਾਲ ਵਿਚ ਸੋਲੋ ਤਬਲਾ 15 ਮਿੰਟ ਲਈ ਉਮਾ ਸ਼ੰਕਰ ਨੇ ਐਸਾ ਬਜਾਇਆ ਕਿ ਉਸ ਦਾ ਮੂੰਹ ਮੁਹਾਂਦਰਾ ਨਜ਼ਰ ਪੈ ਗਿਆ ।

ਉਪਰੰਤ ਸ਼੍ਰੀ ਪ੍ਰੇਮ ਵਲਭ ਜੀ ਨੇ ਵੀ ਅੱਧਾ ਘੰਟਾ ਆਪਣੀ ਕਲਾ ਦਾ ਬਹੁਤ ਖੂਬਸੂਰਤੀ ਨਾਲ ਪ੍ਰਦਰਸ਼ਨ ਕੀਤਾ । ਤਬਲਾ ਵਜਾਂਦਿਆਂ ਘਾਤ, ਅਨਾਘਾਤ ਆਦਿ ਕਈ ਪਰਕਾਰ ਦੇ ਬੋਲ ਕਹਿ ਕੇ ਫਿਰ ਤਬਲਾ ਵਜਾਇਆ ।

ਸਤਿਗੁਰੂ ਜੀ ਨੇ ਮੇਰੇ ਨਾਲ ਪ੍ਰੇਮ ਵਲਭ ਜੀ ਬਾਰੇ ਉੱਪਰ ਦੱਸੀ ਸਾਰੀ ਗੱਲਬਾਤ ਦੱਸ ਕੇ ਕਿਹਾ : ਪ੍ਰੀਤਮ ਸਿੰਘ ਜੰਮੂ ਵਾਇਲਨ ਵਾਦਕ ਦੇ ਇਕ ਲੜਕੇ ਨੂੰ ਤਬਲਾ

ਸਿਖਾਣਾ ਹੈ ! ਜਾਂ ਤਾਂ ਦਿੱਲੀ ਵਿਚ ਉਸ ਦੀ ਰਿਹਾਇਸ਼ ਦਾ ਪ੍ਰਬੰਧ ਕਰਕੇ ਇਨ੍ਹਾਂ ਪਾਸੋਂ ਸਿਖਵਾਵਾਂਗੇ, ਜਾਂ ਫਿਰ ਰਮਾ ਕਾਂਤ ਨਾਲ ਜਲੰਧਰ ਸਿਖਾਣ ਬਾਰੇ ਹੀ ਗੱਲ ਕਰਾਂਗੇ ।

ਸਮਾਪਤੀ ਤਕ 6,00 ਵਜ ਗਏ । ਫਿਰ ਸਤਿਗੁਰੂ ਜੀ ਰੋਗੀ ਸਰੀਰਾਂ ਨੂੰ ਦਰਸ਼ਨ ਦੇ ਕੇ ਨਹਿਰ ਤੇ ਚਲੇ ਗਏ ।

## 18 ਜੂਨ 1980, ਬੁੱਧਵਾਰ
## ਸ਼੍ਰੀ ਭੈਣੀ ਸਾਹਿਬ (*16* ਵਾਂ ਵਿ: ਸਮੇਲਨ)

### ਸਤਿਗੁਰਾਂ ਦਾ ਕਮਰਾ

ਆਸਾ ਦੀ ਵਾਰ ਦਾ ਭੋਗ, ਨਿੱਤ ਵਾਂਗ, 5.30 ਸਵੇਰੇ ਪੈ ਗਿਆ ।

ਮੈਂ 6.15 ਵਜੇ ਸਵੇਰੇ ਪੁਰਾਣੀ ਕੋਠੀ, ਜਿਸ ਨੂੰ ਇਕ ਨੰਬਰ ਦਿਤਾ ਗਿਆ ਹੈ, ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਗਿਆ । ਆਪ ਜੀ ਕੋਠੀ ਦੀ ਪਛਮੀ ਬਾਹੀ ਦੇ ਕਮਰੇ ਵਿਚ, ਸੁੱਚੀ ਤੇ ਕੁੰਜ ਵਾਲੀ ਸਫ਼ੈਦ ਚੱਦਰ ਨਾਲ ਵਿਛੇ ਹੋਏ ਮੰਜੇ ਉਤੇ ਸੱਜੀ ਵੱਖੀ ਲੇਟੇ ਹੋਏ ਸਨ । ਨਾਲ ਹੀ ਹੇਠ ਫਰਸ਼ ਤੇ ਬੈਠੇ ਹੋਏ ਸਨ, ਜਥੇਦਾਰ ਮੇਲਾ ਸਿੰਘ ਰਛੀਨ, ਸ. ਗੁਰਦੇਵ ਸਿੰਘ ਮਦਾਰ, ਸੰਤ ਉਦੈ ਸਿੰਘ ਚੂੰਨ੍ਹੀ । ਗੁਰਦੇਵ ਸਿੰਘ ਕਿਸੇ ਸੌਦੇ ਦੀ ਗੱਲ ਕਰ ਰਿਹਾ ਅਤੇ 10,000/– ਚਾਹ ਰਿਹਾ ਸੀ । ਇਹ ਉਸ ਸੌਦੇ ਦਾ ਚੌਥਾ ਹਿੱਸਾ ਸੀ । ਸਤਿਗੁਰਾਂ ਫ਼ਰਮਾਇਆ : ਮੇਰੇ ਪਾਸ ਇਸ ਵੇਲੇ ਤੇਰੀ ਮੰਗੀ ਜਾ ਰਹੀ ਰਕਮ ਦਾ ਚੌਥਾ ਹਿੱਸਾ ਹੈ । (ਅਰਥਾਤ 2500/–) ਗੁਰਦੇਵ ਸਿੰਘ ਭਾਵੇਂ ਕਈ ਢੰਗਾਂ ਨਾਲ ਸੌਦੇ ਦੀ ਅਹਿਮੀਅਤ ਦੱਸ ਰਿਹਾ ਸੀ, ਪਰ ਸਤਿਗੁਰੂ ਜੀ ਅੱਜ ਇਸ ਤੋਂ ਅੱਗੇ ਨਹੀਂ ਸਨ ਜਾ ਰਹੇ ।

ਸੰਤ ਉਦੈ ਸਿੰਘ ਨੇ ਕਿਸੇ ਪਿੰਡ ਸਾਧਾਰਨ ਪਾਠ ਦੇ ਭੋਗ ਤੇ ਜਾਣ ਦੀ ਅਰਜ਼ ਕਰ ਰਖੀ ਸੀ ।

ਮੈਂ ਸਤਿਗੁਰੂ ਜੀ ਦੇ ਕਮਰੇ ਵਿਚ ਧਿਆਨ ਮਾਰਿਆ । ਹੇਠ ਲਿਖੀਆਂ ਵਸਤਾਂ ਇਸ ਕਮਰੇ ਦਾ ਸ਼ਿੰਗਾਰ ਸਨ : ਇਕ ਘੜੀ ਸੁਨਹਰੀ ਜੜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਇਕ ਚਿੱਤਰ, ਦੋ ਜੋੜੇ, ਦੋ ਸਲੀਪਰ ਜੋੜੇ, ਅਲਮਾਰੀ ਵਿਚ ਦੋ ਸ਼ੀਸ਼ੀਆਂ ਦਵਾਈ ਦੀਆਂ, 3-4 ਪੁਸਤਕਾਂ, ਸਟੀਲ ਦੀ ਗੜਵੀ ਅਤੇ ਇਕ ਹੀਟਰ । ਸਤਿਗੁਰੂ ਜੀ ਦੀ ਜਿਵੇਂ ਇਹੋ ਲੋੜ ਸਨ ।

### ਬਿਰਾਜਣਾ ਸਤਿਗੁਰਾਂ ਦਾ

6.25 ਸਵੇਰੇ, ਕੋਲ ਬੈਠੇ ਹੋਏ ਸਰੀਰ ਉਠ ਗਏ । ਸਤਿਗੁਰੂ ਜੀ ਸਹਿਜ ਭਾ, ਨੀਵੇਂ ਸਰ੍ਹਾਣੇ ਤੇ ਸੀਸ ਧਰੀ, ਸੱਜੇ ਨੇਤਰ ਉਹਦੀ ਸੱਜੀ ਬਾਂਹ ਵਲਾ, ਖੱਬੀ ਲੱਤ ਤੇ ਸੱਜਾ ਗਿੱਟਾ ਕਰਾਸ ਕਰ, ਮਨ ਚਿਤ ਵ੍ਰਿਤੀ ਨੂੰ ਸੁੰਨ ਵਿਚ ਸਥਾਪਤ ਕਰ ਸਉਂ ਗਏ । ਗਲੇ ਮਾਲਾ ਹਿੱਕ ਉੱਤੇ ਮੀਚੀ ਹੋਈ ਮੁੱਠੀ । ਬਿਰਾਜਣ ਤੋਂ ਪਹਿਲੋਂ ਸੇਵਕ

ਬਲਦੇਵ ਸਿੰਘ ਨੂੰ ਪੱਕੀ ਕਰ ਗਏ ਕਿ ਦੋ ਐਮ. ਐਲ. ਏ. ਆਉਣੇ ਹਨ, ਜਦ ਉਹ ਆਉਣ, ਜਗਾ ਦੇਵੇ ।

ਅਸਮਾਨ ਤੋਂ ਥੋੜੇ ਬੱਦਲ ਝੁਕੇ ਹੋਏ ਵੇਖ ਮੋਰਾਂ ਨੇ ਕਿਆਊ-ਕਿਆਊ ਲਾ ਦਿਤੀ। ਸਾਰਾ ਵਾਤਾਵਰਣ ਸੁਰੀਲਾ ਹੋ ਗਿਆ ।

## ਨਵੀਂ ਕੋਠੀ ਦੀ ਕਮਰਾ ਵੰਡ

ਮੇਰੇ ਮਨ ਵਿਚ ਆਇਆ, ਪਿਛਲੇ ਦਿਨੀਂ ਗੁਰੂ ਪਰਵਾਰ ਨੇ ਜਿਸ ਕੋਠੀ ਨੰ: 2 ਵਿਚ ਰਿਹਾਇਸ਼ ਕੀਤੀ ਹੈ, ਕਿਉਂ ਨ ਉਸ ਦਾ ਜਾਇਜ਼ਾ ਲਿਆ ਜਾਵੇ । ਇਕ ਤਾਂ ਇਸ ਵਾਰ ਡੇਰੇ ਨਾਲ ਸੰਬੰਧਤ ਸਾਰੇ ਕਮਰੇ ਕੋਠਿਆਂ ਨੂੰ ਨੰਬਰ ਲਾਏ ਗਏ ਹਨ ਦੂਜੇ, ਹਰ ਬਿਲਡਿੰਗ ਵਿਚ ਅਜਿਹੀਆਂ ਫੱਟੀਆਂ ਲਟਕ ਰਹੀਆਂ ਹਨ ਜਿਨ੍ਹਾਂ ਉਤੇ ਕਮਰਾ ਵੰਡ ਤੇ ਮਲਕੀਅਤ ਦਾ ਜ਼ਿਕਰ ਹੈ । ਸਤਿਗੁਰਾਂ ਦੀ ਨਵੀਂ ਕੋਠੀ ਵਿਚ ਭਾਵੇਂ ਐਸੀ ਤਖ਼ਤੀ ਤਾਂ ਨਹੀਂ ਸੀ ਪਰ ਕਮਰਿਆਂ ਦੀਆਂ ਪਰਵੇਸ਼ ਦੁਆਰ ਦਹਿਲੀਜ਼ਾਂ ਉਪਰ ਨੰਬਰ ਜ਼ਰੂਰ ਸਨ । ਆਓ, ਤੁਹਾਨੂੰ ਵਰਤੋਂ ਵੰਡ ਵਖਾਵਾਂ ।

ਕਮਰਾ ਨੰ: 66—ਠਾਕੁਰ ਦਲੀਪ ਸਿੰਘ ਜੀ ਦੀ ਰਿਹਾਇਸ਼ । ਡਬਲਬੈੱਡ ਡਨਲੋਪਿੱਲੋ । ਦੋ ਫੋਟੋ, ਵਰਤਮਾਨ ਸਤਿਗੁਰੂ ਜੀ ਦੀ ਅਤੇ ਸ੍ਰੀ ਮਾਤਾ ਜੀ ਦੀ, (ਸੀਸ ਤੇ ਟੋਕਰੀ ਉਪਰ ਸਿਮ੍ਰਤੀ ਮੰਦਰ) ਵਡ ਆਕਾਰੀਆਂ । ਇਕ ਫੋਟੋ ਹੋਰ ਵੀ ਸਤਿਗੁਰੂ ਜੀ ਅਤੇ ਮਾਤਾ ਜੀ ਦੀ ਸਿਮ੍ਰਤੀ ਮੰਦਰ ਤੇ ਸਲੈਬ ਪਾਂਦਿਆਂ ਦੀ, ਇਕ ਸੋਫ਼ਾ ।

ਕਮਰਾ ਨੰ: 67—ਠਾਕੁਰ ਉਦੇ ਸਿੰਘ ਜੀ ਦੀ ਰਿਹਾਇਸ਼ । ਡਬਲਬੈੱਡ ਡਨਲੋਪਿਲੋ । ਸੋਫ਼ਾ ਕੁਰਸੀ । 8-10 ਅੰਗਰੇਜ਼ੀ ਦੀਆਂ ਪੁਸਤਕਾਂ । ਦਿਲਰੁਬਾ । ਸਪੈਸ਼ਲ ਗੈਸ । ਹਾਰਮੋਨੀਅਮ । ਸਾਹਮਣੀ ਦੀਵਾਰ ਤੇ ਰਾਇਲ ਸਾਈਜ਼ ਫੋਟੋ ਸਤਿਗੁਰੂ ਜਗਜੀਤ ਸਿੰਘ ਜੀ । ਆਪਣੀ ਤਸਵੀਰ ਪ੍ਰਸਿਧ ਖਿਡਾਰੀ ਪਿੱਲੇ ਨਾਲ । ਇਕ ਫੋਟੋ ਖਿਡਾਰੀਆਂ ਦੀ ਸਤਿਗੁਰੂ ਜੀ ਨਾਲ, ਇਕ ਫੋਟੋ ਕੀਨੀਆ (ਅਫਰੀਕਾ) ਦੇ ਪ੍ਰਧਾਨ ਮੋਈ, ਸ੍ਰੀ ਸਤਿਗੁਰੂ ਜੀ ਅਤੇ ਪ੍ਰਧਾਨ ਮੋਈ ਦਾ ਕੋਈ ਸਹਾਇਕ ।

ਕਮਰਾ ਨੰ : 68—ਸ੍ਰੀ ਮਾਤਾ ਚੰਦ ਕੌਰ ਜੀ । ਸਤਿਗੁਰੂ ਜੀ ਦੀ ਰਾਇਲ ਸਾਈਜ਼ ਚਿੱਟੀ-ਕਾਲੀ ਫੋਟੋ । ਬੀਬਾ ਜੀ ਸਾਹਿਬ ਕੌਰ ਦੀ ਰੰਗੀਨ ਛੋਟੀ ਫੋਟੋ । ਸਿੰਗਲ ਬੈੱਡ । ਅਲਮੋਨੀਅਮ ਪਾਈਪ ਵਾਲੀ ਕੁਰਸੀ ਅਤੇ ਇਕ ਟਾਈਮ ਪੀਸ ।

ਕਮਰਾ ਨੰ: 69—ਬੈਠਣ ਕਮਰਾ । ਇਕ ਫੋਟੋ ਸਤਿਗੁਰੂ ਪ੍ਰਤਾਪ ਸਿੰਘ ਜੀ, ਇਕ ਫੋਟੋ ਕੀਨੀਆ ਦੇ ਪ੍ਰੈਜ਼ੀਡੈਂਟ ਮੋਈ ਤੇ ਉਸਦਾ ਸਾਥੀ । ਦੋ ਦ੍ਰਿਸ਼ ਚਿਤਰ । ਇਕ ਸੋਫ਼ਾ ਸੈੱਟ । ਅਲਮੋਨੀਅਮ ਪਾਈਪ ਡਬਲ ਚੇਅਰ ।

ਪਹਿਲੀ ਛੱਤ : ਕਮਰਾ ਨੰ: 71—ਮਾਤਾ ਜੀ । ਸਿੰਗਲ ਬੈਂਡ । ਤਖ਼ਤ ਦੀ ਸ਼ਾਨ ਦੀ ਇਕ ਕੁਰਸੀ ।

ਕਮਰਾ ਨੰ: 72—ਬੀਬਾ ਸਾਹਿਬ ਕੌਰ ਜੀ । ਡਬਲ ਬੈੱਡ, ਅਲਮੂਨੀਅਮ ਚੇਅਰ । ਗੁੱਡੀ । ਸ਼ਿੰਗਾਰ ਮੇਜ਼, ਛਤਰੀ । ਪਰਸ । 3 ਬ੍ਰੀਫ ਕੇਸ । ਸਤਿਗੁਰੂ ਜਗਜੀਤ ਸਿੰਘ ਜੀ ਦੀ ਸਚਦੇਵ-ਭੇਂਟ ਫੋਟੋ ।

ਕਮਰਾ ਨੰ:...—ਸ੍ਰੀ ਸਤਿਗੁਰੂ ਜੀ। ਸੀਨਰੀ ਵਾਲੀ ਦੀਵਾਰ ਘੜੀ। ਉਪਰ ਚੰਦੋਏ ਵਾਲਾ ਸਿੰਗਲ ਬੈੱਡ। ਛੋਟੀ ਤਿਪਾਈ ਤੇ (ਉਪਰ) ਸਟੀਲ ਗੜਵੀ।

ਕਮਰਾ ਨੰ: 73—ਸਭਾ ਭਵਨ।

ਦੂਜੀ ਛੱਤ : ਕਮਰਾ ਨੰ: 74-75—ਮਹਾਰਾਜ ਬੀਰ ਸਿੰਘ ਜੀ। ਕਮਰੇ ਤਾਲਾ ਬੰਦ।

ਸੇਵਕਾਂ ਦੇ ਕਮਰੇ 76 ਤੋਂ 81 ਅਤੇ ਹੋਰ ਵੀ (ਅਨੇਕਸੀ)। ਵੱਸੋਂ ਕੋਈ ਨਹੀਂ।

## ਮੁੜ ਪੁਰਾਣੀ ਕੋਠੀ ਵਿਚ

ਘੁੰਮਦੇ ਫਿਰਦਿਆਂ ਜਦੋਂ ਪੁਰਾਣੀ ਕੋਠੀ (ਨੰ: 1) ਵਿਚ 9 ਕੁ ਵਜੇ ਆਇਆ ਤਾਂ ਸਤਿਗੁਰੂ ਜੀ ਸਿਮ੍ਰਤੀ ਮੰਦਰ ਵਲੋਂ ਹੋ ਆਏ ਸਨ। ਏਥੇ ਡਿਉਢੀ ਸਾਹਮਣੇ, ਘਾਹ ਕਿਤੇ ਵਿਚ ਸਫੈਦਿਆਂ ਦੀ ਜੋੜੀ ਦੇ ਵਿਚਾਲੇ ਬੈਠੇ ਆਪਣੇ ਸਕੱਤਰ ਸੰਤ ਤਰਸੇਮ ਸਿੰਘ, ਸੂਬਾ ਮੇਲਾ ਸਿੰਘ ਜੀ ਰਛੀਨ ਅਤੇ ਸੰਤ ਮੇਹਰ ਸਿੰਘ ਕਰਤਾ 'ਪੁਰਖ ਗੁਰੂ' ਨਾਲ ਖਾਸ ਬਚਨ ਕਰ ਰਹੇ ਸਨ। ਗੱਲਬਾਤ ਜੀਵਨ ਨਗਰ ਜਿੰਨਿੰਗ ਮਿਲ ਬਾਰੇ ਵੀ ਹੋ ਸਕਦੀ ਹੈ।

12 ਵਜੇ ਤਕ ਮੀਟਿੰਗਾਂ ਮਿਲਣੀਆਂ ਚਲਦੀਆਂ ਰਹੀਆਂ ਅਤੇ ਫਿਰ ਆਪ ਨੀਲੋਂ ਨਹਿਰ ਤੇ ਇਸ਼ਨਾਨ ਪਾਣੀ ਲਈ ਚਲੇ ਗਏ। ਵਾਪਸ ਆਕੇ 1 ਵਜੇ ਸਤਿਗੁਰਾਂ ਭੋਜਨ ਛਕਣਾ ਹੈ।

## ਬਾਬਾ ਨੰਦ ਸਿੰਘ

2 ਵਜੇ ਦੁਪਹਿਰੇ ਬਾਬਾ ਨੰਦ ਸਿੰਘ ਤੇ ਸੰਤ ਉਦੈ ਸਿੰਘ ਚੂੰਨ੍ਹੀ ਦੀ ਜੋੜੀ ਪੰਜਾਬ ਐਂਡ ਸਿੰਧ ਬੈਂਕ ਖਰੜ ਦੇ ਮੈਨੇਜਰ ਸ. ਸੁਰਜੀਤ ਸਿੰਘ ਨੂੰ ਨਾਲ ਲੈ ਕੇ ਆ ਗਈ। ਘਾਹ ਕਿਤੇ ਵਿਚ ਚੱਟਾਈਆਂ ਵਿਛ ਗਈਆਂ। ਸਤਿਗੁਰੂ ਜੀ ਨੇ ਵੀ ਆ ਦਰਸ਼ਨ ਦਿਤੇ। 20 ਮਿੰਟ ਪੂਰੀ ਆਤਮੀਅਤਾ ਨਾਲ ਗੱਲਾਂ ਬਾਤਾਂ ਹੋਈਆਂ। ਸ. ਸੁਰਜੀਤ ਸਿੰਘ ਇਸ ਜੋੜੀ ਦੇ ਜਤਨਾਂ ਸਦਕਾ ਹੀ ਭਜਨ ਪੁਛ ਸਿਖ ਸਜਿਆ ਸੀ। ਬਾਬਾ ਨੰਦ ਸਿੰਘ ਦੇ ਬੋਲਾਂ ਵਿਚ 'ਜੀ' ਸ਼ਬਦ ਨਹੀਂ ਆਉਂਦਾ। ਉਹ ਸੰਬੋਧਨ ਵੀ ਕਈ ਵਾਰ 'ਗੁਰੂਆ' ਸ਼ਬਦ ਨਾਲ ਕਰਦਾ ਹੈ। ਉਸ ਦੀ ਭਾਵਨਾ, ਪ੍ਰੇਮ, ਈਮਾਨਦਾਰੀ, ਦਿਆਨਤਦਾਰੀ ਨੇ ਸਤਿਗੁਰੂ ਜੀ ਨੂੰ ਛਿਦਾ ਕਰ ਰਖਿਆ ਹੈ। ਗੋਬਿੰਦ ਭਾਉ ਭਗਤਿ ਦਾ ਭੂਖਾ।

## ਸਾਗਰ ਪੁਰੀਏ

ਉਪਰਲਿਆਂ ਦਾ ਵਾਰਤਾਲਾਪ ਖ਼ਤਮ ਹੋਇਆ, ਉਹ ਵਿਦਾ ਹੋਵੇ ਤਾਂ ਸਾਗਰ ਪੁਰੀਏ (ਬਟਾਲਾ) ਸ. ਗੁਰਦਿਆਲ ਸਿੰਘ, ਜੱਸ (ਪੁੱਤਰੀ) ਤੇ ਬੱਚੇ, ਚੰਡੀਗੜ੍ਹੋਂ ਸ੍ਰੀ ਸੁਖਦੇਵ ਸਿੰਘ (ਲੜਕਾ) ਤੇ ਉਸਦੇ ਪਰਵਾਰ ਨੇ, ਏਥੇ ਹੀ 10 ਮਿੰਟ ਦਰਸ਼ਨ ਕੀਤੇ। ਇਹਨਾਂ ਦੇ ਨਾਲ ਸੰਤ ਰਣਜੀਤ ਸਿੰਘ ਬਾਜਵਾ ਤੇ ਇਸਦੀ ਪਤਨੀ ਬੀਬੀ ਮਹਿੰਦਰ

ਕੌਰ ਸੰਤ ਨਗਰ (ਸਰਸਾ) ਵੀ ਸੀ ।

ਸਾਰੇ ਪਰਵਾਰਾਂ ਦੇ ਪਰਸਪਰ ਸੰਬੰਧ ਜਾਣ ਸ੍ਰੀ ਸਤਿਗੁਰੂ ਜੀ ਨੇ ਇਕ ਘੰਟਾ ਰੋਜ਼ਾਨਾ ਨਾਮ ਸਿਮਰਨ, ਹਰ ਸਾਲ ਦੋਹਾਂ ਮੇਲਿਆਂ ਤੇ ਆਉਣ ਦੀ ਪੱਕੀ ਕੀਤੀ । ਸ. ਸੁਖਦੇਵ ਸਿੰਘ ਨੇ ਹੱਥ ਜੋੜ ਆਖਿਆ : ਜ਼ਰੂਰ ਆਵਾਂ ਕਰਾਂ ਗੇ ਜੀ, ਅਗੇ ਪਤਾ ਨਹੀਂ ਸੀ ।

ਸਤਿਗੁਰੂ ਜੀ ਨੇ ਇਹਨਾਂ ਨੂੰ ਨਿਤਨੇਮ ਵਿਚ ਬੈਠਣ ਲਈ ਕਿਹਾ ਤਾਂ ਪਤਾ ਲਗਾ ਕਿ ਇਹ ਸਾਰੇ ਹੀ ਮੁਲਾਜ਼ਮ ਹਨ, ਰਾਤ ਤਕ ਟਿਕਾਣੀਂ ਲਗਣਾ ਜ਼ਰੂਰੀ ਹੈ, ਸੋ ਜਾਣ ਦੀ ਮਨਜ਼ੂਰੀ ਮਿਲ ਗਈ । ਪਰਵਾਰ ਨਮਸਕਾਰ ਕਰ ਤੁਰ ਚੱਲਿਆ ਤਾਂ ਸੇਵਕ ਗੁਰਤੇਜ ਸਿੰਘ ਨੇ ਮੇਰੇ ਕੰਨ ਵਿਚ ਕਿਹਾ : ਹੁਕਮ ਹੈ, ਸਾਰਾ ਪਰਵਾਰ ਮਾਤਾ ਜੀ ਨੂੰ ਮਿਲ ਕੇ ਜਾਵੇ । ਉਹ ਇਸ਼ਨਾਨ ਕਰਕੇ ਆਉਂਦੇ ਹਨ ।

### ਡਾਇਰੀ 2037 ਬਿ:

2 ਤੋਂ 3 ਤਕ ਕਥਾ 3 ਤੋਂ 4 ਨਾਮ ਸਿਮਰਨ ਤੇ ਇਸ ਦੀ ਸਮਾਪਤੀ ਦੀ ਅਰਦਾਸ ਰਾਗੀ ਬਲਵੰਤ ਸਿੰਘ ਦੁਆਰਾ ਹੋ ਕੇ ਹਟੀ ਤਾਂ ਦੋ ਸ਼ਬਦਾਂ ਦਾ ਕੀਰਤਨ ਗੁਰੂ ਕੀ ਹਜ਼ੂਰੀ ਵਿਚ ਹੋ ਗਿਆ । ਫਿਰ ਪੰ: ਗੋਪਾਲ ਸਿੰਘ ਹੁਰਾਂ ਸ਼ਾਨਦਾਰ ਭੂਮਿਕਾ ਬੰਨ੍ਹ ਕੇ ਨਾਮਧਾਰੀ ਦਰਬਾਰ ਵਲੋਂ ਨਵੀਂ ਛਪੀ ਡਾਇਰੀ ਸਾਲ 2037 ਬਿ: ਦੀ ਵਿੱਕਰੀ ਕਰਵਾਈ । ਦੇਸੀ ਅੰਗਰੇਜ਼ੀ ਮਹੀਨੇ ਵਾਰ ਇਕੱਠੇ ਹਨ ।

### ਪਿੰਡ ਜੈਪੁਰ ਨੂੰ ਜਾਂਦਿਆਂ

ਬੇਸ਼ਕ ਸ਼ਾਮ ਦਾ ਦੀਵਾਨ ਭੈਣੀ ਸਾਹਿਬ ਹੋ ਚੁਕਾ ਸੀ ਪਰ ਜਥੇਦਾਰ ਸਵਰਨ ਸਿੰਘ ਝੱਲ ਦੇ ਬੇਨਤੀ ਕਰਨ ਤੇ ਏਥੋਂ 15-20 ਕੁ ਕਿ: ਮੀ: ਦੇ ਫਾਸਲੇ ਤੇ ਪਿੰਡ ਜੈਪੁਰ (ਜ਼ਿਲਾ ਲੁਧਿਆਣਾ) ਵਿਖੇ ਪਹੁੰਚ, ਏਥੇ ਲਗੇ ਸ਼ਾਮ ਦੇ ਦੀਵਾਨ ਵਿਚ ਦਰਸ਼ਨ ਦਿਤੇ । ਦੋ ਕਾਰਾਂ ਦੇ ਸਰੀਰ ਸਤਿਗੁਰੂ ਜੀ ਦੀ ਸੇਵਾ ਵਿਚ ਸਨ । ਮੈਨੂੰ ਸਤਿਗੁਰੂ ਜੀ ਨਾਲ ਬੈਠਣ ਦਾ ਮਾਣ ਮਿਲਿਆ । ਸਤਿਗੁਰੂ ਜੀ ਮੈਨੂੰ ਡਾਲਟਨ ਗੰਜ ਦੇ ਇਕ ਸਿੰਘ ਬਾਰੇ ਦੱਸਿਆ ਕਿ ਪਿਛਲੇ ਦੌਰੇ (ਜਨਵਰੀ-ਫਰਵਰੀ 1980) ਸਮੇਂ ਹਰ ਪਰਕਾਰ ਦੀ ਮਾਫ਼ੀ ਮੰਗ ਕੇ ਉਸਨੇ ਰਾਣੀਆਂ ਦੇ ਹੋਲੇ ਬਾਰੇ ਫਿਰ ਗ਼ਲਤ ਗੱਲਾਂ ਕੀਤੀਆਂ । ਸਤਿਗੁਰੂ ਜੀ ਬਚਨ ਕੀਤਾ : ਅੱਜ ਸੰਤ ਮੋਹਰ ਸਿੰਘ (ਕਰਤਾ 'ਪੁਰਖ ਗੁਰੂ') ਤੋਂ ਤਸਦੀਕ ਕੀਤਾ ਕਿ ਉਸ ਸਿੰਘ ਨੇ ਕਿਹਾ : ਵੱਡਾ ਮਨਮੁਖ ਤਾਂ ਗੁਰੂ ਨਾਨਕ ਸੀ ਜਿਸਨੇ ਸਾਰੀ ਸਿਖ ਸੰਸਥਾ ਆਪਣੇ ਮਨ ਦੀ ਮਰਜ਼ੀ ਅਨੁਸਾਰ ਹੀ ਰਚ ਦਿਤੀ । ਇੰਨੇ ਕੁ ਸ਼ਬਦ ਸੁਣਕੇ ਹੀ, ਮੋਹਰ ਸਿੰਘ ਹੁਰਾਂ ਗੱਲਬਾਤ ਬੰਦ ਕਰ ਦਿਤੀ ।

ਸਤਿਗੁਰੂ ਜੀ ਦੱਸਿਆ ਕਿ ਉਸ ਸਿੰਘ ਦਾ ਵਡਾ ਭਾਈ ਮਿਲਿਆ ਤਾਂ ਉਸਨੂੰ ਸਮਝਾਉਣ ਵਾਸਤੇ ਕਿਹਾ ਕਿ ਇਹੋ ਜਹੀਆਂ ਵਾਧੂ ਘਾਟੂ ਗੱਲਾਂ ਮੂੰਹੋਂ ਨ ਕੱਢਿਆ ਕਰੇ । ਆਪਣੇ ਆਪ ਨੂੰ ਜ਼ਬਤ ਵਿਚ ਰਖੇ । ਕੱਲ ਨੂੰ ਐਸੀ ਗੱਲ ਬਰਦਾਸ਼ਤ ਨਹੀਂ ਕੀਤੀ ਜਾਵੇਗੀ । ਵੱਡੇ ਭਰਾ ਨੇ ਛੋਟੇ ਨੂੰ ਜਾ ਕੇ ਕਹਿਣ ਬਾਰੇ ਮੰਨਿਆ ਤੇ ਸਤਿਗੁਰਾਂ

ਫਿਰ ਤਕੜਾਈ ਨਾਲ ਆਖਿਆ : ਕਹਿਣਾ ਹੀ ਨਹੀਂ, ਰੋਕਣਾ ਹੈ। ਇਹੋ ਵੇਲਾ ਹੈ। ਨਹੀਂ ਤਾਂ 'ਪਉੜੀ ਛੁੜਕੀ ਹਥ ਨ ਆਵਦੀ' ਵਾਲੀ ਗੱਲ ਹੋ ਜਾਵੇਗੀ।

## ਬੈਂਕੋਕ ਬਾਰੇ ਬਚਨ

ਉਪਰਲੀ ਗੱਲ ਦੇ ਖ਼ਤਮ ਹੁੰਦਿਆਂ ਹੀ ਬੈਂਕੋਕ ਦਾ ਜ਼ਿਕਰ ਛਿੜ ਪਿਆ। ਸਤਿਗੁਰੂ ਜੀ ਦੱਸਿਆ : ਗੁਰਮੁਖ ਸਿੰਘ (ਗਿ: ਹਰਬੰਸ ਸਿੰਘ ਦਾ ਭਾਈ) ਤੇ ਜਗਦੀਸ਼ ਸਿੰਘ ਨਰੂਲਾ ਸਾਰੀ ਪਾਰਟੀ ਧਰਮਸਾਲਾ ਜਾਣ ਲਗ ਪਈ ਹੈ। ਜਿਹੜਾ ਪ੍ਰਧਾਨ (ਜਸਪਾਲ ਸਿੰਘ ਗੋਰੋਵਾੜਾ) ਆਪਣੀ ਜੋਰਹਟ ਵਾਲੀ ਧਰਮਸਾਲਾ ਵਿਚ ਕਿਸੇ ਹੋਰ ਨੂੰ (ਸੰਤ ਕਿਰਪਾਲ ਸਿੰਘ, ਸੇਠ ਬਖਸ਼ੀਸ਼ ਸਿੰਘ ਚਾਵਲਾ) ਨਹੀਂ ਸੀ ਬੋਲਣ ਦਿੰਦਾ ਆਪਣੇ ਪਿਛੋਂ, ਸਮੇਂ ਨੇ ਐਸਾ ਪਲਟਾ ਮਾਰਿਆ ਹੈ, ਕਿ ਉਹ ਹੁਣ ਆਪਣੇ ਮੁਖ਼ਾਲਿਫ਼ ਗਿਆਨੀ ਹਰਬੰਸ ਸਿੰਘ ਨੂੰ ਬੁਲਾਣ ਲਗ ਪਿਆ ਹੈ।

ਨਾਲ ਹੀ ਸਤਿਗੁਰਾਂ ਮੇਰੇ ਗਿਆਨ ਵਿਚ ਵਾਧਾ ਕੀਤਾਂ ਕਿ ਹੁਣ ਸੰਤ ਕਰਤਾਰ ਸਿੰਘ ਚਾਵਲਾ ਨੇ ਵਿਰੋਧੀ ਗਰੁਪ ਦੀ ਅਗਵਾਈ ਸੰਭਾਲ ਲਈ ਹੈ।

ਸਤਿਗੁਰੂ ਜੀ ਬਚਨ ਕੀਤਾ : ਇਹ ਲੜਾਈ ਉਨ੍ਹਾਂ ਲੋਕਾਂ ਦੀ ਜਸਪਾਲ ਸਿੰਘ ਨਾਲ ਨਹੀਂ ਸੀ (ਇਨਡਾਇਰੈਕਟਲੀ) ਮੇਰੇ ਨਾਲ ਹੀ ਸੀ। ਅੱਜ ਦੋਵੇਂ ਵਿਰੋਧੀ ਧਿਰਾਂ ਮਿਲ ਬੈਠੀਆਂ ਹਨ। ਗੁਰਮੁਖ ਸਿੰਘ ਨੇ ਆਪਣੇ ਭਰਾ ਹਰਬੰਸ ਸਿੰਘ ਨੂੰ ਆਖਿਆ ਹੈ : ਹੁਣ ਤੂੰ ਕਿਸ ਗੱਲੋਂ ਯਵਾਰਾਟ ਧਰਮਸਾਲਾ (ਜਸਪਾਲ ਸਿੰਘ ਕੀ) ਜਾ ਰਿਹਾ ਹੈਂ ?

ਇਸ ਮਸਲੇ ਤੇ ਵੀ ਮੇਰੇ ਨਾਲ ਖੁਲ੍ਹ ਕੇ ਵਿਚਾਰ ਚਰਚਾ ਹੋਈ। ਤੱਤ ਇਹੋ ਹੈ ਕਿ ਕੱਲ ਦੇ ਵਿਰੋਧੀ ਅੱਜ ਦੇ ਸਹਿਯੋਗੀ ਹਨ। ਸਤਿਗੁਰਾਂ ਬਚਨ ਕੀਤਾ : ਰਾਜਨੀਤੀ ਵਿਚ ਕਦੇ ਵੀ ਸਥਿਰਤਾ ਨਹੀਂ ਰਹੀ। ਹਾਲਾਤ ਅਨੁਸਾਰ ਪੋਜ਼ੀਸ਼ਨਾਂ ਬਦਲਣੀਆਂ ਪੈਂਦੀਆਂ ਹਨ। ਕਦੇ ਕਦੇ ਧਰਮਨੀਤੀ ਨੂੰ ਵੀ ਐਸੀ ਮਜਬੂਰੀ ਦਾ ਸਾਹਮਣਾ ਕਰਨਾ ਪੈਂਦਾ ਹੈ।

## ਸਵਰਨ ਸਿੰਘ ਸਨੇਹੀ

ਮੈਂ ਸ੍ਰੀ ਸਵਰਨ ਸਿੰਘ ਸਨੇਹੀ ਸ਼ਾਹਪੁਰ ਦੀ ਸਥਿਤੀ ਬਾਰੇ ਪੁਛਿਆ। ਸਤਿਗੁਰੂ ਜੀ ਦੱਸਿਆ : ਸਨੇਹੀ ਆਉਂਦਾ ਹੈ ਪਰ ਸ਼ਾਹਪੁਰੀਆ ਅਜੀਤ ਸਿੰਘ ਹੀ ਉਸਨੂੰ ਲੈ ਕੇ ਆਉਂਦਾ ਹੈ ਅਤੇ ਉਹ ਮੱਥਾ ਟੇਕ ਕੇ ਨਾਲ ਹੀ ਉਸਦੇ ਤੁਰ ਜਾਂਦਾ ਹੈ।

ਸਤਿਗੁਰੂ ਜੀ ਉਸਦੇ ਵਿਆਹ ਦੇ ਝਮੇਲੇ ਦਾ ਜ਼ਿਕਰ ਕਰਦਿਆਂ ਕਿਹਾ : ਮੈਂ ਤਾਂ ਉਸਦੀ ਪਹਿਲੀ ਘਰਵਾਲੀ ਦਾ ਛਾਪਾ, ਉਸ ਤੇ ਤਰਸ ਕਰਦਿਆਂ ਹੀ, ਲਾਹਿਆ ਸੀ, ਪਰ ਉਹ ਅੱਗੇ ਆਕੇ ਕੰਮ ਕਰਨ ਦੀ ਥਾਂ, ਸਗੋਂ ਪਿਛਾਂਹ ਨੂੰ ਜਾ ਰਿਹਾ ਹੈ।

## ਬਾਬਾ ਨੰਦ ਸਿੰਘ ਬਰਿਆਲੀ

ਗੱਲਬਾਤ ਚਲਦਿਆਂ ਬਾਬਾ ਨੰਦ ਸਿੰਘ ਪਿੰਡ ਬਰਿਆਲੀ ਦੀ ਸਵੇਰ ਵਾਲੀ

ਮਿਲਣੀ ਯਾਦ ਆ ਗਈ। ਸਤਿਗੁਰਾਂ ਬਚਨ ਕੀਤਾ : ਨੰਦ ਸਿੰਘ ਨਿਰਛਲ ਹਿਰਦੇ ਵਾਲਾ ਬੰਦਾ ਹੈ, ਅਤੇ ਦਲੇਰ ਹੈ। ਸਦਾ ਹੀ ਸਾਡੇ ਨਾਲ ਰਿਹਾ ਹੈ। ਜਦੋਂ ਪ੍ਰਤਾਪ ਸਿੰਘ ਕੈਰੋਂ ਮੁਖ ਮੰਤਰੀ ਪੰਜਾਬ, ਸਾਡਾ ਬੜਾ ਹੀ ਵਿਰੋਧੀ ਸੀ। ਨੰਦ ਸਿੰਘ ਉਸਦਾ ਮਿੱਤਰ ਹੁੰਦਿਆਂ ਵੀ ਸਾਡੇ ਨਾਲ ਮੋਢਾ ਜੋੜ ਕੇ ਰਿਹਾ। ਡਟ ਕੇ ਸਾਡੇ ਕੰਮ ਕਰਵਾਂਦਾ ਰਿਹਾ। ਉਸਦੀ ਪਹੁੰਚ ਅਜਿਹੀ ਹੈ ਕਿ ਉਹ ਅਣਗੌਲੀ ਨਹੀਂ ਰਹਿ ਸਕਦੀ।

## ਜੈਪੁਰ ਵਿਚ ਦਰਸ਼ਨ

ਜੈਪੁਰੀਆ ਸ. ਈਸ਼ਰ ਸਿੰਘ ਬੜਾ ਵਧੀਆ ਨਾਮਧਾਰੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦਾ ਉੱਤਮ ਸਿਖ, ਵੇਲੇ ਕੁਵੇਲੇ ਕੰਮ ਆਉਣ ਵਾਲਾ ਮਰਦ ਮਾਣਸ। ਉਸਦੀ ਮਿਰਤੂ ਪਿਛੋਂ ਉਸਦਾ ਪਰਵਾਰ ਦੂਰ ਦੂਰ ਹੁੰਦਾ ਗਿਆ। ਹੁਣ ਫਿਰ ਮੋੜਾ ਪੈਣ ਲਗਾ ਹੈ। ਅੱਜ ਸ. ਰਣਜੀਤ ਸਿੰਘ ਸਪੁਤਰ ਸ. ਈਸ਼ਰ ਸਿੰਘ ਨੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਘਰ ਬੁਲਾਣ ਦਾ ਆਯੋਜਨ ਕੀਤਾ ਸੀ।

ਕਾਰਾਂ ਬਾਹਰਲੀ ਪਹੀ ਤੇ ਰੁਕੀਆਂ। ਨਾਲ ਲਗਦੇ ਘਰਾਂ ਦੇ ਵਿਹੜੇ ਵਿਚ ਚਾਂਦਨੀ ਲਗੇ ਪੰਡਾਲ ਵਿਚ ਜਥੇਦਾਰ ਨਿਰੰਜਨ ਸਿੰਘ ਕੱਕੜ ਅਤੇ ਜਥੇਦਾਰ ਗੁਰਬਚਨ ਸਿੰਘ ਸੰਤ ਨਗਰ ਦਾ ਹੱਲੇ ਦਾ ਦੀਵਾਨ ਜਾਰੀ ਸੀ। ਸਤਿਗੁਰੂ ਜੀ 5.30 ਸ਼ਾਮੀਂ ਪਹੁੰਚੇ ਤਾਂ ਛੇਤੀ ਹੀ ਸਾਰਾ ਪਰਵਾਰ ਤੇ ਖਿੰਡੇ ਪੁੰਡੇ ਲੋਕ ਇਕੱਠੇ ਹੋ ਗਏ। ਹੱਲੇ ਦੇ ਦੀਵਾਨ ਦੀ ਸਮਾਪਤੀ ਉਪਰੰਤ ਸਤਿਗੁਰੂ ਜੀ ਨੇ ਸੰਗਤ ਨੂੰ ਸੰਬੋਧਨ ਕੀਤਾ :

## ਗੁਰੂ ਬਚਨ

"ਸਾਡੇ ਦੇਸ਼ ਵਿਚ ਮਾਸ ਸ਼ਰਾਬ ਖਾਣ ਪੀਣ ਵਾਲੇ ਲੋਕ, ਕੋਈ ਜਥੇਦਾਰ ਬਣਕੇ, ਕੋਈ ਪਰਚਾਰਕ ਤੇ ਰਾਗੀ ਬਣਕੇ, ਕੋਈ ਚਿੱਟੀ ਪੱਗ ਜਾਂ ਕਾਲੀ ਬੰਨ੍ਹ ਕੇ, ਕੋਈ ਕਿਰਪਾਨ ਪਾ ਕੇ ਜਾਂ ਕੋਈ ਲਾਹ ਕੇ ਲੋਕਾਂ ਨੂੰ ਚੱਜੀਂ ਬਹਾਨੀਂ ਮਾਸ ਖਾਣ ਤੇ ਸ਼ਰਾਬ ਪੀਣ ਦੀ ਪਰੇਰਨਾ ਦਿੰਦੇ ਹਨ। ਅਜਿਹੀਆਂ ਰੁਚੀਆਂ ਤਾਂ ਪਹਿਲਾਂ ਹੀ ਮਨੁਖਾਂ ਅੰਦਰ ਢੇਰ ਸਾਰੀਆਂ ਹੁੰਦੀਆਂ ਹਨ। ਉਹ ਸਗੋਂ ਨੀਵਾਣਾਂ ਵਿਚ ਡਿਗ ਪੈਂਦੇ ਹਨ। ਸਭ ਲੋਕ ਅਜਿਹੀਆਂ ਗੱਲਾਂ ਨੂੰ ਜਾਣ ਬੁਝ ਕੇ ਅਣਡਿੱਠ ਤੇ ਅਣਹੋਈ ਮੰਨ ਲੈਂਦੇ ਹਨ। ਕਿ ਕਿਵੇਂ ਸ਼ਰਾਬ ਖਾਨਾ ਖਰਾਬ ਕਰਦੀ ਹੈ ਅਤੇ ਕਿਵੇਂ ਮਾਸ ਸ਼ਰਾਬ ਚਰਿਤਰ ਨੂੰ ਬਰਬਾਦ ਕਰਦੇ ਹੈਨ। ਸਾਡਾ ਤਾਂ ਆਦਰਸ਼ ਹੈ, "ਖੂਬ ਖਾਣਾ ਖੀਚੜੀ ਜਾ ਮਹਿ ਅੰਮ੍ਰਿਤੁ ਲੋਨੁ। ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨ?"

"ਸਾਡੇ ਲਈ ਵਿਧਾਨ ਹੈ, 'ਮਨ, ਜਿਉ ਅਪੁਨੇ ਪ੍ਰਭੁ ਭਾਵਉ। ਜਿਉ ਅਪਨੋ ਸੁਆਮੀ ਸੁਖੁ ਮਾਨੈ ਤਾ ਮੈ ਸੋਭਾ ਪਾਵਉ।"

ਸਤਿਗੁਰਾਂ ਸ. ਈਸ਼ਰ ਸਿੰਘ ਦੇ ਭਰਾਵਾਂ, ਲੜਕਿਆਂ ਅਤੇ ਇਨ੍ਹਾਂ ਦੇ ਰਿਸ਼ਤੇਦਾਰਾਂ ਨੂੰ ਪ੍ਰੇਰਨਾ ਦਿਤੀ ਕਿ ਉਹ ਮਾਸ-ਸ਼ਰਾਬ ਖਾਣਾ-ਪੀਣਾ ਛਡਕੇ, ਦਾੜ੍ਹੀ ਕੇਸਾਂ ਦੁਆਰਾ ਸਿਖੀ ਦੀ ਸੰਭਾਲ ਕਰਨ।

"ਅੱਸੂ ਦਾ ਸਾਰਾ ਮਹੀਨਾ ਪਰਵਾਰਾਂ ਨੂੰ ਲੈ ਕੇ ਭੈਣੀ ਸਾਹਿਬ ਆਇਆ ਕਰੋ

ਤੁਹਾਨੂੰ ਪਤਾ ਲਗੇ ਕਿ ਸਾਧ ਸੰਗਤ ਵਿਚ ਕਿਵੇਂ ਆਉਣਾ ਤੇ ਰਹਿਣਾ ਬਹਿਣਾ ਹੈ।...

"ਇਸ ਸੰਸਾਰ ਵਿਚ ਸੌਖੇ ਰਹਿਣ ਦਾ ਇਕੋ ਇਕ ਤਰੀਕਾ ਇਹ ਹੈ ਕਿ ਇਨਸਾਨ ਖ਼ੁਸ਼ੀ ਵਿਚ ਬਾਹਲਾ ਉੱਛਲੇ ਨਾ ਅਤੇ ਗ਼ਮੀ ਵਿਚ ਬਹੁਤਾ ਥੱਲੇ ਨਾ ਡਿੱਗੇ। ਸਮਾਨ ਅਵਸਥਾ ਵਿਚ ਰਹਿਣਾ ਹੀ ਗਿਆਨ ਦੀ ਅਵਸਥਾ ਵਿਚ ਰਹਿਣਾ ਹੈ।"

ਫਿਰ ਸਤਿਗੁਰੂ ਜੀ ਨੇ ਆਗਿਆ ਦੇ ਕੇ ਸੰਤ ਦਲੀਪ ਸਿੰਘ ਰਾਹੀਂ ਨਾਮਧਾਰੀ ਨੇਮਾਵਲੀ ਸੁਣਵਾਈ। ਇਹ ਸਤਿਗੁਰੂ ਜੀ ਦਾ ਇਕ ਹਸਤ ਲਿਖਤ ਪੱਤਰ ਸੀ। ਇਸ ਅਨੁਸਾਰ :

—ਸਾਰੇ ਘਰਾਂ ਦੇ ਸਰੀਰ ਕੱਠੇ ਹੋ ਕੇ ਰਾਤ 8 ਤੋਂ 9 ਜਾਂ ਹੋਰ ਸਮਾਂ ਵਿਚਾਰ ਲੈਣ ਕਿ ਕਿੰਨੇ ਵਜੇ, ਇਕ ਘੰਟਾ ਨਾਮ ਸਿਮਰਨ ਕਰਿਆ ਕਰਨ।

—ਤੜਕੇ, ਸੂਰਜੋਂ ਦੋ ਘੰਟੇ ਪਹਿਲਾਂ ਜ਼ਰੂਰ ਉਠਿਆ ਕਰਨ, ਸਣ ਕੇਸੀਂ ਇਸ਼ਨਾਨ ਕਰਿਆ ਕਰਨ।

—ਸਿਨਮਾ ਕੋਈ ਨ ਵੇਖੇ।

—ਅੱਸੂ ਦੇ ਮੇਲੇ ਤੇ ਇਕ ਮਹੀਨੇ ਲਈ ਨੌਜਵਾਨ ਜ਼ਰੂਰ ਆਇਆ ਕਰਨ।

—ਪਹਿਰਾਵੇ ਠੀਕ ਕਰਨ।

ਸੰਤ ਤਰਸੇਮ ਸਿੰਘ ਨੇ ਛਪੀ ਹੋਈ ਨੇਮਾਵਲੀ ਸੰਤ ਦਲੀਪ ਸਿੰਘ ਨੂੰ ਦੇ ਕੇ ਪੜ੍ਹਵਾਈ।

## ਚਿਮਟਾ ਵਜਾਣਾ

ਏਥੇ ਸ਼ਬਦ ਕੀਰਤਨ ਸਮੇਂ ਇਕ ਸਜਣ ਚਿਮਟਾ ਵਜਾ ਰਿਹਾ ਸੀ। ਸਤਿਗੁਰੂ ਜੀ ਨੇ ਕੀਰਤਨ ਸਮੇਂ ਤਾਂ ਸੁਣ ਲਿਆ ਪਰ ਫਿਰ ਆਪਣੇ ਪਰਵਾਰ ਵਿਚ ਦੱਸਿਆ ਕਿ ਚਿਮਟਾ ਵਜਾਣਾ ਸਾਡੇ ਦੀਵਾਨ ਦੀ ਮਰਿਆਦਾ ਨਹੀਂ। ਇਹ ਵਜਾਣ ਵਾਲੇ ਦਾ ਦੋਸ਼ ਨਹੀਂ ਸੀ। ਉਸਨੂੰ ਪਤਾ ਹੀ ਨਹੀਂ ਸੀ।

## ਸ੍ਰੀ ਰਾਮ ਲਾਲ ਚਿੱਟੀ

ਜੇਪੁਰੋਂ ਵਾਪਸੀ ਹੋਈ ਤਾਂ ਭੈਣੀ ਸਾਹਿਬ ਜਾਂਦਿਆਂ 7 ਵਜ ਚੁਕੇ ਸਨ। ਆਉਂਦਿਆਂ ਨੂੰ ਜਲੰਧਰ ਹਲਕੇ 'ਚੋਂ ਕਾਮਯਾਬ ਹੋਇਆ ਇਕ ਅਸੈਂਬਲੀ ਮੈਂਬਰ ਸ੍ਰੀ ਰਾਮ ਲਾਲ ਚਿੱਟੀ ਦਰਸ਼ਨ ਕਰਨ ਅਤੇ ਨਾਮਧਾਰੀ ਸੰਗਤ ਦੇ ਸਹਿਯੋਗ ਲਈ ਧਨਵਾਦ ਕਰਨ ਆਇਆ ਹੋਇਆ ਸੀ। ਇਹ ਕਾਂਗਰਸ (ਆਈ) ਦਾ ਲੋਕ ਮਕਬੂਲ ਵਰਕਰ ਸੀ, ਜਿਸਨੂੰ ਸ਼ਾਇਦ ਸੰਜੇ ਗਾਂਧੀ ਕਾਰਨ ਹੀ ਟਿਕਟ ਮਿਲ ਸਕਿਆ ਸੀ।

ਸਤਿਗੁਰੂ ਜੀ ਅਗਲੇ ਪ੍ਰੋਗਰਾਮ ਅਧੀਨ ਗੱਡੀ ਵਿਚ ਬੈਠੇ ਬੈਠੇ ਹੀ ਸ੍ਰੀ ਰਾਮ ਲਾਲ ਨੂੰ ਮਿਲੇ। ਉਹ ਵੀ ਖਲੇ ਖਲੋਤੇ 5-4 ਮਿੰਟ ਵਿਚ ਸ਼ੁਕਰਾਨਾ ਅਦਾ ਕਰਕੇ ਵਿਦਾ ਹੋ ਗਿਆ।

ਅਤੇ ਸਤਿਗੁਰੂ ਜੀ ਲੋੜੀਂਦੇ ਸਿਖ ਸੇਵਕਾਂ ਨਾਲ ਨੀਲੋਂ ਨਹਿਰ ਨੂੰ ਹੋ ਤੁਰੇ।

## 19 ਜੂਨ 1980, ਵੀਰਵਾਰ
## ਜਲੰਧਰ-ਬਟਾਲਾ

ਅੱਜ ਸ੍ਰੀ ਭੈਣੀ ਸਾਹਿਬ ਦੀ ਆਸਾ ਦੀ ਵਾਰ ਸੁਣ, ਸਤਿਗੁਰੂ ਜੀ ਤੋਂ ਆਗਿਆ ਲੈ, ਮੈਂ ਜਲੰਧਰ ਜਾਣ ਲਈ ਤੁਰ ਪਿਆ। ਅੱਜ ਸ. ਬਰਜਿੰਦਰ ਸਿੰਘ ਹਮਦਰਦ ਦੀ ਸੱਸ ਨਮਿਤ ਭੋਗ ਪੈਣਾ ਸੀ। ਰਾਤੀਂ ਮੈਨੂੰ ਜਗਦੀਸ਼ ਸਿੰਘ 'ਵਰਿਆਮ' ਦੀ ਚਿੱਠੀ ਤੋਂ ਪਤਾ ਲਗਾ ਸੀ ਕਿ ਅੱਜ ਜਲੰਧਰ ਛਾਉਣੀ ਵਿਖੇ ਭੋਗ ਪੈਣਾ ਹੈ।

ਮੈਂ 10 ਵਜੇ ਸਵੇਰੇ ਸ. ਜਗਦੀਸ਼ ਸਿੰਘ ਨਾਲ ਜਲੰਧਰ ਛਾਉਣੀ ਗਿਆ। ਸਾਡੇ ਜਾਂਦਿਆਂ ਨੂੰ ਭੋਗ ਪੈ ਚੁਕਾ ਸੀ। ਇਥੇ ਇਸ ਅਵਸਰ ਤੇ ਸ੍ਰੀ ਵਿਜੈ ਕੁਮਾਰ ਚੋਪੜਾ ਤੇ ਸ੍ਰੀ ਰਮੇਸ਼ ਚੰਦਰ ਸੰਪਾਦਕ ਹਿੰਦ ਸਮਾਚਾਰ ਸਮੂਹ ਆਦਿ ਨਾਲ ਮੁਲਾਕਾਤ ਹੋਈ। ਕਹਾਣੀਕਾਰ ਜਸਵੰਤ ਸਿੰਘ ਵਿਰਦੀ ਤੇ ਡਾ: ਐਸ. ਪੀ. ਸਿੰਘ ਆਦਿ ਨਾਲ ਮਿਲਣ ਦਾ ਇਤਿਫ਼ਾਕ ਹੋਇਆ।

ਮਿੱਤਰ ਸ. ਸਾਧੂ ਸਿੰਘ ਹਮਦਰਦ ਵੀ ਏਥੇ ਸਨ। ਸਨੇਹ ਸਤਿਕਾਰ ਨੂੰ ਮੁਖ ਰਖ ਜਦੋਂ ਉਹ ਮੇਰੇ ਗੋਡਿਆਂ ਵਲ ਝੁਕੇ ਤਾਂ ਮੈਂ ਹੱਸਿਆ : ਦਾਹੜੀ ਕਾਲੀ (ਕਲਫ਼ ਲੱਗੀ) ਹੋਣ ਕਰਕੇ ਤੁਹਾਡਾ ਝੁਕਣਾ ਪਰਵਾਨ ਕਰਦਾ ਹਾਂ, ਨਹੀਂ ਤਾਂ ਸ਼ਾਇਦ ਆਪਾਂ ਹਮ-ਉਮਰ ਹੀ ਹੁੰਦੇ। ਹਮਦਰਦ ਸਾਹਿਬ ਬੋਲੇ : ਬਈ ਤੁਹਾਡਾ ਬਾਬਾ (ਸਤਿਗੁਰੂ) ਜੁ ਵਡਾ ਹੋਇਆ। ਮੇਰੇ ਵਲੋਂ ਉੱਤਰ ਸੀ : ਬਾਬਾ ਤਾਂ ਤੁਹਾਡਾ ਵੀ ਵੱਡਾ ਹੀ ਹੈ, ਸਾਡਾ ਸਤਿਗੁਰੂ ਤਾਂ ਜ਼ਰੂਰ ਵੱਡਾ ਹੈ।

ਜਦੋਂ ਅਸੀਂ ਮਿਲ ਪਈਏ, ਅਜਿਹੀ ਨੋਂਕ ਝੋਂਕ ਤਾਂ ਜ਼ਰੂਰ ਹੋ ਜਾਂਦੀ ਹੈ।

ਏਥੇ ਜਦੋਂ ਸ. ਬਰਜਿੰਦਰ ਸਿੰਘ ਨੂੰ ਆਖਿਆ ਕਿ ਮੈਂ ਚਾਹੁੰਦਾ ਸਾਂ ਕਿ ਉਹ ਇਕ ਦਿਨ ਭੈਣੀ ਸਾਹਿਬ ਆਵੇ ਤਾਂ ਉਸ ਹਫ਼ਤਾ ਭਰ ਦੀ ਛੁਟੀ ਦੀ ਵਰਤੋਂ ਕਰ ਲੈਣ ਦੀ ਮਜਬੂਰੀ ਦੱਸੀ ਪਰ ਜਦੋਂ ਮੈਂ ਉਹਦੇ ਕੰਨੋਂ ਇਹ ਕਢਿਆ ਕਿ ਸਤਿਗੁਰੂ ਜੀ ਪੰਜਾਬੀ ਟ੍ਰਿਬਿਊਨ ਦੇ ਸੰਪਾਦਕ ਨੂੰ ਇਕ ਮਹਿੰਗੀ ਕਲਮ ਸਨਮਾਨ ਤੇ ਪਿਆਰ ਵਜੋਂ ਦੇਣਾ ਚਾਹੁੰਦੇ ਹਨ ਤਾਂ ਤੁਰਤ ਤਿਆਰ ਹੋ ਪਿਆ। ਸ. ਬਰਜਿੰਦਰ ਸਿੰਘ ਕਹਿਣ ਲਗਾ : ਕਲਮ ਤਾਂ ਮੇਰੀ ਕਮਜ਼ੋਰੀ ਹੈ ਤੇ ਫਿਰ ਇੰਨੀ ਕੀਮਤੀ (3500), ਮੈਂ ਜ਼ਰੂਰ ਭੈਣੀ ਸਾਹਿਬ ਆਵਾਂਗਾ।

ਦਿਨ ਮੁਕਰਰ ਹੋ ਗਿਆ 24.6.80 ਅਤੇ ਵਾਪਸੀ 25.6.80 ਨੂੰ ਆਨੰਦ ਕਾਰਜ ਵੇਖ ਕੇ।

## 20 ਜੂਨ 1980, ਸ਼ੁਕਰਵਾਰ
## ਸ੍ਰੀ ਭੈਣੀ ਸਾਹਿਬ (ਵਿਦਿਅਕ ਸਮਾਗਮ)

### ਅਜੀਤ ਸਿੰਘ ਸ਼ਾਹਪੁਰੀ

ਬਟਾਲੇ ਬਾਜਵਾ ਫ਼ੋਟੋਗਰਾਫ਼ਰ ਨੂੰ ਮਿਲਣਾ ਸੀ, ਪਰ ਉਹ ਅਜੇ ਵਲਾਇਤੋਂ ਹੀ

ਨਹੀਂ ਆਇਆ ਸੀ। ਸਾਗਰਪੁਰੀਆਂ ਨਾਲ ਵੀ ਗੱਲਬਾਤ ਕਰਨੀ ਸੀ। ਰਾਤ ਕੱਟ ਕੇ ਜਾਂ ਸਵੇਰੇ ਲੁਧਿਆਣਾ ਸਮਰਾਲੇ ਨੂੰ ਜਾਂਦੀ ਸੜਕ ਤੇ ਉਤਰਿਆ ਤਾਂ ਚੌਂਕ ਦੇ ਨੇੜੇ ਹੀ ਸੰਤ ਅਜੀਤ ਸਿਘ ਸ਼ਾਹਪੁਰੀਏ ਦੀ ਕਾਰ ਟ੍ਰਕ ਬੱਸ ਐਕਸੀਡੈਂਟ ਰੀਪੇਅਰ ਦੀ ਵਰਕਸ਼ਾਪ ਤੇ ਜਾਕੇ ਸੰਤ ਨੂੰ ਮਿਲਣ ਤੇ ਜੀ ਕਰ ਆਇਆ। ਕੂਕਾ ਮੋਟਰ ਵਰਕਸ਼ਾਪ ਤੇ ਗਿਆਂ ਮੈਂ ਇਸ ਪਰਵਾਰ ਬਾਰੇ ਜਾਣਕਾਰੀ ਲਈ। ਇਹ ਪਰਵਾਰ ਗੁਰੂ ਘਰ ਦਾ ਬੜਾ ਪ੍ਰੇਮੀ ਹੈ। ਸਿਮ੍ਰਤੀ ਮੰਦਰ ਦੀ ਵੈਲਡਿੰਗ ਸਮੇਂ ਇਨ੍ਹਾਂ ਵੀ ਬੜੀ ਸੇਵਾ ਕੀਤੀ ਸੀ।

ਸ਼ਾਹ ਪੁਰੀਆਂ ਦੇ ਵੱਡੇ ਹੋਏ ਹਨ :
ਮਾਤਾ ਕਿਸ਼ਨ ਕੋਰ ਹੀਂਅ (ਜਲੰਧਰ)
ਪਿਤਾ ਸੰਤ ਜੁਆਲਾ ਸਿੰਘ ਸ਼ਾਹਪੁਰ
ਲੜਕੇ : ਸੰਤ ਬੰਤਾ ਸਿੰਘ ਫਗਵਾੜਾ
ਸੰਤ ਅਜੀਤ ਸਿੰਘ ਲੁਧਿਆਣਾ
ਸੰਤ ਦਿਆਲ ਸਿੰਘ ਲੁਧਿਆਣਾ

ਪਰਵਾਰ ਵਿਸਤਾਰ :

1. ਸੰਤ ਬੰਤਾ ਸਿੰਘ-ਬੀਬੀ ਰਤਨ ਕੌਰ ਚਚਰਾੜੀ
   ਲੜਕੇ : ਸ੍ਰੀ ਮਨੋਹਰ ਸਿੰਘ (ਵਿਵਾਹਤ)
   ਸ੍ਰੀ ਦਰਸ਼ਨ ਸਿੰਘ (ਵਿਵਾਹਤ)
   ਕਾਲਾ...
2. ਸੰਤ ਅਜੀਤ ਸਿੰਘ-ਬੀਬੀ ਬਚਨ ਕੌਰ ਚਚਰਾੜੀ
   ਲੜਕੇ : ਸੋਹਣ ਸਿੰਘ (32)-ਰਣਜੀਤ ਕੌਰ ਲੁਧਿਆਣਾ
   ਰਾਜਿੰਦਰ ਸਿੰਘ (28)-ਮਹਿੰਦਰ ਕੌਰ ਜਮਨਾ ਨਗਰ
   ਮਿਲਖਾ ਸਿੰਘ, ਰਘੁਬੀਰ ਸਿੰਘ
   ਕੁਲਦੀਪ ਸਿੰਘ, ਸਰਵਣ ਸਿੰਘ
   ਲੜਕੀ : ਲਖਵਿੰਦਰ ਕੌਰ
3. ਸੰਤ ਦਿਆਲ ਸਿੰਘ-ਬੀਬੀ ਬਖ਼ਸ਼ ਕੌਰ ਸਿੱਧਵਾਂ
   ਲੜਕੇ : ਹਰਪਾਲ ਸਿੰਘ, ਤਰਲੋਚਨ ਸਿੰਘ
   ਜਸਵਿੰਦਰ ਸਿੰਘ, ਸੋਢੀ
   ਬਿੱਟੂ, ਰਿੰਕੂ
   ਲੜਕੀਆਂ : ਤਿੰਨ

## ਮੋਟਰ ਰੀਪੇਅਰਿੰਗ

ਬਾਰਾਂ ਵਜਦੇ ਨੂੰ ਏਥੇ ਹੀ ਸੰਤ ਸੁਖਦੇਵ ਸਿੰਘ-ਬਲਦੇਵ ਸਿੰਘ ਇਕ ਹਾਦਸਾ ਹੋਈ ਕਾਰ ਲੈ ਆਏ। ਇਧ ਨੇ ਮੁਰੰਮਤ ਹੋ ਕੇ ਭੈਣੀ ਸਾਹਿਬ ਜਾਣਾ ਸੀ। ਇਹਨਾਂ ਦੱਸਿਆ ਕਿ ਕੱਲ੍ਹ ਜਦੋਂ ਸਤਿਗੁਰੂ ਜੀ ਮੋਗੇ ਜਾ ਰਹੇ ਸਨ, ਆਸਾ ਦੀ ਵਾਰ ਦੇ

ਤੁਰਤ ਪਿਛੋਂ ਤਾਂ ਮੋਗੇ ਦੇ ਨੇੜੇ ਅਚਾਨਕ ਇਕ ਸਫੈਦੇ ਦਾ ਰੁੱਖ ਮੋਟਰ ਦੇ ਬੰਪਰ ਤੇ ਆ ਡਿੱਗਾ। ਖ਼ਾਸ ਨੁਕਸਾਨ ਤਾਂ ਕੋਈ ਨ ਹੋਇਆ ਪਰ ਗੱਡੀ ਦਰੁਸਤੀ ਯੋਗ ਹੋ ਗਈ। ਤੇ ਹੁਣ ਛੇਤੀ ਨਾਲ ਠੀਕ ਕਰਵਾ ਕੇ ਵਾਪਸ ਜਾਣਾ ਚਾਹੁੰਦੇ ਹਨ। ਮੈਂ ਵੀ ਸਾਂਭ ਕਰਨ ਦੀ ਸੋਚ ਲਈ।

## ਸਰਬ ਭਾਰਤੀ 17ਵੀਂ ਕੁਦਰਤੀ ਇਲਾਜ ਕਾਨਫਰੰਸ, ਮੋਗਾ

ਸੰਤ ਤਰਸੇਮ ਸਿੰਘ ਹਜ਼ੂਰੀ ਸਕੱਤਰ ਨੇ ਮੈਨੂੰ ਦੱਸਿਆ ਕਿ ਕੱਲ੍ਹ ਜਦੋਂ ਮੈਂ (ਲੇਖਕ) ਜਲੰਧਰ ਨੂੰ ਚਲਾ ਗਿਆ ਸਾਂ ਤਾਂ ਸਤਿਗੁਰੂ ਜੀ ਆਸਾ ਦੀ ਵਾਰ ਸੁਣਨ ਉਪਰੰਤ ਸੰਤ ਗੁਰਮੁਖ ਸਿੰਘ, ਦੀ ਡਰਾਈਵਿੰਗ ਦੁਆਰਾ ਪੂਰਬਾ ਮਹਿੰਦਰ ਸਿੰਘ ਅਤੇ ਸ. ਗੁਰਚੈਨ ਸਿੰਘ ਫਲੌਰਾ ਨੂੰ ਨਾਲ ਲੈ ਮੋਗੇ ਪੁੱਜੇ। ਦੂਜੀ ਗੱਡੀ ਜਿਸਨੂੰ ਬਲਦੇਵ ਸਿੰਘ ਅੰਮ੍ਰਿਤਸਰ ਕਲਾਂ ਚਲਾ ਰਿਹਾ ਸੀ, ਉਸ ਵਿਚ ਸਕੱਤਰ ਖ਼ੁਦ, ਪੰ: ਗੋਪਾਲ ਸਿੰਘ, ਸ. ਗੁਰਦੇਵ ਸਿੰਘ ਮਦਾਰੀਆ ਤੇ ਸੰਤ ਸੁਖਦਰਸ਼ਨ ਸਿੰਘ ਦਿੱਲੀ, ਸਤਿਗੁਰੂ ਜੀ ਦੀ ਸੇਵਾ ਵਿਚ ਗਏ।

ਸਵੇਰੇ 8.35 ਤੇ ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਲ ਇੰਡੀਆ 17ਵੀਂ ਨੇਚਰ ਕਿਓਰ ਕਾਨਫਰੰਸ ਮੋਗਾ ਵਿਖੇ ਪਧਾਰੇ ਤਾਂ ਬਾਬੂ ਜਗਨ ਨਾਥ ਐਡਵੋਕੇਟ, ਕਾਨਫਰੰਸ ਦੇ ਪ੍ਰਧਾਨ ਨੇ ਪੁਸ਼ਪਮਾਲਾ ਪਹਿਨਾਅ ਕੇ ਸ੍ਰੀ ਹਜ਼ੂਰ ਦਾ ਬੜਾ ਸਰਗਰਮ ਸੁਆਗਤ ਕੀਤਾ। ਸਕੂਲ ਬੀਬੀਆਂ ਨੇ ਸਤਿਗੁਰੂ ਜੀ ਦਾ ਨਾਮ ਲੈ ਸੁਆਗਤ ਗੀਤ ਗੰਵਿਆਂ।

ਸ੍ਰੀ ਗੌਰੀ ਸ਼ੰਕਰ, ਜੋ ਕਿ ਸਤਿਗੁਰੂ ਜੀ ਦੇ ਕੁਦਰਤੀ ਇਲਾਜ ਦੇ ਸ਼ੌਕ ਬਾਰੇ ਗੂੜ੍ਹੇ ਜਾਣਕਾਰ ਹਨ, ਨੇ ਪਬਲਿਕ ਨੂੰ ਆਪ ਜੀ ਦੇ ਨੇਚਰ ਕਿਓਰ ਨਾਲ ਲਗਾਉ ਬਾਰੇ ਗਾਥਾ ਸੁਣਾਈ।

ਸਰਸਾ ਦੇ ਸ੍ਰੀ ਗੋਇਲ ਨੇ ਵੀ ਕੁਦਰਤੀ ਇਲਾਜ ਬਾਰੇ ਇਕ ਭਾਵ ਭਰੀ ਤਕਰੀਰ ਕੀਤੀ, ਜਿਸ ਵਿਚ ਸਤਿਗੁਰੂ ਜੀ ਦੇ ਯੋਗਦਾਨ ਦਾ ਬਾਰ ਬਾਰ ਜ਼ਿਕਰ ਕੀਤਾ।

ਸ. ਗੁਰਚੈਨ ਸਿੰਘ ਫਲੌਰਾ ਅੱਧਾ ਘੰਟਾ ਕੁਦਰਤੀ ਇਲਾਜ ਬਾਰੇ ਆਪਣੇ ਅਨੁਭਵ ਸੁਣਾ ਕੇ ਸਰੋਤਿਆਂ ਵਿਚ ਇਕ ਉਤਕੰਠਾ ਜਗਾਈ।

ਉਪਰੰਤ ਸਤਿਗੁਰੂ ਜੀ ਨੇ ਖ਼ੁਦ ਸੰਬੋਧਨ ਕੀਤਾ। ਆਪ ਜੀ ਦਾ ਕੁਦਰਤੀ ਇਲਾਜ ਬਾਰੇ ਨਿਜੀ ਸ਼ੌਕ, ਡਾ: ਤ੍ਰਿਲੋਕ ਸਿੰਘ ਦੇ ਅਨੁਭਵ, ਅਸਾਧ ਰੋਗੀਆਂ ਦੀ ਮਦਦ ਨੇਚਰ (ਕੁਦਰਤ) ਜਿਵੇਂ ਕਰਦੀ ਹੈ, ਮਨੁਖ ਜੇ ਸਰੀਰ ਨੂੰ ਸੁਰ ਰਖੇ ਤਾਂ ਸਾਜ਼ ਹੋਏ ਸੁਰ ਵਾਂਗ ਇਸਦੇ ਸੰਗੀਤ ਵਿਚ ਆਨੰਦ ਹੀ ਆਨੰਦ ਹੋ ਜਾਵੇ ਇਤਿਆਦਿ ਭਾਵਾਂ ਤੇ ਚਾਨਣਾ ਪਾਇਆ। ਫਿਰ ਨਵੇਂ ਤਜਰਬੇ ਡੰਡਾ-ਬੈਂਚ ਦੀ ਵਰਤੋਂ ਕਿਵੇਂ ਅਸਾਧ ਰੋਗ ਸਾਧਦੀ ਹੈ, ਇਹ ਡੰਡਾ-ਬੈਂਚ ਉਥੇ ਨਾਲ ਲੈ ਜਾਇਆ ਗਿਆ ਸੀ।

ਤਦ ਸਤਿਗੁਰੂ ਜੀ ਨੇ ਵਿਧੀਵਤ ਫੀਤਾ ਕੱਟ ਕੇ ਇਸ ਕਾਨਫਰੰਸ ਦਾ ਸ਼ੁਭਾਰੰਭ ਕੀਤਾ। ਕਾਨਫਰੰਸ 24.6.80 ਤਕ ਚਲਣੀ ਸੀ।

ਸੱਚੇ ਪਾਤਸ਼ਾਹ ਜੀ ਨੇ ਸੇਵਾ ਵਿਚ ਆਏ ਸਿੰਘਾਂ ਸਮੇਤ 11.40 ਵਜੇ ਦਿਨੇ ਲੰਗਰ

ਭੈਣੀ ਸਾਹਿਬ ਹੀ ਆਣ ਛਕਿਆ ।

ਇਸ ਕਾਨਫਰੰਸ ਨੂੰ ਮੈਂ ਅਖੀਂ ਨਿਹਾਰਨਾ ਸੀ ਪਰ ਸਕੱਤਰ ਨੂੰ ਸਮੇਂ ਸਿਰ ਸੂਚਿਤ ਕਰਨਾ ਯਾਦ ਨ ਰਿਹਾ ਤੇ ਮੈਂ ਜਲੰਧਰ-ਬਟਾਲੇ ਚਲਾ ਗਿਆ ।

## ਸ਼ਾਮ ਦਾ ਦੀਵਾਨ ਅਤੇ ਭੋਗ ਬਚਿਆਂ ਨਮਿਤ

ਮੈਂ 3.30 ਤਕ ਭੈਣੀ ਸਾਹਿਬ ਪੁਜ ਗਿਆ ਸਾਂ । ਨਾਮ ਸਿਮਰਨ ਜਾਰੀ ਸੀ । ਹਰਿ ਮੰਦਰ ਸੰਗਤ ਨਾਲ ਭਰਪੂਰ ਹੋ ਸੰਗਤ ਹੋਰ ਵੀ ਦੂਰ ਦੂਰ ਬੈਠੀ ਸੀ । ਸਤਿਗੁਰੂ ਚੰਦ੍ਰਮਾ ਦੀ ਤਰ੍ਹਾਂ ਪ੍ਰਕਾਸ਼ਮਾਨ ਸਨ । ਉਹਨਾਂ ਦੀ ਚਮਕ ਦਮਕ ਅੱਜ ਵਿਸ਼ੇਸ਼ ਰੂਪ ਵਿਚ ਪ੍ਰਭਾਵਸ਼ਾਲੀ ਸੀ । ਹਾਲ ਵਿਚ ਸ਼੍ਰੀ ਆਦਿ ਗ੍ਰੰਥ ਸਾਹਿਬ ਅਤੇ ਕੜਾਹ ਪ੍ਰਸ਼ਾਦ ਮੌਜੂਦ ਸਨ ਅਤੇ 3.40 ਤੇ ਭੋਗਾਂ ਦੇ ਸ਼ਲੋਕ ਪੜ੍ਹੇ ਜਾਣ ਲਗੇ । ਸਮਾਪਤੀ-ਅਰਦਾਸ ਸ਼੍ਰੀ ਪੂਰਬਾ ਨੇ ਕੀਤੀ । ਮਸਤਾਨੇ ਹਰਦੇਵ ਸਿੰਘ ਅਤੇ ਸੰਤ ਕਰਮ ਸਿੰਘ ਦੇ ਲੜਕਿਆਂ ਨਮਿਤ ਭੋਗ ਪਾਏ ਗਏ ਸਨ ।

## ਨਵੀਂ ਸੰਗੀਤ ਰਚਨਾ

ਅੱਜ ਜਲੰਧਰ ਦਾ ਇਕ ਸੰਗੀਤ ਜਾਣੂੰ ਪਰਵਾਰ ਜਿਸਦਾ ਮੁਖੀ ਸ਼੍ਰੀ ਜੋਗਿੰਦਰ ਬਾਂਵਰਾ ਸੀ, ਵੀ ਦੀਵਾਨ ਵਿਚ ਉਪਸਥਿਤ ਸੀ । ਇਸ ਸਮੇਂ ਰਾਗ ਸ੍ਰੀ ਰਾਗ ਵਿਚ ਹਜ਼ੂਰ ਨੇ ਇਕ ਸ਼ਬਦ ਨੂੰ ਨਵੀਂ ਬੰਦਸ਼ ਦੇ ਰੂਪ ਵਿਚ ਪੇਸ਼ ਕੀਤਾ । ਉਠਾਨ ਏਥੋਂ ਸੀ :

'ਕਿਉ ਨ ਭਜਹਿ ਭਗਵਾਨ ਕਹੁ ਨਾਨਕ ਸੁਣ ਬਾਵਰੇ ।'

ਨਵੀਂ ਰਚਨਾ ਤਾਂ ਇਹ ਸੀ ਹੀ, ਇਸ ਨਾਲ ਜਲੰਧਰੀਏ ਜੋਗਿੰਦਰ ਬਾਂਵਰੇ ਨੂੰ ਵੀ ਮਾਣ ਦਿਤਾ ਜਾ ਰਿਹਾ ਸੀ, ਅਸਥਾਈ ਵਿਚ 'ਬਾਂਵਰੇ' ਸ਼ਬਦ ਦੀ ਵਰਤੋਂ ਕਰਕੇ । ਸੰਗੀਤ ਰਸੀਏ ਵਾਰੇ ਸਦਕੇ ਜਾ ਰਹੇ ਸਨ ।

ਹਰਭਜਨ ਸਿੰਘ ਸਿਤਾਰ ਨੂੰ ਇਸ ਬੰਦਸ਼ ਦੀ ਸੁਰ-ਬਧੱਤਾ ਲਈ ਆਦੇਸ਼ ਦਿਤਾ ਗਿਆ ।

4.40 ਤੇ ਦੀਵਾਨ ਸਮਾਪਤੀ ਉਪਰੰਤ ਸੰਗੀਤਕਾਰ ਬੱਚਿਆਂ ਅਤੇ ਜੋਗਿੰਦਰ ਬਾਂਵਰੇ ਨਾਲ ਕੋਠੀ ਦੇ ਇਕ ਘਾਹ ਕਿੱਤੇ ਵਿਚ ਬੈਠੇ । ਬਾਂਵਰੇ ਨੇ ਇੰਜ ਗੱਲਬਾਤ ਕੀਤੀ ਜਿਵੇਂ ਇੰਟਰਵੀਊ ਲੈ ਰਿਹਾ ਹੋਵੇ ।

ਮੈਂ ਕੁਲੂ ਵੈਲੀ ਨਾਲ ਸੰਬੰਧਤ ਕੁਝ ਫੋਟੋ ਐਲਬਮ ਸ੍ਰੀ ਸਤਿਗੁਰੂ ਜੀ ਨੂੰ ਏਥੇ ਹੀ ਦਿਖਾਏ ।

## ਅੰਬੇ ਤੇ ਨਾਰਾਜ਼ਗੀ

ਸਤਿਗੁਰੂ ਜੀ 7 ਵਜੇ ਸ਼ਾਮੀਂ ਜਾਂ ਨਹਿਰ ਤੇ ਜਾਣ ਲਈ ਤਿਆਰ ਹੋਏ ਤਾਂ 'ਅੰਬੇ ਮਹਾਰਾਜ' ਨਿਰਤਕਾਰ ਵੀ ਨਾਲ ਤਿਆਰ ਸੀ । ਸ਼੍ਰੀ ਮਾਤਾ ਜੀ ਦਾ ਭਤੀਜਾ ਹੋਣ ਕਰਕੇ ਵੀ ਉਹ ਧਿਆਨ ਲੈਂਦਾ ਸੀ ਪਰ ਹੁਣ ਤਾਂ ਉਹ ਨ੍ਰਿਤਕਾਰੀ ਦਾ ਵੀ

ਵਿਦਿਆਰਥੀ ਸੀ । ਇਸ ਲਈ ਸਤਿਗੁਰੂ ਜੀ ਉਸਨੂੰ ਵਿਸ਼ੇਸ਼ ਧਿਆਨ ਦਿੰਦੇ ਅਤੇ ਨਾਲ ਰਖਦੇ ।

ਅੱਜ ਉਸਨੇ ਉਂਗਲ ਨਾਲ ਵਿਚਕਾਰੋਂ ਮੱਥਾ ਘਸਾ ਕੇ, ਭਰਵੱਟਿਆਂ ਵਿਚਾਲਿਓਂ ਉਪਰ ਨੂੰ ਲਾਟ ਕੱਢੀ ਹੋਈ ਸੀ, ਜਿਸਨੂੰ 'ਮੱਖੀ ਕੱਢਣਾ' ਕਹਿੰਦੇ ਹਨ । ਸਤਿਗੁਰਾਂ ਵੇਖਿਆ ਤਾਂ ਅੰਦਰੋਂ ਬਚਗਾਨਾ ਹਰਕਤ ਜਾਣ, ਉਤੋਂਵਾਲੀ ਦੀ ਇਸ ਸ਼ਰਾਰਤ ਦੀ ਵਿਰੋਧਤਾ ਵਿਚ ਕਿਹਾ : ਤੂੰ ਸ਼ਰਾਰਤੀ ਬਹੁਤ ਹੋ ਗਿਆ ਹੈਂ ਅੱਜ ਤੈਨੂੰ ਨਾਲ ਨਹੀਂ ਖੜਨਾ । ਥੋੜਾ ਚਿਰ ਰੁਕ ਕੇ ਕਹਿਣ ਲਗੇ : ਰੋਟੀ ਵੀ ਨਹੀਂ ਦੇਣੀ ਜਦ ਤਕ ਤੇਰਾ ਮੱਥਾ ਠੀਕ ਨ ਹੋਇਆ ।

ਮੱਛਰੇ ਫਿਰਦੇ ਮੁੰਡੇ ਦਾ ਇਕਦਮ ਮੱਚ ਮਰ ਗਿਆ । ਖ਼ਾਮੋਸ਼ੀ ਦਾ ਮਾਹੌਲ ਛਾ ਗਿਆ । ਸਤਿਗੁਰੂ ਨਹਿਰ ਨੂੰ ਚਲੇ ਗਏ । ਅੰਬਾ ਡੁਸਕਣੀਆਂ ਲੈਣ ਲਗਾ ।

## ਵਿਆਹ ਲਈ ਵੱਛਣਾ

ਲਉਢੇ ਵੇਲੇ ਦਾ ਕੋਈ ਅਗਰਵਾਲ ਬਾਣੀਆਂ ਆਇਆ ਹੋਇਆ ਸੀ । ਇਹ ਆਪਣੇ ਆਪ ਨੂੰ ਰਾਸ਼ਟਰੀ ਸੋਇਮ ਸੰਘ ਵਾਲਿਆਂ ਦੇ ਨਾਗਪੁਰ ਦਫ਼ਤਰ ਦਾ ਸਕੱਤਰ ਦਸਦਾ ਸੀ । ਇਸ ਪਾਸ ਦੋ ਚਿੱਠੀਆਂ ਸਨ ਅੰਗਰੇਜ਼ੀ ਵਿਚ । ਇਕ ਇਸਦਾ ਆਪਣਾ ਪ੍ਰਾਰਥਨਾ ਪੱਤਰ, ਦੂਜਾ, ਬਾਲਾ ਸਾਹਿਬ ਦੇਉਰਸ ਦਾ, ਜਿਸ ਵਿਚ ਇਸ ਦੀ ਲੜਕੀ ਦੇ ਵਿਆਹ ਬਾਰੇ ਕੁਛ ਦਾਨ ਦੇਣ ਦੀ ਯਾਚਨਾ ਕੀਤੀ ਗਈ ਸੀ ।

ਮੈਨੂੰ ਇਸ ਆਦਮੀ ਤੇ ਦੋ ਪਰਕਾਰ ਦੇ ਸ਼ੱਕ ਸਨ । ਇੱਕ ਤਾਂ, ਬਾਲਾ ਸਾਹਿਬ ਲੜਕੀ ਦੀ ਸ਼ਾਦੀ ਦੇ ਬਹਾਨੇ ਕਿਸੇ ਹੋਰ ਮਨੋਰਥ ਲਈ ਰਕਮਾਂ ਇਕੱਤਰ ਕਰ ਰਹੇ ਹਨ । ਦੂਜੇ, ਇਹ ਜਾਲਸਾਜ਼ ਬਾਣੀਆਂ ਬਾਲਾ ਸਾਹਿਬ ਦੇ ਨਾਮ ਦੀ ਵਰਤੋਂ ਕਰ ਰਿਹਾ ਹੈ । ਨਹੀਂ ਤਾਂ ਬਾਲਾ ਸਾਹਿਬ ਦੇਉਰਸ ਨਾਲ ਤਾਂ ਭਾਰਤ ਦੇ ਕਰੋੜਾਂ ਤੇ ਅਰਬਾਂ ਪਤੀ ਸੇਠ ਸੰਬੰਧਤ ਹਨ ਜਿਨ੍ਹਾਂ ਤੋਂ ਜਿੰਨੀ ਰਕਮ ਚਾਹੁਣ ਲੈ ਸਕਦੇ ਹਨ ।

ਤਾਂ ਵੀ, ਸਕੱਤਰ ਨੇ ਦੱਸਿਆ, ਆਏ ਨੂੰ ਖਾਲੀ ਨਹੀਂ ਜਾਣ ਦਿਤਾ, 500/- ਦੇ ਦਿਤਾ ਗਿਆ ਹੈ ।

## ਵਰਿਆਮ ਦੀ ਆਮਦ

ਸਤਿਗੁਰਾਂ ਦੇ ਨਹਿਰ ਜਾਣ ਤੋਂ ਪਹਿਲੋਂ ਜਲੰਧਰ ਦੇ ਮਾਸਿਕ ਪੱਤਰ 'ਵਰਿਆਮ' ਦਾ ਸੰਪਾਦਕ ਜਗਦੀਸ਼ ਸਿੰਘ ਆ ਗਿਆ ਅਤੇ ਸਤਿਗੁਰੂ ਜੀ ਨੂੰ ਆਪਣੇ ਪਰਚੇ ਭੇਟ ਕਰ ਉਸਨੇ ਸ੍ਰੀ ਚਰਨਾਂ ਤੇ ਨਮਸਕਾਰ ਕੀਤੀ । 'ਵਰਿਆਮ' ਜਗਦੀਸ਼ ਸਿੰਘ ਨੂੰ ਅਜਕੱਲ ਏਥੇ ਹੋ ਰਹੇ ਵਿਦਿਅਕ ਸਮੇਲਨ ਬਾਰੇ ਜਲੰਧਰ ਦੇ ਸਜਣਾਂ ਨਾਲ ਮਿਲਕੇ ਉਗਰਾਹੀ ਦਾ ਵੀ ਕੰਮ ਹੈ ।

## 21 ਜੂਨ 1980, ਸ਼ਨੀਵਾਰ
## ਸ੍ਰੀ ਭੈਣੀ ਸਾਹਿਬ (ਵਿਦਿ: ਸੰਮੇ:)

### ਹਾਕੀ ਟੀਮ ਵਲੋਂ ਵਾਰਾ

ਜਦੋਂ ਮੈਂ ਸਵੇਰੇ 5 ਵਜੇ ਹਰੀ ਮੰਦਰ ਦੇ ਤਾਲਾਬ ਵਾਲੇ ਪਾਸੇ ਹੋ ਰਹੇ ਆਸਾ ਦੀ ਵਾਰ ਦੇ ਕੀਰਤਨ ਸਮੇਂ ਦੀਵਾਨ ਵਿਚ ਗਿਆ ਤਾਂ ਸਤਿਗੁਰੂ ਜੀ ਆਪਣੇ ਆਸਣ ਤੇ ਤਣ ਕੇ ਬੈਠੇ ਨਾਮ ਸਿਮਰਨ ਕਰਦੇ ਸੰਗਤ ਨੂੰ ਦਰਸ਼ਨ ਦੇ ਰਹੇ ਸਨ।

ਆਪ ਜੀ ਦੇ ਸਨਮੁਖ ਜੂਨੀਅਰ ਹਾਕੀ ਟੀਮਾਂ ਦੇ ਵਿਦਿਆਰਥੀ ਬੱਚੇ, ਜੁ ਗਿਣਤੀ ਵਿਚ 23 ਸਨ, ਆਸਾ ਦੀ ਵਾਰ ਦਾ ਕੀਰਤਨ ਵਾਰਾ ਢੰਗ ਨਾਲ ਕਰ ਰਹੇ ਸਨ। ਸਿੱਧੇ ਸਾਦੇ ਤਰੀਕੇ ਨਾਲ ਕੀਰਤਨ, ਦੋ ਭਾਗਾਂ ਵਿਚ ਵੰਡੀਜ ਕੇ। ਅਗਵਾਈ ਕਰਦੇ ਬੱਚੇ ਸ੍ਰੀ ਗੁਰਬਖਸ਼ ਸਿੰਘ (ਸਪੁਤਰ ਸੰਤ ਰਤਨ ਸਿੰਘ), ਹਰਮੋਨੀਅਮ ਵਜਾ ਰਿਹਾ ਸੀ ਸ੍ਰੀ ਹਰਮਿੰਦਰ ਪਾਲ ਸਿੰਘ (ਸੰਤ ਹਰਭਜਨ ਸਿੰਘ ਪਰਵਾਨੇ ਦਾ ਲੜਕਾ), ਅਤੇ ਢੋਲਕੀ ਵਜਾ ਰਿਹਾ ਸੀ ਸੰਤ ਬਲਕਾਰ ਸਿੰਘ ਦਾ ਲੜਕਾ ਨਾਨਕ ਸਿੰਘ। ਦ੍ਰਿਸ਼ ਸਾਰਾ ਹੀ ਸੁੰਦਰ ਸੀ। ਸੰਗਤ ਵੀ ਵੱਡੀ ਗਿਣਤੀ ਵਿਚ ਗੁਰ-ਦਰਸ਼ਨ ਲਾਭ ਲੈ ਰਹੀ ਸੀ।

ਨਾਲ ਹੀ ਇਸ ਸਮੇਂ ਹਵਨ ਹੋ ਕੇ ਵੇਦੀ ਗੱਡੀ ਜਾ ਚੁਕੀ ਸੀ। ਇਕ ਜੋੜੇ ਦਾ ਆਨੰਦ ਕਾਰਜ ਵੀ ਦਿਨ ਦੇ ਦੜ੍ਹਾਅ ਨਾਲ ਹੋ ਗਿਆ, ਲਾਵਾਂ ਫੇਰੇ ਕਰ ਤੇ ਦੋ ਭੋਗ ਪਾਕੇ। ਭਾਗਸ਼ਾਲੀ ਜੋੜਾ ਇਹ ਸੀ :

ਸ੍ਰੀ ਸਤਵਿੰਦਰ ਸਿੰਘ ਸਪੁਤਰ ਸੰਤ ਅੱਛਰ ਸਿੰਘ, ਦਿੱਲੀ।
ਬੀਬੀ ਗੁਰਦੇਵ ਕੌਰ ਸਪੁਤਰੀ ਸੰਤ ਸਰਵਣ ਸਿੰਘ ਗਦਰਪੁਰ, ਦਿੱਲੀ।

### ਪੁਰਾਣੀ ਕੋਠੀ ਵਿਚ

ਇਸ ਵਾਰ 15 ਦਿਨਾਂ ਦਾ ਲੜਕੀ ਲੜਕਿਆਂ ਦਾ ਵਿਦਿਅਕ ਸਮੇਲਨ ਸੀ। ਲੜਕੀਆਂ ਦਾ ਛੇ ਦਿਨਾਂ ਦਾ, ਲੜਕਿਆਂ ਦਾ 9 ਦਿਨਾਂ ਦਾ। ਇਸ ਸਮੇਲਨ ਦਾ ਪ੍ਰਭਾਵ ਇਕ ਮੇਲੇ ਵਰਗਾ ਹੀ ਸੀ। ਸਮੇਲਨਾਂ ਦਾ ਸਮੁਚਾ ਖਰਚਾ ਜਲੰਧਰ ਦੀ ਸੰਗਤ ਵਲੋਂ ਸੀ। 40,000/- ਰਕਮ ਦੀ ਲੋੜ ਦੱਸੀ ਗਈ ਸੀ।

ਠਾਕੁਰ ਦਲੀਪ ਸਿੰਘ ਜੀ ਵਿਦਿਅਕ ਜਥੇ ਵਾਲਿਆਂ ਨੂੰ ਕਰਮਕਾਂਡਾਂ ਦੀਆਂ ਜਾਚਾਂ ਸਿਖਾਂਦੇ ਰਹੇ। ਸਭ ਕੁਝ ਠਾਕਰਾਂ ਦੀ ਮਰਜ਼ੀ ਮੁਤਾਬਕ ਹੋ ਰਿਹਾ ਸੀ। ਨੌਜੁਆਨਾਂ ਦਾ ਲੰਗਰ ਪ੍ਰਬੰਧ ਵੱਖਰਾ ਸੀ। ਮਿਠਾਈ ਦੀ ਵਰਤੋਂ ਵੀ ਭਰਪੂਰ ਹੋਈ।

### ਰੋਪੜ ਵਾਲਿਆਂ ਨੂੰ ਉਪਦੇਸ਼

ਮੈਂ 7.30 ਕੋਠੀ ਗਿਆ ਤਾਂ ਸਤਿਗੁਰੂ ਜੀ ਇਕ ਸਟੈਂਡਿੰਗ ਫੈਨ ਪਾਸ ਖਲੋਤੇ ਹੋਏ ਉਸਨੂੰ ਪਲੋਸਦੇ ਪ੍ਰਤੀਤ ਹੋਏ। ਕੋਲ ਸਨ, ਸੰਤ ਮਹਿੰਦਰ ਸਿੰਘ ਪੂਰਬਾ, ਸ. ਕੇਹਰ ਸਿੰਘ ਰੋਪੜ, ਤੇ ਉਹਦੇ ਬੱਚੇ। ਸੰਤ ਧਾਰਾ ਸਿੰਘ ਦੋਧੀ ਦਾ ਲੜਕਾ ਸਰਦਾਰਾ

ਸਿੰਘ ਜਗਜੀਤ ਨਗਰੋਂ, ਬੂਰਮਾਜਰੀਏ ਸੰਤ ਗੁਰਬਚਨ ਸਿੰਘ ਦਾ ਲੜਕਾ ਨਾਹਰ ਸਿੰਘ ਅਤੇ ਸੇਠ ਪਿਆਰਾ ਸਿੰਘ ਬੈਂਕੋਕ ।

ਸਤਿਗੁਰੂ ਜੀ ਨੇ ਸ. ਕੇਹਰ ਸਿੰਘ ਨੂੰ ਉਹਦੇ ਬੱਚਿਆਂ ਵਲ ਤਕਾ ਕੇ ਕਿਹਾ : ਇਹ ਨਾਮਧਾਰੀਆਂ ਵਾਲਾ ਪਹਿਰਾਵਾ ਨਹੀਂ । ਤੁਸੀਂ ਅੰਗਰੇਜ਼ੀ ਢੰਗ ਦੀ ਪੜ੍ਹਾਈ ਵੱਲ ਭੱਜਦੇ ਹੋ ਅਤੇ ਇਹ ਭੁੱਲ ਜਾਂਦੇ ਹੋ ਕਿ ਸਿੱਖੀ ਦੇ ਵੀ ਕੋਈ ਨੇਮ ਹਨ ਅਤੇ ਅਸਾਂ ਸਿੱਖੀ ਦੀ ਸੰਭਾਲ ਹੋਰ ਹਰ ਗੱਲ ਤੋਂ ਵੱਧ ਕਰਨੀ ਹੈ । ਤੁਸੀਂ ਅਜੋਕੀਆਂ ਪੜ੍ਹਾਈਆਂ ਵਲ ਬਹੁਤ ਉਲਾਰ ਹੋ, ਪਰ ਗੁਰਸਿਖੀ ਜੁ ਤੁਹਾਡੀ ਬਪੌਤੀ ਹੈ, ਉਸ ਵਲੋਂ ਬੇਪਰਵਾਹ ਹੋ ਰਹੇ ਹੋ ।

ਸਤਿਗੁਰੂ ਜੀ ਨੇ ਸ. ਕੇਹਰ ਸਿੰਘ ਨੂੰ ਵਿਸ਼ੇਸ਼ ਕਰ ਕਿਹਾ : ਤੂੰ ਕਿਹੜੀ ਤੇ ਕਿੰਨੀ ਪੜ੍ਹਾਈ ਕੀਤੀ ਹੋਈ ਹੈ, ਪਰ ਤੈਨੂੰ ਕੋਈ ਘਾਟਾ ਹੈ ? ਸਾਨੂੰ ਗੁਰਸਿੱਖੀ ਨੂੰ ਅੱਖ ਦੀ ਪੁਤਲੀ ਵਾਂਗ ਸੰਭਾਲਣਾ ਚਾਹੀਦਾ ਹੈ ।

ਸਿਖ ਨੇ 'ਸਤਿਬਚਨ ਜੀ' ਕਿਹਾ ਤੇ ਆਗਿਆ ਪਾਲਣ ਦਾ ਆਸ਼ਵਾਸਨ ਦਿਤਾ ।

## ਨਾਹਰ ਸਿੰਘ ਬੂਰਮਾਜਰੀਆ

ਸ਼੍ਰੀ ਨਾਹਰ ਸਿੰਘ ਸਪੁਤਰ ਸੰਤ ਗੁਰਬਚਨ ਸਿੰਘ ਬੂਰਮਾਜਰਾ ਨੇ ਸਤਿਗੁਰੂ ਜੀ ਦੇ ਕੰਨ ਵਿਚ ਇਕ ਬੇਨਤੀ ਕੀਤੀ ਪਰ ਸਤਿਗੁਰਾਂ ਜੋ ਬਚਨ ਕੀਤਾ ਉਹ ਸਭ ਕੋਲ ਖਲੋਤਿਆਂ ਨਾਲ ਸਾਂਝਾ ਸੀ । ਆਪ ਨੇ ਫ਼ਰਮਾਇਆ : ਹਿੰਮਤ ਕਰ, ਪ੍ਰੇਮ ਸਿੰਘ (ਮਲੂਵਾਲ) ਨੂੰ ਵਿਰਸਾ ਸਿੰਘ ਹੁਰਾਂ ਦੇ ਨੇੜੇ ਲਿਆ । (ਦੋਵੇਂ ਧਿਰਾਂ ਪਿੰਡ ਸੰਤ ਨਗਰ ਇਲਾਕਾ ਜੀਵਨ ਨਗਰ ਦੀਆਂ ਹਨ ।) ਸਿਆਣੇ ਅਤੇ ਦਲੇਰ ਆਦਮੀ ਗ਼ਲਤ ਗੱਲਾਂ ਤੇ ਕਾਬੂ ਪਾ ਲੈਂਦੇ ਹਨ । ਗ਼ਲਤ ਫਹਿਮੀ ਜਾਂ ਹਠ ਨੂੰ ਲੈ ਕੇ ਪੁੱਠੇ ਪਾਸੇ ਤੁਰੇ ਜਾਣਾ ਸਿਆਣਪ ਨਹੀਂ ।

ਸਤਿਗੁਰਾਂ ਜ਼ੋਰ ਦਿਤਾ : ਇਹ, ਤਾਂ ਕਹਿੰਦਾ ਹਾਂ ਕਿ ਇਸ ਕੇਸ ਵਿਚ ਵਿਰਸਾ ਸਿੰਘ ਅਸਲ ਦੋਸ਼ੀ ਨਹੀਂ ਸੀ । ਪਰ ਮੁਕਦਮੇ ਵਿਚ ਉਸਦਾ ਨਾਮ ਵੀ ਦਰਜ ਕਰਵਾਇਆ ਗਿਆ । ਵਿਆਹ ਕਰਨ ਦੀ ਤੁਹਾਨੂੰ ਆਗਿਆ ਦੇ ਦਿਆਂ ਗਾ ਪਰ ਮੈਂ ਪ੍ਰੇਮ ਸਿੰਘ ਕੇ ਘਰ ਤਦ ਹੀ ਜਾਵਾਂ ਗਾ ਜਦ ਵਿਰਸਾ ਸਿੰਘ ਕਿਆਂ ਨਾਲ ਨੇੜ ਹੋ ਜਾਵੇ ਗਾ ।

ਕੋਲ ਖਲੋਤੇ ਸਰਦਾਰਾ ਸਿੰਘ ਨੇ ਅਰਜ਼ ਕੀਤੀ : ਆਪ ਹੀ ਕਿਰਪਾ ਕਰੋ । ਦੂਹਾਂ ਧਿਰਾਂ ਨੂੰ ਬੁਲਾ ਕੇ ਅੱਗੋਂ ਤੋਂ ਸਾਂਤੀ ਨਾਲ ਰਹਿਣ ਦਾ ਹੁਕਮ ਦਿਓ ।

ਸਰਦਾਰਾ ਸਿੰਘ ਬਾਵਾ ਨਿਰੰਜਨ ਸਿੰਘ ਦੇ ਲੜਕੇ ਸੁਖਚੈਨ ਸਿੰਘ ਦਾ ਕਾਤਲ ਹੋਣ ਵਜੋਂ ਸਜ਼ਾ ਭੁਗਤ ਕੇ ਆਇਆ ਸੀ । ਸਤਿਗੁਰਾਂ ਬਚਨ ਕੀਤਾ : ਜਤਨ ਤਾਂ ਮੈਂ ਵੀ ਕਰਾਂਗਾ, ਪਰ ਜ਼ੋਰ ਨਾਹਰ ਸਿੰਘ ਵੀ ਲਗਾਵੇ ।

ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਪ੍ਰੇਮ ਸਿੰਘ ਮੱਲ੍ਹ ਵਾਲ (ਸੰਤ ਨਗਰ) ਦੇ ਲੜਕੇ ਜੁਗਿੰਦਰ ਸਿੰਘ ਨਾਲ ਮੇਰਾ ਸਨੇਹ ਸੀ । ਇਕ ਦਿਨ ਉਸਨੂੰ ਮਿਲਣ ਮੈਂ ਉਨ੍ਹਾਂ ਦੇ ਘਰ ਗਿਆ ਤਾਂ ਜੁਗਿੰਦਰ ਸਿੰਘ ਦੀ ਥਾਂ ਉਸਦਾ ਦੂਜਾ ਮੁੰਡਾ ਵੇਖ ਮੈਂ ਪਿਛਲੇ

ਪੈਰੀਂ ਪਰਤ ਆਇਆ। ਜਿਥੇ ਮੋਹ ਪਿਆਰ ਹੋਵੇ ਉਥੋਂ ਲਈ ਤਾਂਘ ਤਾਂ ਉਠਦ ਹੀ ਹੈ ਨ!

### ਮਾਲ ਮੰਤਰੀ ਦਾ ਆਉਣਾ

ਮੈਨੂੰ ਹਜ਼ੂਰੀ ਸੇਵਕ ਪੂਰਬੇ ਨੇ ਆਖਿਆ : ਕਵੀ ਜੀ, ਜੇ ਤੁਸੀਂ ਰਤਾ ਪਹਿਲਾਂ ਆ ਜਾਂਦੇ ਤਾਂ ਪੰਜਾਬ ਦੇ ਮਾਲ ਮੰਤਰੀ ਨਾਲ ਮਿਲਣ ਦਾ ਮੌਕਾ ਵੀ ਮਿਲ ਜਾਂਦਾ। ਮੈਂ ਸਤਿਗੁਰਾਂ ਤੋਂ ਪੁਛਿਆ ਕਿ ਉਹ ਕੌਣ ਸੀ। ਸਤਿਗੁਰੂ ਜੀ ਨੇ ਦੱਸਿਆ : ਉਹ ਸ. ਬੇਅੰਤ ਸਿੰਘ ਮਾਲ ਮੰਤਰੀ ਪੰਜਾਬ ਸੀ। ਇਹ ਹਲਕਾ ਪਾਇਲ ਤੋਂ ਜਿੱਤਿਆ ਸੀ ਕਾਂਗਰਸ (ਆਈ) ਦੀ ਟਿਕਟ ਤੇ। ਬੇਅੰਤ ਸਿੰਘ ਕਾਂਗਰਸ ਵਿਚ ਰਹਿੰਦਿਆਂ ਵੀ ਅਤੇ ਅਕਾਲੀ ਟਿਕਟ ਤੇ ਜਿੱਤਿਆਂ ਵੀ ਸਾਡੇ ਨਾਲ ਰਿਹਾ। ਇਹ ਸਾਡਾ ਸਾਥ ਸਹਿਜ ਭਾ ਕਰ ਜਾਂਦਾ ਹੈ। ਅਤੇ ਜਿਹੜਾ ਸਾਨੂੰ ਨ ਭੁਲਾਏ, ਉਸਨੂੰ ਭਲਾ ਅਸੀਂ ਕਿਵੇਂ ਭੁਲਾ ਸਕਦੇ ਹਾਂ!

### ਦਰਸ਼ਨ ਯਾਚਕ ਹੋਰ ਵੀ

ਪੌਣੇ ਅੱਠ ਵਰਾਂਡੇ ਵਿਚ ਖਲੋਤਿਆਂ ਹੀ ਹੋ ਗਏ। ਏਨੇ ਚਿਰ ਨੂੰ ਜੱਬਲਪੁਰੀਏ ਉਮਾ ਸ਼ੰਕਰ ਤਬਲਾ ਵਾਦਕ, ਹਰਜਿੰਦਰਪਾਲ ਸਿੰਘ ਅਤੇ ਉਸ ਦਾ ਭਾਈ, ਸਿਤਾਰ ਹਰਭਜਨ ਸਿੰਘ, ਮੋਹਣ ਸਿੰਘ (ਗਾਇਕ) ਸਤਿਗੁਰਾਂ ਕੋਲ ਆ ਖਲੋਤੇ। ਉਨ੍ਹਾਂ ਨਾਲ ਬੈਠਣ ਲਈ ਘਾਹ ਕਿੱਤੇ ਵਿਚ ਸਫ਼ਾਂ ਵਿਛਾਈਆਂ ਗਈਆਂ।

ਸਤਿਗੁਰੂ ਅਜੇ ਇਹਨਾਂ ਨਾਲ ਬੈਠੇ ਹੀ ਸਨ ਕਿ ਇਕ ਨੌਜੁਆਨ ਨੇ ਹੱਥ ਜੋੜ ਕੇ ਆਣ ਅਰਜ਼ ਕੀਤੀ : ਸੱਚੇ ਪਾਤਸ਼ਾਹ! ਕੁਹਾੜੇ (ਸਮਰਾਲਾ-ਲੁਧਿਆਣਾ ਸੜਕ ਤੇ ਇਕ ਕਸਬਾ ਜਿਥੋਂ ਮਾਛੀਵਾੜੇ ਤੇ ਭੈਣੀ ਸਾਹਿਬ ਲਈ ਸੜਕ ਵਖ ਹੁੰਦੀ ਹੈ) ਵਿਚ ਇਕ ਐਸ. ਡੀ. ਓ. ਹੈ, ਜੁ ਸਰੀਰ ਦੇ ਨਕਾਰਾ ਹੋ ਜਾਣ ਕਾਰਨ ਵਸਾਖੀਆਂ ਦੇ ਸਹਾਰੇ ਤੁਰਦਾ ਹੈ। ਉਹਨੂੰ ਸ. ਗੁਰਚੈਨ ਸਿੰਘ ਬਾਰੇ ਪਤਾ ਲਗਾ ਹੈ, ਉਹਨਾਂ ਦੇ ਇਲਾਜ ਦਾ ਮੁਸ਼ਤਾਕ ਹੈ। ਆਪ ਜੀ ਹੁਕਮ ਕਰੋ ਕੋਈ ਕਾਰ ਵਾਲਾ ਲੈ ਆਵੇ।

ਸਤਿਗੁਰੂ ਜੀ ਨੇ ਤੁਰਤ ਸੰਬੰਧਤ ਡਰਾਈਵਰ ਦਾ ਪਤਾ ਕਰਕੇ ਆਪਣੀ ਕਾਰ ਭੇਜ ਦਿਤੀ।

ਏਥੇ ਬੈਠਿਆਂ ਹੀ ਹੋਰ ਕਈ ਜੁੱਟਾਂ ਤੇ ਵਿਅਕਤੀਆਂ ਨਾਲ ਗੱਲਬਾਤ ਹੋਈ।

### ਗੁਰਬਾਣੀ ਦਾ ਅਦਬ?

ਸਤਿਗੁਰੂ ਜੀ ਨੇ ਇਕ ਫੋਟੋ ਮੰਗਵਾ ਕੇ ਮੇਰੇ ਹਵਾਲੇ ਕੀਤੀ। ਦੱਸਿਆ ਕਿ ਇਹ ਲੁਧਿਆਣਾ ਸ਼ਹਿਰ ਦੀਆਂ ਦੀਵਾਰਾਂ ਉਤੇ ਗੁਰਬਾਣੀ ਅਦਬ ਦਾ ਮੁਜ਼ਾਹਰਾ ਕਰ ਰਹੀ ਹੈ। ਗੁਰ ਬਖ਼ਸ਼ੀਸ਼ ਸਿੰਘ ਲੁਧਿਆਣਾ ਦੁਆਰਾ ਲਈ ਗਈ ਇਹ ਫੋਟੋ ਵੇਖੋ। ਇਕ ਦੀਵਾਰ ਤੇ ਲਿਖਿਆ ਹੈ :

ਰਾਜੇ ਸੀਂਹ ਮੁਕੱਦਮ ਕੁੱਤੇ
ਬਚ ਕਿ ਜਾਣ ਨੀ ਦੇਣੇ ਸੁੱਕੇ

ਇਸ ਵਿਚ ਪਹਿਲੀ ਤੁਕ ਗੁਰਬਾਣੀ ਦੀ ਹੈ, ਦੂਜੀ ਗੁਰਬਾਣੀ ਦਾ ਅਦਬ ਸਿਖਾਣ ਵਾਲਿਆਂ ਵਲੋਂ ਹੈ। ਕਾਲੀਆਂ ਨੀਲੀਆਂ ਪੱਗਾਂ ਵਾਲਿਆਂ ਵਿਚੋਂ ਕੁਛ ਬੜੇ ਜ਼ੋਰ ਨਾਲ ਸਾਡੇ ਖ਼ਿਲਾਫ਼ ਜ਼ਹਿਰ ਉਗਲਦੇ ਰਹਿੰਦੇ ਹਨ ਅਤੇ ਸਾਡੇ ਸੁਧ ਗੁਰਬਾਣੀ ਪੜ੍ਹਨ ਨੂੰ, ਸਾਡੇ ਅਣਨ੍ਹਾਤੀ ਅਵਸਥਾ ਵਿਚ ਪਾਠ ਨ ਕਰਨ ਨੂੰ ਓਝਲ ਕਰਕੇ, ਸਾਡੇ ਖਿਲਾਫ ਮੁਹਿੰਮ ਖੜੀ ਕੀਤੀ ਰਖਦੇ ਹਨ ਤੇ ਸਿੱਖਾਂ-ਸਿੱਖਾਂ ਵਿਚ ਹੀ ਦਵੈਸ਼ ਦੇ ਬੀਜ ਬੀਜਦੇ ਰਹਿੰਦੇ ਹਨ, ਪਰ ਆਪ ਉਹ ਕਿੰਨਾ ਕੁ ਗੁਰਬਾਣੀ ਅਦਬ ਕਰਦੇ ਹਨ, ਇਸਦਾ ਨਮੂਨਾ ਇਹ ਹੈ। ਆਪਣੀ ਤੁਕ ਬੰਦੀ ਗੁਰਬਾਣੀ ਦੀ ਤੁਕ ਨਾਲ ਜੋੜੀ ਹੋਈ ਹੈ। ਅਖ਼ਬਾਰ ਗੁਰਬਾਣੀ ਦੀਆਂ ਤੁਕਾਂ ਵਾਲੇ ਰੁਲਦੇ, ਮਾਟੋ ਛਾਪ, ਟੇਬਲਾਂ ਦੇ ਸ਼ੀਸ਼ਿਆਂ ਦੇ ਹੇਠਾਂ ਉਪਰ ਰਖ ਉਨ੍ਹਾਂ ਤੇ ਚਾਹ-ਬਰਤਨ ਟਿਕਾਏ ਜਾਂਦੇ ਹਨ। ਅਤੇ ਹੋਰ ਇੰਜ ਦੇ ਅਨੇਕਾਂ ਬੇ ਅਦਬ ਥਾਵਾਂ ਤੇ ਗੁਰਬਾਣੀ ਦੀਆਂ ਤੁਕਾਂ ਨਿਰਾਦਰ ਦਾ ਸ਼ਿਕਾਰ ਹੁੰਦੀਆਂ ਹਨ।

ਏਥੇ ਬੈਠਿਆਂ ਹੀ 24.6.80 ਦਾ ਸੰਗੀਤ ਪ੍ਰੋਗਰਾਮ ਦਾ ਕਾਰਜ ਕਰਮ ਠਾਕੁਰ ਜੀ ਤੇ ਹਰਭਜਨ ਸਿੰਘ ਸਿਤਾਰ ਨੇ ਪਰਵਾਨ ਕਰਵਾਇਆ।

## ਮਾਮਾ ਜੀ ਨਾਲ ਸਨੇਹ

8.45 ਸਵੇਰੇ ਮੈਂ ਵਰਨੀਆਂ ਵਾਲੇ ਬੁੰਗੇ ਵਿਖੇ ਗਿਆ। ਸਤਿਗੁਰੂ ਜੀ ਦੇ ਸੇਵਕਾਂ ਨੂੰ ਵਿਹੜੇ ਵਿਚ ਖਲੋਤਿਆਂ ਵੇਖ ਸੰਭਾਵਨਾ ਹਕੀਕਤ ਵਿਚ ਬਦਲ ਗਈ ਜਦੋਂ ਮੈਂ ਸਤਿਗੁਰੂ ਜੀ ਨੂੰ ਸੂਬਾ ਮੀਹਾਂ ਸਿੰਘ (95) ਹੁਰਾਂ ਦੇ ਕਮਰੇ ਦੇ ਪਿਛਲੇ ਵਿਹੜੇ ਵਿਚ ਵੇਖਿਆਂ। ਮੈਂ ਏਧਰ ਨੂੰ ਵਧਿਆ। ਸਤਿਗੁਰੂ ਜੀ ਆਪਣੇ ਸਕੇ ਵੱਡੇ ਮਾਮਾ ਜੀ ਦੇ ਸਾਹਵੇਂ ਡੱਠੇ, ਵਿਛੇ ਹੋਏ ਮੰਜੇ ਤੇ ਲੇਟੇ ਹੋਏ ਸਨ। ਮਾਮਾ ਜੀ ਆਪਣੇ ਮੰਜੇ ਤੇ ਬੈਠੇ ਵਾਰਤਾਲਾਪ ਕਰ ਰਹੇ ਸਨ। ਜਾਪਦਾ ਸੀ ਜਿਵੇਂ ਸੂਬਾ ਜੀ ਦੀ ਦਿਲ ਬਹਿਲਾਈ ਲਈ ਹੀ ਕੋਈ ਪਿਛਲੀ ਵਾਰਤਾ ਸੁਣਾਈ ਜਾ ਰਹੀ ਸੀ। ਸੂਬਾ ਜੀ ਕਿਹਾ : ਫਿਰ ਉਨ੍ਹਾਂ (ਸਤਿਗੁਰੂ ਪ੍ਰਤਾਪ ਸਿੰਘ ਜੀ ਨੇ) ਮੈਨੂੰ ਬੁੱਕਲ ਵਿਚ ਲੈ ਲਿਆ। ਸੂਬਾ ਜੀ ਦਾ ਗਲਾ ਭਰੜਾ ਗਿਆ। ਅੱਖਾਂ ਤਰ ਹੋ ਗਈਆਂ।

"ਇਸ ਸੁਆਦ ਵਿਚ ਕੋਈ ਸੁਖ ?" ਸਤਿਗੁਰਾਂ ਪੁਛਿਆ।

"ਵਰਣਨ ਨਹੀਂ ਕੀਤਾ ਜਾ ਸਕਦਾ !"

ਸੂਬਾ ਜੀ ਨੇ ਹੋਰ ਕਿਹਾ : ਮੈਂ ਹੁਣ ਏਥੇ ਹੀ ਰਹਾਂਗਾ, ਪਤਾ ਨਹੀਂ ਕਿਹੜੇ ਵੇਲੇ ਸਵਾਸ ਪੂਰੇ ਹੋ ਜਾਣ !

ਸੂਬਾ ਮੀਹਾਂ ਸਿੰਘ ਜੀ ਨਿਰਾਲੀ ਮਟਕ ਰਖਦੇ ਹਨ। ਸਾਨੂੰ—ਮੇਰੇ ਵਰਗੇ ਹੋਰ ਵਿਦਿਆਰਥੀਆਂ, ਸ੍ਰੀ ਸਤਿਗੁਰੂ ਜੀ ਤੇ ਮਹਾਰਾਜ ਜੀ ਨੂੰ—ਸ੍ਰੀ ਗ੍ਰੰਥ ਸਾਹਿਬ ਦਾ ਸੁਧ ਪਾਠ ਕਰਨਾ ਇਹਨਾਂ ਹੀ ਸਿਖਾਇਆ ਹੈ। ਸਰੀਰ ਭਾਵੇਂ ਬਿਰਧ ਹੈ, ਕੋਈ ਪੇਸ਼ ਨਹੀਂ ਜਾਂਦੀ, ਤਦ ਵੀ ਕਿਤੇ ਨ ਕਿਤੇ ਗੱਲਬਾਤ ਮਟਕਾਈ ਜਾਂਦੀ ਹੈ। ਸਤਿਗੁਰੂ ਜੀ

ਨੇ ਆਪ ਕਹਿ ਕੇ ਉਨ੍ਹਾਂ ਤੋਂ ਰਹਿਰਾਸ ਦੇ ਸੋਦਰ ਦਾ ਪਾਠ ਰੀਕਾਰਡ ਕਰਵਾਇਆ ।

ਸੱਚੇ ਪਾਤਸ਼ਾਹ 25 ਮਿੰਟ ਏਥੇ ਹੀ ਬੈਠੇ ਰਹੇ ਤੇ ਸੂਬਾ ਜੀ ਨਾਲ ਬਚਨ ਬਿਲਾਸ ਕਰਦੇ ਰਹੇ ।

ਅਖ਼ੀਰ ਉਤੇ ਸੂਬਾ ਜੀ ਨੇ ਸ਼ਾਇਦ ਸੰਤ ਪਿਆਰਾ ਸਿੰਘ ਨਾਥ ਦੇ ਖ਼ਿਲਾਫ਼ ਜ਼ਬਰਦਸਤ ਤਰੀਕੇ ਨਾਲ ਸ਼ਕਾਇਤ ਕੀਤੀ : ਮੈਨੂੰ ਗਾਲਾਂ ਕੱਢੀਆਂ, ਤੁਹਾਨੂੰ ਦੱਸ ਨਹੀਂ ਸਕਦਾ । ਫਿਰ ਉਹੋ ਗੱਲਾਂ ਦੁਹਰਾ ਵੀ ਦਿਤੀਆਂ । ਸਤਿਗੁਰੂ ਜੀ ਨੇ ਸਭ ਕੁਝ ਸ਼ਾਂਤ ਚਿਤ ਸੁਣਕੇ ਹੁੰਗਾਰੇ ਵਿਚ ਕੁਛ ਵੀ ਨਹੀਂ ਆਖਿਆ । ਜਾਪਦਾ ਸੀ ਕਿ ਉਹਨਾਂ ਬਿਰਧ ਬਿਰਤੀ ਦੀ ਮਜਬੂਰੀ ਜਾਣ, ਚੁਪ ਕਰ ਰਹਿਣਾ ਹੀ ਬਿਹਤਰ ਸਮਝਿਆ ਹੋਵੇ ।

ਏਥੋਂ ਉੱਠਣ ਲੱਗਿਆਂ ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਸੂਬਾ ਜੀ ਦੀ ਬੱਚਿਆਂ ਨਾਲੋਂ ਵੰਡ ਵਿਚ 16 ਏਕੜ ਜ਼ਮੀਨ ਆਈ । ਸੂਬਾ ਜੀ ਨੇ ਉਹ ਜ਼ਮੀਨ ਗੁਰੂ ਕੇ ਲੰਗਰ ਨੂੰ ਅਰਦਾਸ ਕਰ ਦੇਣ ਲਈ ਮੈਨੂੰ ਕਿਹਾ । ਮੈਂ ਕਹਿੰਦਾ ਸਾਂ, ਸੂਬਾ ਜੀ ਤੁਸੀਂ ਤੇ ਤੁਹਾਡੇ ਬੱਚੇ ਹੀ ਇਸ ਨੂੰ ਵਰਤੋ । ਤਿੰਨ ਚਾਰ ਵਖ ਵਖ ਸਮਿਆਂ ਤੇ ਸੂਬਾ ਜੀ ਨੇ ਇਹੋ ਇਸਰਾਰ ਕੀਤਾ ਕਿ ਉਨ੍ਹਾਂ ਆਪਣਾ ਹਿਸਾ ਲੰਗਰ ਦੀ ਭੇਟ ਕਰਨਾ ਹੈ । ਸੂਬਾ ਜੀ ਕਹਿੰਦੇ ਸਨ, "ਮੇਰੀ ਜ਼ਿੰਦਗੀ ਗੁਰੂ ਘਰੋਂ ਖਾਂਦਿਆਂ ਹੰਢਾਂਦਿਆਂ ਲੰਘ ਗਈ ਹੈ ਤਾਂ ਇਹ ਮੇਰਾ ਹਿੱਸਾ ਵੀ ਗੁਰੂ ਕਾ ਹੀ ਹੈ ।" ਅੰਤ ਉਤੇ ਸੂਬਾ ਜੀ ਕਹਿਣ ਲਗੇ : ਮੈਂ ਮਰਨ ਲਗਾ, ਇਹੋ ਦੁਖ ਲੈ ਕੇ ਜਾਵਾਂਗਾ ਕਿ ਮੇਰਾ ਬਚਨ ਨਹੀਂ ਮੰਨਿਆਂ ਗਿਆ । ਮੈਨੂੰ ਇਹ ਸੁਣਕੇ ਹੀ ਬੰਦੇ ਕਬਜ਼ੇ ਲਈ ਭੇਜਣੇ ਪਏ ਕਿ ਸੂਬਾ ਜੀ ਅਖੀਰਲੇ ਸਮੇਂ ਇਹੋ ਝੋਰਾ ਲੈ ਕੇ ਅੱਖੀਆਂ ਨ ਮੀਟਣ ।

ਸਤਿਗੁਰਾਂ ਬਚਨ ਕੀਤਾ : ਮੇਰਾ ਜੀ ਕਰਦਾ ਹੈ ਜਿੰਨਾ ਚਿਰ ਏਥੇ ਰਹਾਂ, ਤੇ ਜਿੰਨੇ ਦਿਨ ਏਥੇ ਹਾਂ ਅੱਧਾ ਘੰਟਾ ਜ਼ਰੂਰ ਇਨ੍ਹਾਂ ਨੂੰ ਆਕੇ ਮਿਲ ਜਾਇਆ ਕਰਾਂ ।

## ਮਹਾਰਾਜ ਜੀ ਨਾਲ ਮਿਲਣੀ

ਫਿਰ ਤਰਸੇਮ ਸਿੰਘ ਨੂੰ ਨਾਲ ਲੈ ਕੇ ਵਰਨੀਆਂ ਵਾਲੇ ਬੁੰਗੇ ਵਿਚਲੇ ਆਪਣੇ ਡੇਰੇ ਵਲ ਸਤਿਗੁਰੂ ਜੀ ਆਏ, ਮੈਂ ਵੀ ਪਿੱਛੇ ਪਿੱਛੇ ਸਾਂ । ਆਪ ਮਹਾਰਾਜ ਜੀ ਨੂੰ ਮਿਲਣ ਦੀ ਇਛਾ ਨਾਲ ਆਏ ਸਨ । ਹੋਰ ਸਿੰਘ ਵੀ ਨਾਲ ਸਨ ! ਸਾਡੀ ਨਿਕੀ ਮੋਟੀ ਗੱਲਬਾਤ ਕਰਦਿਆਂ ਮਹਾਰਾਜ ਬੀਰ ਸਿੰਘ ਜੀ ਜੰਗਲ ਨਵਿਰਤ ਹੋ ਆ ਗਏ । ਅਤੇ ਆਪ ਜੀ ਆਪਣੇ ਛੋਟੇ ਭਾਈ ਨੂੰ ਨਾਲ ਲੈ ਕੇ ਇਕ ਅੰਦਰ ਚਲੇ ਗਏ, ਚਿਟਖਣੀ ਘੁੱਟ ਕੇ ਲਗਾ ਦਿਤੀ ਬੂਹਾ ਢੋ ਕੇ ।

ਮੈਂ ਵਾਪਸ ਪਰਤ ਆਇਆ ।

## ਐਸ. ਡੀ. ਓ. ਦਰਸ਼ਨ ਸਿੰਘ

10 ਵਜੇ ਸਨ ਕਿ ਮੈਂ ਬਾਗ ਵਾਲੀ ਕੋਠੀ ਦੀ ਡਿਉਢੀ ਵਿਚ ਸਾਂ । ਏਥੇ ਮੈਨੂੰ ਉਹ ਐਸ. ਡੀ. ਓ. ਨਜ਼ਰ ਪਿਆ ਜਿਸ ਨੂੰ ਕਾਰ ਲੈਣ ਗਈ ਸੀ । ਸ. ਦਰਸ਼ਨ

ਸਿੰਘ ਵੈਸਾਖੀਆਂ ਦੇ ਸਹਾਰੇ ਖਲੋਤਾ ਸਤਿਗੁਰੂ ਜੀ ਦੇ ਸਨਮੁਖ ਸੀ । ਹੋਰ ਵੀ ਕਾਫ਼ੀ ਸਿੰਘ ਖਲੋਤੇ ਸਨ । ਸਤਿਗੁਰਾਂ ਮੈਨੂੰ ਵੇਖ ਦੱਸਿਆ : ਐਸ. ਡੀ. ਓ. ਸਾਹਿਬ ਕੁਹਾੜੇ ਤੋਂ ਆਏ ਹਨ । ਸਰੀਰ ਵਿਚ ਨੁਕਸ ਹੈ । ਇਹਨਾਂ ਗੁਰਚੈਨ ਸਿੰਘ ਹੁਰਾਂ ਨੂੰ ਆਪਣੇ ਪਾਸ ਬੁਲਾਇਆ ਸੀ, ਉਹਨਾਂ ਪਾਸ ਸਮਾਂ ਨਹੀਂ ਸੀ । ਸੋ, ਕਾਰ ਭੇਜਕੇ ਇਹਨਾਂ ਨੂੰ ਹੀ ਮੰਗਵਾ ਲਿਆ ਹੈ ।

ਅਤੇ ਐਸ. ਡੀ. ਓ. ਨੂੰ ਸ. ਫਲੌਰਾ ਕੋਲ ਭੇਜ ਦਿਤਾ ਗਿਆ ।

## ਇਕ ਸਿੱਖ ਪਟਵਾਰੀ ਬਾਰੇ

ਏਥੋਂ ਮਦਾਰੀਏ ਗੁਰਦੇਵ ਸਿੰਘ, ਸੂਬਾ ਮੇਲਾ ਸਿੰਘ ਜੀ ਅਤੇ ਮੈਨੂੰ ਆਵਾਜ਼ ਮਾਰ ਕੇ ਸਤਿਗੁਰੂ ਜੀ ਆਪਣੇ ਪਿਛੇ ਪਿਛੇ ਕੋਠੀ ਲੈ ਗਏ । ਪਟਵਾਰੀ ਸਾਹਿਬ ਨੂੰ ਵੀ ਬੁਲਾ ਲਿਆ ਗਿਆ । ਘਾਹ ਕਿੱਤੇ ਵਿਚ ਸਫਾਂ ਤੇ ਆਸਣ ਪੂਰਬੇ ਨੇ ਵਿਛਾ ਦਿਤਾ । ਸਤਿਗੁਰੂ ਜੀ ਆਸਣ ਤੇ ਅਸੀਂ ਆਪ ਜੀ ਦੇ ਸਾਹਵੇਂ ਬੈਠ ਗਏ ।

ਇਹ ਪਟਵਾਰੀ ਕਦੇ ਗੁਰੂ ਘਰ ਦਾ ਬੜਾ ਵਿਸ਼ਵਾਸ ਪਾਤਰ ਸੀ ਪਰ ਅੱਜ ਦੀ ਗੱਲਬਾਤ ਤੋਂ ਪਤਾ ਲਗਾ ਕਿ ਉਹ ਦੂਰ ਜਾ ਪਿਆ ਹੈ । ਸਤਿਗੁਰੂ ਜੀ ਨੇ ਇਕ ਤਰ੍ਹਾਂ ਸਾਨੂੰ ਗਵਾਹ ਦੇ ਰੂਪ ਵਿਚ ਹੀ ਕੋਲ ਬੈਠਾਇਆ ਸੀ । ਸਤਿਗੁਰਾਂ ਉਸਨੂੰ ਸਮਝਾਇਆ ਕਿ ਉਹ, ਜੋ ਕੋਈ ਏਥੇ ਆਵੇ ਤਾਂ ਉਸ ਨਾਲ ਸਾਡੀ ਪ੍ਰਤੀਨਿਧਤਾ ਨਾ ਕਰਿਆ ਕਰੇ । ਪਟਵਾਰੀ ਨੇ ਸਾਡੇ ਹੁੰਦਿਆਂ ਜਿੰਨੀਆਂ ਵੀ ਗੱਲਾਂ ਕੀਤੀਆਂ ਬਿਲਕੁਲ ਬੇਲਚਕ ਸਨ ਅਤੇ ਉਹਨਾਂ ਨੂੰ ਉਹਦੇ ਆਪਣੇ ਬਿਨਾਂ ਕੋਈ ਵੀ ਠੀਕ ਨਹੀਂ ਸੀ ਸਮਝਦਾ ।

ਸਤਿਗੁਰੂ ਜੀ ਨੇ ਪਟਵਾਰੀ ਨੂੰ ਸਮਝਾਣ ਲਈ 15 ਮਿੰਟ ਲਾਏ ਪਰ ਉਹ ਪਿਛਲੀ ਪੁਜ਼ੀਸ਼ਨ ਨੂੰ ਚੇਤੇ ਕਰਦਾ ਟੱਸ ਤੋਂ ਮੱਸ ਨ ਹੋਇਆ । ਸਤਿਗੁਰਾਂ ਉਸਨੂੰ ਸਪਸ਼ਟ ਕੀਤਾ : ਤੇਰੇ ਵਿਚ ਇਹੋ ਨੁਕਸ ਹੈ ਕਿ ਤੂੰ ਆਪਣੇ ਆਪ ਨੂੰ ਹੀ ਜਾਇਜ਼ ਸਮਝਦਾ ਹੈਂ । ਤੇਰੇ ਲਈ ਦੂਜੇ ਸਭ ਦੋਸ਼ੀ ਹਨ ।

ਸਤਿਗੁਰੂ ਜੀ ਨੇ ਇਹ ਵੀ ਬਚਨ ਕੀਤਾ : ਤੂੰ ਦਫਤਰਾਂ-ਕਚਹਿਰੀਆਂ ਵਿਚ ਮਾਲਾ ਪਹਿਨ ਕੇ ਜਾਂਦਾ ਤੇ ਸਾਡਾ ਬੰਦਾ ਬਣ ਕੇ ਗੱਲਾਂ ਕਰਦਾ ਹੈਂ ਪਰ ਭੈਣੀ ਸਾਹਿਬ ਦੇ ਰਾਹ ਵਿਚ ਹੀ ਮਾਲਾ ਗਲੋਂ ਲਾਹ ਜੇਬ ਵਿਚ ਪਾ ਲੈਂਦਾ ਹੈਂ । ਇਹ ਦੋਗਲਾਪਨ ਕਾਹਦੇ ਲਈ ?

ਹੋਰ ਕਿਹਾ : ਸਾਡੇ ਪਾਸ ਜਿਸ ਰਹਿਣਾ ਹੋਵੇ ਸਾਡੀ ਮਰਜ਼ੀ ਮੁਤਾਬਕ ਹੀ ਚਲੇ ਤਾਂ ਠੀਕ ਹੈ, ਜੇ ਕਿਸੇ ਆਪਣੀ ਹੀ ਮਰਜ਼ੀ ਕਰਨੀ ਹੈ, ਉਸ ਸਾਡੀ ਨੇੜਤਾ ਕਿਵੇਂ ਲੈਣੀ ਹੈ ?

10 ਮਿੰਟ ਘੱਟ 11 ਵਜੇ ਵਿਚੇ ਹੀ ਗੱਲਬਾਤ ਛੱਡ ਸਤਿਗੁਰੂ ਜੀ ਚਲੇ ਗਏ, ਆਪ ਜੀ ਨੂੰ ਨਹਿਰ ਤੇ ਜਾਣ ਹਿਤ ਉਡੀਕਿਆ ਜਾ ਰਿਹਾ ਸੀ ।

ਪਰ ਪਟਵਾਰੀ ਸਾਹਿਬ ਨੂੰ ਅਜੇ ਤਸੱਲੀ ਨਹੀਂ ਸੀ ਹੋਈ ।

## ਪੂਰਣ ਮਹਾਰਾਜ ਬਨਾਰਸੀ

ਕੋਠੀ ਦੇ ਗੇਟ ਮੂਹਰੇ ਸੰਸਾਰ ਪ੍ਰਸਿਧ ਤਬਲਾ ਵਾਦਕ ਪੰ: ਕਿਸਨ ਮਹਾਰਾਜ ਦਾ ਲੜਕਾ ਪੂਰਣ ਮਹਾਰਾਜ ਵੇਖ ਕੇ, ਸਤਿਗੁਰੂ ਜੀ ਨੇ ਜਾਕੇ ਉਸਨੂੰ ਦਰਸ਼ਨ ਦਿਤੇ। ਪਰਵਾਰ ਦੀ ਸੁਖ ਸਾਂਦ ਪੁਛੀ। ਰਿਹਾਇਸ਼ ਦਾ ਪ੍ਰਬੰਧ ਨੀਲੋਂ ਟੂਰਿਸਟ ਰੀਸਾਰਟ ਵਿਚ ਕਰਵਾ ਦਿਤਾ ਗਿਆ।

ਸਤਿਗੁਰੂ ਜੀ ਆਪਣੇ ਦਾਮਾਦ ਸੰਤ ਜਗਤਾਰ ਸਿੰਘ ਜੀ, ਨੈਰੋਬੀ ਦੇ ਸ. ਫਲੌਰਾ ਤੇ ਸੇਵਕ ਪੁਤਬਾ ਨਾਲ 11 ਵਜੇ ਨਹਿਰ ਵਾਸਤੇ ਕਾਰ ਸਵਾਰ ਹੋ ਗਏ ਅਤੇ ਪੌਣੇ ਘੰਟੇ ਬਾਅਦ ਹੀ ਪਰਤ ਆਏ।

## ਸਕੱਤਰ ਨੇ ਦੱਸਿਆ

ਸੰਤ ਤਰਸੇਮ ਸਿੰਘ ਸਕੱਤਰ ਨੇ ਦੱਸਿਆ ਕਿ ਨੀਲੋਂ ਪੁਲ ਦਾ ਸਾਰਾ ਹੀ ਰੀਸਾਰਟ ਕਰਾਏ ਤੇ ਲੈ ਲਿਆ ਗਿਆ ਹੈ। ਪੰ: ਕਿਸਨ ਮਹਾਰਾਜ ਦਾ ਲੜਕਾ ਵੀ ਉਥੇ ਰਹੇਗਾ ਜੇ ਸ. ਬਰਜਿੰਦਰ ਸਿੰਘ ਹਮਦਰਦ ਆ ਗਏ ਤਾਂ ਵੀ ਨਿਵਾਸ ਲਈ ਰੀਸਾਰਟ ਦੀ ਵਰਤੋਂ ਹੋਵੇਗੀ। ਹੋਰ ਭੀ ਜੋ ਯੋਗ ਹੋਇਆ ਨੀਲੋਂ ਟੂਰਿਸਟ ਰੀਸਾਰਟ ਤੇ ਠਹਿਰਾਵਾਂ ਗੇ।

## ਕਿਥੋਂ ਕਿਥੋਂ ਕੋਈ ਆਇਆ

ਤਰਸੇਮ ਸਿੰਘ ਨੇ ਠਾਕੁਰ ਜੀ ਵੱਡਿਆਂ ਅਨੁਸਾਰ ਦੱਸਿਆ ਕਿ 16 ਵੇਂ ਵਿਦਿਅਕ ਸਮੇਲਨ ਵਿਚ ਭਾਗ ਲੈਣ ਲਈ ਵਿਦਿਆਰਥੀ ਜੰਮੂ, ਮੰਡੀ, ਸੁੰਦਰ ਨਗਰ, ਅੰਮ੍ਰਿਤਸਰ, ਜਲੰਧਰ, ਲੁਧਿਆਣਾ, ਚੰਡੀਗੜ੍ਹ ਦਿੱਲੀ, ਆਗਰਾ, ਗਵਾਲੀਅਰ, ਜੱਬਲਪੁਰ ਲਖਨਊ, ਕਾਨਪੁਰ, ਬਨਾਰਸ, ਬੰਬਈ ਆਦਿ ਭਾਰਤ ਦੇ ਅਨੇਕਾਂ ਸ਼ਹਿਰਾਂ ਪ੍ਰਾਂਤਾਂ 'ਚੋਂ ਆਏ ਹਨ।

## ਕੁਮ ਅਤੇ ਨਹਿਰ ਤੋਂ

ਨਿੱਤ ਵਾਂਗ ਕਥਾ, ਨਾਮ ਸਿਮਰਨ ਹੋ ਕੇ ਕੀਰਤਨ ਦੁਆਰਾ ਸੰਗਤ ਨਿਹਾਲ ਹੋਈ। ਦੀਵਾਨ ਚੋਂ ਉਠਦਿਆਂ ਹੀ ਸ੍ਰੀ ਸਤਿਗੁਰੂ ਜੀ ਹਜ਼ੂਰੀ ਸੇਵਕਾਂ ਸਮੇਤ ਕੁਮ ਨਾਮ ਦੇ ਬੇਟ ਦੇ ਇਕ ਕਸਬੇ ਵਿਚ ਪਧਾਰੇ ਜਿਥੇ ਇਕ ਪ੍ਰਾਣੀ ਨਮਿਤ ਪਾਠ ਦਾ ਭੋਗ ਪੈਣਾ ਸੀ।

ਏਥੋਂ ਵਾਪਸੀ ਕੀਤੀ ਤਾਂ ਨਿਤ ਦੇ ਸਾਥੀਆਂ ਸੇਵਕਾਂ ਨਾਲ ਨਹਿਰ ਤੇ ਇਸ਼ਨਾਨ ਲਈ ਪਧਾਰੇ। ਰਾਤੀਂ ਪੌਣੇ ਅੱਠ ਵਜੇ ਤਕ ਵਾਪਸੀ ਹੋਈ।

## ਅੰਬੇ ਮਹਾਰਾਜ ਨੂੰ ਖਿਮਾ

ਸਤਿਗੁਰੂ ਜੀ ਨੂੰ ਨਹਿਰੋਂ ਕੋਠੀ ਆਇਆਂ ਅੰਬਾ ਨਜ਼ਰ ਪਿਆ। ਉਸ ਬਾਰੇ ਮੈਂ

ਪੁਛਿਆ : ਕਿਵੇਂ ਗੱਲ ਮੁੱਕੀ ? ਮੈਨੂੰ ਅੰਬੋ ਨੇ ਹੀ ਦੱਸਿਆ : ਕੱਲ ਰਾਤੀਂ ਬਲਦੇਵ ਸਿੰਘ ਲਾਂਗਰੀ ਨੂੰ ਸੱਦ ਸਤਿਗੁਰਾਂ ਪੁਛਿਆ ਸੀ ਕਿ ਮੈਂ ਰੋਟੀ ਖਾਧੀ ਹੈ ਜਾਂ ਨਹੀਂ । ਉਸ ਦੱਸਿਆ : ਘਰੋਂ ਤਾਂ ਅੰਬੋ ਕੁਝ ਨਹੀਂ ਖਾਧਾ, ਵੱਡੇ ਲੰਗਰੋਂ ਜੇ ਖਾ ਆਇਆ ਹੋਵੇ ਤਾਂ ਕਿਹਾ ਨਹੀਂ ਜਾ ਸਕਦਾ । ਫਿਰ ਮੇਰੇ ਵੱਡੇ ਭਰਾ 'ਕਾਕੂ' ਨੂੰ ਬੁਲਾ ਕੇ ਪੁਛਿਆ ਗਿਆ । ਉਸ ਤੋਂ ਵੀ 'ਨਹੀਂ' ਸੁਣਕੇ, ਤੁਰਤ ਸਤਿਗੁਰਾਂ ਲਾਂਗਰੀ ਨੂੰ ਹੁਕਮ ਕੀਤਾ : ਅੰਬੋ ਨੂੰ ਭਰ ਪੇਟ ਲੰਗਰ ਛਕਾਓ । ਗੱਲ ਮੁੱਕ ਗਈ ਹੈ ।

ਇਸ ਦੇ ਮੱਥੇ ਦੀ ਮੱਖੀ ਤੇ ਸ. ਗੁਰਚੈਨ ਸਿੰਘ ਨੇ ਦਵਾਈ ਲਗਾ ਕੇ ਮੱਥੇ ਦਾ ਨਿਸ਼ਾਨ ਮਿਟਾ ਦਿਤਾ ।

## ਮਾਤਾ ਜੀ ਦੇ ਮਾਤਾ ਜੀ

ਅੱਜ ਮੈਂ ਦਿਨ ਖਲੇ ਹੀ ਇਕ ਵਾਰ ਨਵੀਂ ਕੋਠੀ ਅਰਥਾਤ ਕੋਠੀ ਨੰ: 2 ਵਲ ਆਇਆ ਤਾਂ ਅਨੈਕਸੀ ਵਲ ਮੰਜੇ ਤੇ ਇਕ ਬਜ਼ੁਰਗ ਮਾਈ ਨੂੰ ਚਾਦਰ ਓਢੀ ਪਈ ਵੇਖ ਕੇ ਕੋਲ ਖਲੋਤੀ ਸੇਵਿਕਾ ਬੀਬੀ ਪੂਰੋ ਨੂੰ ਪੁਛਿਆ : ਇਹ ਕੌਣ ਹੈ ? ਪੂਰੋ ਨੇ ਦੱਸਿਆ : ਇਹ ਮਾਤਾ ਜੀ ਦੇ ਮਾਤਾ ਜੀ ਹਨ । ਮਾਤਾ ਸਮਾ ਕੌਰ (ਪਿੰਡ ਬੁਰਜ) ਸਪੁਤਰੀ ਸੰਤ ਮੰਨਾ ਸਿੰਘ ਬੁਰਜ । ਅੱਖਾਂ ਦੀ ਜਿਓਤੀ ਘੱਟ ਜਾਣ ਤੇ ਸਰੀਰ ਖੀਣ ਹੋਣ ਕਰਕੇ ਏਥੇ ਮਾਤਾ ਜੀ ਕੋਲ ਹੀ, ਦਵਾ ਦਾਰੂ ਕਰਵਾਂਦੇ ਰਹਿੰਦੇ ਹਨ, ਮੇਰੇ ਹੁੰਦੇ ਮਾਤਾ ਚੰਦ ਕੌਰ ਜੀ ਵੀ ਇਕ ਵਾਰ ਆਪਣੀ ਮਾਤਾ ਜੀ ਦੀ ਖ਼ਬਰ ਨੂੰ ਆਏ ।

## ਸੰਗੀਤ ਸਭਾ

8.30 ਵਜੇ ਰਾਤੀਂ ਕੋਠੀ ਨੰ: 2 ਦੇ ਪੱਕੇ ਵਿਹੜੇ ਤੇ ਸਫ਼ਾਂ ਦੀ ਵਿਛਾਈ ਹੋ ਗਈ । ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਗੀਤ ਸਭਾ ਜਾਰੀ ਹੋ ਗਈ । ਦੋਵੇਂ ਸੰਤੂਰ ਵਾਦਕ, ਹਰਜਿੰਦਰਪਾਲ ਸਿੰਘ ਅਤੇ ਕਿਰਨ ਪਾਲ ਸਿੰਘ ਸੰਤੂਰ ਵਜਾਂਦੇ ਰਹੇ । ਸਤਿਗੁਰੂ ਜੀ ਦਿਲਰੁਬਾ ਤੇ ਤਰਬਕਾਰੀ ਕਰ ਅਗਵਾਈ ਕਰਦੇ ਰਹੇ । ਕਈ ਵਾਰ ਪਿੱਛਾ ਵੀ । ਪਿੰਕੀ ਦੀ ਤਬਲੇ ਤੇ ਕੜਕੁਟ ਵੀ ਵਾਤਾਵਰਣ ਤੇ ਛਾਈ ਰਹੀ । ਸਰੋਤਿਆਂ ਵਿਚ ਸ੍ਰੀ ਜਗਦੀਸ਼ ਸਿੰਘ ਵਰਿਆਮ, ਮਾ: ਅਜੀਤ ਸਿੰਘ ਚੀਮਾ, ਸੰਤ ਹਰਭਜਨ ਸਿੰਘ ਸਿਤਾਰ, ਪੂਰਣ ਮਹਾਰਾਜ, ਸੇਠ ਪਿਆਰਾ ਸਿੰਘ ਬੈਂਕੌਕ, ਉਨ੍ਹਾਂ ਦੀ ਪਤਨੀ ਬੀਬੀ ਪ੍ਰਕਾਸ਼ ਕੌਰ ਅਤੇ ਮਸਤਾਨਾ ਹਰਦੇਵ ਸਿੰਘ ਸੰਗੀਤ ਲਾਭ ਉਠਾਂਦੇ ਰਹੇ ।

## ਪੰ: ਓਅੰਕਾਰ ਨਾਥ ਠਾਕੁਰ ਦੀ ਯਾਦ

ਸਤਿਗੁਰੂ ਜੀ ਨੇ 16 ਮਾਤਰਾਂ ਦੇ ਠੇਕੇ ਵਿਚ 11 ਮਾਤਰਾਂ ਦੀ ਤਿਹਾਈ ਲਗਾ ਕੇ ਪਿੰਕੀ ਨੂੰ ਸ਼ਸ਼ੋਪੰਜ ਵਿਚ ਪਾ ਦਿਤਾ । ਉਸ ਹੱਥ ਜੋੜ ਦਿਤੇ । ਸਤਿਗੁਰੂ ਜੀ ਨੂੰ ਯਾਦ ਆਇਆ : ਇਕ ਵਾਰ ਪੰ: ਓਅੰਕਾਰ ਨਾਥ ਠਾਕੁਰ ਕਿਸੇ ਥਾਂ ਗਾ ਰਹੇ ਸਨ । ਪੇਟੀ ਮਾਸਟਰ ਬਹੁਤ ਸਿਆਣਾ ਸੀ । ਉਹ ਹਰ ਤਾਨ ਦੀ ਫਟਾਫਟ ਕਾਪੀ ਕਰ ਜਾਂਦਾ । ਹਰਮੋਨੀਅਮ ਦੀਆਂ ਸੁਰਾਂ ਤੇ ਉਹ ਯੁਧ ਚਲਦਾ ਰਿਹਾ ਕਿ ਸਾਰੇ ਸਰੋਤੇ ਚੋਕੰਨੇ ਹੋ

ਗਏ । ਪੇਟੀ ਮਾਸਟਰ ਨੂੰ ਹੇਕਾਰਿਆ ਜਾਣ ਪੰ: ਓਅੰਕਾਰ ਜੀ ਨੇ ਐਸੀ ਤਾਨ ਮਾਰੀ ਕਿ ਉਹ ਸਾਰੀਆਂ ਸੁਰਾਂ ਦੇ ਦਰਮਿਆਨ ਦੀਆਂ ਸੁਰਾਂ ਅਰਥਾਤ ਸ਼ਰੁਤੀਆਂ ਵਿਚਦੀ ਹੀ ਲੰਘਦੇ ਚਲੇ ਗਏ । ਇਹ ਸ਼ਰੁਤੀਆਂ ਦੀ ਹੀ ਤਾਨ ਸੀ । ਇਹ ਵੇਖ ਪੇਟੀ ਮਾਸਟਰ ਵਾਜਾ ਇਕ ਲਾਹਮੇ ਰਖ ਹੱਥ ਜੋੜ ਬੈਠ ਗਿਆ ।

ਅੰਬੇ ਦਾ ਨ੍ਰਿਤ ਅਜ 9.25 ਤੋਂ ਸ਼ੁਰੂ ਹੋ ਕੇ 10 ਵਜੇ ਰਾਤ ਤਕ ਚਲਿਆ ।

## 22 ਜੂਨ 1980, ਐਤਵਾਰ
## ਸ਼੍ਰੀ ਭੈਣੀ ਸਾਹਿਬ (ਵਿ: ਸੰਮੇ:)

ਹਰੀ ਮੰਦਰ ਵਿਚ ਆਸਾ ਦੀ ਵਾਰ ਨਿਤ ਵਾਂਗ । ਪੂਰਣ ਮਹਾਰਾਜ ਬਨਾਰਸੀ ਸੰਗੀਤ-ਲੈਅ ਮਈ ਕੀਰਤਨ ਸੁਣ ਮੁਗਧ ਹੋਇਆ ਰਿਹਾ । ਉਹ ਸਵੇਰੇ 4 ਤੋਂ ਹੀ ਦੀਵਾਨ ਵਿਚ ਹਾਜ਼ਰ ਸੀ । ਮੇਲੇ ਦੀ ਹਾਜ਼ਰੀ ਵਿਚ ਅੱਜ ਹੋਰ ਵਾਧਾ । ਦਰ ਨੇੜੇ ਦੇ ਨਾਮਧਾਰੀ ਵਿਸ਼ੇਸ਼ ਕਰ ਇਕੱਤਰ । ਪੰਜਾਬ ਦਾ ਮੁਖ ਮੰਤਰੀ ਸ. ਦਰਬਾਰਾ ਸਿੰਘ ਅੱਜ ਭੈਣੀ ਸਾਹਿਬ ਆ ਰਿਹਾ ਹੈ ।

### ਅਮਰ ਸਿੰਘ ਭੈਣੀ ਸਾਹਿਬ

ਮੁਖ ਮੰਤਰੀ ਦਾ ਆਉਣਾ 9 ਵਜੇ ਜਾਣ ਮੈਂ ਥੋੜੇ ਚਿਰ ਲਈ ਸੰਤ ਅਮਰ ਸਿੰਘ ਸਪੁਤਰ ਸੰਤ ਗੁਰਬਖ਼ਸ਼ ਸਿੰਘ ਅਮਲੀ ਭੈਣੀ ਸਾਹਿਬ ਦੇ ਘਰ ਚਲਾ ਗਿਆ । ਅਮਰ ਸਿੰਘ ਵਡੀ ਇੱਛਾ ਅਕਾਂਖਿਆ ਅਤੇ ਬਾਹਲੇ ਧਾਰਮਕ ਵਿਸ਼ਵਾਸਾਂ ਵਾਲਾ ਆਦਮੀ ਹੈ । ਉਸਨੇ ਪਿਤਾ ਤੋਂ ਵੱਖਰਾ ਹੋ, ਆਪਣਾ ਖ਼ੂਬਸੂਰਤ ਘਰ ਅਤੇ ਸਮਰਥਾ ਬਣਾ ਲਈ ਹੈ । ਉਸਨੇ ਆਪਣੀ ਕਮਾਈ ਦੀ ਕਹਾਣੀ ਇੰਜ ਸੁਣਾਈ :

"ਸਤਿਗੁਰਾਂ ਦੀ ਕਿਰਪਾ ਨਾਲ 1976 ਵਿਚ ਮੇਰਾ ਡੁਬਈ (ਯੂ. ਏ. ਈ.) ਵਿਖੇ ਜਾਣਾ ਹੋ ਗਿਆ । ਮੈਨੂੰ ਏਥੇ ਅਤੇ ਓਥੇ ਸਦਾ ਸਤਿਗੁਰੂ ਜਗਜੀਤ ਸਿੰਘ ਜੀ ਦਾ ਆਸਰਾ ਮਿਲਦਾ ਰਿਹਾ ਹੈ । ਮੈਂ ਨਾਮਧਾਰੀ ਦਸਤਾਰ ਸਿਰ ਤੇ ਸਜਾ ਕੇ, ਸਤਿਗੁਰੂ ਦਾ ਤਾਜ ਸਿਰ ਤੇ ਸਮਝਿਆ ਅਤੇ ਆਪਣਾ ਇਖ਼ਲਾਕ ਉੱਚਾ ਰਖ ਕੇ ਡੁਬਈ ਵਿਚ ਪੈਸੇ ਵੀ ਬੜੇ ਕਮਾਏ ਅਤੇ ਸ਼ੋਭਾ ਵੀ ਬੜੀ ਖੱਟੀ । ਮੇਰੇ ਨਾਮਧਾਰੀ ਚਰਿਤਰ ਦਾ ਹੀ ਇਹ ਪ੍ਰਭਾਵ ਸੀ ਕਿ ਮੈਂ 16 ਆਦਮੀਆਂ ਨੂੰ ਡੁਬਈ ਵਿਖੇ ਮਾਸ ਸ਼ਰਾਬ ਛੁਡਾ, ਭਜਨ ਪੁਛਾ, ਸਿੱਖ ਸਜਾਇਆ ।

"ਮੈਂ ਜੇ ਬੰਬਈ ਤੋਂ ਡੁਬਈ ਲਈ ਉਡਿਆ ਤਾਂ ਵੀ ਸਤਿਗੁਰਾਂ ਦੀ ਕਿਰਪਾ ਨਾਲ ਹੀ । ਮੇਰਾ ਵਿਸ਼ਵਾਸ ਹੈ ਕਿ ਸਤਿਗੁਰੂ ਨੇ ਮੇਰੀ ਅਰਦਾਸ ਸਦਾ ਕੋਲ ਹੋ ਕੇ ਸੁਣੀ । 'ਗੁਰਿ ਮੇਰੈ ਸੰਗਿ ਸਦਾ ਹੈ ਨਾਲੇ ।' ਤੁਕ ਸੰਪੂਰਣ ਸੱਚ ਹੈ ।

"ਜਦੋਂ ਮੈਂ ਡੁਬਈ ਪੁੱਜ ਕੇ ਲੇਬਰ ਵਿਚ ਲਗਾ ਤਾਂ ਨੇੜੇ ਤੇੜੇ ਮੈਂ ਹੀ ਸਾਂ, ਜੁ ਜੱਟਾਂ ਦਾ ਪੁੱਤਰ ਹੋ ਕੇ ਇੱਟਾਂ ਤੇ ਹੋਰ ਭਾਰ ਢੋਣ ਦੀ ਮਜ਼ਦੂਰੀ ਕਰ ਰਿਹਾ ਸਾਂ । ਲੋਕ ਕਾਰੀਗਰ ਸਨ । ਖ਼ਾਸ ਕਰ ਦੁਆਬੀਏ ਰਾਜ ਮਿਸਤਰੀ ਮੈਨੂੰ ਟਿੱਚਰਾਂ ਕਰਦੇ । ਮੈਂ ਮਨ ਹੀ ਮਨ ਸਤਿਗੁਰੂ ਨੂੰ ਆਰਾਧਿਆ । ਬੇਨਤੀ ਕੀਤੀ : ਸੱਚੇ ਪਾਤਸ਼ਾਹ ! ਮੈਨੂੰ

ਲੇਬਰ ਵਿਚੋਂ ਕੱਢ !

"ਮੇਰੀ ਫ਼ਰਿਆਦ ਤੁਰਤ ਸੁਣੀ ਗਈ । ਤੀਸਰੇ ਦਿਨ ਹੀ ਕਿਸੇ ਗੋਰੇ ਨੇ ਆ ਕੇ ਬਕਸੇ ਬਣਾਣ ਦਾ ਠੇਕਾ ਦੇਣਾ ਚਾਹਿਆ, ਪਰ ਪਹਿਲਾਂ 'ਟਰਾਈ' (ਅਮਲੀ ਪਰੀਖਿਆ) ਮੰਗ ਲਈ । ਮੈਂ, ਜਿਸਨੇ ਕਦੇ ਤੇਸੇ ਆਰੀ ਨੂੰ ਹੱਥ ਨਹੀਂ ਸੀ ਲਾਇਆ ਅੰਤਰ ਪ੍ਰੇਰਣਾ ਨਾਲ ਜ਼ਿਮੇਵਾਰੀ ਲੈ ਲਈ ਤੇ ਟਰਾਈ ਵਜੋਂ ਦੋ ਘੰਟੇ ਦੇ ਅੰਦਰ ਅੰਦਰ ਬਕਸੇ ਤਿਆਰ ਕਰ ਦਿਤੇ । ਜਦੋਂ ਗੋਰੇ ਨੇ ਆ ਕੇ ਮੇਰਾ ਕੰਮ ਡਿੱਠਾ ਤਾਂ ਹੈਰਾਨ ਰਹਿ ਗਿਆ । ਏਨੀ ਜਲਦੀ ਦੋ ਬਕਸੇ !

"ਉਸਨੇ ਓਸੇ ਘੜੀ ਮੇਰੀ ਉਜਰਤ 17 ਦ੍ਰਾਮ (ਡੁਬਈ ਦਾ ਸਿੱਕਾ) ਦੀ ਥਾਂ 25 ਦ੍ਰਾਮ ਕਰ ਦਿਤੀ । ਪਰ ਮੈਨੂੰ ਇਸ ਕੰਮ ਵਿਚ ਸ਼ਰਮ ਮਹਿਸੂਸ ਹੋ ਰਹੀ ਸੀ । ਮੈਂ ਅਰਦਾਸ ਕੀਤੀ : "ਕੰਮ ਤੇ ਚੰਗਾ ਹੈ ਪਰ ਤਖਾਣਪੁਣਾ ਮੈਨੂੰ ਆਪਣੇ ਆਪ ਨੂੰ ਨਹੀਂ ਜਚਦਾ । ਕਿਸੇ ਤਰ੍ਹਾਂ ਡਰਾਈਵਰ ਬਣ ਜਾਵਾਂ । ਡਰਾਈਵਰੀ ਤਾਂ ਜੱਟਾਂ ਨੂੰ ਫਿੱਟ ਹੈ ।

"ਵਿਹਲੇ ਵੇਲੇ ਕਿਸੇ ਦੁਆਬੀਏ ਸੱਜਣ ਤੋਂ ਟ੍ਰੇਨਿੰਗ ਲੈਣੀ ਸ਼ੁਰੂ ਕਰ ਦਿਤੀ । ਛੇ ਮਹੀਨੇ ਬਾਅਦ ਹੀ ਸੱਤ ਦਿਨਾਂ ਦੀ ਟ੍ਰੇਨਿੰਗ ਨਾਲ ਟਰਾਈ ਦੇ ਦਿਤੀ । ਇਕ ਅਖੰਡ ਪਾਠ ਸੁੱਖ ਲਿਆ । ਸਤਿਗੁਰੂ ਨੇ ਐਸੀ ਕਿਰਪਾ ਕੀਤੀ ਮੈਂ 21 ਟ੍ਰੇਨੀਆਂ ਵਿਚੋਂ ਨੰਬਰ ਇੱਕ ਆ ਗਿਆ ਅਤੇ 1200/- ਠਾਕੁਰ ਦਲੀਪ ਸਿੰਘ ਜੀ ਨੂੰ ਅਖੰਡ ਪਾਠ ਕਰਵਾਣ ਹਿਤ ਭੇਜਿਆ । ਮੈਂ ਤਾਂ ਬਹੁਤ ਵਾਰ ਅਜ਼ਮਾਇਆ ਹੈ : 'ਬਿਰਥੀ ਕਦੇ ਨ ਹੋਵਈ ਜਨੁ ਕੀ ਅਰਦਾਸ ।"

## ਮੁਖ ਮੰਤਰੀ ਆਗਮਨ

ਅਮਰ ਸਿੰਘ ਵਲੋਂ ਖਾ ਪੀ ਕੇ ਮੈਂ ਆਇਆ ਤਾਂ 8.45 ਹੋ ਗਏ ਸਨ । ਪਰ ਭੈਣੀ ਸਾਹਿਬ ਦੀ ਕਿਸੇ ਗਲੀ ਜਾਂ ਸੜਕ ਉਤੇ ਕੋਈ ਬੰਦਾ ਨਜ਼ਰ ਨਹੀਂ ਸੀ ਪੈ ਰਿਹਾ । ਸਭ ਮੋੜਾਂ ਤੇ ਪੁਲਿਸ ਤੈਨਾਤ ਸੀ । ਸੰਪੂਰਣ ਸ਼ਾਂਤੀ ਦਾ ਰਾਜ ਸੀ । ਕਾਹਲੇ ਕਾਹਲੇ ਕਦਮ ਪੁਟਦਾ ਜਾਂ ਮੈਂ ਸਿਮ੍ਰਤੀ ਮੰਦਰ ਪਾਸ ਗਿਆ ਅਤੇ ਅੰਦਰ ਹਾਲ ਵਿਚ ਝਾਕਿਆ ਤਾਂ ਪਤਾ ਲਗਾ ਕਿ ਸਾਰਾ ਹਜੂਮ ਤਾਂ ਏਥੇ ਇਕੱਤਰ ਸੀ ।

ਪੰ: ਗੋਪਾਲ ਸਿੰਘ ਜੀ ਦਾ 7.30 ਤੋਂ ਹੀ ਮੰਦਰ-ਹਾਲ ਵਿਚ ਹੱਲੇ ਦਾ ਦੀਵਾਨ ਸੀ । ਮੰਚ ਉਤੇ ਸਤਿਗੁਰੂ ਜੀ ਦੇ ਆਸਣ ਦੇ ਨਾਲ ਹੀ ਮੁਖ ਮੰਤਰੀ ਅਤੇ ਹੋਰ ਪ੍ਰਤਿਸ਼ਠਤ ਵਿਅਕੀਆਂ ਲਈ ਚਿੱਟੀ ਵਿਛਾਈ ਕੀਤੀ ਹੋਈ ਸੀ । ਮੁਖ ਮੰਤਰੀ ਦੀ ਜ਼ਬਾਨੀ ਹੀ ਪਤਾ ਲਗਾ ਕਿ ਉਹ ਪੂਰੇ 8.30 ਵਜੇ ਸਵੇਰੇ ਦੀਵਾਨ ਵਿਚ ਉਪਸਥਿਤ ਹੋ ਗਏ । ਸਤਿਗਰੂ ਜੀ 10 ਮਿੰਟ ਬਾਅਦ ਹੀ ਦੀਵਾਨ ਵਿਚ ਆਏ । ਮੇਰੇ ਜਾਂਦਿਆਂ ਨੂੰ 9 ਵਜ ਗਏ ਸਨ ਅਤੇ ਮਹਾਰਾਜ ਬੀਰ ਸਿੰਘ ਜੀ ਮੁਖ ਮੰਤਰੀ ਜੀ ਬਾਰੇ ਸੁਆਗਤ ਪੱਤਰ ਪੜ੍ਹ ਰਹੇ ਸਨ ।

ਥਾਂ ਮੰਚ ਉਤੇ ਵੀ ਤਿਲ ਧਰਨ ਨੂੰ ਨਹੀਂ ਸੀ, ਇਹੋ ਹਾਲ ਸਿਮ੍ਰਤੀ ਮੰਦਰ ਦੇ ਹਾਲ ਦਾ ਸੀ । ਭਾਵੇਂ ਇਹ ਵਿਦਿਆਰਥੀਆਂ ਦਾ ਹੀ ਸਮਾਗਮ ਸੀ ਪਰ ਹਾਜ਼ਰੀ ਤਾਂ ਵੀ ਫ਼ਖ਼ਰ ਯੋਗ ਸੀ । ਇਕ ਹਿੱਸਾ ਬੀਬੀਆਂ ਦੋ ਭਾਗ ਪੁਰਸ਼ ।

ਸ. ਦਰਬਾਰਾ ਸਿੰਘ ਦਰਮਿਆਨਾ ਕੱਦ, ਭਰਵਾਂ ਸਰੀਰ, ਖ਼ਾਦੀ ਦਾ ਸਫੈਦ ਕੁਰਤਾ, ਪਜਾਮਾ, ਪਗੜੀ । ਮੂੰਗੀਏ ਰੰਗੀ ਜਾਕਟ । ਦਾੜ੍ਹੀ ਬੱਧੀ ਹੋਈ ਵਧੇਰੇ ਚਿੱਟੇ ਵਾਲਾਂ ਦੀ । ਮੁਖ ਮੰਤਰੀ ਦੇ ਨਾਲ ਕਰਕੇ ਸ. ਜਗਦੇਵ ਸਿੰਘ ਜੱਸੋਵਾਲ, ਸ: ਵੀਰਪਾਲ ਸਿੰਘ ਅਤੇ ਬੀਰ ਦੇਵਿੰਦਰ ਪਾਲ ਸਿੰਘ । ਇਨ੍ਹਾਂ ਨਾਲ ਹੋਰ ਅਧਿਕਾਰੀਗਣ । ਉਪ੍ਰੋਕਤ ਤਿੰਨੇ ਐਮ. ਐਲ. ਏ. ।

ਮਹਾਰਾਜ ਜੀ ਦੇ ਸੁਆਗਤ ਪੱਤਰ ਵਿਚ ਲੁਧਿਆਣੇ ਵਿਖੇ ਹੋਏ ਨਾਮਧਾਰੀ ਸ਼ਹੀਦਾਂ ਵਾਲਾ ਸਥਾਨ ਨਾਮਧਾਰੀਆਂ ਨੂੰ ਦੇਣ ਦੀ ਮੰਗ ਸੀ । ਗਊ ਰਖਿਆ ਵਜੋਂ ਪੰਜਾਬ 'ਚੋਂ ਗਊਆਂ ਦੀ ਨਿਕਾਸੀ ਰੋਕਣ ਦੀ ਮੰਗ ਅਤੇ ਕੁਝ ਇਲਾਕਾਈ ਸਹੂਲਤਾਂ ਮੰਗਣ ਦਾ ਜ਼ਿਕਰ ਸੀ ।

## ਸ. ਜਗਦੇਵ ਸਿੰਘ ਜੱਸੋਵਾਲ ਐਮ. ਐਲ. ਏ.

ਸ, ਜੱਸੋਵਾਲ ਨੇ ਸੰਗਤ ਨੂੰ ਸਾਦਾ, ਸਰਲ, ਸਪਸ਼ਟ ਅਤੇ ਢੁਕਵੇਂ ਸ਼ਬਦਾਂ ਦੀ ਵਰਤੋਂ ਕਰਦਿਆਂ ਸੰਬੋਧਨ ਕੀਤਾ ਕਿ ਸਿਖ ਧਰਮ ਵਿਚ ਜਦੋਂ ਕੁਰੀਤੀਆਂ ਭਾਰੀ ਮਿਕਦਾਰ ਵਿਚ ਪਰਵੇਸ਼ ਕਰ ਗਈਆਂ, ਉਸ ਸਮੇਂ ਅਕਾਲ ਪੁਰਖ ਦੀ ਕਿਰਪਾ ਨਾਲ ਸਤਿਗੁਰੂ ਰਾਮ ਸਿੰਘ ਪਰਗਟ ਹੋਏ । ਉਹਨਾਂ ਸਿਖ ਧਰਮ ਨੂੰ ਨਵੀਂ ਜ਼ਿੰਦਗੀ ਬਖ਼ਸ਼ੀ । ਅੱਜ ਉਸੇ ਤਖ਼ਤ ਤੇ ਸਤਿਗੁਰੂ ਜਗਜੀਤ ਸਿੰਘ ਜੀ ਬਿਰਾਜਮਾਨ ਹਨ । ਏਥੇ ਧਰਮ ਦਾ ਵੀ ਕਾਇਆ ਕਲਪ ਹੁੰਦਾ ਹੈ । ਬਹੁਤ ਕੁਝ ਹੋਰ ਕਹਿ ਕੇ ਸ. ਜਗਦੇਵ ਸਿੰਘ ਜੱਸੋਵਾਲ ਨੇ ਕਿਹਾ : ਅਸੀਂ ਯਕੀਨ ਦੁਆਂਦੇ ਹਾਂ ਕਿ ਇਸ ਦਰਬਾਰ ਵਾਸਤੇ ਸ. ਦਰਬਾਰਾ ਸਿੰਘ ਮੁਖ ਮੰਤਰੀ ਪੰਜਾਬ ਅਤੇ ਸਾਥੋਂ ਜੋ ਵੀ ਸੰਭਵ ਹੋਇਆ ਅਵੱਸ਼ ਕਰਾਂ ਗੇ ।

## ਸ. ਬੀਰ ਦੇਵਿੰਦਰ ਪਾਲ ਸਿੰਘ ਐਮ. ਐਲ. ਏ.

ਇਤਿਹਾਸ ਵਿਚੋਂ ਢੁਕਵੀਆਂ ਮਿਸਾਲਾਂ ਤੇ ਵਧੀਆ ਸ਼ਬਦਾਵਲੀ ਦੀ ਵਰਤੋਂ ਕਰਦਿਆਂ ਸ. ਬੀਰ ਦੇਵਿੰਦਰ ਪਾਲ ਸਿੰਘ ਨੇ ਸ੍ਰੀ ਸਤਿਗੁਰੂ ਜੀ ਅਤੇ ਸੰਗਤ ਨੂੰ ਆਖਿਆ : ਅੱਜ ਮੇਰੀ ਜ਼ਿੰਦਗੀ ਦਾ ਦੂਜਾ ਮੌਕਾ ਹੈ ਜਦੋਂ ਮੈਂ ਆਪ ਸੱਜਣਾਂ ਦੇ ਇਸ ਭਰੇ ਦਰਬਾਰ ਵਿਚ ਦਰਸ਼ਨ ਕਰ ਰਿਹਾ ਹਾਂ । ਚੌਵੀ ਦਿਨ ਪਹਿਲਾਂ ਵੀ ਮੈਨੂੰ ਅਜਿਹਾ ਅਵਸਰ ਮਿਲਿਆ ਸੀ । ਬੱਚਿਆਂ ਪਾਸੋਂ ਏਨਾ ਸੁਰੀਲਾ ਆਸਾ ਦੀ ਵਾਰ ਦਾ ਕੀਰਤਨ ਅੰਮ੍ਰਿਤ ਵੇਲੇ ਸੁਣ ਕੇ ਰੂਹ ਬਾਗ਼ ਬਾਗ਼ ਹੋ ਗਈ । ਤੁਹਾਡੇ ਵਿਚ ਖਲੋਤਿਆਂ ਜਾਪਦਾ ਹੈ, ਅਸੀਂ ਦੇਵਤਿਆਂ ਦੀ ਸਭਾ ਵਿਚ ਬੈਠੇ ਉਨ੍ਹਾਂ ਦੇ ਦਰਸ਼ਨ ਕਰ ਰਹੇ ਹਾਂ । ਅਧਿਆਤਮ, ਹੈਰੀਟੇਜ (ਵਿਰਸਾ) ਅਤੇ ਪਰੰਪਰਾਵਾਂ ਇਨ੍ਹਾਂ ਤਿੰਨਾਂ ਦੇ ਸੁਮੇਲ ਤੋਂ ਵੇਖਿਆਂ ਹੀ ਪਤਾ ਲਗਦਾ ਹੈ ਕਿ ਕੋਈ ਆਪਣੇ ਮੂਲ ਦੇ ਕਿੰਨਾ ਨੇੜੇ ਹੈ । ਖੁਸ਼ੀ ਵਾਲੀ ਗੱਲ ਹੈ ਕਿ ਨਾਮਧਾਰੀ ਪੰਥ ਨੇ ਸਾਇੰਸ ਦੇ ਇਸ ਯੁਗ ਵਿਚ, ਅੱਜ ਵੀ, ਸਤਿਗੁਰੂ ਅਤੇ ਸਿੱਖਾਂ ਵਾਲੀ ਪਰੰਪਰਾ ਕਾਇਮ ਰਖੀ ਹੋਈ ਹੈ । ਇਸ ਪੰਥ ਦਾ ਕੋਈ ਵੀ ਸਿੰਘ ਜਦੋਂ ਇਹ ਪਿਆਰਾ ਜਿਹਾ ਸਰੂਪ ਲੈ ਕੇ ਅੱਖਾਂ ਅੱਗੋਂ ਲੰਘ ਜਾਂਦਾ ਹੈ ਤਾਂ

ਆਪਣੇ ਆਪ ਪਰਚਾਰ ਹੋ ਜਾਂਦਾ ਹੈ।

"ਚੋਣ ਸੰਗਰਾਮ ਵਿਚ ਮੈਂ ਸਤਿਗੁਰਾਂ ਦੀ ਆਸ਼ੀਰਵਾਦ ਲਈ ਸੀ। ਨਾਮਧਾਰੀ ਸਿੰਘਾਂ ਮੇਰੀ ਭਰਪੂਰ ਇਮਦਾਦ ਕੀਤੀ। ਮੈਂ ਧਨਵਾਦੀ ਤੇ ਰਿਣੀ ਹਾਂ। ਜੋ ਵੀ ਮੈਨੂੰ ਇਸ ਦਰਬਾਰ ਵਲੋਂ ਸੇਵਾ ਮਿਲੀ, ਕਰਕੇ ਖੁਸ਼ੀ ਹੋਵੇਗੀ।

## ਸ. ਵੀਰਪਾਲ ਸਿੰਘ ਐਮ. ਐਲ. ਏ.

ਇਹ ਸੱਜਣ ਪੰਜਾਬ ਕਾਂਗਰਸ (ਆਈ) ਦਾ ਜਨਰਲ ਸਕੱਤਰ ਹੋਣ ਕਰਕੇ, ਸ. ਦਰਬਾਰਾ ਸਿੰਘ ਦੀ ਉਸਤੁਤੀ ਵਿਚ ਲੰਮਾ ਚਿਰ ਬੋਲਿਆ। ਦੁਹਰਾਉ ਬਹੁਤਾ ਸੀ। ਜਾਪਦਾ ਸੀ ਇਹ ਸਾਰਾ ਪਾਰਟੀ ਪ੍ਰਾਪੇਗੰਡਾ ਏਸੇ ਸਟੇਜ ਤੇ ਕਰਕੇ ਹਟੇਗਾ। ਇਸਨੇ ਮੁਖ ਮੰਤਰੀ ਦੇ ਚੰਗੇ ਚਰਿਤਰ ਦਾ ਜ਼ਿਕਰ ਕਰਦਿਆਂ ਕਿਹਾ ਕਿ ਸਤਿਗੁਰਾਂ ਨੇ ਸ. ਦਰਬਾਰਾ ਸਿੰਘ ਦੀ ਤਰਫ਼ਦਾਰੀ ਕੀਤੀ ਹੈ।

ਆਪਣੀ ਬਾਬਤ ਵੀ ਦੱਸਿਆ ਕਿ ਜੇ ਏਨੀਆਂ ਵਧੇਰੇ ਵੋਟਾਂ ਨਾਲ ਚੋਣਾਂ ਵਿਚ ਜਿੱਤ ਹਾਸਲ ਕੀਤੀ ਹੈ ਤਾਂ ਗੁਰੂ ਬਾਬਾ ਜੀ ਦੀ ਕਿਰਪਾ ਸਦਕਾ ਹੀ ਹੈ। 'ਸ. ਦਰਬਾਰਾ ਸਿੰਘ ਜੋ ਵੀ ਉਨ੍ਹਾਂ ਦੀ ਸ਼ਕਤੀ ਵਿਚ ਹੋਵੇਗਾ, ਨਾਮਧਾਰੀ ਦਰਬਾਰ ਲਈ ਕਰਨ ਗੇ' ਦਾ ਵਚਨ ਵੀ ਇਸ ਨੇ ਦਿਤਾ।

## ਸ. ਹਰਵਿੰਦਰ ਸਿੰਘ ਹੰਸਪਾਲ

ਬੜਾ ਬਣਦਾ ਫਬਦਾ, ਸਟੇਜ ਸਕੱਤਰ ਦੇ ਫਰਜ਼ ਪੂਰੇ ਕਰਦਾ, ਰਾਜ ਸਭਾ ਦੀ ਸੀਟ ਲਈ ਇੱਛੁਕ ਅਤੇ ਜਿਸ ਬਾਰੇ ਅੱਜ ਦੇ ਅਖਬਾਰਾਂ ਵਿਚ ਛਪ ਚੁਕਾ ਸੀ ਕਿ ਪੰਜਾਬ ਕਾਂਗਰਸ (ਆਈ) ਹਰਵਿੰਦਰ ਸਿੰਘ ਹੰਸਪਾਲ ਨੂੰ ਰਾਜ਼ ਸਭਾ ਲਈ ਨਾਮੀਨੇਟ ਕਰਦੀ ਹੈ, ਨੇ ਮੁਸਕਰਾਂਦੇ ਹੋਏ ਇਸ ਇਕਤਰਤਾ ਨੂੰ ਹਰੇਕ ਵਕਤਾ ਤੋਂ ਜਾਣੂੰ ਕਰਵਾਇਆ।

ਸ. ਹੰਸਪਾਲ ਨੇ ਦੱਸਿਆ ਕਿ ਇੰਦਰਾ ਕਾਂਗਰਸ ਦਾ ਜਨਮ ਭਾਵੇਂ 1 ਜਨਵਰੀ 1978 ਵਿਚ ਹੋਇਆ ਪਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਤਾਂ ਅਤਿ ਦੇ ਔਖੇ ਸਮੇਂ, 1977 ਅਕਤੂਬਰ ਵਿਚ ਹੀ ਕਹਿ ਦਿਤਾ ਸੀ, ਜੋ ਇੰਦਰਾ ਜੀ ਦੇ ਮਿੱਤਰ ਹਨ, ਉਹ ਸਾਡੇ ਮਿੱਤਰ ਹਨ ਅਤੇ ਸਤਿਗੁਰੂ ਜੀ ਨੇ ਸਾਨੂੰ ਇੰਦਰਾ ਜੀ ਦੇ ਘਰ ਜਾ ਕੇ ਮਦਦ ਪੁਚਾਣ ਲਈ ਕਈ ਵਾਰ ਆਗਿਆ ਕੀਤੀ।

ਜਦੋਂ ਸ. ਵੀਰਪਾਲ ਸਿੰਘ ਬੋਲ ਰਹੇ ਸਨ ਓਦੋਂ ਹੀ ਸਤਿਗੁਰੂ ਜੀ ਨਾਲ ਮਾਨਸਿਕ ਸਨੇਹ ਰਖਣ ਵਾਲੇ, ਸਾਂਝੀ ਕਾਂਗਰਸ ਦੇ ਪੰਜਾਬ-ਪ੍ਰਧਾਨ ਅਤੇ ਹੁਣ ਮੁੜ ਕਾਂਗਰਸ (ਆਈ) ਵਿਚ ਆਏ ਸ. ਮਹਿੰਦਰ ਸਿੰਘ ਗਿੱਲ, ਘੁਟਵਾਂ ਚੂੜੀਦਾਰ ਪਜਾਮਾ ਅਤੇ ਅਚਕਨ ਪਹਿਨੀ, ਖਾਦੀ ਦੀ ਦਸਤਾਰ ਨਾਲ ਮਟਕਦੇ ਦੀਵਾਨ ਵਿਚ ਆ ਗਏ। ਅਤੇ ਹੰਸਪਾਲ ਹੁਰਾਂ ਹੁਣ ਏਸੇ ਸੱਜਣ ਨੂੰ ਸੰਬੋਧਨ ਲਈ ਆਖਿਆ।

## ਸ. ਮਹਿੰਦਰ ਸਿੰਘ ਗਿੱਲ

''ਕੂਕਾ ਲਹਿਰ ਨੇ ਅੰਗਰੇਜ਼ ਸਾਮਰਾਜ ਨੂੰ ਭਾਰਤ ਵਿਚੋਂ ਕਢਣ ਲਈ ਬਹੁਤ ਹੀ ਵਡਮੁੱਲਾ ਹਿੱਸਾ ਪਾਇਆ ਹੈ। ਮੇਰਾ ਇਸ ਘਰ ਨਾਲ ਚਿਰੋਕਣਾ ਪਿਆਰ ਹੈ। ਸੱਚੇ ਪਾਤਸ਼ਾਹ ਜੀ ਦਾ ਮੇਹਰਾਂ ਭਰਿਆ ਹੱਥ ਸਦਾ ਹੀ ਮੇਰੇ ਸਿਰ ਤੇ ਰਿਹਾ ਹੈ। ਸਤਿਗੁਰਾਂ ਵਲੋਂ ਮੈਨੂੰ ਪਾਰਟੀ ਸਪਲਿਟ (ਦੁਫੇੜ) ਸਮੇਂ ਹੁਕਮ ਆਇਆ ਸੀ ਕਿ ਮੈਂ ਸ੍ਰੀਮਤੀ ਇੰਦਰਾ ਗਾਂਧੀ ਨਾਲ ਰਹਾਂ। ਅਤੇ ਉਹ ਕਿੰਨੇ ਠੀਕ ਸਨ।

''ਮੈਨੂੰ ਅੱਜ ਖੁਸ਼ੀ ਹੋਦੀ ਹੈ ਕਿ ਮੈਂ ਆਪਣੀ ਮਰਜ਼ੀ ਨਾਲ ਭਾਵੇਂ ਦੂਰ ਰਿਹਾ ਹਾਂ ਪਰ ਅੱਜ ਫਿਰ ਤੋਂ ਮੈਂ ਕਾਂਗਰਸ (ਆਈ) ਵਿਚ ਸ਼ਾਮਲ ਹਾਂ ਤੇ ਆਪ ਸਭ ਉਸਦੇ ਸਪੋਰਟਰ ਹੋ।

''ਸ੍ਰੀ ਹੰਸਪਾਲ ਜੀ ਕਾਂਗਰਸ ਪਾਰਟੀ (ਆਈ) ਵਲੋਂ ਰਾਜ ਸਭਾ ਲਈ ਨਾਮੀਨੇਟ ਕੀਤੇ ਗਏ ਹਨ, ਅੱਜ ਅਖਬਾਰਾਂ ਵਿਚ ਛਪਿਆ ਹੈ, ਮੈਂ ਉਸ ਦੀ ਆਪ ਸਭ ਨੂੰ ਮੁਬਾਰਕਬਾਦ ਦਿੰਦਾ ਹਾਂ। ਸ੍ਰੀ ਸਤਿਗੁਰੂ ਜੀ ਨੂੰ ਵੀ ਵਧਾਈ ਦਿੰਦਾ ਹਾਂ।''

## ਸ. ਦਰਬਾਰਾ ਸਿੰਘ ਮੁਖ ਮੰਤਰੀ ਪੰਜਾਬ

ਸ. ਗਿੱਲ ਦੇ ਬੈਠਦਿਆਂ ਹੀ 'ਵਰਿਆਮ' ਸੰਪਾਦਕ ਨੇ ਸਮੇਂ ਦਾ ਸਦ ਉਪਯੋਗ ਕੀਤਾ। ਬਿਨ ਬੁਲਾਏ ਮੰਚ ਤੇ ਜਾ ਚੜ੍ਹੇ ਅਤੇ ਚੰਦ ਸ਼ਬਦ ਛੇਤੀ ਛੇਤੀ ਕਹਿ ਕੇ ਸ. ਹੰਸਪਾਲ ਦੇ ਨਾਮੀਨੇਟ ਹੋਣ ਤੇ ਇਕ ਭਰਪੂਰ ਜੈਕਾਰਾ ਗਜਵਾਇਆ।

ਪੌਣੇ ਦਸ ਵਜ ਚੁਕੇ ਸਨ ਅਤੇ ਹੁਣ ਪੰਜਾਬ ਦੇ ਮੁਖ ਮੰਤਰੀ ਨੇ ਹੀ ਕੁਛ ਆਖਣਾ ਸੀ। ਉਠਣ ਤੋਂ ਪਹਿਲੋਂ ਉਹ ਸਤਿਗੁਰੂ ਜੀ ਵਲ ਸਤਿਕਾਰ ਵਜੋਂ ਝੁਕੇ ਤਾਂ ਹਜ਼ੂਰ ਨੇ ਉਨ੍ਹਾਂ ਦੇ ਗਲੇ ਉੱਨ ਦੀ ਸਫੇਦ ਮਾਲਾ ਪਹਿਨਾਅ ਕੇ ਮਾਣ ਬਖਸ਼ਿਆ।

ਸ. ਦਰਬਾਰਾ ਸਿੰਘ ਮੁਖ ਮੰਤਰੀ ਪੰਜਾਬ ਮਾਈਕ ਸਾਹਵੇਂ ਆਏ, ਮੈਂ ਉਨ੍ਹਾਂ ਦੇ ਕਥਨ ਦਾ ਸੰਖੇਪ ਇਥੇ ਦਿੰਦਾ ਹਾਂ :

''ਮੈਂ ਸਾਰੀ ਰਾਤ ਇਕ ਮਿੰਟ ਨਹੀਂ ਸੁੱਤਾ। ਅੱਧੀ ਰਾਤ ਤਾਂ ਕਰਨ ਵਾਲੇ ਕੰਮਾਂ ਤੇ ਮਿਲਣ ਵਾਲੇ ਸੱਜਣਾਂ ਨੇ ਲੈ ਲਈ। ਸਾਰੇ ਰੁਝੇਵੇਂ ਛੱਡ ਏਥੇ ਦਿਤੇ ਗਏ ਸਮੇਂ ਤੇ ਠੀਕ ਪਹੁੰਚ ਗਿਆ।

''ਏਥੇ, ਬਾਬਾ ਬੀਰ ਸਿੰਘ ਜੀ ਨੇ ਕੂਕਾ ਲਹਿਰ ਦਾ ਸਾਰਾ ਇਤਿਹਾਸ ਮੇਰੇ ਪਾਸ਼ ਦੁਹਰਾਇਆ ਹੈ, ਜਿਸਦਾ ਕੇਂਦਰ ਭੈਣੀ ਸਾਹਿਬ ਹੀ ਸੀ। ਜਿਸ ਥਾਂ ਤੇ ਅੱਜ ਮਹਾਰਾਜ ਜਗਜੀਤ ਸਿੰਘ ਜੀ ਬੈਠੇ ਦਰਸ਼ਨ ਦੇ ਰਹੇ ਹਨ, ਇਸ ਦਰਬਾਰ ਨੇ ਦੇਸ਼ ਦੀ ਆਜ਼ਾਦੀ ਵਿਚ ਲਹੂ ਅਤੇ ਹੱਡੀਆਂ ਦਿਤੇ ਹਨ। ਨੀਂਹਾਂ ਦਾ ਪੱਥਰ ਲੁਕ ਜਾਂਦਾ ਹੈ ਪਰ ਇਮਾਰਤ ਤਾਂ ਏਸੇ ਆਧਾਰ ਤੇ ਖਲੋਤੀ ਹੁੰਦੀ ਹੈ। ਇਸ ਜ਼ਰੂਰੀ ਤੱਥ ਨੂੰ ਭੁਲਣਾ ਨਹੀਂ ਚਾਹੀਦਾ।

ਤਕਰੀਰ ਦਾ ਬਹੁਤ ਸਾਰਾ ਹਿੱਸਾ ਸਰਕਾਰੀ ਕੰਮਾਂ ਕਾਜਾਂ ਦੀ ਰੀਪੋਰਟਿੰਗ ਸੀ ਪਰ ਜੋ ਕੁਝ ਨਾਮਧਾਰੀਆਂ ਨਾਲ ਸੰਬੰਧਤ ਸੀ ਉਹ ਇੰਜ ਕਿਹਾ :

ਏਥੇ ਸੰਗੀਤ ਸਿਖਾਇਆ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਆਏ ਰਾਗ ਰਾਗਣੀਆਂ ਨੂੰ ਏਥੇ ਸੁਰਜੀਤ ਕੀਤਾ ਤੇ ਰੱਖਿਆ ਜਾਂਦਾ ਹੈ।

ਇਸ ਸੰਸਥਾ ਨੇ ਸਦਾ ਹੀ ਕਾਂਗਰਸ ਦਾ ਸਾਥ ਦਿਤਾ ਹੈ। 1952 ਤੋਂ ਮੇਰਾ ਮਹਾਰਾਜ ਪ੍ਰਤਾਪ ਸਿੰਘ ਜੀ ਨਾਲ ਵਾਸਤਾ ਰਿਹਾ ਅਤੇ ਇਹ ਪਹੁੰਚ ਹੁਣ ਤਕ ਵੀ ਜਾਰੀ ਹੈ।

ਜੋ ਦੋ ਤਿੰਨ ਗੱਲਾਂ ਬਾਬਾ ਬੀਰ ਸਿੰਘ ਜੀ ਨੇ ਮੇਰੇ ਲਈ ਕਹੀਆਂ ਹਨ, ਮੈਂ ਉਹਨਾਂ ਬਾਰੇ ਜਾਂਚ ਪੜਤਾਲ ਕਰਵਾਕੇ ਆਪਣੇ ਅਫਸਰਾਂ ਦੁਆਰਾ ਨਿਪਟਾਰਾ ਕਰਵਾਵਾਂਗਾ।

ਇਹ ਸੰਸਥਾ ਕਾਬਿਲੇ ਤਾਰੀਫ਼ ਹੈ ਕਿ ਸੁੱਕੇ ਦੁਧ ਵਾਲੀਆਂ ਗਊਆਂ ਨੂੰ ਏਥੇ ਲਿਆ ਕੇ ਵਧੇਰੇ ਦੁਧ-ਉਪਜਾਊ ਬਣਾ ਕੇ ਪਾਲਿਆ ਸੰਭਾਲਿਆ ਅਤੇ ਵਿਤਰਤ ਕੀਤਾ ਜਾਂਦਾ ਹੈ।

ਮੈਂ ਏਥੇ ਬਤੌਰ ਚੀਫ਼ ਮਨਿਸਟਰ ਨਹੀਂ, ਮੈਂ ਤਾਂ ਸਿਰਫ਼ ਇਸ ਮਹਾਨ ਤੇ ਪੂਜਨੀਕ ਸਥਾਨ ਦਾ ਸਤਿਕਾਰ ਕਰਨ ਆਇਆ ਹਾਂ।

ਜੋ ਮੈਨੂੰ ਆਦਰ ਮਾਣ ਇਸ ਦਰਬਾਰ ਵਲੋਂ ਮਿਲਿਆ ਹੈ, ਉਸ ਲਈ ਦਿਲੋਂ ਮਨੋਂ ਕਿਰਤਗ ਹਾਂ। ਪਰ ਮੈਂ ਅੱਜ ਹੀ ਏਥੇ ਨਹੀਂ ਆਇਆ, ਪਹਿਲਾਂ ਵੀ ਆਉਣ ਜਾਣ ਰਿਹਾ ਹੈ। ਮੈਨੂੰ ਚੀਫ਼ ਮਨਿਸਟਰ ਨਾ ਸਮਝਣਾ ਮੈਂ ਤਾਂ ਪਹਿਲੇ ਵਾਲੇ ਸਤਿਕਾਰ ਪਿਆਰ ਦਾ ਹਕਦਾਰ ਹਾਂ।

ਹੋਣ ਵਾਲੇ ਰਾਜ ਸਭਾ ਦੇ ਮੈਂਬਰ (ਸ. ਹੰਸਪਾਲ) ਨੇ ਠੀਕ ਹੀ ਕਿਹਾ ਹੈ ਕਿ ਜਦੋਂ ਸ੍ਰੀਮਤੀ ਇੰਦਰਾ ਗਾਂਧੀ ਦੀ ਕੋਠੀ ਵਿਚ ਕੋਈ ਨਹੀਂ ਸੀ ਜਾਂਦਾ, ਨਾਮਧਾਰੀਆਂ ਉਸ ਵੇਲੇ ਵੀ ਤਾਲ ਮੇਲ ਬਣਾਈ ਰਖਿਆ।

ਮੈਂ ਮਹਾਰਾਜ ਜਗਜੀਤ ਸਿੰਘ ਜੀ ਤੇ ਬਾਬਾ ਬੀਰ ਸਿੰਘ ਜੀ ਨੂੰ ਕਹਾਂਗਾ ਕਿ ਕਦੇ ਸੰਜੇ ਗਾਂਧੀ ਨੂੰ ਵੀ ਏਥੇ ਬੁਲਾਉਣ। ਲੋਕਾਂ ਨੂੰ ਉਸਦੇ ਵਾਸਤੇ ਕਿੰਨੇ ਭਰਮ ਪਾਏ ਗਏ ਹਨ।

ਜਿਸ ਦਰਬਾਰ ਵਿਚ ਤੁਸੀਂ ਬੈਠੇ ਹੋ, ਇਹ ਸਾਰੇ ਹੀ ਫ੍ਰੀਡਮ ਫਾਈਟਰਾਂ ਦਾ ਦਰਬਾਰ ਹੈ। ਅਸੀਂ ਸਾਰੇ ਇਹਨਾਂ ਦਾ ਧਿਆਨ ਤੇ ਨਿਸ਼ਾਨ ਆਪਣੇ ਵਿਚ ਰਖਾਂ ਗੇ।

ਸਹਿਯੋਗ ਦਾ, ਸਤਿਕਾਰ ਦਾ ਦਿਲੀ ਧੰਨਵਾਦ ਕਰਕੇ ਮੈਂ ਬੈਠਣ ਲਗਾ ਹਾਂ।

## ਸ਼੍ਰੀ ਸਤਿਗੁਰੂ ਜੀ

ਇਸ ਮੌਕੇ ਸ੍ਰੀ ਸਤਿਗੁਰੂ ਜੀ ਵਲੋਂ ਉੱਨ ਦੀਆਂ ਮਾਲਾਵਾਂ ਗਲੇ ਪਹਿਨਾਅ ਕੇ, ਸ. ਵੀਰ ਪਾਲ ਸਿੰਘ ਸ. ਬੀਰ ਦੇਵਿੰਦਰ ਪਾਲ ਸਿੰਘ ਅਤੇ ਸ. ਜਗਦੇਵ ਸਿੰਘ ਜੱਸੋ ਵਾਲ ਨੂੰ ਗੌਰਵ ਪਰਦਾਨ ਕੀਤਾ ਗਿਆ !

ਉਪਰੰਤ ਸਤਿਗੁਰੂ ਜੀ ਨੇ ਸਭਾ ਸਮਾਪਨ ਤੇ ਪ੍ਰਸਾਦ ਰੂਪ ਵਿਚ ਚੰਦ ਸ਼ਬਦ ਸੰਬੋਧਨ ਕੀਤੇ :

ਜਿਸ ਸਥਾਨ ਤੇ ਆਪ ਸਭ ਲੋਕ ਬੈਠੇ ਹੋ ਇਹ 1934 ਈ: ਵਿਚ ਗੁਰੂ ਨਾਨਕ

ਸਰਬ ਸੰਪਰਦਾਇ ਕਾਨਫਰੰਸ ਦਾ ਮੰਚ ਰਿਹਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਰਮਾ ਦੀ ਰਾਜਧਾਨੀ ਰੰਗੂਨ ਵਿਚ ਸ਼ਹਿਰੀ ਅਤੇ ਫੌਜੀ ਸਿਖਾਂ ਦੇ ਧੜਿਆਂ ਵਿਚ ਝਗੜੇ ਕਾਰਨ ਗੁਰਦੁਆਰਾ ਬੰਦ ਪਿਆ ਵੇਖ ਸਮੂਹ ਅਕੀਦਿਆਂ ਦੇ ਸਿਖਾਂ ਨੂੰ ਏਕਤਾ ਦੀ ਲੜੀ ਵਿਚ ਪਰੋਣ ਖ਼ਾਤਰ ਇਕ ਉਪਰਾਲਾ ਕੀਤਾ।

ਬੰਦ ਪਏ ਗੁਰਦੁਆਰੇ ਤਾਂ ਸਤਿਗੁਰਾਂ ਦੀ ਇਸ ਤੁਕ ਦੇ ਅਨੁਸਾਰ ਹੀ ਹਨ।

ਜਿਹ ਘਰੁ ਸਾਧ ਨ ਸੇਵੀਐ
ਹਰਿ ਕੀ ਪੂਜਾ ਨਾਹਿ।
ਤੇ ਘਰ ਮਰਹਠ ਸਾਰਖੇ
ਭੂਤ ਵਸਹਿ ਤਿਨ ਮਾਹਿ।

ਅਸੀਂ ਸਾਰੇ ਹੀ 10 ਗੁਰੂਆਂ ਤਕ ਤਾਂ ਸਾਂਝ ਰਖਦੇ ਹੀ ਹਾਂ ਪਰ ਕੈਸੀ ਵਿਡੰਬਣਾ ਹੈ ਕਿ ਸਾਨੂੰ ਗੁਰਦੁਆਰਿਆਂ ਵਿਚ ਪੂਜਾ ਨੂੰ ਥਾਂ ਨਹੀਂ।

ਸਭ ਤੋਂ ਵਧੀਆ ਗੱਲ ਤਾਂ ਇਹੋ ਹੈ ਕਿ ਆਪੋ ਵਿਚ ਬੈਠ ਕੇ ਸਭ ਮਸਲੇ ਠੰਢੇ ਦਿਲ ਦਿਮਾਗ਼ ਨਾਲ ਵਿਚਾਰ ਕੇ ਉਨ੍ਹਾਂ ਦਾ ਹਲ ਲਭ ਲਿਆ ਜਾਵੇ। ਅਤੇ ਸਾਂਝੇ ਫੈਸਲਿਆਂ ਤੇ ਪਹੁੰਚਣ ਦੀ ਕੋਸ਼ਸ਼ ਕੀਤੀ ਜਾਇ।

ਪਾਰਟੀਆਂ ਅੰਦਰ ਜੋ ਸੰਘਰਸ਼ ਚਲ ਰਹੇ ਹਨ ਉਹਨਾਂ ਵਿਚ ਵੀ ਦੇਸ਼ ਹਿਤ ਨੂੰ ਮੁਖ ਰਖ ਕੇ ਤ੍ਰੇੜਾਂ ਤੇ ਪਾੜੇ ਘਟਾਣੇ ਚਾਹੀਦੇ ਹਨ, ਤਾਕਿ ਮਜ਼ਲੂਮਾਂ ਦੀ ਸੇਵਾ ਵਲ ਧਿਆਨ ਦਿਤਾ ਜਾ ਸਕੇ।

ਭਾਰਤ ਵਿਚ ਸੰਕਟ ਦੇ ਦਿਨ ਆਏ ਹੋਏ ਹਨ। ਪੰਜਾਬ ਨੂੰ ਚਾਹੀਦਾ ਹੈ, ਜਿਵੇਂ ਇਹ ਹੋਰ ਕਈ ਪਾਸਿਆਂ ਵਿਚ ਅਗਵਾਈ ਕਰਦਾ ਹੈ, ਨਿਤ ਵਰਤੋਂ ਦੀਆਂ ਚੀਜ਼ਾਂ ਦੀ ਕੀਮਤ ਘਟਾਈ ਵਿਚ ਵੀ ਅਗਵਾਈ ਕਰੇ।

ਮੈਨੂੰ ਸੰਜੇ ਗਾਂਧੀ ਨਾਲ ਥੋੜਾ-ਥੋੜਾ ਮਿਲਣ ਦਾ ਮੌਕਾ ਮਿਲਿਆ ਹੈ। 1966 ਵਿਚ ਉਹ ਪਹਿਲੀ ਵਾਰ ਮਿਲੇ। ਮੈਂ ਪ੍ਰੇਰਣਾ ਦਿਤੀ ਕਿ ਤੁਸੀਂ ਅੱਗੇ ਆਓ। ਏਨੀ ਤਜਰਬਾਕਾਰ ਮਾਂ ਦੇ ਪੁੱਤਰ ਹੋ ਕੇ ਪਿੱਛੇ ਹੀ ਨ ਬੈਠੇ ਰਹੋ। ਅੱਜ ਉਸ ਗੱਲ ਨੂੰ ਅਮਲ ਵਿਚ ਵੇਖਦਾ ਹਾਂ। ਗੱਲ ਦੂਜੀ ਲੀਕ ਮੇਟਣ ਦੀ ਨਹੀਂ ਕਰਨੀ ਚਾਹੀਦੀ ਸਗੋਂ ਪਾਸ ਹੀ ਇਕ ਵਡੀ ਲੀਕ ਕੱਢ ਕੇ ਪਹਿਲੀ ਨੂੰ ਛੋਟੀ ਕਰ ਦੇਣਾ ਸ੍ਰੇਸ਼ਟ ਰਾਜਨੀਤੀ ਹੈ।

ਏਥੇ, ਇਕ ਸਰਦਾਰ ਜੀ ਨੇ ਪਰੰਪਰਾਵਾਂ ਕਾਇਮ ਰੱਖਣ ਦੀ ਗੱਲ ਕੀਤੀ ਸੀ। ਮਹਾਤਮਾ ਗਾਂਧੀ ਜੀ ਨੇ ਆਪ ਅਨੇਕਾਂ ਖੂਹ ਲਗਵਾਏ ਸਨ। ਵਰਲਡ ਹੈਲਥ ਆਰਗੇਨਾਈਜ਼ੇਸ਼ਨ ਨੇ ਖੂਹ ਦੇ ਪਾਣੀ ਨੂੰ ਦੂਜੇ ਸਭ ਪਾਣੀਆਂ ਤੋਂ ਤਰਜੀਹ ਦਿਤੀ ਹੈ। ਚੰਡੀਗੜ੍ਹ ਵਿਚ ਸਾਨੂੰ ਖੂਹਾਂ ਦੀ ਲੋੜ ਹੈ, ਸ. ਦਰਬਾਰਾ ਸਿੰਘ ਇਹ ਸਹੂਲਤ ਦਿਵਾਣ।

ਪੰਜਾਬ ਸਰਕਾਰ ਦਾ ਇਹ ਫੈਸਲਾ ਸੁਆਗਤ ਯੋਗ ਹੈ ਕਿ ਨਾਮਧਾਰੀ ਬੱਚੇ ਆਪਣੇ ਪਹਿਰਾਵੇ ਵਿਚ ਸਕੂਲਾਂ ਤੋਂ ਵਿੱਦਿਆ ਪ੍ਰਾਪਤ ਕਰ ਸਕਣ ਗੇ।

ਸਰਕਾਰ ਨੇ ਸਾਨੂੰ ਅੰਮ੍ਰਿਤਸਰ ਦੇ ਸ਼ਹੀਦਾਂ ਵਾਲਾ ਥਾਂ ਅਤੇ ਰਾਈਆਂ ਵਾਲਾਂ ਗੁਰੂ

ਰਾਮ ਸਿੰਘ ਜੀ ਦਾ ਜਨਮ ਸਥਾਨ ਵਾਲਾ ਥਾਂ ਢੇ ਕੇ ਇਕ ਤਕੜਾ ਉਦਮ ਕੀਤਾ ਹੈ।

ਹੁਣ ਉਮੀਦ ਹੈ ਸ. ਦਰਬਾਰਾ ਸਿੰਘ ਹੁਰੀਂ ਵੀ ਲੁਧਿਆਣੇ ਵਿਚ ਸ਼ਹੀਦ ਹੋਏ ਸਿੱਖਾਂ ਲਈ ਥਾਂ ਦਿਵਾਣ ਗੇ।

ਦੁਧਾਰੂ ਅਤੇ ਗੱਕੇ ਪਸ਼ੂ ਕਲਕੱਤੇ ਆਦਿ ਥਾਵਾਂ ਨੂੰ ਨਾ ਜਾ ਸਕਣ ਅਜਿਹੇ ਪ੍ਰਯਤਨ ਕਰਨੇ ਚਾਹੀਦੇ ਹਨ।

ਮਾਨਵਤਾ ਦੀ ਸਰਦਾਰੀ ਤਾਂ ਹੀ ਹੈ ਜੇ ਦੂਜੇ ਪਸ਼ੂਆਂ ਨੂੰ ਨਾ ਦੁਖਾ ਕੇ, ਮਾਰ ਕੇ, ਆਪ ਜੀਉਣ ਤੇ ਦੂਜਿਆਂ ਨੂੰ ਜੀਊਂਦੇ ਰਹਿਣ ਲਈ ਮਨੁਖ ਉੱਦਮ ਕਰੇ ਤਾਂ।

ਅਸੀਂ ਹਰ ਪ੍ਰਕਾਰ ਦੀ ਹੱਤਿਆ ਦੇ ਵਿਰੋਧੀ ਹਾਂ।

ਸ. ਦਰਬਾਰਾ ਸਿੰਘ ਜੀ, ਮੈਂ ਤੁਹਾਨੂੰ ਵਧਾਈ ਦਿੰਦਾ ਹਾਂ ਕਿ ਹਰਵਿੰਦਰ ਸਿੰਘ ਹੰਸਪਾਲ ਬਾਰੇ ਆਪਣੀ ਪਾਰਟੀ ਦਾ ਫੈਸਲਾ ਤੁਸਾਂ ਕਰਵਾਇਆ।

ਸ. ਦਰਬਾਰਾ ਸਿੰਘ ਦ੍ਰਿੜ੍ਹਤਾ ਨਾਲ ਇਕ ਥਾਂ ਤੇ ਖਲੋਣ ਵਾਲੇ ਹਨ ਤੇ ਇਹੋ ਕਾਰਨ ਹੈ ਕਿ ਅੱਜ ਮੁਖ ਮੰਤਰੀ ਦੀ ਪਦਵੀ ਤੇ ਪਹੁੰਚ ਸਕੇ ਹਨ। ਘੜੀ ਘੜੀ ਈਮਾਨ ਬਦਲਣ ਵਾਲੇ ਤਾਂ ਥਿੜਕਦੇ ਅਤੇ ਭਟਕਦੇ ਰਹਿੰਦੇ ਹਨ।

ਸਾਥੋਂ ਤੁਹਾਡਾ ਸੁਆਗਤ ਥੋੜਾ ਹੋ ਸਕਿਆ ਹੈ।

ਸਾਡੇ ਪਾਸ ਬੈਠਣ ਤੇ ਜੋ ਪੰਜਾਬ ਦੇ ਕਰਨ ਵਾਲੇ ਕਈ ਕੰਮਾਂ ਦਾ ਸਮਾਂ ਗੁਆਚਾ ਹੈ, ਉਹਦੇ ਲਈ ਖਿਮਾ ਮੰਗਦੇ ਹਾਂ।

ਸਭਨਾਂ ਦਾ ਧੰਨਵਾਦ।

ਸਤਿਗੁਰੂ ਜੀ ਦਾ ਕਥਨ ਸਹਿਜ ਸਰਲ ਸੀ ਅਤੇ ਅੱਜ ਆਪ ਨੇ ਕਾਂਗਰਸ (ਆਈ) ਪਾਰਟੀ ਨੂੰ ਇਕ ਵਾਰ ਤਾਂ 'ਆਪਣੀ ਪਾਰਟੀ' ਤਕ ਵੀ ਕਹਿ ਦਿਤਾ। ਸਤਿਗੁਰੂ ਸਚਮੁਚ ਅੱਜ ਵਧੇਰੇ ਸੰਤੁਸ਼ਟ ਸਨ ਕਿਉਂਕਿ ਨਿਰੋਲ ਉਨ੍ਹਾਂ ਦੀ ਪਹੁੰਚ ਤੇ ਜਤਨਾਂ ਦੁਆਰਾ ਹੀ ਨਾਮਧਾਰੀ ਸਮਾਜ ਨੂੰ ਇਕ ਸੀਟ ਰਾਜ ਸਭਾ ਲਈ ਨਿਸਚਿਤ ਹੋ ਸਕੀ। ਸ. ਹਰਵਿੰਦਰ ਸਿੰਘ ਹੰਸਪਾਲ ਅੱਜ ਤੋਂ ਰਾਜਨੀਤਕ ਦ੍ਰਿਸ਼ਟੀ ਦੇ ਸੰਦੇਸ਼ ਵਾਹਕ ਹੋਣਗੇ।

ਅੱਜ ਦਾ ਇਹ ਦੀਵਾਨ ਸਮਾਪਤ ਹੋ ਗਿਆ। ਜਲਪਾਨ ਦੀ ਵਿਵਸਥਾ ਸਮੇਂ ਸਤਿਗੁਰੂ ਜੀ ਨੇ ਮੁਖ ਮੰਤਰੀ ਨਾਲ ਨਿਤਾਂਤ ਇਕਾਂਤ ਲੈ ਲਈ।

8.20 ਦਾ ਆਇਆ ਹੋਇਆ ਮੁਖ ਮੰਤਰੀ 10.30 ਤਕ ਸਮਾਂ ਦੇ, ਵਿਦਾ ਲੈ ਗਿਆ ਤੇ ਨਾਲ ਹੀ ਲੈ ਗਿਆ ਸੁਰੱਖਿਆ ਗਾਰਦ, ਪੁਲਿਸ ਟੁਕੜੀ ਅਤੇ ਅਧਿਕਾਰੀ ਵਰਗ!

## ਨੁਸਖਾ ਮਨ ਵਸੀਕਾਰ ਦਾ

2 ਤੋਂ 5.00 ਤਕ ਕਥਾ, ਨਾਮ ਸਿਮਰਨ ਅਤੇ ਕੀਰਤਨ ਉਪਰੰਤ ਸੰਤ ਦਲੀਪ ਸਿੰਘ 'ਨਿਰੀਖਿਅਕ' ਇਕ ਹਿੰਦੂ-ਜੈਂਟਲਮੈਨ ਲੈ ਕੇ ਗੁਰ ਚਰਨਾਂ ਵਿਚ ਹਾਜ਼ਰ ਹੋਏ। ਹਿੰਦੂ ਸੱਜਣ ਦੀ ਬੇਨਤੀ ਸੀ : ਗਰੀਬ ਨਿਵਾਜ਼, ਸਿਮਰਨ ਵਿਚ ਮਨ ਜੁੜਦਾ ਨਹੀਂ।

ਸਤਿਗੁਰੂ ਜੀ ਨੇ ਦੱਸਿਆ : ਕੋਈ ਚੀਜ਼ ਵੀ ਆਪਣੇ ਆਪ ਤੇ ਸਹਿਜ ਸੁਭਾ

ਨਹੀਂ ਹੁੰਦੀ । ਸਾਨੂੰ ਜਤਨ ਕਰਨਾ ਹੀ ਪੈਂਦਾ ਹੈ। ਇਸ ਮਨ, ਜਿਸਦੀ ਚੰਚਲਤਾ ਪਿੱਪਲ ਦੇ ਪਤੇ ਵਾਂਗ, ਸਾਗਰ ਦੀਆਂ ਲਹਿਰਾਂ ਵਾਂਗ, ਹਾਥੀ ਦੀ ਸੁੰਡ ਦੇ ਹਿਲਦੇ ਰਹਿਣ ਤੇ ਪਾਰੇ ਵਾਂਗ ਅਟਿਕ ਦੱਸੀ ਗਈ ਹੈ, ਦੀ ਸਹੀ ਇਕਾਗਰਤਾ ਲਈ ਸੰਘਰਸ਼ ਹੀ ਕਰਨਾ ਪਵੇਗਾ। ਸਤਿਗੁਰਾਂ ਕਿਹਾ ਹੈ : ਮਨ ਫੇਰਿ ਫੇਰਿ ਰੀਝੈ। ਘੜੀ ਮੁੜੀ ਮਨ ਉਸੇ ਨੁਕਤੇ ਤੇ ਕੇਂਦਰਤ ਕਰਨਾ ਜਿਸ ਤੇ ਟਿਕਣ ਨਾਲੋਂ ਉਹ ਘੜੀ ਮੁੜੀ ਭੱਜਦਾ ਹੈ। ਨਿਰੰਤਰ ਪਰਜਤਨ ਦੇ ਸਿੱਟੇ ਵਜੋਂ ਇਕ ਦਿਨ ਮਨ ਆਪਣੀਆਂ ਸਾਰੀਆਂ ਚੰਚਲਤਾਵਾਂ ਦੇ ਰੂ ਬ ਰੂ ਤੁਹਾਡੇ ਸਾਮ੍ਹੇ ਵਿਚ ਆ ਜਾਵੇਗਾ। ਜਤਨ ਕਰੋ ਤੇ ਜਤਨ ਛੱਡੋ ਨਾ ।

### ਸੰਤ ਸੋਹਣ ਸਿੰਘ ਪਧਾਣਾ

ਦੁਆਬੇ ਦੇ ਸਿਰ ਕਢਵੇਂ ਸਿੰਘ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਏ। ਉਨ੍ਹਾਂ ਦੇ ਵਿਚਾਲੇ ਪਧਾਣੇ (ਜਲੰਧਰ) ਦਾ ਸੰਤ ਸੋਹਣ ਸਿੰਘ ਜੁ ਅੱਜ ਕੱਲ ਔੜ-ਨਿਵਾਸੀ ਹੈ, ਖਲੋਤਾ ਹੋਇਆ ਸੀ। ਸਤਿਗੁਰੂ ਜੀ ਨੇ ਹੋਰ ਪ੍ਰੇਰਕ ਸਿੰਘਾਂ ਵਲ ਵੇਖ ਕੇ ਬਚਨ ਕੀਤਾ : ਤੁਸੀਂ ਬਖਸ਼ਾਣ ਤਾਂ ਆ ਜਾਂਦੇ ਹੋ, ਪਰ ਜੇ ਪਹਿਲਾਂ ਹੀ ਜਾ ਕੇ ਗਲਤ ਗੱਲ ਹੁੰਦੀ ਨੂੰ ਰੋਕ ਲਿਆ ਕਰੋ ਤਾਂ ਕਿੰਨਾ ਚੰਗਾ ਰਹੇ। ਅਗਲੇ ਦਾ ਬਚਾਅ ਹੋ ਜਾਵੇ ਤੁਹਾਡੀ ਮਿਹਨਤ ਸਕਾਰਥ ਹੋ ਜਾਵੇ ।

ਸੋਹਣ ਸਿੰਘ ਪਧਾਣਾ ਨੂੰ 1000/- ਡੰਨ ਲੱਗਾ। ਉਸਨੇ ਘਰ ਵਿਆਹ ਜਾਂ ਮੁਕਲਾਵੇ ਦਾ ਅਡੰਬਰ ਕੀਤਾ ਸੀ ।

### ਮੜੂਕਾ ਜਿਹਾ ਸਿੰਘ

ਇਕ ਛੋਟਾ, ਮਾੜਾ, ਮਧਰੇ ਕੱਦ ਤੇ ਮੈਲੇ ਕਪੜਿਆਂ ਵਾਲਾ ਸਿੰਘ ਹੱਥ ਜੋੜ ਸਾਹਵੇਂ ਆ ਖਲੋਤਾ। ਸਤਿਗੁਰੂ ਜੀ ਨੂੰ ਅਰਜ਼ ਗੁਜ਼ਾਰੀ : ਸੱਚੇ ਪਾਤਸ਼ਾਹ, ਮੇਰਾ ਪਾਠ ਅਜੇ ਤਕ ਨਹੀਂ ਕਰਾਇਆ ਗਿਆ।

ਸਤਿਗੁਰੂ ਜੀ ਨੇ ਆਪਣੇ ਸਕੱਤਰ ਨੂੰ ਬੁਲਾਕੇ ਪੁੱਛਿਆ : ਕਿਉਂ ਨਹੀਂ ਅਜੇ ਤਕ ਕਰਵਾਇਆ ? ਸਕੱਤਰ ਨੇ ਕੌੜੀਆਂ ਨਜ਼ਰਾਂ ਨਾਲ ਵੇਖਦਿਆਂ ਜ਼ਰਾ ਕੁ ਕਾਹਲੇ ਪੈ ਕੇ ਕਿਹਾ : ਇਸ ਨੂੰ ਕਿਹਾ ਹੈ ਜੀ ਕਰਵਾ ਦਿਆਂਗੇ, ਇਹ ਐਵੇਂ ਹੀ ਫਿਰ ਆ ਗਿਆ ਹੈ !

ਸਤਿਗੁਰਾਂ ਸਕੱਤਰ ਨੂੰ ਤਾੜਿਆ : ਇਹ ਚੌਥੀ ਵਾਰ ਆਇਆ ਹੈ ? ਇੰਜ ਕਿਉਂ ਹੋਵੇ ? ਫਿਰ ਸਕੱਤਰ ਨੂੰ ਸਮਝਾਇਆ : ਇਹੋ ਗੱਲ ਸਹਿਜ ਨਾਲ ਵੀ ਆਖੀ ਜਾ ਸਕਦੀ ਸੀ। ਮੇਰੇ ਤੇ ਇਹ ਤੇਜ਼ੀ ਨਾਲ ਕੀਤੀ ਗੱਲ, ਉਸ ਦੇ ਖਿਲਾਫ਼, ਕੋਈ ਪ੍ਰਭਾਵ ਨਹੀਂ ਪਾਉਂਦੀ ।

### ਸ਼ਕਾਇਤਾਂ

ਭੈਣੀ ਸਾਹਿਬ ਦਾ, ਅੱਜ ਕੱਲ ਜਥੇਦਾਰ, ਸਵਰਨ ਸਿੰਘ ਝੱਲ ਇਕ ਹਿੰਦੂ ਪਰਵਾਰ

ਨੂੰ ਨਾਲ ਲੈ ਕੇ ਨਮਸਕਾਰ ਕਰਵਾਣ ਆਇਆ । ਉਨ੍ਹਾਂ 'ਚੋਂ ਇਕ ਨੇ ਅਰਜ਼ ਕੀਤੀ : ਸਾਡੇ ਨਾਲ ਸਰਕਾਰ ਵਲੋਂ ਬੜਾ ਜ਼ੁਲਮ ਕੀਤਾ ਗਿਆ ਹੈ ਜੀ । ਇਕ ਹੋਰ ਬੀਬੀ ਜੁ ਕਿਸੇ ਯੂਨੀਵਰਸਿਟੀ ਵਿਚ ਲੈਕਚਰਰ ਸੀ, ਉਸਨੇ ਵੀ ਆਪਣੇ ਨਾਲ ਕਿਸੇ ਹੋਏ ਜ਼ੁਲਮ ਦੀ ਕਹਾਣੀ ਸੁਣਾਈ ।

ਸਤਿਗੁਰਾਂ ਉਤਰ ਵਿਚ ਕੀ ਕਿਹਾ, ਮੈਂ ਸੁਣ ਨਹੀਂ ਸਕਿਆ, ਪਰ ਥੋੜੇ ਚਿਰ ਪਿਛੋਂ ਉਪ੍ਰੋਕਤ ਦੋਵੇਂ ਧਿਰਾਂ ਮੁੜ ਕੇ ਸੇਵਾ ਵਿਚ ਹਾਜ਼ਰ ਹੋਈਆਂ ਅਤੇ ਸਭਨਾਂ ਨੇ ਭਜਨ ਪੁਛ ਲਿਆ । ਦੀਵਾਨ ਸੁਣਨ ਬਾਦ ਉਹ ਫਿਰ ਭਾਵਨਾ ਭਰੇ ਹਿਰਦੇ ਨਾਲ ਆਏ, ਉਨ੍ਹਾਂ ਦੀ ਮੰਗ ਸੀ ਮਾਲਾਵਾਂ ! ਸਤਿਗੁਰੂ ਜੀ ਨੇ ਪੁਰਸ਼ਾਂ ਦੇ ਗਲੇ ਉੱਨ ਦੀਆਂ ਮਾਲਾਵਾਂ ਪਾਈਆਂ, ਨਾਲ ਆਈਆਂ ਬੀਬੀਆਂ ਦੇ ਹੱਥੀਂ ਫੜਾਈਆਂ ।

## ਵਿਦਿਅਕ ਜਥਾ : ਪਾਠ ਮੁਕਾਬਲਾ

5 ਵਜੇ ਦੀਵਾਨ ਦੀ ਸਮਾਪਤੀ ਹੋਣ ਉਪ੍ਰੰਤ ਸਿਮ੍ਰਤੀ ਮੰਦਰ ਅੰਦਰ ਹੀ ਸ਼ੁਧ ਪਾਠ ਮੁਕਾਬਲੇ ਅਤੇ ਅਰਦਾਸ ਕਰਨ ਦੇ ਮੁਕਾਬਲੇ ਹੋ ਗਏ ।

154 ਸਰੀਰਾਂ ਨੇ ਭਾਗ ਲਿਆ । ਜੱਜ ਸਨ : ਸੰਤ ਬਲਕਾਰ ਸਿੰਘ, ਮਾ: ਦਰਸ਼ਨ ਸਿੰਘ, ਸੰਤ ਹਰਭਜਨ ਸਿੰਘ ਪਟਵਾਨਾ, ਮਾ: ਅਜੀਤ ਸਿੰਘ ਚੀਮਾ, ਸੰਤ ਆਤਮਾ ਸਿੰਘ ਸਨਖਤਰਾ, ਪ੍ਰੀਤਮ ਸਿੰਘ ਕਵੀ ।

ਇਕ ਘੰਟੇ ਵਿਚ ਸਾਰਾ ਕੰਮ ਖ਼ਤਮ ਹੋ ਗਿਆ ਤੇ ਖੇਡ ਮੁਕਾਬਲੇ ਸ਼ੁਰੂ ਹੋ ਗਏ । ਸਤਿਗੁਰੂ ਜੀ ਕੁਝ ਰਾਹਤ ਲਈ ਨਹਿਰ ਤੇ ਚਲੇ ਗਏ ।

## ਸੰਗੀਤ ਸਭਾ

5 ਵਜੇ ਰਾਤ ਦੇ ਤਾਂ ਨਵੀਂ ਕੋਠੀ ਦੇ ਕਮਰਾ ਨੰ : 69 ਵਿਚ ਸੰਗੀਤ ਸਭਾ ਜਾਰੀ ਹੋ ਗਈ । 15-20 ਸਰੀਰ ਇਕੱਤਰ ਹੋ ਗਏ । ਸਤਿਗੁਰਾਂ ਦੀ ਇੰਤਜ਼ਾਰ ਹੁੰਦੀ ਰਹੀ । ਆਪ ਜੀ 9 ਵਜੇ ਰਾਤੀਂ ਹੀ ਆਏ । ਸੁਰਜੀਤ ਸਿੰਘ ਦਿੱਲੀ ਨੂੰ ਸਾਰੰਗੀ ਵਜਾਣ ਦੀ ਆਗਿਆ ਹੋਈ । ਸਾਰੰਗੀ ਸੁਰ ਕਰ ਜਦੋਂ ਪੰ: ਰਾਮ ਨਾਰਾਇਣ ਜੀ ਦੇ ਸ਼ਾਗਿਰਦ ਨੇ ਵਜਾਣ ਦੀ ਆਗਿਆ ਮੰਗੀ ਤਾਂ ਪੂਰਣ ਮਹਾਰਾਜ ਨੂੰ ਤਬਲੇ ਤੇ ਸੰਗਤ ਕਰਨ ਦਾ ਇਸ਼ਾਰਾ ਹੋਇਆ ।

ਸੁਰਜੀਤ ਸਿੰਘ ਦੀ ਸਾਰੰਗੀ ਰਾਗ ਯਮਨ ਵਿਚ ਗੱਲਾਂ ਕਰਨ ਲਗੀ । ਸੁਰਜੀਤ ਵਿਸ਼ਵਾਸ, ਸੁਰ ਅਤੇ ਸੁਸਿਖਿਤ ਰੂਪ ਵਿਚ ਸਾਰੰਗੀ ਵਜਾਂਦਾ ਰਿਹਾ । ਪਹਿਲਾਂ ਪੂਰਨ ਮਹਾਰਾਜ ਸੀ ਫਿਰ ਪਿੰਕੀ ਵੀ ਸੰਗਤ ਵਾਸਤੇ ਜੁਟ ਗਿਆ । ਸੁਰਜੀਤ ਆਪਣੇ ਗੁਰੂ ਵਾਂਗ ਅਹਿਲ ਬੈਠਾ, ਕਦੇ ਕਦੇ ਉਹਨਾਂ ਵਲ ਸਾਧਾਰਨ ਰੂਪ ਵਿਚ ਵੇਖਦਾ ਲੈਅ ਨੂੰ ਆਪਣੇ ਗਜ਼ ਨਾਲ ਸੰਭਾਲਦਾ 25 ਮਿੰਟ ਪ੍ਰਭਾਵ ਪੂਰਣ ਢੰਗ ਨਾਲ ਆਲਾਪ ਹੀ ਵਜਾਂਦਾ ਰਿਹਾ । ਪਤਾ ਲਗਦਾ ਪਿਆ ਸੀ ਕਿ ਮੁੰਡੇ ਨੇ ਮਿਹਨਤ ਕੀਤੀ ਹੈ ।

ਸਤਿਗੁਰੂ ਜੀ ਨੇ ਦੱਸਿਆ ਕਿ ਅੱਜ ਉਨ੍ਹਾਂ ਦਾ ਇਕ ਘੰਟਾ ਸਮਾਂ ਰਾਜਨੀਤਕ ਲੀਡਰਾਂ ਨਾਲ ਹੀ ਬੈਠਣ ਵਿਚ ਬੀਤਿਆ ਤੇ ਇਹ ਸਨ ਮਹਾਰਾਜ ਜੀ, ਹੰਸਪਾਲ ਜੀ

ਤੇ ਵਡੇ ਠਾਕੁਰ ਜੀ ।

ਸਤਿਗੁਰੂ ਜੀ ਨੂੰ ਜਦੋਂ ਮੈਂ ਅੱਜ ਦੇ ਸਿਆਸੀ ਫੰਕਸ਼ਨ ਦੀ ਸਫਲਤਾ ਅਤੇ ਹੰਸਪਾਲ ਜੀ ਦੀ ਪੱਕੀ ਉਮੀਦਵਾਰੀ ਤੇ ਮੁਬਾਰਕਬਾਦ ਦਿਤੀ ਤਾਂ ਆਪ ਨੇ ਆਖਿਆ : ਹਰਵਿੰਦਰ ਸਿੰਘ ਕਿਰਤੱਗਤਾ ਦਾ ਅਹਿਸਾਸ ਡਾਢਾ ਕਰਦਾ ਹੈ । ਕਹਿੰਦਾ ਸੀ, ਆਪ ਜੀ ਦੀ ਹੀ ਕਿਰਪਾ ਹੈ ਜੁ ਮੈਨੂੰ ਏਥੇ (ਪੁਲਟੀਕਲ ਖੇਤਰ ਵਿਚ) ਲਿਆ ਖਲ੍ਹਿਆਰਿਆ ਹੈ, ਨਹੀਂ ਤਾਂ ਹੋਰ ਵੀ ਬਥੇਰੇ ਸਨ ।

ਸਤਿਗੁਰਾਂ ਦੱਸਿਆ : ਮੁਖ ਮੰਤਰੀ ਦਰਬਾਰਾ ਸਿੰਘ ਨੇ ਅਜੇ ਤਕ ਤਾਂ ਸਭ ਗੱਲਾਂ ਠੀਕ ਹੀ ਕੀਤੀਆਂ ਹਨ । ਜਾਪਦਾ ਹੈ ਅੱਛਾ ਹੀ ਰਹੇਗਾ ।

## 'ਛੋਟੇ ਕਾਕੇ' ਨੂੰ ਪਿਆਰ

ਸਤਿਗੁਰੂ ਜੀ ਦੇ ਆਇਆਂ ਕੁਛ ਸਮਾਂ ਠਾਕੁਰ ਦਲੀਪ ਸਿੰਘ ਜੀ ਆ ਕੇ, ਨਮਸਕਾਰ ਕਰਕੇ, ਖਾਲੀ ਥਾਂ ਵੇਖ ਕੇ ਬੈਠ ਗਏ । ਫਿਰ, ਠਾਕੁਰ ਉਦੈ ਸਿੰਘ ਆਏ, ਨਮਸਕਾਰ ਕਰ ਅਗੇ ਜਾਣ ਲਗੇ ਤਾਂ ਸਤਿਗੁਰਾਂ ਨੇ ਸੋਫ਼ੇ ਦੇ ਕੋਲ ਬੈਠਾ ਲਏ । ਆਪ ਵੀ ਲੇਟੇ-ਲੇਟੇ ਉਠ ਕੇ ਬੈਠ ਗਏ । 'ਛੋਟੇ ਕਾਕੇ' (ਪਿਆਰ ਨਾਲ ਸਤਿਗੁਰੂ ਇਹੋ ਸ਼ਬਦ ਵਰਤਦੇ ਹਨ) ਨੂੰ ਉਹਦੀ ਛਾਤੀ ਤੇ ਹੱਥ ਫੇਰ ਕੇ ਪਿਆਰਨ ਲਗੇ । ਕਦੇ ਸੋਫ਼ੇ ਉਤੇ ਲੱਤ ਰਖ ਕੇ ਉਨ੍ਹਾਂ ਦੀ ਨੇਤ੍ਰਤਾ ਨੂੰ ਸੁਖ ਬਖਸ਼ਣ ਲਗੇ । ਸਤਿਗੁਰੂ ਜੀ ਨੂੰ ਅਹਿਸਾਸ ਹੈ ਕਿ 'ਛੋਟਾ ਕਾਕਾ' ਪਰ੍ਹਾਂ-ਪਰ੍ਹਾਂ ਜਾ ਰਿਹਾ ਹੈ, ਪਰ ਆਪ ਜੀ ਆਪਣੇ ਪਿਆਰ ਨਾਲ ਅਮੋੜਤਾ ਦੇ ਅੰਸ਼ ਨਾਸ ਕਰਨ ਵਲ ਜਤਨਸ਼ੀਲ ਰਹਿੰਦੇ ਹਨ ।

## ਗੁਰਦੇਵ ਨੂੰ ਪਿਆਰ

ਰਾਤ ਦੇ 9.45 ਹੋਏ ਤਾਂ ਹਰਭਜਨ ਸਿੰਘ ਸਿਤਾਰ ਨੇ, ਬਾਹਰੋਂ ਆਵਾਜ਼ ਸੁਣ ਕੇ ਕਿਹਾ : ਸੱਚੇ ਪਾਤਸ਼ਾਹ, ਗੁਰਦੇਵ ਸਿੰਘ (ਸਰੋਦ) ਆ ਰਿਹਾ ਹੈ । ਉਹ ਉਥੇ ਉਮਾ ਸ਼ੰਕਰ ਨਾਲ 8.30 ਦਾ ਪਹੁੰਚਿਆ ਹੋਇਆ ਹੈ । ਸਤਿਗੁਰੂ ਜੀ ਗੁਰਦੇਵ ਨੂੰ ਪਿਆਰਨ ਅਤੇ ਮਾਣ ਦੇਣ ਵਾਸਤੇ, ਸੋਫ਼ਿਓਂ ਉਠ ਦੁਆਰ ਤਕ ਪਹੁੰਚੇ, ਜਿਥੇ ਗੁਰਦੇਵ ਸਿੰਘ ਨੇ ਚਰਨੀਂ ਹੱਥ ਲਾ ਆਪ ਜੀ ਦੀ ਕ੍ਰਿਪਾ ਦਾ ਧਨਵਾਦ ਕੀਤਾ ।

ਗੁਰਦੇਵ ਵੀ ਸੰਗੀਤ ਸਭਾ ਦੀ ਰੌਣਕ ਬਣ ਗਿਆ ।

## 'ਤਿਆਰ ਬਜਾਤਾ ਹੈ ।'

ਇਸ ਸਭਾ ਵਿਚ ਬੱਚਿਆਂ-ਜਵਾਨਾਂ ਤੋਂ ਇਲਾਵਾ ਸੇਠ ਪਿਆਰਾ ਸਿੰਘ ਬੈਂਕੌਕ, ਸ. ਗੁਰਦੇਵ ਸਿੰਘ ਫਲੌਰਾ ਅਤੇ ਸ. ਜਗਦੀਸ਼ ਸਿੰਘ ਵਰਿਆਮ ਵੀ ਬੈਠੇ ਹੋਏ ਸਨ । ਜਦੋਂ ਸੁਰਜੀਤ ਸਿੰਘ ਦੀ ਸਾਰੰਗੀ ਨਾਲ ਪੰ: ਕਿਸ਼ਨ ਮਹਾਰਾਜ ਬਨਾਰਸੀ ਦੇ ਚੇਲਿਆਂ, ਇਕ ਪੁੱਤਰ ਦੂਜਾ ਸ਼ਿਸ਼, ਵਾਰੀ ਵਾਰੀ ਤਬਲਾ ਬਜਾ ਰਹੇ ਸਨ ਤਾਂ ਸ੍ਰੀ ਪੂਰਨ ਮਹਾਰਾਜ ਨੇ ਕਿਹਾ : ਮੇਰੇ ਸੇ ਪਿੱਕੀ ਤਿਆਰ ਬਜਾਤਾ ਹੈ । ਸਤਿਗੁਰੂ ਜੀ ਉਤਰ ਦਿਤਾ : ਯਿਹ ਸਭ ਪੰ: ਕਿਸਨ ਮਹਾਰਾਜ ਜੀ ਕ੍ਰਿਪਾ ਹੈ ਤਾਂ ਪੂਰਣ ਮਹਾਰਾਜ ਬੋਲੇ : ਨਹੀਂ । ਬਾਤ

ਯਿਹ ਹੈ ਕਿ ਉਨ ਸੇ ਭੀ ਪਹਿਲੇ ਆਪ ਕੀ ਕ੍ਰਿਪਾ ਹੈ ।

### ਪੜ੍ਹਕੇ ਸਿਖ ਦੀ ਸੁਣੀ ਗਈ

ਸ਼ਾਮੀਂ ਜਦੋਂ ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅੰਤਮ ਨਿਵਾਸ, 'ਗੋਲ ਛੱਪਰ' ਦੇ ਕੋਲ ਦੀ ਲੰਘ ਰਿਹਾ ਸਾਂ ਤਾਂ ਦੀਵਾਨ ਵਿਚ ਅਰਜ਼ ਕਰਨ ਵਾਲਾ ਕਮਜ਼ੋਰ ਜਿਹਾ ਸਿੰਘ, (ਜਗਤ ਸਿੰਘ ਜ਼ਿਲਾ ਲਾਹੌਰ) ਗੋਲ ਛਪਰ ਦਾ ਆਲਾ ਦੁਆਲਾ ਹੂੰਝ ਰਿਹਾ ਸੀ । ਪੁਛਣ ਤੇ ਪਤਾ ਲਗਾ ਕਿ ਉਸਨੇ ਜੋ ਅਖੰਡ ਪਾਠ ਮਾਤਾ ਜੀਉਣ ਕੌਰ ਨਮਿਤ ਕਰਵਾਣਾ ਸੀ, ਉਸ ਦਾ ਆਰੰਭ ਹੋਣ ਵਾਲਾ ਹੈ ।...ਤਾਂ ਸਕੱਤਰ ਹੁਰਾਂ ਨੇ ਸ਼ਕਾਇਤ ਨੂੰ ਪੰਜਵਾਂ ਨੰਬਰ ਨਹੀਂ ਲਗਣ ਦਿਤਾ ।

**23 ਜੂਨ 1980, ਸੋਮਵਾਰ**
**ਸ੍ਰੀ ਭੈਣੀ ਸਾਹਿਬ (ਵਿਦਿ: ਸੰਮੇ:)**

### ਸਿਮ੍ਰਤੀ ਮੰਦਰ ਦੀ ਛੱਤ ਉੱਤੇ

ਸਤਿਗੁਰੂ ਜੀ ਦੀ ਆਗਿਆ ਅਨੁਸਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਦੀ ਛੱਤ ਉੱਤੇ ਸਵੇਰੇ 3 ਵਜੇ ਤੋਂ ਆਸਾ ਦੀ ਵਾਰ ਦਾ ਕੀਰਤਨ ਜਾਰੀ ਹੋਇਆ । ਕੀਰਤਨਕਾਰ ਸਨ : ਸੰਤ ਖਜ਼ਾਨ ਸਿੰਘ, ਹਰਬੰਸ ਸਿੰਘ ਘੁੱਲਾ ਤੇ ਬਲਜੀਤ ਸਿੰਘ । ਜਦੋਂ ਮੈਂ ਦੀਵਾਨ ਵਿਚ ਸਤਿਗੁਰਾਂ ਦੇ ਦਰਸ਼ਨ ਕਰਨ ਗਿਆ ਸਿਮ੍ਰਤੀ ਮੰਦਰ ਦੀ 90×120 ਫੁਟ ਦੀ ਵਿਸ਼ਾਲ ਛੱਤ, ਜੁ ਇਕ ਖੇਡ ਮੈਦਾਨ ਹੀ ਜਾਪਦੀ ਸੀ, ਉਪਰ ਬੈਠੀ ਸੰਗਤ ਥੋੜੀ ਥੋੜੀ ਹੀ ਲਗਦੀ ਸੀ । ਪੂਰਨ ਮਹਾਰਾਜ ਅਤੇ ਉਮਾ ਸ਼ੰਕਰ ਆਦਿ ਤਬਲਾ ਵਾਦਕ ਕੀਰਤਨ ਦਾ ਅਨੰਦ ਲੁੱਟਣ ਲਈ 4 ਵਜੇ ਦੇ ਹੀ ਪਹੁੰਚੇ ਹੋਏ ਸਨ ।

ਖੁਲ੍ਹਾ ਮੋਕਲਾ ਧਰਤੀਓਂ 30 ਫੁਟ ਉਚਾ ਸਥਾਨ, ਖੁਲ੍ਹੀ ਹਵਾ, ਖੁਲ੍ਹਾ ਅਸਮਾਨ, ਹਲਕੀ ਜਿਹੀ ਹਵਾ ਦਾ ਬੁੱਲਾ ਵੀ ਕੀਰਤਨਕਾਰਾਂ ਅਤੇ ਸਰੋਤਿਆਂ ਨੂੰ ਸੁਖ ਦੇ ਜਾਂਦਾ । ਸਤਿਗੁਰੂ ਸਦਾ ਵਾਂਗ ਦਿਲਰੁਬਾ ਤੇ ਅਗਵਾਈ ਦਿੰਦੇ ਰਹੇ ਤੇ 5.15 ਸਵੇਰੇ-ਸਵੇਰੇ ਵਾਰ ਦੀ ਸਮਾਪਤੀ ਹੋ ਗਈ ।

### ਜੀਏ ਬੱਗੇ ਵਾਲਿਆਂ ਦੀ ਲੜਕੀ ਦਾ ਅਨੰਦ

ਭੋਗ ਪੈਂਦਿਆਂ ਹੀ ਸਾਰਾ ਜੁਗਾੜ ਏਥੋਂ ਉਠਾ ਕੇ ਹਰੀ ਮੰਦਰ ਪਾਸ ਲੈ ਜਾਇਆ ਗਿਆ । ਏਥੇ ਸ. ਅਜੈਬ ਸਿੰਘ ਸਪੁਤਰ ਸੰਤ ਧਾਰਾ ਸਿੰਘ (ਜੀਏ ਬੱਗੇ) ਕਰੀਵਾਲੇ ਦੀ ਦੀ ਲੜਕੀ ਦਾ ਅਨੰਦ ਕਾਰਜ ਸ. ਮਹਿੰਦਰ ਸਿੰਘ ਸ਼ਹੀਦ ਅੰਮ੍ਰਿਤਸਰ ਕਲਾਂ ਦੇ ਲੜਕੇ ਨਾਲ ਹੋਇਆ । ਅਤੇ ਇਕ ਸਾਧਾਰਨ ਪਾਠ ਦਾ ਭੋਗ ਪਾਇਆ ਗਿਆ । ਸਾਰਾ ਕਾਰਜ ਗੁਰੂ ਕੀ ਹਜ਼ੂਰੀ ਵਿਚ ਹੋਇਆ ।

## ਕੀ ਕਾਰਨ ਹੋਵੇ ?

ਦੀਵਾਨ ਦੀ ਸਮਾਪਤੀ ਉਪਰੰਤ 'ਵਰਿਆਮ' ਸੰਪਾਦਕ ਜਗਦੀਸ਼ ਸਿੰਘ ਅਤੇ ਸੰਤ ਮੇਹਰ ਸਿੰਘ ਕਾਨਪੁਰੀ ਮੈਨੇਜਰ ਜਿੰਨਿੰਗ ਮਿਲ ਜੀਵਨ ਨਗਰ ਨੇ ਕਾਰਜ ਤਲਾਸ਼ਣ ਦੀ, ਮੇਰੇ ਨਾਲ ਮਿਲ, ਕੋਸ਼ਸ਼ ਕੀਤੀ ਕਿ ਕੀ ਕਾਰਨ ਹੋਵੇ ਇਸ ਵਾਰ ਸਤਿਗੁਰੂ ਜੀ ਵਿਦਿਅਕ ਜਥੇ ਦੇ ਫੰਕਸ਼ਨਾਂ ਵਿਚ ਹਿੱਸਾ ਨਹੀਂ ਲੈ ਰਹੇ ਪਹਿਲਾਂ ਵਾਂਗ ?

ਪਰ ਮੈਨੂੰ ਤਾਂ ਇਹੋ ਜਾਪਦਾ ਹੈ ਕਿ ਠਾਕੁਰ ਦਲੀਪ ਸਿੰਘ ਜੀ, ਇਸ ਖੇਤਰ ਵਿਚ ਪਹਿਲ ਕਦਮੀ ਲੈ ਕੇ, ਸਾਡੇ ਵਰਗੇ ਤਕਰੀਰਬਾਜ਼ਾਂ ਤੋਂ ਦੁਖੀ ਹੋ, ਬੱਚਿਆਂ ਨੂੰ ਕੁਛ ਪ੍ਰੈਕਟੀਕਲ ਸਿਖਾ ਰਹੇ ਹਨ ਅਤੇ ਸਤਿਗੁਰੂ ਜੀ ਨੇ ਇਸ ਵਿਚ ਕਰਨਾ ਹੀ ਕੀ ਸੀ !

ਇਹ ਸੰਸਾ ਫੇਰ ਵੀ ਦੋ ਤਿੰਨ ਵਾਰ ਮੇਰੇ ਨਾਲ ਸਾਂਝਾ ਕੀਤਾ ਗਿਆ ਪਰ ਖ਼ੁਦਾ ਕੀ ਬਾਤੇਂ ਖ਼ੁਦਾ ਹੀ ਜਾਨੇ ।

## ਸਾਬਕਾ ਨਿਜੀ ਸੇਵਕ ਦੇ ਘਰ ਚਰਨ

ਸੰਤ ਬਲਕਾਰ ਸਿੰਘ ਸਾਬਕਾ ਨਿਜੀ ਸੇਵਕ ਦਾ, ਭਾਵੇਂ ਹੁਣ ਨਿੱਤ ਦਾ ਆਉਣ ਜਾਣ ਸਤਿਗੁਰਾਂ ਨਾਲ ਨਹੀਂ ਪਰ ਸਤਿਗੁਰੂ ਜੀ ਭੈਣੀ ਸਾਹਿਬ ਹੋਣ ਤਾਂ ਦਰਸ਼ਨ ਕਰਨ ਆ ਜਾਂਦਾ ਹੈ ਅਤੇ ਆਗਿਆ ਅਨੁਸਾਰ ਸੇਵਾ ਵਿਚ ਸ਼ਾਮਲ ਹੁੰਦਾ ਹੈ। ਅੱਜ ਕੱਲ੍ਹ ਵੀ ਉਹ ਕਾਫ਼ੀ ਦਿਨਾਂ ਤੋਂ ਸ੍ਰੀ ਭੈਣੀ ਸਾਹਿਬ ਵਿਖੇ ਹੈ। ਅਤੇ ਠਾਕੁਰ ਜੀ ਵਡਿਆਂ ਨਾਲ ਮਿਲ ਕੇ ਸਮਾਂ ਬਿਤਾਂਦਾ ਹੈ। ਉਨ੍ਹਾਂ ਵਿਦਿਅਕ ਜਥਿਆਂ ਨੂੰ ਗੁਰੂ ਮਤ ਦੇ ਜੀਵਨ ਢੰਗ ਸਿਖਾਣ ਲਈ ਇਸਨੂੰ ਮਾਡਲ ਬਣਾਇਆ ਹੋਇਆ ਹੈ ।

ਬਲਕਾਰ ਸਿੰਘ ਨੇ ਆਪਣੀ ਜ਼ਮੀਨ ਸਮਰਾਲੇ ਤੋਂ ਬਦਲ ਕੇ ਮਾਛੀ ਵਾੜੇ (ਜ਼ਿ: ਲੁਧਿਆਣਾ) ਜਾ ਲਈ ਹੈ। ਘਰ ਵੀ ਉਸ ਮਾਛੀ ਵਾੜੇ ਵਿਖੇ ਖ਼ਰੀਦ ਲਿਆ ਹੈ। ਲੁਧਿਆਣੇ ਵਾਲੇ ਘਰ ਨੂੰ ਵੀ ਛੁੱਟੀ ।

ਅੱਜ ਸਤਿਗੁਰੂ ਜੀ ਬਲਕਾਰ ਸਿੰਘ ਦੀ ਅਰਜ਼ ਤੇ 9.30 ਵਜੇ ਮਾਛੀਵਾੜੇ ਉਸ ਦੇ ਘਰ ਚਰਨ ਪਾਉਣ ਹਿਤ ਪਧਾਰੇ । ਫੇਰ ਆਪ ਜੀ ਨਹਿਰ ਸਰਹਿੰਦ ਦੇ ਆਪਣੇ ਡੇਰੇ ਵਿਖੇ ਸ਼ਨਾਨ ਪਾਣੀ ਕਰਕੇ 12 ਵਜੇ ਦੇ ਕਰੀਬ ਭੈਣੀ ਸਾਹਿਬ ਆਕੇ, ਪ੍ਰਸ਼ਾਦ ਛਕ, ਬਿਰਾਜਣਗੇ ।

## ਮੇਰਾ ਜੱਟ ਜੁਆਈ

ਭਾਵੇਂ ਮੈਂ ਜਮਾਂਦਰੂ ਸੰਧੂ ਜੱਟ ਹਾਂ ਤੇ ਮੇਰੇ ਸਾਰੇ ਬੱਚੇ ਜੱਟਾਂ ਵਲ ਵਿਆਹੇ ਹੋਏ ਹਨ ਪਰ ਮੇਰੀ ਇਕ ਵਧੀਆ ਨਾਮਧਾਰਨ ਧੀ, ਅਵਿਨਾਸ਼ ਕੌਰ, ਜੁ ਕੁੜੀਆਂ ਵਿਚੋਂ ਦੂਜੇ ਨੰਬਰ ਤੇ ਹੈ, ਉਸਦਾ ਵਿਆਹ ਜਿਸ ਨਾਲ ਹੋਇਆ ਉਹ ਇਕ ਸਲੋਨਾ ਰੰਧਾਵਾ ਜੱਟ ਹੈ । ਜੁ ਧੱਬਲੀ ਬੰਨ੍ਹਦਾ ਹੈ। ਉਸਨੂੰ ਮੈਂ ਚਿੱਠੀ ਲਿਖੀ ਕਿ ਉਹ ਇਸ ਵਾਰ ਭੈਣੀ ਸਾਹਿਬ ਆਵੇ ਅਤੇ ਸਤਿਗੁਰਾਂ ਦੇ ਦਰਸਨ ਕਰੇ। ਉਸਦਾ ਪਿੰਡ ਲੋਹਗੜ੍ਹ ਠਾਕਰਾਂ, ਜ਼ਿਲਾ ਫ਼ੀਰੋਜ਼ਪੁਰ, ਜ਼ੀਰਾ-ਫ਼ੀਰੋਜ਼ਪੁਰ ਕੱਚਾ ਰੋਡ ਤੇ ਹੈ (ਪੁਰਾਣਾ ਨਾਮ ਹੈ,

ਅਜ ਕਲ ਤਾਂ ਸ਼ਾਹੀ ਸੜਕ ਹੈ।)

ਅੱਜ ਜਦੋਂ ਉਹ ਆਇਆ ਮੈਂ ਕੁਛ ਸਾਥੀਆਂ ਨਾਲ ਠਾਕਰ ਜੀ ਕੋਲ ਸਾਂ। ਬਾਹਰੋਂ ਪਤਾ ਲੱਗਣ ਤੇ ਜਦੋਂ ਮੈਂ ਕੋਠੀ ਵਿਚ ਲੰਘ ਆਇਆ ਸੂਰਤ ਸਿੰਘ ਵੇਖਿਆ ਤਾਂ ਖੁਸ਼ੀ ਅਤੇ ਹੈਰਾਨੀ ਦੋਵੇਂ ਹੀ ਮੈਨੂੰ ਵਾਪਰੀਆਂ। ਖੁਸ਼ੀ ਕਿ ਪਿਆਰਾ ਦਾਮਾਦ ਮੇਰੇ ਪੱਤਰ ਲਿਖਣ ਤੇ ਹੀ ਗੁਰੂ ਕੇ ਦਰਸ਼ਨਾਂ ਨੂੰ ਆ ਗਿਆ। ਹੈਰਾਨੀ ਕਿ ਉਹ ਓਭੜ ਜੱਟ ਨਵੀਂ ਕੋਠੀ ਦੇ ਵਿਹੜੇ ਵਿਚ ਕਿਵੇਂ ਪਹੁੰਚ ਗਿਆ।

ਠਾਕੁਰ ਜੀ ਦੇ ਕਮਰੇ ਵਿਚ ਉਸ ਨੂੰ ਸਰਦਾਈ ਛਕਾ, ਭੈਣੀ ਸਾਹਿਬ ਦੀਆਂ ਦਰਸ਼ਨੀ ਥਾਵਾਂ ਵਖਾ, ਨਾਮ ਸਿਮਰਨ ਸਮੇਂ ਸਤਿਗੁਰੂ ਜੀ ਦੇ ਸਨਮੁਖ ਨਮਸਕਾਰ ਕਰਵਾ, 6 ਵਜੇ ਸ਼ਾਮ ਤਕ ਵਿਦਾ ਕਰ ਦਿਤਾ।

ਸੂਰਤ ਸਿੰਘ ਆਪਣੇ ਪਿੰਡ ਦੇ ਲਾਗ ਪਾਸ, ਬਸ ਉਤੇ ਜਾਂ ਸੜਕ ਤੇ ਜਾਂਦਿਆਂ ਨਾਮਧਾਰੀ ਸਿੰਘ ਵੇਖ ਲਵੇ, ਤਾਂ ਆਦਰ ਨਾਲ ਘਰ ਬੁਲਾ, ਸੇਵਾ ਕਰੇ ਬਿਨਾ ਨਹੀਂ ਜਾਣ ਦਿੰਦਾ।

## ਹਾਦਸਾ ਸੰਜੇ ਗਾਂਧੀ ਨੂੰ

ਆਪਣੇ ਜੁਆਤਰੇ ਨਾਲ ਮੈਂ 11.45 ਦਿਨੇ ਪੁਰਾਣੀ ਕੋਠੀ ਦੇ ਘਾਹ-ਕਿੱਤੇ ਵਿਚਦੀ ਗੁਜ਼ਰ ਰਿਹਾ ਸਾਂ ਕਿ ਅਚਾਨਕ ਮਗਰੋਂ ਅਵਾਜ਼ ਪਈ। ਓਧਰ ਤੱਕਿਆ। ਸ. ਹੰਸਪਾਲ ਦਾ ਛੋਟਾ ਲੜਕਾ ਗੁਰੇਂਦਰ ਸਿੰਘ ਬੱਬੀ ਸੀ। ਉਸ ਦੱਸਿਆ : ਹੁਣੇ ਹੁਣੇ ਰੇਡੀਓ ਤੋਂ ਖ਼ਬਰ ਆਈ ਹੈ ਕਿ ਇੰਦਰਾ ਗਾਂਧੀ ਜੀ ਦੇ ਸਪੁਤਰ ਸੰਜੇ ਗਾਂਧੀ ਦੇ ਜਹਾਜ਼ ਨੂੰ ਅੱਗ ਲੱਗ ਗਈ ਹੈ ਅਤੇ ਅੱਜ ਸਵੇਰੇ ਹੀ ਉਹ ਦਿੱਲੀ ਵਿਚ ਸਵਾਸ ਪੂਰੇ ਕਰ ਗਿਆ ਹੈ।

ਸੁਣ ਕੇ ਜਵਾਨੀਓਂ ਟੁੱਟਣ ਵਾਲੇ ਨੌਜਵਾਨ ਦੀ ਮਿਰਤੂ ਤੇ ਦੁਖ ਹੋਇਆ। ਉਸ ਦੀ ਮਾਂ ਦੇ ਕਸ਼ਟ ਦਾ ਧਿਆਨ ਆਇਆ ਜਿਸ ਨੇ ਆਪਣੇ ਪੁੱਤਰ ਦੀ ਭਰਪੂਰ ਮੱਦਦ ਅਤੇ ਸੰਗਠਨ ਸ਼ਕਤੀ ਨਾਲ ਮੁੜ ਭਾਰਤ ਦੀ ਸੱਤਾ ਦੀ ਕੁਰਸੀ ਸੰਭਾਲੀ ਸੀ ਅਤੇ ਬਹੁਤ ਸਾਰੀਆਂ ਹੋਰ ਵੀ ਆਸਾਂ ਉਮੀਦਾਂ ਰੱਖੀਆਂ ਸਨ। ਉਸ ਸਾਰੀ ਯੁਵਾ ਸ਼ਕਤੀ ਦੀ ਕਿਸਮਤ ਫਿਲਹਾਲ, ਸੜ ਮੋਈ ਜਾਪੀ, ਜਿਸਨੂੰ ਅਗਵਾਈ ਦੇ ਕੇ ਇਸ ਬੰਦੇ ਨੇ ਮੂਹਰੇ ਲਿਆਂਦਾ ਸੀ ਤੇ ਜਿਨ੍ਹਾਂ ਦੀ ਕਿਸਮਤ ਦਾ ਨਾ-ਖੁਦਾ ਉਹ ਆਪ ਹੀ ਸੀ।

ਜੇ ਸੰਜੇ ਗਾਂਧੀ ਨੂੰ ਮਾਂ ਤੋਂ ਮਗਰੋਂ ਪ੍ਰਾਈਮ ਮਨਿਸਟਰ ਬਣਨ ਦੀ ਲਾਲਸਾ ਸੀ ਤਾਂ ਜਵਾਨਾਂ ਨੂੰ ਤਾਂ ਹੁਣੇ ਹੀ ਐਮ. ਐਲ. ਏ., ਐਮ. ਪੀ., ਮੁਖ ਮੰਤਰੀ, ਮੰਤਰੀ, ਉਪ-ਮੰਤਰੀ ਅਤੇ ਉਚੇ ਅਹੁਦਿਆਂ ਤੇ ਪੁੱਜਣ ਦੀ ਆਸ ਸੀ।

ਨਾਮਧਾਰੀ ਕੇਂਦਰ ਵੀ ਸੰਜੇ ਗਾਂਧੀ ਤੋਂ ਵਡੇਰੀ ਆਸ ਰਖਦਾ ਸੀ, ਕਿਉਂਕਿ ਹੌਲੀ ਹੌਲੀ ਉਸ ਤਕ ਡਾਢੀ ਪਹੁੰਚ ਹੋ ਚੁਕੀ ਸੀ।

ਇਸ ਮੌਕੇ ਉਨ੍ਹਾਂ ਸੜੂ ਰਾਜਨੀਤਕਾਂ ਨੂੰ ਜ਼ਰੂਰ ਮਾਨਸਿਕ ਤਸੱਲੀ ਹੋਈ ਹੋਵੇਗੀ ਜਿਨ੍ਹਾਂ ਦੇ ਰਾਹ ਦਾ ਉਹ ਰੋੜਾ ਸੀ। ਉਹਨਾਂ ਨੂੰ ਵੀ ਇਹ ਸਦਮਾ ਸੁਖ ਦੇਵੇਗਾ ਜੋ ਉਸਦੀਆਂ ਪਾਲਿਸੀਆਂ ਨੂੰ ਧੁੰਦਲਾ ਸਮਝਦੇ ਤੇ ਇਨ੍ਹਾਂ ਦੇ ਅਧੀਨ ਦੇਸ਼ ਨਹੀਂ ਸਨ

ਕਰਨਾ ਚਾਹੁੰਦੇ ।

ਇਸ ਨੌਜਵਾਨ ਦੀ ਹੋਣੀ ਉਤੇ ਤਰਸ ਆਇਆ ਜੁ ਜਨਤਾ ਪਾਰਟੀ ਦੀ ਸਰਕਾਰ ਦੀ ਮੁਕੱਦਮੇਬਾਜ਼ੀ ਵਿਚ ਫਸਿਆਂ ਮਾਂ ਇੰਦਰਾ ਗਾਂਧੀ ਨਾਲ ਸਾਰੇ ਦੇਸ਼ ਵਿਚ ਲੋਕਰਾਇ ਬਣਾ ਕਾਂਗਰਸ (ਆਈ) ਵਲੋਂ ਲੋਕ ਸਭਾ ਲਈ ਜਿੱਤਿਆ ਅਤੇ ਪਾਰਟੀ ਨੂੰ ਥੋਕ ਰੂਪ ਵਿਚ ਜਿਤਾਇਆ । ਫਿਰ ਉਹ ਕਾਂਗਰਸ ਆਈ ਦਾ ਜਨਰਲ ਸਕੱਤਰ ਬਣਾਇਆ ਗਿਆ । ਅਤੇ ਅੱਜ, ਅਗੇ ਵਧਣਦੀਆਂ ਸਾਰੀਆਂ ਰੀਝਾਂ ਲੈ ਮੌਤ ਦੇ ਵਿਕਰਾਲ ਪੰਜੇ ਦਾ ਸ਼ਿਕਾਰ ਹੋ ਗਿਆ ਹੈ ।

ਸੰਜੈ ਗਾਂਧੀ ਜਦੋਂ ਨਿੱਤ ਦੀ ਰੁਟੀਨ ਵਿਚ ਜਹਾਜ਼ ਚਲਾ ਰਿਹਾ ਸੀ, ਉਸਦੇ ਨਾਲ ਅਜ ਇਕ ਹੋਰ ਵਿਅਕਤੀ ਵੀ ਸੀ ਜਿਸਦਾ ਨਾਮ ਮਿ: ਸਕਸੈਨਾ ਸੀ । ਇਹ ਇਸ ਦਾ ਇਨਸਟ੍ਰਕਟਰ (ਹਦਾਇਤ ਕਾਰ) ਵੀ ਸੀ । ਅਤੇ ਇਹ ਸੰਜੈ ਵਾਲੇ ਰਾਹ ਹੀ ਗਿਆ ।

### ਸੋਗੀ ਫ਼ਿਜ਼ਾ

ਜਿਵੇਂ ਕਿ ਹਰ ਕੋਈ ਸੰਜੈ ਗਾਂਧੀ ਨੂੰ ਜਾਣਦਾ ਸੀ, ਜਿਧਰ ਕਿਤੇ ਉਹ ਗਿਆ ਹਰ ਤਰਫ ਉਸ ਦੀ ਚਰਚਾ ਸੀ । ਦੀਵਾਨ, ਨਿਤਨੇਮ ਅਤੇ ਕੀਰਤਨ ਦਾ ਕਾਰਜ ਕਰਮ ਸਤਿਗੁਰਾਂ ਦੀ ਹਜ਼ੂਰੀ ਵਿਚ ਜਿਉਂ ਕਾ ਤਿਉਂ ਸੀ । ਸਤਿਗੁਰੂ ਜੀ ਨੇ ਪੰ: ਗੋਪਾਲ ਸਿੰਘ ਜੀ ਨੂੰ ਕਹਿ ਕੇ ਇੰਦਰਾ ਜੀ ਦੇ ਇਰਾਦੇ ਦੀ ਦ੍ਰਿੜਤਾ ਅਤੇ ਜੁਆਨ ਪੁੱਤਰ ਦੀ ਮੌਤ ਤੇ ਹੋਰ ਸਭ ਨੂੰ ਢਾਰਸ ਬਨ੍ਹਾ, ਦਿਲ ਦਾ ਦਰਦ ਛਿਪਾ ਕੇ ਸਾਰੇ ਕੰਮ ਕਰਨ-ਕਰਵਾਣ, ਦੀ ਪ੍ਰਸੰਸਾ ਕਰਵਾਈ । ਔਖੇ ਤੋਂ ਔਖੇ ਵੇਲਿਆਂ ਵਿਚ ਕਿਵੇਂ ਸਾਬਤ ਦਿਲ ਰਿਹਾ ਜਾਇ, ਇੰਦਰਾ ਜੀ ਇਸਦੀ ਆਲ੍ਹਾ ਮਿਸਾਲ ਹਨ ।

ਦੀਵਾਨ ਵਿਚ ਪੜ੍ਹੇ ਗਏ ਸਾਰੇ ਸ਼ਬਦ ਜਿਵੇਂ ਸੰਜੈ ਬਾਰੇ ਹੀ ਸਨ :

1. ਸਭੇ ਕਿਛੁ ਜੀਵਤ ਲਉ ਬਿਵਹਾਰ....
2. ਚਲ ਚਲ ਗਈਆਂ ਪੰਖੀਆਂ ਜਿਨੀ ਵਸਾਏ ਤਲ
3. ਦਰੀਆਵੈ ਕੰਨੈ ਬਗੁਲਾ ਬੈਠਾ ਕੇਲ ਕਰੇ ।

ਸਤਿਗੁਰੂ ਜੀ ਨੂੰ ਵਿਅਕਤੀਆਂ ਅਤੇ ਗਰੁਪਾਂ ਨੂੰ ਹੀ ਅੱਜ ਏਨਾ ਵਕਤ ਦੇਣਾ ਪਿਆ ਕਿ ਨਾ ਨਹਿਰ ਤੇ ਗਏ, ਨਾ ਸੰਗੀਤ ਸਭਾ ਹੀ ਹੋਈ ।

## 24 ਜੂਨ 1980, ਮੰਗਲਵਾਰ
## ਸ੍ਰੀ ਭੈਣੀ ਸਾਹਿਬ (ਵਿਦਿ: ਸਮੇ:)

ਆਸਾ ਦੀ ਵਾਰ ਦਾ ਕੀਰਤਨ ਕੱਲ੍ਹ ਵਾਂਗ ਸਿਮ੍ਰਤੀ ਮੰਦਰ ਦੀ ਵਿਸ਼ਾਲ ਛੱਤ ਉਤੇ । ਅੱਜ ਹਾਜ਼ਰੀ ਬਹੁਤ ਸੀ ।

ਅੱਜ ਵਿਸ਼ੇਸ਼ ਪ੍ਰੋਗਰਾਮ ਸੰਗੀਤ ਸਮੇਲਨ ਦਾ ਸੀ । ਮੈਨੂੰ ਏਨੇ ਵਡੇ ਪ੍ਰੋਗਰਾਮ ਦਾ ਪਤਾ ਨਹੀਂ ਸੀ ।

ਮੈਂ 7.30 ਵਜੇ ਸਿਮ੍ਰਤੀ ਮੰਦਰ ਵਿਚ ਗਿਆ ਤਾਂ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਗਤ ਚੋਖੀ ਗਿਣਤੀ ਵਿਚ ਸੰਗੀਤਕਾਰ ਸੁਣਨ ਨੂੰ ਉਤਾਵਲੀ ਸੀ। ਮੰਚ ਕਲਾਕਾਰਾਂ ਨਾਲ ਭਰਪੂਰ ਸੀ।

ਪਹਿਲ ਮਿਲੀ, ਵਾਲਚਰ ਲੱਗੀ ਸਫੈਦ ਦਾੜ੍ਹੀ ਵਾਲੇ ਇਕਹਿਰੇ ਬਦਨ ਦੇ ਸਵਾਮੀ ਸੰਤ ਸੁਜਾਨ ਸਿੰਘ ਨੂੰ। ਉਹ ਹਾਰਮੋਨੀਅਮ ਫੜੀ ਗਾ ਰਹੇ ਸਨ :

ਹੇ ਗੋਬਿੰਦ ਹੇ ਗੋਪਾਲ
ਹੇ ਦਿਆਲ ਲਾਲ।

2. **ਕਾਕਾ ਪਰਮਿੰਦਰ ਸਿੰਘ ਐਲਨਾਬਾਦ** ਸੰਤ ਬਲਵੰਤ ਐਲਨਾਬਾਦ ਵਾਲਿਆਂ ਦੇ ਲੜਕੇ ਪਰਮਿੰਦਰ ਸਿੰਘ ਨੇ ਭੈਰਵੀ ਵਿਚ ਗਾਇਨ ਕੀਤਾ। ਤਬਲੇ ਦੀ ਸੰਗਤ ਗੁਰਦੀਪ ਸਿੰਘ ਭੈਣੀ ਸਾਹਿਬ ਨੇ ਕੀਤੀ।

3. **ਕਾਕਾ ਮਹਿਲ ਸਿੰਘ** ਨੇ ਭੈਰਉਂ ਵਿਚ 'ਰਾਖਾ ਏਕੁ ਹਮਾਰਾ ਸਵਾਮੀ' ਸ਼ਬਦ ਗੰਵਿਆਂ। ਤਬਲੇ ਦੀ ਸੰਗਤ ਸੰਤੂਰ ਵਾਦਕ ਹਰਜਿੰਦਰਪਾਲ ਸਿੰਘ ਨੇ ਕੀਤੀ।

4. **ਸ਼੍ਰੀ ਸੁਰਜੀਤ ਸਿੰਘ ਦਿੱਲੀ**, 22-23 ਸਾਲ ਦੇ ਸੁਰਜੀਤ ਸਿੰਘ ਸਪੁਤਰ ਸੰਤ ਪਿਆਰਾ ਸਿੰਘ ਦਿੱਲੀ, ਜਾਂ ਕਿਰਨਪਾਲ ਸਿੰਘ ਯੂ. ਕੇ. ਦੀ ਤਬਲਾ-ਸੰਗਤ ਨਾਲ ਸਾਰੰਗੀ ਲੈ ਕੇ ਬੈਠਾ ਤਾਂ ਸਤਿਗੁਰੂ ਜੀ ਨੇ ਆਪ ਸੰਗਤ ਨੂੰ ਜਾਣ ਪਛਾਣ ਕਰਵਾਈ : "ਜਿਹੜੇ ਸੰਗੀਤ ਬਾਰੇ ਕੁਝ ਸਮਝ ਰਖਦੇ ਹਨ ਉਨ੍ਹਾਂ ਨੂੰ ਪਤਾ ਹੈ ਕਿ ਪੰ: ਰਾਮ ਨਾਰਾਇਣ ਜੀ, ਉਨ੍ਹਾਂ ਹੀ ਰਾਗਾਂ ਨੂੰ ਜਿਨਾਂ ਨੂੰ ਸਾਰੀ ਦੁਨੀਆਂ ਕਲਾਸੀਕਲ ਢੰਗ ਨਾਲ ਗਾਉਂਦੀ ਵਜਾਉਂਦੀ ਹੈ, ਇਕ ਵਿਲੱਖਣ ਸਟਾਈਲ (ਢੰਗ) ਨਾਲ ਪੇਸ਼ ਕਰਦੇ ਹਨ। ਪੰਡਿਤ ਜੀ ਦੀ ਦੀ ਸਾਰੰਗੀ ਨੇ ਭਾਰਤ ਤੋਂ ਬਾਹਰਲੀ ਦੁਨੀਆਂ ਵਿਚ ਵੀ ਆਪਣਾ ਕਮਾਲ ਦਿਖਾਇਆ ਹੋਇਆ ਹੈ। ਜਿੰਨੀ ਵਧੀਆ ਉਹ ਸਾਰੰਗੀ ਵਜਾਉਂਦੇ ਹਨ, ਉਹੋ ਜਿਹਾ ਹੀ ਉਨ੍ਹਾਂ ਦਾ ਸ਼ਾਗਿਰਦ ਹੈ।" ਸਤਿਗੁਰੂ ਜੀ ਨੂੰ ਪਰਸੋਂ ਦੀ ਸੁਣੀ ਹੋਈ ਸਾਰੰਗੀ ਤੇ ਬਹੁਤ ਸੰਤੁਸ਼ਟਤਾ ਹੈ।

ਸੁਰਜੀਤ ਸਿੰਘ ਨੇ ਪੌਣਾਂ ਘੰਟਾ ਬੜਾ ਨਿੱਠ ਕੇ, ਬੜੇ ਵਿਸ਼ਵਾਸ ਅਤੇ ਸਥਿਰਤਾ ਨਾਲ ਰਾਗ ਗੌੜ ਸਾਰੰਗ ਵਜਾਇਆ। ਸਿੱਧਾ ਸਰੂਪ, ਉੱਚਾ ਸਰੀਰ, ਚੌਕੜੇ ਵਿਚ ਮੋਢਿਓਂ ਥੱਲੇ ਤਕ ਰਹਿੰਦੀ ਸਾਰੰਗੀ, ਚਿਹਰੇ ਦੁਆਲੇ ਗੋਲ ਕਾਲੀ ਦਾੜ੍ਹੀ, ਸਭ ਕੁਝ ਦਰਸ਼ਨੀ। ਸਾਰੇ ਸਮੇਂ ਵਿਚ ਇਕ ਸੁਰ ਵੀ ਬੇਸੁਰੀ ਨਹੀਂ ਲਗੀ, ਨਾ ਲੈਅ ਵਿਚ ਹੀ ਥਿੜਕਾਅ। ਕਿਰਨਪਾਲ ਅਤੇ ਸੁਰਜੀਤ ਬਰਾਬਰ ਦਾ ਜੁਟ ਜਾਪਦਾ ਸੀ।

5. **ਸ਼ੇਰ ਸਿੰਘ ਮਸਤਾਨਗੜ੍ਹ** ਸੰਤ ਹਜ਼ੂਰ ਸਿੰਘ ਚੰਦੂਹਾਂਸ ਦੇ ਸ਼ਾਗਿਰਦ ਕਾਕਾ ਸ਼ੇਰ ਸਿੰਘ (10) ਨੂੰ ਮੰਚ ਮਿਲਿਆ ਤਾਂ ਉਸਨੇ ਸ੍ਰੀ ਹਰਜਿੰਦਰਪਾਲ ਸਿੰਘ ਸੰਤੂਰ ਵਾਦਕ ਦੇ ਤਬਲੇ ਨਾਲ ਰਾਗ ਬਿਲਾਵਲ ਵਿਚ ਗੰਵਿਆ : ਮੋਕਉ ਤਾਰ ਲੇ, ਰਾਮਾ ਤਾਰ ਲੇ ਬੱਚੇ ਨੇ ਨਿੱਝਕ ਤੇ ਪ੍ਰਭਾਵਸ਼ਾਲੀ ਢੰਗ ਨਾਲ ਗੰਵਿਆਂ।

**6. ਸ਼੍ਰੀ ਬਲਬੀਰ ਸਿੰਘ ਜਲੰਧਰ** ਹੁਣ ਪੰ: ਰਮਾਕਾਂਤ ਜਲੰਧਰ ਦੇ ਸ਼ਾਗਿਰਦ ਜੁਆਨ ਬੱਚੇ ਬਲਬੀਰ ਸਿੰਘ ਦੀ ਵਾਰੀ ਆਈ। ਇਹਨੇ ਭੈਣੀ ਸਾਹਿਬ ਦੇ ਸੁਖਦੇਵ ਸਿੰਘ ਦੇ ਨਗਮੇਂ ਨਾਲ ਸੁਹਣਾ ਤਬਲਾ ਵਜਾਇਆ। ਤਿੰਨ ਤਾਲ ਦੀ ਸ਼ਾਨ ਉਘੜਦੀ ਜਾਪਦੀ ਸੀ।

**7. ਬੁੱਢਾ ਜੁੱਟ** ਪੰ: ਰਾਜਿੰਦਰ ਸਿੰਘ (60), ਹਜ਼ੂਰ ਸਿੰਘ ਚੰਦੂਹਾਸ (55), ਅਤੇ ਪ੍ਰੀਤਮ ਸਿੰਘ ਕਵੀ (71)

ਉਪਰਲਾ ਤੇ ਹੇਠਲਾ ਗਾਉਣ ਵਾਲੇ ਨਹੀਂ ਸਨ। ਪਰ ਸਤਿਗੁਰਾਂ ਹੁਕਮ ਲਗਾ ਦਿਤਾ ਕਿ ਪੰਜਾਹ ਸਾਲ ਪਹਿਲਾਂ ਸੁਰਾਂ ਭਰਦੇ ਰਹੇ ਹਨ, ਜ਼ਰਾ ਉਹ ਵੀ ਆਪਣਾ ਕਮਾਲ ਵਖਾਣ। ਰਾਜਿੰਦਰ ਸਿੰਘ ਨੂੰ ਅੱਜ ਦੇ ਸੰਗੀਤ ਸਮੇਲਨ ਦਾ ਪਹਿਲਾਂ ਹੀ ਪਤਾ ਸੀ। ਇਸ ਜੁੱਟ ਨੇ ਗੰਵਿਆਂ : ਭੋਰ ਭਈ ਲਾਲ ਮੋਰੇ ਆਏ।

ਸੰਗੀਤ ਸਭਾ ਦੇ ਪ੍ਰਬੰਧ ਕਰਤਾ ਸ੍ਰੀ ਹਰਭਜਨ ਸਿੰਘ ਸਿਤਾਰ ਤੇ ਮੰਚ ਸਕੱਤਰ ਸ੍ਰੀ ਜਗਦੀਸ਼ ਸਿੰਘ ਵਰਿਆਮ ਸਨ।

ਸਭ ਕੁਝ ਕੁਸ਼ਲਤਾ ਨਾਲ ਹੋ ਰਿਹਾ ਸੀ। ਮੈਂ ਖ਼ੁਦ ਇਸ ਅਵਸਰ ਤੋਂ ਇੰਨਾ ਮੁਤਾਸਰ ਹੋਇਆ ਕਿ ਆਗਿਆ ਲੈ ਕੇ ਸਟੇਜ ਤੇ ਜਾ ਚੜ੍ਹਿਆ ਤੇ ਪਿਛਲੇ ਵੱਡੇ ਵੱਡੇ ਕੀਤੇ ਗਏ ਸਾਰੇ ਸੰਗੀਤ ਸਮੇਲਨਾਂ ਨੂੰ ਯਾਦ ਕੀਤਾ। ਜਿਵੇਂ ਨਾਮਧਾਰੀਆਂ ਨੇ ਆਪਣੇ ਬੱਚੇ ਸਤਿਗੁਰਾਂ ਦੇ ਹਵਾਲੇ ਕੀਤੇ ਹੋਏ ਹਨ ਤੇ ਜਿਵੇਂ ਸਤਿਗੁਰੂ ਜੀ ਨੇ ਭਾਰਤ ਦੇ ਸਿਖਰ ਦੇ ਉਸਤਾਦਾਂ ਦੀ ਖੁਸ਼ਬੋ ਆਪਣੇ ਕੋਲ ਲੈ ਆਉਣ ਵਾਸਤੇ ਉਹਨਾਂ ਪ੍ਰਤੀ ਉਦਾਰਤਾ ਰਖ ਉਨ੍ਹਾਂ ਦਾ ਸਹਿਯੋਗ ਲਿਆ। ਖਰਚ ਅਤੇ ਖੇਚਲ ਦਾ ਪ੍ਰਬੰਧ ਅਚੂਕ ਕੀਤਾ ਹੋਇਆ ਹੈ, ਸਰੋਤਿਆਂ ਨੂੰ ਦੱਸਿਆ। ਜਦੋਂ ਮੈਂ 'ਬੁੱਢੇ ਕੁੱਕੜਾਂ' ਦੇ ਗਾਇਨ ਦਾ ਜ਼ਿਕਰ ਕੀਤਾ, ਹਾਸੜ ਤਾਂ ਬਹੁਤ ਮੱਚੀ ਪਰ ਸਤਿਗੁਰੂ ਜੀ ਨੇ ਰਾਜਿੰਦਰ ਸਿੰਘ ਬਾਰੇ ਵਿਸ਼ੇਸ਼ ਲਿਖਕੇ ਦਿਤਾ। ਸਾਡਾ ਗਾਇਨ ਵੀ ਖ਼ੂਬ ਦਿਲਚਸਪ ਰਿਹਾ।

**8. ਸ਼੍ਰੀ ਬਲਜੀਤ ਸਿੰਘ** (17) ਪਿੰਡ ਖਾਪੜ ਖੇੜੀ ਜ਼ਿਲਾ ਅੰਮ੍ਰਿਤਸਰ ਦਾ ਇਹ ਬੱਚਾ ਪਿਛਲੇ 3 ਸਾਲ ਤੋਂ ਪਿਤਾ-ਮਾਤਾ ਸਮੇਤ ਭੈਣੀ ਸਾਹਿਬ ਰਹਿ ਰਿਹਾ ਹੈ। ਸੰਗੀਤ ਉਸਤਾਦ ਮਹਿੰਦਰ ਸਿੰਘ ਅੰਮ੍ਰਿਤਸਰੀ ਦਾ ਸ਼ਾਗਿਰਦ ਗਾਇਨ ਵਿਚ, ਪਰ ਹੁਣ ਉਸਨੇ ਤਾਰ ਸ਼ਹਿਨਾਈ ਵਜਾਉਣੀ ਸੀ ਜੋ ਸ. ਪਿਆਰਾ ਸਿੰਘ ਦਿੱਲੀ ਵਾਲਿਆਂ ਦੀ ਸ਼ਾਗਿਰਦੀ ਕਰਕੇ ਸਿਖੀ ਹੈ। ਇਹ ਲੜਕਾ ਮੁੱਢ ਵਿਚ ਸਤਿਗੁਰਾਂ ਦਾ ਸ਼ਾਗਿਰਦ ਹੈ ਵਜਾਉਣ ਅਤੇ ਗਾਉਣ ਵਿਚ, 4 ਮਹੀਨੇ ਸਿੱਖੀ ਹੋਈ ਤਾਰ ਸ਼ਹਿਨਾਈ ਭੈਰਵੀ ਦੀਆਂ ਸੁਰਾਂ ਵਿਚ ਰੁਮਕੀ, ਹਰਜਿੰਦਰਪਾਲ ਸਿੰਘ ਨੇ ਤਬਲੇ ਦੀ ਸੰਗਤ ਦਿਤੀ।

(ਪਰ ਅਜੇ ਤਾਰ ਸ਼ਹਿਨਾਈ ਵਿਚੋਂ ਚੀਕਾਂ ਨਿਕਲ ਨਿਕਲ ਜਾਂਦੀਆਂ ਹਨ।)

**9. ਸੁਖਵਿੰਦਰ ਸਿੰਘ ਪੱਪੂ** (20) ਪੰ: ਕਿਸਨ ਮਹਾਰਾਜ ਦਾ ਇਹ ਸ਼ਾਗਿਰਦ ਜਿਸ ਨੂੰ ਆਪਣੇ 'ਗੁਰੂ ਜੀ' ਦੇ ਗੁੱਸੇ ਦਾ ਕਈ ਵਾਰ ਸਾਹਮਣਾ ਕਰਨਾ ਪਿਆ ਹੈ ਅਤੇ ਉਹ ਛੱਡ ਛੱਡ ਦੌੜਿਆ ਹੈ। ਅੱਜ ਬਹੁਤ ਸੁੰਦਰ ਵਾਦਨ ਕਰ ਸਕਿਆ। ਇਸਦੇ ਵਾਦਨ ਵਿਚ ਪੰ: ਕਿਸਨ ਮਹਾਰਾਜ ਦਾ ਗੁਣ ਪਰ ਮਿੱਠਤ ਪੰ: ਸਾਮਤਾ ਪ੍ਰਸਾਦ ਦੀ ਹੈ। ਸੁਖਦੇਵ ਸਿੰਘ ਭੈਣੀ ਸਾਹਿਬ ਦੇ ਨਗਮੇ ਨਾਲ ਇਸ ਜੁਆਨ ਨੇ ਐਸਾ ਤਬਲਾਵਾਦਨ

ਕੀਤਾ ਕਿ ਸਤਿਗੁਰੂ ਜੀ ਕਹਿ ਉਠੇ : ਦੱਖਣ ਦੌਰੇ ਦੇ ਵਾਤਾਨਕੂਲ ਵਿਚਲੇ ਵਾਦਨ ਤੋਂ ਬਹੁਤ ਅੱਛਾ ਵੱਜਿਆ ਹੈ।

10. **ਕਿਰਨ ਪਾਲ ਸਿੰਘ** (22) ਇੰਗਲੈਂਡ ਚੋਂ ਕੇਵਲ ਸੰਤੂਰ ਸਿਖਣ ਵਾਸਤੇ ਸਤਿਗੁਰੂ ਜੀ ਦੀ ਆਗਿਆ ਨਾਲ ਆਇਆ ਕਿਰਨ ਪਾਲ ਖ਼ੁਦ ਵੀ ਕੋਮਲ ਮਿਜਾਜ਼ ਹੈ ਤੇ ਸੰਤੂਰ ਦੀਆਂ ਸੁਰਾਂ ਨੇ ਇਸ ਨੂੰ ਹੋਰ ਵੀ ਕੂਲਾ ਕਰ ਦਿਤਾ ਹੈ। ਇਸ ਨੇ ਰਾਗ ਲਲਿਤ ਵਿਚ ਸੁਖਵਿੰਦਰ ਸਿੰਘ ਪਿੰਕੀ ਦੇ ਤਬਲੇ ਨਾਲ ਜਲਤਰੰਗੀ ਲਹਿਰਾਂ ਪੈਦਾ ਕਰਕੇ ਆਪਣੇ ਉਸਤਾਦ ਪੰ: ਸ਼ਿਵ ਕੁਮਾਰ ਦਾ ਨਾਮ ਸਭਨਾਂ ਦੇ ਦਿਲੋ ਦਿਮਾਗ਼ ਤੇ ਲਿਆ ਦਿਤਾ। ਸਮਾਂ ਲਿਆ ਪੌਣਾ ਘੰਟਾ।

ਸ੍ਰੀ ਸਤਿਗੁਰੂ ਜੀ ਇਸ ਬੱਚੇ ਦੇ ਸੰਤੂਰ ਸਮਾਪਨ ਸਮੇਂ ਕਿਹਾ ਸੀ : ਅਸੀਂ ਇਹ ਜਤਨ ਕਰਦੇ ਹਾਂ ਕਿ ਸਾਡੇ ਬੱਚੇ ਆਪਣੇ ਉਸਤਾਦਾਂ ਤੋਂ ਅਜਿਹੀ ਸਾਰਥਕ ਸਿਖਿਆ ਗ੍ਰਹਿਣ ਕਰਨ ਕਿ ਉਹ ਕਿਸੇ ਗਿਣਤੀ ਵਿਚ ਆ ਸਕਣ। ਆਪਣੇ ਉਸਤਾਦ ਅਤੇ ਆਪਣੇ ਸਮਾਜ ਦਾ ਨਾਮ ਰੋਸ਼ਨ ਕਰ ਸਕਣ।

"ਇਹ ਸੰਗੀਤ ਸਿੱਖਿਆ ਦੇ ਜਤਨ ਏਸ ਲਈ ਵੀ ਜਾਰੀ ਕਰਵਾਏ ਸਨ ਕਿ ਸਾਡੇ ਦੀਵਾਨਾਂ ਵਿਚ ਕੀਰਤਨ ਸਮੇਂ ਸੁਰ-ਤਾਲ ਦੀ ਕਲਾਸੀਕਲ ਖ਼ੂਬਸੂਰਤੀ ਦੀ ਝਲਕ ਮਿਲਦੀ ਰਹੇ। ਪਰ ਇਹ ਸਾਰੀ ਪ੍ਰਾਪਤੀ ਤਾਂ ਹੀ ਹੋ ਸਕਦੀ ਹੈ ਜੇ ਅਕਲ ਦੀ ਵੀ ਭਰਪੂਰ ਵਰਤੋਂ ਕੀਤੀ ਜਾ ਸਕੇ। ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ।"

ਸਤਿਗੁਰੂ ਜੀ ਨੇ ਆਪਣੇ ਸ਼ਬਦ ਇੰਜ ਜਾਰੀ ਰਖੇ : ਜਦੋਂ ਤੋਂ ਬਾਰ੍ਹਵੇਂ ਨਾਨਕ, ਸਤਿਗੁਰੂ ਰਾਮ ਸਿੰਘ ਜੀ ਨੇ ਇਸ ਨਗਰੀ (ਭੈਣੀ ਸਾਹਿਬ) ਨੂੰ ਭਾਗ ਲਾਇਆ ਹੈ, ਤਦ ਤੋਂ ਹੀ ਸੰਗੀਤ, ਪਰਮਾਰਥ ਅਤੇ ਗਊ ਵੰਸ਼ ਦਾ ਵਿਕਾਸ ਸ਼ੁਰੂ ਕੀਤਾ ਗਿਆ ਹੈ। ਸੇਵਾ, ਪ੍ਰੇਮ ਅਤੇ ਗਊ, ਗਰੀਬ ਦੀ ਮਦਦ ਕਰਨੀ ਗੁਰੂ ਘਰ ਦੀ ਸਿੱਖਿਆ ਹੈ।

"ਸਦਾ ਬਰਤ ਏਥੇ 1918 ਬਿ: ਤੋਂ ਜਾਰੀ ਹੈ। ਦੋ ਜਾਂ ਚਾਰ ਘੰਟੇ ਦਾ 'ਸਦਾ ਬਰਤ' ਨਹੀਂ। ਅਸਲੀ ਅਰਥਾਂ ਵਿਚ ਸਦਾ ਬਰਤ। ਲੰਗਰ ਏਥੇ ਦੋ ਤਰ੍ਹਾਂ ਦੇ ਵਰਤਦੇ ਹਨ।

ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰ ਘਿਆਲੀ।

ਅਤੇ

ਲੰਗਰੁ ਚਲੈ ਗੁਰਿ ਸਬਦੁ ਹਰਿ ਤੋਟਿ ਨ ਆਵੀ ਖਟੀਐ।

"ਸੰਗੀਤ ਜੈਸੀ ਕੋਮਲ ਕਲਾ ਨੂੰ ਸਮਝਣ ਤੇ ਸਿੱਖਣ ਲਈ ਜਿਉਂ ਜਿਉਂ ਸੁਚੇਤ ਹੋ ਕੇ ਅਗੇ ਵਧੀਏ ਤਾਂ ਸਾਹਮਣੇ ਵਿਰਾਟ ਸਾਗਰ ਦਿੱਸ ਆਉਂਦਾ ਹੈ। ਜਿਵੇਂ ਇਕ ਪਰਬਤ ਦੀ ਚੋਟੀ ਚੜ੍ਹੀਏ, ਅਗਾਂਹ ਹੋਰ ਕਈ ਚੋਟੀਆਂ ਦਿੱਸਣ ਲਗ ਪੈਂਦੀਆਂ ਹਨ ਅਤੇ ਉਹ ਪਹਿਲਾਂ ਵੇਖੀਆਂ ਤੋਂ ਵੀ ਸੁਹਣੀਆਂ ਲਗਦੀਆਂ ਹਨ। ਇਹੋ ਹਾਲ ਸੰਗੀਤ ਬਾਰੇ ਹੈ।

"ਭੈਣੀ ਸਾਹਿਬ ਦੇ ਭਾਈ ਸੰਤਾ ਸਿੰਘ ਨੂੰ ਅਜਿਹਾ ਸੁਰ ਗਿਆਨ ਸੀ ਕਿ ਹਾਰਮੋਨੀਅਮ ਦੇ ਕਾਲੇ ਸੁਰ ਨੂੰ 'ਸਾ' ਮਿਥ ਕੇ ਹਰ ਖੜਾਕ ਤੇ, ਹਰ ਪੰਛੀ ਦੀ ਕੂਹਕ ਦੇ ਸੁਰ ਬਾਰੇ ਦੱਸ ਸਕਦਾ ਸੀ ਕਿ ਵਾਜੇ ਦੇ ਕਿਹੜੇ ਸੁਰ ਤੇ ਬੋਲ ਰਿਹਾ ਹੈ।

''ਅਕਬਰ ਦੇ ਨੌ ਰਤਨਾਂ ਚੋਂ ਇਕ, ਤਾਨਸੈਨ ਨੇ ਜਮਨਾ ਵਿਚ ਕਿਸ਼ਤੀ ਤੇ ਸੈਰ ਕਰਦਿਆਂ ਆਪਣੀ ਤਲਵਾਰ ਜਮਨਾ ਜਲ ਵਿਚ ਡੋਬਕੇ, ਤੁਪਕਿਆਂ ਵਲ ਬਾਦਸ਼ਾਹ ਦਾ ਧਿਆਨ ਕਰਵਾ ਕੇ ਆਖਿਆ, ਸੰਗੀਤ ਦੀ ਵਹਿੰਦੀ ਜਮਨਾ ਚੋਂ ਇਹ ਚੰਦ ਕਤਰੇ ਹੀ ਮੈਨੂੰ ਸੰਗੀਤ ਬਾਰੇ ਨਸੀਬ ਨੇ। ਇਹ ਠੀਕ ਹੀ ਸੀ।

''ਸੰਗੀਤ ਦੀ ਅਪਰੰਪਾਰਤਾ ਦਾ ਧਿਆਨ ਧਰਕੇ ਈਸ਼ਵਰੀ ਮਹਾਨਤਾ ਨੂੰ ਸਿਰ ਝੁਕਦਾ ਹੀ ਝੁਕਦਾ ਹੈ।''

ਸਤਿਗੁਰੂ ਜੀ ਦੇ ਪਰਵਚਨ ਨਾਲ ਸਭਾ ਸਮਾਪਤ ਹੋ ਗਈ। ਸਮਾਂ 11.15 ਦਾ ਸੀ।

## ਸਿਮ੍ਰਤੀ ਮੰਦਰ

ਕੁਝ ਸਿੰਘਾਂ ਨੇ ਇਸ ਵਿਸ਼ਾਲ ਇਮਾਰਤ ਨੂੰ 'ਪ੍ਰਤਾਪ ਮੰਦਰ' ਕਹਿਣਾ ਸ਼ੁਰੂ ਕਰ ਦਿਤਾ ਸੀ। ਮੈਂ ਸਤਿਗੁਰੂ ਜੀ ਨੂੰ ਅਰਜ ਕੀਤੀ : ਇਹ ਨਾਮ ਸਤਿਗੁਰੂ ਜੀ ਦਾ ਸਨਮਾਨ ਨਹੀਂ ਰਹਿਣ ਦਿੰਦਾ। ਮੰਦਰ ਦਾ ਵੱਡਾ ਨਾਮ ਤਾਂ ਬੇਸ਼ਕ 'ਸਤਿਗੁਰੂ ਪ੍ਰਤਾਪ ਸਿੰਘ ਮੰਦਰ' ਹੋ ਜਾਵੇ ਪਰ ਆਮ 'ਸਿਮ੍ਰਤੀ ਮੰਦਰ' ਹੋਣਾ ਚਾਹੀਦਾ ਹੈ। ਇਸ ਲਈ ਕਿ,

1. ਇਹ ਉਸ ਜਗਹ ਸਥਾਪਤ ਕੀਤਾ ਗਿਆ ਹੈ ਜਿਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 1934 ਵਿਚ ਸ੍ਰੀ ਗੁਰੂ ਨਾਨਕ ਨਾਮਲੇਵਾ ਸਰਬ ਸੰਪ੍ਰਦਾ ਕਾਨਫਰੰਸ ਕਰਵਾਈ ਸੀ।

2. ਇਸ ਲਈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਨੂੰ ਪੁਨਹ ਪੁਨਹ ਆਪਣੇ ਅੰਦਰ ਜਗਾਣ ਦੀ ਇਛਾ ਵਜੋਂ ਇਸ ਵਿਸ਼ਾਲ ਭਵਨ ਨੂੰ ਉਸਾਰਿਆ ਗਿਆ ਹੈ।

3. ਇਸ ਲਈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮਹਾਨਤਾ, ਉਦਾਰਤਾ ਅਤੇ ਕਰਮਠਤਾ ਦੀ ਵਿਸ਼ਾਲਤਾ ਦੇ ਸਿੰਬਲ (ਨਿਸ਼ਾਨ) ਵਜੋਂ ਇਸ ਨੂੰ ਸਥਾਪਤ ਕੀਤਾ ਗਿਆ ਹੈ।

ਸੁ ਅੱਜ ਜਦੋਂ 2 ਤੋਂ 3 ਤਕ ਇਸ ਵਿਸ਼ਾਲ ਹਾਲ ਵਿਚ ਨਾਮ ਸਿਮਰਨ ਹੋਇਆ ਤਾਂ ਸਤਿਗੁਰੂ ਜੀ ਨੇ ਆਪਣੀ ਰਸਨਾ ਤੋਂ ਇਸ ਮੰਦਰ ਨੂੰ 'ਸਿਮ੍ਰਤੀ ਮੰਦਰ' ਕਹਿ ਕੇ ਪੁਕਾਰਿਆ ਤੇ ਮੇਰੇ ਵੱਲ ਤੱਕ ਮੁਸਕਾਂਦਿਆਂ ਸੰਗਤ ਨੂੰ ਕਿਹਾ : ਸਿਮ੍ਰਤੀ ਮੰਦਰ ਵਿਚ ਜੁੜੀ ਹੋਈ ਸੰਗਤ ਨੂੰ ਬੇਨਤੀ ਹੈ ਕਿ ਨਾਮ ਲਏ ਗਏ ਇਲਾਕਿਆਂ ਦੇ ਸਿੰਘ ਮੇਰੇ ਪਾਸ ਵਕਤ ਸਿਰ ਪੁਜ ਜਾਣ।

## ਉਗਰਾਹੀ ਰਾਈਆਂ ਵਾਸਤੇ

ਨਿੱਤਨੇਮ ਪਿਛੋਂ ਮੰਡੀ, ਜਲੰਧਰ, ਲੁਧਿਆਣੇ, ਦਿੱਲੀ, ਬਟਾਲਾ, ਬੰਬਈ ਆਦਿ ਦੀ ਸੰਗਤ ਨੂੰ ਵਖ ਵਖ ਬੁਲਾਕੇ ਉਸਨੂੰ ਦੱਸਿਆ ਗਿਆ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਸਥਾਨ, ਜੁ ਪਿੰਡ ਰਾਈਆਂ (ਭੈਣੀ ਸਾਹਿਬ ਦਾ ਮੂਲ ਨਗਰ ਤੇ ਦਖਣ ਤੇ ਲਹਿੰਦੇ ਪਾਸੇ ਨਾਲ ਲਗਦਾ) ਵਿਚ ਹੁਣੇ-ਹੁਣੇ ਸਾਨੂੰ ਪ੍ਰਾਪਤ ਹੋਇਆ ਹੈ, ਉਸ ਦੀ

ਉਸਾਰੀ ਕਰਨੀ ਹੈ । ਉਸ ਲਈ ਮਾਇਆ ਦਿਓ ।

ਅਤੇ, ਵਖ ਵਖ ਵਿਅਕਤੀਆਂ ਦੀ ਹੈਸੀਅਤ ਮੁਤਾਬਕ ਉਨ੍ਹਾਂ ਜ਼ਿਮੇ 500/- ਤੋਂ 1000/- ਰੁਪਏ ਲਗਾ ਦਿਤੇ । ਅਤੇ ਤੁਰਤ ਦੇਣ ਨੂੰ ਕਿਹਾ ।

ਸਿੰਘਾਂ ਨੇ ਸਤਿਗੁਰੂ ਜੀ ਦਾ ਬਚਨ ਵੀ ਤੁਰਤ ਪਰਵਾਨ ਕੀਤਾ । ਸ਼ਾਮ ਤਕ ਸਕੱਤਰ ਦੇ ਦੱਸਣ ਮੁਤਾਬਕ 10,000/- ਦੀ ਉਗਰਾਹੀ ਹੋ ਚੁਕੀ ਸੀ ।

3.15 ਦੀਵਾਨ ਦੀ ਸਮਾਪਤੀ ਹੋ ਗਈ ।

## ਸੰਜੇ ਬਾਬਤ ਕੁਆਣਾ

ਸਤਿਗੁਰੂ ਜੀ ਨੇ 23.6.80 ਨੂੰ ਸ਼ਾਮ ਤਕ ਮਹਾਰਾਜ ਬੀਰ ਸਿੰਘ ਜੀ ਨੂੰ ਸ੍ਰੀਮਤੀ ਇੰਦਰਾ ਗਾਂਧੀ ਨਾਲ ਅਫਸੋਸ ਕਰਨ ਵਾਸਤੇ ਭੇਜ ਦਿਤਾ । ਉਹ ਦਿੱਲੀ ਗਏ ਤੇ ਭਾਰਤ ਦੇ ਪ੍ਰਾਈਮ ਮਨਿਸਟਰ ਦੇ ਪਰਵਾਰਕ ਦੁਖ ਵਿਚ ਸ਼ਰੀਕ ਹੋਏ ! ਅਤੇ ਦਾਹ ਸੰਸਕਾਰ ਪਿਛੋਂ ਵਾਪਸ ਆ ਗਏ ।

## ਇਕ ਹੋਰ ਦੇਸ਼ ਭਗਤ ਕਿਰਿਆ

ਭਾਰਤ ਦੇ ਸਾਬਕਾ ਉਪ ਰਾਸ਼ਟਰਪਤੀ ਸ੍ਰੀ ਵੀ. ਵੀ. ਗਿਰੀ ਦਾ ਵੀ ਅੱਜ ਦੇਹਾਂਤ ਹੋ ਗਿਆ । ਲੋਕਾਂ ਵਲੋਂ ਅਤੇ ਸਰਕਾਰ ਵਲੋਂ ਯੋਗ ਸਤਿਕਾਰ ਨਾਲ ਸ੍ਰੀ ਗਿਰੀ ਨੂੰ ਵਿਦਾਇਗੀ ਦਿਤੀ ਗਈ ।

## ਰਤਨ ਗੜ੍ਹ ਵਿਖੇ ਭੋਗ

6.30 ਸਾਮੀਂ ਸੰਤ ਮਹਿੰਦਰ ਸਿੰਘ ਪੂਰਬਾ ਨੇ ਮੇਰੀ ਇਕ ਪੁੱਛ ਦੇ ਉਤਰ ਵਿਚ ਆਖਿਆ : ਸਤਿਗੁਰੂ ਜੀ ਦੀਵਾਨ ਵਿਚੋਂ ਉਠਦਿਆਂ ਹੀ ਪਿੰਡ ਰਤਨ ਗੜ੍ਹ ਪਧਾਰੇ । ਇਹ ਪਿੰਡ, ਖਰੜ ਤੋਂ ਪਰ੍ਹੇ ਹੈ । ਰਤਨਗੜ੍ਹ ਦੇ ਇਕ ਸਰਕਰਦਾ ਨਾਮਧਾਰੀ ਸੰਤ ਰਤਨ ਸਿੰਘ ਦਾ ਚਲਾਣਾ ਹੋ ਗਿਆ ਸੀ, ਉਸ ਨਮਿਤ ਅੱਜ ਭੋਗ ਪੈਣਾ ਸੀ । ਸਤਿਗੁਰੂ ਜੀ ਨੇ ਜਾ ਕੇ ਪਰਵਾਰ ਨੂੰ ਢਾਰਸ ਵੀ ਦਿਤੀ ਤੇ ਭੋਗ ਵੀ ਸੁਣਿਆ । 6.00 ਵਜੇ ਸ਼ਾਮੀ ਪਰਤਿਆ ਗਿਆ ।

## ਸੰਗੀਤ ਸਮੇਲਨ (ਦੂਜੀ ਬੈਠਕ)

ਸਿਮ੍ਰਤੀ ਮੰਦਰ ਵਿਚ ਹੀ ਦੱਸ ਦਿਤਾ ਗਿਆ ਸੀ ਕਿ ਸ਼ਾਮ ਦਾ ਸੰਗੀਤ ਸਮੇਲਨ ਨਵੀਂ ਕੋਠੀ (ਕੋਠੀ ਨੰ: 2) ਵਿਚ ਹੋਵੇਗਾ । ਸੋ ਕੋਠੀ ਦੇ ਪਕੇ ਵੇਹੜੇ ਤੇ ਸ੍ਰੀ ਸਤਿਗੁਰੂ ਜੀ ਅਤੇ ਕਲਾਕਾਰਾਂ ਲਈ ਬੈਠਣ ਦਾ ਸਥਾਨ ਤਿਆਰ ਹੋ ਗਿਆ । ਦੋ-ਢਾਈ ਫੁਟ ਦੀ ਡੂੰਘਾਈ ਵਿਚ ਆਮ ਸੰਗਤ ਲਈ ਸਫਾਂ ਦਾ ਪ੍ਰਬੰਧ ਹੋ ਗਿਆ ।

ਮੰਚ ਸਕੱਤਰੀ ਸਵੇਰ ਸ੍ਰੀ ਜਗਦੀਸ਼ ਸਿੰਘ ਵਰਿਆਮ ਨੇ ਬੜੀ ਕੁਸ਼ਲਤਾ ਨਾਲ ਕੀਤੀ, ਹੁਣ ਵੀ ਇਹ ਤਾਜ ਉਸੇ ਦੇ ਸਿਰ ਤੇ ਰਖਿਆ ਗਿਆ । ਸਤਿਗੁਰੂ ਜੀ ਪੂਰੇ 6.30 ਵਜੇ ਆਸਣ ਤੇ ਆ ਬੈਠੇ । ਆਪ ਜੀ ਦੇ ਗਿਰਦ ਸਨ : ਪੂਰਣ ਮਹਾਰਾਜ,

ਸ਼੍ਰੀ ਰਮਾਂ ਕਾਂਤ, ਗੁਰਦੇਵ ਸਿੰਘ, ਹਰਭਜਨ ਸਿੰਘ, ਸ਼੍ਰੀ ਚੰਦ੍ਰਹਾਂਸ ਤੇ ਸੰਤ ਚੰਨਣ ਸਿੰਘ ਚੰਡੀਗੜ੍ਹ ।

1. ਮੇਰੇ ਹਾਜ਼ਰ ਹੋਣ ਤਕ ਪਹਿਲਾ ਵਿਅਕਤੀ ਭੁਗਤ ਚੁਕਾ ਸੀ ।

2. **ਸੁਖਵਿੰਦਰ ਸਿੰਘ ਪਿੰਕੀ,** 14 ਕੁ ਸਾਲ ਦੇ ਇਸ ਮਧਰੇ ਕਿਸ਼ੋਰ ਨੇ ਤਿੰਨ ਤਾਲ ਦਾ ਸੋਲੋਵਾਦਨ ਕੀਤਾ । ਵਿਸ਼ਵਾਸ ਯੁਕਤ ਅਨੇਕਾਂ ਪਰਕਾਰ ਚੜ੍ਹਦੀ ਤੋਂ ਚੜ੍ਹਦੀ ਕਲਾ ਵਿਚ ਵਜਾਏ । ਇਸੇ ਦਾ ਵਡਾ ਭਾਈ ਸੁਖਦੇਵ ਸਿੰਘ ਨਗਮਾਕਾਰ ਸੀ । ਪੌਣੇ ਘੰਟੇ ਦੇ ਵਾਦਨ ਪਿੱਛੋਂ ਜਾਂ ਉਠਕੇ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਲਗਾ ਤਾਂ ਮੁੜ੍ਹਕੇ ਨਾਲ ਇਸ ਦਾ ਖ਼ਾਕੀ ਰੰਗਾ ਕੁਰਤਾ ਪਜਾਮਾ ਤਰੋ ਤਰ ਸੀ । ਇਸ ਦੇ ਗੁਰਭਾਈ ਪੂਰਣ ਮਹਾਰਾਜ ਨੇ ਵੇਖਿਆ ਕਿ ਉਸ ਦੇ ਪਿਤਾ ਦਾ ਸਮੱਚਾ ਰੰਗ ਪਿੰਕੀ ਦੇ ਤਬਲੇ ਚੋਂ ਨਿਖਰ ਰਿਹਾ ਹੈ ।

3. **ਬਲਜੀਤ ਸਿੰਘ** (17) ਨੇ ਇਕ ਖ਼ਿਆਲ ਦਾ ਗਾਇਨ ਭੀਮਪਲਾਸੀ ਵਿਚ ਕੀਤਾ । ਤਬਲਾ ਸੁਖਵਿੰਦਰ ਸਿੰਘ ਪੱਪੂ ਅਤੇ ਪੇਟੀ ਨਾਲ ਸਾਥ ਬਲਦੇਵ ਸਿੰਘ ਰਾਣੀਆਂ ਦੇ ਰਹੇ ਸਨ । ਖਿਆਲ ਦੇ ਬੋਲ ਸਨ, 'ਬ੍ਰਿਜ ਮੇਂ ਧੂਮ ਮਚਾਈ ਕਾਨ੍ਹ ।' ਕ੍ਰਿਸ਼ਨ ਨੇ ਤਾਂ ਬ੍ਰਿਜ ਵਿਚ ਧੂਮ ਮਚਾਈ ਹੀ ਸੀ ਪਰ ਅੱਜ ਬਲਜੀਤ ਸਿੰਘ ਤੋਂ ਧੂਮ ਨਹੀਂ ਮਚ ਸਕੀ ।

4. **ਹਰਜਿੰਦਰਪਾਲ ਸਿੰਘ ਜੱਬਲਪੁਰ** (22) ਇਹ ਨੌਜਵਾਨ ਜੁ ਪੰ: ਸ਼ਿਵ ਕੁਮਾਰ ਸ਼ਰਮਾ ਦਾ ਸੰਤੂਰਵਾਦਨ ਵਿਚ ਸ਼ਾਗਿਰਦ ਹੈ, ਮੰਚ ਤੇ ਆ ਕੁਸ਼ਲਤਾ ਨਾਲ ਕਲਾ ਪ੍ਰਗਟਾਵਾ ਕਰਦਾ ਰਿਹਾ । ਇਸ ਨਾਲ ਤਬਲੇ ਤੇ ਸੰਗਤ ਪੰ: ਰਮਾਂ ਕਾਂਤ ਕਰ ਰਹੇ ਸਨ । ਹਰਜਿੰਦਰਪਾਲ ਸਿੰਘ ਨੇ ਰਾਗ ਯਮਨ ਦੀਆਂ ਸੁਰਾਂ ਛੇੜ ਛੇੜ ਸਾਰੇ ਵਾਤਾਵਰਣ ਵਿਚ ਸੰਤੂਰ ਨੂੰ ਮਕਬੂਲ ਬਣਾ ਦਿਤਾ । ਕਿਰਨਪਾਲ ਦੀ ਸੰਤੂਰ ਦੀ ਕਲਮ ਛੋਹ ਕੋਮਲ ਪਰ ਇਸ ਦੀ ਜ਼ੋਰਦਾਰ ਹੈ ।

5. **ਬੁੱਢਿਆਂ ਦਾ ਜੋੜ**, ਰਾਤ ਦੇ 9.00 ਵਜ ਚੁਕੇ ਸਨ । ਖ਼ਾਸ ਖ਼ਾਸ ਵਿਅਕਤੀ ਦੂਰ ਦਰਾਜ਼ ਤੋਂ ਵੀ ਪੁਜ ਗਏ ਸਨ । ਜਿਨ੍ਹਾਂ ਚੋਂ ਇਕ ਸਨ ਸ. ਪ੍ਰੀਤਮ ਸਿੰਘ 'ਨੁਸਰਤ' ਆਰ. ਟੀ. ਓ. ਬਰਨਾਲਾ । ਸਤਿਗੁਰੂ ਜੀ ਨੇ ਸ਼੍ਰੀ ਨੁਸਰਤ ਨੂੰ ਵਿਸ਼ੇਸ਼ ਕਰ ਦੱਸਿਆ ਕਿ ਸਵੇਰੇ ਵੀ ਪ੍ਰੋਗਰਾਮ ਬਹੁਤ ਵਧੀਆ ਅਤੇ ਤੁਹਾਡੇ ਸੁਣਨ ਵਾਲਾ ਸੀ । ਨੁਸਰਤ ਦਾ ਕਵੀ ਰੂਪ ਚੇਤੇ ਕਰਕੇ ਮੈਨੂੰ ਕੋਲ ਬੁਲਾਕੇ ਆਦੇਸ਼ ਦਿਤਾ : ਇਹਨਾਂ ਨੂੰ ਦੋ ਕਾਪੀਆਂ 'ਸਿਮਰਨ' ਦੀਆਂ ਦੇਣੀਆਂ ਇਹ ਖ਼ੁਦ ਸੁਘੜ ਕਵੀ ਹਨ ।

ਸ਼੍ਰੀ ਨੁਸਰਤ ਨੂੰ ਸ਼ਾਇਦ ਬੁੱਢਿਆਂ ਦਾ ਜੋੜ ਸੁਣਾਨਾ ਸੀ ਸੁ **ਪੰ: ਰਾਜਿੰਦਰ ਸਿੰਘ** (60). **ਪ੍ਰੀਤਮ ਸਿੰਘ ਕਵੀ** (71), **ਸੰਤ ਹਜ਼ਾਰਾ ਸਿੰਘ ਮਾਫੀ** (82) ਤੇ **ਸੰਤ ਹਜ਼ੂਰ ਸਿੰਘ ਚੰਦਰਹਾਂਸ** (55) ਨੂੰ ਫਿਰ ਮੌਕਾ ਦਿਤਾ ਗਿਆ । ਭਾਈ ਤਾਬਾ ਅੰਮ੍ਰਿਤਸਰੀ ਰਬਾਬੀ ਦੀ ਸਿਖਾਈ ਹੋਈ ਗੁਰਬਾਣੀ ਦੀ ਬੰਦਸ਼, 'ਬਿਸਰਿ ਗਈ ਸਭ ਤਾਤਿ ਪਰਾਈ' ਕਾਨੜੇ ਵਿਚ ਧਰੁਪਦ ਰੂਪ ਵਿਚ ਸੁਣਾਈ ਗਈ ।

ਅਜਿਹੇ ਵਿਸ਼ਿਸ਼ਟ ਅਵਸਰਾਂ ਤੇ ਮੈਂ ਬਿਨਾ ਕਿਸੇ ਦੇ ਕਹੇ ਮੰਚ ਮੱਲ ਲੈਂਦਾ ਹਾਂ ਤੇ ਆਪਣੇ ਮਨੋਭਾਵ ਵਿਅਕਤ ਕਰ ਲੈਂਦਾ ਹਾਂ । ਇਸ ਵੇਲੇ 25 ਮਿੰਟ ਮੈਨੂੰ ਪੂਰੀ

ਖਾਮੋਸ਼ੀ ਵਿਚ ਸੁਣਿਆ ਗਿਆ। ਮੈਂ ਸਤਿਗੁਰੂ ਜੀ ਦੀ ਸੰਗੀਤ ਬਾਰੇ ਲਗਨ ਅਤੇ ਪ੍ਰਯਤਨਾਂ ਦਾ ਹੀ ਜ਼ਿਕਰ ਕੀਤਾ।

6. **ਸੁਖਦੇਵ ਸਿੰਘ-ਮੋਹਣ ਸਿੰਘ** (16) ਦਿੱਲੀ ਦੇ ਮਿਸ਼ਰਾ ਬੰਧੂਆਂ (ਸ੍ਰੀ ਰਾਜਨ ਸਾਜਨ) ਤੋਂ ਸੰਗੀਤ ਸਿਖਦੇ ਬੱਚਿਆਂ ਨੇ, ਪਿੰਕੀ ਦੇ ਤਬਲੇ ਨਾਲ, ਮਾਲਕੌਂਸ ਵਿਚ ਵੱਡਾ ਖਿਆਲ, 'ਆਵਨ ਨਹੀਂ ਦੇਤ ਮੋਹਿ ਕਨ੍ਹਾਈ' ਪ੍ਰਭਾਵ ਪੂਰਣ ਢੰਗ ਨਾਲ ਗੰਵਿਆਂ। ਇਹ ਤ੍ਰੈਵੇ ਬੱਚੇ ਭੈਣੀ ਸਾਹਿਬ ਦੇ ਹੀ ਹਨ।

7. **ਗੁਰਦੇਵ ਸਿੰਘ ਸਰੋਦ** (31) ਅਤੇ **ਪੂਰਣ ਮਹਾਰਾਜ** (25) ਤਬਲਾ ਨੂੰ ਜਦੋਂ ਮੰਚ ਤੇ ਆਮੰਤ੍ਰਿਤ ਕੀਤਾ ਗਿਆ। ਗੁਰਦੇਵ ਉਸਤਾਦ ਅਮਜਦ ਅਲੀ ਹੁਰਾਂ ਦਾ ਸ਼ਾਗਿਰਦ ਹੈ, ਅਤੇ ਗੁਰਦੇਵ ਸਿੰਘ ਨੇ ਏਨੇ ਸੁਆਦ ਨਾਲ ਦਰਬਾਰੀ ਵਜਾਇਆ ਕਿ ਸਾਨੂੰ ਪਹਿਲੀਆਂ ਸਰੋਦਾਂ ਭੁੱਲ ਗਈਆਂ, ਗੋਰੀ-ਗੋਰੀ ਇਹ ਜੋੜੀ ਖੂਬ ਜੰਮੀ। ਪੂਰਣ ਮਹਾਰਾਜ ਵੀ ਤਾਂ ਪੰ: ਕਿਸਨ ਮਹਾਰਾਜ ਦਾ ਬੇਟਾ ਹੈ। ਵਾਤਾਵਰਣ ਆਨੰਦ ਨਾਲ ਸਰਾਬੋਰ ਹੋ ਗਿਆ।

ਸਤਿਗੁਰੂ ਜੀ ਨੇ ਵਿਭੋਰ ਹੋ ਕੇ, ਸਰੋਦ ਦੇ ਜੱਟੀਦਾਰ ਹਰਭਜਨ ਸਿੰਘ ਨੂੰ ਬੁਲਾਕੇ ਕਿਹਾ : ਗੁਰਦੇਵ ਦੀਆਂ ਤਿਹਾਈਆਂ ਅੱਜ ਬਿਲਕੁਲ ਹੀ ਠੀਕ ਤੇ ਫ਼ਿਟ ਹਨ। ਪਰ ਜੇ ਮਹਾਰਾਜ ਜੀ ਵੀ ਸੁਣ ਸਕਦੇ। ਉਨ੍ਹਾਂ ਦੇ ਮੌਕੇ ਤੇ ਨਾ ਹੋਣ ਦਾ ਅਫਸੋਸ ਹੈ। 10.30 ਤਕ ਖ਼ੂਬ ਲੜੰਤ-ਭਿੜੰਤ ਹੋਈ।

8. **ਮਹਾਰਾਜ ਬੀਰ ਸਿੰਘ ਜੀ** (57), **ਸ੍ਰੀ ਚੰਦ੍ਰਹਾਂਸ** (55) ਰਾਤ ਦੇ 11 ਵਜ ਗਏ ਸਨ। ਵਕਤ ਦੀ ਪਾਬੰਦੀ ਮੁਕ ਗਈ ਜਾਪਦੀ ਸੀ। ਪਿੰਕੀ ਦੀ ਤਬਲੇ ਦੀ ਸੰਗਤ ਨਾਲ ਉਪ੍ਰੋਕਤ ਜੁੱਟ ਨੇ ਖਾਂ ਸਾਹਿਬ ਉਧੋ ਖਾਂ ਜੀ ਦੀ ਸਿਖਾਈ ਬੰਦਸ਼ ਗੰਵੀ : ਝੂਮ ਝੂਮ ਕਰ ਆਏ ਬਾਦਰਵਾ। ਇਹਨਾਂ ਦਾ ਗਾਇਨ ਵੀ ਜੰਮ ਗਿਆ।

9. **ਠਾਕੁਰ ਦਲੀਪ ਸਿੰਘ ਜੀ** (20) **ਹਰਭਜਨ ਸਿੰਘ ਸਿਤਾਰ** (33) ਸਤਿਗੁਰਾਂ ਫ਼ਰਮਾਇਆ : ਅੱਜ ਰਾਤ ਭਾਵੇਂ ਕਿੰਨੀ ਲੰਘ ਜਾਵੇ, ਪੰ: ਮਹਾਦੇਉ ਜੀ ਦੀ ਰੀਤ ਵੀ ਜ਼ਰੂਰ ਗਾਉਣੀ ਹੈ। ਅਤੇ ਸਤਿਗੁਰੂ ਜੀ ਨੇ ਸਰੋਤਿਆਂ ਨੂੰ ਸੰਬੋਧਨ ਕੀਤਾ : ਸਵੇਰ ਤੋਂ ਹੁਣ ਤਕ ਪੰਡਿਤ ਮਹਾਦੇਉ ਜੀ ਕੱਥਕ ਦੀ ਕੋਈ ਬੰਦਸ਼ ਨਹੀਂ ਗੰਵੀਂ ਗਈ। ਹੁਣ ਹਰਭਜਨ ਸਿੰਘ ਤੇ ਕਾਕਾ 'ਮੋਰ ਬੋਲੇ' ਸੁਣਾਣਗੇ (ਜਦੋਂ ਕਿ ਮੋਰ ਚੁਪ ਕਰ ਗਏ ਹਨ)। ਮਹਾਰਾਜ ਜੀ ਨੇ ਵੀ ਹੁਣ ਤਕ ਤਬਲਾ ਨਹੀਂ ਵਜਾਇਆ, ਉਹ ਤਬਲੇ ਤੇ ਸੰਗਤ ਕਰਨਗੇ।

ਇੰਜ ਤਾਨਪੂਰੇ ਛਿੜ ਗਏ। ਹਰਭਜਨ ਸਿੰਘ ਨੇ ਪੇਟੀ ਲਈ ਤੇ ਠਾਕਰਾਂ ਦੇ ਗਾਉਣ ਨਾਲ ਮੋਰ ਬੋਲਣ ਲਗ ਪਏ।

10. **ਸ੍ਰੀ ਸਤਿਗੁਰੂ ਜੀ**, 11.35 ਹੋ ਗਏ ਤਾਂ ਸਤਿਗੁਰੂ ਜੀ ਨੇ ਵੀ ਸਭਾ ਸਮਾਪਤੀ ਨੂੰ ਮੁਖ ਰਖ, ਚੰਦਰਹਾਂਸ ਨੂੰ ਤੰਬੂਰਾ, ਹਰਭਜਨ ਸਿੰਘ ਨੂੰ ਪੇਟੀ ਦੇ ਗਾਉਣਾ ਸ਼ੁਰੂ ਕੀਤਾ :

ਅਚਿੰਤ ਰਹੁ ਮਨਾ, ਦੇਵੇਗਾ ਤੁਝ ਕੋ ਪੈਦਾ ਕਰਨਹਾਰ।
ਇਤ ਤੂੰਹੀਂ, ਉਤ ਤੂੰਹੀਂ, ਜਲ ਤੂੰਹੀਂ, ਥਲ ਤੂੰਹੀਂ,
ਅਪਨੇ ਫਜ਼ਲ ਸੇ ਨਦੀਆ ਕਰੋ ਪਾਰ।

ਮਹਾਰਾਜ ਜੀ ਤਬਲੇ ਤੇ ਝਬਤਾਲ ਵਜਾਣ ਲਗੇ ਤੇ ਸਤਿਗੁਰੂ ਜੀ ਨੇ ਨਿੱਠਵੀਂ ਲੈਅ ਵਿਚ ਗਉਂ ਕੇ ਨਿਹਾਲ ਕੀਤਾ।

11. **ਅੰਬੇ ਮਹਾਰਾਜ** (12), ਸਤਿਗੁਰੂ ਜੀ ਦੇ ਸਮ ਤੇ ਆ ਜਾਣ ਪਿਛੋਂ ਚੰਦ ਸ਼ਬਦ ਮੈਂ ਅਮਰਜੀਤ ਸਿੰਘ ਅੰਬੇ ਬਾਰੇ ਆਖੇ। ਅੰਬਾ ਘੁੰਘਰੂ ਬੰਨ੍ਹ ਕੇ ਉਹਲੇ ਹੋ ਖਲੋਤਾ। 11.45 ਰਾਤ ਦਾ ਸਮਾਂ, ਸੁਖਦੇਵ ਸਿੰਘ ਨੇ ਨਗਮਾ ਲਾਉਣ ਲਈ ਪੇਟੀ ਫੜੀ, ਪਿੰਕੀ ਨੇ ਤਬਲਾ ਨੇੜੇ ਕਰ ਲਿਆ ਅਤੇ ਅੰਬੇ ਮਹਾਰਾਜ ਜੁ ਪੰ: ਬਿਰਜੂ ਮਹਾਰਾਜ ਦਾ ਨਾਮਧਾਰੀ ਸ਼ਿਸ਼ ਹੈ, ਠੁਮਕ ਠੁਮਕ ਕਰਦਾ ਮੰਚ ਉਤੇ ਆ ਗਿਆ। ਅਜੇ ਉਸ ਨੂੰ ਘੁੰਘਰੂ ਛਣਕਾਂਦਿਆਂ ਦੋ ਕੁ ਘੁਮੇਟਣੀਆਂ ਲੈ ਕੇ ਸ੍ਰੀ ਗੁਰੂ ਨਮਸਕਾਰ ਕਰਨੀ ਸੀ ਕਿ ਅਚਾਨਕ ਮੋਟੇ ਮੋਟੇ ਕਣੇ ਪੈਣੇ ਸ਼ੁਰੂ ਹੋ ਗਏ। ਅਤੇ ਸਕਿੰਟਾਂ ਵਿਚ ਹੀ ਸਾਰੀ ਸਭਾ ਉਠਕੇ ਉਹਲੇ-ਆਸਰੇ ਭਾਲਣ ਲਗੀ।

ਕਈ ਤਾਂ ਇਹ ਵੀ ਸੋਚਦੇ ਸਨ ਕਿ ਮਹਾਰਾਜ ਦੇ ਮਲ੍ਹਾਰ ਦੀ ਇਹ ਕਰਾਮਾਤ ਹੈ।

ਰਾਤ ਅੱਧੀ ਹੋ ਚੁਕੀ ਸੀ। ਸਤਿਗੁਰਾਂ ਹੁਣ ਤੋਂ ਤਿੰਨ ਘੰਟੇ ਬਾਅਦ ਆਸਾ ਦੀ ਵਾਰ ਵਿਚ ਦਰਸ਼ਨ ਦੇਣੇ ਹਨ।

## 25 ਜੂਨ 1980, ਬੁਧਵਾਰ
## ਸ੍ਰੀ ਭੈਣੀ ਸਾਹਿਬ (ਵਿਦਿਅਕ ਸਮੇਲਨ ਸਮਾਪਤ)

### ਪੂਰਣ ਮਹਾਰਾਜ ਦੀ ਪ੍ਰਣਾਮ

ਆਸਾ ਦੀ ਵਾਰ ਦੇ ਸਮੇਂ, 4 ਵਜੇ ਤਕ, ਪਿੰਕੀ ਅਤੇ ਪੂਰਣ ਮਹਾਰਾਜ ਨੀਲੋਂ ਰੀਸਾਰਟ ਤੋਂ ਦੀਵਾਨ ਵਿਚ ਆ ਪਹੁੰਚੇ। ਪੂਰਣ ਦੀ ਸੀਟ ਅੱਜ ਲੁਧਿਆਣੇ ਤੋਂ ਬਨਾਰਸ ਤਕ ਬੁਕ ਸੀ, ਉਹ ਤਾਂ ਪੂਰਬੇ ਨੂੰ ਪੁਛ ਸਤਿਗੁਰਾਂ ਨੂੰ ਪ੍ਰਣਾਮ ਕਰ ਬਨਾਰਸ ਜਾਣ ਲਈ ਵਿਦਾ ਹੋ ਗਿਆ।

### ਤ੍ਰਿਲੋਚਨ ਸਿੰਘ ਪ੍ਰੇਮ ਨਗਰ

6.15 ਤੇ ਵਾਰ ਦੀ ਸਮਾਪਤੀ ਹੋਈ ਤਾਂ ਸਤਿਗੁਰੂ ਜੀ ਨੂੰ ਪ੍ਰੇਮ ਨਗਰ ਦੇ ਸ. ਤ੍ਰਿਲੋਚਨ ਸਿੰਘ ਨੇ ਆਕੇ ਅਰਜ ਕੀਤੀ : ਸੱਚੇ ਪਾਤਸ਼ਾਹ, ਵਿਹਾਰ ਨਹੀਂ ਚਲਦਾ, ਕਈ ਕੋਸ਼ਸ਼ਾਂ ਕੀਤੀਆਂ ਹਨ, ਬਹੁਤ ਪਰੇਸ਼ਾਨ ਹਾਂ। ਕਿਰਪਾ ਕਰੋ, ਆਪਣਾ ਕਮਾਵਾਂ ਤੇ ਖਾਵਾਂ।

ਸਤਿਗੁਰਾਂ ਬਚਨ ਕੀਤਾ : ਚਿੰਤਾ ਛਡਦੇ। ਅੰਮ੍ਰਿਤ ਵੇਲੇ ਉਠ, ਸਕੇਸ਼ ਇਸ਼ਨਾਨ ਕਰਕੇ ਇਕ ਮਾਲਾ ਭਜਨ ਦੀ, ਇਕ ਭਗਉਤੀਆਂ ਦੀ, ਫੇਰ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕਰਿਆ ਕਰ, ਭਾਗ ਲਗੇ।

### ਉਗਰਾਹੀ ਕਿਸਾਨਾਂ ਤੋਂ

ਅਨੰਦ ਕਾਰਜ ਹੋਣੇ ਸਨ। ਜੋੜੇ ਜੁੜਨ ਵਿਚ ਅਜੇ ਦੇਰੀ ਸੀ। ਓਧਰ ਤਿਆਰੀ ਹੋ ਰਹੀ ਸੀ। ਏਧਰ ਸਤਿਗੁਰੂ ਜੀ ਪਾਸ ਅਰਜ਼ਾਂ ਕਰਨ ਵਾਲੇ ਆਉਣ ਲਗੇ।

ਸੰਤ ਅਮਰ ਸਿੰਘ ਤੇ ਬਿਸ਼ਨ ਸਿੰਘ ਪਿੰਡ ਵਰਿਆਂਹ ਤੇ ਬੀੜ ਵਾਲੇ ਹੋਰ ਸਰੀਰ ਆਏ ਤਾਂ ਪ੍ਰਤੀ ਪਰਚੀ 100/- ਲਾਕੇ 110 ਪਰਚੀਆਂ ਬੀੜ ਦੀ ਜ਼ਮੀਨ ਤੇ 11000/- ਦੀ ਵਿਵਸਥਾ ਕਰ ਲਈ। ਪਰਸੋਂ ਤਕ ਰਕਮ ਭੇਜਣ ਦੀ ਪੱਕੀ ਕਰ ਦਿਤੀ ਗਈ। ਮਨੋਰਥ ਸੀ ਰਾਈਆਂ ਦੇ ਸਥਾਨ ਦੀ ਤਿਆਰੀ।

### ਤਕਰੀਰਾਂ

ਲਾਵਾਂ ਫੇਰਿਆਂ ਵਿਚ ਅਜੇ ਵੀ ਕੁਝ ਦੇਰ ਹੈ. ਸੋ ਸਮਾਂ ਸਕਾਰਥਾ ਕਰਨ ਹਿਤ ਸੰਤ ਜਗਦੀਸ਼ ਸਿੰਘ 'ਵਰਿਆਮ', ਸੰਤ ਦਲੀਪ ਸਿੰਘ 'ਨਿਰੀਖਿਅਕ', ਸ. ਬੂਟਾ ਸਿੰਘ ਕੰਵਲ ਹੈਦਰਾਬਾਦ ਨੇ ਤਕਰੀਰਾਂ ਕੀਤੀਆਂ, ਇਕ ਕਵਿਤਾ ਸੰਤ ਰਜਿੰਦਰ ਸਿੰਘ ਜਗਾਧਰੀ ਵਲੋਂ ਵੀ ਪੜੀ ਗਈ। ਸਭ ਵਕਤਿਆਂ ਨੇ ਨਾਮਧਾਰੀ ਰਹੁਰੀਤ ਦੀ ਉੱਤਮਤਾ, ਸਤਿਗੁਰਾਂ ਦੀ ਕਿਰਪਾ ਅਤੇ ਵਿਹਾਰ ਸੁਧਾਰ ਉਤੇ ਖੁਲ੍ਹ ਕੇ ਅਤੇ ਵਧੀਆ ਬੋਲਿਆ।

ਪਹਿਲਾਂ ਤਾਂ ਮਾ: ਨਿਹਾਲ ਸਿੰਘ ਜੀ ਕਹਿ ਕੇ ਬੁਲਾਰਿਆਂ ਲਈ ਸਤਿਗੁਰਾਂ ਤੋਂ ਸਮਾਂ ਲੈਂਦੇ ਰਹੇ। ਪੰਡਿਤ ਗੋਪਾਲ ਸਿੰਘ ਇਸ ਪਹੁੰਚ ਦੇ ਸਵਾਮੀ ਹਨ ਕਿ ਅਸੀਂ ਕਿਉਂ ਸਮਾਂ ਮੰਗੀਏ, ਜਦੋਂ ਲੋੜ ਹੋਵੇਗੀ ਬੁਲਾ ਲੈਣਗੇ। ਪੰਡਿਤ ਜੀ ਦੀ ਤਾਂ ਮਾਰਕਿਟ ਵੈਲਿਊ ਬਣ ਚੁਕੀ ਹੋਈ ਹੈ, ਦੂਜੇ ਕੀ ਕਰਨ ? ਅੱਜ ਪਤਾ ਨਹੀਂ ਕੀਹਦਾ ਉਦਮ ਸੀ ਕਿ 7.20 ਤਕ ਤਕਰੀਰਾਂ ਚਲ ਗਈਆਂ।

### ਅਨੰਦ ਕਾਰਜ

ਉਪਰੰਤ 25 ਜੋੜਿਆਂ ਦੇ, ਦੋ ਵਾਰਾਂ ਕਰਕੇ, ਵੇਦੀ ਅੰਦਰ ਪਰਜਵਲਤ ਹਵਨ ਕੁੰਡ ਦੁਆਲੇ, ਆਦਿ ਗ੍ਰੰਥ ਜੀ ਤੋਂ ਚਹੁੰ ਲਾਵਾਂ ਦੇ ਪਾਠ ਨਾਲ ਫੇਰੇ ਹੋ ਗਏ। 8 ਵਜੇ ਭੋਗਾਂ ਲਈ ਸ਼ਲੋਕ ਪੜ੍ਹੇ ਜਾਣ ਲਗੇ।

### ਮਹਿਤਪੁਰੀਏ ਦੀ ਬੇਨਤੀ

ਇਸੇ ਦੌਰਾਨ ਗੂੜ੍ਹੀ ਸਲੇਟੀ ਪਗੜੀ, ਕਰੜ ਬਰੜੀ ਬੱਝੀ ਹੋਈ ਦਾੜ੍ਹੀ ਵਾਲੇ ਸ. ਹਜ਼ਾਰਾ ਸਿੰਘ ਮਹਿਤਪੁਰ (ਜਲੰਧਰ) ਨੇ ਸਤਿਗੁਰੂ ਜੀ ਦੇ ਸਨਮੁਖ ਹੋ, ਹੱਥ ਜੋੜ, ਸਨਿਮਰ ਬੇਨਤੀ ਕੀਤੀ : ਦੀਨ ਦਿਆਲ ਜੀ, ਬਲ ਬਖ਼ਸ਼ੋ ਕਿ ਮੈਂ ਆਪ ਜੀ ਦੇ ਚਰਨਾਂ ਨਾਲ ਜੁੜਿਆ ਰਹਾਂ। ਸਮਾਂ ਬੜਾ ਭਿਆਨਕ ਹੈ, ਆਪ ਜੀ ਦੀ ਕਿਰਪਾ ਹੀ ਬੰਨੇ ਲਾ ਸਕਦੀ ਹੈ।

ਸਤਿਗੁਰਾਂ ਬਚਨ ਕੀਤਾ : ਸਾਡੇ ਪਾਸ ਤਾਂ ਵਡਾ ਸਾਧਨ ਅਰਦਾਸ ਬੇਨਤੀ ਹੀ ਹੈ। ਸਵੇਰੇ ਉਠ ਸਕੇਸ਼ ਇਸ਼ਨਾਨ ਕਰ ਭਜਨ ਤੇ ਭਗਉਤੀਆਂ ਦੀ ਮਾਲਾ ਫੇਰ ਗੁਰੂ

ਚਰਨਾਂ ਵਿਚ ਅਰਦਾਸ ਕੀਤੀ । ਸਤਿਗੁਰੂ ਸਹਾਈ ਹੋਣਗੇ ।

## ਸਤਿਗੁਰੂ ਜੀ ਦਾ ਸੰਬੋਧਨ

ਪ੍ਰਬੰਧਕਾਂ ਦੇ ਆਗ੍ਰਹਿ ਤੇ 16ਵੇਂ ਵਿਦਿਅਕ ਸਮੇਲਨ ਦੀ ਸਮਾਪਤੀ ਸਮੇਂ ਚੰਦ ਸ਼ਬਦ ਆਖਣੇ ਹੀ ਸਨ ਕਿ ਸੰਤ ਕਰਮ ਸਿੰਘ ਡੇਰਾ ਮਹਿਤਪੁਰ ਨੇ ਹੱਥ ਜੋੜ ਕੇ ਸਤਿਗੁਰੂ ਜੀ ਨੂੰ ਅਰਜ਼ ਕੀਤੀ : ਮੈਨੂੰ ਅਰਦਾਸੇ ਬਾਅਦ ਜਾਣ ਦੀ ਆਗਿਆ ਬਖ਼ਸ਼ੋ ਜੀ । 'ਸਤਿ ਬਚਨ ਜੀ' ਕਹਿ ਕੇ ਸਤਿਗੁਰੂ ਜੀ ਨੇ ਪਰਵਾਨਗੀ ਦੇ ਦਿਤੀ ।

ਅੱਜ ਹੀ **ਸ. ਮੇਜਰ ਸਿੰਘ ਹਾਕੀ ਪਲੇਅਰ** ਜੁ ਜੀਵਨ ਨਗਰ ਹਾਕੀ ਟੀਮ ਦੇ ਕੋਚ ਹਨ ਨੂੰ ਸ੍ਰੀ ਸਤਿਗੁਰੂ ਜੀ ਨੇ ਇਕ 80 ਸਾਲਾ ਕੈਲੰਡਰ ਵਾਲੀ 'ਸੀਕੋ' ਘੜੀ ਦੇ ਕੇ ਸਨਮਾਨਤ ਕੀਤਾ । ਇਹ ਜਲੰਧਰ ਵਿਚ ਨੈਸ਼ਨਲ ਹਾਕੀ, ਸਾਡੀ ਟੀਮ ਵਲੋਂ ਜਿੱਤੇ ਜਾਣ ਦੇ ਉਪਲਕਸ਼ ਵਿਚ ਸੀ ।

**ਜਾਨੂਆਂ ਦੇ ਆਨੰਦ** । ਅੱਜ ਦੇ ਵਿਆਹਾਂ ਵਿਚੋਂ ਦੋ ਜਣਿਆਂ ਨਾਲ ਮੇਰੀ ਜਾਣ-ਪਛਾਣ ਹੈ । ਇਕ ਅਨੰਦ ਕਾਰਜ ਹੈ ਮਹੰਤ ਅਪਾਰ ਸਿੰਘ ਜੀਵਨ ਨਗਰ ਦੇ ਲੜਕੇ ਸ੍ਰੀ ਬਲਬੀਰ ਸਿੰਘ ਦਾ ਜੁ ਬੀਬੀ ਕੰਵਲਜੀਤ ਕੌਰ ਲੁਧਿਆਣਾ ਨਾਲ ਹੋਇਆ ।

ਦੂਜੇ, ਸ. ਰਾਜਿੰਦਰ ਸਿੰਘ ਹੈਦਰਾਬਾਦ ਦੀ ਸਾਲੀ, ਸ. ਗੁਲਾਬ ਸਿੰਘ ਸ਼ਾਹ ਜਹਾਨ ਪੁਰ ਦੀ ਧੀ ਬੀਬੀ ਨਿਰਮਲ ਕੌਰ ਦੀ ਸ਼ਾਦੀ, ਮੇਰੇ ਮਿੱਤਰ ਸੰਤ ਹਜ਼ੂਰ ਸਿੰਘ ਗੁਲਾਟੀ ਬੰਬਈ ਵਾਲਿਆਂ ਦੇ ਸਪੁਤਰ ਗੁਰਿੰਦਰ ਸਿੰਘ ਨਾਲ ਹੋਈ ।

ਸੰਤ ਬਖਸ਼ੀਸ਼ ਸਿੰਘ ਬੀੜ ਵਾਲੇ ਦੇ ਲੜਕੇ ਦਾ ਅਨੰਦ ਕਾਰਜ ਵੀ ਅੱਜ ਹੀ ਪਰਵਾਨ ਚੜ੍ਹਿਆ ।

ਸ. ਅਮਰੀਕ ਸਿੰਘ ਚੀਮਾ ਵਾਈਸ ਚਾਂਸਲਰ ਐਗਰੀਕਲਚਰ ਯੂਨੀਵਰਸਿਟੀ ਲੁਧਿਆਣਾ ਦੇ ਸਾਲੇ ਦੇ ਲੜਕੇ ਦਾ ਵਿਆਹ ਵੀ ਅੱਜ ਹੋਇਆ ।

## ਦੁਆਬੇ ਦੇ ਮੁਖੀ

"ਆਠਾਰਹ ਦਸ ਬੀਸ" ਦੇ ਹੁੰਦਿਆਂ ਹੀ, ਦੁਆਬੇ ਦੀ ਸੰਗਤ, ਜਿਸ ਵਲੋਂ ਇਹ 17 ਦਿਨਾਂ ਮੇਲਾ ਹੋ ਗਿਆ ਸੀ, (ਦੁਆਬੀਆਂ ਦੀ ਸੋਚ 7 ਦਿਨ ਦਾ ਵਿਦਿਅਕ ਸਮਾਗਮ ਕਰਨ ਦੀ ਸੀ) ਦੇ ਮੁਖੀ ਸੂਬਾ ਅਮਰੀਕ ਸਿੰਘ ਜੀ, ਸੰਤ ਲਛਮਣ ਸਿੰਘ ਫਗਵਾੜਾ, ਸੰਤ ਮਹਿੰਦਰ ਸਿੰਘ ਮੁਠੱਡਾ, ਸੰਤ ਜੋਗਾ ਸਿੰਘ ਬੋਪਾਰਾਇ ਆਦਿ ਨੇ ਇਕ ਥਾਲ ਵਿਚ ਬਾਦਾਮ, ਕਾਜੂ, ਪਿਸਤਾ, ਕਿਸ਼ਮਿਸ਼ ਤੇ ਮਿਸ਼ਰੀ ਰਖ ਉਪਰ 1100/- ਧਰਕੇ ਵਿਧੀਵਤ ਸਤਿਗੁਰੂ ਜੀ ਨੂੰ ਮੇਲਾ ਸਮਾਪਤੀ ਦੀ ਨਮਸਕਾਰ ਕੀਤੀ ।

## ਸਮੇਲਨ ਸਮਾਪਤੀ ਦੀ ਅਰਦਾਸ

ਸਵੇਰੇ 8.25 ਹੋਏ ਤਾਂ ਅਰਦਾਸ ਕਰਨ ਦੀ ਆਗਿਆ ਹਾਕੀ ਪਲੇਅਰ ਸ੍ਰੀ ਗੁਰਮੁਖ ਸਿੰਘ ਸਪੁਤਰ ਸੰਤ ਰਤਨ ਸਿੰਘ ਸੰਤ ਨਗਰ ਨੂੰ ਹੋਈ । 12 ਸਾਲ ਦੇ ਬੱਚੇ ਦੇ ਬਿਨਾ ਫਹਿਰਿਸਤ ਵੇਖਣ ਤੋਂ, 25 ਪਾਠ ਅਨੰਦ ਕਾਰਜਾਂ ਵਾਲਿਆਂ ਵਲੋਂ, 25 ਪਾਠ ਸਤਿਗੁਰੂ

ਰਾਮ ਸਿੰਘ ਜੀ ਦੇ ਦਰਸ਼ਨ ਨਮਿਤ, 2 ਪਾਠ ਗੁਪਤ, 1 ਪਾਠ ਸ. ਮੁਕੰਦ ਸਿੰਘ ਭੋਪਾਲ ਦੀ ਬਰਸੀ ਨਮਿਤ 19 ਪਾਠ ਅਨੰਦਾਂ ਦੀ ਖੁਸ਼ੀ ਵਿਚ ਹੋਣ ਦੀ ਅਰਦਾਸ ਕੀਤੀ।

ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਅਰਦਾਸ ਕਰਨ ਵਾਲਾ ਕਾਕਾ ਸੰਤ ਗੁਲਾਬ ਸਿੰਘ ਵਰਨ ਦਾ ਪੋਤਰਾ ਹੈ। ਇਹ ਸਭ ਵਡੇ ਕਾਕੇ ਦੇ ਉਦਮ ਦਾ ਫਲ ਹੈ।

## ਗੁਰ ਕਿਰਪਾ

ਪੂਰੇ 8.30 ਵਜੇ ਸ੍ਰੀ ਸਤਿਗੁਰੂ ਜੀ ਨੇ ਵਿਦਿਅਕ ਜਥਿਆਂ ਅਤੇ ਸੰਗਤ ਪ੍ਰਤੀ ਸੰਬੋਧਨ ਕੀਤਾ। (ਸੰਖੇਪ)

ਤੁਹਾਡ ਸਮਾਗਮ ਦੀ ਅੱਜ ਸਮਾਪਤੀ ਹੋ ਗਈ ਹੈ।

ਤੁਸੀਂ ਜਿਨ੍ਹਾਂ ਨੂੰ ਸਕੂਲਾਂ ਕਾਲਜਾਂ ਵਿਚ ਭੇਜਦੇ ਹੋ ਵਿੱਦਿਆ ਪੜ੍ਹਨ, ਉਹ ਨਾ ਤੁਹਾਡੇ ਰਹਿੰਦੇ ਹਨ ਤੇ ਨਾ ਸਾਡੇ ਕੰਮ ਦੇ। ਗ਼ਲਤ ਵਿੱਦਿਆ ਦੇ ਪ੍ਰਭਾਵ ਹੇਠ ਗੁਣਵਾਨ ਬੱਚੇ ਵੀ ਅਵਗੁਣਾਂ ਦੀ ਪੰਡ ਬਣ ਜਾਂਦੇ ਹਨ। ਤੁਹਾਡੇ ਵਲੋਂ ਕਈ ਵਾਰ ਸ਼ਕਾਇਤਾਂ ਆਉਂਦੀਆਂ ਹਨ ਕਿ ਬੱਚੇ ਆਖੇ ਨਹੀਂ ਲਗਦੇ। ਅਸਲ ਵਿਚ ਤੁਸਾਂ ਹੀ ਮੁਢੋਂ ਉਨ੍ਹਾਂ ਨੂੰ ਗ਼ਲਤ ਰਸਤੇ ਪਾਇਆ ਹੁੰਦਾ ਹੈ। ਬੱਚਿਆਂ ਦਾ ਦੋਸ਼ ਬੜਾ ਘੱਟ ਹੁੰਦਾ ਹੈ।

ਪਹਿਰਾਵੇ ਠੀਕ ਕਰੋ। ਲਾਡ ਕਰਨ ਵਾਸਤੇ ਵੀ ਗ਼ਲਤ ਪਹਿਰਾਵੇ ਬੱਚਿਆਂ ਨੂੰ ਨਾ ਦਿਓ। ਉਹ ਤਾਂ ਹੀ ਤੁਹਾਡੀ ਮਰਿਆਦਾ ਵਿਚ ਰਹਿਣ ਗੇ।

ਗੁਰੂਮਤ ਤੇ ਚਲ ਕੇ ਹੀ ਅਸੀਂ ਸੁਖ ਪ੍ਰਾਪਤ ਕਰ ਸਕਦੇ ਹਾਂ। ਜੇ ਗੁਰੂਮਤ ਦੁਖਦਾਈ ਹੀ ਹੁੰਦੀ ਤਾਂ ਇਹਦੀ ਕੀ ਲੋੜ ਸੀ।

ਇਕ ਇਕ ਘੰਟਾ ਨਾਮ ਸਿਮਰਨ ਆਪ ਜ਼ਰੂਰ ਕਰੋ ਅਤੇ ਬੱਚਿਆਂ ਤੋਂ ਕਰਵਾਓ। ਉਸਤਾਦ ਅਮਜਦ ਅਲੀ 8-8 ਘੰਟੇ ਇਕ ਟਕ ਬੈਠ ਕੇ ਸਰੋਦ ਦਾ ਅਭਿਆਸ ਕਰਦੇ ਰਹੇ ਹਨ ਅੱਜ ਉਹ ਇਕ ਬੈਠਕ ਦਾ 12-12 ਹਜ਼ਾਰ ਰੁਪਏ ਪ੍ਰਾਪਤ ਕਰਦੇ ਹਨ।

ਮੈਂ ਫੇਰ ਅਰਜ਼ ਕਰਾਂਗਾ, ਮਾਪਿਓ ! ਬੱਚਿਆਂ ਨੂੰ ਸਿਧੇ ਰਸਤੇ ਪਾਓ। ਧਰਮ, ਸਮਾਜ ਅਤੇ ਦੇਸ਼ ਦੇ ਹਿਤ ਵਿਚ ਇਨ੍ਹਾਂ ਨੂੰ ਉਪਰ ਉਠਾਓ।

## ਵਿਵਾਹਿਤ ਜੋੜੇ

ਜਿਹੜੇ ਲੜਕੇ ਲੜਕੀਆਂ ਹੁਣੇ-ਹੁਣੇ ਹੀ ਗ੍ਰਿਸਤ ਮਾਰਗ ਦੇ ਪਾਂਧੀ ਬਣੇ ਸਨ ਉਹ ਜੋੜਿਆਂ ਦੇ ਰੂਪ ਵਿਚ ਉਠ ਕੇ ਆ ਕੇ, ਸਤਿਗੁਰੂ ਜੀ ਨੂੰ ਨਮਸਕਾਰ ਕਰਨ ਲਗੇ। ਉਹਨਾਂ ਦੀ ਇਕ ਇਕ ਰੁਪਏ ਤੋਂ ਵੱਧ ਦੀ ਭੇਟਾ ਪਰਵਾਨ ਨਹੀਂ ਕੀਤੀ ਗਈ। ਸੂਬਾ ਅਮਰੀਕ ਸਿੰਘ ਜੀ ਸਤਿਗੁਰੂ ਜੀ ਪਾਸ ਬੈਠ ਬੱਚਿਆਂ ਦੀ ਪਰਵਾਰਕ ਜਾਣ ਪਛਾਣ ਦਿੰਦੇ ਰਹੇ।

## ਕੋਚ ਸਾਹਿਬਾਨ

ਹੇਠ ਲਿਖੇ ਕੋਚ ਸਾਹਿਬਾਨ ਅੱਜ ਕਲ ਸਾਡੇ ਬੱਚਿਆਂ ਦੀ ਕੋਚਿੰਗ ਕਰ ਰਹੇ

ਹਨ । ਉਹਨਾਂ ਦੇ ਨਾਮ ਅਤੇ ਐਡਰੇਸ ਨੋਟ ਕਰਦਾ ਹਾਂ :

1. ਐਥਲੈਟਿਕ : ਸ. ਸੁਹਿੰਦਰ ਸਿੰਘ ਸਪੁਤਰ ਸ. ਬਤਨ ਸਿੰਘ
   ਪਿੰਡ ਮਸੀਤਪਲ ਕੋਟ, ਜ਼ਿਲਾ ਹੁਸ਼ਿਆਰਪੁਰ ।
2. ਐਥਲੈਟਿਕ : ਸ. ਹਰਜੀਤ ਸਿੰਘ ਸਪੁਤਰ ਸ. ਸਰਵਣ ਸਿੰਘ
   ਮਕਾਨ ਨੰ: 701, ਤ੍ਰਿਪਤੀ ਟਾਊਨ, ਪਟਿਆਲਾ ।
3. ਜਿਮਨਾਸਟਿਕ : ਸ. ਪ੍ਰਿਤਪਾਲ ਸਿੰਘ ਸਪੁਤਰ ਸ. ਧਿਆਨ ਸਿੰਘ
   ਬੀ-II, 522/4, ਬਹਿਰਾਮਪੁਰ ਰੋਡ, ਗੁਰਦਾਸ ਪੁਰ ।
4. ਹਾਕੀ (ਵਰਤਮਾਨ) : ਸ. ਮੇਜਰ ਸਿੰਘ ਸਪੁਤ੍ਰ ਸ. ਮਹਿੰਗਾ ਸਿੰਘ
   ਪਿੰਡ ਰਾਮਗੜ੍ਹ ਸਰਦਾਰਾਂ, ਜ਼ਿਲਾ ਲੁਧਿਆਣਾ ।

ਅਜ ਕਲ ਖਿਡਾਰੀਆਂ ਦੀ ਟੀਮ ਦੇ ਮੈਨੇਜਰ ਸੰਤ ਹਰਬੰਸ ਸਿੰਘ ਫੌਜੀ, ਪਿੰਡ ਸੰਤ ਨਗਰ, ਜ਼ਿਲਾ ਸਰਸਾ ਹਨ ।

## ਮਾਈਆਂ ਦਾ ਮੇਲਾ ਸਿਆਹੜ

ਮੈਨੂੰ ਅੱਜ ਸ਼ਾਮ ਦੇ ਦੀਵਾਨ ਵਿਚ ਹੀ ਸੁਨੇਹਾ ਮਿਲ ਗਿਆ : ਸ੍ਰੀ ਸਤਿਗੁਰੂ ਜੀ ਦੀ ਤੁਹਾਨੂੰ ਸਿਆਹੜ (ਇਕ ਪਿੰਡ ਜ਼ਿਲਾ ਲੁਧਿਆਣਾ ਦਾ) ਜਾਣ ਦੀ ਆਗਿਆ ਹੈ ਤੇ ਕੱਲ ਘਰ ਪਹੁੰਚਣ ਤੋਂ ਪਹਿਲੋਂ ਮੰਡੀ ਦਬਵਾਲੀਓਂ ਵੀ ਹੋਦੀ ਜਾਇਓ । ਸੰਤ ਤਰਸੇਮ ਸਿੰਘ ਦੁਆਰਾ ਇਹ ਸੁਨੇਹਾ ਮਿਲਿਆ ।

## ਗੱਲ ਹੰਸਪਾਲ ਦੀ

4.00 ਵਜੇ ਸ਼ਾਮੀ ਕੋਠੀ ਦੇ ਗੇਟ ਮੂਹਰੇ ਖਲੋਤਾ ਸਤਿਗੁਰੂ ਜੀ ਦੀ ਇੰਤਜ਼ਾਰ ਕਰ ਰਿਹਾ ਸਾਂ ਕਿ ਸ. ਹਰਵਿੰਦਰ ਸਿੰਘ ਹੰਸਪਾਲ ਹੋਰੀਂ ਚੰਡੀਗੜ੍ਹੋਂ ਆਏ ਏਥੇ ਰੁਕੇ । ਉਨ੍ਹਾਂ ਦੀ ਕਾਰ ਚੋਂ ਇਹ ਵੀ ਉਤਰੇ : ਸ. ਗੁਰਦੇਵ ਸਿੰਘ ਮਦਾਰ, ਸ. ਅਵਤਾਰ ਸਿੰਘ ਅੰਮ੍ਰਿਤਸਰ ਕਲਾਂ, ਪੰ: ਜਸਵੰਤ ਸਿੰਘ ਭੈਣੀ ਸਾਹਿਬ ।

ਸ. ਹੰਸਪਾਲ ਨੇ. ਮੈਨੂੰ ਦੱਸਿਆ : ਸਤਿਗੁਰਾਂ ਦੀ ਕਿਰਪਾ ਨਾਲ ਸਕਰੂਟਨੀ ਚੋਂ ਫ਼ਤਹ ਮਿਲ ਗਈ ਹੈ । ਅਧਿਕਾਰੀ ਨੇ ਬੜੇ ਜ਼ਬਰਦਸਤ ਸਵਾਲ ਕੀਤੇ, ਪਰ ਮੈਂ ਇਸ ਭੇਜਲ ਚੋਂ ਨਿਕਲ ਹੀ ਆਇਆ ਹਾਂ । ਪੰਜਾਬ ਵਿਚ ਵੋਟ ਅਤੇ ਰਿਹਾਇਸ਼ ਦਾ ਸਵਾਲ ਸੀ, ਉਹ ਵੀ, ਹੱਲ ਹੋ ਗਿਆ । ਅੱਗੇ ਕੰਮ ਹੈ ਵੋਟਾਂ ਦਾ । ਜੇ ਕਾਮਰੇਡ ਅਨੰਦ ਬੈਠ ਜਾਏ ਤਾਂ ਗੱਲ ਉਂਜ ਹੀ ਬਣ ਜਾਵੇਗੀ । ਕਾਮਰੇਡ ਅਨੰਦ ਅਕਾਲੀਆਂ ਦੇ ਵੋਟ ਤੋੜ ਰਿਹਾ ਸੀ, ਪਰ ਅਕਾਲੀ ਫਿਰ ਮੁਤਹਿਦ ਹੋ ਗਏ ਹਨ । ਕਾਮਰੇਡ ਡਾਂਗ ਅਤੇ ਮਲਹੋਤਰਾ ਅਕਾਲੀਆਂ ਨਾਲ ਹਨ । ਸੰਜੈ ਦੇ ਮਰਨ ਨਾਲ ਕਾ: ਭੂਪੇਸ਼ ਗੁਪਤਾ ਤੇ ਅਨੰਦ ਮਨੋਂ ਇੰਦਰਾ ਪੱਖੀ ਹੋ ਗਏ ਹਨ । ਵੇਖੋ, ਦੋ ਸੀਟਾਂ ਲਈ ਤਿੰਨ ਉਮੀਦਵਾਰ ਹਨ, ਕੀ ਬਣਦਾ ਹੈ !

ਅਤੇ ਹੰਸਪਾਲ ਸਤਿਗੁਰੂ ਜੀ ਦੀ ਸੇਵਾ ਵਿਚ ਅੱਜ ਦੀ ਕਾਰਗੁਜ਼ਾਰੀ ਦੱਸਣ ਚਲਾ ਗਿਆ ।

### ਸਿਆਹੜ ਵਿਖੇ ਦਰਸ਼ਨ

4.20 ਸ਼ਾਮੀ ਸਤਿਗੁਰੂ ਕੋਠੀਓਂ ਕਾਰ ਵਿਚ ਨਿਕਲੇ ਅਤੇ ਸ੍ਰੀ ਰਾਮਦਾਸਪੁਰੇ ਦੇ ਚੌਕ ਦੇ ਪਾਸ ਜ਼ਿਮੀਦਾਰ ਅਰਜਨ ਸਿੰਘ ਦੇ ਘਰ ਦਰਸ਼ਨ ਦੇ ਸਿਆਹੜ ਪਿੰਡ ਨੂੰ ਤੁਰੇ । ਪੀ. ਯੂ. ਐਨ. 13 ਮਰਸਰੀ ਜਿਸ ਨੂੰ ਸੰਤ ਗੁਰਮੁਖ ਸਿੰਘ ਚਲਾ ਰਿਹਾ ਸੀ, ਵਿਚ ਸਤਿਗੁਰੂ ਜੀ, ਮਾਤਾ ਜੀ ਅਤੇ ਸ. ਹੰਸਪਾਲ ਜੀ ਸਨ । ਹਰ ਪਰਕਾਰ ਦੀ ਪੋਸ਼ੀਦਾ ਰਖਣ ਵਾਲੀ ਗੱਲਬਾਤ ਹੋ ਸਕਦੀ ਸੀ ।

ਦੂਜੀ ਗੱਡੀ, ਜਿਸ ਨੂੰ ਸੰਤ ਰਘੁਬੀਰ ਸਿੰਘ ਚਲਾ ਰਿਹਾ ਸੀ, ਵਿਚ ਨਿਜੀ ਸੇਵਕ ਪੂਰਬਾ, ਨਿਜੀ ਸਕੱਤਰ ਤਰਸੇਮ ਸਿੰਘ, ਗੁਰਦੇਵ ਸਿੰਘ ਮਦਾਰ, ਜਥੇਦਾਰ ਸਵਰਨ ਸਿੰਘ ਝੱਲ ਅਤੇ ਪ੍ਰੀਤਮ ਸਿੰਘ ਕਵੀ ਜਾ ਰਹੇ ਸਨ ।

5.10 ਤੇ ਅਸੀਂ ਪਿੰਡ ਸਿਆਹੜ ਪਹੁੰਚ ਗਏ । ਭੈਣੀ ਸਾਹਿਬੋਂ 30-35 ਕਿਲੋਮੀਟਰ ਦਾ ਹੀ ਸਫ਼ਰ ਸੀ । ਸਾਰੇ ਇਲਾਕੇ ਵਿਚ ਭਰਪੂਰ ਬਰਸਾਤ ਹੋ ਹਟੀ ਸੀ । ਰਾਹ ਵਿਚ ਪੱਕੀਆਂ ਗਲੀਆਂ ਵਾਲੇ ਪੱਕੇ ਪਿੰਡ ਹੀ ਨਜ਼ਰ ਪਏ । ਸਿਆਹੜ ਵੀ ਪੱਕਾ ਤੇ ਤਕੜਾ ਪਿੰਡ ਹੈ । ਅਸੀਂ ਤਾਂ ਬਾਹਰਵਾਰ ਹੀ ਨਾਮਧਾਰੀ ਧਰਮਸਾਲਾ ਵਿਚ ਆਣ ਉਤਰੇ ।

ਅਗੇ ਸੂਬਾ ਸੇਵਾ ਸਿੰਘ ਜੀ ਜਗਾਧਰੀ ਦਾ ਹੱਲੇ ਦਾ ਦੀਵਾਨ ਸਜਿਆ ਹੋਇਆ ਸੀ । ਧਰਮਸਾਲਾ ਹਾਲ ਵਿਚ ਇਸਤਰੀ ਪੁਰਸ਼ ਮਿਉਂ ਨਹੀਂ ਸੀ ਰਹੇ । ਬਹੁਤ ਸਾਰੀਆਂ ਬੀਬੀਆਂ ਨੇ ਬਰਾਮਦਾ ਮੱਲਿਆ ਹੋਇਆ ਸੀ । ਸਤਿਗੁਰਾਂ ਦੇ ਅੰਦਰ ਆਉਂਦਿਆਂ ਹੀ ਜਥੇਦਾਰ ਨੇ ਸ਼ਬਦ ਲਿਆ : ਧਰਤੀ ਕੀਤੀ ਏ ਸੁਹਾਵੀ ਮੇਰੇ ਸਤਿਗੁਰ ਨੇ ।

### ਹੋਰ ਕੌਣ ਕੌਣ ?

ਸਤਿਗੁਰੂ ਜੀ ਆਪਣੇ ਸਥਾਨ ਤੇ ਬੈਠੇ ਤਾਂ ਇਸਤਰੀ ਪੁਰਸ਼ ਉਠ ਉਠ ਮੱਥਾ ਟੇਕਣ ਆਉਣ ਲਗੇ । ਜਥੇਦਾਰ ਗੁਰਬਚਨ ਸਿੰਘ ਸੰਤ ਨਗਰ ਦਾ ਜਥਾ ਤਾਂ ਏਥੇ ਪਹਿਲਾਂ ਹੀ ਮੌਜੂਦ ਸੀ । 'ਸਤਿਜੁਗ' ਸੰਪਾਦਕ ਸੰਤ ਆਤਮਾ ਸਿੰਘ ਸਨਖਤਰਾ ਵੀ ਪਹੁੰਚੇ ਹੋਏ ਸਨ । ਸ੍ਰੀ ਮਾਤਾ ਚੰਦ ਕੌਰ ਜੀ ਪਾਸ ਬੀਬੀ ਮਹਿੰਦਰ ਕੌਰ ਸਕੱਤਰ ਇਸਤਰੀ ਵਿਦਿਅਕ ਜਥਾ ਬੈਠ ਗਈ । ਜਥੇਦਾਰ ਹਜ਼ਾਰਾ ਸਿੰਘ ਲਖਨਊ ਨੇ ਵੀ ਥੋੜਾ ਸਮਾਂ ਰਾਮ ਨਾਮ ਦੀ ਮਹਿਮਾ ਗਾਈ ।

20 ਕੁ ਮਿੰਟ ਮੈਂ ਖ਼ੁਦ ਵੀ ਨਾਮਧਾਰੀ ਜਗਤ ਵਿਚ ਸਿਆਹੜ ਪਿੰਡ ਦੀ ਮਹਾਨਤਾ ਦੀ ਚਰਚਾ ਕੀਤੀ । ਇਹੋ ਨਗਰ ਹੈ ਜਿਥੇ ਸਤਿਗੁਰੂ ਰਾਮ ਸਿੰਘ ਜੀ ਨੇ ਪਹਿਲੀ ਵਾਰ ਇਸਤਰੀਆਂ ਨੂੰ ਅੰਮ੍ਰਿਤ ਛਕਾਇਆ । ਗੁਰੂ ਰਾਮ ਸਿੰਘ ਜੀ ਵਲੋਂ ਔਰਤਾਂ ਨੂੰ ਮਰਦਾਂ ਦੇ ਬਰਾਬਰ ਕਰਨ ਦੇ ਅਹਿਸਾਸ ਦੀ ਵਰਤੋਂ ਏਥੇ ਰੂਪਮਾਨ ਹੋਈ । ਗੁਰੂ ਗੋਬਿੰਦ ਸਿੰਘ ਜੀ ਨੇ ਇਸਤਰੀ ਨੂੰ ਕਫਹਿਰਾ ਨਹੀਂ ਸੀ ਬਖ਼ਸ਼ਿਆ । ਚੀਨੀ ਅਸਵਾਰ ਨੇ ਇਹ ਵੀ ਕਿਰਪਾ ਕੀਤੀ ਆਦਿ ਆਦਿ ਵਿਚਾਰ ਪਰਗਟ ਕੀਤੇ ।

## ਪ੍ਰਵਚਨ ਸਤਿਗੁਰੂ ਜੀ ਦਾ

6.30 ਹੋਏ ਤਾਂ ਸ੍ਰੀ ਸਤਿਗੁਰੂ ਜੀ ਨੇ ਹੇਠ ਲਿਖੇ ਅਨੁਸਾਰ ਸੰਗਤ ਨਾਲ ਸ਼ਬਦ ਸਾਂਝ ਕੀਤੀ। ਤੱਤ ਸਾਰ ਹੈ :

—ਜੇ ਸਾਡੀ ਆਪਣੀ ਆਵਾਜ਼ ਸਾਡੇ ਅੰਦਰ ਹੀ ਕੰਮ ਨਾ ਕਰਦੀ ਹੋਵੇ ਤਾਂ ਬਾਹਰ ਆਵਾਜ਼ਾਂ ਦੇਣ ਦਾ ਕੀ ਲਾਭ ?

—ਭਾਈ ਕਾਲੂ ਕੇ ਰਾਗੀ ਨਾਮ ਅਤੇ ਬਾਣੀ ਜਪ ਕੇ ਕੀਰਤਨ ਕਰਨ ਤੋਂ ਵੀ ਪਹਿਲੋਂ ਆਪਣੇ ਆਪ ਨੂੰ ਸਾਣ ਤੇ ਚਾੜ੍ਹ ਕੇ ਲਿਆਏ ਸਨ। ਭਾਈ ਮਨੀ ਸਿੰਘ ਤਾਂ ਹੀ ਜ਼ਿਕਰਯੋਗ ਹੈ ਕਿ ਉਹ ਆਪਣੇ ਆਪ ਨੂੰ ਕੁਰਬਾਨ ਕਰਨ ਲਈ ਸਾਣ ਤੇ ਚਾੜ੍ਹ ਕੇ ਰੱਖਦਾ ਸੀ।

—ਸਾਨੂੰ ਨਾਮ ਜਪਣ ਤੇ ਬਾਣੀ ਪੜ੍ਹਨ ਵਲ ਵਧਣਾ ਅਤੇ ਆਪਣੇ ਆਪ ਨੂੰ ਮਨੁਖਾ ਭਲਾਈ ਵਾਸਤੇ ਸਾਣ ਤੇ ਚਾੜ੍ਹ ਕੇ ਰਖਣਾ ਚਾਹੀਦਾ ਹੈ। ਸਾਨੂੰ ਉਸ ਖੇਤੀ ਵਲ ਧਿਆਨ ਦੇਣਾ ਚਾਹੀਦਾ ਹੈ, ਜਿਸ ਬਾਰੇ ਸਤਿਗੁਰੂ ਜੀ ਨੇ ਲਿਖਿਆ ਹੈ,

ਮਨੁ ਹਾਲੀ, ਕਿਰਸਾਣੀ ਕਰਣੀ
ਸਰਮੁ ਪਾਣੀ, ਤਨੁ ਖੇਤ।

—ਕਵੀ ਹੋਰਾਂ ਤੁਹਾਡੇ ਨਗਰ ਦੀ ਮਹਾਨਤਾ ਬਾਰੇ ਬੜਾ ਕੁਝ ਦੱਸਿਆ ਹੈ। ਪਰ ਇਸਦੀ ਮਹਾਨਤਾ ਤਾਂ ਹੀ ਚਮਕੇਗੀ ਜੇ ਤੁਸੀਂ ਆਪ ਖ਼ੁਦ ਇਸ ਦੀ ਮਹਾਨਤਾ ਨੂੰ ਜਾਣੋ ਗੇ।

—ਘਰੀਂ ਵਿਆਹ ਕਰਨੇ, ਗ਼ਲਤ ਰਿਸ਼ਤੇ ਜੋੜਨੇ ਅਤੇ ਮਨਮਤ ਵਲ ਰੁਚਿਤ ਰਹਿਣਾ ਆਪਣੇ ਸਮਾਜ ਦੀ ਪ੍ਰਗਤੀ ਅਗੇ ਟੋਏ ਟਿੱਬੇ ਹਨ। ਆਪ ਹੁਦਰੇ ਵਿਆਹ ਢੰਗ ਛਡ ਕੇ ਸਿੱਧੇ ਮਾਰਗ ਤੇ ਆਓ।

—ਸੂਬਾ ਰੇਸ਼ਮ ਸਿੰਘ ਕੈਨੇਡਾ ਵਿਚ ਆਪਣੇ ਵਿਸ਼ਵਾਸ ਤੇ ਦ੍ਰਿੜ੍ਹ ਰਹਿਣ ਕਰਕੇ ਹੀ ਨਾਮਧਾਰੀ ਲਿਬਾਸ ਨਾਲ ਦਫਤਰਾਂ ਫੈਕਟਰੀਆਂ ਵਿਚ ਨੌਕਰੀ ਕਰਦਾ ਹੈ। ਕਿਉਂ ? ਕਿਉਂਕਿ ਉਸਦਾ ਵਿਸ਼ਵਾਸ ਸਾਬਤ ਹੈ। ਖੰਡਤ ਵਿਸ਼ਵਾਸ ਆਦਮੀ ਨੂੰ ਦੁਬਿਧਾ ਵਿਚ ਪਾਈ ਰਖਦਾ ਹੈ। ਅਤੇ,

ਦੁਬਿਧਾ ਮੈ ਦੋਨੋ ਗਏ
ਮਾਇਆ ਮਿਲੀ ਨ ਰਾਮੁ।

ਪੰਜ ਮਿੰਟ ਵਾਸਤੇ ਸਤਿਗੁਰੂ ਜੀ ਕੇਵਲ ਬੀਬੀਆਂ ਨੂੰ ਹੀ ਸੰਬੋਧਨ ਕੀਤਾ।

—ਇਸ ਵਾਰ ਬੀਬੀਆਂ ਦਾ ਸੰਮੇਲਨ ਉਨ੍ਹਾਂ ਦੀ ਪਹਿਲਕਦਮੀ ਲੈਣ ਕਰਕੇ ਹੀ ਹੋਇਆ। ਚੰਗੇ ਕੰਮ ਕਰਨ ਲਈ ਪੁਰਸ਼ਾਂ ਦਾ ਮੁਕਾਬਲਾ ਕਿਉਂ ਨਾ ਕੀਤਾ ਜਾਵੇ ?

—ਬੀਬੀਆਂ ਹੀ ਨੂੰਹਾਂ ਹੁੰਦੀਆਂ ਹਨ ਤੇ ਬੀਬੀਆਂ ਹੀ ਸੱਸਾਂ, ਪਰ ਜਦੋਂ ਨੂੰਹਾਂ ਹੀ ਸੱਸ ਰੂਪ ਵਿਚ ਹੋ ਜਾਂਦੀਆਂ ਹਨ ਫਿਰ ਨੂੰਹਾਂ ਪ੍ਰਤੀ ਉਨ੍ਹਾਂ ਦੀ ਪਹੁੰਚ ਹੋਰ ਹੋ ਜਾਂਦੀ ਹੈ।

—ਸਤਿਗੁਰਾਂ ਨੇ ਏਥੇ ਇਸਤਰੀਆਂ ਨੂੰ ਅੰਮ੍ਰਿਤ ਛਕਾਕੇ ਉਨ੍ਹਾਂ ਨੂੰ ਤਿਆਰ ਬਰ ਤਿਆਰ ਕੀਤਾ ਸੀ । ਹੁਣ ਵੀ ਲੋੜ ਹੈ ਕਿ ਮਾਈਆਂ ਆਪਣਾ ਘਰ ਸੰਭਾਲਣ, ਬੱਚਿਆਂ ਨੂੰ ਵਿਗੜਨੋਂ ਬਚਾਉਣ, ਧਰਮ, ਸਮਾਜ ਅਤੇ ਦੇਸ਼ ਦੇ ਕੰਮ ਆਉਣ, ਅਤੇ ਜੋਧਾ ਸੰਤਾਨ ਪੈਦਾ ਕਰਨ ।

## ਪਰਵਾਨ ਹੋਏ ਸਿਖ

ਸਤਿਗੁਰੂ ਜੀ ਦੇ ਪਰਵਚਨ ਪਿਛੋਂ ਸੂਬਾ ਮੇਲਾ ਸਿੰਘ ਜੀ ਰਛੀਨ, ਜਿਨ੍ਹਾਂ ਦੇ ਇਸ ਪਿੰਡ ਸਹੁਰੇ ਹਨ, ਜੋ ਇਸ ਪਿੰਡ ਦੇ ਨਾਮਧਾਰੀਆਂ ਨਾਲ ਗੂਹੜੇ ਸੰਬੰਧ ਰਖਦੇ ਹਨ, ਇਕ ਸੱਜਣ ਨੂੰ ਸਤਿਗੁਰੂ ਜੀ ਦੀ ਸੇਵਾ ਵਿਚ ਲਿਆਏ । ਸ਼ਾਇਦ ਇਸ ਨੇ ਵੀ ਘਰ ਵਿਆਹ ਕੀਤਾ ਹੋਇਆ ਸੀ । ਡੰਨ ਵਜੋਂ ਭੈਣੀ ਸਾਹਿਬ ਜਾਕੇ ਕੁਝ ਦਿਨ ਸੇਵਾ ਕਰਨ ਦੀ ਆਗਿਆ ਹੋਈ । ਇਕ ਹੋਰ ਸਿੰਘ ਦੀ ਵੀ ਏਸੇ ਮਾਮਲੇ ਵਿਚ ਹਾਜ਼ਰੀ ਸੀ, ਇਹਦੇ ਤੇ ਵੀ ਇੰਜ ਹੀ ਕਿਰਪਾ ਹੋ ਗਈ । ਸਿਖ ਪਰਵਾਨ ਹੋਏ ।

ਪੌਣੇ ਸੱਤ ਵਜੇ ਰਾਤੀਂ ਸਤਿਗੁਰੂ ਜੀ ਤਾਂ ਭੈਣੀ ਸਾਹਿਬ ਨੂੰ ਚਲੇ ਗਏ ਅਤੇ ਮੈਂ ਮਾ: ਗੁਰਦੇਵ ਸਿੰਘ ਕੇ ਘਰ ਰਾਤ ਜਾ ਸੁੱਤਾ । ਇਹਨਾਂ ਨੇ 'ਸਿਆਹੜ' ਉਤੇ ਇਕ ਪੁਸਤਕ ਛਪਵਾਣ ਬਾਰੇ ਮੇਰੇ ਨਾਲ ਵਿਚਾਰ ਸਾਂਝੇ ਕੀਤੇ । ਸੂਬਾ ਜੀ ਮੇਲਾ ਸਿੰਘ ਹੁਰਾਂ ਵੱਲ ਮਾ: ਗੁਰਦੇਵ ਸਿੰਘ ਹੁਰਾਂ ਦੀ ਭੈਣ ਹੈ ।

**26 ਜੂਨ 1980, ਵੀਰਵਾਰ**
**ਮੰਡੀ ਦੱਬਵਾਲੀ (ਸਰਸਾ)**

## ਸਿਆਹੜ ਮਾਈਆਂ ਦਾ ਮੇਲਾ

ਸਿਆਹੜ ਵਿਖੇ ਗੁਰੂ ਰਾਮ ਸਿੰਘ ਜੀ ਦੁਆਰਾ ਮਾਈਆਂ ਨੂੰ ਅੰਮ੍ਰਿਤ ਛਕਾਣ ਦੇ ਉਪਲਕਸ਼ ਵਿਚ ਕੱਲ ਅਤੇ ਅੱਜ ਮਾਈਆਂ ਦਾ ਮੇਲਾ ਸੀ, ਸੁ ਸਵੇਰੇ ਸਿਆਹੜੀਏ ਜਥੇ ਵਲੋਂ ਆਸਾ ਦੀ ਵਾਰ ਦੇ ਕੀਰਤਨ ਸਮੇਂ ਸ੍ਰੀ ਸਤਿਗੁਰੂ ਜੀ ਨੇ ਭੈਣੀ ਸਾਹਿਬੋਂ ਆ ਦਰਸ਼ਨ ਦਿਤੇ । ਮੈਨੂੰ ਸਵੇਰੇ ਸਵੇਰੇ ਹੀ ਸਤਿਗੁਰਾਂ ਵਲੋਂ ਸੁਨੇਹਾ ਮਿਲ ਗਿਆ, ਕਿ ਮੈਂ 5.00 ਵਜੇ ਸਵੇਰੇ ਤਿਆਰ ਰਹਾਂ । ਇਸ ਵੇਲੇ ਸੰਗਤ ਕੋਈ ਬਹੁਤੀ ਨਹੀਂ ਸੀ । 5.30 ਤਕ ਆਸਾ ਦੀ ਵਾਰ ਦੀ ਸਮਾਪਤੀ ਹੋ ਗਈ ।

## ਇਕਰਾਰ ਕਿਉਂ ਨਹੀਂ ਪੂਰੇ

ਅਤੇ ਸਿਆਹੜ ਵਿਖੇ ਜਲਪਾਨ ਕਰਕੇ, ਦੋ ਕਾਰਾਂ ਸ੍ਰੀ ਸਤਿਗੁਰੂ ਜੀ ਅਤੇ ਨਾਲ ਦੇ ਜਥੇ ਨੂੰ ਲੈ ਕੇ ਮੰਡੀ ਦੱਬਵਾਲੀ (ਸਰਸਾ) ਨੂੰ ਤੁਰ ਪਈਆਂ । ਕਾਰਾਂ ਦੇ ਤੁਰਨ ਸਮੇਂ ਹੀ ਮੈਂ ਸਤਿਗੁਰੂ ਜੀ ਵਾਲੀ ਗੱਡੀ ਚੋਂ ਸੰਤ ਬਲਦੇਵ ਸਿੰਘ ਨੂੰ ਉਤਾਰ ਤੇ ਦੂਜੀ ਵਿਚ ਆਪਣੀ ਥਾਂ ਭੇਜ, ਆਪ ਸਤਿਗੁਰੂ ਜੀ ਨਾਲ ਜਾ ਬੈਠਾ । ਇਕ ਸਿਖ ਦੀ ਜ਼ਰੂਰੀ ਅਰਜ਼ ਆਪ ਤਕ ਪੁਚਾਣੀ ਸੀ ।

ਮੈਂ ਸਤਿਗੁਰੂ ਜੀ ਦਾ ਧਿਆਨ ਰਾਣੀਆਂ ਦੇ ਸ੍ਰੀ ਰਾਮ ਸਰੂਪ ਬਾਂਸਲ ਵਲ ਦੁਆਇਆ ਕਿ ਅਜੇ ਵੀ ਉਸ ਨੂੰ 20000/- ਨਹੀਂ ਮਿਲਿਆ, ਪਰੇਸ਼ਾਨ ਹੈ। ਠੇਕੇਦਾਰੀ ਦਾ ਕੰਮ ਸ਼ੁਰੂ ਕਰ ਬੈਠਾ ਹੈ ਅਤੇ ਹੁਣ ਉਸ ਕੋਲ ਉਕਾ ਹੀ ਪੈਸਾ ਨਹੀਂ। ਸੁਰਿੰਦਰ ਸਿੰਘ ਮਨਚੰਦਾ ਅਜੇ ਇਹ ਰਕਮ ਅਦਾ ਨਹੀਂ ਕਰ ਸਕਿਆ। ਇਕਰਾਰ ਹੁੰਦੇ ਤੇ ਲੰਘਦੇ ਹਨ।

ਸਤਿਗੁਰੂ ਜੀ ਨੇ ਮੇਰੀ ਗੱਲ ਪੂਰੇ ਧਿਆਨ ਨਾਲ ਸੁਣੀ ਅਤੇ ਮੈਨੂੰ ਕਿਹਾ : ਮੈਂ ਕੱਲ੍ਹ ਵੀ ਤੁਹਾਡੇ ਨਾਲ ਗੱਲ ਕਰਨੀ ਸੀ ਪਰ ਕਰ ਨਹੀਂ ਸਕਿਆ। ਗੱਲ ਅਸਲ ਵਿਚ ਇਹ ਹੈ ਕਿ ਕਦੇ ਕਦੇ ਏਨੀ ਤੰਗੀ ਆ ਜਾਂਦੀ ਹੈ ਕਿ ਇਕਰਾਰਾਂ ਤਕ ਪਹੁੰਚ ਨਹੀਂ ਹੋ ਪਾਂਦੀ। ਜੇ ਰੱਤੀ ਭਰ ਵੀ ਗੁੰਜਾਇਸ਼ ਹੁੰਦੀ ਤਾਂ ਕੰਮ ਕਰ ਹੀ ਦੇਣਾ ਸੀ। ਹੁਣੇ ਹੀ ਪਰਸੋਂ, ਬਲ੍ਹੋ ਜੀ ਤੇ ਠਾਕਰ ਜੀ (ਦੋਵੇਂ ਸਪੁਤਰ ਮਹਾਰਾਜ ਨਿਹਾਲ ਸਿੰਘ ਜੀ) ਵਲੋਂ ਫੋਨ ਆਇਆ ਕਿ ਉਨ੍ਹਾਂ ਨੂੰ 92,000/- ਦੀ ਫੌਰਨ ਲੋੜ ਹੈ। ਓਖਲੇ ਪਾਸ ਉਨ੍ਹਾਂ ਫਲੈਟ ਲਿਆ ਹੈ, ਰਕਮ ਜ਼ਰੂਰ ਤਾਰਨੀ ਹੈ। ਇਸ ਵੇਲੇ ਉਨ੍ਹਾਂ ਨੂੰ ਨਾਂਹ ਕਰਨੀ ਵੀ ਯੋਗ ਨਹੀਂ ਸੀ। ਇਕ ਤਾਂ ਮੈਂ ਬਲ੍ਹੋ ਜੀ (ਵਿਸ਼ੇਸ਼ਰ ਸਿੰਘ) ਨੂੰ ਉਂਜ ਹੀ ਤਰਜੀਹ ਦਿੰਦਾ ਹਾਂ। ਦੂਜੇ, ਮੇਰੀ ਸਿੰਘਣੀ ਨੇ ਵੀ ਮੈਨੂੰ ਜ਼ੋਰ ਦਿਤਾ ਕਿ ਏਡੇ ਵਡੇ ਘਰੋਂ ਉਨ੍ਹਾਂ ਨੂੰ ਲੜਕੀ ਵਿਆਹ ਕੇ, ਤੁਸੀਂ ਹੁਣ ਇੰਜ ਤਾਂ ਨਾ ਰਖੋ।

ਸਤਿਗੁਰੂ ਜੀ ਨੇ ਆਪਣੀ ਅਸਲੋਂ ਨਿੱਜੀ ਦਾਸਤਾਨ ਜਾਰੀ ਰਖਦਿਆਂ ਫ਼ਰਮਾਇਆ : ਠਾਕੁਰ ਜੀ (ਸ਼ਮਸ਼ੇਰ ਸਿੰਘ) ਦੀ ਪੰਜਾਬ ਕਾਂਗਰਸ ਵਲੋਂ ਐਮ.ਪੀ. ਦੀ ਸੀਟ ਵਾਸਤੇ ਨਾਮੀਨੇਟ ਹੋਣ ਦੀ ਖ਼ਬਰ ਅਖ਼ਬਾਰਾਂ ਵਿਚ ਛਪ ਜਾਣ ਤੇ, ਅਤੇ ਅਗਲੇ ਦਿਨ ਹੀ ਹੰਸਪਾਲ ਦੇ ਨਾਮੀਨੇਟ ਹੋਣ ਦੀ ਖਬਰ ਆ ਜਾਣ ਨਾਲ ਵੀ ਠਾਕੁਰ ਜੀ ਤੇ ਅਸਰ ਪਿਆ ਹੈ, ਇਹ ਵੀ ਦੂਰ ਕਰਨਾ ਹੈ। ਹੁਣ ਠਾਕਰ ਜੀ ਵਲੋਂ ਆਪਣੇ ਛੋਟੇ ਭਰਾ ਲਈ ਤਕੜੀ ਸਾਰੀ ਰਕਮ ਦੀ ਅਚਾਨਕ ਮੰਗ ਆ ਗਈ ਹੈ। ਸੋ ਇਸ ਰਕਮ ਦੇ ਇਕੱਠੇ ਕਰਨ ਨੇ ਇਕ ਵਾਰ ਅਜਿਹੀ ਹਾਲਤ ਪੈਦਾ ਕਰ ਦਿਤੀ ਹੈ ਕਿ ਬਲਜੀਤ ਸਿੰਘ (ਤਾਰ ਸ਼ਹਿਨਾਈ) ਤੇ ਉਹਦੇ ਪਿਤਾ ਨੂੰ ਦਿੱਲੀ ਘਲਣ ਵਾਸਤੇ 150/- ਵੀ ਆਪਣੇ ਕੋਲੋਂ ਨਹੀਂ ਬਣਿਆ, ਸੋ, ਅਜੇ ਤਾਂ ਕੋਈ ਚਾਰਾ ਨਹੀਂ। ਉਡੀਕ ਕਰੋ।

ਮੇਰੀ ਲਕੀਰ ਪਾਸ ਸਤਿਗੁਰੂ ਜੀ ਨੇ ਹੋਰ ਵਡੀ ਲਕੀਰ ਖਿਚ ਦਿਤੀ।

ਚੱਲਦੀ ਗੱਲੇ ਸਤਿਗੁਰੂ ਜੀ ਨੇ ਇਕ ਹੋਰ ਵੀ ਭੇਤ ਸਾਂਝਾ ਕਰ ਲਿਆ। ਆਪ ਜੀ ਨੇ ਕਿਹਾ : ਰਕਮ ਕਿਸੇ ਨੂੰ ਭਾਵੇਂ ਸੇਠ ਤਰਲੋਕ ਸਿੰਘ ਦੇਵੇ, ਹਰਵਿੰਦਰ ਸਿੰਘ ਵਲੋਂ ਜਾਵੇ ਜਾਂ ਸੁਰਿੰਦਰ ਸਿੰਘ ਮਨਚੰਦਾ ਅਦਾਇਗੀ ਕਰੇ, ਅਸਲ ਵਿਚ ਇਹ ਰਕਮ ਮੇਰੇ ਕੋਲੋਂ ਹੀ ਜਾਂਦੀ ਹੈ। ਤਰੀਕੇ ਹੀ ਵੱਖ ਵੱਖ ਹੁੰਦੇ ਹਨ। ਜਿਨ੍ਹਾਂ ਤੋਂ ਡਰ ਲਗਦਾ ਹੋਵੇ ਕਿ ਇਹ ਰਕਮ ਦਾ ਨੁਕਸਾਨ ਕਰਨਗੇ ਜਾਂ ਕਹਿ ਕੇ ਵਾਪਸ ਨਹੀਂ ਮੋੜਨਗੇ ਉਹਨਾਂ ਲਈ ਵਿਚ ਜ਼ਿੰਮੇ-ਜ਼ਾਮਨ ਪਾ ਲਈ ਦੇ ਹਨ ਜਾਂ ਹੋਰ ਢੰਗ ਤਰੀਕੇ ਅਪਣਾ ਲਈ ਦੇ ਹਨ।

ਸਤਿਗੁਰੂ ਜੀ ਨੇ ਰਾਮ ਸਰੂਪ ਬਾਰੇ ਮੇਰਾ ਫਿਕਰ ਵੇਖ ਕੇ ਕਿਹਾ : ਤੁਸੀਂ ਏਨੇ

ਅਧੀਰ ਨ ਹੋਇਆ ਕਰੋ। ਘਬਰਾਣ ਦੀ ਲੋੜ ਨਹੀਂ। ਸੋਕਾ ਡੋਬਾ ਤਾਂ ਸੰਸਾਰ ਤੇ ਚਲਦਾ ਹੀ ਰਹਿੰਦਾ ਹੈ। ਰਾਮ ਸਰੂਪ ਨੂੰ ਵੀ ਧੀਰਜ ਦਿਓ। ਹੋ ਜਾਵੇ ਗਾ ਕੰਮ, ਪਰ ਥੋੜਾ ਕੁ ਸਮਾਂ ਮਾਰ ਖਾਣੀ ਹੀ ਪਵੇਗੀ।

ਸਤਿਗੁਰੂ ਜੀ ਨੇ ਮੇਰੇ ਨਾਲ ਹੋਰ ਵੀ ਜ਼ਿਕਰ ਕੀਤਾ : ਬਲੋ (ਵਿਸ਼ੇਸ਼ਰ ਸਿੰਘ) ਜੀ ਵਾਸਤੇ ਪਹਿਲਾਂ ਮੈਂ ਇਕ ਚੰਗੀ ਬਿਲਡਿੰਗ ਵੇਖਕੇ ਉਨ੍ਹਾਂ ਨੂੰ ਕਰਾਏ ਤੇ ਰਹਿਣ ਲਈ ਆਖਿਆ ਸੀ। ਪਰ ਓਦੋਂ ਉਹ ਮੰਨੇ ਨਹੀਂ। ਫੇਰ ਭਾਵੇਂ ਪਛਤਾਵਾ ਹੀ ਕਰਨਾ ਪਿਆ ਹੋਵੇ। ਜੇ ਉਹ ਕਰਾਏ ਵਾਲੀ ਵਡੀ ਕੋਠੀ ਵਿਚ ਆ ਜਾਂਦੇ, ਖਰਚ ਤਾਂ, ਤਾਂ ਵੀ ਮੈਂ ਹੀ ਕਰਨਾ ਸੀ। ਪਰ ਉਹ ਦੁਚਿਤੀ ਵਿਚ ਰਹੇ ਅਤੇ ਹੁਣ ਅਚਾਨਕ ਸੌਦਾ ਕਰਕੇ ਮੇਰੇ ਵਾਸਤੇ 92,000/- ਯਕਲਖ਼ਤ ਪੈਦਾ ਕਰਨ ਦੀ ਸਮੱਸਿਆ ਖੜੀ ਕਰ ਦਿਤੀ ਹੈ। ਪਰ ਚਲੋ, ਸਤਿਗੁਰੂ ਇਹ ਵੀ ਕੰਮ ਸਵਾਰ ਦੇਣਗੇ।

ਅਤੇ ਮੈਂ ਆਪਣੀ ਨਿੱਕੀ ਜਿਹੀ ਗੱਲ ਦਾ ਭਰਪੂਰ ਜਵਾਬ ਸੁਣ ਕੇ ਬਲਦੇਵ ਸਿੰਘ ਨਾਲ ਸੀਟ ਵਟਾਣ ਲਈ ਦੂਜੀ ਗੱਡੀ ਵਿਚ ਆ ਗਿਆ।

## ਮੰਡੀ ਦੱਬਵਾਲੀ ਦੇ ਰਾਹ ਵਿਚ

ਸਿਆਹੜ ਤੋਂ ਚਲੇ ਹੋਏ, ਮੰਡੀ ਅਹਿਮਦਗੜ੍ਹ, ਬਰਨਾਲਾ, ਬਠਿੰਡਾ ਦੇ ਰਸਤਿਓਂ ਅਸੀਂ 9.15 ਤਕ ਹਰਿਆਣਾ-ਪੰਜਾਬ ਦੇ ਬਾਰਡਰ ਤੇ ਵਾਕਿਆ ਮੰਡੀ ਦੱਬਵਾਲੀ ਪਹੁੰਚ ਗਏ। ਬਠਿੰਡਾ-ਬਰਨਾਲਾ ਦੇ ਦਰਮਿਆਨ ਅਸਾਂ 20 ਕੁ ਮਿੰਟ ਭਰਪੂਰ ਬਰਸਾਤ ਵਿਚ ਸਫ਼ਰ ਕੀਤਾ। ਇਹ ਲੰਮ ਤਲੰਮੀ ਹੀ ਲੱਸ ਸੀ। ਅਗੇ ਸਭ ਪਾਸੇ ਖੁਸ਼ਕੀ ਸੀ। ਅਸਮਾਨ ਤੇ ਅਜਿਹੇ ਬੱਦਲ ਵੀ ਸਨ ਜਿਨ੍ਹਾਂ ਵਰ੍ਹਨਾ ਤਾਂ ਨਹੀਂ ਸੀ ਪਰ ਉਹ ਧਰਤੀ ਤੇ ਹੁੰਮਸ ਅਤੇ ਸੇਕ ਜ਼ਰੂਰ ਵਧਾ ਰਹੇ ਸਨ।

ਦਬਵਾਲੀ-ਸਰਸਾ ਰੋਡ ਤੇ ਗੱਡੀਆਂ ਰੁਕੀਆਂ ਤਾਂ ਮੈਂ ਅਤੇ ਸੂਬਾ ਮੇਲਾ ਸਿੰਘ ਜੀ ਹੀ ਉਤਰੇ। ਅਸਾਂ ਏਥੇ ਹੀ ਰਹਿਣਾ ਸੀ, ਦੂਜਿਆਂ ਜੀਵਨ ਨਗਰ ਪਹੁੰਚਣਾ ਸੀ। ਸਤਿਗੁਰਾਂ ਮੈਨੂੰ ਆਪਣੀ ਗੱਡੀ ਕੋਲ ਬੁਲਾਇਆ ਅਤੇ ਰੋਜ਼ਾਨਾ ਅਖ਼ਬਾਰਾਂ ਦਾ ਇਕ ਥੈਹਾ ਫੜਾ ਕੇ ਬਚਨ ਕੀਤਾ : ਆਹ ਪਰਚੇ ਪੜ੍ਹੋ। ਭਾਰਤ ਤੇ ਚੀਨ ਦੇ ਸੰਬੰਧ ਗੂਹੜੇ ਹੋਣ ਨੂੰ ਜਾ ਰਹੇ ਹਨ। ਸੋਵੀਅਤ ਯੂਨੀਅਨ ਦੇ ਖ਼ਿਲਾਫ਼ ਕੋਸ਼ਸ਼ਾਂ ਅਤੇ ਸਾਜ਼ਸ਼ਾਂ ਵਧ ਰਹੀਆਂ ਹਨ।

## ਗਊ ਭਗਤਾਂ ਲਈ ਲੰਗਰ

ਮੰਡੀ ਦੱਖਵਾਲੀ ਵਿਖੇ ਨਾਮਧਾਰੀ ਸੰਤਾਂ ਭੂਪ ਸਿੰਘ-ਅਜਾਇਬ ਸਿੰਘ ਭਰਾਵਾਂ ਦੇ ਘਰ ਆਇਆਂ ਪਤਾ ਲੱਗਾ ਕਿ ਏਥੇ ਅੱਜ ਜੋ ਗਊ ਰੱਖਿਆ ਹਿਤ ਜਲੂਸ ਤੇ ਜਲਸਾ ਹੋ ਰਿਹਾ ਹੈ ਉਸਦੇ ਲੰਗਰ ਆਦਿ ਦਾ ਸਮੁਚਾ ਖਰਚਾ ਅਤੇ ਪ੍ਰਬੰਧ ਸਤਿਗੁਰੂ ਜੀ ਵਲੋਂ ਹੈ, ਮੰਚ ਤੇ ਜਲੂਸ ਦੇ ਪ੍ਰਬੰਧਕ ਜਨਸੰਘੀ ਹੋਣਗੇ ਜਾਂ ਉਨ੍ਹਾਂ ਦੇ ਸਾਥ ਆਰ. ਐਸ. ਐਸ. ਵਾਲੇ ਹੋ ਸਕਦੇ ਹਨ।

ਅਜਾਇਬ ਸਿੰਘ ਭੂਪ ਸਿੰਘ ਦੋਬਾਰਾ ਮਿਲੇ ਤਾਂ ਉਹਨਾਂ ਦੱਸਿਆ ਕਿ ਹੁਣ ਲੰਗਰ

ਦਾ ਪ੍ਰਬੰਧ ਤਾਂ ਗੁਰੂਕਿਆਂ ਵਲੋਂ ਹੋਵੇਗਾ। ਭਾਵੇਂ ਰਾਸ਼ਨ ਦਾ ਟਰਕ ਜੀਵਨ ਨਗਰੋਂ ਆ ਗਿਆ ਹੈ ਪਰ ਇਸ ਦਾ ਖਰਚਾ ਬਾਬੇ ਕਾਲਾ ਸਿੰਘ ਨੰਗਲ ਵਾਲੇ ਕਵੀਸਰ ਦੇ ਦੋਹਤੇ ਅਰਥਾਤ ਭੂਪ ਸਿੰਘ-ਅਜਾਇਬ ਸਿੰਘ ਹੁਰੀਂ ਕਰਨਗੇ।

ਬਾਲ ਮੰਦਰ, ਵਾਟਰ ਵਰਕਸ ਦੇ ਪਾਸ ਖੁਲ੍ਹੇ ਇਹਾਤੇ ਵਿਚ ਸੰਤ ਗੁਲਜ਼ਾਰ ਸਿੰਘ ਦਮਦਮਾ ਲੰਗਰ ਦਾ ਪ੍ਰਬੰਧ ਕਰ ਰਿਹਾ ਸੀ। ਖੁਲ੍ਹੇ ਇਹਾਤੇ ਵਿਚ ਇਕ ਪਾਸੇ 3-4 ਲੋਹਾਂ ਤੇ ਸੰਤ ਨਗਰ, ਤੇ ਭੂਪ ਸਿੰਘ-ਅਜਾਇਬ ਸਿੰਘ ਪਰਵਾਰ ਦੀਆਂ ਬੀਬੀਆਂ ਪ੍ਰਸ਼ਾਦੇ ਪਕਾ ਰਹੀਆਂ ਸਨ, ਦੂਜੇ ਪਾਸੇ ਦਾਲੇ ਦੇ ਦੇਗੇ ਕੜਾਹੇ ਤਿਆਰ ਸਨ। ਕੋਲ ਹੀ ਜੀਵਨ ਨਗਰ ਦੇ ਇਲਾਕੇ ਚੋਂ ਜਾਂ ਸ਼ਹਿਰ ਦੇ ਜਲੂਸ ਵਿਚ ਸ਼ਾਮਲ ਹੋਣ ਵਾਲੇ ਲੋਕਾਂ ਨੂੰ ਲੰਗਰ ਛਕਾਇਆ ਜਾ ਰਿਹਾ ਸੀ। ਸੋਧੀਆਂ ਵਾਸਤੇ ਸੋਧ ਦਾ ਲੰਗਰ ਵੀ ਤਿਆਰ ਸੀ।

ਹੋਰ ਉਨ੍ਹਾਂ ਰੁੱਖਾਂ ਥੱਲੇ ਅਨੇਕਾਂ ਸਿੰਘ ਬੈਠੇ ਸਨ ਜਿਨ੍ਹਾਂ ਨੂੰ ਸੰਤ ਵਰਿਆਮ ਸਿੰਘ ਖਾਰੇ ਵਾਲਾ, ਜਥੇਦਾਰਾਂ ਵਾਂਗ ਖਲੋ ਕੇ ਕੋਈ ਕਥਾ ਪ੍ਰਸੰਗ ਸੁਣਾ ਰਿਹਾ ਸੀ।

ਸ਼ਹਿਰ ਵਿਚ 3 ਵਜੇ ਜਲੂਸ ਨਿਕਲਣ ਦੀ ਮੁਨਾਦੀ ਹੋ ਰਹੀ ਸੀ।

## ਤਿਆਰੀ ਸਤਿਗੁਰੂ ਜੀ ਵਲੋਂ

ਜਲੂਸ ਦੇ ਕੇਂਦਰ ਵਲ ਤੁਰੇ ਆਉਂਦਿਆਂ ਨਕੋਦਰ ਦੇ ਸ. ਗੁਰਦਿਆਲ ਸਿੰਘ ਨੇ ਮੈਨੂੰ ਦੱਸਿਆ ਕਿ ਵੱਡੀ ਗਿਣਤੀ ਵਿਚ ਜੀਵਨ ਨਗਰ ਇਲਾਕੇ ਦੇ ਨਾਮਧਾਰੀ ਆਉਣਗੇ। ਰਾਣੀਆਂ ਦੀ ਟਰਕ ਯੂਨੀਅਨ ਦੇ ਟਰਕਾਂ ਨੂੰ ਗੁਰੂ ਕੇ ਖਜ਼ਾਨਿਓਂ 40-40 ਲਿਟਰ ਡੀਜ਼ਲ ਦਿਤਾ ਜਾ ਰਿਹਾ ਹੈ, ਅਤੇ ਹੁਕਮ ਨਾਲ 12 ਟਰੱਕ ਤਾਂ ਚੱਕਰ ਲਾ ਵੀ ਗਏ ਹਨ। ਤਿੰਨ ਟਰੱਕ ਸਿੰਘਾਂ ਦੇ ਭਰੇ ਹੋਏ ਆਉਂਦੇ ਸਾਨੂੰ ਜਾਂਦਿਆਂ ਨੂੰ ਨਜ਼ਰ ਵੀ ਪਏ। ਮੁਖ ਰੂਪ ਵਿਚ ਦੱਬਵਾਲੀ ਦਾ ਜਲੂਸ ਨਾਮਧਾਰੀਆਂ ਵਲੋਂ ਹੀ ਸੀ।

## ਜਲੂਸ ਕਢਣ ਦਾ ਕਾਰਨ

ਸ੍ਰੀ ਬਹਾਦਰ ਸਿੰਘ ਦੱਬਵਾਲੀ ਨੇ ਮੈਨੂੰ ਇਕ ਪੋਸਟਰ ਲਿਆ ਦਿਤਾ ਜੁ ਗਊਵੰਸ਼ ਰਖਿਆ ਸਮਿਤੀ ਵਲੋਂ ਸੀ। ਉਸ ਵਿਚ ਦੱਬਵਾਲੀ, ਸੰਘਰੀਆ ਮੰਡੀ ਦੇ ਰੇਲਵੇ ਕਰਮਚਾਰੀਆਂ ਨੇ ਲਾਲਚ ਵਿਚ ਆਕੇ ਪੰਜਾਬ, ਹਰਿਆਣਾ ਅਤੇ ਰਾਜਸਥਾਨ ਦੇ ਗਊ ਰੱਖਿਆ ਬਾਰੇ ਕਾਨੂੰਨਾਂ ਦੀ ਘੋਰ ਉਲੰਘਣਾ ਕਰਕੇ ਚੋਰੀ ਛੱਪੇ ਬਾਂਦਰਾ, ਬੰਬਈ ਨੂੰ ਵਧੀਆ ਬੈਲ ਭੇਜਣ ਦੀ ਨਿਖੇਧੀ ਸੀ। ਇਸ ਇਸ਼ਤਿਹਾਰ ਮੁਤਾਬਕ ਪਿਛਲੇ 3 ਮਹੀਨਿਆਂ ਦੌਰਾਨ 2500 ਬੈਲ ਬੰਬਈ ਲਈ ਬੁਕ ਕੀਤਾ ਗਿਆ ਸੀ।

ਸਰਕਾਰਾਂ ਨੂੰ ਸੁਚੇਤ ਕਰਨ, ਰੇਲਵੇ ਕਰਮਚਾਰੀਆਂ ਤੇ ਦਬਾਅ ਪਾਉਣ ਤੇ ਗਊ ਰੱਖਿਆ ਬਾਰੇ ਹੋਰ ਮਸਲਿਆਂ ਨੂੰ ਲੈ ਕੇ ਗੀਤਾ ਭਵਨ ਤੋਂ 3 ਤੋਂ 5 ਵਜੇ ਤਕ ਜਲੂਸ ਨਿਕਲੇਗਾ ਤੇ ਇਹਦੇ ਖ਼ਾਤਮੇ ਤੇ ਗਾਂਧੀ ਚੌਕ ਵਿਚ ਆਮ ਸਭਾ ਹੋਵੇਗੀ।

## ਸਤਿਗੁਰੂ ਜੀ ਦੇ ਆਦੇਸ਼

2 ਵਜੇ ਮੇਰੇ ਪਾਸ ਜੀਵਨ ਨਗਰੋਂ ਸੰਤ ਸਵਰਨ ਸਿੰਘ ਢੋਟੀਆਂ ਅਤੇ ਬਾਜਵਾ ਬਲਬੀਰ ਸਿੰਘ ਇਕ ਰੁੱਕੇ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਪ੍ਰੋਗਰਾਮ ਲੈ ਕੇ ਆਏ। ਇਸ ਅਨੁਸਾਰ 5 ਵਜੇ ਜਲੂਸ ਦੀ ਸਮਾਪਤੀ, 6 ਵਜੇ ਤਕ ਹੱਲੇ ਦੇ ਦੀਵਾਨ ਤੇ 7.30 ਤਕ ਜਲਸੇ ਦੀ ਕਾਰਵਾਈ ਖਤਮ ਕਰਨੀ ਸੀ। ਨਾਲ ਸਵਰਨ ਸਿੰਘ ਹੁਰਾਂ ਦੱਸਿਆ ਕਿ ਮੰਚ ਸੰਚਾਲਨ ਦੀ ਆਗਿਆ ਸਤਿਗੁਰਾਂ ਮੇਰੇ (ਲੇਖਕ) ਵਾਸਤੇ ਹੀ ਕੀਤੀ ਹੈ।

15 ਮਿੰਟ ਬਾਅਦ ਸੰਤ ਮਨੋਹਰ ਸਿੰਘ ਭੱਠੇ ਵਾਲਾ ਮੇਰੇ ਕੋਲ ਆਇਆ, ਪਹਿਲਾਂ ਵਾਲੇ ਆਦੇਸ਼ ਦੱਸ ਕੇ ਕਹਿਣ ਲਗਾ : ਸਤਿਗੁਰੂ ਜੀ ਨੇ ਮਾਰੇ ਜਾ ਚੁਕੇ ਬੈਲਾਂ ਨਮਿਤ ਸਾਧਾਰਨ ਪਾਠਾਂ ਦੇ ਭੋਗ ਸੰਤ ਅਜਾਇਬ ਸਿੰਘ ਘਰ ਪਾਉਣ ਦੀ ਆਗਿਆ ਕਰ ਘੱਲੀ ਹੈ। ਭੂਪ ਸਿੰਘ ਕੋਲ ਹੀ ਸੀ, ਉਸਨੇ ਪਾਠੀਆਂ, ਕੜਾਹ ਪ੍ਰਸ਼ਾਦ ਅਤੇ ਲਾਂਗਰੀਆਂ ਦੀ ਜ਼ਿਮੇਵਾਰੀ ਲੈ ਲਈ।

3 ਵਜਦੇ ਨੂੰ ਸੂਬਾ ਮੇਲਾ ਸਿੰਘ ਜੀ ਨੇ ਆ ਦੱਸਿਆ ਕਿ 25 ਟਰੱਕ ਨਾਮਧਾਰੀਆਂ ਦੇ ਭਰੇ ਹੋਏ ਦੱਬਵਾਲੀ ਪਹੁੰਚ ਗਏ ਹਨ। ਅਸਲ ਵਿਚ ਸਤਿਗੁਰੂ ਜੀ ਉਨ੍ਹਾਂ ਲੋਕਾਂ ਦਾ ਸਤਿਕਾਰ ਹੀ ਇਸ ਜਲਸੇ ਜਲੂਸ ਨਾਲ ਕਰ ਰਹੇ ਹਨ ਜਿਨ੍ਹਾਂ ਨੇ ਹਿੰਮਤ ਕਰਕੇ ਗਊ ਹੱਤਿਆ ਵਿਰੁੱਧ ਅਤੇ ਗਊ ਰੱਖਿਆ ਹਿਤ ਪਹਿਲਕਦਮੀ ਕੀਤੀ।

ਬਾਬਾ ਕਾਲਾ ਸਿੰਘ ਕਵੀਸਰ ਨੰਗਲ ਦੇ ਦੁਹਤੇ ਅਤੇ ਉਨ੍ਹਾਂ ਦੇ ਸਾਰੇ ਪਰਵਾਰ ਮੈਂਬਰ ਅੱਜ ਚਾਵਾਂ ਮੱਤੇ ਅਣਥਕ ਰੂਪ ਵਿਚ ਭੱਜ ਨੱਠ ਕਰ ਰਹੇ ਹਨ। ਏਥੋਂ ਦੇ ਸ਼ਹਿਰੀਆਂ ਨਾਲ ਤਾਲਮੇਲ ਕਰਕੇ ਪ੍ਰੋਗਰਾਮ ਸਫ਼ਲ ਕਰਨਾ ਚਾਹੁੰਦੇ ਹਨ। ਇਸਦੀ ਸਫਲਤਾ ਤੇ ਗੁਰੂ ਕੀਆਂ ਖੁਸ਼ੀਆਂ ਅਤੇ ਸ਼ਹਿਰ ਵਿਚ ਨਾਮਣਾ ਉਚਾ ਹੋਵੇਗਾ।

## ਗਊ ਰੱਖਿਅਕਾਂ ਵਲੋਂ ਜਲੂਸ

3 ਦਾ ਚੱਲਿਆ ਹੋਇਆ ਜਲੂਸ 4.30 ਵਜੇ ਉਸ ਥਾਂ ਤੇ ਪਹੁੰਚਾ ਜਿਥੇ ਮੈਂ ਵੀ ਸ਼ਾਮਲ ਹੋਣ ਲਈ ਖਲੋਤਾ ਹੋਇਆ ਸਾਂ। ਢੋਲ ਢਮੱਕਾ ਬਹੁਤ ਹੋ ਰਿਹਾ ਸੀ। ਜਲੂਸ ਰੇਲਵੇ ਫਾਟਕ ਚੋਂ ਲੰਘ ਸ਼ਹਿਰ ਦੇ ਪੂਰਬੀ ਭਾਗਾਂ ਦੇ ਰਾਹ ਸੜਕਾਂ ਵਿਚਦੀ ਗੁਜ਼ਰ ਰਿਹਾ ਸੀ। ਕੋਈ 5000 ਨਰ ਨਾਰ ਦੱਬਵਾਲੀ ਦੀਆਂ ਗਲੀਆਂ ਵਿਚਦੀ ਲੰਘਦੇ, ਗਊ ਬੱਧ ਬੰਦੀ ਬਾਰੇ ਕੇਂਦਰੀ ਸਰਕਾਰ ਨੂੰ ਆਖਦੇ ਰੇਲਵੇ ਬਾਬੂਆਂ ਨੂੰ ਹਾਇ ਹਾਇ ਕਰਦੇ, ਤੇ ਗਊ ਬੈਲਾਂ ਨੂੰ ਛੁਡਾਣ ਵਾਲਿਆਂ ਦੀ ਜਦੋਜਹਿਦ ਦਾ ਚਰਚਾ ਕਰਦੇ ਚਲੇ ਆ ਰਹੇ ਸਨ।

ਜਲੂਸ ਦੇ ਅੱਗੇ ਅੱਗੇ ਕੁਝ ਹਿੰਦੂ ਗਊ ਪ੍ਰੇਮੀ ਵੀ ਸਨ, ਸਟੇਸ਼ਨ ਮਾਸਟਰ ਨੂੰ 'ਹਾਇ ! ਹਾਇ !!' ਕਰਦੇ, ਕੁਝ ਲੋਕਾਂ ਨੇ ਮਾਟੋ ਵੀ ਉਠਾਏ ਹੋਏ ਸਨ। ਇਹਨਾਂ ਤੇ ਇਲਾਕਿਆਂ ਅਤੇ ਸੰਸਥਾਵਾਂ ਦੇ ਨਾਮ ਸਨ। ਹਿੰਦੂ ਸਿਖ ਏਕਤਾ ਦੇ ਨਾਅਰੇ ਵੀ ਲਗ ਰਹੇ ਸਨ। ਦੇਸ਼ ਚੋਂ ਬੂਚੜਖਾਨੇ ਬੰਦ ਕਰਵਾਣ ਦੇ ਨਾਅਰੇ ਲਾਂਦੀਆਂ ਬਹੁਤ ਸਾਰੀਆਂ

ਇਸਤਰੀਆਂ ਵੀ ਜਲੂਸ ਵਿਚ ਸ਼ਾਮਲ ਸਨ। ਜੋ ਕੁਝ ਮੈਨੂੰ ਆਮ ਨਜ਼ਰ ਪਿਆ ਉਹ ਇਹ ਸੀ ਕਿ ਇਸ ਜਲੂਸ ਵਿਚ ਹਰ ਤਰ੍ਹਾਂ ਦੀ ਬਹੁਤਾਤ ਜੀਵਨ ਨਗਰ ਇਲਾਕੇ ਦੇ ਨਾਮਧਾਰੀਆਂ ਦੀ ਸੀ।

ਉਹਨਾਂ ਲੋਕਾਂ ਦੇ ਨਾਮ ਜਿਨ੍ਹਾਂ ਨੇ ਬੈਲਾਂ ਨੂੰ ਬੁਚੜਾਂ ਤੋਂ ਛੁਡਵਾਣ ਦਾ ਅਭਿਆਨ ਚਲਾਇਆ :

1. ਲਾਲਾ ਬਨਾਰਸੀ ਦਾਸ ਜਿੰਦਲ ਪ੍ਰਧਾਨ ਗਊਸ਼ਾਲਾ ਦੱਬਵਾਲੀ ਮੰਡੀ
2. ਸ਼੍ਰੀ ਰਾਮ ਲਾਲ ਬਾਗੜੀ ਜਨ: ਸਕੱਤਰ ਭਾਰਤੀ ਜਨਤਾ ਪਾਰਟੀ ਦੱਬਵਾਲੀ ਮੰਡੀ
3. ਸ. ਨਛੱਤਰ ਸਿੰਘ ਪ੍ਰਧਾਨ ਸੇਵਾ ਦਲ " "
4. ਸ਼੍ਰੀ ਰਤਨ ਲਾਲ ਗੁਪਤਾ " "
5. ਸ਼੍ਰੀ ਬੱਦਰੀ ਪ੍ਰਸ਼ਾਦ ਪ੍ਰਧਾਨ ਗਊ ਰੱਖਿਆ ਸਮਿਤੀ " "
6. ਐਸ. ਡੀ. ਓ. ਸਾਹਿਬ " "

## ਜਲਸੇ ਦੀ ਕਾਰਗੁਜ਼ਾਰੀ ਤੋਂ ਪਹਿਲੋਂ

ਐਨ 5 ਵਜੇ ਗਾਂਧੀ ਚੌਕ ਵਿਚ ਜਲਸੇ ਦੀ ਕਾਰਵਾਈ ਸ਼ੁਰੂ ਹੋ ਗਈ। ਮਹੰਤ ਆਤਮਾ ਸਿੰਘ ਸਨਖਤਰਾ ਨੇ ਮੰਚ ਸੰਭਾਲਿਆ। ਆਪਣੇ ਵਲੋਂ ਉਨ੍ਹਾਂ ਢੁਕਵੀਂ ਭੂਮਿਕਾ ਬੰਨ੍ਹੀ। ਫਿਰ ਮੈਂ ਮੰਚ ਸੰਚਾਲਨ ਹਿਤ ਅਗੇ ਆ ਗਿਆ। ਸੰਤ ਬਾਜ ਸਿੰਘ ਕਵੀਸ਼ਰ ਨੂੰ ਗਊ ਰੱਖਿਆ ਹਿਤ ਛੰਦ ਬੋਲਣ ਦਾ ਸਮਾਂ ਦਿਤਾ, ਫਿਰ ਸੰਤ ਪ੍ਰੀਤਮ ਸਿੰਘ ਬਿੰਗ ਵਾਲੇ ਨੂੰ ਲਾਇਆ ਅਤੇ ਸੂਬਾ ਮੇਲਾ ਸਿੰਘ ਜੀ ਰਛੀਨ ਨੂੰ ਗਊ ਹਿਤ ਬਾਰੇ ਤਕਰੀਰ ਕਰਨ ਲਾਇਆ।

5.45 ਤਕ ਮੈਨੂੰ ਸੁਨੇਹਾ ਮਿਲ ਗਿਆ ਕਿ ਸਤਿਗੁਰੂ ਜੀ ਅਜਾਇਬ ਸਿੰਘ ਘਰ ਯਾਦ ਕਰਦੇ ਹਨ। ਮੇਰੇ ਘਰ ਪਹੁੰਚਦਿਆਂ ਨੂੰ ਸਾਧਾਰਨ ਪਾਠਾਂ ਦੇ ਭੋਗ ਪੈ ਚੁਕੇ ਸਨ। ਇਹ 3 ਪਾਠ ਵੀ ਅਜਾਇਬ ਸਿੰਘ-ਭੂਪ ਸਿੰਘ ਭਰਾਵਾਂ ਵਲੋਂ ਪੁਆਏ ਗਏ ਸਨ। ਸਤਿਗੁਰੂ ਜੀ ਦੀ ਸੇਵਾ ਵਿਚ ਮੇਰੇ ਪਾਕਿਸਤਾਨ ਵਿਚ ਰਹਿ ਗਏ ਪਿੰਡ ਡਫਰਕਿਆਂ ਦੇ ਨੰਬਰਦਾਰ ਸੁਦਾਗਰ ਸਿੰਘ ਦੇ ਪੁਤ ਪੋਤਰੇ ਸਤਿਗੁਰਾਂ ਦੇ ਕੋਲ ਬੈਠੇ ਸਨ। ਅੱਜ ਕਲ੍ਹ ਇਹ ਦੱਬਵਾਲੀ ਤੋਂ 4 ਕਿਲੋਮੀਟਰ ਲਹਿੰਦੇ ਵਲ ਪਿੰਡ ਲੁਹਾਰੇ ਬੈਠੇ ਹੋਏ ਹਨ। ਕੁਛ ਨਾਮ : ਸ. ਅਰਜਨ ਸਿੰਘ, ਸ. ਤੇਜਾ ਸਿੰਘ, ਸ. ਅਜੀਤ ਸਿੰਘ, ਸ. ਜਰਨੈਲ ਸਿੰਘ ਸਪੁਤਰ ਨੰਬਰਦਾਰ ਸੰਮਾ ਸਿੰਘ। ਸੰਮਾ ਸਿੰਘ ਦੇ ਵਡੇ ਲੜਕੇ ਸ. ਹਰਸਾ ਸਿੰਘ ਦਾ ਛੋਟਾ ਪੁਤਰ।

ਸਤਿਗੁਰਾਂ ਬਾਬਾ ਅਰਜਨ ਸਿੰਘ (82) ਹੁਰਾਂ ਦਾ ਦੰਦ ਖੰਡ ਦਾ ਸਿਮਰਨਾ ਉਸਦੇ ਹੱਥ ਫਿਰਦਾ ਵੇਖ ਉੱਨ ਦੀ ਮਾਲਾ ਧਾਰਨ ਕਰਨ ਹਿਤ ਫਰਮਾਇਆ। ਬਾਬੇ ਨੇ ਉੱਨ ਦੀ ਮਾਲਾ ਗਲੋਂ ਲਾਹ ਅਗੇ ਕਰ ਦਿਤੀ : ਮੈਂ ਧਾਰੀ ਹੋਈ ਹੈ ਜੀ। ਸਤਿਗੁਰਾਂ ਬਚਨ ਕੀਤਾ : ਹੋਰ ਸਿਮਰਨਿਆਂ ਦੀ ਲੋੜ ਨਹੀਂ, ਏਹੋ ਰਖੋ।

ਅਤੇ ਛੇਤੀ ਹੀ ਜਲਸੇ ਵਲ ਜਾਣ ਦੀ ਤਿਆਰੀ ਹੋ ਗਈ।

## ਜਲਸੇ ਦੀ ਕਾਰਵਾਈ

ਮੈਂ 6.00 ਵਜੇ ਮੰਚ ਤੇ ਪਹੁੰਚਿਆ। ਤਦ ਤਕ ਹਜ਼ਾਰਾਂ ਲੋਕ ਸਰੋਤੇ ਦੇ ਰੂਪ ਵਿਚ ਬੈਠ ਚੁਕੇ ਸਨ। ਵਡਾ ਸਾਰਾ ਮੰਚ ਚੰਦ ਸ਼ਹਿਰੀਆਂ, ਕੁਛ ਨਾਮਧਾਰੀਆਂ ਤੇ ਜਲਸੇ ਦੇ ਵਕਤਾ ਗਣਾਂ ਨਾਲ ਭਰਪੂਰ ਸੀ। ਸਤਿਗੁਰੂ ਜੀ ਦੀ ਇੰਤਜ਼ਾਰ ਸੀ। ਹਿੰਦ ਸਮਾਚਾਰ ਸਮੂਹ (ਪੰਜਾਬ ਕੇਸਰੀ, ਹਿੰਦ ਸਮਾਚਾਰ, ਜਗ ਬਾਣੀ) ਦੇ ਮਾਲਿਕ ਅਤੇ ਸੰਪਾਦਕ, ਲਾਲਾ ਜਗਤ ਨਾਰਾਇਣ, ਸ੍ਰੀ ਰਾਮ ਨਾਥ ਕਾਲੀਆ ਅਧਿਅਕਸ਼ ਗਊ ਰੱਖਿਆ ਪਾਰਲੀਮੈਂਟਰੀ ਫਰੰਟ ਪਹਿਲਾਂ ਹੀ ਮੰਚ ਤੇ ਬੈਠੇ ਹੋਏ ਸਨ। 10 ਮਿੰਟ ਤਕ ਸਤਿਗੁਰੂ ਜੀ ਵੀ ਪਹੁੰਚ ਗਏ। ਤਮਾਮ ਲੋਕਾਂ ਉਠ ਕੇ, ਜੈਕਾਰਾ ਗਜਾ ਸੁਆਗਤ ਕੀਤਾ। ਮਹਾਰਾਜ ਬੀਰ ਸਿੰਘ ਜੀ ਵੀ ਨਾਲ ਆਏ ਹੋਏ ਸਨ! ਸ. ਉਜਾਗਰ ਸਿੰਘ ਬਿਲਗਾ (ਜਲੰਧਰ) ਵੀ ਮੌਕੇ ਤੇ ਹਾਜ਼ਰ ਸਨ।

ਇਸ ਸਟੇਜ ਦੀ ਸਕੱਤਰੀ ਮੈਂ ਹੀ ਕਰਨੀ ਸੀ। ਸਤਿਗੁਰਾਂ ਮੈਨੂੰ ਦੱਸਿਆ : ਤੇਰਾ ਨਾਮ ਮਹਾਰਾਜ ਜੀ ਨੇ ਹੀ ਚੁਣਿਆ ਹੈ। ਉਹਨਾਂ ਦਾ ਵਿਚਾਰ ਸੀ ਜਲਸਾ ਜਨਸੰਘੀਆਂ ਵਾਲਾ ਹੀ ਨ ਹੋ ਜਾਵੇ। ਕਵੀ ਗਲਤ ਗੱਲ ਨੂੰ ਕੱਟੇਗਾ ਤਾਂ ਸਹੀ।

ਅਤੇ ਮੈਂ ਵੈਦ ਸ੍ਰੀ ਰਾਮ ਦਿਆਲ ਐਮ. ਐਲ. ਏ. ਤੋਂ ਪ੍ਰਥਮ ਤਕਰੀਰ ਕਰਵਾਈ। ਮੁੱਦਾ ਸੀ ਗਊ ਰੱਖਿਆ।

ਨਾਮਧਾਰੀ ਜਥੇਦਾਰਾਂ ਤਾਂ ਗੁਰੂ ਗੋਬਿੰਦ ਸਿੰਘ ਜੀ ਅਤੇ ਗੁਰੂ ਰਾਮ ਸਿੰਘ ਜੀ ਦ੍ਰਿੜਾਏ ਗਊ ਪ੍ਰੇਮ ਦੀ ਚਰਚਾ ਕੀਤੀ ਅਤੇ ਨਾਮਧਾਰੀ ਸ਼ਹੀਦਾਂ ਦਾ ਜ਼ਿਕਰ ਕੀਤਾ ਜਦੋਂ ਕਿ ਸ਼ਹਿਰ ਦੇ ਬਾਹਲੇ ਵਕਤਿਆਂ ਨੇ ਜਨਸੰਘ ਦੀ ਤਰਜ਼ ਦੀਆਂ ਸੁਰਾਂ ਹੀ ਅਲਾਪੀਆਂ। ਮੈਨੂੰ ਦੱਸਣਾ ਪਿਆ ਕਿ ਮਹਾਰਾਜ ਬੀਰ ਸਿੰਘ ਜੀ ਸਤਿਗੁਰਾ ਦੇ ਹੁਕਮ ਨਾਲ ਕਲਕੱਤੇ ਜਾਕੇ ਕਸਾਈਆਂ ਤੋਂ ਗਊਆਂ ਛੁਡਾਕੇ ਲਿਆਏ ਜੁ ਸਾਡੇ ਪਾਸ ਚੰਗੀਆਂ ਦੁਧਾਰੂ ਸਾਬਤ ਹੋਈਆਂ। ਪਰ ਗਊ ਦੋਖੀ ਕੇਵਲ ਮੁਸਲਮਾਨ ਹੀ ਨਹੀਂ, ਸਗੋਂ ਹਿੰਦੂ ਤਜਾਰਤੀ ਵੀ ਹੈ, ਕਿਉਂਕਿ ਮਾਲੂਮ ਹੋ ਗਿਆ ਹੈ ਹਿੰਦੂ ਮੁਸਲਮਾਨ ਵਪਾਰੀਆਂ ਨੂੰ ਵਿਆਜੀ ਪੈਸਾ ਦਿੰਦਾ ਹੈ, ਉਸੇ ਨਾਲ 'ਕਤਲ ਹੋਣ' ਵਾਸਤੇ ਗਊਆਂ ਬੈਲ ਖਰੀਦੇ ਜਾਂਦੇ ਹਨ। ਹਿੰਦੂ ਪਸ਼ੂ ਵਪਾਰੀ ਵੀ ਇਸ ਵਿਚ ਸਹਿਯੋਗ ਦਿੰਦੇ ਹਨ ਅਤੇ ਬੁਚੜਾਂ ਤੋਂ ਖੁਲ੍ਹੇ ਨਫ਼ੇ ਬਟੋਰਦੇ ਹਨ।

ਸ਼੍ਰੀ ਰਾਮ ਨਾਥ ਕਾਲੀਆ ਸੁਹਣਾ ਬੋਲੇ। ਇਹਨਾਂ ਤੋਂ ਪਿਛੋਂ ਜਲੰਧਰ ਸ਼ਹਿਰ ਦੇ ਮਾਣ ਲਾਲਾ ਜਗਤ ਨਰਾਇਣ ਹੁਰਾਂ ਗਊਕਸ਼ੀ ਬੰਦ ਕਰਵਾਉਣ ਦੀ ਚਰਚਾ ਕਰਦਿਆਂ ਅਦਬ ਸਤਿਕਾਰ ਨਾਲ ਸਤਿਗੁਰੂ ਜੀ ਨੂੰ ਕਿਹਾ ਕਿ ਉਹ ਇਸ ਸਿਤਮ ਜ਼ਰੀਫ਼ੀ ਨੂੰ ਰੋਕਣ ਲਈ ਰੇਲਵੇ ਮੰਤਰੀ ਨੂੰ ਆਖਣ। ਉਹ ਵੀ ਸਾਊ ਸੱਜਣ ਹੈ। ਕਹਿਣ ਵਾਲੀ ਗੱਲ ਇਹ ਕਿ ਗੋਕੇ ਪਸ਼ੂ ਸਟੇਸ਼ਨ ਮਾਸਟਰ ਬੁਕ ਹੀ ਨ ਕੀਤਾ ਕਰਨ। ਢੰਗ ਨਾਲ ਇਹ ਵੀ ਕਿਹਾ ਕਿ ਨਾਮਧਾਰੀ ਇੰਦਰਾ ਕਾਂਗਰਸ ਦੀ ਡਾਢੀ ਤਰਫ਼ਦਾਰੀ ਕਰਦੇ ਹਨ ਅਤੇ ਮੰਗਦੇ ਵੀ ਕੁਝ ਨਹੀਂ।

ਮਹਾਰਾਜ ਬੀਰ ਸਿੰਘ ਜੀ ਨੇ ਦੁਖੀ ਹਿਰਦੇ ਨਾਲ ਮੰਚ ਉਤੇ ਆਪਣੀ ਤਕਰੀਰ

ਵਿਚ ਕਿਹਾ ਕਿ ਹਿੰਦੂਆਂ ਦੇ ਘਰ ਤਾਂ ਗਊ, ਦੁਧ ਪੀਣ ਨੂੰ ਵੀ ਰਖੀ ਨਹੀਂ ਜਾਂਦੀ ਜਦੋਂ ਕਿ ਰਾਜਸਥਾਨ ਵਿਚ ਮੁਸਲਮਾਨ ਵੱਗਾਂ ਦੇ ਵੱਗ ਗਊਆਂ ਪਾਲਦੇ ਤੇ ਸੰਭਾਲਦੇ ਹਨ। ਅਤੇ ਸਚਮੁਚ ਮਾਤਾ ਜਿੰਨਾ ਗਊ ਨੂੰ ਪਿਆਰਦੇ ਹਨ। ਉਹ ਕਿਸੇ ਗਾਂ ਦਾ ਨਾਂ ਲੈ ਕੇ ਪੁਕਾਰਨ ਤਾਂ ਉਹੋ ਗਾਂ ਵੱਗ ਵਿਚੋਂ ਨਿਕਲ ਆਪਣੇ ਪਾਲੀ ਅਰਥਾਤ 'ਛੇੜੂ' ਵਲ ਭੱਜੀ ਆਉਂਦੀ ਹੈ।

ਅੰਤ ਉਤੇ ਸ੍ਰੀ ਸਤਿਗੁਰੂ ਜੀ ਨੇ ਸਮਾਪਨ ਸ਼ਬਦ ਕਹੇ। 7.30 ਰਾਤ ਦੇ ਹੋਣ ਵਿਚ ਪੂਰੇ ਪੰਜ ਮਿੰਟ ਬਾਕੀ ਸਨ। ਵਕਤ ਦੀ ਪਾਬੰਦੀ ਵੀ ਰਖਣੀ ਸੀ। ਸਤਿਗੁਰੂ ਜੀ ਨੇ ਸ਼ੁਰੂ ਹੀ ਏਥੋਂ ਕੀਤਾ :

## ਸ੍ਰੀ ਸਤਿਗੁਰੂ ਜੀ ਦਾ ਪ੍ਰਵਚਨ

ਅੱਜ ਤਾਂ ਘੜੀ-ਮੁੜੀ ਸੰਜੇ ਜੀ ਦੀ ਯਾਦ ਆ ਰਹੀ ਹੈ, ਜਿਹੜੇ ਗੱਲਾਂ ਘੱਟ ਤੋਂ ਘੱਟ ਅਤੇ ਕੰਮ ਵੱਧ ਤੋਂ ਵੱਧ ਕਰਨਾ ਪਸੰਦ ਕਰਦੇ ਸਨ। ਥੋੜੀ ਜਿਹੀ ਉਮਰ ਵਿਚ ਹੀ ਉਹ ਬਹੁਤਾ ਕੰਮ ਕਰਕੇ ਚਲੇ ਗਏ। (ਜਲਸੇ ਦੀ ਸੰਘ ਨੁਮਾ ਸਥਿਤੀ ਦੀ ਸਾਰੀ ਹੀ ਫੂਕ ਕੱਢ ਦਿਤੀ।)

ਕਾਲੀਆ ਜੀ ਵੇਰਵਾ ਤਿਆਰ ਕਰਨ ਕਿ ਕਿੰਨੇ ਹਿੰਦੂ ਗਊਆਂ ਵੇਚਦੇ ਅਤੇ ਕਿੰਨੇ ਖਰੀਦਦੇ ਹਨ ਅਤੇ ਕਿੰਨੇ ਮੁਸਲਮਾਨ ਹਨ ਜੁ ਗਊਆਂ ਵੇਚਦੇ ਅਤੇ ਰੱਖਦੇ ਹਨ।

ਇਹ ਜਲਸਾ ਅਤੇ ਜਲੂਸ ਉਹਨਾਂ ਲੋਕਾਂ ਨੂੰ ਸ਼ਾਬਾਸ਼ ਦੇਣ ਲਈ ਕੀਤਾ ਹੈ ਜਿਨ੍ਹਾਂ ਗਊ ਬੱਧ ਰੋਕਣ ਵਿਚ ਸਹਿਯੋਗ ਦਿਤਾ ਹੈ ਅਤੇ ਬੈਲ ਕਸਾਈਆਂ ਕੋਲ ਜਾਣੋਂ ਛੁਡਾਏ ਹਨ। ਚੰਗਾ ਕਰਨ ਵਾਲਿਆਂ ਨੂੰ ਸ਼ਾਬਾਸ਼ ਦੇਣ ਨਾਲ ਹੀ ਚੰਗਿਆਈ ਨੂੰ ਉਤਸਾਹ ਮਿਲੇਗਾ।

ਐਸ. ਡੀ. ਐਮ. (ਜੁ ਮੌਕੇ ਤੇ ਨਹੀਂ ਆਏ ਅਤੇ ਨਾ ਹੀ ਮੈਨੂੰ ਕਿਸੇ ਉਸ ਸਜਣ ਦਾ ਨਾਮ ਹੀ ਦੱਸਿਆ—ਲੇਖਕ) ਸਾਹਿਬ ਨੇ ਕਾਨੂੰਨ ਦੀ ਸਹੀ ਢੰਗ ਨਾਲ ਵਰਤੋਂ ਕਰਕੇ ਏਥੇ ਸੁਜਸ ਪ੍ਰਾਪਤ ਕੀਤਾ ਹੈ।

ਅਸਲ ਵਿਚ ਅਜਿਹੇ ਜਲੂਸ ਤੇ ਜਲਸੇ ਵਿਆਪਕ ਰੂਪ ਵਿਚ ਕੀਤੇ ਜਾਣੇ ਚਾਹੀਦੇ ਹਨ ਤਾਕਿ ਲੋਕਰਾਇ ਵਿਕਸਿਤ ਹੋ ਸਕੇ।

ਅਸੀਂ ਸਟੇਸ਼ਨ ਮਾਸਟਰ ਸਾਹਿਬ ਨੂੰ ਮੰਦਾ ਨ ਬੋਲਕੇ ਅਮਲੀ ਤੌਰ ਤੇ ਨਿਰ-ਉਤਸਾਹ ਕਰ ਦੇਈਏ।

ਸਾਥੋਂ ਇਸ ਜਲਸੇ ਵਿਚ ਤਰੁਟੀ ਰਹੀ ਹੈ ਕਿ ਸੀ.ਪੀ.ਆਈ. ਤੇ ਸੀ.ਪੀ.ਆਈ.ਐਮ. ਦੇ ਪ੍ਰਤੀਨਿਧਾਂ ਨੂੰ ਬੁਲਾ ਨਹੀਂ ਸਕੇ।

ਮੈਨੂੰ ਰੂਸੀ ਵੀ ਚੰਗੇ ਲਗਦੇ ਹਨ, ਉਹਨਾਂ ਅਮਰੀਕਾ ਨਾਲ ਮੁਕਾਬਲਾ ਕਰਨ ਵਾਸਤੇ ਦੁੱਧ ਦੀ ਉਪਜ ਵਧਾਣ ਤੇ ਬਲ ਦਿਤਾ ਹੈ, ਇਹ 'ਸੋਵੀਅਤ ਰੂਸ' ਰਸਾਲੇ ਵਿਚ ਲਿਖਿਆ ਹੋਇਆ ਹੈ।

ਇਹ ਪਹਿਲਾ ਮੌਕਾ ਸੀ ਕਿ ਸੰਜੇ ਗਾਂਧੀ ਮੇਰੇ ਪਾਸ ਆਏ। ਅਸਾਂ ਪੰਜਾਬ ਵਿਧਾਨ ਸਭਾ ਅਤੇ ਰਾਜ ਸਭਾ ਲਈ ਟਿਕਟਾਂ ਦੇ ਦੇਣ ਲੈਣ ਉਤੇ ਵਿਚਾਰ ਕੀਤੀ।

ਸਭਨਾਂ ਆਇਆਂ ਦਾ ਧਨਵਾਦ । ਅਤੇ ਖ਼ਾਸ ਕਰ ਐਸ. ਡੀ. ਐਮ. ਸਾਹਿਬ ਦਾ ਭਾਵੇਂ ਉਹ ਸਾਡੇ ਵਿਚ ਨਹੀਂ ਆਏ ।

ਲਾਲਾ ਜਗਤ ਨਾਰਾਇਣ ਜੀ ਨੇ ਜ਼ਿਕਰ ਕੀਤਾ ਹੈ ਕਿ ਅਸੀਂ ਕਾਂਗਰਸ ਦੇ ਮਦਦਗਾਰ ਹਾਂ । ਪਰ ਅਸੀਂ ਤਾਂ ਕੇਵਲ ਮਦਦਗਾਰ ਹੀ ਰਹੇ ਹਾਂ, ਲਾਲਾ ਜੀ ਤਾਂ ਇਕ ਵਾਰ ਕਾਂਗਰਸ ਰਾਜ ਵਿਚ ਮਨਿਸਟਰ ਵੀ ਰਹਿ ਚੁਕੇ ਹਨ । ਇਹ ਇਸ ਗੱਲੋਂ ਸਾਥੋਂ ਅਗਾਂਹ ਹਨ । (ਲਾਲਾ ਜੀ ਨੂੰ ਇਹ ਵਿਅੰਗ ਬਾਣ ਸੀ) ।

ਸ਼ਹਿਰੀ ਲੋਕਾਂ ਨੇ ਕੇਵਲ ਜਲਸੇ ਵਿਚ ਥੋੜਾ ਜਿੰਨਾ ਭਾਗ ਲਿਆ । ਦੱਬਵਾਲੀ ਵਾਲਿਆਂ ਨੂੰ ਮੈਂ ਜਲੂਸ ਵਿਚ ਹੀ ਕਹਿ ਦਿਤਾ ਸੀ ਕਿ ਇਹ ਠੀਕ ਨਹੀਂ । ਨਾਮਧਾਰੀ ਤਾਂ ਗਊ ਹਿਤ ਨੂੰ ਸਰਸਿਓਂ ਵੀ ਚੱਲ ਕੇ ਆ ਜਾਣ ਤੇ ਤੁਹਾਡਾ, ਹਿੰਦੂਆਂ ਦਾ ਗਊ ਪ੍ਰੇਮ ਘਰੋਂ ਨਿਕਲ ਕੇ ਸੜਕ ਤਕ ਵੀ ਨਾ ਆਏ ।

ਇਹ ਜਲਸਾ ਰਾਤੀ 7.30 ਵਜੇ ਸਮਾਪਤ ਹੋ ਗਿਆ । ਇਸ ਸੂਚਨਾ ਨਾਲ ਕਿ ਸਵੇਰੇ ਆਸਾ ਦੀ ਵਾਰ ਜੀਵਨ ਨਗਰ ਲਗੇ ਗੀ ਅਤੇ ਅਨੰਦ ਕਾਰਜ ਵੀ ਹੋਣਗੇ । ਸਾਧ ਸੰਗਤ ਵਡੀ ਗਿਣਤੀ ਵਿਚ ਦਰਸ਼ਨ ਦੇਵੇ ।

ਸਤਿਗੁਰੂ ਜੀ ਤਾਂ ਮੁੜਕੇ ਜੀਵਨ ਨਗਰ ਪਹੁੰਚ ਗਏ ਅਤੇ ਮੈਂ 11 ਵਜੇ ਰਾਤ ਦੀ ਬਸ ਲੈਕੇ ਦਿੱਲੀ ਨੂੰ ਹੋ ਪਿਆ ।

## 27 ਜੂਨ 1980, ਸ਼ੁਕਰਵਾਰ
## ਨਵੀਂ ਦਿੱਲੀ

ਸਵੇਰੇ 5 ਵਜੇ ਘਰ ਪਹੁੰਚਾ । ਨਹਾ ਧੋਕੇ ਥਕੇਵਾਂ ਲਾਹ ਰਿਹਾ ਸਾਂ ਕਿ ਰਾਜੇ ਜੰਗੀਆ ਸ. ਜੰਗ ਸਿੰਘ (74) ਆਪਣੇ ਲੜਕੇ ਕੁਲਜੀਤ ਸਿੰਘ (30) ਨਾਲ ਸਰਾਵਾਂ (ਫਰੀਦਕੋਟ) ਤੋਂ ਚਲ ਸਾਡੇ ਘਰ ਆ ਗਿਆ । ਇਹਨਾਂ ਸਤਿਗੁਰੂ ਜੀ ਨਾਲ ਕੋਈ ਅਸਲੋਂ ਨਿੱਜੀ ਗੱਲ ਕਰਨੀ ਸੀ ।

ਇਹਨਾਂ ਦੱਸਿਆ ਕਿ ਸਤਿਗੁਰੂ ਜੀ ਕੱਲ ਹੀ ਦਿੱਲੀ ਆ ਰਹੇ ਹਨ ।

## 28 ਜੂਨ 1980, ਸ਼ਨੀਵਾਰ
## ਨਵੀਂ ਦਿੱਲੀ

### ਅਸੀਂ ਪਛੜ ਗਏ

ਸ. ਜੰਗ ਸਿੰਘ ਹੋਰੀਂ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਕਾਹਲੇ ਸਨ ਆਪਣੀ ਗ਼ਰਜ਼ ਕਾਰਨ ਪਰ ਜਦੋਂ ਮੈਂ ਛੋਟੇ ਲੜਕੇ ਸੁਖਬੀਰ ਸਿੰਘ ਨੂੰ ਭੇਜ K–17 ਵਿਚੋਂ ਪਤਾ ਮੰਗਵਾਇਆ ਤਾਂ ਪਤਾ ਲਗਾ ਕਿ ਹਜ਼ੂਰ ਅਜ ਸ਼ਾਮੀ ਕਿਸੇ ਵੇਲੇ ਆਉਣਗੇ ।

ਮੈਂ ਸ. ਜੰਗ ਸਿੰਘ, ਕੁਲਜੀਤ ਸਿੰਘ ਅਤੇ ਆਪਣੀ ਪਰਾਹੁਣ ਪੁੱਤਰੀ ਨਿਰਮਲਾ (ਭੁੱਤਰ) ਨੂੰ ਲਾਲ ਕਿਲਾ ਵਖਾਣ ਲੈ ਗਿਆ । ਵਾਪਸੀ ਤੇ ਜਦੋਂ ਪੂਸਾ ਰੋਡ ਕੋਠੀ ਪਾਸ ਉਤਰੇ ਤਾਂ ਮਾਲੂਮ ਹੋਇਆ ਕਿ ਸਤਿਗੁਰ ਜੀ ਤਾਂ ਸਵੇਰੇ 9 ਵਜੇ ਦੇ ਦਿੱਲੀ ਵਿਖੇ

ਦਰਸ਼ਨ ਦੇ ਰਹੇ ਹਨ, ਦਰਸ਼ਨ ਪ੍ਰੇਮੀ ਟੋਲੀਆਂ ਦੇ ਰੂਪ ਵਿਚ ਨਜ਼ਰ ਆਏ। ਸਤਿਗੁਰੂ ਪ੍ਰਸ਼ਾਦ ਛਕ ਕੇ ਬਿਰਾਜ ਰਹੇ ਸਨ।

ਸੂਬਾ ਜੈਮਲ ਸਿੰਘ ਜੀ ਮੰਡੀ ਤੋਂ, ਸੰਤ ਸੰਤੋਖ ਸਿੰਘ ਜਮਨਾ ਨਗਰ ਤੋਂ, ਸੁਰਿੰਦਰ ਸਿੰਘ ਲੁਧਿਆਣਾ ਤੋਂ ਦਰਸ਼ਨਾਂ ਹਿਤ ਹੀ ਆਏ ਸਨ।

ਪਤਾ ਲਗਾ ਹੈ ਸਾਰਾ ਗੁਰੂ ਪਰਵਾਰ ਥਾਈਲੈਂਡ, ਸਿੰਘਾਪੁਰ ਅਤੇ ਹਾਂਗਕਾਂਗ ਦੇ ਟੂਰ ਤੇ ਜਾ ਰਿਹਾ ਹੈ।

## ਜ਼ਰਗਰਾਂ ਦੀ ਮਾਤਾ ਨਮਿਤ ਭੋਗ

ਪਿਛਲੇ ਦਿਨੀਂ, ਦਿੱਲੀ ਵਾਲੇ ਸ੍ਰੀ ਸੰਤ ਸਿੰਘ ਰਘੁਬੀਰ ਨਗਰ ਤੇ ਸ੍ਰੀ ਹਰਭਜਨ ਸਿੰਘ ਜ਼ਰਗਰ ਦੀ ਮਾਤਾ ਦਾ ਸੁਰਗਵਾਸ ਹੋ ਗਿਆ ਹੈ। ਸੰਤ ਸਿੰਘ ਨੇ ਵਿਦਿਅਕ ਸਮੇਲਨ ਸਮੇਂ ਭੈਣੀ ਸਾਹਿਬ ਜਾ ਕੇ ਸਤਿਗੁਰੂ ਜੀ ਦੇ ਸਕੱਤਰ ਤੋਂ ਤਾਰੀਖ ਲੈ ਲਈ 28.6.80 ਪਰ ਹਰਭਜਨ ਸਿੰਘ ਹੁਰਾਂ ਨਾਲ ਭਰਾ ਸੰਤ ਸਿੰਘ ਨੇ ਗੱਲ ਹੀ ਨ ਕੀਤੀ ਤੇ ਸਤਿਗੁਰੂ ਜੀ ਦਿੱਲੀ ਪਹੁੰਚ ਗਏ। ਹੁਣ ਹਰਭਜਨ ਸਿੰਘ ਹੋਰੀਂ ਕਹਿਣ ਆਏ : ਕੀ ਕਰੀਏ, ਅਸੀਂ ਤਾਂ ਤਿਆਰੀ ਕੋਈ ਨਹੀਂ ਕੀਤੀ, ਹੁਣੇ ਹੀ ਪਤਾ ਲਗਾ ਹੈ। ਵਿਚਕਾਰਲਾ ਰਾਹ ਇਹ ਕਢਿਆ ਗਿਆ ਕਿ ਸਤਿਗੁਰੂ ਜੀ ਘਰ ਚਰਨ ਪਾਉਣ ਦੀ ਕਿਰਪਾ ਕਰਨ। ਇਹੋ ਗੱਲ ਪਰਵਾਨ ਹੋ ਗਈ। ਨਿਤਨੇਮ ਪਿਛੋਂ ਸਤਿਗੁਰੂ ਜੀ ਸਿੰਘਾਂ ਦੇ ਘਰੀਂ ਚਰਨ ਪਾਉਣ ਚਲੇ ਗਏ।

## ਸੇਠ ਅਵਤਾਰ ਸਿੰਘ ਚਾਵਲਾ ਕਤਲ

ਅੱਜ ਹੀ ਮੈਨੂੰ ਪਤਾ ਲਗਾ ਕਿ ਸੇਠ ਤ੍ਰਿਲੋਕ ਸਿੰਘ ਹੋਰਾਂ ਦਾ ਛੋਟਾ ਭਾਈ ਅਵਤਾਰ ਸਿੰਘ ਚਾਵਲਾ ਬੈਂਕੋਕ ਵਿਚ ਕਿਸੇ ਧੋਖੇ ਵਿਚ ਲਿਆਕੇ ਕਤਲ ਕਰ ਦਿੱਤਾ ਹੈ। ਪੂਰੇ ਹਾਲਾਤ ਦਾ ਪਤਾ ਨਹੀਂ, ਪਰ ਕਤਲ ਇਹਨੀਂ ਦਿਨੀਂ ਹੀ ਹੋਇਆ ਹੈ।

## ਬੀਬੀ ਮੰਗਲਾ ਨਮਿਤ ਭੋਗ

ਮੈਂ ਜਦੋਂ ਦੋਬਾਰਾ ਪੂਸਾ ਰੋਡ ਕੋਠੀ ਆਇਆ ਤਾਂ ਪਤਾ ਲਗਾ ਸੱਚੇ ਪਾਤਸ਼ਾਹ ਇੰਦਰ ਪੁਰੀ ਵਿਚ ਪੂਰੇ 5 ਵਜੇ ਬੀਬੀ ਮੰਗਲਾ ਸਪੁੱਤਨੀ ਸ. ਸੰਤਾ ਸਿੰਘ, ਭਰਜਾਈ ਸ. ਜਾਗੀਰ ਸਿੰਘ ਪਹਾੜ ਗੰਜ ਨਮਿਤ ਪਾਏ ਜਾ ਰਹੇ ਭੋਗ ਸਮੇਂ ਦਰਸ਼ਨ ਦੇਣ ਗਏ ਸਨ ਅਤੇ ਅਜੇ ਹੁਣੇ ਹੀ ਪਰਤੇ ਹਨ।

## ਮਨੀਪੁਰੀਏ ਸਿੰਘ

ਮੈਂ ਵੇਖਿਆ ਕਿ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਕੋਈ ਬੇਨਤੀ ਕਰਨ ਹਿਤ ਸ. ਮਹਿੰਦਰ ਸਿੰਘ-ਹਰਜੀਤ ਕੌਰ ਗਾਂਧੀ ਨਗਰ ਨਾਲ ਉਨ੍ਹਾਂ ਦੇ ਮਾਮਾ ਸੰਤ ਸੰਪੂਰਨ ਸਿੰਘ ਮਨੀਪੁਰ ਅਤੇ ਉਨ੍ਹਾਂ ਦਾ ਲੜਕਾ ਸੁਰਿੰਦਰ ਸਿੰਘ ਹੁਰੀਂ ਆਏ ਬੈਠੇ ਸਨ। ਮਨੀਪੁਰ ਵਿਚ ਹੋਏ ਫਸਾਦਾਂ ਦੇ ਪ੍ਰਭਾਵ ਹੇਠ ਹੀ ਇਕ ਤਰ੍ਹਾਂ ਦੇ ਸ਼ਰਣਾਰਥੀ ਬਣ ਕੇ

ਏਥੇ ਪਹੁੰਚੇ ਸਨ । ਇਹਨਾਂ ਨੇ ਕੋਈ ਵਿਸ਼ੇਸ਼ ਅਰਜ਼ ਕਰਨੀ ਸੀ ।

## ਕਵੈਤੀਆ ਸਿੰਘ

ਸ. ਸੁਰਜੀਤ ਸਿੰਘ ਸਪੁਤਰ ਸੰਤ ਹਰਨਾਮ ਸਿੰਘ ਦਲੇਰ ਕਵੈਤ ਵਿਚੋਂ ਕਮਾਈ ਕਰਕੇ ਆਇਆ ਹੈ ਅੱਜ ਕਲ੍ਹ । ਸਤਿਗੁਰੂ ਜੀ ਨੇ ਉਸ ਨੂੰ ਕੋਠੀ ਬੁਲਾਇਆ ਹੋਇਆ ਸੀ । ਸ. ਸੁਰਜੀਤ ਸਿੰਘ ਨੂੰ ਨਾਲ ਲੈ ਕੇ ਸੰਤ ਰਤਨ ਸਿੰਘ-ਬਲਦੇਵ ਸਿੰਘ ਚਾਨਾ ਪਿਤਾ-ਪੁਤਰ ਆਏ ।

ਮੇਰੇ ਆਉਣ ਤਕ ਸਤਿਗੁਰੂ ਜੀ ਆਪਣੇ ਕਮਰੇ ਵਿਚ ਠਾਕੁਰ ਦਲੀਪ ਸਿੰਘ ਜੀ ਨਾਲ ਕੁਛ ਜ਼ਰੂਰੀ ਗੱਲਬਾਤ ਕਰ ਰਹੇ ਸਨ । ਸ. ਜੰਗ ਸਿੰਘ ਰਾਜਾ ਜੰਗੀਆ ਅਤੇ ਸੇਠ ਜੈਮਲ ਸਿੰਘ ਮੰਡੀ ਤਾਂ ਆਪਣੀ ਗੱਲਬਾਤ ਮੁਕਾ ਚੁਕੇ ਸਨ । ਪਰ ਹੋਰ ਵੀ ਬਹੁਤ ਸਾਰੀ ਸੰਗਤ ਦਰਸ਼ਨਾਂ ਦੀ ਤਲਬਗਾਰ ਸੀ ।

## ਫੋਟੋਗਰਾਫ਼ੀ ਵਿਚ ਇਨਾਮ

ਠਾਕੁਰ ਦਲੀਪ ਸਿੰਘ ਜੀ ਦੇ ਫੋਟੋਗਰਾਫੀ ਦੇ ਸ਼ੌਕ ਦਾ ਮੈਨੂੰ ਪਤਾ ਸੀ ਕਿ ਬੇਓੜਕਾ ਹੈ । ਫੋਟੋਗ੍ਰਾਫੀ ਦਾ ਸਮਾਨ ਵਿਦੇਸ਼ਾਂ ਵਿਚੋਂ ਮੰਗਵਾਂਦੇ ਜਾਂ ਲਿਆਉਂਦੇ ਰਹਿੰਦੇ ਹਨ । ਸਤਿਗੁਰਾਂ ਵੀ ਕਈ ਵਾਰ ਉਨ੍ਹਾਂ ਦੀ ਉੱਤਮ ਫੋਟੋਗ੍ਰਾਫੀ ਦਾ ਜ਼ਿਕਰ ਕੀਤਾ ਹੈ । ਅੱਜ ਠਾਕੁਰ ਜੀ ਨੇ 4.5.1980 ਦੀ ਟ੍ਰਿਬਿਊਨ ਅਖ਼ਬਾਰ ਦੀ ਕਟਿੰਗ ਮੈਨੂੰ ਦਿਤੀ ਜਿਸ ਅਨੁਸਾਰ ਠਾਕਰ ਜੀ ਨੇ 500/- ਇਨਾਮ ਦਾ ਜਿੱਤਿਆ ਹੈ । ਇਹਨਾਂ ਦੀ ਫੋਟੋ ਸਰਬ ਭਾਰਤੀ ਨੁਮਾਇਸ਼ ਵਿਚ ਲਗਣ ਲਈ ਚੁਣੀ ਗਈ ਹੈ ।

## ਪਾਕਿਸਤਾਨ ਦੇ ਸਿੱਖ

ਪਾਕਿਸਤਾਨ ਦੇ ਕੋਇਟਾ ਸ਼ਹਿਰ ਦੇ ਨੇੜੇ ਪਿੰਡੀ ਲਹਿੜੀ ਜਾਂ ਲਾੜੀ ਦੇ ਵਸਨੀਕ ਸ੍ਰੀ ਦਲੀਪ ਸਿੰਘ ਤੇ ਇਨ੍ਹਾਂ ਦਾ ਭਤੀਜਾ ਸ੍ਰੀ ਪ੍ਰਤਾਪ ਸਿੰਘ ਸਪੁਤਰ ਸ੍ਰੀ ਜੀਵਨ ਸਿੰਘ (ਪਰਵਾਰ ਸਮੇਤ) ਆਇਆ ।

ਸਤਿਗੁਰੂ ਜੀ ਸ਼ਾਮੀ 6 ਕੁ ਵਜੇ ਅੰਦਰੋਂ ਬਾਹਰ ਆਏ ਤਾਂ ਬੈਠਣ ਕਮਰੇ ਵਿਚ ਇਸ ਪਰਵਾਰ ਨੇ ਮੱਥਾ ਟੇਕਿਆ । ਰਕਮਾਂ ਅਤੇ ਕਪੜੇ ਭੇਟ ਕੀਤੇ । ਸਤਿਗੁਰੂ ਜੀ ਨੇ ਹਰੇਕ ਮੈਂਬਰ ਦੀ ਜਾਣਕਾਰੀ ਲਈ ਅਤੇ ਸਭ ਨੂੰ ਚੰਦ ਸ਼ਬਦ ਕਹਿ ਕਹਿ ਪਿਆਰ ਦਿਤਾ । ਮਿੱਠੇ ਮਿੱਠੇ ਬਚਨ ਕਰਦਿਆਂ 10 ਮਿੰਟ ਗੁਜ਼ਰ ਗਏ । ਸਤਿਗੁਰੂ ਜੀ ਏਨਾ ਸਮਾਂ ਖਲੋਤੇ ਹੀ ਰਹੇ । ਪਰਵਾਰ ਦੀਆਂ ਦੋ ਬੀਬੀਆਂ ਨੇ ਅਜੇ ਭਜਨ ਨਹੀਂ ਸੀ ਪੁਛਿਆ ਹੋਇਆ ਸੋ ਹੁਕਮ ਅਨੁਸਾਰ ਜਥੇਦਾਰ ਕੱਕੜ ਨੇ ਨੀਲਮ ਅਤੇ ਅੰਮ੍ਰਿਤ ਕੌਰ ਨੂੰ ਭਜਨ ਦੱਸਿਆ ।

ਸ੍ਰੀ ਦਲੀਪ ਸਿੰਘ ਨੇ ਮੈਨੂੰ ਦੱਸਿਆ : ਸਾਡੇ ਦਾਦਾ ਚਮਨ ਦਾਸ ਜੀ ਸਨ । ਪਿਤਾ ਜੀ ਦਾ ਨਾਂ ਸੀ ਭੀਮਨ ਦਾਸ । ਸਾਡੇ ਪਿਤਾ ਜੀ ਨੇ ਗੁਰੂ ਕੀ ਮਹਿਮਾ ਸੁਣੀ ਪੜ੍ਹੀ ਹੋਈ ਸੀ । ਉਹਨਾਂ ਨੂੰ ਪਤਾ ਲਗਾ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਇਸ ਵੇਲੇ

ਗੁਰੂ ਹਰੀ ਸਿੰਘ ਬਿਰਾਜਮਾਨ ਹਨ ਤਾਂ ਉਨ੍ਹਾਂ ਪਿੰਡੀ ਲਹਿੜੀ ਤੋਂ ਚਲ ਸ੍ਰੀ ਭੈਣੀ ਸਾਹਿਬ ਆਕੇ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕੀਤੇ। ਫਿਰ ਸਤਿਗੁਰੂ ਪ੍ਰਤਾਪ ਸਿੰਘ ਜੀ ਗੁਰਗੱਦੀ ਤੇ ਬਿਰਾਜਮਾਨ ਹੋਏ ਤਾਂ ਉਹ ਜਦੋਂ ਵੀ ਕਰਾਚੀ ਵਲ ਜਾਂਦੇ ਸਾਨੂੰ ਦਰਸ਼ਨ ਦੇਣ ਦੀ ਕਿਰਪਾ ਕਰਦੇ। ਪਿੰਡੀ ਲਹਿੜੀ ਸਦਾ ਆਪ ਨੂੰ ਚੇਤੇ ਰਹਿੰਦਾ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਥੋੜੇ ਜਿਹੇ ਬਚਨ ਇਸ ਪਰਵਾਰ ਨਾਲ ਕਰਕੇ, ਇਹਨਾਂ ਨੂੰ ਰੋਜ਼ਾਨਾ ਮਿਲ ਬੈਠ ਕੇ ਇਕ ਘੰਟਾ ਨਾਮ ਸਿਮਰਨ ਦੀ ਪ੍ਰੇਰਨਾ ਦਿਤੀ ਅਤੇ ਦਲੀਪ ਸਿੰਘ ਜੀ ਨੂੰ ਸ਼ਾਬਾਸ਼ ਦਿੰਦਿਆਂ ਆਖਿਆ : ਭਾਰਤ ਵਿਚ ਜਦੋਂ ਆਓ, ਮਿਲਣ ਦਾ ਜਤਨ ਕਰਦੇ ਰਹਿਣਾ।

ਇਹ ਪਰਵਾਰ ਦਿੱਲੀ ਵਿਖੇ ਨਾਰਾਇਣਾ ਇੰਡਸਟ੍ਰੀਅਲ ਏਰੀਏ ਵਿਚ ਰਹਿੰਦਾ ਹੈ।

## ਸੇਵਕ ਕਉ ਗੁਰੁ ਸਦਾ ਦਇਆਲ

ਦਲੀਪ ਸਿੰਘ ਪਰਵਾਰ ਨੂੰ ਮਿਲ ਕੇ ਸਤਿਗੁਰੂ ਜੀ ਆਰਾਮ ਕਮਰੇ ਵਿਚ ਪੁੱਜੇ ਹੀ ਸਨ ਕਿ 7.15 ਸ਼ਾਮੀ ਮੈਨੂੰ ਸੇਠ ਸਪੁਤਰ ਧਰਮ ਸਿੰਘ ਚਾਵਲਾ ਨੇ ਆਵਾਜ਼ ਦਿਤੀ : ਸਤਿਗੁਰੂ ਜੀ ਬੁਲਾ ਰਹੇ ਹਨ। ਅੱਜ ਮੈਂ ਕੁਛ ਸਮਾਂ ਪਹਿਲਾਂ ਸਤਿਗੁਰਾਂ ਦੇ ਹੱਥੀਂ ਇਕ ਗੋਲ-ਗੋਲ ਕੀਤਾ ਚੈੱਕ ਵੇਖਿਆ ਸੀ। ਇਹ ਥੋੜਾ ਚਿਰ ਪਹਿਲਾਂ ਸੁਰਿੰਦਰ ਸਿੰਘ ਮਨਚੰਦਾ ਨੇ ਕੱਟਿਆ ਸੀ। ਮੈਂ ਸੋਚਿਆ : ਕਿਸੇ ਨੂੰ ਰਕਮ ਦੇਣੀ ਹੋਵੇਗੀ। ਅੱਜ ਠਾਕੁਰ ਸ਼ਮਸ਼ੇਰ ਸਿੰਘ ਹੁਰੀਂ ਵੀ ਆਏ ਹੋਏ ਸਨ 92,000/- ਉਨ੍ਹਾਂ ਨੂੰ ਵੀ ਦੇਣਾ ਸੀ।

ਮੈਂ ਆਰਾਮ ਕਮਰੇ ਵਲ ਗਿਆ ਤਾਂ ਬੂਹਾ ਖੋਲ੍ਹਦਿਆਂ ਹੀ ਸ੍ਰੀ ਸਤਿਗੁਰੂ ਜੀ ਮੇਰੇ ਵਲ ਅੱਗੇ ਵਧੇ ਤੇ ਆਖਿਆ : ਮੈਨੂੰ ਬੜਾ ਫ਼ਿਕਰ ਸੀ। ਕਈਆਂ ਕੋਲੋਂ ਮੰਗ ਕੇ ਇਸ ਘੜੀ ਕੇਵਲ 16,000/- ਕਰ ਸਕਿਆ ਹਾਂ, 4000/- ਰਾਮ ਸਰੂਪ ਨੂੰ ਹੋਰ ਦੇਣਾ ਹੈ। 24 ਅਗਸਤ ਤੋਂ ਪਹਿਲੋਂ ਪਹਿਲੋਂ ਦੇਣ ਤੇ ਜ਼ੋਰ ਲਗਾਵਾਂਗਾ। ਇਹ ਵੀ ਪਤਾ ਨਹੀਂ, ਜੇ ਅੱਜ ਸੌਣ ਵੇਲੇ ਤਕ ਕਿਧਰੋਂ 4,000/- ਆ ਗਿਆ ਤਾਂ ਰਾਮ ਸਰੂਪ ਲਈ ਰਕਮ ਪੂਰੀ ਹੋ ਜਾਇਗੀ।

ਮੈਨੂੰ ਇਹ ਰਕਮ ਸੁਰਿੰਦਰ ਸਿੰਘ ਨੇ ਹੀ ਦੇਣੀ ਸੀ। ਮੈਂ ਸਤਿਗੁਰੂ ਜੀ ਦੇ ਲੱਕ ਨੂੰ ਘੁੱਟ ਕੇ ਜੱਫੀ ਪਾ ਲਈ। ਅਤੇ ਆਖਿਆ : ਗਰੀਬ ਸਿਖ ਨੂੰ ਬਚਾ ਲਿਆ ਜੇ। ਹੁਣ ਉਹਦਾ ਆਪ ਜੀ ਦੀ ਕਿਰਪਾ ਨਾਲ ਕੋਈ ਸੰਕਟ ਨਹੀਂ ਰਹੇਗਾ। ਜੇ ਦੇਰ ਹੋ ਜਾਂਦੀ ਤਾਂ ਉਸ ਨੇ ਬਲੈਕ ਲਿਸਟ ਵਿਚ ਹੋ ਜਾਣਾ ਸੀ। ਧੰਨ ਹੋ ਤੁਸੀਂ। ਸਾਨੂੰ ਬਚਨ ਦੇ ਕੇ ਆਪ 'ਮੰਗਤੇ' ਬਣ ਜਾਂਦੇ ਹੋ। ਉਸ ਸਿਖ ਦਾ ਆਪ ਨੇ ਕਲਿਆਣ ਕਰ ਦਿਤਾ ਹੈ।

ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਮੇਰੇ ਨੇੜੇ ਦੇ ਬੰਦਿਆਂ ਵਿਚ ਉਸ ਬਾਰੇ ਧਾਰਣਾ ਹੈ ਕਿ ਉਹ ਪੈਸੇ ਲੇ ਕੇ ਨਹੀਂ ਦਿੰਦਾ। ਇਸ ਰਕਮ ਚੋਂ ਵਿਆਜ ਕੱਟਿਆ ਜਾਇ। ਮੈਂ ਕਿਹਾ, ਗ਼ਲਤ ਗੱਲ ਹੈ। ਜੋ ਰਕਮ ਮੇਰੇ ਪਾਸੋਂ ਜਾਇਗੀ ਉਸਦਾ ਕੋਈ ਵਿਆਜ ਨਹੀਂ। ਜੇ ਰਕਮ ਵਾਪਸ ਨ ਹੋ ਸਕੀ ਤਾਂ ਨਾ ਹੋਵੇ। ਪਰ ਮੇਰੀ ਦਿਤੀ ਰਕਮ ਦਾ ਨਾ ਕੋਈ ਸੂਦ ਤੇ ਨਾ ਕੋਈ ਸਮਾਂ ਹੈ, ਦੂਜੀ ਧਿਰ ਦਾ ਭਲਾ ਹੋਣਾ ਚਾਹੀਦਾ ਹੈ।

ਇਸ ਤਰ੍ਹਾਂ ਸਤਿਗੁਰਾਂ ਨੇ ਸ੍ਰੀ ਰਾਮ ਸਰੂਪ ਬਾਂਸਲ ਦਾ ਕਾਰੋਬਾਰੀ ਜਹਾਜ਼ ਕੰਢੇ

ਲਾ ਦਿਤਾ ਜੋ ਕੰਢੇ ਦੇ ਨੇੜੇ ਆ ਕੇ ਹੀ ਡੁੱਬ ਚਲਿਆ ਸੀ।

ਰਾਮ ਸਰੂਪ ਆਪਣੇ ਲਈ 24 ਅਗਸਤ ਦੀ ਤਾਰੀਖ ਹੀ ਪੱਕੀ ਕਰਨਾ ਚਾਹੁੰਦਾ ਸੀ। ਸਤਿਗੁਰੂ ਜੀ ਨੇ ਉਸ ਦੇ ਡੋਲੇ ਹੋਏ ਅੰਦਰ ਦੀ ਪੁਕਾਰ ਸੁਣ ਕੇ, ਆਪਣੇ ਭਰਾਵਾਂ ਦਾ ਸਵਾਰ, ਉਹਨੂੰ ਵੀ ਪਾਰ ਲਾ ਦਿਤਾ।

ਦੂਜੇ ਅੰਦਰ ਜਾਕੇ ਸ. ਮਨਚੰਦਾ ਨੇ 16,000/- ਦੇ ਦਿਤਾ, ਫਿਰ ਬਾਅਦ ਵਿਚ ਏਸੇ ਸ਼ਾਮ ਦੋ-ਦੋ ਹਜ਼ਾਰ ਰੁਪਏ ਸੰਤ ਮਹਿੰਦਰ ਸਿੰਘ ਪੂਰਬਾ ਨੇ ਦੇ ਕੇ ਕੁੱਲ ਰਕਮ ਪੂਰੀ ਕਰ ਦਿਤੀ।

**ਕੁਛ ਅਸਲੋਂ ਘਰੋਗੀ**

ਆਪਣੇ ਕਮਰੇ ਵਿਚੋਂ ਬਾਹਰ ਆ, ਕੁਛ ਮਿੰਟ ਦਰਸ਼ਨ ਕਰਨ ਆਏ ਸਿੱਖਾਂ ਸੇਵਕਾਂ ਨੂੰ ਨਿਵਾਜਿਆ। ਬਚਨ ਕੀਤੇ। ਸਭ ਨੂੰ ਬੈਠਣ ਕਮਰੇ ਵਿਚੋਂ ਵਿਦਾ ਕਰ ਮੈਨੂੰ ਕੋਲ ਬੈਠਾਲ, ਕੁਛ ਕਸਰਤ ਕਰਦਿਆਂ, ਨਾਲ ਨਾਲ ਮੇਰੇ ਨਾਲ ਵੀ ਬਚਨ ਕੀਤੇ :

ਠਾਕੁਰ (ਸ਼ਮਸ਼ੇਰ ਸਿੰਘ) ਜੀ ਉਤੇ ਅਖਬਾਰਾਂ ਵਿਚ ਛਪੀ ਉਨ੍ਹਾਂ ਦੇ ਰਾਜ ਸਭਾ ਲਈ ਨਾਮੀਨੇਟ ਹੋਣ ਦੀ ਖ਼ਬਰ ਨੇ ਪ੍ਰਭਾਵ ਪਾਇਆ ਹੈ। ਅਗਲੇ ਦਿਨ ਹੀ ਹਰਵਿੰਦਰ ਸਿੰਘ ਦਾ ਨਾਂ ਆ ਜਾਣ ਨਾਲ, ਉਨ੍ਹਾ ਨੂੰ ਜਾਪਿਆ, ਜਾਂ ਕਿਸੇ ਧਿਰ ਵਲੋਂ ਉਨ੍ਹਾਂ ਨੂੰ ਅਜਿਹਾ ਤਿਆਰ ਕੀਤਾ ਗਿਆ ਕਿ ਉਨ੍ਹਾਂ ਦਾ ਨਾਮ ਮੇਰੇ ਦਖ਼ਲ ਨਾਲ ਹੀ ਕੱਟਿਆ ਗਿਆ ਹੈ। ਇਸ ਲਈ ਏਥੇ ਆਇਆਂ ਉਨ੍ਹਾਂ ਦੇ ਬੋਲ ਬਾਣੀ ਵਿਚ ਅੰਤਰ ਆ ਗਿਆ। ਟੈਲੀਫੋਨ ਤੇ ਗੱਲ ਹੋਈ ਸੀ। ਬਲੋ ਜੀ ਤਾਂ ਏਨੇ ਨਾਰਾਜ਼ ਕਿ ਉਨ੍ਹਾਂ ਆਪਣੇ ਵੀਰ ਨੂੰ ਕਿਹਾ ਕਿ ਉਹਨਾਂ ਲਈ ਰਕਮ ਨਾ ਮੰਗੋ, ਇਹ ਰਕਮ ਨਹੀਂ ਲੈਣੀ, ਉਹਨਾਂ ਦਾ ਬਣਿਆ ਬਣਾਤਾ ਕੰਮ ਖ਼ਰਾਬ ਕਰ ਦਿਤਾ ਗਿਆ ਹੈ। ਪਰ ਮੈਂ ਠਾਕਰ ਜੀ ਨੂੰ ਸਮਝਾਇਆ : ਤੁਸੀਂ ਕਿਉਂ ਡੋਲ ਗਏ ! ਤੁਹਾਡਾ ਅਹਿਤ ਮੈਂ ਕਿਵੇਂ ਕਰ ਸਕਦਾ ਹਾਂ। ਤੁਹਾਡਾ ਥਾਂ ਮੇਰੇ ਅੰਦਰ ਬਹੁਤ ਉੱਚਾ ਹੈ। ਤੁਹਾਡੇ ਵਾਸਤੇ ਮੈਂ ਗਵਰਨਰੀ ਦੀ ਕੋਸ਼ਸ਼ ਕਰ ਰਿਹਾ ਹਾਂ। ਤੁਸਾਂ ਇਹ ਕਿਵੇਂ ਸੋਚ ਲਿਆ ਕਿ ਮੈਨੂੰ ਤੁਹਾਡੇ ਹਿਤ ਤੋਂ ਹੋਰ ਕੋਈ ਵੱਡੀ ਚੀਜ਼ ਹੈ।

ਸਤਿਗੁਰੂ ਜੀ ਨੇ ਦੱਸਿਆ : ਇਸ ਤੋਂ ਪਿਛੋਂ ਠਾਕੁਰ ਜੀ ਦਾ ਸੁਰ ਠੀਕ ਹੋਇਆ। ਉਹਨਾਂ ਫੋਨ ਉਤੇ ਹੀ ਓਸੇ ਵੇਲੇ ਆਖਿਆ, ਹੁਣ ਮੈਂ ਬਿਲਕੁਲ ਸਾਫ਼ ਹੋ ਗਿਆ ਹਾਂ ਤੇ ਮੈਂ ਬਲੋ ਜੀ ਨੂੰ ਵੀ ਠੀਕ ਕਰਾਂਗਾ। ਅਤੇ ਹੁਣ ਉਹ ਰਕਮ ਵੀ ਲੈ ਲੈਣਗੇ।

ਸਤਿਗੁਰਾਂ ਮੇਰੇ ਗਿਆਨ ਵਿਚ ਹੋਰ ਵਾਧਾ ਕਰਨ ਲਈ ਆਖਿਆ : ਜਦੋਂ ਗ੍ਰਹਿ ਮੰਤਰੀ ਗਿਆਨੀ ਜ਼ੈਲ ਸਿੰਘ ਨੂੰ ਸਾਡੀਆਂ ਰਾਜ ਸਭਾ ਦੀ ਸੀਟ ਲਈ ਕੋਸ਼ਸ਼ਾ ਦਾ ਪਤਾ ਲਗਿਆ, ਉਸ ਕਿਹਾ : ਮਹਾਰਾਜ ਨਿਹਾਲ ਸਿੰਘ ਜੀ ਅਤੇ ਉਨ੍ਹਾਂ ਦੀ ਸੰਤਾਨ ਨੇ ਮੁਆਵਜ਼ਾ ਲੈ ਲਿਆ ਹੈ, ਤੁਸੀਂ ਕੋਈ ਹੋਰ ਨਾਂ ਦੱਸੋ ਅਤੇ ਜਦੋਂ ਠਾਕੁਰ ਜੀ ਤੋਂ ਉਤਰ ਹੰਸਪਾਲ ਦਾ ਨਾਂ ਲਿਆ ਗਿਆ ਤਾਂ ਗਿਆਨੀ ਜੀ ਕਹਿਣ ਲਗੇ : ਵੇਖਾਂ, ਆਹ ਤਾਂ ਹੋਈ ਨ ਗੱਲ ! ਹੰਸਪਾਲ ਬਾਰੇ ਜਤਨ ਕਰਾਂਗੇ। ਸਹਿਯੋਗ ਦਿਆਂਗੇ। ਅਤੇ ਫਿਰ

ਆਪਣੇ ਰਿਸ਼ਤੇਦਾਰਾਂ ਦੁਆਰਾ ਕਈ ਨਾਵਾਂ ਦੀ ਚਰਚਾ ਕਰਵਾਈ। ਅੰਮ੍ਰਿਤਸਰ, ਰੋਪੜ ਤੇ ਸੁਲੱਖਣ ਸਿੰਘ (ਸ੍ਰੀ ਨਗਰ) ਆਦਿ ਨਾਮਧਾਰੀਆਂ ਨੂੰ ਪਰੇਰਿਆ ਗਿਆ। ਜਦੋਂ ਗੱਲ ਸੁਲੱਖਣ ਸਿੰਘ ਤਕ ਆਈ ਤਾਂ ਉਸ ਕਿਹਾ : ਭਖ਼ ਨ ਮਾਰੋ, ਹੰਸਪਾਲ ਸਾਡਾ ਆਪਣਾ ਹੀ ਹੈ। ਅਸੀਂ ਅਤੇ ਸਤਿਗੁਰੂ ਜੀ ਹੰਸਪਾਲ ਬਾਰੇ ਹੀ ਕੋਸ਼ਸ਼ ਕਰ ਰਹੇ ਹਾਂ।

ਇਹ ਦੱਸਦਿਆਂ ਸਤਿਗੁਰਾਂ ਦੀਵਾਰ ਘੜੀ ਵੇਖੀ ਤੇ ਏਸੇ ਛੱਤ ਦੇ ਹਾਲ ਵਿਚ ਜਾਣ ਲਈ ਉਠ ਬੈਠੇ। ਓਥੇ ਅੰਬੋ ਦਾ ਨਿਰਤ ਵੇਖਣਾ ਸੀ।

## ਸ. ਅਰਜਨ ਸਿੰਘ ਬੈਂਕੌਕ

ਸਤਿਗੁਰੂ ਜੀ ਅਜੇ ਇਹ ਪ੍ਰੋਗਰਾਮ ਵੇਖਣ ਹੀ ਲਗੇ ਸਨ ਕਿ ਥਾਈਲੈਂਡ ਦੇ ਸ. ਅਰਜਨ ਸਿੰਘ ਦਾ ਲੜਕਾ ਬਲਰਾਜ ਸਿੰਘ ਆਪਣੇ ਛੋਟੇ ਭਰਾ ਅਤੇ ਇਕ ਹੋਰ ਨਾਲ ਅੰਦਰ ਆਇਆ। ਬਲਰਾਜ ਸਿੰਘ ਤਾਂ ਆ ਕੇ ਚਰਨੀ ਲਗਾ ਫਿਰ ਹਜ਼ੂਰ ਦੇ ਮੌਢੇ ਤੇ ਸਿਰ ਧਰ ਡੁਸਕਣ ਲਗ ਪਿਆ : ਜਿਵੇਂ ਜਾਣਦੇ ਹੋ, ਬਚਾਓ। ਪਿਤਾ ਜੀ ਹਸਪਤਾਲ ਵਿਚ ਹਨ। ਹਾਈ ਬਲੱਡ ਪ੍ਰੈਸ਼ਰ ਪਤਾ ਨਹੀਂ ਕੀ ਕਰੇਗਾ।

ਸਤਿਗੁਰਾਂ ਉਸ ਨੂੰ ਸ਼ਾਂਤ ਕੀਤਾ। ਧੀਰਜ ਦਿਤਾ ਤੇ ਆਖਿਆ : ਤੁਸੀਂ ਜਾਓ, ਮੈਂ ਹੁਣੇ ਆਇਆ। ਬਿਪਤਾ ਵੇਲੇ ਘਬਰਾਈਦਾ ਨਹੀਂ। ਹੌਸਲਾ ਹੀ ਸਾਰੀਆਂ ਮੁਸ਼ਕਲਾਂ ਤੇ ਕਾਬੂ ਪਾਉਂਦਾ ਹੈ। ਜਤਨ ਕਰੀਦੇ ਹਨ ਮੁਸੀਬਤ ਟਾਲਣ ਦੇ। ਤੁਸੀਂ ਜਾਓ, ਮੈਂ ਆਇਆ।

ਅਤੇ 9 ਵਜੇ ਸਤਿਗੁਰੂ ਜੀ ਨੇ ਸ. ਅਰਜਨ ਸਿੰਘ ਨੂੰ ਹਸਪਤਾਲ ਜਾ ਦਰਸ਼ਨ ਦਿਤੇ।

## ਮੁੜ ਕੋਠੀ ਵਿਚ

ਸਤਿਗੁਰੂ ਜੀ 9.45 ਤੇ ਰਾਤੀਂ ਮੁੜ ਕੋਠੀ ਪੂਸਾ ਰੋਡ ਆਏ। ਆਪਣੇ ਕਮਰੇ ਵਲ ਜਾਣ ਲਗੇ ਤਾਂ ਸ੍ਰੀ ਰਤਨ ਸਿੰਘ ਸੰਤ ਨਗਰ ਮੈਨੇਜਰ ਕੂਕਾ ਜਿਨਿੰਗ ਮਿਲਜ਼ ਵੀ ਸਾਰੇ ਸਾਮਾਨ ਨਾਲ ਆ ਗਿਆ। ਅਰਜ਼ ਕੀਤੀ : ਜੀ ਇਕ ਬੇਨਤੀ ਕਰਨੀ ਸੀ।

"ਹੁਣ ਤਾਂ ਨਹੀਂ ਗੱਲ ਹੋ ਸਕਣੀ। ਤੂੰ ਸਵੇਰੇ ਕਿਉਂ ਨਹੀਂ ਆਇਆ। ਸਵੇਰੇ ਅਸਾਂ ਜਹਾਜ਼ ਵੀ ਫੜਨਾ ਹੈ। ਹੁਣ ਸੌਣਾ ਵੀ ਜ਼ਰੂਰੀ ਹੈ।"

ਏਨੇ ਵਿਚ ਮਾਲਵਿੰਦਰ ਸਿੰਘ (ਦੱਬਵਾਲੀ) ਦੇ ਘਰ ਕਾਕਾ ਹੋਣ ਦੀ ਵਧਾਈ ਸਤਿਗੁਰਾਂ ਨੂੰ ਦੇਣ ਸੰਤ ਮਹਿੰਦਰ ਸਿੰਘ ਬਾਲੀ ਨਗਰ ਆ ਪਹੁੰਚਾ। ਉਸਦੇ ਗੱਲ ਕਰਦੇ ਕਰਦੇ ਹੀ ਸਤਿਗੁਰੂ ਜੀ ਸ. ਹੰਸਪਾਲ ਨੂੰ ਬਾਹੋਂ ਫੜ ਕੇ ਅੰਦਰ ਲੈ ਗਏ।

ਬੂਹਾ ਢੁਕਣ ਤੋਂ ਪਹਿਲਾਂ ਇਕ ਵਾਰ ਫਿਰ ਬਾਹਰ ਆਏ। ਗੁਰਦੀਪ ਸਿੰਘ ਢੋਡਾ ਧਰਮਸਾਲਾ ਪ੍ਰਬੰਧਕ ਨੂੰ ਵੇਖ ਹੁਕਮ ਕੀਤਾ : ਮਾਈਆਂ ਵਲੋਂ ਵਰਨੀਆਂ ਜਾਰੀ ਹੋ ਜਾਣ। ਜਦੋਂ ਤਕ ਅਸੀਂ ਬਾਹਰੋਂ ਨਹੀਂ ਆਉਂਦੇ, ਹੁੰਦੀਆਂ ਰਹਿਣ। ਸਫਰ ਵਿਚ ਸੁਰੱਖਿਆ ਲਈ ਸਿੰਘ ਵੀ ਵਰਨੀਆਂ ਕਰਨ। ਸਵੇਰੇ ਅਰਜਨ ਸਿੰਘ ਬੈਂਕੌਕ ਵਾਸਤੇ

ਅਰਦਾਸ ਕੀਤੀ ਜਾਵੇ ।

ਮੈਂ 10.30 ਰਾਤ ਤਕ ਘਰ ਪਹੁੰਚ ਗਿਆ ।

## 29 ਜੂਨ 1980, ਐਤਵਾਰ
## ਨਵੀਂ ਦਿੱਲੀ

### ਉਡਾਰੀ ਬੈਂਕੋਕ ਨੂੰ

ਸਤਿਗੁਰੂ ਜਗਜੀਤ ਸਿੰਘ ਜੀ ਨੇ ਅੱਜ ਸਵੇਰੇ 6 ਵਜੇ ਬੈਂਕੌਕ ਲਈ ਜਹਾਜ਼ ਫੜਨਾ ਹੈ । ਆਪ ਜੀ ਦੇ ਨਾਲ ਜਾਣ ਵਾਲੇ ਹਨ : 1. ਮਹਾਰਾਜ ਬੀਰ ਸਿੰਘ ਜੀ, 2. ਸੰਤ ਮਹਿੰਦਰ ਸਿੰਘ ਪੂਰਬਾ ਅਤੇ 3. ਸ. ਸੁਰਿੰਦਰ ਸਿੰਘ ਮਨਚੰਦਾ ।

ਦੂਜਾ ਗਰੁਪ ਅੱਜ ਰਾਤੀਂ ਉਡੇਗਾ । ਇਹ ਹਨ : 4. ਠਾਕੁਰ ਦਲੀਪ ਸਿੰਘ ਜੀ, 5. ਪੰ: ਗੋਪਾਲ ਸਿੰਘ, 6. ਸ੍ਰੀ ਹਰਬੰਸ ਸਿੰਘ ਘੁੱਲਾ, 7. ਸੰਤ ਖ਼ਜ਼ਾਨ ਸਿੰਘ ਰਾਗੀ, 8. ਸੁਖਵਿੰਦਰ ਸਿੰਘ ਪਿੰਕੀ, 9. ਜਥੇਦਾਰ ਨਿਰੰਜਨ ਸਿੰਘ ਕੱਕੜ, 10. ਬਲਕਾਰ ਪਤਨੀ ਪ੍ਰੀਤਮ ਕੌਰ, 11. ਸ. ਹਰਭਜਨ ਸਿੰਘ ਢੋਡਾ, 12. ਸ੍ਰੀ ਸੰਤੋਖ ਸਿੰਘ ਜਮਨਾ ਨਗਰ, ਅਤੇ 13. ਸੰਤ ਗੁਰਮੁਖ ਸਿੰਘ ਡਰਾਈਵਰ ।

## 30 ਜੂਨ 1980, ਸੋਮਵਾਰ
## ਨਵੀਂ ਦਿੱਲੀ

ਠਾਕੁਰ ਦਲੀਪ ਸਿੰਘ ਜੀ ਵਾਲੀ ਟੀਮ ਰਾਤੀਂ ਬੈਂਕੌਕ ਲਈ ਨਹੀਂ ਉਡ ਸਕੀ, ਅੱਜ ਸਵੇਰ ਦੀ ਫਲਾਈਟ ਤੇ ਗਈ ਹੈ ।

ਅਤੇ ਸ਼ਾਮ ਨੂੰ 14. ਸ੍ਰੀ ਮਾਤਾ ਚੰਦ ਕੌਰ ਜੀ, 15. ਬੀਬਾ ਸਾਹਿਬ ਕੌਰ ਜੀ ਅਤੇ 16. ਸੰਤ ਜਗਤਾਰ ਸਿੰਘ ਜੀ ਜਹਾਜ਼ ਤੇ ਚੜ੍ਹੇ ।

ਅੱਜ ਦਿੱਲੀ ਵਿਚ 3 ਘੰਟੇ ਲਗਾਤਾਰ ਬਾਰਸ਼ ਹੋਈ । ਗਰਮੀ ਸ਼ਾਂਤ ਹੋ ਗਈ ।

## ਇਸ ਪੁਸਤਕ ਦੀ ਪ੍ਰਕਾਸ਼ਕ ਜੋੜੀ, ਮਾਤਾ ਪਿਤਾ ਤੇ ਤਾਇਆ ਤਾਈ



ਸ: ਅਮਰ ਸਿੰਘ ਭੱਟੀ (ਸਵ:) ਤਾਇਆ,



ਤਾਈ ਬੀਬੀ ਬਲਵੰਤ ਕੌਰ



ਸ: ਰਘੁਬੀਰ ਸਿੰਘ ਭੱਟੀ (ਸਵ:) ਪਿਤਾ



ਬੀਬੀ ਕਿਰਪਾਲ ਕੌਰ ਮਾਤਾ



ਸ: ਜਸਵਿੰਦਰ ਸਿੰਘ ਭੱਟੀ



ਬੀਬੀ ਪਰਵਿੰਦਰ ਕੌਰ

# ਭੱਟੀ ਪਰਵਾਰ, ਸਤਿਗੁਰੂ ਦਾ ਪਿਆਰ

ਪੁੰਨ ਪ੍ਰਤਾਪ ਤਾਂ ਸਾਰਾ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੀ ਹੈ ਕਿ ਆਪ ਨੇ ਅੰਤਰ ਪ੍ਰੇਰਨਾ ਦੇ ਕੇ ਮੈਨੂੰ, ਆਪਣੇ ਜੀਵਨ ਦੀਆਂ ਘਟਨਾਵਾਂ ਲਿਖਣ, ਫਿਰ ਆਪ ਹੀ ਉਨ੍ਹਾਂ ਨੂੰ ਛਾਪਣ ਤੇ ਲਾ ਦਿਤਾ ਅਤੇ ਸਭ ਤੋਂ ਵੱਡੀ ਗੱਲ ਇਹ ਕਿ ਮੇਰੇ ਸਵੈਮਾਣ ਨੂੰ ਕਿਸੇ ਪੱਖੋਂ, ਕਦੇ ਵੀ, ਆਂਚ ਨਹੀਂ ਆਉਣ ਦਿਤੀ। ਇਹ ਕਰਾਮਾਤ ਹੀ ਹੈ ਕਿ ਗਰੀਬ ਕਵੀ 'ਬੀਤੇ ਦੀਆਂ ਪੈੜਾਂ' ਦੀ ਛੇਵੀਂ ਪੁਸਤਕ ਪੰਜਾਬੀ ਜਗਤ ਨੂੰ ਅਰਪਣ ਕਰ ਰਿਹਾ ਹੈ।

ਛੇਵੀਂ ਪੁਸਤਕ ਦਾ ਪ੍ਰਕਾਸ਼ਨ ਖਰਚ ਅਦਾ ਕਰਨ ਵਾਲੇ ਦੀ ਕਹਾਣੀ ਲਿਖ ਕੇ ਮੈਂ ਉਰਿਣ ਹੀ ਹੋਵਾਂਗਾ, ਕੋਈ ਅਹਿਸਾਨ ਨਹੀਂ ਕਰ ਰਿਹਾ ਹੋਵਾਂਗਾ।

ਗੱਲ 1994 ਦੇ ਸ਼ੁਰੂ ਫਰਵਰੀ ਦੀ ਹੈ ਕਿ ਸਤਿਕਾਰ ਯੋਗ ਸੂਬਾ ਦਰਸ਼ਨ ਸਿੰਘ ਜੀ ਨੈਰੋਬੀ ਦੇ ਪਰਵਾਰ ਨੇ ਪੰਜਵੀਂ ਪੁਸਤਕ ਬਾਰੇ ਮੇਰੀ 'ਅੰਤਿਕਾ' ਲਿਖਣ ਦੀ ਸਹਾਇਤਾ ਅਰਥ ਮੈਨੂੰ ਨੈਰੋਬੀ ਦਾ ਹਵਾਈ ਟਿਕਟ ਭੇਜ ਦਿਤਾ। ਨੈਰੋਬੀ ਪੁੱਜਿਆਂ ਮੈਨੂੰ ਅਜੇ ਦੋ ਦਿਨ ਹੀ ਹੋਏ ਸਨ ਕਿ ਇਕੱਲੇ ਬੈਠੇ ਵੇਖ, ਲੰਦਨ ਚੋਂ ਆਏ, ਮੇਰੇ ਮਿਤਰ, ਸੰਤ ਪ੍ਰੀਤਮ ਸਿੰਘ ਮਠਾੜੂ ਮੈਨੂੰ ਆਪਣੇ ਦਾਮਾਦ ਸ. ਜਸਵਿੰਦਰ ਸਿੰਘ ਭੱਟੀ ਦੇ ਘਰ ਲੈ ਗਏ। ਉਹਨਾਂ ਦਾ ਦਾਮਾਦ ਨੈਰੋਬੀ ਵਿਖੇ ਮੋਟਰਾਂ ਕਾਰਾਂ ਦੀ ਖਰੀਦ-ਵੇਚ ਅਤੇ ਮੁਰੰਮਤ ਦਾ ਗੈਰੇਜ ਰਖਦਾ ਹੈ। ਰਿਹਾਇਸ਼ ਲਈ ਸੁੰਦਰ ਮਕਾਨ, ਖ਼ੂਬਸੂਰਤ ਅਤੇ ਇਕਸੁਰ ਪਰਿਵਾਰ, ਸਤਿਗੁਰੂ ਜਗਜੀਤ ਸਿੰਘ ਜੀ ਦੇ ਸਨੇਹ ਨਾਲ ਰੰਗਿਆ ਹੋਇਆ।

ਸ. ਜਸਵਿੰਦਰ ਸਿੰਘ ਭੱਟੀ ਨਾਮਧਾਰੀ ਲਿਬਾਸ ਨਹੀਂ ਪਹਿਨਦਾ। ਬਿਨਾ ਇਸ ਗੱਲ ਤੋਂ, ਮੈਨੂੰ ਉਹਦੇ ਵਿਚ ਹੋਰ ਨਾਮਧਾਰੀਆਂ ਵਾਲੀਆਂ ਸਿਫਤਾਂ ਦੀ ਬਹੁਲਤਾ ਜਾਪੀ। ਜਦੋਂ ਉਸ ਨੂੰ ਪਤਾ ਲਗਾ ਕਿ ਮੈਂ 'ਬੀਤੇ ਦੀਆਂ ਪੈੜਾਂ' ਦੇ ਸੰਬੰਧ ਵਿਚ ਨੈਰੋਬੀ ਪੁਜਾ ਹਾਂ ਤਾਂ ਉਸ ਨੇ ਸਹਿਜ ਭਾ ਹੀ ਇਕਰਾਰ ਕਰ ਲਿਆ : ਛੇਵੀਂ ਪੁਸਤਕ ਦੇ ਛਾਪਣ ਦਾ ਖਰਚ ਮੈਂ ਅਦਾ ਕਰਾਂਗਾ! ਇਹ ਗੱਲ ਏਨੀ ਸੌਖੀ ਨਹੀਂ ਸੀ, 65000/- ਦਾ ਖਰਚਾ ਸੀ। ਪਰ ਸ. ਭੱਟੀ ਦੀ ਸੁਹਿਰਦਤਾ ਬਹਾਰ ਤੇ ਆ ਜਾਂਦੀ ਹੈ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਜਸ ਦੀ ਗੱਲ ਹੋਵੇ। ਮੈਂ ਸ. ਭੱਟੀ ਨੂੰ ਪੁਸਤਕ ਪ੍ਰਕਾਸ਼ਨ ਦੇ ਖਰਚੇ ਲਈ ਨਹੀਂ ਪਰੇਰਿਆ ਸੀ।

ਭੋਜਨ ਪਾਉਂਦਿਆਂ ਆਪਣੇ ਸਰਨਾਵੀਏ ਪ੍ਰੀਤਮ ਸਿੰਘ ਦੀ ਪੁੱਤਰੀ ਬੀਬੀ

ਪਰਵਿੰਦਰ ਕੌਰ ਦੇ ਵਤੀਰੇ ਦਾ ਵੀ ਪਤਾ ਲਗਾ—ਮਿੱਠਾ, ਪਿਆਰਾ, ਸੁਸ਼ੀਲ ਅਤੇ ਸੁਘੜ। ਜਿਧਰ ਨਜ਼ਰ ਦੌੜਾਂਦਾ ਸਾਂ ਕਲਾਕਾਰੀ ਦਾ ਪ੍ਰਗਟਾਵਾ ਸੀ। ਸਤਿਗੁਰੂ ਜਗਜੀਤ ਸਿੰਘ ਜੀ ਨਾਲ ਨੈਰੋਬੀ ਦੀ ਆਪਣੀ ਪਹਿਲੀ ਫੇਰੀ ਸਮੇਂ, ਮੈਂ ਪ੍ਰੀਤਮ ਸਿੰਘ ਮਠਾੜੂ-ਚੰਨਣ ਕੌਰ ਕੀ ਜੋੜੀ ਦੀ ਸੇਵਾ ਭਾਵਨਾ ਅਤੇ ਸਾਧਨਾ ਨੂੰ ਵੇਖ ਕੇ ਚਕ੍ਰਿਤ ਸਾਂ। ਅਫ਼ਰੀਕਾ ਦੀਆਂ ਨਾ-ਮੁਆਫ਼ਿਕ ਹਾਲਤਾਂ ਵਿਚ ਨਾਮਧਾਰੀਆਂ ਵਾਲੀ ਵੱਡੀ ਸੋਧ ਮਰਿਆਦਾ ਦੇ ਧਾਰਨੀ ਹੋ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ-ਦੌਰਿਆਂ ਸਮੇਂ ਸਤਿਕਾਰਯੋਗ ਸੂਬਾ ਦਰਸ਼ਨ ਸਿੰਘ ਜੀ ਦੀ ਸੁਪਤਨੀ ਬੀਬੀ ਹਰਜੀਤ ਕੌਰ ਨਾਲ ਨਿੱਠ ਕੇ ਲੰਗਰ ਦੀ ਸੇਵਾ ਕਰਨੀ, ਸਦਾ ਪ੍ਰਸੰਨ, ਖਿੜੇ ਮਸਤਕ ਅਤੇ ਸੇਵਾ ਭਾਵ ਵਿਚ ਰਹਿਣਾ। ਉਨ੍ਹਾਂ ਦੀ ਪੁੱਤਰੀ ਪਰਵਿੰਦਰ ਨੂੰ ਮਿਲਕੇ ਅਤੇ ਜਸਵਿੰਦਰ-ਪਰਵਿੰਦਰ ਦੇ ਸੁਜੋੜ ਨੂੰ ਤਕ ਕੇ ਮਨ ਸੁਖ-ਸੁਖ ਦਾ ਅਨੁਭਵ ਕਰਨ ਲਗਾ।

× × ×

ਭੱਟੀ ਘਣਛਾਵੇਂ ਪਰਵਾਰ ਦਾ ਮੁਖੀ ਸ. ਸੁੰਦਰ ਸਿੰਘ ਪਿੰਡ ਬਲੜਵਾਲ, ਤਹਿਸੀਲ ਅਜਨਾਲਾ, ਜ਼ਿਲਾ ਅੰਮ੍ਰਿਤਸਰ ਦਾ ਮੂਲ ਨਿਵਾਸੀ ਸੀ, ਰਾਮਗੜ੍ਹੀਆ ਖ਼ਾਨਦਾਨ ਦਾ ਰਤਨ। ਪੁੱਜ ਕੇ ਬੀਬਾ, ਰੱਜ ਕੇ ਸੋਹਣਾ, ਉੱਚਾ ਲੰਮਾ ਤੇ ਭਰਵੇਂ ਸਰੀਰ ਵਾਲਾ। ਭਾਰਤ ਵਿਚ ਬਰਤਾਨਵੀ ਸ਼ਾਸਨ ਦੇ ਵਾਰੇ ਪਹਿਰੇ ਵਿਚ, ਈਸਵੀ ਸੰਨ ਦੇ ਤੀਜੇ ਦਹਾਕੇ ਦੇ ਸ਼ੁਰੂ ਵਿਚ, ਦੂਜੀਆਂ ਬ੍ਰਿਟਿਸ਼ ਕਾਲੋਨੀਆਂ ਦੇ ਆਕਰਸ਼ਣ ਅਧੀਨ, ਪੂਰਬੀ ਅਫਰੀਕਾ ਦੇ ਦੇਸ ਕੀਨੀਆ ਦੀ ਰਾਜਧਾਨੀ, ਦੁਨੀਆਂ ਦੇ ਇਕ ਗੇਣਵੇਂ ਖ਼ੂਬਸੂਰਤ ਸ਼ਹਿਰ ਨੈਰੋਬੀ, ਵਿਖੇ ਜਾ ਆਬਾਦ ਹੋਇਆ। ਉਸ ਵੇਲੇ ਤਕ ਸੰਤਾਨ ਵਜੋਂ ਉਹਦੇ ਦੋਵੇਂ ਸਪੁੱਤਰ ਉਹਦੇ ਨਾਲ ਸਨ। ਵੱਡਾ ਸ. ਅਮਰ ਸਿੰਘ, ਛੋਟਾ ਸ. ਰਘੁਬੀਰ ਸਿੰਘ।

ਸ. ਸੁੰਦਰ ਸਿੰਘ ਭੱਟੀ ਨੇ ਪਾਰਕ ਲੇਨ, ਥਰਡ ਐਵੇਨਿਊ, ਨੈਰੋਬੀ ਵਿਖੇ ਹੌਲੀ ਹੌਲੀ ਇਕ ਸੁੰਦਰ ਅਤੇ ਵਡ ਆਕਾਰੀ ਕੋਠੀ ਬਣਾ ਲਈ। ਆਪ ਜੀ ਦਾ ਲੱਕੜੀ ਦੇ ਕੰਮ ਦਾ ਵਡੇਰਾ ਕਾਰੋਬਾਰ ਵੀ ਨੈਰੋਬੀ ਸ਼ਹਿਰ ਦਾ ਮਾਣ ਸੀ।

ਨੈਰੋਬੀ ਆਉਣ ਤੋਂ ਪਹਿਲਾਂ ਵੱਡੇ ਸਪੁਤਰ ਸ. ਅਮਰ ਸਿੰਘ ਭੱਟੀ ਨੂੰ ਜਿਸ ਘਰ ਵਿਆਹਿਆ ਗਿਆ ਉਹ ਜ਼ਿਲਾ ਸਿਆਲਕੋਟ (ਹੁਣ ਪਾਕਿਸਤਾਨ) ਦਾ ਨਾਮਧਾਰੀਆਂ ਵਿਚ ਪ੍ਰਸਿੱਧੀ ਰਖਦਾ ਪਰਵਾਰ ਸੀ। ਪਿੰਡ ਰਾਇਪੁਰ ਬੂਰਿਆਂ ਦੇ ਸੰਤ ਠਾਕਰ ਸਿੰਘ-ਸੰਤ ਭਗਵਾਨ ਸਿੰਘ ਹੁਰੀਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗੱਦੀ ਨਸ਼ੀਨੀ ਸਮੇਂ ਦੇ ਸਿਖ ਸਨ। ਭਗਵਾਨ ਸਿੰਘ ਜੀ ਦੇ ਸਪੁਤਰ ਸੰਤ ਹਰਨਾਮ ਸਿੰਘ ਦੀ ਲੜਕੀ ਬੀਬੀ ਬਲਵੰਤ ਕੌਰ, ਸੁੰਦਰ ਸਿੰਘ ਹੁਰਾਂ ਦੇ ਘਰ ਪੁੱਤਰ ਬਧੂ (ਨੂੰਹ) ਬਣਕੇ ਆਈ। ਇਹ ਸ. ਅਮਰ ਸਿੰਘ ਭੱਟੀ ਦੀ ਸੁਪਤਨੀ ਸੀ। ਪਤੀ-ਪਤਨੀ ਦੁਹਾਂ ਦੇ ਪਿੰਡ, ਸਾਂਝੇ ਪੰਜਾਬ ਵਿਚ, ਰਾਵੀ ਦਰਿਆ ਦੇ ਉਰਾਰ ਪਾਰ ਸਨ।

ਬੀਬੀ ਬਲਵੰਤ ਕੌਰ ਭੱਟੀ ਪਰਵਾਰ ਵਿਚ ਨਾਮਧਾਰੀਆਂ ਵਾਲੀ ਗੁਰਸਿਖੀ ਭਾਵਨਾ ਲੈਕੇ ਆਈ। ਧਰਮ ਦੀਆਂ ਮੂਲ ਪਰਵਿਰਤੀਆਂ ਸੱਚ, ਸੁੱਚ, ਸੇਵਾ, ਸਿਦਕ, ਪ੍ਰੇਮ ਅਤੇ ਸਤਿਗੁਰੂ ਦੇ ਚਰਨਾਂ ਵਿਚ ਦ੍ਰਿੜ੍ਹ ਵਿਸ਼ਵਾਸ, ਇਹ ਬੀਬੀ ਬਲਵੰਤ ਕੌਰ ਦਾ ਗਹਿਣਾ ਸੀ। ਬੀਬੀ ਦਾ ਸੁਭਾਉ ਉਦਮੀ, ਉਤਸਾਹੀ, ਸ਼ਰਧਾਲੂ ਅਤੇ ਮੋਹ ਭਰਿਆ ਸੀ। ਬੋਲ

ਸ਼ਹਿਦ ਮਿੱਠੇ। ਖਾਣਾ ਨਾਮਧਾਰੀਆਂ ਵਾਲਾ ਸਫ਼ੈਦ ਅਤੇ ਸਾਦਾ। ਅੰਮ੍ਰਿਤ ਵੇਲੇ ਦਾ ਇਸ਼ਨਾਨ, ਭਜਨ ਬਾਣੀ ਅਤੇ ਆਏ ਗਏ ਦੀ ਹੱਸ ਹੱਸ ਕੇ ਸੇਵਾ ਕਰਨੀ। ਇਨ੍ਹਾਂ ਸਿਫ਼ਤਾਂ ਨੇ ਭੱਟੀ ਪਰਵਾਰ ਵਿਚ ਨਾਮਧਾਰੀ ਪਣ ਅਰਥਾਤ ਗੁਰਸਿਖੀ ਦੇ ਬੀਜ ਖਿਲਾਰ ਦਿਤੇ। ਸਾਰੇ ਪਰਵਾਰ ਨੇ ਭਜਨ ਪੁਛ ਲਿਆ।

ਇਹੋ ਵਜਹ ਹੈ ਕਿ ਸਾਰਾ ਭੱਟੀ ਪਰਵਾਰ ਲੰਮਾ ਸਮਾਂ ਇਕਮੁਠ, ਇਕਜੁਟ ਤੇ ਟਿਕਸੁਰ ਅਤੇ ਇਕੋ ਛੱਤ ਹੇਠ ਵਧਿਆ ਫੁਲਿਆ। ਅੱਜ ਜੇ ਗਿਣਤੀ ਕਰੀਏ ਤਾਂ ਸ. ਸੁੰਦਰ ਸਿੰਘ ਜੀ ਦੇ ਦੋ ਪੁੱਤਰ, ਪਹਿਲੇ ਪੁੱਤਰ ਦੇ ਤਿੰਨ ਅਤੇ ਦੂਜੇ ਦੇ ਸੱਤ ਪਰਵਾਰਾਂ ਦੇ ਪਸਾਰ ਵਿਚੋਂ ਅਗੇ ਦਸ ਪੜਪੋਤੇ ਤਿੰਨ ਪੜਪੋਤੀਆਂ, ਤਿੰਨ ਦੁਹਤੇ ਅਤੇ ਇਕ ਦੁਹਤੇ ਤਕ ਦਾ ਫੈਲਾਉ ਹੋ ਗਿਆ ਹੈ। ਸਤਿਗੁਰਾਂ ਦੀ ਅਪਰੰਪਾਰ ਕਿਰਪਾ ਇਸ ਗੱਲੋਂ ਵੀ ਹੈ ਕਿ ਇਹ ਸਾਰੇ ਪਰਵਾਰ ਸਤਿਗੁਰੂ ਸਨੇਹ ਨਾਲ ਲਬਰੇਜ਼ ਅਤੇ ਸੇਵਾ ਭਾਵਨਾ ਵਿਚ ਪਾਰੰਗਤ ਹਨ।

ਸ. ਅਮਰ ਸਿੰਘ ਭੱਟੀ-ਬਲਵੰਤ ਕੌਰ ਜੀ ਦੇ ਸਪੁਤਰ ਸ. ਮਨਮੋਹਣ ਸਿੰਘ ਭੱਟੀ ਅਤੇ ਸ. ਸੁਖਪਾਲ ਸਿੰਘ ਭੱਟੀ ਹੁਰੀਂ ਹੁਣ ਲੰਡਨ ਦੇ ਵਸਨੀਕ ਹਨ। ਸ. ਸੁਖਪਾਲ ਸਿੰਘ ਨਾਮਧਾਰੀ ਸੰਗਤ ਯੂ. ਕੇ. ਦੇ ਫ਼ਖ਼ਰਯੋਗ ਸਕੱਤਰ ਹਨ। ਵੱਡੇ ਭੱਟੀ ਪਰਵਾਰ ਦੇ ਮੁਖੀ ਸ. ਰਘੁਬੀਰ ਸਿੰਘ ਨਾਮਧਾਰੀ ਸੰਗਤ ਈਸਟ ਅਫ਼ਰੀਕਾ ਦੇ ਮੀਤ ਪ੍ਰਧਾਨ ਰਹੇ ਹਨ। ਭੱਟੀਆਂ ਉਤੇ ਪਦਵੀ ਨੇ ਸੇਵਾ ਭਾਵਨਾ ਵਿਚ ਫ਼ਰਕ ਨਹੀਂ ਪੈਣ ਦਿਤਾ।

ਸ. ਰਘੁਬੀਰ ਸਿੰਘ ਭੱਟੀ ਬੜੇ ਸੁੰਦਰ, ਕੱਦਾਵਰ ਤੇ ਸਨੇਹ ਸਤਿਕਾਰ ਭਰੇ ਸਾਊ ਵਿਅਕਤੀ ਸਨ। ਆਪ ਜੀ ਦੀ ਸ਼ਾਦੀ ਨੈਰੋਬੀ ਦੇ ਹੀ ਇਕ ਹੋਰ ਪ੍ਰਸਿਧ ਪਰਵਾਰ, ਸ. ਠਾਕਰ ਸਿੰਘ ਸ਼ਾਹ ਦੀ ਪੁੱਤਰੀ ਬੀਬੀ ਕਿਰਪਾਲ ਕੌਰ ਨਾਲ ਹੋਈ ਜੁ ਨਾਮਧਾਰੀਪੁਣੇ ਨਾਲ ਪ੍ਰਗਟ ਤੌਰ ਤੇ ਕੋਈ ਸਾਂਝ ਨਹੀਂ ਸੀ ਰਖਦਾ। ਬੀਬੀ ਕਿਰਪਾਲ ਕੌਰ ਦਾ ਖਾਲਸਾ ਸਕੂਲ ਦੀ ਵਿਦਿਆਰਥਣ ਹੋਣ ਕਰਕੇ ਗੁਰਬਾਣੀ ਨਾਲ ਪ੍ਰੇਮ ਤਾਂ ਸੀ ਪਰ ਜੋ ਕੁਝ ਗੁਰਬਾਣੀ ਦੱਸਦੀ ਹੈ ਉਸ ਵਲ ਰੁਚੀ ਨਹੀਂ ਸੀ। ਸ੍ਰੇਸ਼ਟ ਜਿਠਾਣੀ ਨੇ ਦਰਾਣੀ ਨੂੰ ਘਰ ਆਇਆਂ ਆਪਣੀ ਸੁਹਿਰਦ ਪਹੁੰਚ ਨਾਲ ਜਿੱਤ ਲਿਆ।

ਜਦੋਂ 1946 ਵਿਚ, ਸ. ਰਘੁਬੀਰ ਸਿੰਘ-ਕਿਰਪਾਲ ਕੌਰ ਕਾ ਜੋੜਾ ਅੰਮ੍ਰਿਤਸਰ ਦੀ ਦੀਵਾਲੀ ਵੇਖਣ ਦੇਸ ਆਇਆ ਅਤੇ ਨਾਮਧਾਰੀ ਧਰਮਸਾਲਾ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੁੰਦਰ ਅਤੇ ਮਨਮੱਲਵੇਂ ਦਰਸ਼ਨ ਕੀਤੇ ਤਾਂ ਵਿਸਵਿਸਿਆਂ ਦੀ ਰਹਿੰਦ ਖੂੰਹਦ ਨੂੰ ਉਡਦਿਆਂ ਪਤਾ ਨ ਲਗਾ। ਬੀਬੀ ਕਿਰਪਾਲ ਕੌਰ ਨੇ ਗੁਰੂ ਆਗਿਆ ਦਾ ਸਤਿਕਾਰ ਕਰਦਿਆਂ ਭਜਨ ਲੈ ਲਿਆ। ਭਜਨਦਾਤਾ ਤਦਵਕਤੀ ਧਰਮਸਾਲਾ ਅੰਮ੍ਰਿਤਸਰ ਦੇ ਮਹੰਤ ਅਤਰ ਸਿੰਘ ਸਨ। ਬੀਬੀ ਜੀ ਨੇ ਦੱਸਿਆ ਕਿ ਗੁਰੂ ਕੇ ਦਰਸ਼ਨਾਂ ਅਤੇ ਕੰਨਾਂ ਵਿਚ ਪਰਵੇਸ਼ ਕੀਤੇ ਗੁਰਮੰਤਰ ਨੇ ਬਿਰਤੀ ਵਿਚ ਟਿਕਾਉ ਲੈ ਆਂਦਾ, ਭਟਕਣਾ ਮੁੱਕ ਗਈ ਅਤੇ ਇਨ੍ਹਾਂ ਤੁਕਾਂ ਦੇ ਅਰਥ ਰੂਪਮਾਨ ਹੋ ਗਏ :

ਪੂਰਬ ਕਰਮ ਅੰਕੂਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਕਿ ਬੈਰਾਗੀ।
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ।

ਅਰਥਾਤ, ਜਦੋਂ ਪਿਛਲੇ ਜਨਮਾਂ ਦੇ ਕੀਤੇ ਹੋਏ ਸੁਕਰਮ ਪੁੰਗਰਦੇ ਹਨ ਤਾਂ ਸਤਿਗੁਰੂ

ਪ੍ਰਹਪ ਨਾਲ ਮਿਲਣ ਦਾ ਅਵਸਰ ਬਣਦਾ ਹੈ ਅਤੇ ਇਸ ਦਾ ਲਾਭ ਇਹ ਹੁੰਦਾ ਹੈ ਕਿ ਮਾਨਸਿਕ ਅਨ੍ਹੇਰਾ ਦੂਰ ਹੁੰਦਾ ਹੈ ਅਤੇ ਜਨਮਾਂ ਜਨਮਾਂਤਰਾ ਦੀ ਸੁੱਤੀ ਆਤਮਾ ਜਾਗ ਉਠਦੀ ਹੈ।

ਪਰ ਬੀਬੀ ਕਿਰਪਾਲ ਕੌਰ ਦਾ ਇਹ ਅਨੁਭਵ ਅਚਾਨਕ ਨਹੀਂ ਸੀ ਵਾਪਰ ਗਿਆ। ਇਸ ਦੇ ਪਿਛੇ ਇਹਦੇ ਪਿਤਾ ਸੰਤ ਠਾਕਰ ਸਿੰਘ ਸ਼ਾਹ ਦੀ ਕਮਾਈ-ਸੀ ਜਿਸ ਦਾ ਭਜਨਦਾਤਾ ਪ੍ਰਸਿਧ ਨਾਮਧਾਰੀ ਸੰਤ ਸੁੰਦਰ ਸਿੰਘ ਪਿੰਡ ਮੰਜੀਤੋੜ ਸੀ। ਸੰਤ ਸੁੰਦਰ ਸਿੰਘ ਅਫਰੀਕਾ ਵਿਚ ਪਹੁੰਚਾ ਪਹਿਲਾ ਨਾਮਧਾਰੀ ਸੀ। ਏਸੇ ਦੀ ਸਾਧਨਾ ਨੇ ਅਫਰੀਕੀ ਮਹਾਦੀਪ ਵਿਚ ਸਾਤਵਿਕਤਾ ਦੇ ਬੀਜ ਬੀਜੇ ਸਨ। ਦਰੋਸਾਏ ਠਾਕਰ ਸਿੰਘ ਜੀ ਭਜਨ ਕਰਦੇ ਕਰਦੇ ਭਜਨ ਰੂਪ ਹੋ ਗਏ। ਇਹ ਇਲੈਕਟ੍ਰੀਸ਼ਨ ਸਨ ਅਤੇ ਨੈਰੋਬੀ ਵਿਚ ਬਿਜਲੀ ਦੇ ਖੰਭੇ ਲਾ-ਲਵਾ ਰਹੇ ਸਨ। ਸਾਰਾ ਕਾਰਜ ਏਨਾ ਸਹਿਜ ਸਫੂਰਤੀ ਵਿਚ ਹੋ ਰਿਹਾ ਸੀ ਜਿਵੇਂ ਕੰਮ ਤਾਂ ਕੋਈ ਹੋਰ ਕਰ ਰਿਹਾ ਹੈ, ਇਹ ਤਾਂ ਨਮਿਤ ਮਾਤਰ ਹੀ ਹਨ।

ਭਜਨ ਇਹਨਾਂ ਭਾਵੇਂ ਨਾਮਧਾਰੀ ਸੰਤ ਤੋਂ ਹੀ ਪ੍ਰਾਪਤ ਕੀਤਾ ਸੀ, ਜਪਿਆ ਵੀ ਉਨ੍ਹਾਂ ਦੀ ਮਰਿਆਦਾ ਅਨੁਸਾਰ, ਪਰ ਆਪਣੇ ਆਪ ਨੂੰ ਨਾਮਧਾਰੀ ਦੇ ਤੌਰ ਤੇ ਕਦੇ ਇਨ੍ਹਾਂ ਪ੍ਰਗਟ ਨਹੀਂ ਸੀ ਕੀਤਾ।

ਭਲਾ ਹੋਵੇ ਸੰਨ 1953 ਦਾ! ਇਸ ਸਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਪਹਿਲੇ ਅਫਰੀਕਾ ਦੌਰੇ ਤੇ ਪਧਾਰੇ। ਪਧਾਰੇ ਵੀ ਸਮੁੰਦਰੀ ਜਹਾਜ਼ ਤੇ। ਬੰਦਰਗਾਹ ਮੁੰਬਾਸਾ ਸੀ। ਜਿਥੋਂ ਦਾ ਇਕ ਵੀ ਵਸਨੀਕ ਨਾਮਧਾਰੀ ਨਹੀਂ ਸੀ। ਏਥੋਂ ਦੀ ਇਕ ਘਟਨਾ ਨੈਰੋਬੀ ਦੇ ਸਿਖਾਂ ਵਿਚ ਬਿਜਲੀ ਦੇ ਕਰੰਟ ਵਾਂਗ ਫਿਰ ਗਈ।

ਸਤਿਗੁਰੂ ਜੀ ਦੇ ਸੁਆਗਤਕਾਰੀਆਂ ਦੇ ਇਹ ਨਾਮ ਬੀਬੀ ਕਿਰਪਾਲ ਕੌਰ ਭੱਟੀ ਨੂੰ ਅਜੇ ਵੀ ਯਾਦ ਹਨ : ਕੱਕੜਾਂ ਵਾਲੇ ਕੇਸਰ ਸਿੰਘ ਸੱਗੂ ਪ੍ਰਧਾਨ, ਸ. ਰਘੂਬੀਰ ਸਿੰਘ ਭੱਟੀ (ਬੀਬੀ ਦਾ ਪਤੀ), ਸ. ਕੇਸਰ ਸਿੰਘ ਰੀਹਲ, ਸ. ਲਖਮੀਰ ਸਿੰਘ-ਬਚਿਤਰ ਸਿੰਘ ਸੱਗੂ, ਬਾਊ ਮੇਹਰਬਾਨ ਸਿੰਘ, ਪੰ: ਗੁਰਬਚਨ ਸਿੰਘ, ਸ. ਲਾਲ ਸਿੰਘ ਢੇਰੀਆਂ, ਜਥੇਦਾਰ ਆਤਮਾ ਸਿੰਘ, ਜਥੇਦਾਰ ਧੰਨਾ ਸਿੰਘ, ਸ੍ਰੀ ਆਤਮਾ ਰਾਮ ਗ੍ਰੀਨ ਗ੍ਰੋਸਰ, ਸ. ਅਰਜਨ ਸਿੰਘ ਵਿਰਦੀ, ਸ. ਅਮਰ ਸਿੰਘ ਦੇਉਗਨ, ਸ. ਗੁਰਬਚਨ ਸਿੰਘ ਚਾਨਾ, ਸ. ਹਰਨਾਮ ਸਿੰਘ ਸੋਖੀ ਜੁ ਬਾਅਦ ਵਿਚ ਸੂਬਾ ਜੀ ਬਣੇ। ਇਤਿਆਦਿ ਸਿੰਘਾਂ ਵਿਚ ਇਕ ਸਿੰਘ ਸ. ਉਜਾਗਰ ਸਿੰਘ ਵੀ ਨੈਰੋਬੀਓਂ ਇਹਨਾਂ ਦੇ ਨਾਲ ਗਿਆ ਸੀ।

ਸ. ਉਜਾਗਰ ਸਿੰਘ ਨੇ ਮਨ ਵਿਚ ਧਾਰ ਲਈ : ਮੈਂ, ਤਾਂ ਮਹਾਰਾਜ ਪ੍ਰਤਾਪ ਸਿੰਘ ਜੀ ਨੂੰ ਸੱਚਾ ਗੁਰੂ ਮੰਨਾਂ ਗਾ ਜੇ ਮੈਨੂੰ ਆਪ ਆਖ ਕੇ ਆਪਣੇ ਗਲ ਸੁਆਗਤ ਹਾਰ ਪਵਾਣ ਗੇ। 'ਪ੍ਰਭੁ ਮੇਰਾ ਅੰਤਰਜਾਮੀ ਜਾਣੁ' ਉਸ ਨੇ ਪੜ੍ਹਿਆ ਹੋਇਆ ਸੀ। ਸਤਿਗੁਰੂ ਜੀ ਨੇ ਜਹਾਜ਼ ਦੀਆਂ ਪੌੜੀਆਂ ਉਤਰਦੇ ਹੀ ਸਿੰਘ ਨਾਲ ਨੇਤਰ ਮਿਲਾਏ ਤੇ ਆਖਿਆ : ਸਿੰਘਾ, ਫੇਰ ਨ ਆਖੀਂ ਦੱਸਿਆ ਨਹੀਂ, ਪਹਿਲਾਂ ਤੂੰ ਹੀ ਮੇਰੇ ਗਲ ਵਿਚ ਹਾਰ ਪਾ ਦੇ। ਸਰਦਾਰ ਦੀ ਸਰਦਾਰੀ ਛਿਨ ਵਿਚ ਉਡ ਗਈ। ਮਾਲਾ ਗਲੇ ਵਿਚ, ਸਿਰ ਚਰਨਾਂ ਤੇ ਮਨ ਸਤਿਗੁਰੂ ਦੀ ਮੁੱਠੀ ਵਿਚ। ਦੇਵ ਬੁਧੀ ਪਰਵੇਸ਼ ਕਰ ਗਈ। ਉਜਾਗਰ ਸਿੰਘ ਸੰਤ

ਰੂਪ ਵਿਚ ਉਜਾਗਰ ਹੋ ਗਿਆ।

ਬਾਊ ਮੇਹਰਬਾਨ ਸਿੰਘ ਬੜਾ ਗੁਣੀ ਗਿਆਨੀ ਤੇ ਇਤਿਹਾਸਵੇਤਾ ਸੀ। ਇਸ ਨੇ ਆਉਂਦਿਆਂ ਹੀ ਸਤਿਗੁਰੂ ਜੀ ਨਾਲ ਨੇੜਤਾ ਬਣਾ ਲਈ ਤੇ ਸ. ਠਾਕਰ ਸਿੰਘ ਸ਼ਾਹ ਨੂੰ ਪੇਸ਼ ਕਰਕੇ ਭਜਨ ਦੇਣ ਦੀ ਕਿਰਪਾ ਮੰਗੀ। ਸਤਿਗੁਰੂ ਜੀ ਸ਼ਾਹ ਨੂੰ ਪੁਛਿਆ : ਪਹਿਲਾਂ ਨਹੀਂ ਭਜਨ ਲਿਆ ? ਸਿੰਘ ਨੇ ਦੱਸਿਆ ਕਿ ਸੰਤਾਂ ਮੰਜੀਤੋੜ ਹੋਰਾਂ ਤੋਂ ਪੁੱਛਿਆ ਤਾਂ ਹੋਇਆ ਹੈ। ਸਤਿਗੁਰਾਂ ਬਚਨ ਕੀਤਾ : ਉਹੋ ਫਲੇ ਫੂਲੇ ਗਾ। ਭਜਨ ਕੀਤੀ ਜਾਓ।

ਸਤਿਗੁਰੂ ਪ੍ਰਤਾਪ ਸਿੰਘ ਜੀ ਅਫਰੀਕਾ ਵਿਚ ਕਾਹਦੇ ਆਏ, ਸਾਤਵਿਕਤਾ ਦੇ ਸੂਰਜ ਦਾ ਹੀ ਉਦੈ ਹੋ ਗਿਆ। ਲੁਕੇ ਛਿਪੇ ਨਾਮਧਾਰੀ ਪ੍ਰਗਟ ਹੋਣ ਲਗੇ। ਮਾਸ, ਸ਼ਰਾਬ ਦੇ ਸੇਵਨ ਹਾਰੇ ਅਨੇਕਾਂ ਲੋਕ ਭਜਨ ਪੁਛ ਕੇ ਦੇਵ ਬੁਧੀ ਵਾਲੇ ਬਣ ਗਏ। ਜਿਹੜੇ ਘੋਰ ਕਟੜਤਾ ਦੇ ਸ਼ਿਕਾਰ ਨਹੀਂ ਸਨ ਉਨ੍ਹਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਵਿਚ ਗੁਰਬਾਣੀ ਦੀਆਂ ਤੁਕਾਂ ਸਾਰਥਕ ਹੁੰਦੀਆਂ ਦਿੱਸੀਆਂ। ਅਤੇ ਸਤਿਗੁਰੂ ਜੀ ਦੇ ਨੈਰੋਬੀ ਵਿਖੇ ਦਰਸ਼ਨਾਂ ਨੇ ਭੱਟੀ ਪਰਵਾਰ ਤਾਂ ਮੋਹ ਹੀ ਲਿਆ। ਹੋਰ ਵੀ ਅਨੇਕਾਂ ਨਰ ਨਾਰ ਗੁਰੂਸਿਖ ਗਾਡੀ ਰਾਹ ਦੇ ਪਾਂਧੀ ਬਣੇ।

ਬੀਬੀ ਬਲਵੰਤ ਕੌਰ ਨੂੰ ਤਾਂ ਆਪਣੀ ਸਾਧਨਾ ਸਫਲ ਹੋਈ ਦਿੱਸੀ ਤੇ ਨਾਲ ਹੀ ਉਹਦੀ ਦਰਾਣੀ ਬੀਬੀ ਕਿਰਪਾਲ ਕੌਰ ਨੂੰ ਵੀ 'ਸਤਿਗੁਰ ਸੱਚ ਸੁੱਚ ਦ੍ਰਿੜ੍ਹਾਏ। ਅਉਝੜ ਜਾਂਦੇ ਮਾਰਗ ਪਾਏ।' ਵਾਲੀਆਂ ਤੁਕਾਂ ਰੂਪਮਾਨ ਹੋਈਆਂ ਲਗੀਆਂ।

ਹੋਰ ਲੰਮੀਆਂ ਘਟਨਾਵਾਂ ਨੂੰ ਨ ਛੂੰਹਦਿਆਂ ਏਥੇ ਏਨਾ ਦੱਸਣਾ ਹੀ ਕਾਫ਼ੀ ਹੋਵੇਗਾ, ਕਿ ਜਿਥੇ ਸਤਿਗੁਰਾਂ ਪੂਰੇ ਅਫਰੀਕਾ ਵਿਚ ਦਰਸ਼ਨ ਮੇਲੇ ਦੇ ਕੇ ਰਾਕਸ਼ਸ਼ ਬਿਰਤੀਆਂ ਨੂੰ ਦੇਵ ਬਿਰਤੀਆਂ ਵਿਚ ਬਦਲਿਆ ਓਥੇ ਭੱਟੀ ਪਰਵਾਰਾਂ ਤੇ ਖ਼ਾਸ ਬਖ਼ਸ਼ਸ਼ ਇਹ ਕੀਤੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੱਦੀ ਨਸ਼ੀਨ ਹੋਣ ਸਮੇਂ ਇਸ ਪਰਵਾਰ ਦੀ ਵਾਗਡੋਰ ਵੀ ਇਨ੍ਹਾਂ ਦੇ ਹੱਥ ਫੜਾ ਦਿਤੀ।

ਜ਼ਰਾ ਪਰਵਾਰ-ਵੇਰਵਾ ਲਉ ਤੇ ਵੇਖੋ ਸੰਤਾਂ ਕੇ ਕਾਰਜ ਆਪ ਖਲੋਣ ਵਾਲੀ ਗੱਲ ਕਿਵੇਂ ਬਣਦੀ ਹੈ।

1. ਸ. ਅਮਰ ਸਿੰਘ ਭੱਟੀ-ਬੀਬੀ ਬਲਵੰਤ ਕੌਰ ਸਪੁਤਰੀ ਸ. ਹਰਨਾਮ ਸਿੰਘ
   ਸਪੁਤਰ : ੳ. ਸ. ਮਨਮੋਹਣ ਸਿੰਘ ਭੱਟੀ
   ਅ. ਸ. ਸੁਖਪਾਲ ਸਿੰਘ ਭੱਟੀ-ਬੀਬੀ ਸੁਰਿੰਦਰਪਾਲ ਕੌਲ
   ਲੜਕਾ : ਰਛਪਾਲ ਸਿੰਘ
   ਸੁਖਪਾਲ ਸਿੰਘ ਭੱਟੀ ਨਾਮਧਾਰੀ ਸੰਗਤ ਯੂ. ਕੇ. ਦੇ ਮੌਜੂਦਾ ਸਕੱਤਰ ਹਨ।
   ਨਿਵਾਸ : ਲੰਡਨ।
2. ਸ. ਰਘੁਬੀਰ ਸਿੰਘ ਭੱਟੀ-ਬੀਬੀ ਕਿਰਪਾਲ ਕੌਰ ਸਪੁਤਰੀ ਸੰਤ ਠਾਕਰ ਸਿੰਘ ਸ਼ਾਹ
   ੳ. ਸਪੁਤਰੀ : ਬੀਬੀ ਰਵਿੰਦਰ ਕੌਰ ਵਿਵਾਹਿਤ 1965 ਵਿਚ ਸ. ਰਘੁਬੀਰ ਸਿੰਘ ਨਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇੱਛਾ ਨਾਲ ਤੇ ਹਜ਼ੂਰੀ ਵਿਚ। ਰਘੁਬੀਰ ਸਿੰਘ ਸੂਬਾ ਅਵਤਾਰ ਸਿੰਘ ਜੀ ਦੇ ਛੋਟੇ ਸਪੁਤਰ ਹਨ। ਇਹਨਾਂ ਤੇ ਵਡੇ ਭ੍ਰਾਤਾ ਸ. ਹਰਜਿੰਦਰ ਸਿੰਘ ਸਟੀਲਮੈਨ ਹੁਰਾਂ 1992 ਵਿਚ

ਸ੍ਰੀ ਭੈਣੀ ਸਾਹਿਬ ਪਿਤਾ ਜੀ ਦੀ ਯਾਦ ਵਿਚ ਹੋਲਾ ਕਰਵਾਇਆ। ਸੂਬਾ ਜੀ 1990 ਵਿਚ ਪੂਰੇ ਹੋ ਗਏ ਸਨ। ਸੂਬਾ ਜੀ ਦਾ ਵੱਡਾ ਸਪੁਤਰ ਲੰਡਨ ਰਹਿੰਦਾ ਹੈ। ਤੇ ਸ. ਰਘੁਬੀਰ ਸਿੰਘ ਰਵਾਂਡਾ (ਕਿਗਾਲੀ) ਸੈਂਟਰਲ ਅਫਰੀਕਾ ਵਿਚ। ਸ. ਰਘੁਬੀਰ ਸਿੰਘ ਦੀ

ਸੰਤਾਨ—ਇਕ ਲੜਕੀ : ਕੁਲਦੀਪ ਕੌਰ
ਇਕ ਲੜਕਾ : ਸਰਬਜੀਤ ਸਿੰਘ

ਅ. ਸ. ਸੱਤਪਾਲ ਸਿੰਘ ਭੱਟੀ ਦਾ ਆਨੰਦ ਕਾਰਜ ਬੀਬੀ ਅਮਰਜੀਤ ਕੌਰ ਸਪੁਤਰੀ ਸੰਤ ਜਸਵੰਤ ਸਿੰਘ ਘਟਾਉੜੇ ਯੂਗੰਡਾ ਨਾਲ 1971 ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਨਮੁਖ ਅਫਰੀਕਾ ਵਿਚ ਹੋਇਆ।

ਸੰਤਾਨ—ਰਾਮ ਭਜਨ ਸਿੰਘ
ਗੁਰਵੀਨ ਕੌਰ, ਹਰਵੀਨ ਕੌਰ

ਕਾਰੋਬਾਰ : ਨੈਰੋਬੀ (ਕੀਨੀਆ) ਵਿਚ ਕਾਰਾਂ ਮੋਟਰਾਂ ਲਈ ਵਰਕਸ਼ਾਪ

ੲ. ਸ. ਅਜੀਤ ਸਿੰਘ ਭੱਟੀ ਦਾ ਅਨੰਦ ਕਾਰਜ 1971 ਵਿਚ ਬੀਬੀ ਅਮਰਜੀਤ ਕੌਰ ਸਪੁਤਰੀ ਸ. ਸੋਹਣ ਸਿੰਘ ਨਾਲ ਹੋਇਆ। ਆਪਣੀ ਸੰਤਾਨ ਨਹੀਂ। ਛੋਟੇ ਭਰਾ ਸ. ਇੰਦਰਪਾਲ ਸਿੰਘ ਭੱਟੀ ਦਾ ਲੜਕਾ ਰਾਜਿੰਦਰਪਾਲ ਸਿੰਘ ਗੋਦ ਲਿਆ ਹੋਇਆ ਹੈ।

ਕਾਰੋਬਾਰ : ਨੈਰੋਬੀ ਵਿਚ ਆਪਣੀ ਵਰਕਸ਼ਾਪ।

ਸ. ਸ. ਜਸਵਿੰਦਰ ਸਿੰਘ ਭੱਟੀ (ਇਸ ਪੁਸਤਕ ਦਾ ਪ੍ਰਕਾਸ਼ਨ ਖਰਚ ਦੇਣ ਵਾਲੇ) ਇਹਨਾਂ ਦੇ ਘਰ ਪਤਨੀ ਰੂਪ ਵਿਚ ਬੀਬੀ ਪਰਵਿੰਦਰ ਕੌਰ ਹੈ, ਸੰਤ ਪ੍ਰੀਤਮ ਸਿੰਘ ਮਠਾੜੂ ਦੀ ਪੁਤਰੀ। ਅਨੰਦ ਕਾਰਜ 1974 ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ।

ਸੰਤਾਨ—ਮਨਦੀਪ ਸਿੰਘ, ਬਲਜਿੰਦਰ ਪਾਲ ਸਿੰਘ ਅਤੇ ਜੈ ਸਿੰਘ।

ਕਾਰੋਬਾਰ : ਨੈਰੋਬੀ ਵਿਖੇ ਕਾਰਾਂ ਮੋਟਰਾਂ ਦੀ ਗੈਰੇਜ।

ਹ. ਸ. ਇੰਦਰਪਾਲ ਸਿੰਘ ਭੱਟੀ। ਅਨੰਦ ਕਾਰਜ 1979 ਵਿਚ ਗੁਰਾਇਆ ਵਾਲੇ ਸ. ਮੋਹਣ ਸਿੰਘ ਸੈਂਭੀ ਦੀ ਸਪੁਤਰੀ ਬੀਬੀ ਅੰਮ੍ਰਿਤ ਕੌਰ ਨਾਲ ਹੋਇਆ।

ਸੰਤਾਨ—ਹਰਵਿੰਦਰ ਸਿੰਘ ਸੁਖਦੀਪ ਸਿੰਘ ਅਤੇ ਇਕਬਾਲ ਸਿੰਘ

ਇਹ 1976 ਵਿਚ ਨੈਰੋਬੀਓਂ ਲੰਡਨ ਚਲੇ ਗਏ ਅਤੇ ਪਿਛਲੇ ਦੋ ਸਾਲ ਤੋਂ ਅਮਰੀਕਾ ਵਿਚ ਹਨ। ਸਤਿਗੁਰਾਂ ਦੀ ਹਰ ਪਰਕਾਰ ਕਿਰਪਾ ਹੈ।

ਕ. ਸ. ਅੰਮ੍ਰਿਤਪਾਲ ਸਿੰਘ। ਇਹ ਲੰਡਨ ਵਿਚ ਰਿਹਾਇਸ਼ ਰਖਦੇ ਹਨ। ਇਹਨਾਂ ਦੀ ਸੁਪਤਨੀ ਬੀਬੀ ਸੁਰਿੰਦਰ ਕੌਰ ਹੈ ਸਪੁਤਰੀ ਸ. ਹਰਜਿੰਦਰ ਸਿੰਘ ਵਿਰਦੀ। ਆਨੰਦ ਕਾਰਜ 1981 ਵਿਚ।

ਸੰਤਾਨ—ਗੁਰਵਿੰਦਰ ਸਿੰਘ, ਅਜਪਾਲ ਸਿੰਘ ਅਤੇ ਪ੍ਰਭਜੋਤ ਕੌਰ

ਖ. ਬੀਬੀ ਸਰਵਿੰਦਰ ਕੌਰ ਸੁਪਤਨੀ ਸ. ਰਤਨ ਸਿੰਘ ਘਟਾਉੜੇ ਸਪੁਤਰ ਸੰਤ ਚੇਤਨ ਸਿੰਘ। 1985 ਵਿਚ ਅਨੰਦ ਕਾਰਜ ਲੰਡਨ ਵਿਖੇ ਹੀ। ਅੱਜ ਕਲ

ਇਹ ਅਮਰੀਕਾ ਦੀ ਇਕ ਅਮੀਰ ਸਟੇਟ ਕੈਲੇਫੋਰਨੀਆਂ ਨਿਵਾਸੀ ਹਨ ।

ਸੰਤਾਨ—ਰਵਿਦੀਪ ਸਿੰਘ ਅਤੇ ਬਹਾਦਰ ਸਿੰਘ ।

ਇਸ ਪਰਵਾਰ ਦੇ ਦੋਵੇਂ ਜਨਕ ਇਸ ਸੰਸਾਰ ਵਿਚ ਨਹੀਂ ਰਹੇ । ਸ. ਅਮਰ ਸਿੰਘ ਇਕ ਕਾਰ ਹਾਦਸੇ ਵਿਚ ਪ੍ਰਾਣ ਤਿਆਗ ਗਏ । ਸ. ਰਘੁਬੀਰ ਸਿੰਘ ਭੱਟੀ 1986 ਵਿਚ ਨੈਰੋਬੀ ਵਿਖੇ ਚਲਾਣਾ ਕਰ ਗਏ । ਦੋਵੇਂ ਮਾਵਾਂ, ਜਿਠਾਣੀ ਦਰਾਣੀ, ਲੰਡਨ ਵਿਖੇ ਜੀਵਨ ਦੇ ਅੰਤਮ ਭਾਗ ਵਿਚ ਰਮਣ ਕਰ ਰਹੀਆਂ ਹਨ । ਅੰਮ੍ਰਿਤ ਵੇਲੇ ਦਾ ਇਸ਼ਨਾਨ, ਭਜਨ ਬਾਣੀ ਅਤੇ ਸਾਧ ਸੰਗਤ ਉਨ੍ਹਾਂ ਦਾ ਵਿਹਾਰ ਹੈ । ਦੋਹਾਂ ਨੂੰ ਉਨ੍ਹਾਂ ਦੇ ਬੱਚੇ ਅੱਖ ਦੀ ਪੁਤਲੀ ਵਾਂਗ ਰਖਦੇ ਹਨ ਸੇਵਾ ਸੰਭਾਲ ਕਰਕੇ ।

ਬੀਬੀ ਕਿਰਪਾਲ ਕੌਰ ਜੀ ਨੇ ਜਦੋਂ ਬੀਤੀ ਜ਼ਿੰਦਗੀ ਦੇ ਪਹਿਲਕੇ ਦਿਨ ਚੇਤੇ ਵਿਚ ਲਿਆਂਦੇ ਤਾਂ ਉਨ੍ਹਾਂ ਦੱਸਿਆ : ਛੋਟੀ ਉਮਰੇ ਨੈਰੋਬੀ ਦੇ ਖਾਲਸਾ ਸਕੂਲ ਵਿਚੋਂ ਤਾਲੀਮ ਲਈ । ਓਦੋਂ ਦਸਾਂ ਪਾਤਸ਼ਾਹੀਆਂ ਤਕ ਦੀ ਹੀ ਜਾਣਕਾਰੀ ਸੀ, ਨਾਮਧਾਰੀ ਪੰਥ ਬਾਰੇ ਕੁਛ ਪਤਾ ਨਹੀਂ ਸੀ । 1941 ਵਿਚ ਅਨੰਦ ਕਾਰਜ ਹੋਇਆ ਤਾਂ ਸੂਬਾ ਲਾਲ ਸਿੰਘ ਜੀ ਦੇ ਕੈਨਾਲ ਰੋਡ ਨੈਰੋਬੀ ਵਾਲੇ ਮਕਾਨ ਵਿਚ ਐਤਵਾਰਾਂ ਦੇ ਦੀਵਾਨਾਂ ਵਿਚ ਜਾਕੇ ਮਾਲੂਮ ਹੋਇਆ ਕਿ ਨਾਮਧਾਰੀ ਤਾਂ ਗੁਰਬਾਣੀ ਜਿਉਂਦੇ ਹਨ । ਓਦੋਂ ਅਫਰੀਕਾ ਵਿਚ ਨਾਮਧਾਰੀ ਘਰਾਣੇ ਘੱਟ ਹੀ ਸਨ । ਤਾਂ ਵੀ ਸਾਡੇ ਘਰ ਹਰ ਹਫਤੇ ਵਰਨੀਆਂ ਹੋਇਆ ਕਰਦੀਆਂ ਸਨ । (1946 ਤੋਂ) । ਇਹ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦਾ ਹੀ ਫਲ ਹੈ ਕਿ ਅੱਜ ਕੀ ਲੰਡਨ ਤੇ ਕੀ ਨੈਰੋਬੀ, ਸਭ ਥਾਂ ਨਾਮਧਾਰੀ ਨੁਮਾਇਆਂ ਗਿਣਤੀ ਵਿਚ ਹਨ ।

× × ×

ਥੋੜਾ ਜਿਹਾ ਜ਼ਿਕਰ ਸ. ਜਸਵਿੰਦਰ ਸਿੰਘ ਦੀ ਪਤਨੀ ਬੀਬੀ ਪਰਵਿੰਦਰ ਦੇ ਪਰਵਾਰ ਦਾ । ਜਸਵਿੰਦਰ-ਪਰਵਿੰਦਰ ਦੀ ਆਦਰਸ਼ਕ ਜੋੜੀ ਨੂੰ ਜਿਨ੍ਹਾਂ ਦੀ ਸਿੱਖਿਆ ਦੀਖਿਆ ਮਿਲੀ, ਉਹ ਸ. ਰਘਬੀਰ ਸਿੰਘ ਭੱਟੀ, ਬੀਬੀ ਕਿਰਪਾਲ ਕੌਰ ਅਤੇ ਬੀਬੀ ਬਲਵੰਤ ਕੌਰ ਤਾਂ ਸਨ ਹੀ, ਪਰਵਿੰਦਰ ਪਰਵਾਰ ਵੀ ਖਾਸਾ ਪ੍ਰਭਾਵ ਰਖਦਾ ਹੈ । ਕੁਛ ਜ਼ਿਕਰ ਮੈਂ ਪਹਿਲਾਂ ਵੀ ਕੀਤਾ ਹੈ ਥੋੜਾ ਸ. ਜਸਵਿੰਦਰ ਸਿੰਘ ਭੱਟੀ ਦੀ ਕਲਮ ਦੁਆਰਾ :

"ਮੇਰੀ ਸਿੰਘਣੀ ਪਰਵਿੰਦਰ ਕੌਰ ਦੇ ਮਾਤਾ ਪਿਤਾ ਪਹਿਲੇ (ਭਾਰਤੋਂ) 1947 ਤੋਂ ਨੈਰੋਬੀ ਆਏ ਅਤੇ 1987 ਵਿਚ ਲੰਡਨ ਚਲੇ ਗਏ । ਪਿਤਾ ਜੀ ਸੰਤ ਪ੍ਰੀਤਮ ਸਿੰਘ ਮਠਾੜੂ ਅਰੇ ਮਾਤਾ ਜੀ ਬੀਬੀ ਚੰਨਣ ਕੌਰ । ਮਾਤਾ ਜੀ ਚੰਨਣ ਕੌਰ 1989 ਅਪਰੈਲ 15 ਨੂੰ ਦਿਲ ਦੀ ਹਰਕਤ ਬੰਦ ਹੋ ਜਾਣ ਕਾਰਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਜਾ ਬਿਰਾਜੇ ਸਨ । ਪਰਵਿੰਦਰ ਹੋਰੀਂ 6 ਭੈਣਾਂ ਅਤੇ 2 ਭਰਾ ਹਨ । ਸਾਰੇ ਹੀ ਭੈਣਾਂ ਭਰਾਵਾਂ ਦੇ ਅਨੰਦ ਕਾਰਜ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੋਏ ਹਨ । ਇਹਦੇ ਮਾਤਾ ਪਿਤਾ ਜੀ ਨਾਮਧਾਰੀ ਕਿਵੇਂ ਬਣੇ, ਇਸ ਦਾ ਕਾਰਨ ਬੜਾ ਅਚੰਭਾ ਤੇ ਬੜਾ ਹੀ ਦਿਲਚਸਪ ਹੈ । ਇਹਨਾਂ ਦੀ ਵਾਰਤਾ ਪੰਥ ਰਤਨ, ਮਾਸਟਰ ਨਿਹਾਲ ਸਿੰਘ ਜੀ ਨੇ ਆਪਣੀ ਪੁਸਤਕ "ਬੇਅੰਤ ਲੀਲ੍ਹਾ" ਵਿਚ 248ਵੇਂ

ਸਫ਼ੇ ਤੇ 'ਹੰਸ ਹੰਸਣੀ' ਸਿਰਲੇਖ ਹੇਠ ਲਿਖੀ ਹੈ, ਉਹ ਪੜ੍ਹਿਆਂ ਹੀ ਹਕੀਕਤ ਪਤਾ ਲਗਦੀ ਹੈ ਏਥੇ ਵਿਸਤਾਰ ਨਹੀਂ ਦਿੰਦੇ। ਪਰਵਿੰਦਰ ਦੇ ਪਿਤਾ ਜੀ ਈਸਟ ਅਫਰੀਕਾ ਨਾਮਧਾਰੀ ਸੰਗਤ ਦੀ ਲੰਮਾ ਸਮਾਂ ਖਜ਼ਾਨਚੀ ਦੇ ਤੌਰ ਤੇ ਸੇਵਾ ਕਰਦੇ ਰਹੇ ਹਨ, ਜਦੋਂ ਸ. ਸਰਵਣ ਸਿੰਘ ਸੋਖੀ ਹੋਰੀਂ ਸੰਗਤ ਦੇ ਪ੍ਰਧਾਨ ਸਨ।"

ਵਿਸਥਾਰ ਦੇ ਪੱਖੋਂ ਆਪਣੇ ਸਰਨਾਵੀਵੇਂ ਦਾ ਬਹੁਤਾ ਜ਼ਿਕਰ ਨ ਦੇ ਕੇ ਸ. ਪ੍ਰੀਤਮ ਸਿੰਘ-ਚੰਨਣ ਕੌਰ ਦੇ ਪਿਆਰੇ ਦਾਮਾਦ ਦੀ ਸਿਖੀ ਭਾਵਨਾ ਤੇ ਮਨ ਦੀ ਅਵਸਥਾ ਦਾ ਸ਼ੀਸ਼ਾ ਵਖਾਣ ਦਾ ਉਸੇ ਦੀ ਕਲਮ ਦੁਆਰਾ ਜਤਨ ਕਰਾਂਗਾ। ਉਸਨੂੰ, ਮੇਰੀ ਉਤੇ ਦਿਤੀ, ਲੰਮੀ ਚੌੜੀ ਵਿਆਖਿਆ ਲਿਖਣ-ਲਿਖਵਾਣ ਦੀ ਇੱਛਾ ਨਹੀਂ ਸੀ, ਉਹਦਾ ਮਨ ਤਾਂ ਕੇਵਲ ਇਨ੍ਹਾਂ ਤੁਕਾਂ ਵਾਂਗ,

ਕਾਹੂ ਫਲ ਕੀ ਇਛਾ ਨਹੀ ਬਾਂਛੈ।
ਕੇਵਲ ਭਗਤਿ ਕੀਰਤਨ ਸੰਗ ਰਾਚੈ।

ਹੀ ਸੀ। ਇਹ ਤਾਂ ਮੇਰੇ ਬਾਰ ਬਾਰ ਆਗ੍ਰਹਿ ਦੀ ਪੂਰਤੀ ਹਿਤ ਹੀ ਸੀ। ਪਰ ਸ. ਜਸਵਿੰਦਰ ਸਿੰਘ ਕਿਸ ਨਗਰੀ ਵਿਚ ਵਸਦਾ ਹੈ ਇਹ ਜਾਣਨ ਲਈ ਉਹਦੇ ਆਪਣੇ ਅੱਖਰ ਹੀ ਸਾਡੀ ਮਦਦ ਕਰਨਗੇ :

..."ਆਪ ਜੀ ਨੇ ਚਿੱਠੀ ਵਿਚ ਫੋਟੋ ਆਦਿ ਭੇਜਣ ਦਾ ਜ਼ਿਕਰ ਕੀਤਾ ਹੈ। ਸਭ ਕੁਝ ਕਰਨ ਕਰਵਾਉਣ ਵਾਲੇ ਸੱਚੇ ਪਾਤਸ਼ਾਹ ਜੀ ਹੀ ਹਨ। ਅਸੀਂ ਤੇ ਕੁਝ ਵੀ ਨਹੀਂ ਹਾਂ। ਨਾ ਹੀ ਅਸੀਂ ਚਾਹੁੰਦੇ ਹਾਂ ਕਿ ਪੁਸਤਕ ਵਿਚ ਫ਼ੋਟੋਆਂ ਜਾਂ ਸਾਡਾ ਨਾਮ ਆਵੇ। ਤੁਸੀਂ ਸਾਡੀ ਇਹ ਹੀ ਅਰਦਾਸ ਕਰਨਾ ਕਿ ਅਸੀਂ ਸਾਰਾ ਪਰਵਾਰ ਸ੍ਰੀ ਸਤਿਗੁਰੂ (ਜਗਜੀਤ ਸਿੰਘ) ਜੀ ਦੇ ਚਰਨਾਂ ਦੇ ਭੌਰੇ ਬਣੇ ਰਹੀਏ, ਉਨ੍ਹਾਂ ਦੀ ਸਾਡੇ ਤੇ ਅਪਰੰਪਾਰ ਕਿਰਪਾ ਰਹੇ ਤੇ ਅਸੀਂ ਸਾਰਾ ਹੀ ਪਰਵਾਰ ਉਨ੍ਹਾਂ ਨੂੰ ਇਕ ਸੈਕਿੰਡ ਲਈ ਵੀ ਨਾ ਭੁਲਾਈਏ। ਸ੍ਰੀ ਸਤਿਗੁਰੂ ਜੀ ਸੱਚੇ ਪਾਤਸ਼ਾਹ ਜੀ ਨੇ ਸਾਡੇ ਤੇ ਬਹੁਤ ਹੀ ਉਪਕਾਰ ਕੀਤੇ ਹਨ ਜਿਨ੍ਹਾਂ ਨੂੰ ਅਸੀਂ ਆਪਣੀ ਸਾਰੀ ਹੀ ਜ਼ਿੰਦਗੀ ਕਦੀ ਵੀ ਨਹੀਂ ਭੁਲਾ ਸਕਦੇ। ਸਾਡੀ ਉਨ੍ਹਾਂ ਦੇ ਚਰਨਾਂ ਵਿਚ ਅਰਦਾਸ ਹੈ ਕਿ ਸਾਰੇ ਸੁਖ ਹੁੰਦੇ ਹੋਏ ਵੀ ਉਨ੍ਹਾਂ ਨੂੰ ਕਦੇ ਨ ਭੁਲਾਈਏ। ਔਰ ਸਾਨੂੰ ਨਾਮ, ਦਾਨ, ਇਸ਼ਨਾਨ, ਅੰਮ੍ਰਿਤ ਵੇਲੇ ਉਠਣ ਦਾ ਬਲ ਬਖ਼ਸ਼ਣ। ਆਪਣੀ ਪ੍ਰੇਮਾ ਭਗਤੀ ਬਖ਼ਸ਼ਣ ਤੇ ਸਾਡੇ ਬੱਚਿਆਂ ਤੇ ਵੀ ਇਹੋ ਕਿਰਪਾ ਕਰਨ। ਇਹ ਹਰ ਇਕ ਤਰ੍ਹਾਂ ਅੱਛੇ ਬੱਚੇ ਬਣਨ।..."

ਆਪ ਜੀ ਦੇ ਬੱਚੇ
ਜਸਵਿੰਦਰ ਸਿੰਘ, ਪਰਵਿੰਦਰ ਕੌਰ ਭੱਟੀ।

ਇਸ ਤੋਂ ਅੱਗੇ ਕੋਈ ਗੱਲ ਕਰਨ ਦੀ ਗੁੰਜਾਇਸ਼ ਹੈ ?

**—ਪ੍ਰੀਤਮ ਸਿੰਘ ਕਵੀ**

# ਸੰਦਰਭ

## ੳ



## ਅ

ੲ.



ਸ

ਕ

ਝ



ਟ

### ਫ



### ਬ

### ਲ



### ਵ



ਮੇਰੀ ਕਿਰਤ ਇਹ ਦਾਅਵਾ ਨਹੀਂ ਕਰ ਸਕਦੀ ਕਿ ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਜੀਵਨੀ ਦੇ ਸਾਰੇ ਪੱਖ ਸੰਜੋਅ ਰਖੇ ਹਨ। ਸਗੋਂ, ਹਕੀਕਤ ਇਹ ਹੈ ਕਿ ਜਦ ਕਦੇ ਸ੍ਰੀ ਸਤਿਗੁਰੂ ਜੀ ਦੀ ਨਿਕਟਤਾ ਨਸੀਬ ਹੋਈ ਹੈ, ਉਸ ਵੇਲੇ ਦੇ, ਮੇਰੇ ਸਨਮੁਖ ਬੀਤੇ ਪਲਾਂ ਨੂੰ ਸੰਭਾਲਣ ਦਾ ਹੀ ਯਤਨ ਹੈ ਮੇਰੀ ਇਹ ਲਿਖਤ।

ਸਤਿਗੁਰੂ ਜੀ ਦੀਆਂ ਵਿਸ਼ਾਲ ਸਰਗਰਮੀਆਂ, ਉਹਨਾਂ ਦਾ ਅਧਿਆਤਮ ਖੇਤਰ ਮੇਰਾ ਵਿਸ਼ਾ ਨਹੀਂ ਰਿਹਾ—ਮੈਂ ਤਾਂ ਉਨ੍ਹਾਂ ਦੀ ਸੰਸਾਰਿਕਤਾ ਹੀ ਸਵੀਕਾਰੀ ਹੈ।

ਥੋੜ੍ਹੇ ਪਲਾਂ ਦੀ ਇਕੱਤਰਤਾ ਹੀ ਉਨ੍ਹਾਂ ਦੇ ਚਰਿਤਰ ਦੇ ਅਨੇਕਾਂ ਪੱਖ ਉਜਾਗਰ ਕਰਦੀ ਅਤੇ ਇਕ ਇਤਿਹਾਸਿਕਤਾ ਸਿਰਜੀ ਜਾਂਦੀ ਹੈ। ਮੇਰੇ ਕਾਰਜ ਦਾ ਕੇਂਦਰੀ ਬਿੰਦੂ ਸਤਿਗੁਰੂ ਹਨ, ਫੇਰ ਸਮਾਜ ਅਤੇ ਫਿਰ ਦੀਨ ਦੁਨੀਆਂ। ਮੇਰੀ ਹੋਂਦ ਤਾਂ ਨਾਲ ਨਾਲ ਬਣੀ ਹੀ ਰਹਿੰਦੀ ਹੈ।

**—ਪ੍ਰੀਤਮ ਸਿੰਘ ਕਵੀ**